
੧ੳ ਸਤਿਗੁਰ ਪ੍ਰਸਾਦਿ॥


## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਬਾਰ੍ਹਵੀਂ

**[ਅੰਗ ੧੩੬੪ ਤੋਂ ੧੪੩੦ ਤਕ]**


*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**






*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

**ਮੋਬਾਈਲ : 98158-35035, 98551-03132, 99149-36036**

GURBANI ARTH BHANDAR – Vol. XII

[An annotation of the Sikh Scripture]

*by*

SANT HARI SINGH 'RANDHAWE WALE'

*Published by*

**KHALSA CHARITABLE TRUST (REGD.)**

**GURMAT VIDYALA, JATHA RANDHAWA**

CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ ਚਾਹੀਦਾ ਹੈ।*

ਪਹਿਲੀ ਵਾਰ ਅਗਸਤ ੨੦੧੭

**ਭੇਟਾ :**

***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ,
ਪੰਜਾਬ (ਭਾਰਤ)

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ

# ਤਤਕਰਾ ਸਾਖੀਆਂ

## ਸਲੋਕ ਭਗਤ ਕਬੀਰ ਜੀਉ ਕੇ



## ਸਲੋਕ ਸੇਖ ਫਰੀਦ ਕੇ



## ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

## ਸਲੋਕ ਵਾਰਾਂ ਤੇ ਵਧੀਕ

# ਮੂਲਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ
ਨਾਨਕ ਹੋਸੀ ਭੀ ਸਚੁ ॥੧॥

# ਗੁਰਮੰਤ੍ਰ

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ

# ਸਲੋਕ ਭਗਤ ਕਬੀਰ ਜੀਉ ਕੇ

## ਭਗਤ ਕਬੀਰ ਸਾਹਿਬ ਜੀ ਦਾ ਜੀਵਨ

ਕਬੀਰ ਸਾਹਿਬ ਜੀ ਦੇ ਪਿੱਛੇ ਰਾਗਾਂ ਵਿਚ ਆਏ ਹੋਏ ਅੰਮ੍ਰਿਤ ਬਚਨ ਜਿਨ੍ਹਾਂ ਵਿਚ ਅਨੇਕਾਂ ਢੰਗ ਤਰੀਕਿਆਂ ਦੁਆਰਾ ਬ੍ਰਹਮ ਗਿਆਨ ਦਾ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ। ਇਸ ਮਹਾਨ ਭਗਤ ਦੇ ਜੀਵਨ ਦਾ ਸੰਖੇਪ ਰੂਪ ਦੇ ਵਿਚ ਵਰਣਨ ਕਰਨਾ ਅਤੀ ਜ਼ਰੂਰੀ ਸਮਝ ਕੇ ਏਥੇ ਕਬੀਰ ਜੀ ਦੇ ਜਨਮ ਤੋਂ ਲੈ ਕੇ ਸਰੀਰ ਦਾ ਪਰੀਤਿਆਗ ਕਰਨ ਤਕ ਦਾ ਹਾਲ ਵਰਣਨ ਕੀਤਾ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੧੩੬੪ ਉਪਰ ਭਗਤ ਕਬੀਰ ਸਾਹਿਬ ਜੀ ਦੀ ਬਾਣੀ ਸਲੋਕਾਂ ਦੇ ਰੂਪ ਵਿਚ ਆਰੰਭ ਹੋ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕਬੀਰ ਜੀ ਦੀ ਇਹ ਅਖ਼ੀਰਲੀ ਬਾਣੀ ਹੈ, ਭਾਵ ਇਹ ੨੪੩ ਸਲੋਕਾਂ ਤੋਂ ਬਾਅਦ ਕਬੀਰ ਜੀ ਦੀ ਹੋਰ ਕੋਈ ਬਾਣੀ ਨਹੀਂ ਹੈ। ਇਸ ਲਈ ਏਥੇ ਕਬੀਰ ਜੀ ਦੇ ਜੀਵਨ ਦੀ ਵਿਚਾਰ ਜ਼ਰੂਰੀ ਸਮਝ ਕੇ ਦੇ ਰਹੇ ਹਾਂ। ਇਹ ਵਿਚਾਰ ਤਿੰਨ ਸਰੋਤਾਂ ਵਿਚ ਮੌਜੂਦ ਹੈ— ੧. ਤਵਾਰੀਖ਼ ਗੁਰੂ ਖ਼ਾਲਸਾ, ੨. ਕਬੀਰ ਜੀ ਦੇ ਚੇਲੇ ਧਰਮ ਦਾਸ ਅਤੇ ਲਹਿਣਾ ਸਿੰਘ ਆਦਿ ਦੁਆਰਾ ਲਿਖੀਆਂ ਪੋਥੀਆਂ, ੩. ਅਮੀਰ ਭੰਡਾਰ ਲੇਖਕ ਗਿਆਨੀ ਕਿਰਪਾਲ ਸਿੰਘ।

ਕੁਝ ਵਿਦਵਾਨਾਂ ਦਾ ਇਹ ਨਿਸਚਾ ਹੈ ਕਿ ਕਬੀਰ ਜੀ ਗੁਰੂ ਨਾਨਕ ਦੇਵ ਜੀ ਤੋਂ ਬਹੁਤ ਪਹਿਲਾਂ ਹੋ ਚੁੱਕੇ ਹਨ। ਪਰ ਇਹ ਗੱਲ ਧਰਮ ਦਾਸ ਜੀ ਦੀ ਲਿਖੀ ਪੋਥੀ ਤੋਂ ਗ਼ਲਤ ਸਾਬਤ ਹੋ ਜਾਂਦੀ ਹੈ। ਕਿਉਂਕਿ ਗੁਰੂ ਨਾਨਕ ਦੇਵ ਜੀ ਦਾ ਭਗਤ ਕਬੀਰ ਜੀ ਨਾਲ ਮਿਲਾਪ ਹੋਣਾ ਉਨ੍ਹਾਂ ਦੀ ਤਾਰੀਖ਼ ਵਿਚ ਲਿਖਿਆ ਹੋਇਆ ਹੈ।

ਭਗਤ ਕਬੀਰ ਜੀ ਦਾ ਜਨਮ ਬਿਕ੍ਰਮੀ ਸੰਮਤ ੧੪੫੫, ਜੇਠ ਸੁਦੀ ਪੂਰਨਮਾਸ਼ੀ ਨੂੰ ਹੋਇਆ ਹੈ। ਇਨ੍ਹਾਂ ਦੇ ਜਨਮ ਦੀ ਕਹਾਣੀ ਬਹੁਤ ਅਜੀਬ ਹੈ। ਇਕ ਵਿਧਵਾ ਬ੍ਰਾਹਮਣੀ ਦੀ ਕੁੱਖ ਤੋਂ ਜਨਮ ਹੋਣ ਕਾਰਨ ਜਨਮ ਦੇਣ ਵਾਲੀ ਮਾਂ ਨੇ ਸਮਾਜ ਵਿਚ ਆਪਣੀ ਇੱਜ਼ਤ ਬਚਾਉਣ ਵਾਸਤੇ ਇਸ ਨਵ-ਜੰਮੇ ਬੱਚੇ ਨੂੰ ਕੱਪੜੇ ਵਿਚ ਲਪੇਟ ਕੇ ਬਨਾਰਸ ਦੇ ਕੋਲ ਲਹਿਰ ਤਲਾਉ ਦੇ ਕਿਨਾਰੇ ਰੱਬ ਦੇ ਆਸਰੇ ਛੱਡ ਦਿੱਤਾ। ਮਾਂ ਤਾਂ ਸਮਾਜ ਵਿਚ ਆਪਣੀ ਇੱਜ਼ਤ ਛੁਪਾ ਕੇ ਬਚ ਗਈ ਪਰ ਅੱਜ ਇਹ ਬੱਚਾ ਜੋ ਨੀਲੇ ਆਕਾਸ਼ ਦੀ ਛੱਤ ਹੇਠਾਂ ਇਸ ਪ੍ਰਕਾਰ ਧਰਤੀ 'ਤੇ ਪਿਆ ਹੈ ਜਿਵੇਂ ਕਿਸੇ ਬ੍ਰਿਛ ਦਾ ਫਲ ਟੁੱਟ ਕੇ ਧਰਤੀ 'ਤੇ ਡਿੱਗਾ ਹੋਇਆ ਹੋਵੇ। ਇਹ ਬੱਚਾ ਬੇਸਹਾਰਾ ਉਸ ਪਰਮਾਤਮਾ ਦੇ ਆਸਰੇ ਜੀਅ ਰਿਹਾ ਹੈ ਜੋ ਪਰਮਾਤਮਾ ਮਾਤਾ ਦੇ ਪੇਟ ਤੋਂ ਲੈ ਕੇ ਅਖ਼ੀਰਲੇ ਸੁਆਸਾਂ ਤਕ ਸਭ ਨੂੰ ਪਾਲਦਾ ਹੈ। ਜਿਸ ਨੂੰ ਉਹ ਰੱਖਣਾ ਚਾਹੇ, ਉਸ ਨੂੰ ਕੋਈ ਬੀਮਾਰੀ, ਪਸ਼ੂ, ਜਾਨਵਰ ਜਾਂ ਦੁਸ਼ਮਣ ਆਦਿ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਜੈਸਾ ਕਿ :

**ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥** *(ਗਉੜੀ ਸੁਖਮਨੀ ਮ: ੫, ਅੰਗ ੨੯੨)*

ਪਰ ਜੋ ਅੱਜ ਇਸ ਬੱਚੇ ਨਾਲ ਹੋਇਆ, ਇਹ ਕੋਈ ਨਵੀਂ ਗੱਲ ਨਹੀਂ ਸੀ। ਕੁੰਤੀ ਵਰਗੀਆਂ ਮਹਾਨ ਔਰਤਾਂ ਨੇ ਵੀ ਨਵ-ਜੰਮੇ ਬੱਚੇ ਨੂੰ ਰੱਬ ਦੇ ਆਸਰੇ ਗੰਗਾ ਵਿਚ ਤੁਲ੍ਹਾ ਬਣਾ ਕੇ ਰੋੜ੍ਹ ਦਿੱਤਾ ਸੀ। ਪਰ ਦੇਖੋ ਕੁਦਰਤ ਦਾ ਕ੍ਰਿਸ਼ਮਾ, ਰੱਬ ਨੇ ਕਿਨ੍ਹਾਂ ਅੱਖਾਂ ਨਾਲ ਦੇਖ ਕੇ ਤੇ ਕਿਨ੍ਹਾਂ ਹੱਥਾਂ ਨਾਲ ਪਕੜ ਕੇ ਉਸ ਨੂੰ ਪਾਲ-ਪੋਸ ਕੇ ਵੱਡਾ ਕੀਤਾ। ਜੋ ਸੰਸਾਰ ਪ੍ਰਸਿੱਧ ਸੂਰਮਾ ਮਹਾਂਰਥੀ ਕਰਣ ਹੋਇਆ। ਏਸੇ ਤਰ੍ਹਾਂ ਅੱਜ ਇਸ ਨਵ-ਜੰਮੇ

ਬੱਚੇ ਜਿਸ ਦਾ ਅੱਗੇ ਚੱਲ ਕੇ ਕਬੀਰ ਨਾਮ ਹੋਣਾ ਹੈ। ਤਿਸ ਦੀ ਜੰਮਣ ਤੋਂ ਤਕਰੀਬਨ ਦੋ ਪਹਿਰ ਤਕ ਕਿਸੇ ਨੇ ਗੱਲ ਵੀ ਨਾ ਪੁੱਛੀ। ਦੋ ਪਹਿਰ ਬਾਅਦ ਉਸ ਮਹਾਨ ਸ਼ਕਤੀ, ਸਰਬ-ਪ੍ਰਤਿਪਾਲਕ ਪਰਮਾਤਮਾ ਨੇ ਜੁਲਾਹਾ ਬਸਤੀ (ਜੋ ਕਾਂਸ਼ੀ ਤੋਂ ਬਾਰਾਂ ਕੋਹਾਂ 'ਤੇ ਸੀ) ਦੇ ਰਹਿਣ ਵਾਲੇ ਨੀਰੂ ਜੁਲਾਹੇ ਨੂੰ ਪ੍ਰੇਰ ਦਿੱਤਾ। ਉਸ ਨੇ ਏਥੇ ਪਹੁੰਚ ਕੇ ਦੇਖਿਆ ਕਿ ਬਸਤ੍ਰ ਵਿਚ ਲਪੇਟੀ ਹੋਈ ਤਲਾਅ ਦੇ ਕਿਨਾਰੇ ਕੋਈ ਚੀਜ਼ ਹੈ। ਜਦੋਂ ਉਸ ਨੇ ਆ ਕੇ ਹੱਥ ਲਾਇਆ ਤਾਂ ਉਹ ਨਰਮ ਜਿਹੀ ਪ੍ਰਤੀਤ ਹੋਈ। ਜਦੋਂ ਬਸਤ੍ਰ ਪਰ੍ਹੇ ਕਰ ਕੇ ਦੇਖਿਆ ਤਾਂ ਇਕ ਬੱਚਾ ਦਿਸਿਆ। ਜਿਸ ਸ਼ਕਤੀਸ਼ਾਲੀ ਬੱਚੇ ਦੇ ਦਰਸ਼ਨ ਕਰ ਕੇ ਨੀਰੂ ਦਾ ਮਨ ਉਸ ਬੱਚੇ ਵੱਲ ਪੁੱਤਰ ਦੀ ਮਮਤਾ ਵਿਚ ਲਲਚਾਇਆ ਅਤੇ ਉਸ ਨੇ ਕਿਹਾ ਕਿ ਹੇ ਖ਼ੁਦਾ! ਜਿਸ ਢੰਗ ਨਾਲ ਤੂੰ ਮੈਨੂੰ ਪੁੱਤਰ ਬਖ਼ਸ਼ਿਆ ਹੈ, ਮੈਂ ਸਵੀਕਾਰ ਕਰਦਾ ਹਾਂ। ਉਹ ਅੱਲਾਹ-ਅੱਲਾਹ ਕਰਦਾ ਘਰ ਮੁੜਿਆ। ਬਹੁਤ ਖ਼ੁਸ਼ੀ ਨਾਲ ਆਪਣੀ ਘਰਵਾਲੀ ਨੀਮਾ ਨੂੰ ਕਿਹਾ ਕਿ ਹੇ ਭਾਗਵਾਨੇ! ਖ਼ੁਦਾ ਨੇ ਸਾਨੂੰ ਪੁੱਤਰ ਬਖ਼ਸ਼ ਦਿੱਤਾ ਹੈ। ਇਸ ਨੂੰ ਗੋਦ ਪਾ ਅਤੇ ਆਪਣਾ ਪੁੱਤਰ ਸਮਝ ਕੇ ਪਾਲਣਾ ਕਰ। ਫੇਰ ਆਪਣੇ ਭਾਈਚਾਰੇ ਨੂੰ ਇੱਕਠਾ ਕਰ ਕੇ ਗੁੜ ਵੰਡਿਆ ਤੇ ਖ਼ੁਸ਼ੀ ਮਨਾਈ। ਮੁਸਲਮਾਨਾਂ ਦੀ ਰੀਤ ਅਨੁਸਾਰ ਬੱਚੇ ਦਾ ਨਾਮਕਰਨ ਕੀਤਾ ਤੇ ਨਾਮ 'ਕਬੀਰ' ਰੱਖਿਆ ਅਤੇ ਆਪਣੀ ਪਹੁੰਚ ਮੁਤਾਬਿਕ ਇਸਲਾਮ ਦੀ ਸਿੱਖਿਆ ਵੀ ਦਿੱਤੀ। ਪਰ ਕਬੀਰ ਜੀ ਦਾ ਜਨਮ ਤੋਂ ਬ੍ਰਾਹਮਣੀ ਮਾਂ ਦੇ ਸੰਸਕਾਰ ਹੋਣ ਕਰਕੇ ਝੁਕਾਅ ਹਿੰਦੂ ਮਤ ਵੱਲ ਰਿਹਾ। ਦਿਨਾਂ ਮਹੀਨਿਆਂ ਵਿਚ ਇਸ ਦੀਆਂ ਹਰਕਤਾਂ ਆਮ ਬੱਚਿਆਂ ਨਾਲੋਂ ਵੱਖਰੀ ਕਿਸਮ ਦੀਆਂ ਸਨ। ਨਾ ਜ਼ਿੱਦ ਕਰਨੀ, ਨਾ ਰੋਣਾ, ਹਰ ਕੰਮ ਬਹੁਤ ਗਹੁ ਨਾਲ ਦੇਖਣਾ, ਸੁਣਨਾ ਤੇ ਬਹੁਤ ਫੁਰਤੀ ਨਾਲ ਬੋਲਣਾ।

ਫੇਰ ਉਸ ਨੇ ਆਪਣੇ ਕੰਨਾਂ ਨਾਲ ਰਾਮਾਨੰਦ ਜੀ ਦੀ ਸੋਭਾ ਸੁਣੀ ਤਾਂ ਮਨ ਹੀ ਮਨ ਵਿਚਾਰ ਕੀਤਾ ਕਿ ਮੈਂ ਉਸਨੂੰ ਗੁਰੂ ਧਾਰਨ ਕਰ ਲਵਾਂ, ਪਰ ਰਾਮਾਨੰਦ ਜੀ ਬ੍ਰਾਹਮਣ ਜਾਤੀ ਦੇ ਹੋਣ ਕਰਕੇ ਸ਼ੂਦਰਾਂ ਤੋਂ ਘਿਰਣਾ ਕਰਦੇ ਸਨ। ਭਗਤ ਕਬੀਰ ਜੀ ਨੂੰ ਪਰਮਾਤਮਾ ਨੇ ਸੋਝੀ ਬਖ਼ਸ਼ੀ ਕਿ ਤੂੰ ਪਿਛਲੀ ਰਾਤ ਰਾਮਾਨੰਦ ਦੇ ਰਸਤੇ ਵਿਚ ਚੁੱਪ-ਚਾਪ ਲੰਮਾ ਪੈ ਜਾਵੀਂ। ਇਸ ਨੇ ਇਸੇ ਤਰ੍ਹਾਂ ਕੀਤਾ। ਰਾਮਾਨੰਦ ਜੀ ਸਵਾ ਪਹਿਰ ਦੇ ਤੜਕੇ ਗੰਗਾ ਵਿਚ ਨਹਾ ਕੇ ਵਾਪਸ ਆ ਰਹੇ ਸਨ ਤਾਂ ਅਚਾਨਕ ਰਸਤੇ ਵਿਚ ਲੰਮੇ ਪਏ ਕਬੀਰ ਜੀ ਦੇ ਸਰੀਰ ਨਾਲ ਖੜਾਂਵ ਦੀ ਠੋਕਰ ਵੱਜੀ। ਕਬੀਰ ਜੀ ਰੋਣ ਲੱਗ ਪਏ। ਇਹ ਘਟਨਾ ਬਿਕ੍ਰਮੀ ਸੰਮਤ ੧੪੬੨ ਹਾੜ ਦੇ ਮਹੀਨੇ ਦੀ ਹੈ। ਉਸ ਸਮੇਂ ਕਬੀਰ ਜੀ ਦੀ ਉਮਰ ਸੱਤ ਵਰ੍ਹਿਆਂ ਦੀ ਸੀ। ਰਾਮਾਨੰਦ ਜੀ ਨੇ ਜਦੋਂ ਆਪਣੇ ਕੰਨਾਂ ਵਿਚ ਬੱਚੇ ਦੇ ਰੋਣ ਦੀ ਆਵਾਜ਼ ਸੁਣੀ ਤਾਂ ਉਸ ਵੇਲੇ ਥੋੜ੍ਹਾ ਜਿਹਾ ਤ੍ਰਬਕ ਕੇ ਅਤੇ ਪਸ਼ਚਾਤਾਪ ਕਰਦੇ ਹੋਏ ਸੋਚਦੇ ਹਨ ਕਿ ਮੈਂ ਸਵੇਰੇ-ਸਵੇਰੇ ਹੀ ਕਿਸੇ ਦਾ ਦਿਲ ਦੁਖਾ ਦਿੱਤਾ ਹੈ। ਫੇਰ ਕਬੀਰ ਜੀ ਦੇ ਕੋਲ ਬੈਠ ਕੇ ਸਿਰ 'ਤੇ ਹੱਥ ਰੱਖਿਆ ਅਤੇ ਕਿਹਾ ਕਿ ਬੱਚਾ! ਮੈਂ ਜਾਣ ਕੇ ਨਹੀਂ ਮਾਰਿਆ, ਐਸਾ ਅਚਾਨਕ ਹੋਇਆ ਹੈ ਤੇ ਫਿਰ ਕਿਹਾ ਕਿ "ਬੱਚਾ, ਰੋਏ ਨਾਹੀ ਰਾਮ ਰਾਮ ਕਹੁ"। ਇਹ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਲਿਖਿਆ ਹੈ। ਜੈਸਾ ਕਿ :

**ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।**
**ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।**
**ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।**
**ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।**
**ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਿਕਾਈ।**
**ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰੂ ਦੀ ਵਡਿਆਈ।**
**ਅਚਰਜ ਨੋ ਅਰਚਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ।**
**ਝਰਣਾ ਝਰਦਾ ਨਿਝਰਹੁੰ ਗੁਰਮੁਖਿ ਬਾਨੀ ਅਘੜ ਘੜਾਈ।**
**ਰਾਮ ਕਬੀਰੈ ਭੇਦੁ ਨ ਭਾਈ॥੧੫॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧੫)*

ਜਦੋਂ ਕਬੀਰ ਜੀ ਨੇ ਐਸਾ ਉਪਦੇਸ਼ ਸੁਣਿਆ, ਤਦੋਂ ਉਸੇ ਵੇਲੇ ਹੀ ਕਬੀਰ ਜੀ ਦੀ ਰਾਮ ਦੇ ਨਾਮ ਵਿਚ ਲਿਵ ਜੁੜ ਗਈ। ਗੁਰੂ ਦੀ ਕਿਰਪਾ ਨਾਲ ਰੋਣਾ ਸਾਰੇ ਜਨਮਾਂ-ਜਨਮਾਂਤਰਾਂ ਦਾ ਹੀ ਮੁੱਕ ਗਿਆ। ਫੇਰ ਭਗਤੀ ਦੇ ਨਾਲ ਨਾਲ ਪਿਤਾ-ਪੁਰਖੀ ਕਿੱਤੇ ਵਿਚ ਆਪਣਾ ਹੱਥ ਵੰਡਾਉਣਾ ਸ਼ੁਰੂ ਕੀਤਾ। ਤੀਖਣ ਬੁੱਧੀ ਹੋਣ ਕਰਕੇ ਖੱਡੀ ਦਾ ਕੰਮ, ਤਣਨਾ-ਬੁਣਨਾ ਬਹੁਤ ਜਲਦੀ ਹੀ ਸਿੱਖ ਲਿਆ ਤੇ ਆਪਣੇ ਪਿਤਾ ਤੋਂ ਵੀ ਸੁੰਦਰ ਬਸਤਰ ਬੁਨਣ ਲੱਗ ਪਏ। ਫੇਰ ਜਵਾਨ ਉਮਰ ਵਿਚ ਇਨ੍ਹਾਂ ਦੀ ਸ਼ਾਦੀ ਹੋਈ। ਇਨ੍ਹਾਂ ਦੀ ਪਤਨੀ ਬਹੁਤ ਕ੍ਰੋਧੀ ਸੁਭਾਅ ਵਾਲੀ ਤੇ ਪੈਰ-ਪੈਰ 'ਤੇ ਪਤੀ ਦਾ ਦਿਲ ਦੁਖਾਉਣ ਵਾਲੀ ਔਰਤ ਸੀ। ਜਿਸ ਨਾਲ ਕਬੀਰ ਜੀ ਨੇ ਭਾਣਾ ਮੰਨ ਕੇ ਰਿਸ਼ਤਾ ਨਿਭਾਇਆ, ਜੋ ਚੰਗੀ ਕੁਲ ਦੀ ਵੀ ਨਹੀਂ ਸੀ ਤੇ ਚੰਗੇ ਰੂਪ ਵਾਲੀ ਵੀ ਨਹੀਂ ਸੀ ਭਾਵ ਕਰੂਪ ਸੀ ਤੇ ਆਗਿਆਕਾਰ ਵੀ ਨਹੀਂ ਸੀ, ਉਸ ਨਾਲ ਐਸਾ ਭਾਣਾ ਵਰਤਿਆ ਕਿ ਬਿਨਾਂ ਸੰਤਾਨ ਉਤਪੰਨ ਕੀਤਿਆਂ ਹੀ ਉਸ ਦੀ ਮ੍ਰਿਤੂ ਹੋ ਗਈ। ਉਸ ਦੇ ਮਰਨ ਅਤੇ ਉਸ ਦੇ ਸੁਭਾਅ ਦਾ ਜ਼ਿਕਰ ਕਬੀਰ ਜੀ ਨੇ ਆਪਣੀ ਬਾਣੀ ਵਿਚ ਇਸ ਪ੍ਰਕਾਰ ਕੀਤਾ ਹੈ, ਜੈਸਾ ਕਿ :

**ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ॥**
**ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ॥੧॥**
**ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥**
**ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ॥੧॥ਰਹਾਉ॥**
**ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ॥**
**ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ॥੨॥੨॥੩੨॥** *(ਆਸਾ ਕਬੀਰ ਜੀ, ਅੰਗ ੪੮੩)*

ਕੁਝ ਲੇਖਕ ਅਤੇ ਪ੍ਰਚਾਰਕ ਭਾਵੇਂ ਕਬੀਰ ਜੀ ਦੀ ਇਕ ਸ਼ਾਦੀ ਦੀ ਹੀ ਗੱਲ ਕਰਦੇ ਹਨ। ਪਰ ਕਬੀਰ ਜੀ ਦੇ ਇਸ ਉਪਰੋਕਤ ਸ਼ਬਦ ਵਿਚ ਦੋਨਾਂ ਸ਼ਾਦੀਆਂ ਦਾ ਵੇਰਵਾ ਬਾਹਜ਼ ਦ੍ਰਿਸ਼ਟਾਂਤ ਰੂਪ ਵਿਚ ਸਪੱਸ਼ਟ ਹੈ। ਏਸੇ ਸ਼ਬਦ ਦਾ ਭਾਵੇਂ ਅੰਤਰੀਵ ਭਾਵ ਪਰਮਾਰਥੀ ਗਿਆਨ ਨਾਲ ਭਰਪੂਰ ਹੈ, ਪਰ ਪਹਿਲਾ ਬਾਹਜ਼ ਭਾਵ ਜਿਸ ਵਿਚ ਸੰਸਾਰਕ ਜੀਵਨ ਅਤੇ ਮੁਸ਼ਕਲਾਂ ਆਦਿ ਦੀ ਵਿਚਾਰ ਪ੍ਰਗਟਾਈ ਗਈ ਹੈ ਕਿ ਘਰ ਸੁਖੀ ਤਾਂ ਹੀ ਰਹਿ ਸਕਦਾ ਹੈ ਜੇਕਰ ਘਰ ਵਿਚ ਔਰਤ ਚੰਗੇ ਸੁਭਾਅ ਦੀ ਹੋਵੇ। ਸੰਤਾਨ 'ਤੇ ਵੀ ਉਸੇ ਦਾ ਹੀ ਪ੍ਰਭਾਵ ਹੋਇਆ ਕਰਦਾ ਹੈ, ਜਿਵੇਂ ਕੋਈ ਮਾੜੇ ਸੁਭਾਅ ਵਾਲੇ ਬੰਦੇ ਦਾ ਬਹੁਤਾ ਜ਼ਿਕਰ ਨਹੀਂ ਕਰੀਦਾ ਤਿਵੇਂ ਕਬੀਰ ਜੀ ਦੀ ਪਹਿਲੀ ਪਤਨੀ ਦੀ ਬਹੁਤੀ ਗੱਲ ਲੋਕਾਂ ਵਿਚ ਨਹੀਂ ਆਈ।

ਫੇਰ ਦੂਸਰੀ ਸ਼ਾਦੀ ਬਿਕ੍ਰਮੀ ਸੰਮਤ ੧੪੭੧ ਵਿਚ ਨੇਤੀ ਜੁਲਾਹੇ ਦੀ ਬੇਟੀ ਲੋਈ ਜੀ ਨਾਲ ਹੋਈ, ਜੋ ਬਹੁਤ ਚੰਗੇ ਤੇ ਨੇਕ ਸੁਭਾਅ ਦੀ ਸੀ। ਜਿਸ ਦੀਆਂ ਅਨੇਕਾਂ ਕਹਾਣੀਆਂ ਪ੍ਰਸਿੱਧ ਹਨ। ਕਬੀਰ ਜੀ ਦੇ ਪਰਮਾਰਥੀ ਜੀਵਨ ਦਾ ਇਕ ਬਹੁਤ ਵੱਡਾ ਸਹਾਰਾ ਬਣ ਕੇ ਲੋਈ ਜੀ ਨੇ ਸਾਥ ਨਿਭਾਇਆ। ਲੋਈ ਜੀ ਦੇ ਉਦਰ ਤੋਂ ੧੪੮੧ ਵਿਚ ਕਮਾਲਾ ਨਾਮ ਦਾ ਪੁੱਤਰ ਅਤੇ ੧੪੮੫ ਵਿਚ ਕਮਾਲੀ ਨਾਮ ਦੀ ਬੇਟੀ ਨੇ ਜਨਮ ਲਿਆ।

ਕਬੀਰ ਜੀ ਧਰਮ ਕਿਰਤ ਦੇ ਨਾਲ ਨਾਲ ਗ੍ਰਿਹਸਤ ਦੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਂਦੇ ਹੋਏ ਭਗਤੀ ਵਿਚ ਇਤਨੇ ਕਾਮਯਾਬ ਹੋਏ ਕਿ ਪਰਮਾਤਮਾ ਦੀ ਪ੍ਰਾਪਤੀ ਪ੍ਰਤੱਖ ਰੂਪ ਵਿਚ ਹੋਣ ਲੱਗੀ। ਪ੍ਰਭੂ ਦੀ ਕਿਰਪਾ ਨਾਲ ਬਹੁਤ ਸਾਰੇ ਲੋਕ ਕਬੀਰ ਜੀ ਦੇ ਸਤਿਸੰਗ ਵਿਚ ਜੁੜਨ ਲੱਗੇ, ਜੋ ਬ੍ਰਾਹਮਣਾਂ ਨੂੰ ਬਰਦਾਸ਼ਤ ਨਾ ਹੋਇਆ ਤੇ ਬ੍ਰਾਹਮਣਾਂ ਨੇ ਕਬੀਰ ਜੀ ਦੇ ਵਿਰੋਧ ਵਿਚ ਪਹਿਲਾਂ ਤਾਂ ਇਹ ਪ੍ਰਚਾਰ ਕੀਤਾ ਕਿ ਕਬੀਰ ਬੇ-ਮੁਰਸ਼ਦਾ ਭਾਵ ਨਿਗੁਰਾ ਹੈ। ਨਿਗੁਰੇ ਨੂੰ ਉਪਦੇਸ਼ ਦੇਣ ਦਾ ਕੋਈ ਅਧਿਕਾਰ ਨਹੀਂ ਹੈ। ਤਾਂ ਭਗਤ ਕਬੀਰ ਜੀ ਦੇ ਸ਼ਰਧਾਲੂਆਂ ਨੇ ਬ੍ਰਾਹਮਣਾਂ ਨੂੰ ਕਿਹਾ ਕਿ ਇਹ ਤਾਂ ਹੋ ਹੀ ਨਹੀਂ ਸਕਦਾ ਕਿ ਕਬੀਰ ਜੀ ਦਾ ਕੋਈ ਗੁਰੂ ਨਾ ਹੋਵੇ। ਤੁਸੀਂ ਬੇਲੋੜੀ ਈਰਖਾ ਕਰਦੇ ਹੋ। ਫੇਰ ਬ੍ਰਾਹਮਣਾਂ ਨੇ ਇਕੱਠੇ ਹੋ ਕੇ ਕਬੀਰ ਜੀ ਨੂੰ ਪੁੱਛਿਆ ਤਾਂ ਕਬੀਰ ਜੀ ਨੇ ਆਪਣਾ ਗੁਰੂ ਰਾਮਾਨੰਦ ਦੱਸਿਆ। ਇਹ ਜਾਤੀ ਵਿਤਕਰੇ ਵਾਲੇ ਬ੍ਰਾਹਮਣ ਰਾਮਾਨੰਦ ਜੀ ਦੇ ਦੁਆਲੇ

ਹੋ ਗਏ ਕਿ ਤੁਸੀਂ ਇਕ ਸ਼ੂਦਰ ਨੂੰ ਉਪਦੇਸ਼ ਕਿਉਂ ਦਿੱਤਾ। ਉਹ ਇਕ ਤਾਂ ਸ਼ੂਦਰ ਹੈ ਅਤੇ ਦੂਸਰਾ ਮੁਸਲਮਾਨ ਹੈ। ਅੱਗੋਂ ਰਾਮਾਨੰਦ ਜੀ ਨੇ ਕਿਹਾ ਕਿ ਮੈਂ ਤਾਂ ਉਸ ਨੂੰ ਕੋਈ ਉਪਦੇਸ਼ ਨਹੀਂ ਦਿੱਤਾ। ਤਾਂ ਬ੍ਰਾਹਮਣਾਂ ਨੇ ਦੋਨਾਂ ਨੂੰ ਇਕ-ਦੂਸਰੇ ਦੇ ਸਾਹਮਣੇ ਕਰਨ ਦੀ ਵਿਉਂਤ ਬਣਾਈ। ਰਾਮਾਨੰਦ ਨੇ ਕਿਹਾ ਕਿ ਠੀਕ ਹੈ, ਕੱਲ ਨੂੰ ਜਦੋਂ ਮੈਂ ਪੂਜਾ-ਪਾਠ ਤੋਂ ਵਿਹਲਾ ਹੋ ਜਾਵਾਂਗਾ ਤਾਂ ਕਬੀਰ ਨੂੰ ਮੇਰੇ ਪਾਸ ਲੈ ਆਉਣਾ, ਮੈਂ ਉਸ ਨੂੰ ਪੁੱਛਾਂਗਾ ਕਿ ਮੈਂ ਉਸ ਨੂੰ ਉਪਦੇਸ਼ ਕਦੋਂ ਦਿੱਤਾ ਹੈ। ਪਰ ਮੈਂ ਸ਼ੂਦਰ ਦੇ ਮੱਥੇ ਨਹੀਂ ਲੱਗਣਾ ਹੈ। ਇਸ ਲਈ ਮੇਰੇ ਅਤੇ ਕਬੀਰ ਦੇ ਵਿਚਾਲੇ ਪੜਦਾ ਤਾਣ ਦੇਣਾ, ਮੈਂ ਉਸ ਦੇ ਓਹਲੇ ਬੈਠ ਕੇ ਉਸ ਨਾਲ ਵਿਚਾਰ ਕਰਾਂਗਾ। ਜਦੋਂ ਅਗਲੇ ਦਿਨ ਬ੍ਰਾਹਮਣ ਕਬੀਰ ਜੀ ਨੂੰ ਲੈ ਕੇ ਰਾਮਾਨੰਦ ਕੋਲ ਪਹੁੰਚੇ ਤਾਂ ਸਾਰੇ ਚੁੱਪ-ਚਾਪ ਬੈਠ ਗਏ। ਕਬੀਰ ਜੀ ਦੇ ਸ਼ਰਧਾਲੂ ਅਤੇ ਕਬੀਰ ਜੀ ਇਕ ਪਾਸੇ ਤੇ ਸ਼ਿਕਾਇਤ ਕਰਨ ਵਾਲੇ ਬ੍ਰਾਹਮਣ ਇਕ ਪਾਸੇ ਬੈਠ ਗਏ। ਰਾਮਾਨੰਦ ਜੀ ਭਗਵਾਨ ਜੀ ਦੀ ਮਾਨਸੀ ਪੂਜਾ ਕਰਿਆ ਕਰਦੇ ਸਨ, ਉਹ ਧਿਆਨ ਦੇ ਵਿਚ ਭਗਵਾਨ ਜੀ ਦਾ ਇਸ਼ਨਾਨ ਕਰਾਉਣਾ, ਬਸਤ੍ਰ ਪਹਿਨਾਉਣੇ, ਗਲ ਵਿਚ ਵੈਜੰਤੀ ਮਾਲਾ ਪਹਿਨਾਉਣੀ ਤੇ ਫੇਰ ਸਿਰ ਉਪਰ ਮੁਕਟ ਰੱਖਣਾ, ਇਉਂ ਉਹ ਸਰਗੁਣ ਦੇ ਉਪਾਸ਼ਕ ਸਨ। ਭਗਵਾਨ ਨੇ ਐਸੀ ਲੀਲ੍ਹਾ ਰਚੀ ਕਿ ਰਾਮਾਨੰਦ ਜੀ ਨੇ ਧਿਆਨ ਵਿਚ ਭਗਵਾਨ ਦਾ ਇਸ਼ਨਾਨ ਵੀ ਕਰਾ ਦਿੱਤਾ ਤੇ ਬਸਤ੍ਰ ਵੀ ਪਹਿਨਾ ਦਿੱਤੇ ਅਤੇ ਮੁਕਟ ਵੀ ਪਹਿਨਾ ਦਿੱਤਾ ਪਰ ਅਜੇ ਮਾਲਾ ਨਹੀਂ ਪਹਿਨਾਈ ਸੀ। ਹੁਣ ਸੋਚਣ ਲੱਗੇ ਕਿ ਜੇਕਰ ਮੁਕਟ ਉਤਾਰਦਾ ਹਾਂ ਤਾਂ ਭਗਵਾਨ ਦਾ ਅਪਮਾਨ ਹੈ। ਜੇਕਰ ਮਾਲਾ ਨਹੀਂ ਪਹਿਨਾਉਂਦਾ ਤਾਂ ਪੂਜਾ ਅਧੂਰੀ ਹੈ। ਤੇ ਕੁਝ ਸਮਝ ਨਾ ਆਏ ਕਿ ਹੁਣ ਕੀ ਕਰਾਂ ਤਾਂ ਕਬੀਰ ਜੀ ਬਾਹਰ ਤੋਂ ਬੋਲ ਪਏ ਕਿ ਗੁਰੂ ਜੀ! ਇਹ ਕੋਈ ਔਖੀ ਗੱਲ ਨਹੀਂ ਹੈ। ਤੁਸੀਂ ਮਾਲਾ ਦੀ ਘੁੰਡੀ ਖੋਲ੍ਹ ਕੇ ਮੁਕਟ ਲਾਹੁਣ ਤੋਂ ਬਿਨਾਂ ਹੀ ਮਾਲਾ ਗਲ ਵਿਚ ਪਹਿਨਾ ਦੇਵੋ। ਤਾਂ ਉਨ੍ਹਾਂ ਨੇ ਉਸੇ ਤਰ੍ਹਾਂ ਕੀਤਾ। ਫੇਰ ਪੂਜਾ ਤੋਂ ਉੱਠਦਿਆਂ ਹੀ ਕਹਿਣ ਲੱਗੇ ਕਿ ਇਹ ਕਿਸ ਦੀ ਆਵਾਜ਼ ਸੀ, ਜੋ ਮੇਰੀ ਧਿਆਨ ਸ਼ਕਤੀ ਤੱਕ ਪਹੁੰਚ ਗਿਆ। ਤਾਂ ਬ੍ਰਾਹਮਣਾਂ ਨੇ ਕਿਹਾ ਕਿ ਇਹ ਕਬੀਰ ਹੈ। ਤਾਂ ਰਾਮਾਨੰਦ ਜੀ ਕਹਿਣ ਲੱਗੇ ਕਿ ਹੁਣ ਕਨਾਤ ਲਾਹ ਦਿਉ। ਮੈਂ ਇਸ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਬ੍ਰਾਹਮਣਾਂ ਨੇ ਕਿਹਾ ਕਿ ਇਹ ਨਿਗੁਰਾ ਹੈ, ਤੁਸੀਂ ਕਹਿੰਦੇ ਸੀ ਕਿ ਮੈਂ ਪੁੱਛਾਂਗਾ। ਰਾਮਾਨੰਦ ਜੀ ਅੰਦਰੋਂ ਜਾਣ ਗਏ ਸਨ ਕਿ ਇਹ ਪੂਰਨ ਪੁਰਖ ਹੈ ਪਰ ਬ੍ਰਾਹਮਣਾਂ ਦਾ ਮਾਨ ਰੱਖਣ ਵਾਸਤੇ ਕਹਿਣ ਲੱਗੇ ਕਿ ਕਬੀਰ ਨਿਗੁਰੇ ਨੂੰ ਉਪਦੇਸ਼ ਦੇਣ ਦਾ ਅਧਿਕਾਰ ਨਹੀਂ ਹੈ ਅਤੇ ਜਿਹੜੀ ਪਦਵੀ 'ਤੇ ਤੂੰ ਪਹੁੰਚਿਆ ਹੋਇਆ ਲੱਗਦਾ ਹੈਂ, ਏਥੇ ਕੋਈ ਨਿਗੁਰਾ ਪਹੁੰਚ ਵੀ ਨਹੀਂ ਸਕਦਾ। ਤੇਰਾ ਗੁਰੂ ਕੌਣ ਹੈ? ਜਿਸ ਨੇ ਤੈਨੂੰ ਇਸ ਪਦਵੀ ਉਪਰ ਪਹੁੰਚਾਇਆ ਹੈ ਤਾਂ ਕਬੀਰ ਜੀ ਨੇ ਕਿਹਾ ਕਿ ਮੇਰੇ ਗੁਰੂ ਆਪ ਜੀ ਹੋ। ਰਾਮਾਨੰਦ ਜੀ ਨੇ ਕਿਹਾ ਕਿ ਮੈਂ ਤੈਨੂੰ ਕਦੋਂ ਉਪਦੇਸ਼ ਦਿੱਤਾ ਹੈ ਤਾਂ ਕਬੀਰ ਜੀ ਨੇ ਪਿਛਲੀ ਵਾਰਤਾ ਯਾਦ ਕਰਾਈ ਕਿ ਕਿਸੇ ਦਿਨ ਤੁਹਾਡੇ ਇਸ਼ਨਾਨ ਕਰ ਕੇ ਆਉਂਦਿਆਂ ਕਿਸੇ ਬੱਚੇ ਨੂੰ ਪੈਰ ਦੀ ਠੋਕਰ ਵੱਜੀ ਸੀ ਤਾਂ ਰਾਮਾਨੰਦ ਜੀ ਨੇ ਕਿਹਾ ਕਿ ਹਾਂ ਇਕ ਵਾਰ ਐਸਾ ਹੋਇਆ ਹੈ। ਤਾਂ ਕਬੀਰ ਜੀ ਨੇ ਕਿਹਾ ਕਿ ਫੇਰ ਤੁਸੀਂ ਕੀ ਕਿਹਾ ਸੀ। ਰਾਮਾਨੰਦ ਜੀ ਨੇ ਕਿਹਾ ਕਿ ਉਹ ਬੱਚਾ ਰੋਣ ਲੱਗ ਪਿਆ ਸੀ ਤੇ ਮੈਂ ਉਸ ਦੇ ਸਿਰ ਉਪਰ ਹੱਥ ਰੱਖ ਕੇ ਕਿਹਾ ਕਿ 'ਬੱਚਾ ਰੋਇ ਨਹੀਂ, ਰਾਮ-ਰਾਮ ਕਹੋ'। ਤਾਂ ਕਬੀਰ ਜੀ ਨੇ ਕਿਹਾ ਕਿ ਫੇਰ ਤੁਸੀਂ ਦੱਸੋ ਕਿ ਹੋਰ ਉਪਦੇਸ਼ ਕਿਵੇਂ ਦਈ-ਲਈਦਾ ਹੈ। ਤਾਂ ਰਾਮਾਨੰਦ ਜੀ ਨੇ ਕਿਹਾ ਹੇ ਬ੍ਰਾਹਮਣੋ! ਤੁਸੀਂ ਕਬੀਰ ਜੀ ਨਾਲ ਈਰਖਾ ਕਰਨੀ ਛੱਡੋ, ਇਸ ਦੇ ਉਪਰ ਨਾਰਾਇਣ ਜੀ ਦੀ ਕਿਰਪਾ ਹੋ ਗਈ ਹੈ।

ਫੇਰ ਕੁਝ ਸਮੇਂ ਬਾਅਦ ਜਦੋਂ ਕਬੀਰ ਜੀ ਦੀ ਉਪਮਾ ਵਧਦੀ ਹੀ ਗਈ ਤਾਂ ਕਬੀਰ ਜੀ ਦਾ ਅਪਮਾਨ ਕਰਨ ਵਾਸਤੇ ਬ੍ਰਾਹਮਣਾਂ ਨੇ ਇਕ ਨਵੀਂ ਵਿਉਂਤ ਬਣਾਈ। ਕਬੀਰ ਜੀ ਵੱਲੋਂ ਸਾਰੀਆਂ ਸੰਪ੍ਰਦਾਵਾਂ ਅਤੇ ਲੋਕਾਂ ਨੂੰ ਆਪਣੇ ਕੋਲੋਂ ਹੀ ਚਿੱਠੀਆਂ ਲਿਖ ਦਿੱਤੀਆਂ ਕਿ ਕਬੀਰ ਨੇ ਬਹੁਤ ਭਾਰੀ ਯੱਗ ਕਰਨਾ ਹੈ, ਨੀਯਤ ਸਮੇਂ 'ਤੇ ਜਦੋਂ ਲੋਕਾਂ ਦੀ ਭੀੜ ਵਧਣ ਲੱਗੀ ਤਾਂ ਕਬੀਰ ਜੀ ਨੇ ਕਿਹਾ ਕਿ ਹੇ ਮਹਾਂਪੁਰਖੋ! ਤੁਸੀਂ ਬਹੁਤ

ਕਿਰਪਾ ਕਰ ਰਹੇ ਹੋ, ਅੱਜ ਤਾਂ ਅਨੇਕਾਂ ਸਾਧੂਆਂ ਦੇ ਦਰਸ਼ਨ ਹੋ ਰਹੇ ਹਨ ਤਾਂ ਉਨ੍ਹਾਂ ਨੇ ਚਿੱਠੀਆਂ ਕੱਢ ਕੇ ਵਿਖਾਈਆਂ ਕਿ ਤੂੰ ਸਾਨੂੰ ਭੰਡਾਰੇ ਦਾ ਨਿਉਂਦਾ ਦਿੱਤਾ ਹੈ ਤੇ ਹੁਣ ਕੇਵਲ ਦਰਸ਼ਨਾਂ ਦੀ ਗੱਲ ਕਰਦਾ ਹੈਂ। ਤੇਰੇ ਘਰ ਵਿਚ ਹੋਣ ਵਾਲੇ ਵੱਡੇ ਭੰਡਾਰੇ ਦੀ ਕਨਸੋਅ ਤਾਂ ਚਿੱਠੀਆਂ ਦੁਆਰਾ ਸਭ ਥਾਵਾਂ 'ਤੇ ਫੈਲ ਗਈ ਹੈ ਤੇ ਹੋਰ ਵੀ ਅਨੇਕਾਂ ਸੰਪ੍ਰਦਾਵਾਂ ਦੇ ਸਾਧੂ ਮਹਾਤਮਾ ਤੇਰੇ ਘਰ ਵਿਚ ਆ ਰਹੇ ਹਨ। ਉਸ ਵੇਲੇ ਕਬੀਰ ਜੀ ਸੋਚਣ ਲੱਗੇ ਕਿ ਭਾਵੇਂ ਚਾਲ ਤਾਂ ਬ੍ਰਾਹਮਣਾਂ ਦੀ ਹੈ ਪਰ ਇਸ ਸਮੇਂ ਮੇਰਾ ਕਿਸੇ ਨੇ ਇਤਬਾਰ ਨਹੀਂ ਕਰਨਾ, ਬ੍ਰਾਹਮਣ ਬਹੁਤ ਖ਼ੁਸ਼ ਹੋਏ ਕਿ ਸਾਡੀ ਚਾਲ ਬਹੁਤ ਕਾਮਯਾਬ ਹੋ ਗਈ ਹੈ। ਤਾਂ ਕਬੀਰ ਜੀ ਨੇ ਲੋਈ ਨੂੰ ਸੈਨਤ ਕਰ ਕੇ ਉਸ ਦੇ ਕੰਨ ਵਿਚ ਕਹਿ ਦਿੱਤਾ ਕਿ ਤੂੰ ਹੁਣ ਗਵਾਂਢੀਆਂ ਦੇ ਘਰ ਵਿਚ ਜਾ ਕੇ ਲੁਕ ਜਾ, ਮੈਂ ਵੀ ਹੁਣ ਏਥੋਂ ਜਾਣ ਲੱਗਿਆਂ ਹਾਂ, ਜੋ ਪਰਮੇਸ਼ਰ ਨੂੰ ਭਾਵੇਗਾ, ਉਹ ਹੋ ਜਾਵੇਗਾ। ਪਰ ਲੋਕਾਂ ਦੀਆਂ ਲਾਹਨਤਾਂ ਤੇ ਗਾਲ੍ਹਾਂ ਖਾਣ ਨਾਲੋਂ ਤਾਂ ਲੁਕਣਾ ਹੀ ਚੰਗਾ ਹੈ। ਸ਼ਾਇਦ ਪਰਮੇਸ਼ਰ ਨੂੰ ਏਸੇ ਤਰ੍ਹਾਂ ਹੀ ਭਾਉਂਦਾ ਸੀ। ਇਹ ਕਹਿ ਕੇ ਕਬੀਰ ਜੀ ਬਾਹਰ ਜੰਗਲ ਵਿਚ ਜਾ ਕੇ ਲੁਕ ਗਏ ਤੇ ਉਥੇ ਪ੍ਰਭੂ ਦੀ ਭਗਤੀ ਵਿਚ ਲੱਗ ਗਏ। ਇਧਰ, ਜੈਸਾ ਕਿ :

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥**

*(ਸੂਹੀ ਮ: ੫, ਅੰਗ ੭੮੩)*

ਦੇ ਮਹਾਂਵਾਕ ਅਨੁਸਾਰ ਨਾਰਾਇਣ ਜੀ ਆਪਣੇ ਨਾਲ ਲੱਛਮੀ ਨੂੰ ਲੈ ਕੇ ਤੇ ਕੁਬੇਰ ਭੰਡਾਰੀ ਆਦਿ ਦੇਵਤਿਆਂ ਦੀ ਫ਼ੌਜ ਨਾਲ ਲੈ ਕੇ ਕਬੀਰ ਦੇ ਘਰ ਆ ਪਹੁੰਚੇ ਤੇ ਆਪ ਕਬੀਰ ਬਣੇ ਤੇ ਲੱਛਮੀ ਨੂੰ ਲੋਈ ਬਣਾਇਆ, ਦੇਵਤਿਆਂ ਨੂੰ ਕਬੀਰ ਦੇ ਸੇਵਕ ਬਣਾ ਕੇ ਜੋ ਉੱਥੇ ਅਟੁੱਟ ਭੰਡਾਰਾ ਵਰਤਿਆ, ਇਸ ਦੀ ਕੋਈ ਵੀ ਮਿਸਾਲ ਨਹੀਂ ਦਿੱਤੀ ਜਾ ਸਕਦੀ। ਏਸੇ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਹਾ ਹੈ, ਜੈਸਾ ਕਿ :

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥**

*(ਆਸਾ ਮ: ੪, ਅੰਗ ੪੫੧)*

ਜੁਗਾਂ ਜੁਗਾਂਤਰਾਂ ਤੋਂ ਆਪਣੇ ਭਗਤਾਂ ਦੀ ਪੈਜ ਰੱਖਣ ਵਾਲੇ ਸੁਭਾਅ ਅਨੁਸਾਰ ਪ੍ਰਭੂ ਜੀ ਨੇ ਆ ਕੇ ਭਗਤ ਜੀ ਦੀ ਪੈਜ ਰੱਖੀ ਤੇ ਹੁਣ ਭੰਡਾਰਾ ਭਾਵੇਂ ਕਬੀਰ ਜੀ ਦੇ ਨਾਂ 'ਤੇ ਲੱਗ ਰਿਹਾ ਹੈ ਪਰ ਭੰਡਾਰਿਆਂ ਦਾ ਮਾਲਕ ਖ਼ੁਦ ਆਪ ਪਹੁੰਚਿਆ ਹੋਇਆ ਹੈ, ਫੇਰ ਇਸ ਭੰਡਾਰੇ ਨੇ ਕੀ ਮੁੱਕਣਾ ਸੀ। ਜਿਹੜਾ ਸਾਰੇ ਸੰਸਾਰ ਨੂੰ ਰੋਜ਼ੀ ਦੇ ਕੇ ਵੀ ਜਿਸ ਪ੍ਰਭੂ ਦਾ ਭੰਡਾਰਾ ਨਹੀਂ ਮੁੱਕਦਾ, ਲੋਕਾਂ ਦੀ ਇਕੱਤ੍ਰਤਾ ਵੀ ਸਾਵਣ-ਭਾਦਰੋਂ ਦੇ ਬੱਦਲਾਂ ਦੀ ਤਰ੍ਹਾਂ ਉੱਛਲ-ਉੱਛਲ ਕੇ ਟੋਲਿਆਂ ਦੇ ਟੋਲੇ ਆ ਰਹੇ ਸਨ। ਛੱਤੀ ਪ੍ਰਕਾਰ ਦੇ ਭੋਜਨ ਜੋ ਰਾਜੇ-ਮਹਾਰਾਜਿਆਂ ਨੂੰ ਵੀ ਦੁਰਲੱਭ ਸਨ, ਉਹ ਕਬੀਰ ਜੀ ਦੇ ਵਿਹੜੇ ਇਉਂ ਵਰਤੇ ਤੇ ਜਾਂਦਿਆਂ ਹੋਇਆਂ ਨੂੰ ਸੋਨੇ ਦੀਆਂ ਮੋਹਰਾਂ ਦੇ ਕੇ ਨਿਵਾਜਿਆ। ਸਾਰੇ ਲੋਕ ਧੰਨ ਕਬੀਰ, ਧੰਨ ਕਬੀਰ ਕਹਿੰਦੇ ਜਾ ਰਹੇ ਸਨ। ਈਰਖਾਲੂ ਬ੍ਰਾਹਮਣਾਂ ਦੀ ਈਰਖਾ ਦੀ ਵਿਉਂਤ ਸਾਰੀ ਦੀ ਸਾਰੀ ਨਾਸ਼ ਹੋ ਗਈ। ਇਹ ਯੱਗ ੧੪੯੨ ਸੰਮਤ ਵਿਚ ਸੰਪੂਰਨ ਹੋਇਆ ਸੀ। ਹੁਣ ਕੁਝ ਮਹਾਤਮਾ ਕਬੀਰ ਜੀ ਦੀ ਮਹਿਮਾ ਕਰਦੇ ਹੋਏ ਉਸ ਪਾਸੇ ਨੂੰ ਜੰਗਲ ਵਿੱਚੋਂ ਧੰਨ ਕਬੀਰ, ਧੰਨ ਕਬੀਰ ਕਰਦੇ ਜਾ ਰਹੇ ਸਨ, ਜਿਥੇ ਕਬੀਰ ਜੀ ਪ੍ਰਭੂ ਦੀ ਭਗਤੀ ਕਰ ਰਹੇ ਸਨ। ਇਹ ਆਵਾਜ਼ ਸੁਣ ਕੇ ਕਬੀਰ ਜੀ ਬਾਹਰ ਆਏ ਤੇ ਕਿਹਾ ਕਿ ਤੁਹਾਨੂੰ ਕਬੀਰ ਨੇ ਕੀ ਦਿੱਤਾ ਹੈ, ਉਨ੍ਹਾਂ ਸੰਤਾਂ ਨੇ ਕਬੀਰ ਨੂੰ ਬਿਨਾਂ ਪਛਾਣਦਿਆਂ ਕਿਹਾ ਕਿ ਤੂੰ ਏਥੇ ਜੰਗਲ ਵਿਚ ਕੀ ਕਰ ਰਿਹਾ ਹੈਂ। ਕਬੀਰ ਦੇ ਘਰ ਜਾ ਕੇ ਦੇਖ, ਉਥੇ ਭੰਡਾਰੇ ਦੇ ਨਾਲ-ਨਾਲ ਮੋਹਰਾਂ ਵੀ ਵਰਤਾਈਆਂ ਜਾ ਰਹੀਆਂ ਹਨ। ਤੂੰ ਕੋਈ ਗ਼ਰੀਬ ਮਨੁੱਖ ਲੱਗਦਾ ਹੈਂ, ਤੂੰ ਉੱਥੇ ਜਾ ਕੇ ਭੰਡਾਰਾ ਛਕ ਅਤੇ ਮੋਹਰਾਂ ਲੈਣੀਆਂ ਕਰ। ਇਹ ਸੁਣ ਕੇ ਕਬੀਰ ਜੀ ਨੇ ਆਪਣੇ ਘਰ ਪਹੁੰਚਣਾ ਕੀਤਾ। ਉਦੋਂ ਯੱਗ ਸੰਪੂਰਨ ਹੋਏ ਤੋਂ ਲੋਕ ਆਪਣੇ ਘਰਾਂ ਨੂੰ ਜਾ ਚੁੱਕੇ ਸਨ ਤਾਂ ਪ੍ਰਭੂ ਨੇ ਆਪਣੀ

ਲੀਲ੍ਹਾ ਸਮਾਪਤ ਕਰ ਦਿੱਤੀ, ਉਧਰੋਂ ਗਵਾਂਢੀਆਂ ਦੇ ਘਰੋਂ ਲੋਈ ਨੂੰ ਵੀ ਬੁਲਾ ਲਿਆ, ਪ੍ਰਭੂ ਦੇ ਪ੍ਰਤੱਖ ਦਰਸ਼ਨ ਕਰ ਕੇ ਕਿ ਤੁਸਾਂ ਸਾਡੀ ਪੈਜ ਰੱਖੀ, ਫੇਰ ਸਤਿਸੰਗੀਆਂ ਵਿਚ ਪ੍ਰਭੂ ਦਾ ਜੱਸ ਕਰਦਿਆਂ ਇਹ ਸਲੋਕ ਉਚਾਰਣ ਕੀਤਾ। ਜੈਸਾ ਕਿ :

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥੬੨॥** *(ਸਲੋਕ ਕਬੀਰ ਜੀ, ਅੰਗ ੧੩੬੭)*

ਤੇ ਕਬੀਰ ਸਾਹਿਬ ਜੀ ਦਾ ਜੱਸ ਦੂਣ-ਸਵਾਇਆ ਹੋਇਆ, ਇਹ ਦੇਖ ਕੇ ਬ੍ਰਾਹਮਣਾਂ ਨੇ ਆਪਣੇ ਨਾਲ ਮੁਸਲਮਾਨਾਂ ਨੂੰ ਵੀ ਰਲਾ ਲਿਆ ਕਿ ਇਹ ਕਬੀਰ ਕਿਸੇ ਗੁਰੂ ਪੀਰ ਦਾ ਨਹੀਂ ਰਿਹਾ, ਨਾ ਇਹ ਹਿੰਦੂ ਹੈ ਤੇ ਨਾ ਹੀ ਮੁਸਲਮਾਨ ਹੈ। ਇਹ ਸਭ ਕੁਝ ਰਲ-ਗੱਡ ਕਰੀ ਜਾ ਰਿਹਾ ਹੈ। ਉਨ੍ਹਾਂ ਦਿਨਾਂ ਵਿਚ ਕੁਦਰਤੀ ਹੀ ਸਿਕੰਦਰ ਲੋਧੀ ਬਨਾਰਸ ਵਿਚ ਆਇਆ ਹੋਇਆ ਸੀ, ਉਦੋਂ ੧੫੪੭ ਸੰਮਤ ਸੀ। ਉਸ ਨੇ ਕਾਜ਼ੀ ਅਤੇ ਬ੍ਰਾਹਮਣਾਂ ਆਦਿ ਸਾਰੀ ਪਰਜਾ ਨੂੰ ਪੁੱਛਿਆ ਕਿ ਤੁਹਾਨੂੰ ਕੋਈ ਦੁੱਖ-ਤਕਲੀਫ਼ ਤਾਂ ਨਹੀਂ। ਤਾਂ ਸਾਰਿਆਂ ਨੇ ਮਿਲ ਕੇ ਇੱਕੋ ਹੀ ਦੁੱਖ ਦੱਸਿਆ ਕਿ ਕਬੀਰ ਦੋਨਾਂ ਧਰਮਾਂ ਦਾ ਹੀ ਨੁਕਸਾਨ ਕਰ ਰਿਹਾ ਹੈ। ਸਾਨੂੰ ਉਸ ’ਤੇ ਸ਼ਿਕਾਇਤ ਹੈ, ਨਾ ਉਹ ਹਿੰਦੂ ਰਿਹਾ ਤੇ ਨਾ ਮੁਸਲਮਾਨ। ਉਹ ਨਾ ਹੀ ਮੁਸਲਮਾਨਾਂ ਦੀ ਸ਼ਰ੍ਹਾ ਨੂੰ ਮੰਨਦਾ ਹੈ ਤੇ ਨਾ ਹੀ ਹਿੰਦੂਆਂ ਦੇ ਕਰਮ-ਕਾਂਡਾਂ ਨੂੰ ਮੰਨਦਾ ਹੈ। ਕਾਜ਼ੀ ਮੁਲਾਣਿਆਂ ਤੇ ਬ੍ਰਾਹਮਣਾਂ ਦੇ ਆਗੂਆਂ ਦੇ ਕਹਿਣ ਤੋਂ ਸਿਕੰਦਰ ਨੇ ਐਸਾ ਗ਼ਲਤ ਕੰਮ ਕੀਤਾ ਕਿ ਕਬੀਰ ਨੂੰ ਮਾਰਨ ਲਈ ਪਹਿਲਾ ਹੁਕਮ ਅੱਗ ਵਿਚ ਸਾੜਨ ਦਾ ਦਿੱਤਾ ਤੇ ਕਬੀਰ ਜਦੋਂ ਨਾ ਸੜਿਆ ਤਾਂ ਫੇਰ ਗੰਗਾ ਦੇ ਪਾਣੀ ਵਿਚ ਹੱਥ-ਪੈਰ ਬੰਨ੍ਹ ਕੇ ਸੁੱਟਿਆ ਗਿਆ, ਜਿਥੇ ਬੇੜੀਆਂ ਆਪ ਹੀ ਖੁੱਲ੍ਹ ਗਈਆਂ ਤੇ ਪਰਮੇਸ਼ਰ ਨੇ ਭਾਣੇ ਵਿਚ ਕਬੀਰ ਦੇ ਬੈਠਣ ਲਈ ਇਕ ਮ੍ਰਿਗਸ਼ਾਲਾ ਬਖ਼ਸ਼ ਦਿੱਤੀ, ਜਿਸ ਉਪਰ ਬੈਠ ਕੇ ਕਬੀਰ ਜੀ ਕਿਨਾਰੇ ’ਤੇ ਜਾ ਲੱਗੇ। ਜਿਸ ਦੇ ਬਾਰੇ ਕਬੀਰ ਜੀ ਨੇ ਆਪਣੀ ਬਾਣੀ ਵਿਚ ਇਸ ਪ੍ਰਕਾਰ ਕਥਨ ਕੀਤਾ ਹੈ। ਜੈਸਾ ਕਿ :

**ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥**
**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥ਰਹਾਉ॥**
**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥**
**ਕਹਿ ਕੰਬੀਰ ਕੋਊ ਸੰਗ ਨ ਸਾਥ ॥ ਜਲ ਥਲ ਰਾਖਨ ਹੈ ਰਘੁਨਾਥ ॥੩॥੧੦॥੧੮॥**
*(ਭੈਰਉ ਕਬੀਰ, ਅੰਗ ੧੧੬੨)*

ਤੇ ਤੀਸਰੀ ਵਾਰ ਕਬੀਰ ਜੀ ਦੇ ਹੱਥ-ਪੈਰ ਬੰਨ੍ਹ ਕੇ ਜਿਸ ਤਰ੍ਹਾਂ ਪੰਡੋਕਲੀ ਹੁੰਦੀ ਹੈ, ਇਉਂ ਇਕੱਠਾ ਜਿਹਾ ਕਰ ਕੇ ਹਾਥੀ ਦੇ ਅੱਗੇ ਸੁੱਟ ਦਿੱਤਾ, ਜਿਸ ਨੂੰ ਕਬੀਰ ਜੀ ਆਪ ਆਪਣੇ ਸ਼ਬਦ ਵਿਚ ਲਿਖਦੇ ਹਨ। ਜੈਸਾ ਕਿ :

**ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨**
**ੴ ਸਤਿਗੁਰ ਪ੍ਰਸਾਦਿ ॥**
**ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥**
**ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥**
**ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥੧॥ਰਹਾਉ॥**
**ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥**
**ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨॥**
**ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥**
**ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩॥**

**ਤੀਨਿ ਬਾਰ ਪਤੀਆ ਭਰਿ ਲੀਨਾ॥ ਮਨ ਕਠੋਰੁ ਅਜਹੂ ਨ ਪਤੀਨਾ॥**
**ਕਹਿ ਕਬੀਰ ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥੪॥੧॥੪॥** *(ਅੰਗ ੮੭੦)*

(ਇਸ ਸਾਖੀ ਦੇ ਵਿਸਤਾਰ ਲਈ ਇਸੇ ਸਟੀਕ ਦੇ ਅੰਦਰ ਇਸੇ ਸ਼ਬਦ ਦੀ ਵਿਆਖਿਆ ਵਿਚ ਪੜ੍ਹੋ)

ਫੇਰ ਕਾਜ਼ੀ ਨੇ ਖ਼ੂਨੀ ਹਾਥੀ ਕਬੀਰ ਨੂੰ ਮਾਰਨ ਲਈ ਅੱਗੇ ਕੀਤਾ ਤਾਂ ਉਹ ਕਬੀਰ ਜੀ ਵੱਲ ਮੂੰਹ ਵੀ ਨਾ ਕਰੇ, ਫੇਰ ਕਾਜ਼ੀ ਨੇ ਮਹਾਵਤ ਨੂੰ ਦਬਕਾ ਮਾਰਿਆ ਕਿ ਜੇਕਰ ਤੂੰ ਹਾਥੀ ਨੂੰ ਚੋਟ ਮਾਰ ਕੇ ਅੱਗੇ ਨਾ ਕੀਤਾ ਤਾਂ ਤੈਨੂੰ ਸਜ਼ਾ ਦੇਵਾਂਗਾ। ਇਉਂ ਜਦੋਂ ਹਾਥੀ ਨੂੰ ਤੀਸਰੀ ਵਾਰ ਤੰਗ ਕਰ ਕੇ ਕਬੀਰ ਜੀ ਨੂੰ ਮਾਰਨ ਲਈ ਅੱਗੇ ਕੀਤਾ। ਤਦੋਂ ਸਾਹਮਣੇ ਭਗਵਾਨ ਨਰਸਿੰਘ ਦਾ ਰੂਪ ਧਾਰ ਕੇ ਹਾਥੀ ਨੂੰ ਭੈਅ ਦੇ ਰਹੇ ਸਨ। ਹੁਣ ਹਾਥੀ ਦੇ ਮਨ ਨੂੰ ਐਸੀ ਪ੍ਰੇਰਨਾ ਕੀਤੀ ਕਿ ਹਾਥੀ ਝੁਕ ਕੇ ਮੱਥਾ ਟੇਕਣ ਲੱਗ ਪਿਆ। ਫੇਰ ਹਾਥੀ ਨੇ ਕਬੀਰ ਜੀ ਦੀਆਂ ਤਿੰਨ ਪਰਿਕਰਮਾਂ ਕੀਤੀਆਂ ਤੇ ਚੀਕਾਂ ਮਾਰਦਾ ਹੋਇਆ ਵਾਪਸ ਚਲਾ ਗਿਆ। ਫੇਰ ਕਬੀਰ ਜੀ ਦੀ ਜੈ-ਜੈਕਾਰ ਹੋਈ। ਪ੍ਰਭੂ ਜੀ ਨੇ ਇਸ ਤਰ੍ਹਾਂ ਭਗਤ ਜੀ ਦੀ ਲਾਜ ਰੱਖੀ। ਤਵਾਰੀਖ਼ ਦੇ ਅਨੁਸਾਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸ਼ੀ ਵਿਚ ਪਹੁੰਚੇ ਤਾਂ ਮਰਦਾਨੇ ਕੋਲੋਂ ਰਬਾਬ ਵਜਵਾ ਕੇ ਕੀਰਤਨ ਕੀਤਾ ਤਾਂ ਗੁਰੂ ਸਾਹਿਬ ਜੀ ਦੀ ਰਸਨਾ ਦੀ ਬਰਕਤ ਕਰਕੇ ਜਿਸ ਜਿਸ ਨੇ ਵੀ ਸ਼ਬਦ ਸੁਣਿਆ, ਉਹੋ ਹੀ ਨਿਮਗਨ ਹੁੰਦਾ ਗਿਆ। ਜਿਥੇ ਹੋਰ ਲੋਕਾਂ ਨੇ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ, ਉਥੇ ਭਗਤ ਰਵਿਦਾਸ, ਤ੍ਰਿਲੋਚਨ, ਨਾਮਦੇਵ, ਹਾਂਸੋ ਰਾਏ ਤੇ ਧਰਮਦਾਸ (ਇਹ ਦੋਵੇਂ ਕਬੀਰ ਜੀ ਦੇ ਚੇਲੇ ਸਨ), ਨਿਤਾਨੰਦ (ਰਾਮਾਨੰਦ ਦਾ ਚੇਲਾ ਸੀ) ਆਦਿ ਹੋਰ ਵੀ ਅਚਾਨਕ ਕਾਂਸ਼ੀ ਆਏ ਭਗਤਾਂ ਦਾ ਮਿਲਾਪ ਗੁਰੂ ਸਾਹਿਬ ਜੀ ਨਾਲ ਹੋਇਆ ਅਤੇ ਪੰਦਰਾਂ ਦਿਨ ਸਤਿਸੰਗ ਹੁੰਦਾ ਰਿਹਾ। ਉੱਥੇ ਸਤਿਗੁਰੂ ਜੀ ਨੇ ਅਭੇਦ ਉਪਾਸ਼ਨਾ ਦੱਸਦਿਆਂ ਇਹ ਸ਼ਬਦ ਉਚਾਰਣ ਕੀਤਾ। ਜੈਸਾ ਕਿ :

**ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥** *(ਸਿਰੀਰਾਗੁ ਮ: ੧, ਅੰਗ ੨੩)*

ਫੇਰ ਰਾਮਾਨੰਦ ਦੀ ਗੱਦੀ ਦੇ ਉੱਪਰ ਉਸ ਵੇਲੇ ਪਰਮਾਨੰਦ ਮਹੰਤ ਸੀ, ਉਸ ਨੇ ਗੁਰੂ ਸਾਹਿਬ ਜੀ ਨੂੰ ਬੇਨਤੀ ਪੂਰਬਕ ਪੁੱਛਿਆ ਕਿ ਤੁਹਾਨੂੰ ਇਹ ਨਿਰਭੈਤਾ ਕਿਥੋਂ ਪ੍ਰਾਪਤ ਹੋਈ ਹੈ, ਤਦੋਂ ਗੁਰੂ ਜੀ ਨੇ ਸ਼ਬਦਾਂ ਦੁਆਰਾ ਉੱਤਰ ਦਿੱਤਾ ਤੇ ਅਨੇਕਾਂ ਸ਼ਬਦ ਉਚਾਰਣ ਕੀਤੇ। ਇਨ੍ਹਾਂ ਸਾਰੇ ਭਗਤਾਂ ਨੇ ਗੁਰੂ ਜੀ ਨੂੰ ਪਾਰਬ੍ਰਹਮ ਦਾ ਰੂਪ ਪਛਾਣਿਆ ਅਤੇ ਅਭੇਦ ਗਿਆਨ ਪ੍ਰਾਪਤ ਕੀਤਾ। ਕਾਂਸ਼ੀ ਦੇ ਲੋਕਾਂ ਤੇ ਇਨ੍ਹਾਂ ਭਗਤਾਂ ਨੂੰ ਕ੍ਰਿਤਾਰਥ ਕਰ ਕੇ ਸਤਿਗੁਰੂ ਜੀ ਕਬੀਰ ਸਾਹਿਬ ਜੀ ਨੂੰ ਮਿਲਣ ਲਈ ਇਥੋਂ ਚੱਲ ਪਏ ਕਿਉਂਕਿ ਕਬੀਰ ਜੀ ਉਸ ਵੇਲੇ ਕਾਂਸੀ ਵਿਚ ਨਹੀਂ ਸਨ, ਰਘੁਨਾਥ ਪੁਰੇ ਬਿਜਲੀ ਸ਼ਾਹ ਫ਼ਕੀਰ ਨੂੰ ਦਰਸ਼ਨ ਦੇਣ ਵਾਸਤੇ ਉਸ ਦੇ ਸੱਦੇ 'ਤੇ ਗਏ ਹੋਏ ਸਨ। ਅੰਤਰਯਾਮਤਾ ਦੇ ਨਾਲ ਉਹ ਵੀ ਗੁਰੂ ਜੀ ਨੂੰ ਮਿਲਣ ਲਈ ਉਥੋਂ ਵਿਦਾ ਹੋ ਕੇ ਚੱਲ ਪਏ। ਏਧਰੋਂ ਗੁਰੂ ਨਾਨਕ ਦੇਵ ਜੀ ਚੱਲ ਪਏ। ਤਦੋਂ ਰਸਤੇ ਵਿਚ ਪੂਸੇ ਪਿੰਡ ਪਾਸ ੨੭ ਅੱਸੂ ਸੰਮਤ ੧੫੬੩ ਨੂੰ ਗੁਰੂ ਜੀ ਤੇ ਕਬੀਰ ਜੀ ਦਾ ਮਿਲਾਪ ਹੋਇਆ। ਕਬੀਰ ਜੀ ਨੇ ਗੁਰੂ ਨਾਨਕ ਸਾਹਿਬ ਜੀ ਦਾ ਬਹੁਤ ਸਨਮਾਨ ਕੀਤਾ ਤੇ ਸੱਤ ਦਿਨ ਪਰਮਾਰਥ ਵਿਚਾਰਾਂ ਦੀ ਗਿਆਨ ਗੋਸ਼ਟੀ ਹੁੰਦੀ ਰਹੀ। ਉਦੋਂ ਕਬੀਰ ਜੀ ਦੀ ਉਮਰ ੧੦੮ ਵਰ੍ਹੇ ਦੀ ਸੀ ਅਤੇ ਗੁਰੂ ਜੀ ਦੀ ੩੭ ਵਰ੍ਹੇ ਤੇ ਤਕਰੀਬਨ ਗਿਆਰਾਂ ਕੁ ਮਹੀਨੇ ਦੀ ਉਮਰ ਸੀ। ਗੁਰੂ ਸਾਹਿਬ ਜੀ ਦੀ ਸੰਗਤ ਕਰ ਕੇ ਕਬੀਰ ਜੀ ਨੇ ਹੱਠ-ਯੋਗ ਛੱਡ ਕੇ ਸਹਿਜ ਯੋਗ ਦੀ ਪ੍ਰਕਿਰਿਆ ਸਿੱਖੀ ਅਤੇ ਨਿਰਗੁਣ ਦੀ ਉਪਾਸ਼ਨਾ ਵਿਚ ਪਰਪੱਕ ਹੋਏ ਤੇ ਗੁਰੂ ਸਾਹਿਬ ਜੀ ਦੇ ਮਿਲਾਪ ਤੇ ਅਜਿਹੇ ਸ਼ਬਦ ਉਚਾਰਣ ਕੀਤੇ ਕਿ ਮੈਨੂੰ ਅਦ੍ਵੈਤਵਾਦੀ ਸੱਚਾ ਸਤਿਗੁਰੂ ਮਿਲਿਆ ਹੈ, ਜੈਸਾ ਕਿ :

**ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥**
**ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥੧੫੭॥**

*(ਸਲੋਕ ਭਗਤ ਕਬੀਰ ਜੀ ਕੇ, ਅੰਗ ੧੩੭੨)*

ਵਾ: **ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥**

*(ਸਲੋਕ ਭਗਤ ਕਬੀਰ ਜੀ ਕੇ, ਅੰਗ ੧੩੭੪)*

ਕਿਉਂਕਿ ਰਾਮਾਨੰਦ ਜੀ ਵਿਚ ਥੋੜ੍ਹੀ ਬਹੁਤ ਕਿਤੇ ਜਾਤ-ਪਾਤ ਦੀ ਊਣਤਾਈ ਸੀ, ਦੂਸਰਾ ਗੁਰੂ ਸਾਹਿਬ ਜੀ ਨੂੰ ਸਾਧੂ ਰੂਪ ਵਿਚ ਇਸ ਪ੍ਰਕਾਰ ਕਥਨ ਕੀਤਾ ਹੈ। ਜੈਸਾ ਕਿ :

**ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ ॥**
**ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨ੍ਹਿ ਲੀਆ ਅੰਚਲਿ ਲਾਇ ॥੭੮॥**

*(ਸਲੋਕ ਭਗਤ ਕਬੀਰ ਜੀ ਕੇ, ਅੰਗ ੧੩੬੮)*

ਫੇਰ ਕਬੀਰ ਜੀ ਕਾਂਸ਼ੀ ਪੁਰੀ ਨੂੰ ਛੱਡ ਕੇ ਮਗਹਰ ਦੀ ਧਰਤੀ ’ਤੇ ਜਾ ਵੱਸੇ ਕਿਉਂਕਿ ਬ੍ਰਾਹਮਣਾਂ ਨੇ ਕਿਹਾ ਸੀ ਕਿ ਕਾਂਸ਼ੀ ਵਿਚ ਮਰਨ ਨਾਲ ਮੁਕਤੀ ਮਿਲ ਜਾਂਦੀ ਹੈ। ਇਸ ਲਈ ਤੂੰ ਮੁਕਤ ਹੋਣ ਲਈ ਕਾਂਸ਼ੀ ਵਿਚ ਰਹਿ ਰਿਹਾ ਹੈਂ। ਏਥੋਂ ਕਬੀਰ ਸਾਹਿਬ ਜੀ ਨੇ ਇਹ ਸਿੱਧ ਕਰਨ ਲਈ ਕਿ ਭਗਤੀ ਕਰਨ ਵਾਲਿਆਂ ਨੂੰ ਕਾਂਸ਼ੀ ਤੇ ਮਗਹਰ ਇਕ-ਸਮਾਨ ਹਨ, ਮਨ ਦਾ ਕਠੋਰ ਭਾਵੇਂ ਕਾਂਸ਼ੀ ਵਿਚ ਮਰੇ ਤਾਂ ਵੀ ਮੁਕਤ ਨਹੀਂ ਹੋ ਸਕਦਾ ਤੇ ਪਰਮੇਸ਼ਰ ਦੀ ਭਗਤੀ ਕਰਨ ਵਾਲਾ ਭਾਵੇਂ ਮਗਹਰ (ਹੜੰਬੇ) ਦੀ ਧਰਤੀ ’ਤੇ ਰਹੇ, ਉਹ ਆਪ ਤਾਂ ਮੁਕਤ ਹੀ ਹੈ ਸਗੋਂ ਆਪਣੇ ਸੰਗੀਆਂ-ਸਾਥੀਆਂ ਨੂੰ ਵੀ ਮੁਕਤ ਕਰ ਲੈਂਦਾ ਹੈ ਅਤੇ ਇਹ ਸ਼ਬਦ ਉਚਾਰਣ ਕੀਤਾ। ਜੈਸਾ ਕਿ :

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥** *(ਆਸਾ ਕਬੀਰ ਜੀ, ਅੰਗ ੪੮੪)*

ਵਾ: **ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩॥**
**ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥** *(ਗਉੜੀ ਕਬੀਰ ਜੀ, ਅੰਗ ੩੨੬)*

ਕਿਉਂਕਿ ਪ੍ਰਾਚੀਨ ਕਥਾ ਅਨੁਸਾਰ ਮਗਹਰ ਦੀ ਧਰਤੀ ਬਾਰੇ ਐਸਾ ਮੰਨਿਆ ਗਿਆ ਹੈ ਕਿ ਜਿਸ ਵੇਲੇ ਸ਼ਿਵ ਜੀ ਨੇ ਕਾਂਸ਼ੀ ਨਗਰੀ ਵਸਾਈ ਤਾਂ ਉਥੇ ਵਰ ਦੇ ਦਿੱਤਾ ਕਿ ‘ਕਾਂਸ਼ੀ ਮਰਣਾਦਿ ਮੁਕਤੀ’ ਭਾਵ ਕਿ ਜਿਹੜਾ ਵੀ ਕਾਂਸ਼ੀ ਵਿਚ ਮਰੇਗਾ, ਉਹ ਮੁਕਤ ਹੋ ਜਾਵੇਗਾ। ਇਕ ਵਾਰ ਬਿਆਸ ਰਿਸ਼ੀ ਆਪਣੇ ਇਕ ਲੱਖ ਵਿਦਿਆਰਥੀਆਂ ਸਮੇਤ ਕਾਂਸ਼ੀ ਵਿਚ ਆਏ, ਪਰ ਉਥੇ ਇਸ ਨੂੰ ਭੋਜਨ ਪੂਰਾ ਨਾ ਮਿਲਿਆ, ਫਿਰ ਇਹ ਆਪਣੇ ਵਿਦਿਆਰਥੀਆਂ ਸਮੇਤ ਨਾਲ ਹੜੰਬੇ ਦੀ ਧਰਤੀ ਉਪਰ ਚਲੇ ਗਏ, ਉਥੇ ਬੈਠਿਆਂ ਨੂੰ ਲੋਕਾਂ ਨੇ ਬਹੁਤ ਨਿਉਂਦੇ ਦੇਣੇ ਸ਼ੁਰੂ ਕਰ ਦਿੱਤੇ, ਅਨੇਕਾਂ ਹੋਰ ਭੀ ਰਿਸ਼ੀ-ਮੁਨੀ ਉਥੇ ਆ ਪਹੁੰਚੇ। ਬਿਆਸ ਰਿਸ਼ੀ ਦਾ ਬਹੁਤ ਆਦਰ ਸਤਿਕਾਰ ਹੋਣ ਲੱਗਾ। ਬਿਆਸ ਰਿਸ਼ੀ ਨੇ ਕਿਹਾ ਕਿ ਮੇਰੀ ਇਸ ਨਗਰੀ ਵਿਚ ਜੋ ਵੀ ਪਸ਼ੂ-ਪੰਛੀ ਆ ਕੇ ਮਰੇਗਾ, ਉਹ ਮੁਕਤ ਹੋ ਜਾਵੇਗਾ, ਫਿਰ ਮਨੁੱਖ ਦੀ ਤਾਂ ਗੱਲ ਹੀ ਕੀ ਕਰਨੀ ਹੈ ? ਭਾਵ ਉਹ ਇਥੇ ਰਹਿ ਕੇ ਮੁਕਤ ਹੀ ਮੁਕਤ ਹੈ।

ਉਧਰ ਸ਼ਿਵਜੀ ਬਹੁਤ ਉਦਾਸ ਹੋ ਗਿਆ ਕਿ ਮੇਰੀ ਕਾਂਸ਼ੀ ਦੀ ਰੌਣਕ ਘੱਟ ਗਈ ਹੈ, ਗਣੇਸ਼ ਨੇ ਆਪਣੇ ਪਿਤਾ ਤੋਂ ਉਦਾਸ ਹੋਣ ਦਾ ਕਾਰਨ ਪੁੱਛਿਆ ਤਾਂ ਸ਼ਿਵਜੀ ਨੇ ਕਿਹਾ ਕਿ ਮੇਰੀ ਵਸਾਈ ਹੋਈ ਕਾਂਸ਼ੀ ਉੱਜੜਦੀ ਜਾ ਰਹੀ ਹੈ ਤੇ ਬਿਆਸ ਦੀ ਹੜੰਬੇ ਵਾਲੀ ਧਰਤੀ ਪ੍ਰਫੁੱਲਤ ਹੁੰਦੀ ਜਾ ਰਹੀ ਹੈ। ਗਣੇਸ਼ ਨੇ ਕਿਹਾ ਕਿ ਪਿਤਾ ਜੀ ਮੈਂ ਯਤਨ ਕਰਦਾ ਹਾਂ। ਤਦ ਗਣੇਸ਼, ਬਿਆਸ ਰਿਸ਼ੀ ਕੋਲ ਵਿਦਿਆਰਥੀ ਬਣ ਕੇ ਗਿਆ ਤੇ ਉਥੇ ਜਾ ਕੇ ਪੜ੍ਹਨ ਲੱਗ ਪਿਆ। ਗਣੇਸ਼ ਨੂੰ ਬਹੁਤ ਸੋਹਣਾ ਪੜ੍ਹਦਾ ਵੇਖ ਕੇ ਬਿਆਸ ਜੀ ਖ਼ੁਸ਼ ਹੋ ਗਏ ਤੇ ਗਣੇਸ਼ ਨੂੰ ਕਹਿਣ ਲੱਗੇ ਕਿ ਕੋਈ ਵਰ ਮੰਗ ਲੈ, ਗਣੇਸ਼ ਕਹਿੰਦਾ ਕਿ ਰਿਸ਼ੀ ਜੀ, ਵਰ ਕੀ ਮੰਗਣਾ ਹੈ ? ਤੁਸੀਂ ਇਹ

ਦੱਸੋ ਜੋ ਇਥੇ ਮਰ ਜਾਵੇਗਾ, ਉਸ ਦਾ ਕੀ ਬਣੇਗਾ ? ਬਿਆਸ ਨੇ ਕਿਹਾ ਕਿ ਉਹ ਮੁਕਤ ਹੋ ਜਾਵੇਗਾ। ਗਣੇਸ਼ ਨੇ ਜਾਣ-ਬੁੱਝ ਕੇ ਦੁਬਾਰਾ ਕਿਹਾ ਕਿ ਕੀ ਕਿਹਾ ਜੀ ? ਤਾਂ ਬਿਆਸ ਨੇ ਫਿਰ ਕਿਹਾ ਕਿ ਉਹ ਮੁਕਤ ਹੋ ਜਾਵੇਗਾ। ਦੁਬਾਰਾ ਫਿਰ ਗਣੇਸ਼ ਨੇ ਕਿਹਾ ਕਿ ਕੀ ਕਿਹਾ ਜੀ ? ਮੈਨੂੰ ਸੁਣਿਆ ਨਹੀਂ ਹੈ। ਤਾਂ ਬਿਆਸ ਨੇ ਕਿਹਾ ਕਿ ਮੁਕਤ ਹੋਵੇਗਾ। ਇਉਂ ਵਾਰ-ਵਾਰ ਪੁੱਛ ਕੇ ਗਣੇਸ਼ ਨੇ ਬਿਆਸ ਰਿਸ਼ੀ ਨੂੰ ਅਕਾ ਦਿੱਤਾ ਤਾਂ ਬਿਆਸ ਨੇ ਗ਼ੁੱਸੇ ਵਿਚ ਆ ਕੇ ਕਿਹਾ ਕਿ ਗਧਾ ਬਣੇਗਾ। ਗਣੇਸ਼ ਨੇ ਉਸੇ ਵੇਲੇ 'ਤਥਾਸਤੁ' ਕਹਿ ਦਿੱਤਾ। ਇਉਂ ਛਲ ਨਾਲ ਬਿਆਸ ਰਿਸ਼ੀ ਤੋਂ ਹੀ ਉਸ ਦੀ ਨਗਰੀ ਨੂੰ ਸਰਾਪ ਦਿਵਾ ਦਿੱਤਾ। ਫਿਰ ਬਿਆਸ ਜੀ ਉਪਰਾਮ ਹੋ ਕੇ ਉਥੋਂ ਚਲੇ ਗਏ। ਪਰ ਭਗਤ ਕਬੀਰ ਜੀ ਨੇ ਭੀ ਉਸ ਸਰਾਪੀ ਹੋਈ ਧਰਤੀ 'ਤੇ ਜਾ ਕੇ ਉਥੇ ਰਹਿ ਕੇ ਇਹ ਸਿੱਧ ਕੀਤਾ ਕਿ ਭਗਤੀ ਕਰਨ ਵਾਲਾ ਕਿਤੇ ਵੀ ਜਾ ਕੇ ਮਰੇ, ਉਹ ਮੁਕਤ ਹੀ ਹੋਵੇਗਾ, ਭਾਵੇਂ ਉਹ ਹੜੰਬੇ ਵਰਗੀ ਧਰਤੀ ਕਿਉਂ ਨਾ ਹੋਵੇ, ਪਰ ਮਨ ਦਾ ਕਠੋਰ ਸਾਕਤ ਪੁਰਸ਼ ਭਾਵੇਂ ਕਾਂਸ਼ੀ ਵਿਚ ਮਰ ਜਾਵੇ, ਉਹ ਨਰਕ ਵਿਚ ਪੈਣ ਤੋਂ ਨਹੀਂ ਬਚ ਸਕਦਾ।

ਇਸ ਲਈ ਕਬੀਰ ਜੀ ਨੇ ਭਗਤੀ ਦਾ ਪ੍ਰਤਾਪ ਦੱਸਣ ਲਈ ਤੇ ਆਪਣੇ ਸਰੀਰ ਦਾ ਪਰੀਤਿਆਗ ਕਰਨ ਵਾਸਤੇ ਇਸ ਜਗ੍ਹਾ ਦੀ ਚੋਣ ਕੀਤੀ, ਬ੍ਰਾਹਮਣਾਂ ਦਾ ਅੰਧ-ਵਿਸ਼ਵਾਸ ਵਾਲਾ ਭਰਮ-ਜਾਲ ਤੋੜਿਆ, ਕਾਂਸ਼ੀ ਤੇ ਮਗਹਰ ਦੀ ਧਰਤੀ ਇਕ-ਸਮਾਨ ਨਿਸਚੇ ਕਰਵਾਈ। ਇਉਂ ਕਬੀਰ ਨੇ ਸੱਤ ਪੁਰਖਾਂ ਦੇ ਨਿਸਚੇ ਅਨੁਸਾਰ ਆਪਣੇ ਜੀਵਨ ਵਿਚ ਤਕਰੀਬਨ ਸੱਤ ਲੱਖ ਪ੍ਰਾਣੀਆਂ ਨੂੰ ਨਾਮ ਦਾ ਉਪਦੇਸ਼ ਦੇ ਕੇ ਸੰਸਾਰ ਤੋਂ ਤਾਰਨਾ ਕੀਤਾ ਅਤੇ ਆਪ ਸੰਮਤ ੧੫੭੫, ਮੱਘਰ ਸੁਦੀ ੧੧ ਨੂੰ ਮਗਹਰ ਦੀ ਧਰਤੀ 'ਤੇ ਸਰੀਰ ਦਾ ਤਿਆਗ ਕੀਤਾ। ਕਬੀਰ ਜੀ ਦੇ ਸ਼ਰਧਾਲੂਆਂ ਨੇ ਕਬੀਰ ਜੀ ਦੇ ਸਰੀਰ ਤਿਆਗਣ ਤੋਂ ਬਾਅਦ ਉਹ ਮਨਮਤਿ ਕੀਤੀ, ਜਿਸ ਤੋਂ ਕਬੀਰ ਜੀ ਸਾਰੀ ਜ਼ਿੰਦਗੀ ਰੋਕਣ ਲਈ ਪ੍ਰਚਾਰ ਕਰਦੇ ਰਹੇ। ਹਿੰਦੂ ਮਤ ਵਾਲੇ ਸ਼ਰਧਾਲੂਆਂ ਨੇ ਕਬੀਰ ਜੀ ਦੀ ਸਮਾਧ ਬਣਾਈ ਤੇ ਮੁਸਲਮਾਨ ਸ਼ਰਧਾਲੂਆਂ ਨੇ ਉਥੇ ਕਬਰ ਬਣਾਈ। ਇਹ ਦੋਵੇਂ ਸਥਾਨ ਉਥੇ ਮੌਜੂਦ ਹਨ।[1] ਇਹ ਦੋਵੇਂ ਗੱਲਾਂ ਕਬੀਰ ਜੀ ਦੇ ਸਿਧਾਂਤ ਤੋਂ ਉਲਟ ਹਨ। ਬੁੱਤ-ਪ੍ਰਸਤੀ ਤੋਂ ਕਬੀਰ ਜੀ ਹਮੇਸ਼ਾਂ ਹੀ ਵਿਰੋਧ ਵਿਚ ਆਪਣੀ ਬਾਣੀ ਦੁਆਰਾ ਖੰਡਨ ਕਰ ਕੇ ਇਕ ਪਰਮਾਤਮਾ ਦੀ ਪੂਜਾ ਦਾ ਹੀ ਉਪਦੇਸ਼ ਦਿੰਦੇ ਰਹੇ। ਪੱਥਰ ਪੂਜਣ ਵਾਲੇ ਬ੍ਰਾਹਮਣਾਂ ਤੇ ਕਬਰਾਂ ਪੂਜਣ ਵਾਲੇ ਮੁਸਲਮਾਨਾਂ ਨੂੰ ਕਬੀਰ ਜੀ ਕਰੜੇ ਹੱਥੀਂ ਲੈਂਦੇ ਰਹੇ, ਜੋ ਉਨ੍ਹਾਂ ਦੀ ਬਾਣੀ ਵਿਚ ਅਨੇਕਾਂ ਥਾਵਾਂ 'ਤੇ ਕਬੀਰ ਜੀ ਦਾ ਨਿਸਚਾ ਪ੍ਰਗਟ ਹੈ। ਇਹ ਸਭ ਕੁਝ ਕਰਨ ਵਾਲੇ ਸ਼ਰਧਾਲੂਆਂ ਨੇ ਮਨਮਤ ਕੀਤੀ ਜੋ ਉਨ੍ਹਾਂ ਦੀ ਸਮਾਧ ਜਾਂ ਕਬਰ ਬਣਾਈ ਹੈ, ਇਹ ਯੋਗ ਨਹੀਂ ਹੈ।

---

੧. ਕਬੀਰ ਜੀ ਦੀ ਯਾਦ ਵਿਚ ਸਮਾਧ ਬਣਾਉਣ ਵਾਲਾ ਰਾਜਾ ਵੀਰ ਸਿੰਘ ਬਘੇਲਾ ਸੀ, ਉਸ ਨੇ ਸਮਾਧ ਬਣਾ ਕੇ ਕਬੀਰ ਜੀ ਦੀ ਯਾਦਗਾਰ ਕਾਇਮ ਕੀਤੀ। ਯੂ.ਪੀ. ਦੇ ਜ਼ਿਲਾ ਖਲੀਲਾਬਾਦ ਦਾ ਪਿੰਡ ਮਗਹਰ ਹੈ, ਜਿਸ ਦਾ ੧੯੯੭ ਈ. ਵਿਚ ਨਾਮ ਬਦਲ ਕੇ ਸੰਤ ਕਬੀਰ ਨਗਰ ਜ਼ਿਲ੍ਹਾ ਬਣਾ ਦਿੱਤਾ, ਜੋ ਆਮੀ ਨਦੀ ਦੇ ਕਿਨਾਰੇ 'ਤੇ ਸੁਸ਼ੋਭਿਤ ਹੈ। ਕਬੀਰ ਸਾਹਿਬ ਜੀ ਦੀ ਯਾਦ ਵਿਚ ਤਕਰੀਬਨ ੨੫ ਏਕੜ ਜ਼ਮੀਨ ਵਿਚ ਇਕ ਸੁੰਦਰ ਫੁੱਲਾਂ ਦੀ ਬਗ਼ੀਚੀ ਬਣੀ ਹੋਈ ਹੈ। ਇੱਕੋ ਹੀ ਚਾਰਦੀਵਾਰੀ ਵਿਚ ਕਬੀਰ ਜੀ ਦੀ ਕਬਰ ਅਤੇ ਸਮਾਧ ਮੌਜੂਦ ਹੈ। ਕਬੀਰ ਪੰਥੀਆਂ ਦੇ ਸਮਾਧੀ ਮੰਦਰ ਵਿਚ ਅੱਜ-ਕਲ੍ਹ ਵਿਚਾਰਦਾਸ ਮਹੰਤ ਹੈ। ਜਿਸ ਦੇ ਅੱਗੇ ਮੰਦਰ ਦੀ ਸੰਭਾਲ ਕਰਨ ਵਾਸਤੇ ਪੁਜਾਰੀ ਸੁਖਦੇਵ ਜੀ ਰੱਖਿਆ ਹੋਇਆ ਹੈ।

ਉਥੇ ਬਣੀ ਕਬਰ ਦਾ ਮੁੱਖ ਖ਼ਾਦਿਮ ਹੁਸੈਨ ਅੰਸਾਰੀ ਹੈ। ਇਹਨਾਂ ਧਾਰਮਿਕ ਅਸਥਾਨਾਂ 'ਤੇ ਪੁਜਾਰੀ ਅਤੇ ਮਜ਼ਾਰ ਦਾ ਖ਼ਾਦਿਮ ਬਹੁਤ ਨੇਕ ਸੁਭਾਅ ਦੇ ਬੰਦੇ ਹਨ ਜੋ ਸਾਡੇ ਜਥੇ ਦੇ ਪ੍ਰਸਿੱਧ ਗਿਆਨੀ ਕਥਾਵਾਚਕ ਅਤੇ ਮਹਾਨ ਕਵੀ ਗਿ. ਗੁਰਨਾਮ ਸਿੰਘ ਜੀ ਅੰਬਾਲਵੀ ਜਾ ਕੇ ਸਭ ਕੁਝ ਅੱਖਾਂ ਨਾਲ ਵੇਖ ਕੇ ਆਏ ਹਨ। ਗਿਆਨੀ ਜੀ ਦਾ ਉਹਨਾਂ ਨੇ ਸਿੱਖ ਧਰਮ ਦਾ ਆਚਾਰਯ ਜਾਣ ਕੇ ਬਹੁਤ ਸਤਿਕਾਰ ਕੀਤਾ। ਏਥੇ ਹੀ ਕਬੀਰ ਸਾਹਿਬ ਜੀ ਦੀ ਇਕ ਆਖ਼ਰੀ ਜ਼ਿੰਦਗੀ ਦੀ ਹੋਰ ਭੀ ਨਿਸ਼ਾਨੀ ਮੌਜੂਦ ਹੈ ਜਿਸ ਦਾ ਨਾਮ ਕਬੀਰ ਗੁਫ਼ਾ ਹੈ। ਕਬੀਰ ਜੀ ਇਸ ਗੁਫ਼ਾ ਵਿਚ ਬੈਠ ਕੇ ਭਾਰੀ ਤਪੱਸਿਆ ਕਰਦੇ ਰਹੇ। ਏਥੇ ਹੀ ਕਬੀਰ ਜੀ ਦੇ ਆਤਮਿਕ ਮਿੱਤਰ ਬਿਜਲੀ ਸ਼ਾਹ ਫ਼ਕੀਰ, ਜਿਸ ਦੇ ਪ੍ਰੇਮ ਦੇ ਖਿੱਚੇ ਏਧਰ ਆਏ ਸਨ, ਉਸ ਦੀ ਮਜ਼ਾਰ ਵੀ ਮੌਜੂਦ ਹੈ ਅਤੇ ਇਕ ਸ਼ਿਵ ਮੰਦਰ ਵੀ ਉਥੇ ਮੌਜੂਦ ਹੈ।

[ਅੰਗ ੧੩੬੪]

# ਸਲੋਕ ਭਗਤ ਕਬੀਰ ਜੀਉ ਕੇ

# ੧ਓ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹੁਣ ਭਗਤ ਕਬੀਰ ਸਾਹਿਬ ਜੀ ਕੇ = ਦੇ ਉਚਾਰਣ ਕੀਤੇ ਸਲੋਕ ਭਾਈ ਗੁਰਦਾਸ ਜੀ ਪਾਸੋਂ ਦਰਜ ਕਰਵਾਉਂਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਇਕ ਵਾਰ ਕਾਂਸ਼ੀ ਦੇ ਮੁਖੀ ਬ੍ਰਾਹਮਣਾਂ ਵਿੱਚੋਂ ਇਕ ਬ੍ਰਾਹਮਣ ਨੇ ਇਹ ਵਿਚਾਰ ਕੀਤੀ ਕਿ ਕਬੀਰ ਦਾ ਬਹੁਤ ਵੱਡਾ ਪ੍ਰਤਾਪ ਫੈਲ ਚੁੱਕਾ ਹੈ, ਕਿਉਂ ਨਾ ਹੋਵੇ ਕਿ ਮੈਂ ਜੁਗਤੀ ਨਾਲ ਕਬੀਰ ਨੂੰ ਆਪਣਾ ਚੇਲਾ ਬਣਾ ਲਵਾਂ, ਕਿਉਂਕਿ ਉਸ ਸਮੇਂ ਦਾ ਇਹ ਇਕ ਨਿਯਮ ਸੀ ਕਿ ਜੇ ਕੋਈ ਕਿਸੇ ਤੋਂ ਮਾਲਾ ਲੈ ਲਵੇ ਤਾਂ ਮਾਲਾ ਦੇਣ ਵਾਲਾ ਗੁਰੂ ਮੰਨਿਆ ਜਾਂਦਾ ਸੀ, ਦੂਸਰਾ ਮਾਲਾ ਦੁਆਰਾ ਨਾਮ ਜਪਣ ਵਾਲੇ ਦਾ ਸਿਮਰਨ ਦਾ ਚੌਥਾ ਹਿੱਸਾ ਮਾਲਾ ਦੇਣ ਵਾਲੇ ਨੂੰ ਮਿਲ ਜਾਂਦਾ ਸੀ। ਇਹ ਸੋਚ ਕੇ ਉਸ ਨੇ ਇਕ ਮਾਲਾ ਤਿਆਰ ਕੀਤੀ ਤੇ ਕਬੀਰ ਜੀ ਪਾਸ ਲੈ ਆਇਆ ਤੇ ਕਹਿਣ ਲੱਗਾ ਕਿ ਤੁਸੀਂ ਇਸ ਸਿਮਰਨੀ (ਮਾਲਾ) ਦੁਆਰਾ ਪਰਮਾਤਮਾ ਦਾ ਨਾਮ ਜਪਿਆ ਕਰੋ ਕਿਉਂਕਿ ਸਾਰੇ ਸੰਤਾਂ ਭਗਤਾਂ ਵਿਚ ਮਾਲਾ ਦੀ ਰੀਤ ਚੱਲੀ ਆ ਰਹੀ ਹੈ ਤਾਂ ਕਬੀਰ ਜੀ ਨੇ ਉਸਦੀ ਚਲਾਕੀ ਸਮਝਦਿਆਂ ਹੋਇਆਂ ਅਤੇ ਮਾਲਾ ਨਾਲ ਸਿਮਰਨ ਕਰਨ ਦੀ ਤਾਂ ਪਹਿਲੀ ਕੱਚੀ ਅਵਸਥਾ ਤੋਂ ਰਸਨਾ ਨੂੰ ਹੀ ਮਾਲਾ ਬਣਾਉਣ ਵਾਲੀ ਅਵਸਥਾ ਦਾ ਕਥਨ ਕਰਕੇ ਉਪਦੇਸ਼ ਦਿੱਤਾ।

## ਕਬੀਰ ਮੇਰੀ ਸਿਮਰਨੀ; ਰਸਨਾ ਊਪਰਿ ਰਾਮੁ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੇਰੀ = ਸਾਡੀ ਇਹੋ ਸਿਮਰਨੀ = ਮਾਲਾ ਹੈ, ਜੋ ਅਸੀਂ ਰਸਨਾ = ਜੀਭਾ ਊਪਰਿ = ਉੱਤੇ ਰਾਮ = ਪਰਮਾਤਮਾ ਦਾ ਨਾਮ ਸਿਮਰਦੇ ਹਾਂ **ਵਾ:** ਸਾਰਿਆਂ ਰਸਾਂ ਕਸਾਂ ਦੇ ਸੁਆਦਾਂ ਤੋਂ ਉਪਰਾਮ ਹੋ ਕੇ ਰਾਮ ਨਾਮ ਸਿਮਰਦੇ ਹਾਂ। ਜੈਸਾ ਕਿ :

**ਹਰਿ ਹਰਿ ਅਖਰ ਦੁਇ ਇਹ ਮਾਲਾ ॥**
**ਜਪਤ ਜਪਤ ਭਏ ਦੀਨ ਦਇਆਲਾ ॥੧॥** *(ਅੰਗ ੩੮੮)*

**ਵਾ:** **ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥** *(ਅੰਗ ੨੬੩)*

## ਆਦਿ ਜੁਗਾਦੀ ਸਗਲ ਭਗਤ; ਤਾ ਕੋ ਸੁਖੁ ਬਿਸ੍ਰਾਮੁ ॥੧॥

ਜੋ ਆਦਿ ਜੁਗਾਦੀ = ਸਦਾ ਸਦਾ ਸਗਲ = ਸਾਰੇ ਭਗਤ ਜਨ ਸਿਮਰਦੇ ਆਏ ਹਨ, ਤਾ = ਉਨ੍ਹਾਂ ਭਗਤਾਂ ਕੋ = ਨੂੰ ਇਹ ਸਿਮਰਨੀ ਸੁੱਖ ਸਰੂਪ ਵਿਚ ਬਿਸ੍ਰਾਮੁ = ਇਸਥਿਤੀ ਕਰਾਉਣ ਵਾਲੀ ਹੈ **ਅਥਵਾ** ਜੁਗਾਂ ਦੇ ਆਦਿ ਵਿਚ ਬ੍ਰਹਮਾ ਨੇ ਦਸ ਲੱਖ ਵਰ੍ਹੇ ਤਕ ਪਰਮਾਤਮਾ ਦੀ ਭਗਤੀ ਕੀਤੀ, ਫੇਰ ਜੁਗਾਦੀ = ਜੁਗ ਆਦਿਕਾਂ ਵਿਚ ਪਹਿਲਾਂ ਸਤਿਜੁਗ ਵਿਚ ਧ੍ਰੂ ਅਤੇ ਪ੍ਰਹਿਲਾਦ ਜੀ ਨੇ ਐਸੀ ਮਾਲਾ ਨਾਲ ਸਿਮਰਨ ਕੀਤਾ। ਤ੍ਰੇਤੇ ਯੁੱਗ ਵਿਚ ਭਭੀਖਣ ਤੇ ਹਨੂੰਮਾਨ ਆਦਿਕਾਂ ਨੇ ਭਗਤੀ ਕੀਤੀ। ਦੁਆਪਰ ਯੁੱਗ ਵਿਚ ਬਿਦਰ ਅਤੇ ਸੁਦਾਮਾ ਭਗਤ ਆਦਿ ਹੋਏ ਹਨ ਅਤੇ ਕਲਿਜੁਗ ਵਿਚ ਹੁਣ ਨਾਮਦੇਵ, ਸਧਨਾ, ਫਰੀਦ, ਰਾਮਾਨੰਦ ਆਦਿ ਜਿਹੜੇ ਸਾਰੇ ਭਗਤ ਹੋਏ ਹਨ, ਉਨ੍ਹਾਂ ਸਾਰਿਆਂ ਨੂੰ ਇਹ ਸਿਮਰਨੀ ਸੁੱਖ ਸਰੂਪ ਵਿਚ ਇਸਥਿਤੀ ਕਰਾਉਣ ਵਾਲੀ ਹੈ।

## ਸਿਮਰਨੀ

ਸਿਮਰਨੀ = ਮਾਲਾ, ਜਪਨੀ, ਜਪਮਾਲਾ, ਤਸਬੀ ਆਦਿ ਨਾਮ ਸਿਮਰਨੀ ਦੇ ਪ੍ਰਾਇਵਾਚੀ ਪਦ ਹਨ। ਪਰ ਕਈ ਲੋਕ ਅਠੋਤਰੀ ਮਾਲਾ ਦੇ ਚੌਥੇ ਹਿੱਸੇ ਅਰਥਾਤ ੨੭ ਮਣਕਿਆਂ ਵਾਲੀ ਮਾਲਾ ਨੂੰ ਵੀ ਸਿਮਰਨੀ ਜਾਂ ਸਿਮਰਨਾ ਆਦਿ ਕਹਿ ਕੇ ਸੰਬੋਧਨ ਕਰਦੇ ਹਨ।

ਹਿੰਦੂਮਤ ਦੇ ਗ੍ਰੰਥਾਂ ਵਿਚ ਮਾਲਾ ਤਿੰਨ ਪ੍ਰਕਾਰ ਦੀ ਲਿਖੀ ਹੋਈ ਹੈ।

੧. ਕਰਮਾਲਾ—ਉਂਗਲੀਆਂ ਉੱਪਰ ਗਿਣਤੀ ਕਰਕੇ ਨਾਮ ਜਪਣਾ।

੨. ਵਰਣਮਾਲਾ—'ਅ' ਤੋਂ 'ਕ੍ਸ਼' ਤੀਕ ਅੱਖਰਾਂ ਨੂੰ ਮਾਲਾ ਕਲਪਨਾ ਜਿਵੇਂ 'ੳ' ਤੋਂ 'ੜ' ਤੀਕ ਗਿਣਤੀ ਲਈ ਅੱਖਰ ਥਾਪੀਏ।

੩. ਅਕ੍ਸ਼ਮਾਲਾ (ਮਣਕਿਆਂ ਦੀ ਮਾਲਾ) ਜੋ ਰੁਦ੍ਰਾਖਸ਼, ਕਮਲ ਦੇ ਬੀਜ, ਹਾਥੀ ਦੰਦ, ਸ਼ੰਖ ਦੇ ਟੁਕੜੇ, ਚੰਦਨ, ਤੁਲਸੀ, ਮੋਤੀ, ਬਿਲੌਰ, ਮੂੰਗਾ, ਸੁਵਰਣ (ਸੋਨੇ) ਆਦਿ ਦੇ ਮਣਕਿਆਂ ਤੋਂ ਬਣਾਈ ਜਾਂਦੀ ਹੈ। ਯੋਗਨੀਤੰਤ੍ਰ ਵਿਚ ਮਹਾਂਦੇਵ ਦਾ ਵਚਨ ਹੈ ਕਿ ਪੱਚੀ ਮਣਕਿਆਂ ਦੀ ਮਾਲਾ ਮੁਕਤਦਾਇਕ, ਸਤਾਈ ਦੀ ਪੁਸ਼ਟਕਾਰਕ, ਤੀਸ ਦੀ ਧਨਦਾਇਕ, ਪੰਚਾਸ ਦੀ ਮੰਤ੍ਰ ਸਿੱਧੀ ਕਰਨ ਵਾਲੀ ਅਤੇ ਇਕ ਸੌ ਅੱਠ ਮਣਕਿਆਂ ਵਾਲੀ ਮਾਲਾ ਸਰਵ ਸਿੱਧੀ ਦੇਣ ਵਾਲੀ ਹੈ। ਤੰਤ੍ਰ ਸ਼ਾਸਤ੍ਰ ਵਿਚ ਲਿਖਿਆ ਹੈ ਕਿ :

अ आ इ ई उ ऊ ऋ ॠ लृ ॡ ए ऐ ओ औ अं अः
क ख ग घ ङ। च छ ज झ ञ। ट ठ ड ढ ण।
त थ द ध न। प फ ब भ म। य र ल व श।
ष स ह क्ष

ਇਨ੍ਹਾਂ ਪੰਜਾਹ ਅੱਖਰਾਂ ਦਾ ਅਨੁਲੋਮ, ਪ੍ਰਤਿਲੋਮ (ਸਿੱਧਾ, ਪੁੱਠਾ) ਪਾਠ ਕਰਨ ਤੋਂ ਸੌ ਗਿਣਤੀ ਹੁੰਦੀ ਹੈ। ਫੇਰ ਇਨ੍ਹਾਂ ਹੀ ਅੱਖਰਾਂ ਵਿੱਚੋਂ ਵਰਗ ਦੇ ਮੁੱਢ ਦਾ ਇਕ ਇਕ ਅੱਖਰ (अ क च ट त प य श) ਲੈਣ ਤੋਂ ਅੱਠ ਦੀ ਗਿਣਤੀ ਹੁੰਦੀ ਹੈ। ਇਸ ਹਿਸਾਬ ਨਾਲ ਸਰਵਮੰਤ੍ਰਮਈ ੧੦੮ ਮਣਕੇ ਦੀ ਮਾਲਾ ਹੈ।

ਪੁਰਾਣੇ ਸਮੇਂ ਵਿਚ ੧੦੮ ਉਪਨਿਸ਼ਦ ਵੀ ਮੰਨੀਆਂ ਜਾਂਦੀਆਂ ਸਨ , ਜਿਨ੍ਹਾਂ ਵਿੱਚੋਂ ੫੨ ਉਪਨਿਸ਼ਦਾਂ ਦੀ ਜ਼ਿਆਦਾ ਪ੍ਰਸਿੱਧੀ ਸੀ। ਜਿਸ ਨੇ ਇਹ ੧੦੮ ਉਪਨਿਸ਼ਦਾਂ ਪੜ੍ਹੀਆਂ ਹੁੰਦੀਆਂ ਸਨ, ਉਸ ਵਿਦਵਾਨ ਨੂੰ ਵੀ ਸ੍ਰੀਮਾਨ ੧੦੮ ਕਿਹਾ ਜਾਂਦਾ ਸੀ।

ਜਿਵੇਂ ੧੦੮ ਮਣਕਿਆਂ ਦੀ ਮਾਲਾ ਸੰਪੂਰਨ ਮਾਲਾ ਮੰਨੀ ਗਈ ਹੈ, ਤਿਵੇਂ ਜਿਸਨੇ ਬ੍ਰਹਮ ਦੀ ਸਿਖਿਆਤਤਾ ਕਰ ਲਈ ਹੈ, ਉਹ ਬ੍ਰਹਮ ਸਰੂਪ ਹੋ ਕੇ ਪੂਰਨ ਪੁਰਖ ਬਣ ਜਾਂਦਾ ਹੈ।

ਅੱਖਰਾਂ ਦੀ ਗਿਣਤੀ ਦੁਆਰਾ ਵੀ 'ਬ੍ਰਹਮ' ਪਦ ਦੀ ਗਿਣਤੀ ੧੦੮ ਬਣ ਜਾਂਦੀ ਹੈ ਅਰਥਾਤ ਹਿੰਦੀ ਵਰਣਮਾਲਾ ਦੇ 'क' ਅੱਖਰ ਤੋਂ ਗਿਣਤੀ ਸ਼ੁਰੂ ਕਰਕੇ 'ब' ਅੱਖਰ ੨੩ ਨੰਬਰ 'ਤੇ ਆਉਂਦਾ ਹੈ। 'र' ਅੱਖਰ ੨੭ ਨੰਬਰ 'ਤੇ ਆਉਂਦਾ ਹੈ। 'ह' ਅੱਖਰ ੩੩ ਨੰਬਰ 'ਤੇ ਆਉਂਦਾ ਹੈ ਅਤੇ 'स' ਅੱਖਰ ੨੫ ਨੰਬਰ 'ਤੇ ਆਉਂਦਾ ਹੈ। ਇਸ ਪ੍ਰਕਾਰ (੨੩ + ੨੭ + ੩੩ + ੨੫ = ੧੦੮) ਅੰਕਾਂ ਦੀ ਗਿਣਤੀ ੧੦੮ ਬਣ ਜਾਂਦੀ ਹੈ ਅਤੇ ਅੱਖਰਾਂ ਵਿਚ ('ब' 'र' 'ह' 'स') ਬ੍ਰਹਮ ਪਦ ਬਣ ਜਾਂਦਾ ਹੈ। ਇਸ ਤੋਂ ਇਹ ਸਿੱਧ ਹੋਇਆ ਕਿ ਜਿਸ ਮਨੁੱਖ ਨੇ ਅੱਠੇ ਪਹਿਰ ਬੰਦਗੀ ਹੀ ਕੀਤੀ ਹੈ, ਉਸਨੂੰ ਚਾਹੇ ੧੦੮ ਕਹਿ ਲਵੋ ਜਾਂ ਬ੍ਰਹਮ ਸਰੂਪ ਸਮਝ ਲਵੋ ਜਾਂ ਪੂਰਨ ਸੰਤ ਕਹਿ ਲਵੋ। ਜੈਸਾ ਕਿ :

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥** *(ਅੰਗ ੩੧੯)*

ਇਹ ਵੀ ਲਿਖਿਆ ਮਿਲਦਾ ਹੈ ਕਿ ਇਕ-ਇਕ ਰਾਸਿ ਦੇ ਨੌਂ-ਨੌਂ ਅੱਖਰ ਹਨ ਅਤੇ ਬਾਰਾਂ ਨਾਏਂ ੧੦੮ ਗਿਣਤੀ ਹੁੰਦੀ ਹੈ। ਹੋਰ ਪ੍ਰਕਾਰ ਵੀ ਦੱਸਿਆ ਜਾਂਦਾ ਹੈ ਕਿ ਇੱਕ-ਇੱਕ ਨਛਤ੍ਰ ਦੇ ਚਾਰ-ਚਾਰ ਅੱਖਰ ਹਨ, ਸਤਾਈ ਚੌਂਕੇ ੧੦੮ ਬਣਦੇ ਹਨ।

ਮੁਸਲਮਾਨਾਂ ਦੀ ਮਾਲਾ (ਤਸਬੀ) ਖ਼ੁਦਾ ਦੇ ੯੯ ਗੁਣ ਵਾਚਕ ਅਤੇ ਇਕ ਖ਼ਾਸ ਨਾਉਂ ਅੱਲਾ ਜਪਣ ਲਈ ੧੦੦ ਮਣਕੇ ਦੀ ਹੋਇਆ ਕਰਦੀ ਹੈ। ਕਈ ਮੁਸਲਮਾਨ ਮੇਰੁ ਸਮੇਤ ੧੦੧ ਮਣਕਿਆਂ ਦੀ ਤਸਬੀ ਵੀ ਰੱਖਦੇ ਹਨ। ਉਹ ਖ਼ੁਦਾ ਦੇ ਜਾਤੀ ਨਾਮ 'ਅੱਲਾ' ਅਤੇ ਸਿਫਾਤੀ ਭਾਵ ਸਿਫਤੀ ਸੌ ਨਾਮਾਂ ਦੇ ਜਾਪ ਕਰਨ ਲਈ ੧੦੧ ਮਣਕਿਆਂ ਦੀ ਤਸਬੀ ਫੇਰਦੇ ਹਨ। ਅੱਲਾ ਤੋਂ ਭਿੰਨ ਸੌ ਸਿਫਾਤੀ ਨਾਮ ਇਹ ਹਨ:

੧. ਅਜ਼ੀਜ਼ (ਪ੍ਰਤਿਸ਼ਠਾ ਵਾਲਾ), ੨. ਅਜੀਮ (ਬਹੁਤ ਵੱਡਾ), ੩. ਅਦਲ (ਨਯਾਯ ਕਰਤਾ), ੪.ਅਫ਼ੁੱਵ (ਮੁਆਫ਼ ਕਰਨ ਵਾਲਾ), ੫. ਅਲੀ (ਵੱਡਾ), ੬. ਅਲੀਮ (ਪੂਰਣ ਗਯਾਤਾ), ੭. ਅੱਵਲ (ਪਹਿਲਾ), ੮. ਆਖ਼ਿਰ (ਪਿਛਲਾ), ੯. ਸ਼ਹੀਦ (ਗਵਾਹ-ਸਾਖਸ਼ੀ), ੧੦. ਸ਼ਕੂਰ (ਕਦਰਦਾਨ), ੧੧. ਸੱਤਾਰ (ਪੜਦਾ ਢੱਕਣ ਵਾਲਾ), ੧੨. ਸਬੂਰ (ਸਬਰ ਵਾਲਾ), ੧੩. ਸਮਦ (ਬੇਪਰਵਾਹ), ੧੪. ਸਮੀਅ (ਬਹੁਤ ਸੁਣਨ ਵਾਲਾ), ੧੫. ਸਲਾਮ (ਸਲਾਮਤ), ੧੬. ਹਸੀਬ (ਹਿਸਾਬ ਕਰਨ ਵਾਲਾ), ੧੭. ਹਕ਼ਮ (ਫ਼ੈਸਲਾ ਕਰਨ ਵਾਲਾ), ੧੮. ਹਕੀਮ (ਹਿਕਮਤੀ), ੧੯. ਹੱਕ (ਸਤਯਰੂਪ), ੨੦. ਹਮੀਦ (ਸਲਾਹਿਆ ਹੋਇਆ), ੨੧. ਹੱਯ (ਜੀਵਨ ਰੂਪ), ੨੨. ਹਲੀਮ (ਬੁਰਦਬਾਰ-ਸਹਨਸ਼ੀਲ), ੨੩. ਹਾਫ਼ਿਜ (ਰਕਸ਼ਕ), ੨੪. ਕਹਾਰ (ਕਹਿਰ ਕਰਨ ਵਾਲਾ), ੨੫. ਕਬੀਰ (ਬਹੁਤ ਵੱਡਾ), ੨੬. ਕਰੀਮ (ਦਾਨ ਕਰਤਾ), ੨੭. ਕਵੀਯ (ਪ੍ਰਬਲ), ੨੮. ਕਾਦਿਰ (ਕੁਦਰਤ ਵਾਲਾ), ੨੯. ਕਾਬਿਜ਼ (ਰੋਕਣ ਵਾਲਾ), ੩੦. ਕੁੱਦੂਸ (ਪਵਿੱਤ੍ਰ), ੩੧. ਕੈਯੂਮ (ਕਾਯਮ ਕਰਨ ਵਾਲਾ), ੩੨. ਖ਼ਬੀਰ (ਖ਼ਬਰਦਾਰ), ੩੩. ਖਾਫ਼ਿਜ਼ (ਦਰਜੇ ਤੋਂ ਡੇਗਣ ਵਾਲਾ), ੩੪. ਖ਼ਾਲਿਕ (ਕਰਤਾਰ), ੩੫. ਗਨੀ (ਬੇਪਰਵਾਹ), ੩੬. ਗ਼ਫ਼ੂਰ (ਖਿਮਾਪਨ ਕਰਤਾ), ੩੭. ਗ਼ੱਫ਼ਾਰ (ਬਖ਼ਸ਼ਣ ਵਾਲਾ), ੩੮. ਜੱਬਾਰ (ਪ੍ਰਬਲ), ੩੯. ਜਲੀਲ (ਪ੍ਰਕਾਸ਼ਰੂਪ), ੪੦. ਜ਼ਾਹਿਰ (ਪ੍ਰਗਟ), ੪੧. ਜਾਮਿਆ (ਜਮਾਂ ਕਰਨ ਵਾਲਾ), ੪੨. ਜਾਰ (ਨੁਕਸਾਨ ਪੈਦਾ ਕਰਨ ਵਾਲਾ), ੪੩. ਜੁਲ ਜਲਾਲੇ ਵਲ ਇਕਰਾਮ (ਬਜ਼ੁਰਗੀ ਅਤੇ ਮਹਿਮਾ ਵਾਲਾ), ੪੪. ਤੱਵਾਬ (ਤੌਬਾ ਕਬੂਲ ਕਰਨ ਵਾਲਾ), ੪੫. ਨਾਫ਼ਿਆ (ਨਫ਼ਾ ਦੇਣ ਵਾਲਾ), ੪੬. ਨੂਰ (ਪ੍ਰਕਾਸ਼ਕ), ੪੭. ਫ਼ੱਤਾਹ (ਖੋਲ੍ਹਣ ਵਾਲਾ), ੪੮. ਬਸੀਰ (ਬਹੁਤ ਵੇਖਣ ਵਾਲਾ), ੪੯. ਬਦੀਅ (ਨਵੀਂ ਰਚਨਾ ਕਰਨ ਵਾਲਾ), ੫੦. ਬੱਰ (ਨੇਕੀ ਕਰਨ ਵਾਲਾ), ੫੧. ਬਾਇਸ (ਮੁਰਦਿਆਂ ਨੂੰ ਪ੍ਰਾਣ ਦੇਣ ਵਾਲਾ), ੫੨. ਬਾਸਿਤ (ਬਹੁਤ ਦੇਣ ਵਾਲਾ), ੫੩. ਬਾਕੀ (ਸਭ ਤੋਂ ਸ਼ੇਸ਼), ੫੪. ਬਾਤਿਨ (ਗੁਪਤ), ੫੫. ਬਾਰੀ (ਪੈਦਾ ਕਰਨ ਵਾਲਾ), ੫੬. ਮਜੀਦ (ਬਜ਼ੁਰਗੀ ਵਾਲਾ), ੫੭. ਮਤੀਨ (ਤਕੜਾ ਦ੍ਰਿੜ੍ਹ), ੫੮. ਮਲਿਕ (ਬਾਦਸ਼ਾਹ), ੫੯. ਮਾਜਿਦ (ਬਜ਼ੁਰਗੀ ਵਾਲਾ), ੬੦. ਮਾਨਿਅ਼ (ਮਨਅ਼ ਕਰਨ ਵਾਲਾ-ਵਰਜਣ ਵਾਲਾ), ੬੧. ਮਲਿਕੁ-ਉੱਲ-ਮੁਲਕ (ਦੇਸ਼ਪਤਿ), ੬੨. ਮੁਅੱਖ਼ਿਰ (ਪਿੱਛੇ ਹਟਾਉਣ ਵਾਲਾ), ੬੩. ਮੁਅ਼ਤੀ (ਅ਼ਤਾ ਕਰਨ ਵਾਲਾ ਦਾਨੀ), ੬੪. ਮੁਇੱਜ਼ (ਇੱਜ਼ਤ ਦੇਣ ਵਾਲਾ), ੬੫. ਮੁਈਦ (ਫੇਰ ਰਚਣ ਵਾਲਾ), ੬੬. ਮੁਸੱਵਿਰ (ਸੂਰਤਾਂ ਰਚਣ ਵਾਲਾ), ੬੭. ਮੁਹਈ (ਜ਼ਿੰਦਾ ਕਰਨ ਵਾਲਾ-ਪ੍ਰਾਨ ਦਾਤਾ), ੬੮. ਮੁਹਸ਼ੀ (ਘੇਰਨ ਵਾਲਾ), ੬੯. ਮੁਹੈਮਿਨ (ਨਿਗਹਬਾਨ-ਦ੍ਰਸ਼ਟਾ), ੭੦. ਮੁਕਸਿਤ (ਮੁਨਸਿਫ਼), ੭੧. ਮੁਕਤਦਿਰ (ਇਖ਼ਤਯਾਰ ਵਾਲਾ), ੭੨. ਮੁਕੱਦਿਮ (ਅੱਗੇ ਕਰਨ ਵਾਲਾ), ੭੩. ਮੁਕੀਤ (ਰੋਜ਼ੀ ਦੇਣ ਵਾਲਾ), ੭੪. ਮੁਗ਼ਨੀ (ਬੇਪਰਵਾਹ ਕਰਨ ਵਾਲਾ), ੭੫. ਮੁਜਿਲ (ਜ਼ਿੱਲਤ, ਖ਼ੁਆਰੀ, ਦੇਣ ਵਾਲਾ), ੭੬. ਮੁਜੀਬ (ਪ੍ਰਾਰਥਨਾ, ਅਰਦਾਸ ਕਬੂਲ ਕਰਨ ਵਾਲਾ), ੭੭. ਮੁਤਆਲੀ (ਉੱਚਾ-ਮਹਾਨ), ੭੮. ਮੁਤਕੱਬਿਰ (ਵਡਿਆਈ ਵਾਲਾ), ੭੯. ਮੁੰਤਕਿਮ (ਕਰਮ ਅਨੁਸਾਰ ਸਜ਼ਾ ਦੇਣ ਵਾਲਾ), ੮੦. ਮੁਨਇ਼ਮ (ਨਿਅ਼ਾਮਤ ਦੇਣ ਵਾਲਾ), ੮੧. ਮੁਬਦੀ (ਅਰੰਭ ਕਰਨ ਵਾਲਾ), ੮੨. ਮੁਮੀਤ (ਮਾਰਨ ਵਾਲਾ), ੮੩. ਮੋਮਿਨ (ਅਮਨ ਦੇਣ ਵਾਲਾ), ੮੪. ਰਊਫ਼ (ਮਿਹਰਬਾਨ), ੮੫. ਰਸ਼ੀਦ (ਸਿੱਧਾ ਰਾਹ ਦਿਖਾਉਣ ਵਾਲਾ), ੮੬. ਰਹ਼ਮਾਨ (ਕ੍ਰਿਪਾਲ),

੮੭. ਰਹ਼ੀਮ (ਦਯਾਲੂ), ੮੮. ਰਕ਼ੀਬ (ਨਿਗਹਬਾਨੀ ਕਰਨ ਵਾਲਾ), ੮੯. ਰੱਜ਼ਾਕ਼ (ਰਿਜ਼ਕ-ਰੋਜ਼ੀ-ਦੇਣ ਵਾਲਾ), ੯੦. ਰਾਫ਼ਿਅ਼ (ਵੱਡਾ ਦਰਜਾ ਕਰਨ ਵਾਲਾ), ੯੧. ਲਤ਼ੀਫ਼ (ਸੂਖਸ਼ਮ ਦ੍ਰਸ਼ਟਾ), ੯੨. ਵੱਹਾਬ (ਦਾਤਾ), ੯੩. ਵਕੀਲ (ਕਾਰਸਾਜ਼), ੯੪. ਵਦੂਦ (ਮੁਹੱਬਤ ਕਰਨ ਵਾਲਾ), ੯੫. ਵਲੀ (ਮਾਲਿਕ), ੯੬. ਵਾਸਿਅ਼ (ਖੁੱਲ੍ਹ ਦੇਣ ਵਾਲਾ), ੯੭. ਵਾਹਿਦ (ਇਕੱਲਾ-ਅਦੁੱਤੀ), ੯੮. ਵਾਜਿਦ (ਸਭ ਕੁਝ ਰੱਖਣ ਵਾਲਾ), ੯੯. ਵਾਰਿਸ (ਸਰਵ ਨਾਸ਼ ਹੋਣ ਪਿੱਛੋਂ, ਬਾਕੀ ਰਹਿਣ ਵਾਲਾ), ੧੦੦. ਵਾਲੀ (ਮਾਲਿਕ-ਸ੍ਵਾਮੀ)।

ਹਜ਼ਰਤ ਮੁਹੰਮਦ ਨੇ ਤਸਬੀ ਕਦੇ ਨਹੀਂ ਵਰਤੀ ਸੀ, ਮੁਸਲਮਾਨਾਂ ਵਿਚ ਇਸਦਾ ਪ੍ਰਚਾਰ ਬੌਧਮਤ ਦੇ ਫ਼ਕੀਰਾਂ ਨੂੰ ਦੇਖ ਕੇ ਹੋਇਆ, ਵਹਾਬੀ ਮੁਸਲਮਾਨ ਹੁਣ ਭੀ ਤਸਬੀ ਨਹੀਂ ਰੱਖਦੇ, ਉਹ ਉਂਗਲੀਆਂ ਉੱਪਰ ਖ਼ੁਦਾ ਦੇ ਨਾਮ ਗਿਣ ਲੈਂਦੇ ਹਨ। ਜੈਸਾ ਕਿ :

**ਫੇਰੇ ਤਸਬੀ ਕਰੇ ਖੁਦਾਇ ॥** *(ਅੰਗ ੯੫੧)*

ਸਤਿਜੁਗ ਵਿਚ ਸੋਨੇ ਦੀ ਮਾਲਾ, ਤ੍ਰੇਤੇ ਵਿਚ ਚਾਂਦੀ ਦੀ ਮਾਲਾ, ਦੁਆਪਰ ਵਿਚ ਤਾਂਬੇ ਦੀ ਮਾਲਾ ਅਤੇ ਕਲਿਜੁਗ ਵਿਚ ਕਾਠ, ਸੂਤ ਜਾਂ ਲੋਹੇ ਆਦਿ ਦੀ ਮਾਲਾ ਮੰਨੀ ਹੈ। ਫੇਰ ਬ੍ਰਾਹਮਣਾਂ ਦੀ ਰੁਦ੍ਰਾਖ ਦੀ ਮਾਲਾ, ਖੱਤ੍ਰੀਆਂ ਦੀ ਮੂੰਗੇ ਦੀ ਮਾਲਾ, ਸ਼ੂਦਰਾਂ ਦੀ ਕੱਚ ਦੀ ਮਾਲਾ ਅਤੇ ਵੈਸ਼ਾਂ ਦੀ ਫੁੱਲਾਂ ਦੀ ਮਾਲਾ ਵੀ ਮੰਨੀ ਜਾਂਦੀ ਹੈ।

ਈਸਾਈਆਂ ਦੀ ਮਾਲਾ 'ਰੋਜ਼ਰੀ' ਡੇਢ ਸੌ ਕਾਠ ਦੇ ਮਣਕਿਆਂ ਦੀ ਹੁੰਦੀ ਹੈ, ਹਰੇਕ ਦਸ ਛੋਟਿਆਂ ਮਣਕਿਆਂ ਪਿੱਛੋਂ ਇਕ ਵੱਡਾ ਮਣਕਾ ਹੁੰਦਾ ਹੈ, ਇਸ ਤਰ੍ਹਾਂ ੧੩੫ ਛੋਟੇ ਅਤੇ ੧੫ ਵੱਡੇ ਮਣਕੇ ਹੁੰਦੇ ਹਨ। ਛੋਟੇ ਮਣਕਿਆਂ ਤੇ 'ਧਨਜ ਮੇਰੀ' ਅਤੇ ਵੱਡੇ ਮਣਕਿਆਂ ਉੱਤੇ 'ਸਾਡਾ ਪਿਤਾ' ਦਾ ਜਾਪ ਹੁੰਦਾ ਹੈ।

ਈਸਾਈ ਪਚਵੰਜਾ ਮਣਕਿਆਂ ਦੀ ਮਾਲਾ ਵੀ ਰੱਖਦੇ ਹਨ, ਜਿਸ ਦਾ ਨਾਮ 'ਚੈਪਲੇਟ' ਹੈ। ਇਸ ਵਿਚ ੪੦ ਛੋਟੇ ਅਤੇ ੫ ਵੱਡੇ ਮਣਕੇ ਹੁੰਦੇ ਹਨ ਅਤੇ ਉਨ੍ਹਾਂ ਉੱਪਰ ਨਾਮ ਸਿਮਰਣ ਦੀ ਉਹੀ ਰੀਤੀ ਹੈ, ਜੋ ਡੇਢ ਸੌ ਮਣਕਿਆਂ ਦੀ ਮਾਲਾ ਉੱਪਰ ਹੈ। ਰੋਮਨ ਕੈਥੋਲਿਕ ਮਤ ਦੇ ਈਸਾਈਆਂ ਵਿਚ ਜਪਮਾਲਾ ਦਾ ਵਿਸ਼ੇਸ਼ ਪ੍ਰਚਾਰ ਹੈ। ਜੈਨੀਆਂ ਦੀ ਮਾਲਾ ੧੧੧ ਮਣਕਿਆਂ ਦੀ ਹੁੰਦੀ ਹੈ।

## ਕਬੀਰ, ਮੇਰੀ ਜਾਤਿ ਕਉ; ਸਭੁ ਕੋ ਹਸਨੇਹਾਰੁ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮੇਰੀ ਜਾਤਿ = ਜਾਤੀ ਕਉ = ਨੂੰ ਸਭ ਕੋ = ਕੋਈ ਹੀ ਹਸਨੇਹਾਰੁ = ਹੱਸਣ ਵਾਲਾ ਹੈ, ਭਾਵ ਮਖ਼ੌਲ ਕਰਦੇ ਹਨ। ਹੋਰ ਤਾਂ ਹੋ ਵੇਦਾਂਤੀ ਲੋਕਾਂ ਨੇ ਵੀ ਸੰਸਾਰ ਨੂੰ ਮਿਥਿਆ ਜਣਾਉਣ ਲਈ ਸਾਡੀ ਜਾਤ ਨੂੰ ਹੀ ਮਖ਼ੌਲ ਕਰਦਿਆਂ ਦ੍ਰਿਸ਼ਟਾਂਤ ਪ੍ਰਮਾਣ ਦਿੱਤੇ ਹਨ।

**ਸਾਖੀ—ਜੁਲਾਹਿਆਂ ਦੇ ਅਗਿਆਨ ਦੀ :** ਜਿਸ ਦ੍ਰਿਸ਼ਟਾਂਤ ਦਾ ਕਬੀਰ ਜੀ ਨੇ ਵੇਦਾਂਤੀਆਂ ਵੱਲ ਇਸ਼ਾਰਾ ਦਿੱਤਾ ਹੈ, ਉਹ ਸਾਖੀ ਇਸ ਪ੍ਰਕਾਰ ਹੈ—ਇਕ ਪਿੰਡ ਵਿਚ ਵੀਹ ਜੁਲਾਹੇ ਰਹਿੰਦੇ ਸਨ, ਗ਼ਰੀਬੀ ਬਹੁਤੀ ਸੀ, ਰੁਜ਼ਗਾਰ ਕੋਈ ਵੀ ਨਾ ਬਣਿਆ। ਵਰਖਾ ਰੁੱਤ ਵਿਚ ਖੱਡੀਆਂ ਵੀ ਪਾਣੀ ਨਾਲ ਭਰ ਗਈਆਂ, ਕਾਰੋਬਾਰ ਬੰਦ ਹੋਣ ਤੋਂ ਭੁੱਖੇ ਮਰਨ ਲੱਗੇ। ਸਾਰਿਆਂ ਨੇ ਬੈਠ ਕੇ ਸਲਾਹ ਮਸ਼ਵਰਾ ਕੀਤਾ ਕਿ ਕਿਸੇ ਹੋਰ ਥਾਂ ਜਾ ਕੇ ਰੁਜ਼ਗਾਰ ਦੀ ਭਾਲ ਕਰਕੇ ਕੁਝ ਧਨ ਕਮਾਈਏ। ਇਸ ਤਰ੍ਹਾਂ ਵੀਚਾਰ ਕਰਕੇ ਉਹ ਵੀਹ ਜੁਲਾਹੇ ਆਪਣੇ ਨਗਰ ਤੋਂ ਚੱਲ ਪਏ। ਰਸਤੇ ਵਿਚ ਇਕ ਜਗ੍ਹਾ ਨਦੀ ਦਾ ਪਾਣੀ ਵਗਣ ਤੋਂ ਬਾਅਦ ਉਸਦੇ ਵਿਚ ਰੇਤਾ ਚੜ੍ਹਿਆ ਹੋਇਆ ਸੀ। ਰਾਤ ਦੀ ਚੰਦ੍ਰਮਾ ਦੀ ਚਾਨਣੀ ਵਿਚ ਰੇਤਾ ਪਾਣੀ ਦੀ ਤਰ੍ਹਾਂ ਚਮਕਿਆ। ਇਨ੍ਹਾਂ ਨੇ ਕਿਨਾਰੇ 'ਤੇ ਖੜ ਕੇ ਨਦੀ ਪਾਰ ਕਰਨ ਦੀ ਵਿਉਂਤ ਬਣਾਈ, ਉਨ੍ਹਾਂ ਨੇ ਕੱਪੜੇ ਖੋਲ੍ਹ ਕੇ ਸਿਰਾਂ ਨੂੰ ਬੰਨ੍ਹ ਲਏ ਅਤੇ ਇਕ ਦੂਜੇ ਦੇ ਹੱਥ ਫੜ ਕੇ ਹੌਲੀ-ਹੌਲੀ ਡਰਦਿਆਂ ਨੇ ਮਸਾਂ ਮਸਾਂ ਸੁੱਕੀ ਨਦੀ ਪਾਰ ਕੀਤੀ, ਅਗਲੇ ਕਿਨਾਰੇ 'ਤੇ ਪਹੁੰਚ ਕੇ ਕਹਿਣ ਲੱਗੇ ਕਿ ਆਪਾਂ ਨੂੰ ਗਿਣਤੀ ਕਰ ਲੈਣੀ ਚਾਹੀਦੀ ਹੈ ਕਿ ਕਿਤੇ ਕੋਈ ਨਦੀ

ਵਿਚ ਡੁੱਬ ਨਾ ਗਿਆ ਹੋਵੇ, ਤਦੋਂ ਜਿਹੜਾ ਵੀ ਗਿਣਤੀ ਕਰਨ ਲੱਗੇ, ਉਹ ਆਪਣੇ ਆਪ ਨੂੰ ਛੱਡ ਕੇ ਗਿਣਤੀ ਕਰੇ। ਜਦੋਂ ਸਭ ਨੇ ਗਿਣਤੀ ਕਰਕੇ ਇਹ ਨਿਸਚਾ ਕਰ ਲਿਆ ਕਿ ਆਪਣਾ ਇਕ ਸਾਥੀ ਨਦੀ ਵਿਚ ਡੁੱਬ ਕੇ ਮਰ ਗਿਆ ਹੈ, ਉਸ ਵੇਲੇ ਉਹ ਸਾਰੇ ਬੈਠ ਕੇ ਰੋਣ ਲੱਗ ਪਏ ਕਿ ਗ਼ਰੀਬ ਦਾ ਘਰ ਪੱਟਿਆ ਗਿਆ, ਹੁਣ ਰੁਜ਼ਗਾਰ ਨੇ ਕਿੱਥੋਂ ਆਉਣਾ ਹੈ, ਜਦੋਂ ਰੁਜ਼ਗਾਰ ਵਾਲਾ ਹੀ ਮਰ ਗਿਆ। ਇਤਨੇ ਨੂੰ ਸਵੇਰਾ ਹੋਇਆ ਤੇ ਇਕ ਜ਼ਿਮੀਂਦਾਰ ਆਪਣੇ ਖੇਤਾਂ ਨੂੰ ਜਾ ਰਿਹਾ ਸੀ ਉਸਨੇ ਦੇਖਿਆ ਕਿ ਕੁਝ ਬੰਦੇ ਬੈਠੇ ਰੋ ਰਹੇ ਹਨ। ਮਨੁੱਖ ਮਨੁੱਖ ਦਾ ਦਾਰੂ ਹੁੰਦਾ ਹੈ। ਇਸ ਲਈ ਉਸਨੇ ਕੋਲ ਆ ਕੇ ਰੋਣ ਦਾ ਕਾਰਨ ਪੁੱਛਿਆ ਤਾਂ ਇਨ੍ਹਾਂ ਨੇ ਦੱਸਿਆ ਕਿ ਅਸੀਂ ਰਾਤ ਨੂੰ ਇਹ ਨਦੀ ਪਾਰ ਕੀਤੀ ਸੀ, ਨਦੀ ਪਾਰ ਕਰਨ ਵੇਲੇ ਅਸੀਂ ਵੀਹ ਸਾਂ ਤੇ ਪਾਰ ਹੋਣ ਤੋਂ ਬਾਅਦ ਅਸੀਂ ਉੱਨੀ ਰਹਿ ਗਏ ਹਾਂ, ਸਾਡਾ ਇਕ ਬੰਦਾ ਨਦੀ ਦੇ ਪ੍ਰਵਾਹ ਵਿਚ ਰੁੜ੍ਹ ਕੇ ਮਰ ਗਿਆ ਹੈ, ਜਦੋਂ ਜੱਟ ਨੇ ਨਿਗ੍ਹਾ ਮਾਰ ਕੇ ਵੇਖਿਆ ਤਾਂ ਉਹ ਵੀਹ ਹੀ ਸਨ, ਤੇ ਗਿਣਨ ਵਾਲਾ ਆਪਣੇ ਆਪ ਨੂੰ ਗਿਣਤੀ ਵਿਚ ਨਹੀਂ ਗਿਣਦਾ। ਚਲਾਕ ਜ਼ਿਮੀਂਦਾਰ ਨੇ ਇਨ੍ਹਾਂ ਤੋਂ ਕੰਮ ਲੈਣ ਦੇ ਲਾਲਚ ਵਿਚ ਕਿਹਾ ਕਿ ਜੇਕਰ ਮੈਂ ਤੁਹਾਡਾ ਨਦੀ ਵਿਚ ਗਵਾਚਿਆ ਹੋਇਆ ਬੰਦਾ ਲੱਭ ਦੇਵਾਂ ਤਾਂ ਤੁਸੀਂ ਉਸਦੇ ਬਦਲੇ ਵਿਚ ਕੀ ਦੇਵੋਗੇ। ਤਦ ਉਨ੍ਹਾਂ ਨੇ ਕਿਹਾ ਕਿ ਅਸੀਂ ਇਕ ਮਹੀਨਾ ਬਿਨਾਂ ਮਜ਼ਦੂਰੀ ਦੇ ਕੇਵਲ ਰੋਟੀ ਪਾਣੀ ਦੇ ਨਾਲ ਉਸ ਕੋਲ ਕੰਮ ਕਰਾਂਗੇ। ਜੱਟ ਦੇ ਕੋਲ ਬਹੁਤ ਸਾਰੇ ਕਪਾਹ, ਨਰਮੇ ਦੇ ਖੇਤ ਸਨ, ਉਸਨੇ ਸੋਚਿਆ ਕਿ ਚੰਗਾ ਹੋਇਆ ਮੈਂ ਤਾਂ ਗੋਡੀ ਦੀ ਆਵਤ ਲਈ ਸੋਚਦਾ ਸੀ ਪਰ ਅਚਾਨਕ ਇਹ ਸਿਧਰੇ ਪੁਰਸ਼ ਮੈਨੂੰ ਕਾਮੇ ਮਿਲ ਗਏ ਹਨ, ਇਸ ਲਾਲਚ ਵਿਚ ਜੱਟ ਨੇ ਬੈਲਾਂ ਨੂੰ ਹੱਕਣ ਵਾਲੀ ਛਟੀ, ਪਰਾਣੀ ਨਾਲ ਉਨ੍ਹਾਂ ਵੀਹਾਂ ਨੂੰ ਇਕ ਕਤਾਰ ਵਿਚ ਖੜੇ ਕਰਕੇ ਪਹਿਲੇ ਦੀ ਪਿੱਠ ਵਿਚ ਮਾਰ ਕੇ ਉੱਚੀ ਨਾਲ ਕਿਹਾ ਕਿ ਇਕ ਇਉਂ ਨੰਬਰਵਾਰ ਸ਼ੁਰੂ ਕਰਕੇ ਵੀਹਵੇਂ ਦੀ ਪਿੱਠ ਵਿਚ ਮਾਰ ਕੇ ਕਿਹਾ ਕਿ ਵੀਹ ਤਾਂ ਆਪਣੇ ਆਪ ਨੂੰ ਪੂਰੇ ਸਮਝ ਕੇ ਬਹੁਤ ਖ਼ੁਸ਼ ਹੋਏ ਕਿ ਜ਼ਿਮੀਂਦਾਰ ਨੇ ਸਾਡਾ ਗਵਾਚਾ ਹੋਇਆ ਬੰਦਾ ਲੱਭ ਦਿੱਤਾ ਹੈ ਤੇ ਇਸ ਉੱਪਰ ਵੇਦਾਂਤੀਆਂ ਨੇ ਪ੍ਰਮਾਣ ਦਿੱਤੇ ਹਨ ਕਿ ਜਿਵੇਂ ਜੁਲਾਹੇ ਆਪਣੇ ਆਪ ਨੂੰ ਗਿਣਤੀ ਵਿਚ ਨਹੀਂ ਰੱਖਦੇ ਸੀ ਅਤੇ ਬਿਨਾਂ ਮਰੇ ਹੀ ਮਿਥਿਆ ਨਦੀ ਵਿਚ ਬੰਦੇ ਦਾ ਮਿਥਿਆ ਹੀ ਡੁੱਬ ਕੇ ਮਰਨਾ ਤੇ ਮਿਥਿਆ ਗਿਣਤੀ ਕਰਕੇ ਦੁੱਖ ਦਾ ਕਾਰਨ ਬਣਿਆ। ਇਉਂ ਮਿਥਿਆ ਸੰਸਾਰ ਜੁਲਾਹਿਆਂ ਦੀ ਮਿਥਿਆ ਗਿਣਤੀ ਦੀ ਤਰ੍ਹਾਂ ਹੈ, ਭਗਤ ਕਬੀਰ ਜੀ ਏਥੇ ਕਥਨ ਕਰ ਰਹੇ ਹਨ ਕਿ ਇਸ ਤਰ੍ਹਾਂ ਵੇਦਾਂਤੀਆਂ ਨੇ ਵੀ ਸਾਨੂੰ ਮਖ਼ੌਲ ਕੀਤਾ ਹੈ।

## ਬਲਿਹਾਰੀ ਇਸ ਜਾਤਿ ਕਉ; ਜਿਹ ਜਪਿਓ ਸਿਰਜਨਹਾਰੁ ॥੨॥

ਪਰ ਮੈਂ ਇਸ ਜੁਲਾਹਿਆਂ ਦੀ ਜਾਤਿ = ਜਾਤੀ ਕਉ = ਦੇ ਤਾਈਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਹ = ਜਿਸ ਜਾਤੀ ਵਿਚ ਮੈਂ ਸਿਰਜਨਹਾਰੁ = ਜਗਤ ਪੈਦਾ ਕਰਨ ਵਾਲੇ ਪ੍ਰਭੂ ਨੂੰ ਜਪਿਓ = ਜਪਣਾ ਕੀਤਾ ਹੈ, ਅਤੇ ਮਖੌਲ ਕਰਨ ਵਾਲਿਆਂ ਨੂੰ ਦੱਸ ਦਿੱਤਾ ਹੈ ਕਿ ਨਾਮ ਦੇ ਪ੍ਰਤਾਪ ਕਰਕੇ ਕੋਈ ਵੀ ਜਾਤ ਜਿਸਨੂੰ ਬ੍ਰਾਹਮਣ ਨੀਚ ਕਹਿੰਦੇ ਹਨ, ਉਹ ਸਤਿਕਾਰ ਯੋਗ ਹੋ ਜਾਂਦੀ ਹੈ **ਅਥਵਾ** ਮੈਂ ਆਪਣੀ ਇਸ ਜਾਤਿ = ਬੁੱਧੀ ਦੇ ਉੱਪਰੋਂ ਬਲਿਹਾਰ ਜਾਂਦਾ ਹਾਂ, ਜਿਸ ਸ੍ਰੇਸ਼ਟ ਆਤਮ ਵਿਸ਼ੈਣੀ ਬੁੱਧ ਕਰਕੇ ਮੈਂ ਸਿਰਜਨਹਾਰ ਨੂੰ ਜਪਣਾ ਕੀਤਾ ਹੈ ॥੨॥ ਜੈਸਾ ਕਿ :

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**
**ਜਿਨ੍ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥** *(ਆਸਾ ਦੀ ਵਾਰ ਮਹਲਾ ੧, ਅੰਗ ੪੬੯)*

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥** *(ਪ੍ਰਭਾਤੀ ਮ: ੧, ਅੰਗ ੧੩੩੦)*

**ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥** *(ਭੈਰਉ ਮ: ੩, ਅੰਗ ੧੧੨੭)*

**ਉਥਾਨਕਾ :** ਇਕ ਮਨੁੱਖ ਦੁਬਿਧਾ ਵਿਚ ਪਿਆ ਹੋਇਆ ਕਦੇ ਸੰਸਾਰ ਵਾਲੇ ਪਾਸੇ ਤੇ ਕਦੇ ਰੱਬ ਵਾਲੇ ਪਾਸੇ ਲੱਗਾ ਹੋਇਆ ਸੀ, ਫੇਰ ਕਦੇ ਸ਼ਿਵਾਂ ਦੀ ਉਪਾਸ਼ਨਾ ਕਦੇ ਠਾਕੁਰਾਂ ਦੀ ਉਪਾਸ਼ਨਾ ਕਰਨ ਲੱਗ ਪਿਆ। ਉਸ ਦੀ ਡਾਵਾਂ-ਡੋਲ ਅਵਸਥਾ ਦੇਖ ਕੇ ਉਸਨੂੰ ਉਪਦੇਸ਼ ਬਖ਼ਸ਼ਦੇ ਹਨ।

## ਕਬੀਰ, ਡਗਮਗ ਕਿਆ ਕਰਹਿ; ਕਹਾ ਡੁਲਾਵਹਿ ਜੀਉ ॥

(ਦੂਜਾ ਪਾਠ 'ਡਗ ਮਗ')

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਆਪਣੇ ਮਨ ਨੂੰ ਡਗਮਗ = ਡਾਵਾਂ ਡੋਲ ਕਿਆ = ਕੀ ਕਰਹਿ = ਕਰਦਾ ਹੈਂ ਅਤੇ ਕਹਾ = ਕਿਸ ਵਾਸਤੇ ਆਪਣੇ ਜੀਉ = ਚਿੱਤ ਨੂੰ ਪਰਮਾਰਥ ਦੇ ਰਸਤੇ ਵੱਲੋਂ ਡੁਲਾਵਹਿ = ਡੁਲਾਉਣਾ ਕਰਦਾ ਹੈਂ **ਵਾ:** ਪਰਮਾਤਮਾ ਦੀ ਭਗਤੀ ਵੱਲੋਂ ਚਿੱਤ ਨੂੰ ਕੀ ਡੁਲਾਉਂਦਾ ਹੈਂ।

## ਸਰਬ ਸੂਖ ਕੋ ਨਾਇਕੋ; ਰਾਮ ਨਾਮ ਰਸੁ ਪੀਉ ॥੩॥

ਸਾਰੇ ਦੇਵੀ ਦੇਵਤਿਆਂ ਆਦਿ ਦੀ ਦੁਬਿਧਾ ਛੱਡ ਕੇ ਜੋ ਸਰਬ = ਸਾਰੇ ਸੂਖ = ਸੁੱਖਾਂ ਕੋ = ਦਾ ਨਾਇਕੋ = ਪ੍ਰੇਰਕ ਸ਼ਿਰੋਮਣੀ ਹੈ, ਉਸ ਰਾਮ = ਪਰਮਾਤਮਾ ਦੇ ਨਾਮ ਰਸ ਨੂੰ ਪੀਓ = ਪੀਣਾ ਕਰ ॥੩॥ ਜੈਸਾ ਕਿ :

**ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥** *(ਅੰਗ ੮੦੨)*

**ਉਥਾਨਕਾ :** ਕੋਈ ਨੌਜਵਾਨ ਪੁਰਖ ਕੰਨਾਂ ਵਿਚ ਸੋਨੇ ਦੇ ਕੁੰਡਲ ਪਹਿਨ ਕੇ ਅਤੇ ਹੋਰ ਵੀ ਹਾਰ-ਸ਼ਿੰਗਾਰ ਕਰਕੇ ਟਹਿਲਦਾ ਫਿਰਦਾ ਸੀ, ਉਸਦੀ ਜਵਾਨੀ ਦੀ ਹੈਂਕੜ ਨੂੰ ਤੱਕ ਕੇ ਭਗਤ ਕਬੀਰ ਸਾਹਿਬ ਜੀ ਸਿੱਖਿਆ ਦੇਂਦੇ ਹਨ।

## ਕਬੀਰ, ਕੰਚਨ ਕੇ ਕੁੰਡਲ ਬਨੇ; ਊਪਰਿ ਲਾਲ ਜੜਾਉ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਕੰਚਨ = ਸੋਨੇ ਕੇ = ਦੇ ਕੁੰਡਲ = ਤੁੰਗਲ (ਕੰਨਾਂ ਦੇ ਵਾਲੇ) ਬਨੇ = ਬਣ, ਫੱਬ ਰਹੇ ਹਨ ਅਤੇ ਉਨ੍ਹਾਂ ਵਾਲਿਆਂ ਊਪਰਿ = ਉਤੇ ਲਾਲ ਜੜਾਉ = ਜੜੇ ਹੋਏ ਹਨ ਭਾਵ ਇਤਿਆਦਿਕ ਭੂਖਨ, ਸਮੱਗਰੀ ਦੇ ਸਹਿਤ ਕੋਈ ਬਹੁਤ ਸ਼ੌਕੀਨ ਬਣਿਆ ਹੋਵੇ।

## ਦੀਸਹਿ ਦਾਧੇ ਕਾਨ ਜਿਉ; ਜਿਨ ਮਨਿ ਨਾਹੀ ਨਾਉ ॥੪॥

ਪਰ ਜਿਨ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਪਰਮਾਤਮਾ ਦਾ ਨਾਉ = ਨਾਮ ਨਹੀਂ ਵੱਸਿਆ, ਉਨ੍ਹਾਂ ਦੇ ਇਹ ਪਹਿਰੇ ਹੋਏ ਕੁੰਡਲ ਸੜੇ ਹੋਏ ਕਾਨ = ਕਾਨਿਆਂ ਜਿਉ = ਵਾਂਗ ਦੀਸਹਿ = ਦਿਸਦੇ ਹਨ ਜੋ ਬਾਹਰੋਂ ਦੇਖਣ ਨੂੰ ਤਾਂ ਲਿਸ਼ਕਦੇ ਹਨ ਪਰ ਅੰਦਰੋਂ ਸੁਆਹ ਹੀ ਹੋਏ ਹੁੰਦੇ ਹਨ। ਇਉਂ ਇਹ ਜੀਵ ਬਾਹਰੋਂ ਤਾਂ ਗਹਿਣਿਆਂ ਆਦਿ ਨਾਲ ਲਿਸ਼ਕ ਰਹੇ ਹਨ ਪਰ ਇਨ੍ਹਾਂ ਦੇ ਅੰਦਰ ਵਿਸ਼ਿਆਂ ਦੀ ਸੁਆਹ ਭਰੀ ਹੋਈ ਹੈ **ਵਾ:** ਵਿਸ਼ਿਆਂ ਦੇ ਭੋਗਣ ਕਰਕੇ ਲੋਕਾਂ ਦੀ ਲਾਹਣਤਾਂ ਰੂਪੀ ਸੁਆਹ ਹੀ ਪੈਂਦੀ ਹੈ ॥੪॥

## ਕਬੀਰ, ਐਸਾ ਏਕੁ ਆਧੁ; ਜੋ ਜੀਵਤ ਮਿਰਤਕੁ ਹੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਐਸਾ = ਅਜਿਹਾ ਮਨੁੱਖ ਕੋਈ ਏਕੁ ਆਧੁ = ਇਕ ਅੱਧਾ ਹੀ ਹੈ ਜੋ = ਜਿਹੜਾ ਜੀਵਤ-ਭਾਵ ਵੱਲੋਂ ਮਿਰਤਕੁ = ਮਰਿਆ ਹੋਇ = ਹੁੰਦਾ ਹੈ **ਵਾ:** ਜੋ ਜਿਉਂਦਾ ਹੀ ਸੰਸਾਰ ਵੱਲੋਂ ਮਰਿਆ ਹੁੰਦਾ ਹੈ **ਵਾ:** ਇਕ ਗਿਆਨਵਾਨ ਅਤੇ ਅੱਧਾ ਜਗਿਆਸੂ ਹੁੰਦਾ ਹੈ

ਭਾਵ ਜਗਿਆਸੂ ਦਾ ਚਿਤ ਵਿਖੇਪ ਦੇ ਸਹਿਤ ਰਹਿੰਦਾ ਹੈ ਅਤੇ ਉਸਦੇ ਅੰਦਰ ਕੁਝ ਸੰਸੇ ਬਣੇ ਰਹਿੰਦੇ ਹਨ ਜਿਸ ਕਰਕੇ ਉਹ ਅੱਧਾ ਹੈ ਅਤੇ ਗਿਆਨਵਾਨ ਪੁਰਖ ਸਾਰੇ ਸੰਸਿਆਂ ਤੋਂ ਰਹਿਤ ਹੁੰਦਾ ਹੈ, ਇਸ ਕਰਕੇ ਉਹ ਪੂਰਨ ਹੈ। ਜੈਸਾ ਕਿ :

**ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥** *(ਅੰਗ ੨੧੯)*

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥** *(ਸਲੋਕ ਵਾਰਾਂ ਤੇ ਵਧੀਕ, ਅੰਗ ੧੪੧੧)*

## ਨਿਰਭੈ ਹੋਇ ਕੈ ਗੁਨ ਰਵੈ; ਜਤ ਪੇਖਉ ਤਤ ਸੋਇ ॥੫॥

ਅਤੇ ਉਹ ਨਿਰਭੈ = ਭੈ ਤੋਂ ਰਹਿਤ ਹੋਇ = ਹੋ ਕੈ = ਕਰਕੇ ਪਰਮਾਤਮਾ ਦੇ ਗੁਣਾਂ ਨੂੰ ਰਵੈ = ਉਚਾਰਦਾ ਹੈ ਤੇ ਜਤ = ਜਿਥੇ ਵੀ ਪੇਖਉ = ਵੇਖਦਾ ਹੈ, ਤਤ = ਉਥੇ ਸੋਇ = ਉਸ ਪਰਮਾਤਮਾ ਨੂੰ ਹੀ ਪਰੀਪੂਰਨ ਦੇਖਦਾ ਹੈ ॥੫॥

***ਪ੍ਰਸ਼ਨ :*** *ਹੇ ਕਬੀਰ ਜੀ ! ਅਨੰਦ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*
***ਗੁਰ-ਉੱਤਰ :***

## ਕਬੀਰ, ਜਾ ਦਿਨ ਹਉ ਮੂਆ; ਪਾਛੈ ਭਇਆ ਅਨੰਦੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਾ = ਜਿਸ ਦਿਨ ਦਾ ਸਾਡੇ ਅੰਦਰੋਂ ਅਸਥੂਲ, ਸੂਖਮ ਤੇ ਕਾਰਣ ਦੇਹ ਦਾ ਹਉ = ਹੰਕਾਰ ਮੂਆ = ਮਰ ਗਿਆ, ਨਵਿਰਤ ਹੋ ਗਿਆ ਹੈ, ਤਦੋਂ ਦੇਹ ਅਭਿਆਨ ਤੋਂ ਪਾਛੈ = ਪਿੱਛੇ ਹੋਣ ਕਰਕੇ ਸਾਨੂੰ ਪਰਮਾਤਮਾ ਦੇ ਸਰੂਪ ਦਾ ਅਨੰਦ ਪ੍ਰਾਪਤ ਭਇਆ = ਹੋਇਆ ਹੈ।

## ਮੋਹਿ ਮਿਲਿਓ ਪ੍ਰਭੁ ਆਪਨਾ; ਸੰਗੀ ਭਜਹਿ ਗੋੁਬਿੰਦੁ ॥੬॥

ਹੇ ਭਾਈ ! ਮੋਹਿ = ਮੈਨੂੰ ਆਪਣਾ = ਆਪ ਦਾ ਆਸਰਾ ਰੂਪ ਪ੍ਰਭੁ = ਪ੍ਰਭੂ ਮਿਲਿਓ = ਮਿਲ ਗਿਆ ਹੈ ਅਤੇ ਮੇਰੇ ਸੰਗੀ = ਸਾਥੀ (ਸਤਸੰਗੀ) ਵੀ ਗੋੁਬਿੰਦੁ = ਪਰਮਾਤਮਾ ਦਾ ਭਜਹਿ = ਸਿਮਰਨ ਕਰਦੇ ਹਨ **ਵਾ:** ਆਤਮਾ ਸਰੂਪ ਪ੍ਰਭੂ ਦੀ ਪ੍ਰਾਪਤੀ ਕਰਕੇ ਬਿਦੇਹ ਮੁਕਤੀ ਦੀ ਪ੍ਰਾਪਤੀ ਹੋਈ ਹੈ ਅਤੇ ਸੰਗੀ ਇੰਦ੍ਰੀਏ ਆਦਿ ਵੀ ਗੋਬਿੰਦ ਦੇ ਸਿਮਰਨ ਵਿਚ ਲੱਗ ਗਏ ਹਨ ॥੬॥

## ਕਬੀਰ, ਸਭ ਤੇ ਹਮ ਬੁਰੇ; ਹਮ ਤਜਿ ਭਲੋ ਸਭੁ ਕੋਇ ॥

ਭਗਤ ਕਬੀਰ ਸਾਹਿਬ ਜੀ ਨਿਮਰਤਾ ਦੇ ਬਚਨ ਕਥਨ ਕਰਦੇ ਹਨ ਕਿ ਹੇ ਭਾਈ ! ਸਭ = ਸਾਰੇ ਸੰਸਾਰ ਦੇ ਜੀਵਾਂ ਤੇ = ਤੋਂ ਹਮ = ਅਸੀਂ ਬੁਰੇ = ਮੰਦੇ ਹਾਂ, ਹਮ = ਸਾਨੂੰ ਤਜਿ = ਛੱਡ ਕੇ ਸਭ ਕੋਇ = ਕੋਈ ਭਲੋ = ਚੰਗਾ ਹੈ। ਜੈਸਾ ਕਿ :

**ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥** *(ਮਾਰੂ ਮ: ੫, ਅੰਗ ੯੯੧)*

**ਵਾ:** **ਹਮ ਨਹੀ ਚੰਗੇ ਬੁਰਾ ਨਹੀ ਕੋਇ ॥ ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥** *(ਸੂਹੀ ਮ: ੧, ਅੰਗ ੭੨੮)*

## ਜਿਨਿ ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ ॥੭॥

ਜਿਨਿ = ਜਿਸ ਪੁਰਖ ਨੇ ਐਸਾ = ਇਸ ਪ੍ਰਕਾਰ ਕਰਿ = ਕਰਕੇ ਸਾਰਾ ਵਿਚਾਰ ਬੂਝਿਆ = ਸਮਝਣਾ, ਜਾਨਣਾ ਕੀਤਾ ਹੈ, ਸੋਇ = ਉਹ ਹਮਾਰਾ = ਸਾਡਾ ਅਸਲ ਮੀਤੁ = ਮਿੱਤਰ ਹੈ ॥੭॥

## ਦੂਸਰਾ ਅਰਥ

**ਕਬੀਰ, ਸਭ ਤੇ ਹਮ ਬੁਰੇ; ਹਮ ਤਜਿ ਭਲੋ ਸਭੁ ਕੋਇ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਹਮ = ਹੰਗਤਾ ਮਮਤਾ ਵਾਲੇ ਜੀਵ ਸਭ = ਸਾਰਿਆਂ ਤੇ = ਤੋਂ ਬੁਰੇ = ਮੰਦੇ ਹਨ, ਹਮ = ਹੰਗਤਾ ਮਮਤਾ ਨੂੰ ਤਜਿ = ਛੱਡ ਕਰਕੇ ਸਭ ਕੋਈ ਹੀ ਭਲੋ = ਚੰਗਾ ਬਣ ਸਕਦਾ ਹੈ।

**ਜਿਨਿ ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ ॥੭॥**

ਹੇ ਭਾਈ ! ਜਿਸ ਨੇ ਹੰਗਤਾ ਮਮਤਾ ਦਾ ਤਿਆਗ ਕਰ ਕੇ ਐਸਾ ਆਤਮਾਨੰਦ ਸਰੂਪ ਬੁੱਝਣਾ ਕੀਤਾ ਹੈ, ਉਹੋ ਹੀ ਸਾਡਾ ਲੋਕ-ਪ੍ਰਲੋਕ ਦਾ ਮਿੱਤਰ ਹੈ॥੭॥

ਕਿਸੇ ਸੇਵਕ ਨੇ ਪ੍ਰਸ਼ਨ ਕੀਤਾ ਕਿ ਕਬੀਰ ਜੀ ! ਕੀ ਤੁਹਾਡੇ ਪਾਸ ਵੀ ਮਾਇਆ ਛਲਣ ਵਾਸਤੇ ਆਈ ਸੀ ? ਤਾਂ ਉੱਤਰ ਵਿਚ ਕਹਿੰਦੇ ਹਨ :

## ਕਬੀਰ, ਆਈ ਮੁਝਹਿ ਪਹਿ; ਅਨਿਕ ਕਰੇ ਕਰਿ ਭੇਸ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਛਲ ਰੂਪੀ ਮਾਇਆ ਅਨਿਕ = ਅਨੇਕ ਤਰ੍ਹਾਂ ਦੇ ਭੇਸ = ਲਿਬਾਸ ਕਰੇ ਕਰਿ = ਬਣਾ ਬਣਾ ਕੇ ਮੁਝਹਿ = ਮੇਰੇ ਪਹਿ = ਪਾਸ ਵੀ ਮੈਨੂੰ ਮੋਹਿਤ ਕਰਨ ਲਈ ਆਈ ਸੀ।

## ਹਮ ਰਾਖੇ ਗੁਰ ਆਪਨੇ; ਉਨਿ ਕੀਨੋ ਆਦੇਸੁ ॥੮॥

ਪਰ ਹਮ = ਸਾਨੂੰ ਆਪਨੇ = ਸਾਡੇ ਗੁਰੂ (ਰਾਮਾਨੰਦ, ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਇਸ ਮਾਇਆ ਤੋਂ ਬਚਾਅ ਕੇ ਰਾਖੇ = ਰੱਖ ਲਿਆ ਹੈ ਅਤੇ ਅਸੀਂ ਉਨਿ = ਉਸ ਮਾਇਆ ਨੂੰ ਛਲ ਰੂਪ ਜਾਣ ਕੇ ਆਦੇਸੁ = ਨਮਸਕਾਰ ਹੀ ਕਰ ਦਿੱਤੀ **ਵਾ:** ਉਸ ਮਾਇਆ ਨੇ ਸਾਨੂੰ ਅਡੋਲ ਜਾਣ ਕੇ ਨਮਸਕਾਰ ਕਰ ਦਿੱਤੀ **ਵਾ:** ਅਸੀਂ ਉਨ੍ਹਾਂ ਸਤਿਗੁਰਾਂ ਨੂੰ ਨਮਸਕਾਰ ਕੀਤੀ, ਜਿਨ੍ਹਾਂ ਗੁਰਾਂ ਨੇ ਸਾਨੂੰ ਮਾਇਆ ਦੇ ਪ੍ਰਭਾਵ ਤੋਂ ਬਚਾਅ ਲਿਆ ਹੈ **ਵਾ:** ਉਨ੍ਹਾਂ ਗੁਰਾਂ ਨੇ ਹੀ ਸਾਨੂੰ ਪ੍ਰਭੂ ਪ੍ਰਾਪਤੀ, ਪਰਮਾਰਥ ਦਾ ਆਦੇਸੁ = ਉਪਦੇਸ਼ ਦਿੱਤਾ ਹੈ॥੮॥ ਜੈਸਾ ਕਿ :

**ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ ਦਿਖਾਇਆ ॥**
**ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ ॥** *(ਧਨਾਸਰੀ ਮ: ੫, ਅੰਗ ੬੭੩)*

**ਸਾਖੀ—ਭਗਤ ਕਬੀਰ ਜੀ ਅਤੇ ਲੱਛਮੀ ਦੀ :** ਇਕ ਵਾਰ ਭਗਵਾਨ ਵਿਸ਼ਨੂੰ ਅਤੇ ਲੱਛਮੀ (ਮਾਇਆ) ਦਾ ਆਪਸ ਵਿਚ ਸੰਬਾਦ ਹੋ ਗਿਆ। ਵਿਸ਼ਨੂੰ ਜੀ ਕਹਿਣ ਲੱਗੇ ਕਿ ਮੇਰੇ ਭਗਤ ਵੱਡੇ ਹਨ, ਲੱਛਮੀ ਕਹਿੰਦੀ ਕਿ ਮੇਰੇ ਭਗਤ ਵੱਡੇ ਹਨ। ਵਿਸ਼ਨੂੰ ਜੀ ਕਹਿਣ ਲੱਗੇ ਕਿ ਪਹਿਲਾਂ ਮੈਂ ਤੇਰੇ ਭਗਤ ਵੇਖਾਂਗਾ। ਤਦੋਂ ਪਰਖਣ ਵਾਸਤੇ ਵਿਸ਼ਨੂੰ ਭਗਵਾਨ ਇਕ ਸਾਧੂ ਦਾ ਲਿਬਾਸ ਧਾਰਨ ਕਰ ਕੇ ਲੱਛਮੀ ਦੇ ਭਗਤ ਇਕ ਸ਼ਾਹੂਕਾਰ ਦੇ ਘਰ ਚਲੇ ਗਏ। ਸ਼ਾਹੂਕਾਰ ਨੇ ਮਹਾਤਮਾ ਜਾਣ ਕੇ ਬਹੁਤ ਆਦਰ-ਮਾਨ ਕੀਤਾ। ਜਦੋਂ ਜਾਣ ਲੱਗੇ ਤਾਂ ਸ਼ਾਹੂਕਾਰ ਨੇ ਕਿਹਾ ਕਿ ਮਹਾਤਮਾ ਜੀ ! ਕੁਝ ਸਮਾਂ ਸਾਡੇ ਘਰ ਵਿਚ ਰਹਿ ਕੇ ਸਾਡੇ ਘਰ ਨੂੰ ਪਵਿੱਤਰ ਕਰੋ। ਅੱਗੋਂ ਸਾਧੂ ਰੂਪ ਵਿਚ ਵਿਸ਼ਨੂੰ ਨੇ ਕਿਹਾ ਕਿ ਅਸੀਂ ਉਨ੍ਹਾਂ ਦੇ ਘਰ ਵਿਚ ਰਹਿੰਦੇ ਹਾਂ ਜਿਥੋਂ ਸਾਨੂੰ ਕੋਈ ਬਾਹਰ ਨਾ ਕੱਢੇ, ਅਸੀਂ ਆਪਣੀ ਮਰਜ਼ੀ ਨਾਲ ਹੀ ਜਾਵਾਂਗੇ। ਅੱਗੋਂ ਸ਼ਾਹੂਕਾਰ ਨੇ ਕਿਹਾ ਕਿ ਮਹਾਤਮਾ ਜੀ ! ਇਹ ਘਰ ਤੁਹਾਡਾ ਹੀ ਹੈ, ਜਿਤਨਾ ਚਿਰ ਦਿਲ ਕਰੇ, ਉਤਨਾ ਚਿਰ ਇਸ ਘਰ ਵਿਚ ਨਿਵਾਸ ਕਰੋ ਅਤੇ ਜਦੋਂ ਦਿਲ ਕਰੇ ਤਦੋਂ ਚਲੇ ਜਾਣਾ। ਇਹ ਕਹਿ ਕੇ ਉਨ੍ਹਾਂ ਨੇ ਇਕ ਚੁਬਾਰੇ ਵਿਚ ਵਿਸ਼ਨੂੰ ਜੀ ਦਾ

ਨਿਵਾਸ ਕਰਵਾ ਦਿੱਤਾ ਅਤੇ ਭੋਜਨ ਬਣਾਉਣ ਲਈ ਚੌਲ ਦੇ ਦਿੱਤੇ। ਮਹਾਤਮਾ ਜੀ ਨੇ ਅੱਗ ਬਾਲ ਕੇ ਚੌਲ ਰਿੰਨ੍ਹਣ ਲਈ ਚੁੱਲ੍ਹੇ ਉੱਪਰ ਰੱਖ ਦਿੱਤੇ। ਇਤਨੇ ਚਿਰ ਨੂੰ ਲੱਛਮੀ ਇਕ ਰਾਣੀ ਦਾ ਰੂਪ ਧਾਰ ਕੇ ਆ ਗਈ। ਇਸ ਦੇ ਕੋਲ ਸੋਨੇ ਦੇ ਬਰਤਨ ਸਨ ਅਤੇ ਸੋਨੇ ਦੇ ਗਹਿਣਿਆਂ ਨਾਲ ਭਰੀ ਪਈ ਸੀ। ਇਸ ਨੇ ਆਪਣਾ ਰੱਥ ਸ਼ਾਹੂਕਾਰ ਦੀ ਦੁਕਾਨ ਕੋਲ ਖੜਾ ਕਰ ਦਿੱਤਾ। ਸ਼ਾਹੂਕਾਰ ਨੇ ਹੱਥ ਜੋੜ ਕੇ ਪੁੱਛਿਆ ਕਿ ਮਹਾਰਾਣੀ ਜੀ! ਮੈਂ ਤੁਹਾਡੀ ਕੀ ਸੇਵਾ ਕਰਾਂ? ਅੱਗੋਂ ਰਾਣੀ ਰੂਪ ਵਿਚ ਲੱਛਮੀ ਨੇ ਕਿਹਾ ਕਿ ਮੈਨੂੰ ਕੋਈ ਸੇਵਾ ਦੀ ਜ਼ਰੂਰਤ ਨਹੀਂ ਹੈ। ਸ਼ਾਹੂਕਾਰ ਨੇ ਫੇਰ ਬੇਨਤੀ ਕੀਤੀ ਤਾਂ ਰਾਣੀ ਨੇ ਕਿਹਾ ਕਿ ਸਾਨੂੰ ਜਲ ਦੀ ਲੋੜ ਹੈ। ਤਦੋਂ ਸ਼ਾਹੂਕਾਰ ਨੇ ਨੌਕਰ ਭੇਜ ਕੇ ਜਲ ਮੰਗਵਾਇਆ ਅਤੇ ਰਾਣੀ ਨੇ ਉਹ ਜਲ ਆਪਣੇ ਸੋਨੇ ਦੇ ਕਟੋਰੇ ਵਿਚ ਪਵਾ ਕੇ ਪੀਤਾ ਤੇ ਉਹ ਕਟੋਰਾ ਉਥੇ ਹੀ ਰੱਖ ਦਿੱਤਾ। ਸ਼ਾਹੂਕਾਰ ਨੇ ਕਿਹਾ ਕਿ ਤੁਹਾਡਾ ਸੋਨੇ ਦਾ ਬਰਤਨ ਏਥੇ ਪਿਆ ਹੈ, ਇਸ ਨੂੰ ਚੁੱਕ ਲਵੋ। ਅੱਗੋਂ ਰਾਣੀ ਨੇ ਕਿਹਾ ਕਿ ਮੈਂ ਇਕ ਵਾਰ ਜਿਸ ਬਰਤਨ ਵਿਚ ਕੁਝ ਪਦਾਰਥ ਛਕ ਲੈਂਦੀ ਹਾਂ, ਉਸ ਬਰਤਨ ਨੂੰ ਦੁਬਾਰਾ ਨਹੀਂ ਵਰਤਦੀ, ਉੱਥੇ ਹੀ ਰੱਖ ਦੇਂਦੀ ਹਾਂ।

ਇਹ ਗੱਲ ਸੁਣ ਕੇ ਸ਼ਾਹੂਕਾਰ ਸੋਚਣ ਲੱਗਾ ਕਿ ਜੇਕਰ ਇਹ ਰਾਣੀ ਮੇਰੇ ਘਰ ਵਿਚ ਭੋਜਨ ਤਿਆਰ ਕਰਵਾ ਕੇ ਛਕ ਲਵੇ ਤਾਂ ਮੇਰੇ ਘਰ ਵਿਚ ਸੋਨੇ ਦੇ ਭਾਂਡਿਆਂ ਦਾ ਢੇਰ ਲੱਗ ਜਾਵੇਗਾ। ਇਹ ਵਿਚਾਰ ਕਰਕੇ ਸ਼ਾਹੂਕਾਰ ਨੇ ਕਿਹਾ ਕਿ ਹੋਰ ਸੇਵਾ ਦੱਸੋ। ਰਾਣੀ ਨੇ ਕਿਹਾ ਕਿ ਮੈਂ ਕੁਝ ਸਮਾਂ ਇਸ ਸ਼ਹਿਰ ਵਿਚ ਆਰਾਮ ਕਰਨਾ ਚਾਹੁੰਦੀ ਹਾਂ ਪਰ ਮੈਨੂੰ ਕੋਈ ਸਾਫ਼ ਸੁਥਰੀ ਜਗ੍ਹਾ ਨਹੀਂ ਮਿਲੀ। ਤਦੋਂ ਸ਼ਾਹੂਕਾਰ ਨੇ ਕਿਹਾ ਕਿ ਤੁਸੀਂ ਮੇਰੇ ਘਰ ਚੱਲ ਕੇ ਰਹੋ। ਤਦੋਂ ਸ਼ਾਹੂਕਾਰ ਦੇ ਲੜਕੇ ਉਸਨੂੰ ਆਪਣਾ ਘਰ ਦਿਖਾਉਣ ਲਈ ਲੈ ਗਏ। ਰਾਣੀ ਨੇ ਸਾਰੇ ਕਮਰੇ ਦੇਖ ਕੇ ਕਿਹਾ ਕਿ ਮੈਨੂੰ ਇਹ ਪਸੰਦ ਨਹੀਂ ਹਨ। ਤਦੋਂ ਉਹ ਉੱਪਰ ਚੁਬਾਰੇ ਵੱਲ ਲੈ ਗਏ ਜਿਥੇ ਸਾਧੂ ਰੂਪ ਵਿਚ ਵਿਸ਼ਨੂੰ ਜੀ ਬੈਠੇ ਸਨ। ਉਹ ਚੁਬਾਰਾ ਵੇਖ ਕੇ ਰਾਣੀ ਕਹਿਣ ਲੱਗੀ ਕਿ ਮੈਨੂੰ ਇਹ ਪਸੰਦ ਹੈ ਪਰ ਇਸ ਵਿਚ ਕੋਈ ਸਾਧੂ ਨਿਵਾਸ ਕਰ ਰਿਹਾ ਹੈ। ਸ਼ਾਹੂਕਾਰ ਦੇ ਲੜਕਿਆਂ ਨੇ ਕਿਹਾ ਕਿ ਅਸੀਂ ਸੰਤਾਂ ਨੂੰ ਕੱਢ ਕੇ ਦੂਸਰੇ ਚੁਬਾਰੇ ਵਿਚ ਕਰ ਦੇਂਦੇ ਹਾਂ। ਤਦੋਂ ਉਨ੍ਹਾਂ ਨੇ ਸੰਤਾਂ ਕੋਲ ਜਾ ਕੇ ਕਿਹਾ ਕਿ ਤੁਸੀਂ ਆਪਣਾ ਸਾਜ਼ੋ-ਸਾਮਾਨ ਚੁੱਕ ਕੇ ਬਾਹਰ ਹੋ ਜਾਵੋ, ਸਾਡੇ ਘਰ ਮਹਿਮਾਨ ਆਏ ਹਨ। ਅੱਗੋਂ ਸਾਧੂ ਰੂਪ ਵਿਚ ਵਿਸ਼ਨੂੰ ਭਗਵਾਨ ਨੇ ਕਿਹਾ ਕਿ ਅਸੀਂ ਪਹਿਲਾਂ ਹੀ ਤੁਹਾਡੇ ਨਾਲ ਬਚਨ ਕੀਤਾ ਸੀ ਕਿ ਅਸੀਂ ਆਪਣੀ ਮਰਜ਼ੀ ਨਾਲ ਏਥੋਂ ਜਾਵਾਂਗੇ। ਤਦੋਂ ਸ਼ਾਹੂਕਾਰ ਦੇ ਲੜਕਿਆਂ ਨੇ ਗ਼ੁੱਸੇ ਵਿਚ ਆ ਕੇ ਵਿਸ਼ਨੂੰ ਰੂਪ ਵਿਚ ਸਾਧੂ ਨੂੰ ਉਸ ਦੇ ਸਾਮਾਨ ਸਮੇਤ ਚੁਬਾਰੇ ਵਿੱਚੋਂ ਬਾਹਰ ਕੱਢ ਦਿੱਤਾ। ਉਸੇ ਸਮੇਂ ਉਹ ਰਾਣੀ ਤੇ ਸਾਧੂ ਅਲੋਪ ਹੋ ਗਏ। ਫੇਰ ਲੱਛਮੀ ਵਿਸ਼ਨੂੰ ਕੋਲ ਆ ਕੇ ਕਹਿਣ ਲੱਗੀ ਕਿ ਦੇਖਿਆ ਮੇਰੇ ਭਗਤ ਵੱਡੇ ਹਨ ਜਿਨ੍ਹਾਂ ਨੇ ਧੱਕੇ ਮਾਰ ਕੇ ਤੁਹਾਨੂੰ ਬਾਹਰ ਕੱਢ ਦਿੱਤਾ ਹੈ।

ਫੇਰ ਵਿਸ਼ਨੂੰ ਜੀ ਕਹਿਣ ਲੱਗੇ ਕਿ ਹੁਣ ਤੂੰ ਮੇਰੇ ਭਗਤ ਵੇਖ। ਲੱਛਮੀ ਕਹਿਣ ਲੱਗੀ ਕਿ ਮੈਂ ਤੁਹਾਡੇ ਸਾਰੇ ਭਗਤਾਂ ਨੂੰ ਮੋਹ ਲਵਾਂਗੀ। ਵਿਸ਼ਨੂੰ ਨੇ ਕਿਹਾ ਕਿ ਕਾਂਸ਼ੀ ਵਿਚ ਮੇਰਾ ਕਬੀਰ ਭਗਤ ਹੈ, ਤੂੰ ਉਸ ਪਾਸ ਚਲੀ ਜਾਹ। ਉਸ ਵੇਲੇ ਇਹ ਸ਼ਾਹੂਕਾਰਨੀ ਦੇ ਰੂਪ ਵਿਚ ਕਬੀਰ ਜੀ ਦੇ ਪਾਸ ਗਈ। ਇਸ ਨੇ ਗੋੱਲੀ ਦੇ ਸਿਰ ਉੱਪਰ ਤਾਣੀ ਚੁਕਾਈ ਹੋਈ ਸੀ ਅਤੇ ਬਹੁਤ ਸੁੰਦਰ ਬਸਤਰ ਪਹਿਨੇ ਹੋਏ ਸਨ। ਇਹ ਕਬੀਰ ਜੀ ਨੂੰ ਆਖਣ ਲੱਗੀ ਕਿ ਪਹਿਲਾਂ ਮੇਰੀ ਤਾਣੀ ਬੁਣ ਦਿਉ। ਕਬੀਰ ਜੀ ਕਹਿਣ ਲੱਗੇ ਕਿ ਮੇਰੇ ਪਾਸ ਜੋ ਪਹਿਲਾਂ ਦਾ ਕੰਮ ਪਿਆ ਹੈ, ਮੈਂ ਉਸ ਨੂੰ ਕਰ ਕੇ ਫੇਰ ਤੁਹਾਡਾ ਕੰਮ ਕਰਾਂਗਾ। ਅੱਗੋਂ ਸ਼ਾਹੂਕਾਰਨੀ ਨੇ ਕਿਹਾ ਕਿ ਮੈਂ ਤੈਨੂੰ ਦੂਣੀ-ਚੌਣੀ ਮਜ਼ਦੂਰੀ ਦੇ ਦੇਵਾਂਗੀ। ਜਦੋਂ ਕਬੀਰ ਜੀ ਫੇਰ ਨਾ ਮੰਨੇ ਤਾਂ ਇਸ ਨੇ ਕਬੀਰ ਜੀ ਉਪਰ ਆਪਣਾ ਪ੍ਰਭਾਵ ਪਾਉਣ ਲਈ ਸਾਰਾ ਤਾਣਾ ਬੁਣਨ ਵਾਲਾ ਸਾਮਾਨ ਸੋਨੇ ਦਾ ਕਰ ਦਿੱਤਾ। ਇਹ ਕੌਤਕ ਦੇਖ ਕੇ ਕਬੀਰ ਜੀ ਨੇ ਅੰਤਰ-ਧਿਆਨ ਹੋ ਕੇ ਵੇਖਿਆ ਕਿ ਇਹ ਔਰਤ ਕੌਣ ਹੈ। ਜਦੋਂ ਸਮਝਿਆ ਕਿ ਇਹ ਤਾਂ ਮਾਇਆ ਹੈ, ਜੋ ਸ਼ਾਹੂਕਾਰਨੀ ਦਾ ਰੂਪ ਧਾਰਨ ਕਰ ਕੇ ਮੈਨੂੰ ਛਲਣ ਆਈ ਹੈ। ਉਸ ਵੇਲੇ ਕਬੀਰ ਜੀ

ਨੇ ਆਪਣੇ ਪੁੱਤਰ ਕਮਾਲੇ ਨੂੰ ਆਵਾਜ਼ ਮਾਰੀ ਅਤੇ ਛੁਰੀ ਲਿਆਉਣ ਲਈ ਕਿਹਾ। ਕਮਾਲਾ ਛੁਰੀ ਲੈ ਕੇ ਆਇਆ। ਉਸ ਵੇਲੇ ਕਬੀਰ ਜੀ ਨੇ ਉਸ ਦਾ ਨੱਕ ਤੇ ਕੰਨ ਵੱਢ ਦਿੱਤਾ ਅਤੇ ਕਿਹਾ ਕਿ ਤੂੰ ਥਾਂ-ਥਾਂ 'ਤੇ ਭਗਵਾਨ ਦਾ ਨਿਰਾਦਰ ਕਰਵਾ ਰਹੀ ਹੈਂ, ਜਾਹ ਏਥੋਂ ਚਲੀ ਜਾਹ। ਇਹ ਹਾਲ ਦੇਖ ਕੇ ਲੱਛਮੀ ਡਰਦੀ ਹੋਈ ਵਿਸ਼ਨੂੰ ਕੋਲ ਚਲੀ ਗਈ ਅਤੇ ਮੁਆਫ਼ੀ ਮੰਗੀ। ਜੈਸਾ ਕਿ :

**ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ॥** *(ਆਸਾ ਕਬੀਰ ਜੀ, ਅੰਗ ੪੭੬)*

**ਉਥਾਨਕਾ :** ਇਕ ਮਾਤਾ ਆਪਣੇ ਬੱਚੇ ਨੂੰ ਕੁੱਟ ਰਹੀ ਸੀ ਤੇ ਗ਼ੁੱਸੇ ਵਿਚ ਆਖ ਰਹੀ ਸੀ ਕਿ ਮੈਂ ਤੈਨੂੰ ਜਾਨੋਂ ਮਾਰ ਦੇਵਾਂਗੀ। ਇਹ ਸੁਣ ਕੇ ਭਗਤ ਕਬੀਰ ਜੀ ਸਿੱਖਿਆ ਦੇਂਦੇ ਹਨ।

## ਕਬੀਰ, ਸੋਈ ਮਾਰੀਐ; ਜਿਹ ਮੂਐ ਸੁਖੁ ਹੋਇ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੋਈ = ਉਸ ਨੂੰ ਮਾਰੀਐ = ਮਾਰਨਾ ਕਰੀਏ, ਜਿਹ = ਜਿਸ ਦੇ ਮੂਐ = ਮਰਨ ਨਾਲ ਸੁਖ ਪ੍ਰਾਪਤ ਹੋਇ = ਹੁੰਦਾ ਹੈ **ਅਥਵਾ** ਉਸ ਅਗਿਆਨ, ਹੰਕਾਰ, ਦ੍ਵੈਤ ਨੂੰ ਮਾਰਨਾ ਕਰੀਏ ਜਿਸ ਦੇ ਮਾਰਨ ਕਰਕੇ ਆਤਮਿਕ ਸੁਖ ਦੀ ਪ੍ਰਾਪਤੀ ਹੁੰਦੀ ਹੈ।

## ਭਲੋ ਭਲੋ ਸਭੁ ਕੋ ਕਹੈ; ਬੁਰੋ ਨ ਮਾਨੈ ਕੋਇ॥੯॥

ਉਨ੍ਹਾਂ ਵਿਕਾਰਾਂ ਨੂੰ ਮਾਰਨ ਵਾਲੇ ਨੂੰ ਸਭ ਕੋ = ਕੋਈ ਭਲੋ ਭਲੋ = ਚੰਗਾ ਚੰਗਾ ਹੀ ਆਖਦਾ ਹੈ। ਕੋਇ = ਕੋਈ ਵੀ ਬੁਰੋ = ਮੰਦਾ ਨਹੀਂ ਮਾਨੈ = ਮੰਨਦਾ॥੯॥

## ਕਬੀਰ, ਰਾਤੀ ਹੋਵਹਿ ਕਾਰੀਆ; ਕਾਰੇ ਊਭੇ ਜੰਤ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਹਨੇਰ ਪੱਖ ਦੀਆਂ ਕਾਰੀਆ = ਕਾਲੀਆਂ (ਹਨੇਰੀਆਂ) ਰਾਤੀ = ਰਾਤਾਂ ਹੁੰਦੀਆਂ ਹਨ, ਉਸ ਵੇਲੇ ਕਾਰੇ = ਕਾਲੇ ਜੰਤ = ਜੀਵ ਭਾਵ ਚੋਰ, ਯਾਰ ਊਭੇ = ਉੱਠ ਖਲੋਂਦੇ ਹਨ।

**[ਅੰਗ ੧੩੬੫]**

## ਲੈ ਫਾਹੇ, ਉਠਿ ਧਾਵਤੇ; ਸਿ ਜਾਨਿ ਮਾਰੇ ਭਗਵੰਤ॥੧੦॥

ਉਹ ਚੋਰ ਜੀਵਾਂ ਨੂੰ ਮਾਰਨ ਲਈ ਫਾਹੇ = ਫਾਂਸੀ ਆਦਿ ਹੋਰ ਸ਼ਸਤ੍ਰ ਲੈ ਕੇ ਉੱਠ ਕੇ ਧਾਵਤੇ = ਦੌੜਦੇ ਹਨ, ਮਾਨੋ ਸਿ = ਉਹ ਭਗਵੰਤ = ਪਰਮਾਤਮਾ ਨੇ ਪਾਪੀ ਜਾਣ ਕੇ ਆਪਣੇ ਵੱਲੋਂ ਮਾਰਨਾ ਕੀਤੇ ਹਨ॥੧੦॥ ਜੈਸਾ ਕਿ :

**ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥**
**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥**
**ਸੰਨ੍ਹੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥**
**ਕਰਮੀ ਆਪੋ ਆਪਣੀ ਆਪੇ ਪਛੁਤਾਣੀ॥**
**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥੨੭॥** *(ਅੰਗ ੩੧੫)*

### ਦੂਸਰਾ ਅਰਥ

**ਕਬੀਰ ਰਾਤੀ ਹੋਵਹਿ ਕਾਰੀਆ; ਕਾਰੇ ਊਭੇ ਜੰਤ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੀਆਂ ਅਵਸਥਾ ਰੂਪੀ ਰਾਤਾਂ ਅਵਿੱਦਿਆ, ਪਾਪਾਂ

ਕਰਕੇ ਕਾਲੀਆਂ ਹੋਈਆਂ ਹਨ, ਉਨ੍ਹਾਂ ਦੇ ਹਿਰਦੇ ਅੰਦਰ ਕਾਲੇ ਜੰਤ ਭਾਵ ਕਾਮ ਕ੍ਰੋਧਾਦਿ ਰੂਪੀ ਵਿਕਾਰ ਊਭੇ = ਖੜੇ ਹੋ ਰਹੇ ਹਨ।

**ਲੈ ਫਾਹੇ, ਉਠਿ ਧਾਵਤੇ; ਸਿ ਜਾਨਿ ਮਾਰੇ ਭਗਵੰਤ ॥੧੦॥**

ਕੁਸੰਗਤ, ਦੁਰਮਤਿ ਰੂਪੀ ਫਾਹੇ = ਫੰਧਿਆਂ ਨੂੰ ਲੈ ਕੇ ਉੱਠ ਕੇ ਦੌੜਦੇ **ਵਾ:** ਉਨ੍ਹਾਂ ਨੂੰ ਮਾਰਨ ਲਈ ਜਮ ਮੌਤ ਰੂਪੀ ਫਾਹੇ ਲੈ ਕੇ ਉੱਠ ਦੌੜਦੇ ਹਨ, ਸਿ = ਉਹ ਭਗਵੰਤ = ਪਰਮਾਤਮਾ ਨੇ ਪਾਪੀ ਜਾਣ ਕੇ ਮਾਰਨਾ ਕੀਤੇ ਹਨ ॥੧੦॥

ਕਿਸੇ ਬੰਦਗੀ ਵਾਲੇ ਸਾਧੂ ਦੀ ਕਮਾਈ ਵੱਲ ਦੇਖ ਕੇ ਦ੍ਰਿਸ਼ਟਾਂਤ ਵਿਚ ਸਿੱਖਿਆ ਦੇਂਦੇ ਹਨ:

## ਕਬੀਰ, ਚੰਦਨ ਕਾ ਬਿਰਵਾ ਭਲਾ; ਬੇੜ੍ਿਓ ਢਾਕ ਪਲਾਸ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਹ ਚੰਦਨ ਕਾ = ਦਾ ਬਿਰਵਾ = ਬ੍ਰਿਛ ਭਲਾ = ਚੰਗਾ ਹੈ ਜੋ ਭਾਵੇਂ ਪਲਾਸ = ਪਲਾਹ, ਛਿਛਰੇ ਦੀ ਢਾਕ = ਢੱਕੀ ਨਾਲ ਬੇੜ੍ਿਓ = ਵੇੜ੍ਹਿਆ, ਘਿਰਿਆ ਹੋਇਆ ਹੈ **ਵਾ:** ਨਰ ਅਤੇ ਮਾਦਾ ਪਲਾਹ ਨਾਲ ਘਿਰਿਆ ਹੋਇਆ ਹੈ **ਵਾ:** ਪਲਾਹ ਦੀ ਲੱਕੜੀ ਖ਼ੁਸ਼ਕ ਹੁੰਦੀ ਹੈ ਅਤੇ ਢੱਕ ਦੇ ਪੱਤੇ ਕੋਮਲ ਹੁੰਦੇ ਹਨ, ਇਉਂ ਨਰ ਤੇ ਮਾਦਾ ਸਮਝਣਾ।

## ਓਇ ਭੀ ਚੰਦਨੁ ਹੋਇ ਰਹੇ; ਬਸੇ ਜੁ ਚੰਦਨ ਪਾਸਿ ॥੧੧॥

ਓਇ = ਉਹ ਢੱਕ ਪਲਾਹ ਭੀ = ਵੀ ਚੰਦਨ ਦਾ ਰੂਪ ਹੀ ਹੋਇ = ਹੋ ਰਹੇ ਹਨ ਜੁ = ਜਿਹੜੇ ਚੰਦਨ ਦੇ ਪਾਸਿ = ਨੇੜੇ ਬਸੇ = ਵੱਸਦੇ ਹਨ ॥੧੧॥

### ਦੂਸਰਾ ਅਰਥ

**ਕਬੀਰ, ਚੰਦਨ ਕਾ ਬਿਰਵਾ ਭਲਾ; ਬੇੜ੍ਿਓ ਢਾਕ ਪਲਾਸ ॥**

ਭਗਤ ਕਬੀਰ ਜੀ ਦ੍ਰਿਸ਼ਟਾਂਤ ਦੇ ਰੂਪ ਵਿਚ ਕਥਨ ਕਰਦੇ ਹਨ ਕਿ ਉਹ ਚੰਦਨ ਦੇ ਬੂਟੇ ਦੀ ਨਿਆਈਂ ਸੰਤ ਜਨ ਭਲੇ ਜੀਵਨ ਵਾਲੇ ਹਨ, ਜੋ ਉੱਤਮ ਤੇ ਮੱਧਮ ਜਗਿਆਸੂ ਰੂਪੀ ਢੱਕ ਪਲਾਹ ਦੇ ਨਾਲ ਘਿਰੇ ਰਹਿੰਦੇ ਹਨ **ਵਾ:** ਨਰ ਮਾਦਾ ਦੀ ਨਿਆਈਂ ਜਗਿਆਸੂ ਇਸਤਰੀ-ਪੁਰਖ ਰੂਪੀ ਢੱਕ ਪਲਾਹ ਨਾਲ ਘਿਰੇ ਰਹਿੰਦੇ ਹਨ। (ਉੱਤਮ ਜਗਿਆਸੂ ਉਹ ਹਨ ਜਿਨ੍ਹਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨਾਂ ਹੋਰ ਇੱਛਾ ਨਹੀਂ ਹੁੰਦੀ ਅਤੇ ਮੱਧਮ ਜਗਿਆਸੂ ਉਹ ਹਨ ਜੋ ਰੱਬ ਦੀ ਪ੍ਰਾਪਤੀ ਵੀ ਅਤੇ ਦੁਨੀਆਂ ਦੇ ਸੁਖ ਵੀ ਚਾਹੁੰਦੇ ਹਨ।)

**ਓਇ ਭੀ ਚੰਦਨੁ ਹੋਇ ਰਹੇ; ਬਸੇ ਜੁ ਚੰਦਨ ਪਾਸਿ ॥੧੧॥**

ਉਹ ਉੱਤਮ ਮੱਧਮ ਜਗਿਆਸੂ ਵੀ ਸੰਤ ਰੂਪ ਚੰਦਨ ਹੀ ਹੋ ਰਹੇ ਹਨ, ਜਿਹੜੇ ਸੰਤ ਜਨਾਂ ਰੂਪੀ ਚੰਦਨ ਦੇ ਪਾਸ ਵੱਸਦੇ ਹਨ ॥੧੧॥

## ਕਬੀਰ, ਬਾਂਸੁ ਬਡਾਈ ਬੂਡਿਆ; ਇਉ ਮਤ ਡੂਬਹੁ ਕੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਵੇਂ ਬਾਂਸ ਆਪਣੇ ਵੱਡੇਪੁਣੇ ਰੂਪੀ ਬਡਾਈ = ਵਡਿਆਈ ਵਿਚ ਬੂਡਿਆ = ਡੁੱਬਿਆ ਰਹਿੰਦਾ ਹੈ, ਇਉ = ਇਸ ਤਰ੍ਹਾਂ ਕਰਕੇ ਕੋਇ = ਕੋਈ ਮਤ = ਮਤਾਂ ਡੂਬਹੁ = ਡੁੱਬਣਾ ਕਰੋ।

## ਚੰਦਨ ਕੈ ਨਿਕਟੇ ਬਸੈ; ਬਾਂਸੁ ਸੁਗੰਧੁ ਨ ਹੋਇ ॥੧੨॥

ਚੰਦਨ ਕੈ = ਦੇ ਨਿਕਟੇ = ਨੇੜੇ ਬਸੈ = ਵੱਸਦੇ ਹੋਏ ਬਾਂਸ ਵਿਚ ਚੰਦਨ ਦੀ ਸੁਗੰਧੁ = ਮਹਿਕ ਪ੍ਰਵੇਸ਼ ਨਹੀਂ ਹੋਇ = ਹੁੰਦੀ ॥੧੨॥

**ਦੂਸਰਾ ਅਰਥ**

**ਕਬੀਰ, ਬਾਂਸੁ ਬਡਾਈ ਬੂਡਿਆ; ਇਉ ਮਤ ਡੂਬਹੁ ਕੋਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਬਾਂਸ ਦੀ ਨਿਆਈਂ ਹੰਕਾਰੀ ਪੁਰਖ ਆਪਣੇ ਵੱਡੇਪੁਣੇ ਰੂਪੀ ਵਡਿਆਈ ਵਿਚ ਡੁੱਬਿਆ ਰਹਿੰਦਾ ਹੈ। ਹੇ ਭਾਈ ! ਇਸ ਪ੍ਰਕਾਰ ਹੰਕਾਰ ਵਿਚ ਮਤਾਂ ਕੋਈ ਡੁੱਬਣਾ ਕਰੋ।

**ਚੰਦਨ ਕੈ ਨਿਕਟੇ ਬਸੈ; ਬਾਂਸੁ ਸੁਗੰਧੁ ਨ ਹੋਇ ॥੧੨॥**

ਭਾਵੇਂ ਉਹ ਸੰਤ ਜਨਾਂ ਰੂਪੀ ਚੰਦਨ ਦੇ ਬ੍ਰਿਛਾਂ ਦੇ ਪਾਸ ਹੀ ਵੱਸਦੇ ਹੋਣ, ਪਰ ਬਾਂਸ ਦੀ ਨਿਆਈਂ ਹੰਕਾਰੀ ਪੁਰਖ ਦੇ ਅੰਦਰ ਭਗਤੀ ਰੂਪੀ ਸੁਗੰਧੀ ਪ੍ਰਵੇਸ਼ ਨਹੀਂ ਹੁੰਦੀ ॥੧੨॥[੧] ਜੈਸਾ ਕਿ :

**ਬਿਰਖ ਬਲੀ ਮਿਲਾਪ ਸਫਲ ਸਘਨ ਛਾਇਆ, ਬਾਂਸੁ ਤਉ ਬਰਨ-ਦੋਖੀ ਮਿਲੈ ਜਰੈ ਜਾਰਿ ਹੈ।**
**ਸਫਲ ਹੁਇ ਤਰਹਰਿ ਝੁਕਤਿ ਸਕਲ ਤਰੁ, ਬਾਂਸੁ ਤਉ ਬਡਾਈ ਬੂਡਿਓ ਆਪਨੁ ਸੰਮਾਰਿ ਹੈ।**
**ਸਕਲ ਬਨਾਸਪਤੀ ਸੁਧਿ ਰਿਦੈ ਮੋਨਿ ਗਹੇ, ਬਾਂਸੁ ਤਉ ਰੀਤੋ ਗਠੀਲੋ ਬਾਜੇ ਧਾਰ ਮਾਰਿ ਹੈ।**
**ਚੰਦਨ ਸਮੀਪ ਹੀ ਅਛਤ ਨਿਰਗੰਧ ਰਹੇ, ਗੁਰਸਿੱਖ ਦੋਖੀ ਬਜਰ ਪ੍ਰਾਨੀ ਨਾ ਉਧਾਰਿ ਹੈ ॥੩੦੮॥**
**ਵਾ:** **ਚੰਦਨ ਸੁਬਾਸ ਜੈਸੇ ਬਾਸੀਐ ਬਨਾਸਪਤੀ, ਬਾਸੁ ਤਉ ਬਡਾਈ ਬੂਡਿਓ ਸੰਗ ਲਿਵਲੀਨ ਹੈ ॥**

*(ਭਾਈ ਗੁਰਦਾਸ ਜੀ, ਕਬਿੱਤ ੩੦੬)*

## ਕਬੀਰ, ਦੀਨੁ ਗਵਾਇਆ ਦੁਨੀ ਸਿਉ; ਦੁਨੀ ਨ ਚਾਲੀ ਸਾਥਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੁਨੀ = ਦੁਨੀਆਂ, ਮਾਇਆ ਦੇ ਸਿਉ = ਨਾਲ ਲੱਗ ਕੇ ਜੀਵ ਨੇ ਆਪਣਾ ਦੀਨੁ = ਧਰਮ, ਮਜ਼ਹਬ ਗਵਾਇਆ = ਗੁਆ ਲਿਆ ਹੈ, ਉਹ ਦੁਨੀ = ਦੁਨੀਆਂ, ਮਾਇਆ ਅੰਤ ਵੇਲੇ ਪ੍ਰਲੋਕ ਨੂੰ ਸਹਾਇਤਾ ਕਰਨ ਲਈ ਸਾਥਿ = ਨਾਲ ਨਹੀਂ ਚਾਲੀ = ਚੱਲਦੀ। ਜੈਸਾ ਕਿ :

**ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥** *(ਅੰਗ ੯੩੫)*

## ਪਾਇ ਕੁਹਾੜਾ ਮਾਰਿਆ; ਗਾਫਲਿ ਅਪੁਨੈ ਹਾਥਿ ॥੧੩॥

ਗਾਫਲਿ = ਬੇਖ਼ਬਰ ਜੀਵ ਨੇ ਅਪੁਨੈ = ਆਪਦੇ ਹਾਥਿ = ਹੱਥਾਂ ਨਾਲ ਆਪਣੇ ਹੀ ਪਾਇ = ਪੈਰਾਂ ਉੱਪਰ ਕੁਹਾੜਾ ਮਾਰਿਆ = ਮਾਰਨਾ ਕੀਤਾ ਹੈ **ਵਾ:** ਆਪਣੇ ਸੰਕਲਪਾਂ-ਵਿਕਲਪਾਂ ਰੂਪੀ ਹੱਥ ਨਾਲ ਗ਼ਾਫ਼ਲਤਾਈ ਰੂਪੀ ਕੁਹਾੜਾ ਆਪਣੇ ਅੰਤਹਕਰਣ ਰੂਪੀ ਪੈਰਾਂ ਉੱਪਰ ਮਾਰਨਾ ਕੀਤਾ ਹੈ ॥੧੩॥

**ਉਥਾਨਕਾ :** ਇਕ ਵਾਰ ਕਾਂਸ਼ੀ ਵਿਚ ਮੇਲਾ ਲੱਗਿਆ ਹੋਇਆ ਸੀ। ਉਸ ਸਮੇਂ ਰਾਮਾਨੰਦ ਜੀ ਨੇ ਆਪਣੇ ਚੇਲਿਆਂ ਦੀ ਪਰਖ ਕਰਨ ਲਈ ਉਸ ਮੇਲੇ ਵਿਚ ਭੇਜਿਆ। ਭਗਤ ਕਬੀਰ ਸਾਹਿਬ ਜੀ ਨੂੰ ਜਾਣ ਲਈ ਕਿਹਾ। ਜਦੋਂ ਸਾਰੇ ਮੇਲਾ ਦੇਖ ਕੇ ਵਾਪਸ ਆਏ ਤਾਂ ਰਾਮਾਨੰਦ ਜੀ ਨੇ ਸਭ ਨੂੰ ਪੁੱਛਿਆ ਕਿ ਮੇਲੇ ਵਿਚ ਕੀ ਦੇਖਿਆ ? ਤਦੋਂ ਉਨ੍ਹਾਂ ਸਾਰਿਆਂ ਨੇ ਕਿਹਾ ਕਿ ਗੁਰੂ ਜੀ ਮੇਲੇ ਵਿਚ ਬਹੁਤ ਅਨੰਦ ਰਾਗ ਹੋ ਰਿਹਾ

---

੧. ਬਾਂਸ ਵਿਚ ਪੰਜ ਦੂਸ਼ਨ ਹੁੰਦੇ ਹਨ, ਜਿਨ੍ਹਾਂ ਦੀ ਵਿਆਖਿਆ ਪਿੱਛੇ (**"ਨਿਕਟਿ ਬਸੰਤੋ ਬਾਂਸੋ ਨਾਨਕ ਅਹੰਬੁਧਿ ਨ ਬੋਹ ਤੇ ॥"** ਗਾਥਾ ਮ: ੫, ਅੰਗ ੧੩੬੦) ਉੱਪਰ ਆ ਚੁੱਕੀ ਹੈ।

ਸੀ, ਅਸੀਂ ਹੋਰ ਵੀ ਬਹੁਤ ਤਮਾਸ਼ੇ ਦੇਖਣਾ ਕੀਤੇ ਹਨ। ਫੇਰ ਰਾਮਾਨੰਦ ਜੀ ਨੇ ਭਗਤ ਕਬੀਰ ਜੀ ਤੋਂ ਪੁੱਛਿਆ ਕਿ ਤੁਸੀਂ ਕੀ ਦੇਖ ਕੇ ਆਏ ਹੋ ਤਾਂ ਭਗਤ ਕਬੀਰ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਕਬੀਰ, ਜਹ ਜਹ ਹਉ ਫਿਰਿਓ; ਕਉਤਕ ਠਾਓ ਠਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਰਾਮਾਨੰਦ ਜੀ! ਹਉ = ਮੈਂ ਜਹ ਜਹ = ਜਿਥੇ ਜਿਥੇ ਵੀ ਫਿਰਿਓ = ਫਿਰਿਆ, ਵਿਚਰਿਆ, ਉਥੇ ਠਾਓ ਠਾਇ = ਥਾਓਂ-ਥਾਈਂ ਦੁਨੀਆਂ ਦੇ ਤਮਾਸ਼ੇ ਲੱਗੇ ਹੋਏ ਸਨ।

## ਇਕ ਰਾਮ ਸਨੇਹੀ ਬਾਹਰਾ; ਊਜਰੁ ਮੇਰੈ ਭਾਂਇ ॥੧੪॥

ਇਕ ਰਾਮ = ਪਰਮਾਤਮਾ ਦੇ ਸਨੇਹੀ = ਪ੍ਰੇਮੀ ਸੰਤ ਜਨ ਮਿਲੇ, ਉਨ੍ਹਾਂ ਤੋਂ ਬਾਹਰਾ = ਬਗ਼ੈਰ ਮੇਰੇ ਭਾਂਇ = ਭਾਅ ਦੀ ਸਾਰੀ ਊਜਰੁ = ਉਜਾੜ ਹੀ ਉਜਾੜ ਸੀ। ਇਹ ਸੁਣ ਕੇ ਰਾਮਾਨੰਦ ਜੀ ਨੇ ਨਿਸਚਾ ਕੀਤਾ ਕਿ ਕਬੀਰ ਦਾ ਪਰਮਾਤਮਾ ਤੇ ਪਰਮਾਤਮਾ ਦੀ ਬੰਦਗੀ ਕਰਨ ਵਾਲਿਆਂ ਨਾਲ ਹੀ ਪਿਆਰ ਹੈ॥੧੪॥

## ਕਬੀਰ, ਸੰਤਨ ਕੀ ਝੁੰਗੀਆ ਭਲੀ; ਭਠਿ ਕੁਸਤੀ ਗਾਉ ॥

('ਕੁਸੱਤੀ' ਉਚਾਰਣ ਹੈ)

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੰਤਨ = ਸ਼ਾਂਤ ਚਿੱਤ ਮਹਾਤਮਾ ਜਨਾਂ ਕੀ = ਦੀ ਝੁੰਗੀਆ = ਕੱਖਾਂ ਦੀ ਕੁੱਲੀ ਭਲੀ = ਚੰਗੀ ਹੈ (ਜਿਥੇ ਬੈਠ ਕੇ ਉਹ ਨਾਮ ਜਪਦੇ ਹਨ) ਅਤੇ ਕੁਸਤੀ = ਖੋਟੇ ਮਨੁੱਖਾਂ ਦਾ ਵੱਸਦਾ ਗਾਉ = ਪਿੰਡ ਭਠਿ = ਭੱਠੀ ਦੀ ਨਿਆਈਂ ਹੈ **ਵਾ:** ਭੱਠੀ ਦੇ ਵਿਚ ਪੈ ਕੇ ਸੜ ਜਾਵੇ।

## ਆਗਿ ਲਗਉ ਤਿਹ ਧਉਲਹਰ; ਜਿਹ ਨਾਹੀ ਹਰਿ ਕੋ ਨਾਉ ॥੧੫॥

ਤਿਹ = ਉਨ੍ਹਾਂ ਦੇ ਧਉਲਹਰ = ਪੱਕੇ ਮਕਾਨਾਂ ਨੂੰ ਆਗਿ = ਅੱਗ ਲਗਉ = ਲੱਗ ਜਾਵੇ, ਜਿਹ = ਜਿਨ੍ਹਾਂ ਦੇ ਅੰਦਰ ਹਰਿ = ਪਰਮਾਤਮਾ ਕੋ = ਦਾ ਨਾਉ = ਨਾਮ ਨਹੀਂ ਜਪਿਆ ਜਾਂਦਾ॥੧੫॥ ਜੈਸਾ ਕਿ :

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥**
**ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥** *(ਸੂਹੀ ਮ: ੫, ਅੰਗ ੭੪੫)*

### ਦੂਸਰਾ ਅਰਥ

**ਕਬੀਰ, ਸੰਤਨ ਕੀ ਝੁੰਗੀਆ ਭਲੀ; ਭਠਿ ਕੁਸਤੀ ਗਾਉ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਝੁੰਗੀਆ = ਝੁੱਗੀ ਦੀ ਨਿਆਈਂ ਸੰਤ ਜਨਾਂ ਦੀ ਕਮਜ਼ੋਰ, ਗ਼ਰੀਬੀ ਵਾਲੀ ਦੇਹੀ ਵੀ ਚੰਗੀ ਹੈ, ਜਿਸ ਨਾਲ ਉਹ ਪਰਮਾਤਮਾ ਦਾ ਸਿਮਰਨ ਕਰਦੇ ਹਨ ਅਤੇ ਖੋਟੇ ਪੁਰਖਾਂ ਦੀ ਪਿੰਡ ਵਤ ਤਕੜੀ ਹੰਕਾਰ ਵਾਲੀ ਦੇਹੀ ਵੀ ਵਿਸ਼ਿਆਂ, ਤ੍ਰਿਸ਼ਨਾ ਦੀ ਭੱਠੀ ਵਿਚ ਸੜਨ ਕਰਕੇ ਬੁਰੀ ਹੈ।

**ਆਗਿ ਲਗਉ ਤਿਹ ਧਉਲਹਰ; ਜਿਹ ਨਾਹੀ ਹਰਿ ਕੋ ਨਾਉ ॥੧੫॥**

ਉਨ੍ਹਾਂ ਦੇ ਧਉਲਹਰ = ਸੁਨਹਿਰੀ ਕਮਾਨਾਂ ਦੀ ਨਿਆਈਂ ਸਰੀਰਾਂ ਨੂੰ ਅੱਗ ਹੀ ਲੱਗ ਜਾਵੇ, ਜਿਨ੍ਹਾਂ ਦੇ ਅੰਦਰ ਪਰਮਾਤਮਾ ਦਾ ਨਾਮ ਨਹੀਂ ਵੱਸਿਆ॥੧੫॥

**ਉਥਾਨਕਾ :** ਜਿਸ ਸਮੇਂ ਪੂਰਨ ਮਹਾਂਪੁਰਖ ਭਗਤ ਰਾਮਾਨੰਦ ਜੀ ਸੰਸਾਰ ਵਿੱਚੋਂ ਸਰੀਰ ਤਿਆਗ ਕਰ ਗਏ, ਤਦੋਂ ਉਨ੍ਹਾਂ ਦੇ ਸਾਰੇ ਚੇਲੇ ਮਿਲ ਕੇ ਰੋਣ ਲੱਗ ਪਏ। ਉਸ ਵੇਲੇ ਭਗਤ ਕਬੀਰ ਸਾਹਿਬ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਕਬੀਰ, ਸੰਤ ਮੂਏ ਕਿਆ ਰੋਈਐ; ਜੋ ਅਪੁਨੇ ਗ੍ਰਿਹਿ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੰਤ = ਸ਼ਾਤ ਚਿੱਤ ਮਹਾਤਮਾ ਜਨਾਂ ਦੇ ਮੂਏ = ਮਰਨ ਤੋਂ ਕਿਆ = ਕੀ ਰੋਈਐ = ਰੋਣਾ ਕਰੀਏ ? ਜੋ = ਜਿਹੜੇ ਸੰਤ ਜਨ ਜਪ ਤਪ ਕਰ ਕੇ ਅਪੁਨੇ = ਆਪ ਦੇ ਸਰੂਪ, ਸੱਚਖੰਡ ਰੂਪੀ ਗ੍ਰਿਹਿ = ਘਰ ਵਿਚ ਜਾਇ = ਜਾ ਕੇ ਇਸਥਿਤ ਹੋਏ ਹਨ।

## ਰੋਵਹੁ ਸਾਕਤ ਬਾਪੁਰੇ; ਜੁ ਹਾਟੈ ਹਾਟ ਬਿਕਾਇ ॥੧੬॥

ਹੇ ਭਾਈ! ਬਾਪੁਰੇ = ਵਿਚਾਰੇ ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਸ਼ ਨੂੰ ਰੋਵਹੁ = ਰੋਣਾ ਕਰੋ, ਜੁ = ਜਿਹੜਾ ਸੰਸਾਰ ਰੂਪੀ ਨਗਰ ਵਿਖੇ ਜੂਨਾਂ ਰੂਪੀ ਹਾਟੈ ਹਾਟ = ਹੱਟੀਆਂ ਹੀ ਹੱਟੀਆਂ ਵਿਚ ਬਿਕਾਇ = ਵਿਕਦਾ ਰਹਿੰਦਾ ਹੈ, ਭਾਵ ਆਪਣਾ ਜਨਮ ਵਿਅਰਥ ਗਵਾ ਰਿਹਾ ਹੈ।

ਅਰਥਾਤ ਸੰਤ ਜਨਾਂ ਦਾ ਮਰਨਾ ਐਸਾ ਹੈ ਜਿਵੇਂ ਕਿਸੇ ਭਿਆਨਕ ਥਾਂ ਤੋਂ ਨਿਕਲ ਕੇ ਕਿਸੇ ਸ਼ੀਸ਼ ਮਹੱਲ ਵਿਚ ਦਾਖ਼ਲ ਹੋਣਾ ਅਤੇ ਸਾਕਤਾਂ ਦਾ ਮਰਨਾ ਐਸਾ ਹੈ ਜਿਵੇਂ ਕਿਸੇ ਨੂੰ ਅੰਨ੍ਹੀ ਹਨੇਰੀ, ਕਾਲੀ ਬੋਲ਼ੀ ਅਤੇ ਮੀਂਹ ਗੜ੍ਹਿਆਂ ਨਾਲ ਠੰਡੀ ਹੋਈ ਸਿਆਲ ਦੀ ਰਾਤ ਨੂੰ ਘਰ ਵਿੱਚੋਂ ਬਾਹਰ ਜੰਗਲ ਵੱਲ ਨੂੰ ਕੱਢ ਦੇਵੇ ॥੧੬॥

ਅੱਗੇ ਸਾਕਤ ਪੁਰਖ ਦੀ ਸੰਗਤ ਦਾ ਔਗੁਣ ਲਿਖਦੇ ਹਨ।

## ਕਬੀਰ, ਸਾਕਤੁ ਐਸਾ ਹੈ; ਜੈਸੀ ਲਸਨ ਕੀ ਖਾਨਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਕਤ = ਕਠੋਰ ਚਿੱਤ ਵਾਲਾ ਪਤਿਤ ਪੁਰਖ ਐਸਾ = ਅਜਿਹਾ ਹੈ, ਜੈਸੀ = ਜਿਹੋ ਜਿਹੀ ਲਸਣ ਕੀ = ਦੀ ਖਾਨਿ = ਖਾਣ ਹੁੰਦੀ ਹੈ **ਵਾ:** ਜਿਵੇਂ ਲਸਣ ਦੀ ਕੱਚੀ ਟੁਕੜੀ ਖਾਨਿ = ਖਾਣੀ ਹੋਵੇ।

## ਕੋਨੇ ਬੈਠੇ ਖਾਈਐ; ਪਰਗਟ ਹੋਇ ਨਿਦਾਨਿ ॥੧੭॥

ਭਾਵੇਂ ਕਿਸੇ ਕੋਨੇ = ਨੁੱਕਰੇ (ਭਾਵ ਲੁਕ ਕੇ) ਬੈਠੇ = ਬੈਠ ਕੇ ਖਾਈਐ = ਖਾਣਾ ਕਰੀਏ ਪਰ ਫੇਰ ਵੀ ਨਿਦਾਨ = ਅੰਤ ਨੂੰ ਉਸ ਦੀ ਆਪਣੀ ਦੁਰਗੰਧੀ ਪਰਗਟ ਹੋਇ = ਹੋ ਜਾਂਦੀ ਹੈ। ਤਿਵੇਂ ਸਾਕਤ ਦੇ ਸੰਗ ਕਰਕੇ ਮੰਦ ਕਰਮਾਂ ਵਿਚ ਰੁਚੀ ਹੋਣ ਰੂਪੀ ਦੁਰਗੰਧੀ ਫੈਲ ਜਾਂਦੀ ਹੈ **ਵਾ:** ਸਾਕਤ ਭਾਵੇਂ ਆਪਣੇ ਆਪ ਨੂੰ ਕਿਤਨਾ ਲੁਕੋ ਕੇ ਰੱਖੇ ਪਰ ਅੰਤ ਨੂੰ ਮੰਦ ਕਰਮਾਂ ਦੀ ਪ੍ਰਵਿਰਤੀ ਕਰ ਕੇ ਪ੍ਰਗਟ ਹੋ ਜਾਂਦਾ ਹੈ ॥੧੭॥ ਜੈਸਾ ਕਿ :

**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥**
**ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥** *(ਗਉੜੀ ਮ: ੫, ਅੰਗ ੧੯੪)*

**ਵਾ:** **ਜੈਸੇ ਤਉ ਲਸਨ ਖਾਇ ਮੋਨਿ ਕੈ ਸਭਾ ਮੈ ਬੈਠੇ, ਪ੍ਰਗਟੈ ਦੁਰਗੰਧ ਨਾਹਿ ਦੁਰਤਿ ਦੁਰਾਈਐ।**
*(ਭਾਈ ਗੁਰਦਾਸ ਜੀ, ਕਬਿੱਤ ੫੧੭)*

## ਕਬੀਰ, ਮਾਇਆ ਡੋਲਨੀ; ਪਵਨੁ ਝਕੋਲਨਹਾਰੁ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਹ ਮਾਇਆ ਰਚਿਤ ਸਰੀਰ ਡੋਲਨੀ = ਚਾਟੀ (ਮਟਕੀ)

ਦੀ ਨਿਆਈਂ ਹੈ ਅਤੇ ਇਸ ਵਿਚ ਆਉਂਦੇ ਜਾਂਦੇ ਪਵਨੁ = ਸੁਆਸ ਝਕੋਲਨਹਾਰੁ = ਝਕੋਲਣ ਵਾਲੀ ਮਧਾਣੀ ਦੀ ਨਿਆਈਂ ਹਨ, ਭਾਵ ਪ੍ਰਾਣ ਵਾਯੂ ਤੇ ਅਪਾਣ ਵਾਯੂ ਨਾਭੀ ਦੇ ਦੁਆਲੇ ਚੱਕਰ ਲਾਉਂਦੀ ਹੈ, ਇਹ ਮਾਨੋ ਮਧਾਣੀ ਫਿਰ ਰਹੀ ਹੈ ਅਤੇ ਸੁਆਸਾਂ ਦਾ ਹੀ ਨੇਤਰਾ ਪਿਆ ਹੋਇਆ ਹੈ।

## ਸੰਤਹੁ ਮਾਖਨੁ ਖਾਇਆ; ਛਾਛਿ ਪੀਐ ਸੰਸਾਰੁ ॥੧੮॥

ਸੰਤਹੁ = ਸੰਤ ਜਨਾਂ ਨੇ ਐਸੀ ਮਟਕੀ ਵਿਚ ਆਉਂਦੇ ਜਾਂਦੇ ਸੁਆਸਾਂ ਨਾਲ ਰਾਮ ਨਾਮ ਦਾ ਸਿਮਰਨ ਕਰ ਕੇ ਬ੍ਰਹਮਾਨੰਦ ਰੂਪੀ ਮਾਖਨੁ = ਮੱਖਣ ਖਾਇਆ = ਖਾਣਾ ਕੀਤਾ ਹੈ ਅਤੇ ਸੰਸਾਰੁ = ਜਗਤ ਦੇ ਲੋਕ ਪਦਾਰਥਾਂ, ਵਿਸ਼ਿਆਂ ਦੇ ਅਨੰਦ ਰੂਪੀ ਛਾਛਿ = ਲੱਸੀ ਪੀਐ = ਪੀਣਾ ਕਰਦੇ ਹਨ॥੧੮॥

## ਕਬੀਰ, ਮਾਇਆ ਡੋਲਨੀ; ਪਵਨੁ ਵਹੈ ਹਿਵ ਧਾਰ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਮਾਇਆ ਰਚਿਤ ਸਰੀਰ ਇਕ ਡੋਲਨੀ = ਚਾਟੀ (ਮਟਕੀ) ਦੀ ਨਿਆਈਂ ਹੈ, ਇਸ ਵਿਚ ਵਿਚਾਰਵਾਨ ਸੰਤ ਜਨਾਂ ਦੇ ਪਵਨੁ = ਸੁਆਸ ਹਿਵ = ਬਰਫ਼ ਦੀ ਧਾਰ ਵਰਗੇ ਠੰਡੇ, ਸਤੋਗੁਣੀ ਹੋ ਕੇ ਵਹੈ = ਵਹਿੰਦੇ ਹਨ ਭਾਵ ਸੰਤ ਜਨ ਸ਼ਾਂਤੀ ਧਾਰਨ ਕਰ ਕੇ ਸਿਮਰਨ ਕਰਦੇ ਹਨ।

## ਜਿਨਿ ਬਿਲੋਇਆ ਤਿਨਿ ਖਾਇਆ; ਅਵਰ ਬਿਲੋਵਨਹਾਰ ॥੧੯॥

ਜਿਨਿ = ਜਿਨ੍ਹਾਂ ਸੰਤ ਜਨਾਂ ਨੇ ਨਾਮ, ਭਗਤੀ ਰੂਪੀ ਦਹੀਂ ਅਭਿਆਸ ਕਰਨ ਰੂਪ ਬਿਲੋਇਆ = ਰਿੜਕਿਆ ਹੈ, ਤਿਨਿ = ਉਨ੍ਹਾਂ ਨੇ ਪਰਮਾਤਮਾ ਦੇ ਅਨੰਦ ਰੂਪੀ ਮੱਖਣ ਨੂੰ ਖਾਇਆ = ਖਾਣਾ ਕੀਤਾ ਹੈ। ਉਨ੍ਹਾਂ ਸੰਤ ਜਨਾਂ ਦੁਆਰਾ ਅਵਰ = ਹੋਰ ਅਧਿਕਾਰੀ ਜਨ ਵੀ ਨਾਮ, ਭਗਤੀ ਰੂਪੀ ਦਹੀਂ ਨੂੰ ਅਭਿਆਸ ਕਰਨ ਰੂਪੀ ਬਿਲੋਵਨਹਾਰ = ਰਿੜਕਣ ਵਾਲੇ ਹੋ ਰਹੇ ਹਨ **ਵਾ:** ਨਾਮ, ਭਗਤੀ ਤੋਂ ਬਿਨਾਂ ਹੋਰ ਪਦਾਰਥਾਂ ਰੂਪੀ ਪਾਣੀ ਨੂੰ ਰਿੜਕਣ ਨਾਲ ਵਿਸ਼ਿਆਂ ਦੇ ਸੁਖ ਰੂਪੀ ਝੱਗ ਹੀ ਨਿਕਲੇਗੀ॥੧੯॥

## ਕਬੀਰ, ਮਾਇਆ ਚੋਰਟੀ; ਮੁਸਿ ਮੁਸਿ ਲਾਵੈ ਹਾਟਿ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਹ ਮਾਇਆ ਚੋਰਟੀ = ਚੋਰਨੀ ਦੀ ਨਿਆਈਂ ਹੈ, ਜੋ ਸ਼ੁਭ ਗੁਣਾਂ ਰੂਪੀ ਧਨ ਮੁਸਿ ਮੁਸਿ = ਲੁੱਟ-ਲੁੱਟ ਕੇ ਜੀਵਾਂ ਨੂੰ ਸ਼ਬਦ ਸਪਰਸ਼ ਆਦਿ ਵਿਸ਼ਿਆਂ ਅਤੇ ਇੰਦਰੀਆਂ ਰੂਪੀ ਹਾਟਿ = ਹੱਟੀ ਵਿਚ ਲਾਵੈ = ਲਾਈ ਜਾ ਰਹੀ ਹੈ **ਵਾ:** ਪਹਿਲਾਂ ਕਾਮ ਕ੍ਰੋਧ ਆਦਿ ਵਿਕਾਰ ਲੁੱਟ ਲੈਂਦੇ ਹਨ ਅਤੇ ਫੇਰ ਜਮਦੂਤ ਪੁੰਨ ਰੂਪੀ ਧਨ ਨੂੰ ਲੁੱਟ ਲੈਂਦੇ ਹਨ।

**ਸਾਖੀ—ਚੋਰਾਂ ਦੀ ਮਾਂ ਦੀ :** ਕਬੀਰ ਜੀ ਨੇ ਇਥੇ ਆਪਣੇ ਅੰਮ੍ਰਿਤ ਬਚਨਾਂ ਵਿਚ ਮਾਇਆ ਨੂੰ ਚੋਰਨੀ ਕਿਹਾ ਹੈ, ਪੁਰਾਣੇ ਸਮੇਂ ਵਿਚ ਇਕ ਘਟਨਾ ਘਟੀ ਸੀ, ਜਿਸ ਨੂੰ ਕਬੀਰ ਜੀ ਨੇ ਧਿਆਨ ਵਿਚ ਰੱਖ ਕੇ ਇਸ਼ਾਰਾ ਦਿੱਤਾ ਹੈ, ਉਹ ਸਾਰਾ ਪ੍ਰਸੰਗ ਕਲਗ਼ੀਧਰ ਪਾਤਸ਼ਾਹ ਜੀ ਨੇ ਦਸਮ ਗ੍ਰੰਥ ਅੰਦਰ ਚਰਿਤ੍ਰਾਂ ਵਿਚ ਵੀ ਲਿਖਿਆ ਹੈ ਅਤੇ ਸੰਪ੍ਰਦਾਈ ਗਿਆਨੀ ਮਹਾਂਪੁਰਖ ਇਹ ਪ੍ਰਮਾਣ ਵਰਤਦੇ ਆ ਰਹੇ ਹਨ, ਉਹ ਇਸ ਪ੍ਰਕਾਰ ਹੈ :

ਇਕ ਚੋਰਾਂ ਦਾ ਪਰਿਵਾਰ ਸੀ, ਇਕ ਚੋਰਾਂ ਦੀ ਮਾਂ ਤੇ ਦੂਸਰਾ ਉਸ ਦੇ ਪੰਜ ਪੁੱਤਰ ਸਨ। ਹੁਣ ਸਾਰੀ ਜ਼ਿੰਦਗੀ ਦਾ ਖ਼ਾਨਦਾਨੀ ਧੰਦਾ ਚੱਲਦਾ ਆ ਰਿਹਾ ਸੀ। ਜਦੋਂ ਚੋਰਾਂ ਦੀ ਮਾਂ ਬਿਰਧ ਹੋ ਗਈ, ਫੇਰ ਉਹ ਆਪਣੇ ਚੋਰ ਪੁੱਤਰਾਂ ਦੀ ਚੋਰੀ ਦੀ ਸਹਾਇਤਾ ਲਈ ਨਗਰ ਵਿਚ ਜਿਸ ਦੇ ਘਰ ਵਿਚ ਵੀ ਨਵੀਂ ਦੁਲਹਨ ਆਵੇ, ਇਹ ਮਿੱਠ-ਪਿਆਰ ਨਾਲ ਉਸ ਦੇ ਘਰ ਵਿਚ ਪ੍ਰਵੇਸ਼ ਹੋ ਕੇ ਭੇਤ ਲੈਣ ਲਈ ਮੀਸਣੀ ਜਿਹੀ ਬਣ ਕੇ ਬੈਠੀ ਰਿਹਾ ਕਰੇ ਅਤੇ ਜਦੋਂ ਨਵੀਂ ਦੁਲਹਨ ਨੇ ਗਹਿਣੇ ਉਤਾਰ ਕੇ ਸੰਦੂਕ ਵਿਚ ਰੱਖਣੇ ਤਾਂ ਇਹ ਲੱਗੇ ਹੋਏ ਜਿੰਦਰੇ ਨਾਲ ਥੋੜ੍ਹੀ ਜਿਹੀ ਹਿੰਙ ਲਾ ਕੇ ਆ ਜਾਇਆ ਕਰੇ। ਘਰ ਦਾ ਥਹੁ-ਪਤਾ ਦੱਸ ਕੇ ਆਪਣੇ ਪੁੱਤਰਾਂ ਨੂੰ ਚੋਰੀ

ਕਰਨ ਲਈ ਭੇਜ ਦਿਆ ਕਰੇ ਕਿ ਜਿਥੇ ਹਿੰਙ ਦਾ ਮੁਸ਼ਕ ਆਵੇ, ਉਥੇ ਜ਼ੇਵਰ ਆਦਿ ਨਕਦੀ ਖ਼ਜ਼ਾਨਾ ਸਮਝ ਕੇ ਜਿੰਦਰਾ ਤੋੜ ਲੈਣਾ ਤੇ ਚੋਰਾਂ ਨੇ ਉਸੇ ਘਰ ਪਾੜ ਲਾ ਕੇ ਖ਼ਜ਼ਾਨਾ ਲੁੱਟ ਲਿਆਉਣਾ। ਇਹ ਕੰਮ ਚੱਲਦਾ ਰਿਹਾ ਤੇ ਜਿਉਂ ਚੋਰਾਂ ਦੀ ਮਾਂ ਬਿਰਧ ਹੁੰਦੀ ਗਈ ਤੇ ਜਦੋਂ ਚੋਰੀ ਦੇ ਵਿਚ ਸਹਾਇਤਾ ਕਰਨ ਵਾਲੀ ਨਾ ਰਹੀ, ਮੰਜੇ 'ਤੇ ਬੈਠ ਗਈ, ਫੇਰ ਨੂੰਹਾਂ ਪੁੱਤਰ ਇਸ ਦੀ ਸੰਭਾਲ ਕਰਨ ਤੋਂ ਹਟ ਗਏ, ਇਸ ਨੂੰ ਛਲੀਏ ਸੁਭਾਅ ਦਾ ਅਭਿਆਸ ਤਾਂ ਹੈ ਹੀ ਸੀ, ਇਸ ਨੇ ਸੋਚਿਆ ਕਿ ਕੋਈ ਐਸੀ ਵਿਉਂਤ ਬਣਾਵਾਂ ਜਿਸ ਦੇ ਨਾਲ ਮਰਨ ਤਕ ਮੇਰਾ ਬੁਢਾਪਾ ਸੌਖਾ ਨਿਕਲੇ ਅਤੇ ਇਨ੍ਹਾਂ ਨਲਾਇਕਾਂ ਨੇ ਤਾਂ ਮੇਰਾ ਬਾਰ੍ਹੀ-ਤੇਰ੍ਹੀ ਵੀ ਨਹੀਂ ਕਰਨੀ ਉਹ ਵੀ ਹੋ ਜਾਵੇ। ਫੇਰ ਇਸ ਨੇ ਸੇਵਾ ਕਰਾਉਣ ਲਈ ਵਿਉਂਤ ਬਣਾਈ। ਇਕ ਦਿਨ ਸਾਰੇ ਪਰਿਵਾਰ ਵਿਚ ਬੈਠੀ ਕਹਿਣ ਲੱਗੀ ਕਿ ਹੇ ਮੇਰੇ ਬੱਚਿਓ ! ਜਿਹੜਾ ਮੇਰੀ ਆਖ਼ਰੀ ਸਮੇਂ ਤਕ ਸੇਵਾ ਕਰੇਗਾ, ਮੈਂ ਸਾਰੀ ਜ਼ਿੰਦਗੀ ਦਾ ਜੁੜਿਆ ਹੋਇਆ ਧਨ, ਸੋਨਾ, ਜੇਵਰਾਤ ਆਦਿ ਖ਼ਜ਼ਾਨਾ ਉਸ ਨੂੰ ਸੌਂਪ ਦਿਆਂਗੀ ਤਾਂ ਸਾਰੇ ਪੁੱਤਰ ਇਕ ਦੂਜੇ ਤੋਂ ਵੱਧ-ਚੜ੍ਹ ਕੇ ਮਾਈ ਦੀ ਸੇਵਾ ਕਰਨ ਲੱਗੇ ਤੇ ਮਾਈ ਨੇ ਸੰਦੂਕ ਨੂੰ ਜਿੰਦਰਾ ਮਾਰ ਕੇ ਅਜਿਹੇ ਤਰੀਕੇ ਨਾਲ ਚਾਬੀ ਰੱਖੀ ਹੋਈ ਸੀ ਜੋ ਕਦੇ ਕਿਸੇ ਨੂੰ ਦਿਸਣ ਨਹੀਂ ਦਿੱਤੀ ਸੀ। ਫੇਰ ਬੱਚੇ ਕਹਿਣ ਲੱਗੇ ਕਿ ਮਾਤਾ ਤੇਰੇ ਮਰਨ ਤੋਂ ਬਾਅਦ ਸਾਡੇ ਵਿਚ ਰੌਲਾ ਨਾ ਪੈ ਜਾਵੇ, ਇਸ ਲਈ ਜੋ ਕੁਝ ਪਦਾਰਥ ਤੇਰੇ ਕੋਲ ਹੈ, ਉਹ ਤੂੰ ਹੁਣੇ ਸਾਨੂੰ ਵੰਡ ਦੇਣਾ ਕਰ। ਉਹ ਕਹਿਣ ਲੱਗੀ ਕਿ ਮੇਰੇ ਮਰਨ ਤੋਂ ਬਾਅਦ ਜੋ ਮੇਰਾ ਬਾਰਾ-ਤੇਰਾ ਕਰੇਗਾ, ਮੈਂ ਉਸ ਦੇ ਨਾਂ 'ਤੇ ਲਿਖਤ ਕਰ ਦੇਂਦੀ ਹਾਂ। ਉਨ੍ਹਾਂ ਪੰਜਾਂ ਨੇ ਕਿਹਾ ਕਿ ਅਸੀਂ ਤੇਰਾ ਬਾਰਾ-ਤੇਰਾ ਕਰਨ ਦਾ ਵਾਅਦਾ ਕਰਦੇ ਹਾਂ। ਉਸ ਨੇ ਕਾਜ਼ੀ ਨੂੰ ਬੁਲਾ ਕੇ ਲਿਖਤ ਕਰਾ ਦਿੱਤੀ ਕਿ ਕਾਜ਼ੀ ਸਾਹਿਬ, ਮੇਰੇ ਮਰਨ ਤੋਂ ਬਾਅਦ ਮੇਰੇ ਬੱਚਿਆਂ ਵਿਚ ਮੇਰੇ ਸੰਦੂਕ ਦਾ ਸਾਰਾ ਪਦਾਰਥ ਤੂੰ ਕੋਲ ਖੜ ਕੇ ਵੰਡ ਦੇਵੀਂ। ਇਨ੍ਹਾਂ ਪੰਜਾਂ ਵਿਚ ਕੋਈ ਫ਼ਰਕ ਨਾ ਪਵੇ, ਇਹ ਪੰਜੇ ਉਸ ਖ਼ਜ਼ਾਨੇ ਦੇ ਇੱਕੋ ਜਿਹੇ ਹਿੱਸੇਦਾਰ ਹਨ। ਇਉਂ ਮਾਈ ਨੇ ਛਲ, ਜੁਗਤੀ ਨਾਲ ਸੇਵਾ ਵੀ ਕਰਾ ਲਈ ਤੇ ਮਰਨ ਤੋਂ ਬਾਅਦ ਬਾਰਾ-ਤੇਰਾ ਵੀ ਕਰਾ ਲਿਆ। ਜਦੋਂ ਬਾਰਾ-ਤੇਰਾ ਕਰ ਕੇ ਕਾਜ਼ੀ ਨੂੰ ਬੁਲਾ ਕੇ ਬੜੇ ਚਾਵਾਂ ਦੇ ਨਾਲ ਜਦੋਂ ਜਿੰਦਰਾ ਕਾਜ਼ੀ ਤੋਂ ਖੁਲ੍ਹਵਾਇਆ ਤਾਂ ਕਾਜ਼ੀ ਸਮੇਤ ਸਾਰੇ ਹੈਰਾਨ ਹੋ ਗਏ। ਟੁੱਟੇ ਛਿੱਤਰਾਂ ਤੋਂ ਬਿਨਾਂ ਉਸ ਦੇ ਵਿੱਚੋਂ ਕੁਝ ਨਾ ਨਿਕਲਿਆ ਤੇ ਮੱਥੇ 'ਤੇ ਹੱਥ ਮਾਰਦੇ ਹੀ ਰਹਿ ਗਏ ਕਿ ਸਾਡੀ ਮਾਂ ਨੇ ਸਾਡੇ ਨਾਲ ਕੈਸਾ ਛਲ ਕੀਤਾ ਹੈ। ਆਂਢੀ-ਗੁਆਂਢੀ ਸਾਰੇ ਜੋ ਦੇਖਣ ਵਾਲੇ ਸਨ, ਉਨ੍ਹਾਂ ਦੇ ਸਾਹਮਣੇ ਇਹਨਾਂ ਪੰਜਾਂ ਪੁੱਤਰਾਂ ਨੂੰ ਸ਼ਰਮਸਾਰ ਹੋਣਾ ਪੈ ਗਿਆ।

**ਅੰਤ੍ਰੀਵ :** ਏਸੇ ਤਰ੍ਹਾਂ ਪਿੰਡ ਦੀ ਨਿਆਈਂ ਸਾਡਾ ਸਰੀਰ ਹੈ ਤੇ ਚੋਰਾਂ ਦੀ ਮਾਂ ਦੀ ਨਿਆਈਂ ਮਾਇਆ ਹੈ ਤੇ ਪੰਜੇ ਪੁੱਤਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਹਨ ਤੇ ਨਗਰ ਵਿਚ ਨਵੀਂ ਵਹੁਟੀ ਆਉਣ ਦੀ ਤਰ੍ਹਾਂ ਜੀਵ ਨੂੰ ਜੋ ਨਵੀਂ ਪਰਮਾਰਥ ਦੀ ਸੋਚ ਫੁਰਦੀ ਹੈ, ਉਹ ਹੈ, ਜਿਸ ਵਿਚ ਸਤਿ, ਸੰਤੋਖ, ਦਇਆ, ਧਰਮ ਦੇ ਗਹਿਣੇ ਸੰਭਾਲ ਕੇ ਅੰਤਸ਼ਕਰਣ ਦੇ ਸੰਕਲਪ ਵਿਚ ਰੱਖੇ ਹੁੰਦੇ ਹਨ। ਉਥੇ ਇਹ ਮਾਇਆ ਆਪਣਾ ਪ੍ਰਭਾਵ ਪਾ ਕੇ ਹੰਗਤਾ ਦੀ ਹਿੰਙ ਲਾ ਦੇਂਦੀ ਹੈ ਤੇ ਫੇਰ ਆਪਣੇ ਬਾਕੀ ਪੰਜੇ ਪੁੱਤਰਾਂ ਨੂੰ ਪ੍ਰੇਰ ਕੇ ਸ਼ੁਭ ਗੁਣਾਂ ਦਾ ਕੀਮਤੀ ਗਹਿਣਾ ਚੁਰਾਉਣ ਲਈ ਪ੍ਰੇਰਨਾ ਦੇ ਦੇਂਦੀ ਹੈ। ਫੇਰ ਮਾਇਆ ਆਪਣੇ ਛਲ ਨਾਲ ਆਪਣੀ ਸੇਵਾ ਭਾਵ ਮਨੁੱਖ ਨੂੰ ਅਖ਼ੀਰ ਤਕ ਸੇਵਾ ਅਰਥਾਤ ਮਾਇਆ ਦੀ ਲਾਲਸਾ ਰੂਪ ਲਗਨ ਲੱਗੀ ਰਹਿੰਦੀ ਹੈ। ਆਖ਼ਿਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਆਪਣੇ ਪੁੱਤਰਾਂ ਨਾਲ ਵੀ ਅਜਿਹਾ ਛਲ ਕਰਦੀ ਹੈ ਕਿ ਜਦੋਂ ਧਰਮਰਾਜ ਰੂਪੀ ਕਾਜ਼ੀ ਦੇ ਸਾਹਮਣੇ ਸੰਦੂਕ ਖੁੱਲ੍ਹਦਾ ਹੈ ਤਾਂ ਛਿੱਤਰਾਂ ਤੋਂ ਬਿਨਾਂ ਕੁਝ ਵੀ ਪੱਲੇ ਨਹੀਂ ਪੈਂਦਾ। ਇਸ ਪ੍ਰਕਾਰ ਕਬੀਰ ਜੀ ਨੇ ਮਾਇਆ ਨੂੰ ਚੋਰਨੀ ਕਿਹਾ ਹੈ।

## ਏਕੁ ਕਬੀਰਾ ਨਾ ਮੁਸੈ; ਜਿਨਿ ਕੀਨੀ ਬਾਰਹ ਬਾਟ ॥੨੦॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਮਹਾਤਮਾ ਨਾ = ਨਹੀਂ ਮੁਸੈ = ਲੁੱਟੇ ਗਏ **ਵਾ:**

ਇਕ ਕਬੀਰ ਨਹੀਂ ਲੁੱਟਿਆ ਗਿਆ, ਜਿਨਿ = ਜਿਸ ਨੇ ਇਹ ਮਾਇਆ ਬਾਰਹ = ਬਾਰਾਂ ਬਾਟ = ਰਸਤਿਆਂ ਵਿਚ ਤੋਰਨਾ ਕੀਨੀ = ਕੀਤੀ ਹੈ ਭਾਵ ਲੋੜਵੰਦਾਂ ਵਿਚ ਵੰਡ ਦਿੱਤੀ ਹੈ **ਵਾ:** ਉਸ ਦੇ ਬਾਰਾਂ ਬਾਟ = ਟੁਕੜੇ ਕਰ ਦਿੱਤੇ ਹਨ ਭਾਵ ਦਸੇ ਇੰਦ੍ਰੀਆਂ, ਮਨ ਤੇ ਬੁੱਧ ਨੂੰ ਕਾਬੂ ਕਰ ਲਿਆ ਹੈ॥੨੦॥

**ਉਥਾਨਕਾ :** ਇਕ ਕੋਈ ਮਨੁੱਖ ਜਿਸ ਨੇ ਬਹੁਤ ਸਾਰੇ ਦੁਨਿਆਵੀ ਮਿੱਤਰ ਬਣਾਏ ਹੋਏ ਸਨ ਅਤੇ ਦੇਵੀ-ਦੇਵਤਿਆਂ ਨੂੰ ਵੀ ਮਿੱਤਰ ਬਣਾ ਕੇ ਪਰਮਾਤਮਾ ਵੱਲੋਂ ਟੁੱਟਿਆ ਹੋਇਆ ਸੀ। ਉਸ ਦੀ ਸੰਸਾਰਕ ਖਿੰਡਾਅ ਵਾਲੀ ਬਿਰਤੀ ਨੂੰ ਸੰਕੋਚਣ ਲਈ ਅਤੇ ਦੇਵੀ-ਦੇਵਤਿਆਂ ਦੀ ਕਿਰਤਮ ਪੂਜਾ ਨੂੰ ਬੰਦ ਕਰ ਕੇ ਪ੍ਰਭੂ ਦਾ ਪੂਜਕ ਬਣਾਉਣ ਲਈ ਦੁਨਿਆਵੀ ਅਤੇ ਦੇਵੀ-ਦੇਵਤਿਆਂ ਦੀ ਮਿੱਤਰਤਾ ਨੂੰ ਦੁੱਖ ਰੂਪ ਵਰਣਨ ਕਰਦੇ ਹਨ ਅਤੇ ਪ੍ਰਭੂ ਦੀ ਸੁਖ-ਸਰੂਪ ਪੂਜਾ ਦਰਸਾ ਰਹੇ ਹਨ।

## ਕਬੀਰ, ਸੂਖੁ ਨ ਏਂਹ ਜੁਗਿ; ਕਰਹਿ ਜੁ ਬਹੁਤੈ ਮੀਤ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜੁ = ਜਿਹੜਾ ਮਨੁੱਖ ਬਹੁਤੈ = ਬਹੁਤ ਦੁਨੀਆਂਦਾਰੀ ਵਾਲੇ **ਵਾ:** ਦੇਵੀ-ਦੇਵਤਿਆਂ ਆਦਿ ਨੂੰ ਮੀਤ = ਮਿੱਤਰ ਬਣਾਉਣਾ ਕਰਹਿ = ਕਰਦਾ ਹੈ, ਉਸ ਨੂੰ ਏਂਹ = ਇਸ ਜੁਗਿ = ਕਲਿਜੁਗ ਵਿਚ **ਵਾ:** ਜੁਗਿ = ਵਰਤਮਾਨ ਸਮੇਂ ਵਿਚ ਸੁਖ ਪ੍ਰਾਪਤ ਨਹੀਂ ਹੁੰਦਾ।

ਇਸ ਦੇਵੀ-ਦੇਵਤਿਆਂ ਦੀ ਮਿੱਤਰਤਾ ਤੇ ਉਪਾਸ਼ਨਾ ਦਾ ਫਲ ਇਹ ਹੈ ਕਿ ਜੇਕਰ ਉਪਾਸ਼ਨਾ ਪੂਰੀ ਹੋ ਜਾਵੇ ਤਾਂ ਉਸ ਦਾ ਰੂਪ ਬਣ ਜਾਂਦਾ ਹੈ, ਜੇਕਰ ਉਪਾਸ਼ਨਾ ਪੂਰੀ ਨਾ ਹੋਵੇ ਤਾਂ ਉਸ ਦਾ ਵਾਹਨ ਬਣ ਜਾਂਦਾ ਹੈ। ਜੇਕਰ ਭੈਰੋਂ ਦੀ ਉਪਾਸ਼ਨਾ ਕਰੇਗਾ ਤਦ ਜਾਂ ਤਾਂ ਉਸ ਦਾ ਰੂਪ ਬਣ ਜਾਵੇਗਾ ਜਾਂ ਉਸ ਦਾ ਵਾਹਨ ਕੁੱਤਾ ਬਣੇਗਾ, ਭੂਤਾਂ ਦੀ ਉਪਾਸ਼ਨਾ ਕਰਨ ਵਾਲਾ ਜਾਂ ਤਾਂ ਉਨ੍ਹਾਂ ਦਾ ਰੂਪ ਬਣ ਜਾਵੇਗਾ ਨਹੀਂ ਤਾਂ ਉਹਨਾਂ ਦਾ ਵਾਹਨ ਵਾ-ਵਰੋਲਾ ਬਣੇਗਾ ਤੇ ਧੂੜ ਉਡਾਉਂਦਾ ਫਿਰੇਗਾ। ਸੀਤਲਾ ਦਾ ਉਪਾਸ਼ਕ ਜਾਂ ਤਾਂ ਉਸ ਦਾ ਰੂਪ ਬਣੇਗਾ ਜਾਂ ਉਸ ਦਾ ਵਾਹਨ ਖੋਤਾ ਬਣੇਗਾ ਤੇ ਲੋਕਾਂ ਦਾ ਭਾਰ ਉਠਾਉਂਦਾ ਫਿਰੇਗਾ, ਸ਼ਿਵਜੀ ਦਾ ਉਪਾਸ਼ਕ ਜਾਂ ਤਾਂ ਉਸ ਦਾ ਰੂਪ ਬਣੇਗਾ ਜਾਂ ਉਸ ਦਾ ਵਾਹਨ ਬਲਦ ਬਣੇਗਾ ਤੇ ਸ਼ਿਵਜੀ ਉਸ ਦੀ ਪਿੱਠ 'ਤੇ ਬੈਠ ਕੇ ਡਮਰੂ ਵਜਾਵੇਗਾ। ਜੋ ਮਹਾਂਮਾਈ ਦੀ ਪੂਜਾ ਕਰੇਗਾ, ਉਹ ਜਾਂ ਤਾਂ ਉਸ ਦਾ ਰੂਪ ਬਣੇਗਾ ਜਾਂ ਮਨੁੱਖ ਤੋਂ ਇਸਤਰੀ ਰੂਪ ਬਣ ਜਾਵੇਗਾ। ਦੇਵੀ ਦੇਵਤਿਆਂ ਦੀ ਇਹ ਹਾਲਤ ਹੈ ਕਿ ਉਹ ਮੁਕਤੀ ਨਹੀਂ ਦੇ ਸਕਦੇ। ਜੈਸਾ ਕਿ :

**ਗੋਂਡ ॥**
**ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥**
**ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵ ਨਿ ਦੈਹਉ ॥੧॥ਰਹਾਉ॥**
**ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥**
**ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥**
**ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥**
**ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥**

*(ਗੋਂਡ ਭਗਤ ਨਾਮਦੇਵ ਜੀ, ਅੰਗ ੮੭੪)*

ਇਸ ਕਰਕੇ ਭਗਤ ਨਾਮਦੇਵ ਜੀ ਨੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਤੇ ਮਿੱਤਰਤਾ ਨੂੰ ਖੰਡਨ ਕਰ ਕੇ ਇਕ ਪਰਮਾਤਮਾ ਨੂੰ ਮਿੱਤਰ ਬਣਾਉਣ ਦਾ ਉਪਦੇਸ਼ ਬਖ਼ਸ਼ਿਆ ਹੈ। ਇਹੀ ਉਪਦੇਸ਼ ਸਤਿਗੁਰੂ ਜੀ ਨੇ ਵੀ ਵਰਣਨ ਕੀਤਾ ਹੈ। ਜੈਸਾ ਕਿ :

**ਸਾਜਨੁ ਮੀਤੁ ਸੁਜਾਣੁ ਸਖਾ ਤੂੰ ਸਚਿ ਮਿਲੈ ਵਡਿਆਈ ॥** *(ਆਸਾ ਮ: ੧, ਅੰਗ ੪੩੭)*

**ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥੨੨॥** *(ਅੰਗ ੧੪੨੬)*

**ਜਾ ਕਾ ਮੀਤੁ ਸਾਜਨੁ ਹੈ ਸਮੀਆ ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥੧॥** *(ਅੰਗ ੧੮੬)*

## ਜੋ ਚਿਤੁ ਰਾਖਹਿ ਏਕ ਸਿਉ; ਤੇ ਸੁਖੁ ਪਾਵਹਿ ਨੀਤ ॥੨੧॥

ਜੋ = ਜਿਹੜੇ ਮਨੁੱਖ ਏਕ = ਇਕ ਅਕਾਲ ਪੁਰਖ ਦੇ ਸਿਉ = ਨਾਲ ਆਪਣੇ ਚਿਤੁ = ਮਨ ਨੂੰ ਜੋੜ ਕੇ ਰਾਖਹਿ = ਰੱਖਦੇ ਹਨ ਤੇ = ਉਹ ਨੀਤ = ਨਿਤਾਪ੍ਰਤੀ ਆਤਮਿਕ ਸੁਖ ਪਾਵਹਿ = ਪਾਉਣਾ ਕਰਦੇ ਹਨ **ਵਾ:** ਲੋਕ-ਪ੍ਰਲੋਕ ਵਿਚ ਸਦੀਵੀ ਸੁਖ ਪ੍ਰਾਪਤ ਕਰਦੇ ਹਨ ॥੨੧॥

**ਉਥਾਨਕਾ :** ਇਕ ਵਾਰ ਕਾਂਸ਼ੀ ਵਿਚ ਹੈਜ਼ੇ ਦੀ ਬੀਮਾਰੀ ਫੈਲ ਗਈ। ਲੋਕ ਡਰਦੇ ਹੋਏ ਕਾਂਸ਼ੀ ਨੂੰ ਛੱਡ ਕੇ ਬਾਹਰ ਜਾ ਰਹੇ ਸਨ। ਕਬੀਰ ਜੀ ਆਪਣੇ ਅਨੰਦ ਵਿਚ ਬੈਠੇ ਹੋਏ ਸਨ। ਤਦੋਂ ਕੁਝ ਲੋਕਾਂ ਨੇ ਭਗਤ ਕਬੀਰ ਜੀ ਨੂੰ ਕਿਹਾ ਕਿ ਤੁਸੀਂ ਵੀ ਚੱਲੋ, ਏਥੇ ਬੀਮਾਰੀ ਫੈਲ ਗਈ ਹੈ। ਤਦੋਂ ਕਬੀਰ ਜੀ ਨੇ ਕਿਹਾ ਕਿ ਤੁਸੀਂ ਲੋਕ ਹੀ ਆਖਦੇ ਹੋ ਕਿ ਕਾਂਸ਼ੀ ਵਿਚ ਮਰਨ ਨਾਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਹੁਣ ਜਦੋਂ ਮੁਕਤੀ ਮਿਲਣ ਲੱਗੀ ਹੈ ਤਾਂ ਤੁਸੀਂ ਇਸ ਕਾਂਸ਼ੀ ਨੂੰ ਛੱਡ ਕੇ ਬਾਹਰ ਭੱਜ ਰਹੇ ਹੋ ਅਤੇ ਇਹ ਸਲੋਕ ਉਚਾਰਣ ਕੀਤਾ :

## ਕਬੀਰ, ਜਿਸੁ ਮਰਨੇ ਤੇ ਜਗੁ ਡਰੈ; ਮੇਰੇ ਮਨਿ ਆਨੰਦੁ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਸ ਮਰਨੇ = ਮੌਤ ਤੇ = ਤੋਂ ਸਾਰਾ ਜਗੁ = ਸੰਸਾਰ ਡਰੈ = ਡਰ ਰਿਹਾ ਹੈ, ਭੈ-ਭੀਤ ਹੋ ਰਿਹਾ ਹੈ, ਉਸ ਮੌਤ ਨੂੰ ਵੇਖ ਕੇ ਮੇਰੇ ਮਨ ਵਿਚ ਅਨੰਦ ਉਤਪੰਨ ਹੋ ਰਿਹਾ ਹੈ **ਵਾ:** ਜਿਸ ਸੰਸਾਰ ਦੀ ਤਰਫ਼ੋਂ **ਵਾ:** ਜਿਸ ਜੀਵਤ-ਭਾਵ ਵੱਲੋਂ ਮਰਨ ਤੋਂ ਜਗਤ ਦੇ ਜੀਵ ਡਰ ਰਹੇ ਹਨ (ਕਿ ਸਾਧਨ ਅਤੇ ਸਿਮਰਨ ਕਰਨਾ ਬਹੁਤ ਕਠਿਨ ਹੈ) ਪਰ ਇਸ ਜੀਵਤ-ਭਾਵ ਵੱਲੋਂ ਮਰਨ ਤੋਂ ਮੇਰੇ ਮਨ ਵਿਚ ਅਨੰਦ ਪ੍ਰਾਪਤ ਹੋ ਰਿਹਾ ਹੈ। ਜੈਸਾ ਕਿ :

**ਜਿਹ ਮਰਨੈ ਸਭੁ ਜਗਤੁ ਤਰਾਸਿਆ ॥**
**ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥੧॥** *(ਗਉੜੀ ਕਬੀਰ ਜੀ, ਅੰਗ ੩੨੭)*

## ਮਰਨੇ ਹੀ ਤੇ ਪਾਈਐ: ਪੂਰਨੁ ਪਰਮਾਨੰਦੁ ॥੨੨॥

ਇਸ ਜੀਵਤ-ਭਾਵ ਵੱਲੋਂ ਮਰਨ ਤੇ = ਤੋਂ ਹੀ ਪੂਰਨ ਅਤੇ ਪਰਮਾਨੰਦੁ = ਵੱਡਾ ਅਨੰਦ ਸਰੂਪ ਪ੍ਰਭੂ ਪਾਈਐ = ਪਾਈਦਾ ਹੈ ॥੨੨॥

**ਉਥਾਨਕਾ :** ਇਹ ਕੋਈ ਮਹਾਤਮਾ ਅਣ-ਅਧਿਕਾਰੀ ਨੂੰ ਉਪਦੇਸ਼ ਦੇ ਰਹੇ ਸਨ, ਉਸ ਦੇ ਪ੍ਰਥਾਏ ਕਬੀਰ ਸਾਹਿਬ ਜੀ ਨੇ ਮੁੱਢ-ਕਦੀਮਾਂ ਦੀ ਮਰਯਾਦਾ ਅਧਿਕਾਰੀ ਨੂੰ ਉਪਦੇਸ਼ ਦੇਣ ਦੀ ਹੈ ਅਤੇ ਅਣ-ਅਧਿਕਾਰੀ ਨੂੰ ਉਪਦੇਸ਼ ਦੇਣਾ ਨੀਤੀ ਦੇ ਵਿਰੁੱਧ ਹੈ। ਜੈਸਾ ਕਿ :

**ਕੈਸੇ ਕੈਸੇ ਪੁਰਖ ਕੋ ਦੈ ਉਪਦੇਸ਼ ਨ ਸੰਤ।**
**ਮੂਰਖ ਕਪਿ ਬਿਨ ਗ੍ਰਹਿ ਕਰੀ ਚਟਿਕਾ ਜੋ ਗ੍ਰਹਿਵੰਤ ॥੧੯॥** *(ਸਾਰੁਕਤਾਵਲੀ, ਅਧਿ: ੧੩)*

ਇਹ ਵਿਚਾਰ ਕੇ ਇਹ ਸਲੋਕ ਉਚਾਰਣ ਕੀਤਾ :

## ਰਾਮ ਪਦਾਰਥੁ ਪਾਇ ਕੈ; ਕਬੀਰਾ ਗਾਂਠਿ ਨ ਖੋਲ੍ਹ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਨਾਂ ! ਰਾਮ ਨਾਮ ਰੂਪੀ ਪਦਾਰਥੁ = ਵਸਤੂ ਪਾਇ

ਕੈ = ਪ੍ਰਾਪਤ ਕਰ ਕੇ ਕਿਸੇ ਅਣ-ਅਧਿਕਾਰੀ ਕੋਲ ਉੱਥੇ ਆਪਣੀ ਜ਼ਬਾਨ **ਵਾ:** ਦਿਲ ਦੇ ਗੁਪਤ ਅਨੰਦ ਰੂਪੀ ਗਾਂਠਿ = ਗੰਢ ਨੂੰ ਨਾ ਖੋਲ੍ = ਖੋਲ੍ਹਣਾ ਕਰ।

## ਨਹੀ ਪਟਣੁ ਨਹੀ ਪਾਰਖੂ; ਨਹੀ ਗਾਹਕੁ ਨਹੀ ਮੋਲੁ ॥੨੩॥

ਜਿਥੇ ਨਹੀ = ਨਾ ਹੀ ਸਾਧਸੰਗਤ ਰੂਪੀ ਪਟਣੁ = ਸ਼ਹਿਰ ਹੈ, ਨਾ ਹੀ ਪਾਰਖੂ = ਪਰਖ ਕਰਨ ਵਾਲੇ ਮਹਾਤਮਾ ਜਨ, ਨਾ ਹੀ ਜਗਿਆਸੂ ਰੂਪੀ ਗਾਹਕੁ = ਖ਼ਰੀਦਦਾਰ ਹਨ ਅਤੇ ਨਾ ਹੀ ਸ਼ਰਧਾ, ਪ੍ਰੇਮ ਰੂਪੀ ਮੋਲੁ = ਮੁੱਲ ਹੈ ॥੨੩॥ ਜੈਸਾ ਕਿ :

**ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥**
**ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥** *(ਅੰਗ ੧੦੮੬)*

**ਉਥਾਨਕਾ :** ਕਬੀਰ ਜੀ ਦਾ ਇਕ ਸਤਿਸੰਗੀ ਜੋ ਨਿਯਮ ਨਾਲ ਹਰ ਰੋਜ਼ ਕਬੀਰ ਜੀ ਦੇ ਸਤਿਸੰਗ ਵਿਚ ਆਇਆ ਕਰਦਾ ਸੀ, ਫਿਰ ਇਕ ਦਿਨ ਐਸਾ ਹੋਇਆ ਕਿ ਉਹ ਕਦੇ ਵੀ ਨਾ ਆਇਆ ਕਰੇ। ਜਦੋਂ ਬਹੁਤ ਸਮੇਂ ਬਾਅਦ ਉਹ ਕਬੀਰ ਜੀ ਨੂੰ ਮਿਲਿਆ ਤਾਂ ਕਬੀਰ ਜੀ ਨੇ ਕਿਹਾ ਕਿ ਤੂੰ ਤਾਂ ਨਿੱਤ ਦਾ ਸਤਿਸੰਗੀ ਸੀ, ਕਦੇ ਵੀ ਨਾਗਾ ਨਹੀਂ ਪਾਇਆ ਸੀ ਤੇ ਹੁਣ ਤਾਂ ਕਿਤਨੇ ਹੀ ਮਹੀਨੇ ਗੁਜ਼ਰ ਗਏ ਹਨ, ਤੂੰ ਸਤਿਸੰਗ ਵਿਚ ਕਿਉਂ ਨਹੀਂ ਆਉਂਦਾ ਤਾਂ ਅੱਗੋਂ ਉਸ ਨੇ ਕਿਹਾ ਕਿ ਹੇ ਕਬੀਰ ਜੀ ! ਮੇਰਾ ਹੁਣ ਰਾਜਿਆਂ ਮਹਾਰਾਜਿਆਂ ਨਾਲ ਅਤੇ ਵੱਡੇ ਪੰਡਿਤ ਵਿਦਵਾਨਾਂ ਨਾਲ ਮਿਲਵਰਤਨ ਹੋ ਗਿਆ ਹੈ, ਜਿਸ ਕਰਕੇ ਹੁਣ ਸਤਿਸੰਗ ਕਰਨ ਦੀ ਫੁਰਸਤ ਨਹੀਂ ਰਹੀ। ਇਹ ਸੁਣ ਕੇ ਕਬੀਰ ਜੀ ਨੇ ਉਸ ਨੂੰ ਦੱਸਣ ਲਈ ਕਿ ਤੂੰ ਬਹੁਤ ਘਾਟੇ ਦਾ ਸੌਦਾ ਕਰ ਰਿਹਾ ਹੈਂ, ਤਦ ਉਸ ਦੇ ਪ੍ਰਥਾਏ ਇਹ ਸਲੋਕ ਉਚਾਰਣ ਕਰਦੇ ਹਨ :

## ਕਬੀਰ, ਤਾ ਸਿਉ ਪ੍ਰੀਤਿ ਕਰਿ; ਜਾ ਕੋ ਠਾਕੁਰੁ ਰਾਮੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਾ = ਉਨ੍ਹਾਂ ਸੰਤ ਮਹਾਤਮਾ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਕਰ, ਜਾ = ਜਿਨ੍ਹਾਂ ਕੋ = ਦਾ ਠਾਕੁਰੁ = ਮਾਲਕ ਰਾਮ = ਪਰਮਾਤਮਾ ਹੈ।

## ਪੰਡਿਤ ਰਾਜੇ ਭੂਪਤੀ; ਆਵਹਿ ਕਉਨੇ ਕਾਮ ॥੨੪॥

ਇਹ ਪੰਡਿਤ = ਵਿਦਵਾਨ, ਬ੍ਰਾਹਮਣ (ਭੂ+ਪਤੀ) ਭੂ = ਪ੍ਰਿਥਵੀ ਦੇ ਪਤੀ = ਮਾਲਕ ਰਾਜੇ ਲੋਕ **ਵਾ:** ਰਾਜੇ = ਰਜਵਾੜਿਆਂ ਦੇ ਮਾਲਕ ਅਤੇ ਭੂਪਤੀ = ਚੱਕਰਵਰਤੀ ਬਾਦਸ਼ਾਹ ਪ੍ਰਲੋਕ ਵਿਚ ਕਉਨੇ = ਕਿਹੜੇ ਕਾਮ = ਕੰਮ ਆਵਹਿ = ਆਉਣਗੇ ਭਾਵ ਕਿਸੇ ਕੰਮ ਨਹੀਂ ਆ ਸਕਦੇ ॥੨੪॥

**ਉਥਾਨਕਾ :** ਕਬੀਰ ਸਾਹਿਬ ਜੀ ਦੇ ਕੋਲ ਦੋ ਵਿਅਕਤੀਆਂ ਦਾ ਝਗੜਾ ਆਇਆ, ਇਕ ਜਟਾਧਾਰੀ, ਜਿਸ ਦੀਆਂ ਲੰਮੀਆਂ-ਲੰਮੀਆਂ ਜਟਾਂ ਜੋ ਉਸਨੇ ਲੋਕਾਂ ਦੇ ਕੇਸ ਇਕੱਠੇ ਕਰ ਕੇ ਬੋਹੜ ਦਾ ਦੁੱਧ ਲਾ-ਲਾ ਕੇ ਲੋਕਾਂ 'ਤੇ ਪ੍ਰਭਾਵ ਪਾਉਣ ਵਾਸਤੇ ਕਿ ਮੈਂ ਬਹੁਤ ਵੱਡਾ ਮਹਾਤਮਾ ਹਾਂ, ਕਿਉਂਕਿ ਉਸ ਵੇਲੇ ਲੰਮੀਆਂ ਜਟਾਂ ਵਾਲਿਆਂ ਦਾ ਲੋਕਾਂ ਵਿਚ ਬਹੁਤ ਸਤਿਕਾਰ ਸੀ ਤੇ ਦੂਸਰਾ ਵਿਅਕਤੀ ਆਪਣੇ ਆਪ ਨੂੰ ਮੂੰਹ ਸਿਰ ਮੁੰਡਾਉਣ ਵਾਲਾ ਪਰਮਹੰਸ ਕਹਾਉਣ ਵਾਲਾ, ਜੋ ਵਾਲਾਂ ਨੂੰ ਜੰਜਾਲ ਅਤੇ ਕੇਸਾਂ ਦਾ ਖੰਡਨ ਕਰ ਰਿਹਾ ਸੀ। ਦੋਨਾਂ ਦਾ ਮੁਕਤੀ ਵਾਸਤੇ ਝਗੜਾ ਸੀ, ਉਹ ਕਹਿੰਦਾ ਸੀ ਕਿ ਜਟਾਂ ਵਧਾਉਣ ਨਾਲ ਮੁਕਤੀ ਮਿਲਦੀ ਹੈ ਤੇ ਦੂਸਰਾ ਕਹਿੰਦਾ ਸੀ ਕਿ ਸਿਰ-ਮੂੰਹ ਮੁਨਾਉਣ ਨਾਲ ਮੁਕਤੀ ਮਿਲਦੀ ਹੈ। ਜਦੋਂ ਇਹਨਾਂ ਦਾ ਝਗੜਾ ਆਪਸ ਵਿਚ ਹੀ ਨਾ ਨਿੱਬੜਿਆ ਤੇ ਆਪਣੀ-ਆਪਣੀ ਗੱਲ 'ਤੇ ਹੀ ਦ੍ਰਿੜ੍ਹ ਰਹੇ ਤਾਂ ਕਿਸੇ ਨੇ ਕਿਹਾ ਕਿ ਇਹ ਝਗੜਾ ਬਹੁਤ ਵੱਡੇ-ਵੱਡੇ ਪੰਡਿਤ ਵੀ ਨਹੀਂ ਮੇਟ ਸਕਦੇ, ਇਸ ਲਈ ਤੁਸੀਂ ਕਬੀਰ ਜੀ ਦੇ ਪਾਸ ਜਾਉ ਜੋ

ਐਸੇ ਝਗੜੇ ਮਿਟਾਉਣ ਨੂੰ ਸਮਰੱਥ ਅਤੇ ਪ੍ਰਸਿੱਧ ਹਨ, ਇਹਨਾਂ ਦੋਨਾਂ ਨੇ ਆਪਣਾ-ਆਪਣਾ ਪੱਖ ਕਬੀਰ ਜੀ ਦੇ ਕੋਲ ਰੱਖਿਆ ਤਾਂ ਕਬੀਰ ਜੀ ਨੇ ਦੋਨਾਂ ਨੂੰ ਇਸ ਸਲੋਕ ਵਿਚ ਦੁਬਿਧਾ ਮੇਟਣ ਲਈ ਸਾਂਝਾ ਉਪਦੇਸ਼ ਦਿੱਤਾ :

## ਕਬੀਰ, ਪ੍ਰੀਤਿ ਇਕ ਸਿਉ ਕੀਏ; ਆਨ ਦੁਬਿਧਾ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ = ਅਦ੍ਵੈਤ ਸਰੂਪ ਪਰਮੇਸ਼ਰ ਦੇ ਸਿਉ = ਨਾਲ ਪ੍ਰੀਤਿ = ਪ੍ਰੇਮ ਕੀਏ = ਕੀਤਿਆਂ ਆਨ = ਹੋਰ ਦੁਬਿਧਾ = ਦਵੈਸ਼ ਭਾਵਨਾ ਅੰਦਰੋਂ ਚਲੀ ਜਾਇ = ਜਾਂਦੀ ਹੈ **ਵਾ:** (ਆਨਦੁ + ਬਿਧਾ + ਜਾਇ) ਜੀਵ ਆਤਮਿਕ ਆਨਦੁ = ਅਨੰਦ ਦੇ ਵਿਚ ਬਿਧਾ = ਵਿੰਨ੍ਹਿਆ ਜਾਇ = ਜਾਂਦਾ ਹੈ।

ਸਤਿਗੁਰਾਂ ਨੇ ਦੁਬਿਧਾ ਬਾਬਤ ਐਸਾ ਕਥਨ ਕੀਤਾ ਹੈ :

(੧) **ਦੁਬਿਧਾ ਬਉਰੀ ਮਨੁ ਬਉਰਾਇਆ ॥ ਝੂਠੈ ਲਾਲਚਿ ਜਨਮੁ ਗਵਾਇਆ ॥** *(ਅੰਗ ੧੩੪੨)*

(੨) **ਇਨਿ ਦੁਬਿਧਾ ਘਰ ਬਹੁਤੇ ਗਾਲੇ ॥** *(ਅੰਗ ੧੦੨੯)*

## ਭਾਵੈ ਲਾਂਬੇ ਕੇਸ ਕਰੁ; ਭਾਵੈ ਘਰਰਿ ਮੁਡਾਇ ॥੨੫॥

ਹੇ ਜਟਾਧਾਰੀ ! ਦੁਬਿਧਾ ਵਿਚ ਆ ਕੇ ਭਾਵੈ = ਚਾਹੇ ਤੂੰ ਆਪਣੇ ਕੇਸ ਬਹੁਤ ਲਾਂਬੇ = ਲੰਬੇ ਕਰ ਲਏ ਹਨ ਭਾਵ ਤੂੰ ਦੁਬਿਧਾ ਵਿਚ ਹੈਂ ਕਿ ਲੰਬੀਆਂ-ਲੰਬੀਆਂ ਜਟਾਵਾਂ ਰੱਖਣ ਨਾਲ ਮੁਕਤੀ ਮਿਲਦੀ ਹੈ ਅਤੇ ਤੂੰ ਰੱਬ ਦੀ ਰਜ਼ਾ ਤੋਂ ਉਲਟ ਜਿਤਨੇ ਪਰਮਾਤਮਾ ਨੇ ਕੇਸ ਦਿੱਤੇ ਸੀ, ਉਨ੍ਹਾਂ ਦੀ ਸੰਭਾਲ ਰੱਖਣ ਦੇ ਥਾਂ ਤੂੰ ਬੋਹੜ ਦਾ ਦੁੱਧ ਲਾ ਕੇ ਉਨ੍ਹਾਂ ਦੀ ਸਫ਼ਾਈ ਕੀਤੀ ਤੋਂ ਬਿਨਾਂ ਨਕਲੀ ਵਧਾ ਕੇ ਭਾਵ ਹੋਰਨਾਂ ਦੇ ਟੁੱਟੇ ਹੋਏ ਕੇਸਾਂ ਨੂੰ ਆਪਣੇ ਕੇਸਾਂ ਨਾਲ ਜੋੜ ਕੇ ਨਕਲੀ ਜਟਾਂ ਵਧਾਉਣ ਦੀ ਦੁਬਿਧਾ ਕੀਤੀ ਹੈ ਜੋ ਅਸਲ ਕੇਸਾਂ ਦੀ ਨਿਰਾਦਰੀ ਹੈ। ਫੇਰ ਸਿਰ ਮੂੰਹ ਮੁਨਾਉਣ ਵਾਲੇ ਨੂੰ ਕਹਿੰਦੇ ਹਨ ਹੇ ਸੰਨਿਆਸੀ ! ਦੁਬਿਧਾ ਵਿਚ ਆ ਕੇ ਭਾਵੈ = ਚਾਹੇ ਤੂੰ ਆਪਣੇ ਸਿਰ ਦੇ ਕੇਸ ਘਰਰਿ = ਰਗੜ ਕੇ ਮੁਡਾਇ = ਮੁਨਾ ਲਏ ਹਨ, ਤੂੰ ਇਸ ਦੁਬਿਧਾ ਵਿਚ ਹੈਂ ਕਿ ਸਿਰ-ਮੂੰਹ ਮੁਨਾਉਣ ਨਾਲ ਹੀ ਵੱਡੀ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਤੂੰ ਪਰਮਾਤਮਾ ਦੀ ਰਜ਼ਾ ਤੋਂ ਉਲਟ ਉਸ ਦੀ ਕੁਦਰਤੀ ਦਿੱਤੀ ਹੋਈ ਕੇਸ-ਦਾੜ੍ਹੇ ਦੀ ਦਾਤ ਨੂੰ ਜੰਜਾਲ ਸਮਝ ਕੇ ਮੁਨਾ ਦਿੱਤਾ ਹੈ, ਜਿਸ ਕਰਕੇ ਤੂੰ ਵੀ ਪਰਮਾਤਮਾ ਦੀ ਆਗਿਆ ਭੰਗ ਕੀਤੀ ਹੈ। ਇਸ ਲਈ ਪਰਮਾਤਮਾ ਦੀ ਰਜ਼ਾ ਤੋਂ ਉਲਟ ਚੱਲ ਕੇ ਤੁਹਾਡੇ ਦੋਹਾਂ ਦੀ ਮੁਕਤੀ ਨਹੀਂ ਹੋ ਸਕਦੀ। ਮੁਕਤੀ ਤਾਂ ਪ੍ਰਭੂ ਨਾਲ ਪ੍ਰੀਤੀ ਕਰਕੇ ਹੀ ਹੁੰਦੀ ਹੈ।

**ਅਥਵਾ** ਪ੍ਰਭੂ ਦੇ ਨਾਲ ਪ੍ਰੀਤੀ ਕਰਨ ਤੋਂ ਬਗ਼ੈਰ ਚਾਹੇ ਲਾਂਬੇ = ਲੰਬੇ ਕੇਸ = ਵਾਲ ਕਰਨ ਰੂਪ ਬ੍ਰਹਮਚਾਰੀ ਬਣ ਜਾਵੋ, ਭਾਵੈ = ਚਾਹੇ ਘਰਰਿ = ਰਗੜ ਕੇ ਸਿਰ ਮੁਡਾਇ = ਮੁਨਾਉਣ ਰੂਪ ਜਾਂ ਸਿਰ ਮੁਨਾ ਕੇ ਸੰਨਿਆਸੀ ਬਣ ਜਾਵੋ, ਇਸ ਪ੍ਰਕਾਰ ਨਾ ਹੀ ਮੁਕਤੀ ਦੀ ਪ੍ਰਾਪਤੀ ਤੇ ਨਾ ਹੀ ਦੁਬਿਧਾ ਦੂਰ ਹੋਣੀ ਹੈ **ਵਾ:** ਭਾਵੇਂ ਲੰਬੇ ਕੇਸ ਕਰਨ ਦੀ ਨਿਆਈਂ ਪ੍ਰਵਿਰਤੀ ਵਿਚ ਪੈਣ ਨਾਲ ਭਾਵ ਬਹੁਤੇ ਚਾਟੜੇ ਬਣਾਉਣ ਨਾਲ, ਭਾਵੇਂ ਰਗੜ ਕੇ ਵਾਲ ਮਨਾਉਣ ਵਾਂਗੂੰ ਨਵਿਰਤੀ ਤਿਆਗ ਕਰਕੇ ਵੀ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ, ਪ੍ਰਭੂ ਦੀ ਪ੍ਰਾਪਤੀ ਤਾਂ ਪ੍ਰਭੂ ਨਾਲ ਪ੍ਰੇਮ ਕਰਕੇ ਹੀ ਹੁੰਦੀ ਹੈ।

**ਵਾ:** ਭਾਵੇਂ ਆਪਣੇ ਆਪ ਨੂੰ ਲੰਬੇ ਕੇਸਾਂ ਦੇ ਵਤ ਬੀਆਬਾਨ, ਜੰਗਲਾਂ ਦੇ ਲੰਬੇ ਰਸਤੇ ਵਿਚ ਪਾਉਣਾ ਕਰੇ ਤੇ ਭਾਵੇਂ ਘਰਰਿ = ਘਰ ਨੂੰ ਮੁਡਾਇ = ਮੁੜ ਆਵੇ ਅਰਥਾਤ ਗ੍ਰਿਹਸਥੀ ਬਣ ਜਾਵੇ ਪਰੰਤੂ ਇਕ ਪਰਮੇਸ਼ਰ ਨਾਲ ਪ੍ਰੀਤੀ ਕਰੇ ਤੋਂ ਬਗ਼ੈਰ ਨਾ ਹੀ ਮੁਕਤੀ ਤੇ ਨਾ ਹੀ ਦੁਬਿਧਾ ਦੂਰ ਹੁੰਦੀ ਹੈ।

**ਵਾ:** ਪਰਮੇਸ਼ਰ ਦੇ ਭਾਣੇ ਵਿਚ ਰਹਿਣ ਵਾਲੇ ਜੀਵ ਦਾ ਇਹ ਨਿਸਚਾ ਹੁੰਦਾ ਹੈ ਕਿ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ ਕਿ ਕਿਹੜੇ ਜੀਵ ਦੇ ਕਿਤਨੇ ਲੰਬੇ ਕੇਸ ਕਰਨੇ ਹਨ, ਉਹ ਉਤਨੇ ਹੀ ਲੰਬੇ ਕਰ ਦਿੰਦਾ

ਹੈ। ਅਗਿਆਨੀ ਜੀਵ ਪਰਮੇਸ਼ਰ ਦੇ ਭਾਵੈ = ਭਾਣੇ ਤੋਂ ਉਲਟ ਭਾਵ ਬੇਮੁਖ ਹੋ ਕੇ ਕੇਸਾਂ ਨੂੰ ਘਰਹਿ = ਰਗੜ ਰਗੜ ਕੇ ਮੁਡਾਇ = ਮੁਨਾਉਣਾ ਕਰਦਾ ਹੈ, ਪਰੰਤੂ ਕੇਸ ਕੁਦਰਤੀ ਦਾਤ ਹੋਣ ਕਰਕੇ ਦੁਬਾਰਾ ਫੇਰ ਉੱਗਦੇ ਰਹਿੰਦੇ ਹਨ, ਇਹ ਪ੍ਰਕਿਰਿਆ ਜੀਵ ਦੇ ਆਖ਼ਰੀ ਸੁਆਸਾਂ ਤਕ ਚੱਲਦੀ ਰਹਿੰਦੀ ਹੈ। ਕਈ ਸ਼ੰਕਾਵਾਦੀ ਲੋਕ ਇਸ ਸਲੋਕ ਵਿਚ ਆਪਣੀ ਖੋਟੀ ਬੁੱਧੀ ਨਾਲ ਮਰਜ਼ੀ ਦੇ ਹੀ ਅਰਥ ਕਰ ਲੈਂਦੇ ਹਨ ਕਿ ਭਾਵੇਂ ਕੇਸਾਂ ਨੂੰ ਲੰਬੇ ਕਰ ਲਵੋ ਭਾਵੇਂ ਰਗੜ ਕੇ ਮੁਨਾ ਲਵੋ, ਜੇਕਰ ਕਬੀਰ ਜੀ ਦਾ ਇਹ ਕਥਨ ਹੁੰਦਾ ਤਾਂ ਉਹ ਆਪਣੀ ਬਾਣੀ ਵਿਚ ਐਸਾ ਨਾ ਲਿਖਦੇ ਜੈਸਾ ਕਿ :

**ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥**
**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥** *(ਅੰਗ ੧੩੬੯)*

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਸੰਸਾਰ ਨੂੰ ਮਾਇਆ ਰੂਪ ਕਾਲਖ ਦਾ ਘਰ ਦੱਸਦੇ ਹੋਏ ਅਗਲਾ ਸਲੋਕ ਕਥਨ ਕਰਦੇ ਹਨ।

## ਕਬੀਰ, ਜਗੁ ਕਾਜਲ ਕੀ ਕੋਠਰੀ; ਅੰਧ ਪਰੇ ਤਿਸ ਮਾਹਿ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਜਗੁ = ਸੰਸਾਰ ਇਕ ਕਾਜਲ = ਕੱਜਲ, ਸੁਰਮੇ ਕੀ = ਦੀ ਕੋਠਰੀ ਦੀ ਨਿਆਈਂ ਹੈ **ਵਾ:** ਪਾਪਾਂ, ਵਿਸ਼ਿਆਂ ਰੂਪੀ ਕੱਜਲ ਦੀ ਕੋਠੜੀ ਹੈ। ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਤੋਂ ਰਹਿਤ ਅੰਧ = ਅਗਿਆਨੀ ਜੀਵ ਤਿਸ = ਉਸ ਮਾਹਿ = ਵਿਚ ਪਰੇ = ਪਏ ਹਨ ਭਾਵ ਖੱਚਿਤ ਹੋ ਰਹੇ ਹਨ।

## ਹਉ ਬਲਿਹਾਰੀ ਤਿਨ੍ ਕਉ; ਪੈਸਿ ਜੁ ਨੀਕਸਿ ਜਾਹਿ ॥੨੬॥

ਹਉ = ਮੈਂ ਤਿਨ੍ = ਉਨ੍ਹਾਂ ਕਉ = ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ ਜੁ = ਜਿਹੜੇ ਗੁਰਮੁਖ ਜਨ ਉਸ ਸੰਸਾਰ ਰੂਪੀ ਕੋਠਰੀ ਵਿਚ ਪੈਸਿ = ਪੈ ਕੇ ਭਾਵ ਜਨਮ ਲੈ ਕੇ ਸਤਿਸੰਗਤ ਦੁਆਰਾ ਬਾਹਰ ਨੀਕਸਿ = ਨਿਕਲ ਜਾਹਿ = ਜਾਂਦੇ ਹਨ, ਭਾਵ ਇਸ ਸੰਸਾਰ ਵਿਚ ਰਹਿੰਦੇ ਹੋਏ ਵੀ ਸਿਮਰਨ, ਭਗਤੀ ਦੇ ਪ੍ਰਤਾਪ ਕਰਕੇ ਮਨ ਕਰਕੇ ਅਲੇਪ ਰਹਿੰਦੇ ਹਨ॥੨੬॥ ਜੈਸਾ ਕਿ :

**ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥** *(ਅੰਗ ੩੮੪)*

**ਉਥਾਨਕਾ :** ਭਗਤ ਕਬੀਰ ਜੀ ਅਗਲੇ ਸਲੋਕ ਵਿਚ ਮਾਇਆ, ਸੰਸਾਰਿਕ ਧੰਦਿਆਂ ਵਿਚ ਫਸੇ ਹੋਏ ਜੀਵਾਂ ਨੂੰ ਉਪਦੇਸ਼ ਦਿੰਦੇ ਹਨ।

## ਕਬੀਰ, ਇਹੁ ਤਨੁ ਜਾਇਗਾ; ਸਕਹੁ ਤ ਲੇਹੁ ਬਹੋਰਿ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਤਨੁ = ਸਰੀਰ ਇਕ ਦਿਨ ਜ਼ਰੂਰ ਨਾਸ਼ ਹੋ ਜਾਇਗਾ = ਜਾਵੇਗਾ, ਜੇਕਰ ਮੋੜ ਸਕਹੁ = ਸਕਦੇ ਹੋ ਤ = ਤਾਂ ਬਹੋਰਿ = ਮੋੜ ਲੇਹੁ = ਲਵੋ, ਭਾਵ ਸਫਲਾ ਕਰ ਲਵੋ।

## ਨਾਂਗੇ ਪਾਵਹੁ ਤੇ ਗਏ; ਜਿਨ੍ ਕੇ ਲਾਖ ਕਰੋਰਿ ॥੨੭॥

ਜਿਨ੍ = ਜਿਨ੍ਹਾਂ ਕੇ = ਦੇ ਪਾਸ ਲਾਖ = ਲੱਖਾਂ ਕਰੋਰਿ = ਕ੍ਰੋੜਾਂ ਰੁਪਏ ਧਨ ਸੀ ਤੇ = ਉਹ ਵੀ ਅੰਤ ਨੂੰ ਏਥੋਂ ਨਾਂਗੇ = ਨੰਗੇ ਪਾਵਹੁ = ਪੈਰਾਂ ਨਾਲ ਹੀ ਚਲੇ ਗਏ ਹਨ, ਭਾਵ ਦੁਨੀਆਂ ਤੇ ਧਨ ਪਦਾਰਥ ਛੱਡ ਕੇ ਖ਼ਾਲੀ ਹੀ ਪ੍ਰਲੋਕ ਵੱਲ ਨੂੰ ਕੂਚ ਕਰ ਗਏ ਹਨ॥੨੭॥ ਜੈਸਾ ਕਿ :

ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥
ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥੨॥ (ਅੰਗ ੧੨੫੧)

## ਕਬੀਰ, ਇਹੁ ਤਨੁ ਜਾਇਗਾ; ਕਵਨੈ ਮਾਰਗਿ ਲਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਤਨੁ = ਸਰੀਰ ਜ਼ਰੂਰ ਚਲਿਆ ਜਾਇਗਾ = ਜਾਵੇਗਾ, ਇਸਨੂੰ ਕਵਨੈ = ਕਿਸੇ ਪਰਮਾਰਥ ਦੇ ਮਾਰਗਿ = ਰਸਤੇ ਵਿਚ ਲਾਇ = ਲਾਉਣਾ ਕਰ **ਵਾ:** ਜਗਿਆਸੂ ਮੁਖ ਦੁਆਰਾ ਪ੍ਰਸ਼ਨ ਕਰਦੇ ਹਨ ਕਿ ਹੇ ਮਹਾਰਾਜ! ਜੇਕਰ ਇਹ ਸਰੀਰ ਚਲਿਆ ਜਾਣਾ ਹੈ ਤਾਂ ਅਸੀਂ ਇਸਨੂੰ ਕਵਨੈ = ਕਿਹੜੇ ਮਾਰਗਿ = ਰਸਤੇ ਵਿਚ ਲਾਇ = ਲਾਉਣਾ ਕਰੀਏ।

## ਕੈ ਸੰਗਤਿ ਕਰਿ ਸਾਧ ਕੀ; ਕੈ ਹਰਿ ਕੇ ਗੁਨ ਗਾਇ ॥੨੮॥

ਹੇ ਭਾਈ! ਕੈ = ਜਾਂ ਤਾਂ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਕੀ = ਦੀ ਸੰਗਤ ਕਰਿ = ਕਰੋ, ਕੈ = ਜਾਂ ਹਰਿ = ਪਰਮਾਤਮਾ ਕੇ = ਦੇ ਗੁਣ ਗਾਇ = ਗਾਉਣਾ ਕਰੋ ਇਸ ਨਾਲ ਇਹ ਸਰੀਰ ਸਫਲਾ ਹੋ ਜਾਵੇਗਾ ॥੨੮॥

ਇਕ ਵਾਰ ਕਾਂਸ਼ੀ ਵਿਚ ਮਰੀ ਦੀ ਬਿਮਾਰੀ ਪੈਣ ਨਾਲ ਕਾਫ਼ੀ ਲੋਕ ਮਰ ਗਏ, ਤਦੋਂ ਕੁਝ ਲੋਕਾਂ ਨੇ ਭਗਤ ਕਬੀਰ ਜੀ ਨੂੰ ਕਿਹਾ ਕਿ ਕੁਝ ਉਪਾਅ ਕਰੋ, ਤਦੋਂ ਕਬੀਰ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਕਬੀਰ, ਮਰਤਾ ਮਰਤਾ ਜਗੁ ਮੂਆ; ਮਰਿ ਭੀ ਨ ਜਾਨਿਆ ਕੋਇ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਮਰੀ ਦੀ ਬਿਮਾਰੀ ਨਾਲ ਮਰਤਾ ਮਰਤਾ = ਮਰਦਾ-ਮਰਦਾ ਸਾਰਾ ਜਗੁ = ਸੰਸਾਰ ਹੀ ਮਰਨ ਵਾਲਾ ਹੋ ਕੇ ਮੂਆ = ਮਰ ਰਿਹਾ ਹੈ **ਵਾ:** ਮਰ ਕੇ ਹਾੜੀ ਲਿਆਂਦੀ, ਮਰ ਕੇ ਸਾਉਣੀ ਬੀਜੀ, ਇਉਂ ਮਰਦਾ ਮਰਦਾ ਸ਼ਬਦ ਆਖ ਕੇ ਸਾਰਾ ਜਗਤ ਮਰ ਰਿਹਾ ਹੈ **ਵਾ:** ਮਰਤਾ = ਮੌਤ ਦਾ ਮਰਤਾ = ਮਾਰਿਆ ਹੋਇਆ ਸਾਰਾ ਸੰਸਾਰ ਹੀ ਮਰ ਗਿਆ ਹੈ ਪਰ ਭੀ = ਬਹੁੜੋ ਜੀਵਤ-ਭਾਵ ਤੋਂ ਮਰਿ = ਮਰਨਾ ਕੋਇ = ਕੋਈ ਵੀ ਨਹੀਂ ਜਾਣਦਾ **ਵਾ:** ਕਿਸੇ ਨੇ ਨਹੀਂ ਜਾਨਿਆ।

**[ਅੰਗ ੧੩੬੬]**

## ਐਸੇ ਮਰਨੇ ਜੋ ਮਰੈ; ਬਹੁਰਿ ਨ ਮਰਨਾ ਹੋਇ ॥੨੯॥

ਐਸੇ = ਅਜਿਹੇ ਜੀਵਤ-ਭਾਵ ਵੱਲੋਂ ਮਰਨੇ = ਮਰਨ ਵਿਚ ਜੋ = ਜਿਹੜੇ ਮਰੈ = ਮਰੇ ਹਨ, ਉਨ੍ਹਾਂ ਦਾ ਬਹੁਰਿ = ਫੇਰ ਦੁਬਾਰਾ ਮਰਨਾ ਨਹੀਂ ਹੋਇ = ਹੁੰਦਾ ਭਾਵ ਉਹ ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ ॥੨੯॥

ਜੇਕਰ ਕੋਈ ਕਹੇ ਕਿ ਅਗਲੇ ਮਨੁੱਖਾ ਜਨਮ ਵਿਚ ਆਪਾ-ਭਾਵ ਤਿਆਗ ਦੇਵਾਂਗੇ। ਤਦੋਂ ਭਗਤ ਕਬੀਰ ਜੀ ਇਸ ਮਨੁੱਖਾ ਜਨਮ ਦੀ ਦੁਰਲੱਭਤਾ ਦੱਸਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਮਾਨਸ ਜਨਮੁ ਦੁਲੰਭੁ ਹੈ; ਹੋਇ ਨ ਬਾਰੈ ਬਾਰ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਮਾਨਸ = ਮਨੁੱਖਾ ਜਨਮ ਦੁਲੰਭੁ = ਦੁਰਲੱਭ, ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ ਜੋ ਬਾਰੈ ਬਾਰ = ਮੁੜ-ਮੁੜ ਪ੍ਰਾਪਤ ਨਹੀਂ ਹੋਇ = ਹੁੰਦਾ ਅਰਥਾਤ ਜੇਕਰ ਇਕ ਵਾਰ ਮਨੁੱਖਾ ਦੇਹੀ ਛੁੱਟ ਗਈ ਤਾਂ ਇਹ ਜ਼ਰੂਰੀ ਨਹੀਂ ਕਿ ਛੇਤੀ ਹੀ ਦੁਬਾਰਾ ਮਨੁੱਖਾ ਦੇਹੀ ਮਿਲ ਜਾਵੇ। ਜੇਕਰ ਬਿਰਤੀ ਈਸ਼ਵਰਾਕਾਰ ਹੋਵੇ ਤਾਂ ਸ਼ਾਇਦ ਮਿਲ ਵੀ ਸਕੇ, ਨਹੀਂ ਤਾਂ ਇਸ ਦੇ ਉਲਟ ਹੁੰਦਾ ਹੈ ਕਿ ਮਨੁੱਖਾ ਦੇਹੀ ਤਿਆਗਣ ਮਗਰੋਂ ਜਿਹੋ ਜਿਹੀ ਜੀਵ ਦੀ ਪਸ਼ੂ ਬਿਰਤੀ ਹੁੰਦੀ ਹੈ, ਉਸੇ ਪ੍ਰਕਾਰ

ਕਰਮਾਨੁਸਾਰ ਪਸ਼ੂ ਦੇਹੀ ਵਿਚ ਵਾਸਾ ਹੁੰਦਾ ਹੈ ਜਿਥੋਂ ਅੱਗੇ ਉਹ ਸਾਰੀਆਂ ਜੂਨਾਂ ਭੋਗਣੀਆਂ ਪੈਂਦੀਆਂ ਹਨ ਜੋ ਉਸ ਦੇਹੀ ਅਤੇ ਮਨੁੱਖਾ ਦੇਹੀ ਦੇ ਵਿਚਕਾਰ ਪੌੜੀਆਂ ਦੀ ਨਿਆਈਂ ਹੁੰਦੀਆਂ ਹਨ। ਇਸ ਚੱਕਰ ਵਿਚ ਬਹੁਤ ਸਮਾਂ ਲੱਗ ਜਾਂਦਾ ਹੈ ਮੁੱਦਤਾਂ ਪਾ ਕੇ ਫੇਰ ਕਿਤੇ ਮਨੁੱਖਾ ਸਰੀਰ ਲੱਭਦਾ ਹੈ। ਕਬੀਰ ਜੀ ਉਸ ਲੱਭਣ ਨੂੰ ਨਾ ਲੱਭਣ ਦੇ ਤੁਲ ਕਥਨ ਕਰ ਰਹੇ ਹਨ ਕਿਉਂਕਿ ਪਿਛਲੀ ਸਿਮਰਤੀ ਨਹੀਂ ਰਹਿੰਦੀ ਭਾਵ ਇਹ ਯਾਦ ਨਹੀਂ ਰਹਿੰਦਾ ਕਿ ਅਸੀਂ ਪਹਿਲੀ ਦੇਹੀ ਵਿਚ ਸੰਕਲਪ ਕਰਦੇ ਰਹੇ ਸਾਂ ਕਿ ਅਗਲੇ ਮਨੁੱਖਾ ਜਨਮ ਵਿਚ ਭਜਨ ਕਰਾਂਗੇ, ਸੋ ਹੁਣ ਕਰ ਲਈਏ। ਚਿਰਾਂ ਬਾਅਦ ਹੋਰ ਨਵੀਂ ਦੇਹੀ ਪ੍ਰਾਪਤ ਹੋਈ, ਇਕ ਤਰ੍ਹਾਂ ਕਰਕੇ ਨਵੀਂ ਹੀ ਜ਼ਿੰਦਗੀ ਹੁੰਦੀ ਹੈ ਭਾਵੇਂ ਪਿਛਲੇ ਕੀਤੇ ਕਰਮਾਂ ਦੇ ਫਲ ਕਰਕੇ ਹੀ ਹੈ ਪਰ ਪ੍ਰਤੀਤ ਇਹੋ ਹੁੰਦਾ ਹੈ ਕਿ ਅਸੀਂ ਨਵੇਂ ਜੰਮੇ ਹਾਂ।

## ਜਿਉ ਬਨ ਫਲ ਪਾਕੇ ਭੁਇ ਗਿਰਹਿ; ਬਹੁਰਿ ਨ ਲਾਗਹਿ ਡਾਰ ॥੩੦॥

ਉਦਾਹਰਣ ਵਜੋਂ ਕਥਨ ਕਰਦੇ ਹਨ ਕਿ ਜਿਉ = ਜਿਵੇਂ ਬਨ = ਜੰਗਲ ਵਿਚ ਰੁੱਖਾਂ ਦੇ ਪਾਕੇ = ਪੱਕੇ ਫਲ ਭੁਇ = ਧਰਤੀ ਉੱਪਰ ਗਿਰਹਿ = ਡਿੱਗ ਜਾਂਦੇ ਹਨ ਤਾਂ ਉਹ ਬਹੁਰਿ = ਮੁੜ ਕੇ ਦੁਬਾਰਾ ਉਨ੍ਹਾਂ ਰੁੱਖਾਂ ਦੀਆਂ ਡਾਰ = ਟਾਹਣੀਆਂ ਨਾਲ ਜਾ ਕੇ ਨਹੀਂ ਲਾਗਹਿ = ਲੱਗਦੇ **ਅਥਵਾ** ਏਸੇ ਪ੍ਰਕਾਰ ਇਸ ਸੰਸਾਰ ਰੂਪੀ ਬਨ ਵਿਚ ਮਨੁੱਖਾ ਦੇਹ ਰੂਪੀ ਫਲ ਬ੍ਰਿਧ ਅਵਸਥਾ **ਵਾ:** ਉਮਰ ਪੂਰੀ ਹੋਣ ਰੂਪ **ਵਾ:** ਪ੍ਰਾਲਬਧ ਪੂਰੀ ਹੋਣ ਰੂਪ ਪੱਕਣ ਤੋਂ ਬਾਅਦ ਡਿੱਗ ਜਾਂਦਾ ਭਾਵ ਨਾਸ਼ ਹੋ ਜਾਂਦਾ ਹੈ, ਉਹ ਮੁੜ ਕੇ ਆਪਣੇ ਪਰਿਵਾਰ, ਸੰਬੰਧੀਆਂ ਰੂਪੀ ਟਾਹਣੀਆਂ ਨਾਲ ਜਾ ਕੇ ਨਹੀਂ ਲੱਗਦਾ, ਮਿਲਦਾ। ਇਸ ਕਰਕੇ ਇਸੇ ਜਨਮ ਨੂੰ ਸਫਲਾ ਕਰੋ, ਜੈਸਾ ਕਿ :

**ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥** *(ਆਸਾ ਭਗਤ ਰਵਿਦਾਸ ਜੀ, ਅੰਗ ੪੮੬)*

ਅਰਥਾਤ ਜੇਕਰ ਕੋਈ ਸ਼ੰਕਾ ਕਰੇ ਕਿ ਕਬੀਰ ਜੀ ਨੇ ਪੱਕਿਆ ਫਲ ਦਵਾਰੇ ਨਾ ਜੁੜਨ ਦੀ ਗੱਲ ਕੀਤੀ ਹੈ ਜੇ ਕੋਈ ਕਹੇ ਕਿ ਕੱਚਾ ਫਲ ਟੁੱਟਿਆ ਹੋਇਆ ਫਲ ਦੁਬਾਰਾ ਜੁੜ ਜਾਂਦਾ ਹੈ, ਉੱਤਰ : ਕਬੀਰ ਸਾਹਿਬ ਜੀ ਨੇ ਜੋ ਕੇਵਲ ਪੱਕੇ ਫਲ ਦਾ ਹੀ ਪ੍ਰਮਾਣ ਦਿੱਤਾ ਹੈ। ਇਹ ਉਨ੍ਹਾਂ ਦੀ ਦੀਰਘ ਦ੍ਰਿਸ਼ਟੀ ਦਾ ਕਥਨ ਕੀਤਾ ਹੋਇਆ ਹੈ। ਸਹੀ ਇਸ ਪ੍ਰਕਾਰ ਹੈ ਕਬੀਰ ਜੀ ਨੂੰ ਪਤਾ ਸੀ ਕਿ ਆਉਣ ਵਾਲਾ ਸਮਾਂ ਵਿਗਿਆਨਕ ਯੁੱਗ ਦਾ ਹੈ, ਜਿਸ ਵਿਚ ਕੱਟੇ ਹੋਏ ਅੰਗ ਥੋੜ੍ਹੇ ਸਮੇਂ ਦੇ ਵਿਚ ਡਾਕਟਰ ਜੋੜ ਦਿਆ ਕਰਨਗੇ ਅਤੇ ਕੱਚੇ ਫਲ ਨੂੰ ਟਾਹਣੀ ਨਾਲ ਉਸੇ ਵਿਗਿਆਨਕ ਢੰਗ ਨਾਲ ਜੋੜਿਆ ਜਾ ਸਕਦਾ ਹੈ, ਪਰ ਜਦੋਂ ਟਾਹਣੀ ਦਾ ਰਸ ਸੁੱਕ ਜਾਵੇ ਤਾਂ ਫਲ ਪੱਕ ਕੇ ਹੇਠਾਂ ਡਿੱਗ ਪੈਂਦਾ ਹੈ, ਉਹ ਮੁੜ ਕੇ ਟਾਹਣੀ ਨਾਲ ਜੁੜ ਨਹੀਂ ਸਕਦਾ ॥੩੦॥

**ਉਥਾਨਕਾ :** ਕੋਈ ਪ੍ਰੇਮੀ ਭਗਤ ਕਬੀਰ ਜੀ ਪਾਸ ਉਪਦੇਸ਼ ਲੈਣ ਲਈ ਆਇਆ। ਉਹ ਕਬੀਰ ਜੀ ਦਾ ਘਰ ਪੁੱਛਦਾ ਹੋਇਆ ਕਬੀਰ ਜੀ ਦੇ ਪਾਸ ਪਹੁੰਚਿਆ। ਉਸਨੇ ਕਬੀਰ ਜੀ ਨੂੰ ਪੁੱਛਿਆ ਕਿ ਤੁਸੀਂ ਕਬੀਰ ਹੋ ? ਤਦੋਂ ਕਬੀਰ ਜੀ ਨੇ ਜੋ ਬਚਨ ਕੀਤੇ, ਉਹ ਆਪਣੇ ਸੇਵਕਾਂ ਨੂੰ ਦੱਸਦੇ ਹਨ।

## ਕਬੀਰਾ, ਤੁਹੀ ਕਬੀਰੁ ਤੂ; ਤੇਰੋ ਨਾਉ ਕਬੀਰੁ ॥

ਹੇ ਭਾਈ ! ਉਸਨੇ ਸਾਨੂੰ ਕਿਹਾ ਕਿ ਤੁਹੀ = ਤੂੰ ਹੀ ਕਬੀਰ ਹੈਂ ! ਅਸੀਂ ਬ੍ਰਹਮਾਕਾਰ ਦ੍ਰਿਸ਼ਟੀ ਦੁਆਰਾ ਅੱਗੋਂ ਕਿਹਾ ਤੂੰ ਚੇਤਨ ਦੀ ਅੰਸ ਹੋਣ ਕਰਕੇ ਕਬੀਰੁ = ਵੱਡਾ ਹੈਂ। ਉਹ ਫੇਰ ਬੋਲਿਆ ਕਿ ਮੈਂ ਤਾਂ ਤੇਰੋ = ਤੇਰਾ ਨਾਮ ਹੀ ਕਬੀਰ ਸੁਣਿਆ ਹੈ।

ਫੇਰ ਅਸੀਂ ਪੁੱਛਿਆ ਕਿ ਤੇਰਾ ਕਾਰਜ ਕੀ ਹੈ ? ਤਦ ਉਸਨੇ ਕਿਹਾ ਕਿ ਮੈਨੂੰ ਨਾਮ ਰੂਪੀ ਰਤਨ ਚਾਹੀਦਾ ਹੈ, ਤਦੋਂ ਅਸੀਂ ਕਿਹਾ ਕਿ :

## ਰਾਮ ਰਤਨੁ ਤਬ ਪਾਈਐ; ਜਉ ਪਹਿਲੇ ਤਜਹਿ ਸਰੀਰੁ ॥੩੧॥

ਹੇ ਭਾਈ! ਰਾਮ ਰੂਪੀ ਰਤਨ ਤਬ = ਤਦੋਂ ਹੀ ਪਾਈਐ = ਪਾਈਦਾ ਹੈ, ਜਉ = ਜਦੋਂ ਤੂੰ ਪਹਿਲਾਂ ਸਰੀਰੁ = ਦੇਹ ਅਭਿਮਾਨ ਨੂੰ ਤਜਹਿ = ਤਿਆਗਣਾ ਕਰੇਂ ॥੩੧॥

### ਦੂਸਰਾ ਅਰਥ

**ਕਬੀਰਾ, ਤੁਹੀ ਕਬੀਰੁ ਤੂ; ਤੇਰੋ ਨਾਉ ਕਬੀਰੁ ॥**

ਹੇ ਪ੍ਰਭੂ! ਤੂੰ ਹੀ ਪਿੱਛੇ ਕਬੀਰਾ = ਵੱਡਾ ਸੀ, ਤੂੰ ਹੁਣ ਕਬੀਰੁ = ਵੱਡਾ ਹੈਂ ਅੱਗੇ ਨੂੰ **ਵਾ:** ਤਿੰਨਾਂ ਕਾਲਾਂ ਵਿਚ ਤੇਰਾ ਨਾਮ ਹੀ ਕਬੀਰੁ = ਵੱਡਾ ਹੈ।

**ਰਾਮ ਰਤਨੁ ਤਬ ਪਾਈਐ; ਜਉ ਪਹਿਲੇ ਤਜਹਿ ਸਰੀਰੁ ॥੩੧॥**

ਹੇ ਪ੍ਰਭੂ! ਤੇਰਾ ਰਾਮ ਨਾਮ ਰੂਪੀ ਰਤਨ ਤਦੋਂ ਹੀ ਪਾਈਦਾ ਹੈ, ਜਦੋਂ ਪਹਿਲਾਂ ਸਰੀਰ ਦਾ ਅਭਿਮਾਨ ਛੱਡ ਦੇਈਏ ॥੩੧॥

**ਉਥਾਨਕਾ :** ਕੋਈ ਵਿਸ਼ਈ ਆਦਮੀ ਵਿਸ਼ਿਆਂ ਦੀ ਮਹਿਮਾ ਕਰ ਰਿਹਾ ਸੀ ਕਿ ਵਿਸ਼ੇ ਬਹੁਤ ਅਨੰਦ ਦਾਇਕ ਹਨ। ਉਸ ਦੀ ਹਾਲਤ ਦੇਖ ਕੇ ਭਗਤ ਕਬੀਰ ਜੀ ਆਪਣੇ ਮਨ ਪ੍ਰਤੀ ਕਥਨ ਕਰਕੇ ਉਸਨੂੰ ਸਿੱਖਿਆ ਦੇਂਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਝੰਖੁ ਨ ਝੰਖੀਐ; ਤੁਮਰੋ ਕਹਿਓ ਨ ਹੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਐਵੇਂ ਵਿਅਰਥ ਵਿਸ਼ਿਆਂ ਰੂਪੀ ਝੰਖ = ਬਕਬਾਦ ਨਾ ਝੰਖੀਐ = ਬਕਨਾ ਕਰੀਏ ਕਿਉਂਕਿ ਤੁਮਰੋ = ਤੇਰਾ ਕਹਿਓ = ਆਖਿਆ ਹੋਇਆ ਕੁਝ ਨਹੀਂ ਹੋਇ = ਹੋ ਸਕਦਾ।

## ਕਰਮ ਕਰੀਮ ਜੁ ਕਰਿ ਰਹੇ; ਮੇਟਿ ਨ ਸਾਕੈ ਕੋਇ ॥੩੨॥

ਕਰੀਮ = ਕ੍ਰਿਪਾਲੂ ਹਰੀ ਜੀ ਜੁ = ਜਿਹੜਾ ਕੁਝ ਕਰਮ = ਕਰਤੱਵ ਕਰ ਰਹੇ ਹਨ, ਉਸ ਨੂੰ ਕੋਇ = ਕੋਈ ਵੀ ਮੇਟ = ਮਿਟਾ ਨਹੀਂ ਸਾਕੈ = ਸਕਦਾ ॥੩੨॥

## ਕਬੀਰ, ਕਸਉਟੀ ਰਾਮ ਕੀ; ਝੂਠਾ ਟਿਕੈ ਨ ਕੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਪਰਮਾਤਮਾ ਦੀ ਪ੍ਰੀਖਿਆ ਰੂਪੀ ਕਸਉਟੀ = ਕਸਵੱਟੀ ਉੱਪਰ ਕੋਇ = ਕੋਈ ਝੂਠਾ ਪੁਰਖ ਨਹੀਂ ਟਿਕੈ = ਟਿਕਦਾ। ਜੈਸਾ ਕਿ :

**ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ ॥੧॥** *(ਅੰਗ ੧੪੨੫)*

## ਰਾਮ ਕਸਉਟੀ ਸੋ ਸਹੈ; ਜੋ ਮਰਿ ਜੀਵਾ ਹੋਇ ॥੩੩॥

ਰਾਮ = ਪਰਮਾਤਮਾ ਦੀ ਪ੍ਰੀਖਿਆ ਰੂਪੀ ਕਸਉਟੀ = ਕਸਵੱਟੀ ਨੂੰ ਸੋ = ਉਹ ਪੁਰਖ ਹੀ ਸਹੈ = ਸਹਾਰਨਾ ਕਰਦਾ ਹੈ, ਜੋ = ਜਿਹੜਾ ਜੀਵਾ = ਜੀਵਤ-ਭਾਵ ਵੱਲੋਂ ਮਰਿ = ਮਰਿਆ ਹੋਇ = ਹੋਵੇ **ਵਾ:** ਜੋ ਮਰਜੀਵੜਾ ਹੁੰਦਾ ਹੈ ॥੩੩॥

ਕਬੀਰ ਸਾਹਿਬ ਜੀ ਦੇ ਇਸ ਕਸਵੱਟੀ ’ਤੇ ਖਰੇ ਉਤਰਨ ਰੂਪੀ ਕਥਨ ਤੇ ਪ੍ਰਮਾਣ ਰੂਪ ਕਰਕੇ ਭਾਈ ਲਹਿਣਾ ਜੀ ਅਤੇ ਪੰਜੇ ਪਿਆਰਿਆਂ ਦੀ ਸੀਸ ਦੇਣ ਅਤੇ ਅੰਮ੍ਰਿਤਪਾਨ ਕਰਕੇ ਨਵਾਂ ਜੀਵਨ ਪ੍ਰਾਪਤ ਕਰਨ ਦੀ ਵਿਸਤਾਰ ਸਹਿਤ ਸਾਖੀ ਇਤਿਹਾਸ ਵਿਚੋਂ ਲਾਈ ਜਾ ਸਕਦੀ ਹੈ। ਦੂਸਰਾ ਸ੍ਰੀ ਗੋਇੰਦਵਾਲ ਸਾਹਿਬ ਵਿਚ ਭਾਈ ਮਾਨਕ ਚੰਦ ਜੋ ਬਉਲੀ ਵਿਚ ਡੁੱਬ ਗਿਆ ਸੀ, ਉਸਦੀ ਸਾਖੀ ਇਤਿਹਾਸ ਵਿੱਚੋਂ ਇਸ ਪੰਗਤੀ ’ਤੇ ਲਾ ਕੇ ਵਿਸਤਾਰ ਸਹਿਤ ਵਿਆਖਿਆ ਲਈ ਪ੍ਰਮਾਣ ਦਿੱਤੇ ਜਾ ਸਕਦੇ ਹਨ।

**ਉਥਾਨਕਾ :** ਕੋਈ ਵਿਕਾਰੀ ਆਦਮੀ ਸੁੰਦਰ ਚਿੱਟੇ ਬਸਤਰ ਪਹਿਣ ਕੇ ਅਤੇ ਮੁੱਖ ਵਿਚ ਪਾਨਾਂ ਦਾ ਬੀੜਾ ਖਾ ਕੇ ਥੁੱਕ ਸੁੱਟਦਾ ਹੋਇਆ ਏਧਰ ਉਧਰ ਘੁੰਮ ਰਿਹਾ ਸੀ, ਉਸਨੂੰ ਭਗਤੀ ਮਾਰਗ ’ਤੇ ਲਿਆਉਣ ਲਈ ਅਤੇ ਇਹੋ ਜਿਹੇ ਕੰਮ ਕਰਨ ਵਾਲੇ ਸਮੁੱਚੇ ਮਨੁੱਖਾਂ ਨੂੰ ਕਬੀਰ ਜੀ ਇਹ ਸਲੋਕ ਉਚਾਰਣ ਕਰਕੇ ਉਪਦੇਸ਼ ਦੇਂਦੇ ਹਨ।

## ਕਬੀਰ, ਊਜਲ ਪਹਿਰਹਿ ਕਾਪਰੇ; ਪਾਨ ਸੁਪਾਰੀ ਖਾਹਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜੀਵ ਸਰੀਰ ਉੱਪਰ ਊਜਲ = ਚਿੱਟੇ ਜਿਹੇ ਕਾਪਰੇ = ਬਸਤਰ ਪਹਿਰਹਿ = ਪਹਿਨਦੇ ਹਨ ਅਤੇ ਮੁੱਖ ਨਾਲ ਪਾਨ ਸੁਪਾਰੀ ਖਾਹਿ = ਖਾਂਦੇ ਹਨ।

## ਏਕਸ ਹਰਿ ਕੇ ਨਾਮ ਬਿਨੁ; ਬਾਧੇ ਜਮ ਪੁਰਿ ਜਾਂਹਿ ॥੩੪॥

ਏਕਸ = ਇਕ ਹਰਿ = ਪਰਮਾਤਮਾ ਕੇ = ਦੇ ਨਾਮ ਤੋਂ ਬਿਨੁ = ਬਗ਼ੈਰ ਹੋਣ ਕਰਕੇ ਉਹ ਜਮਾਂ ਦੇ ਬਾਧੇ = ਬੰਨ੍ਹੇ ਹੋਏ, ਕੈਦੀ ਕੀਤੇ ਹੋਏ ਜਮਾਂ ਦੀ ਪੁਰਿ = ਪੁਰੀ ਵਿਚ ਜਾਂਹਿ = ਜਾਂਦੇ ਹਨ ॥੩੪॥ ਜੈਸਾ ਕਿ :

**ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥**
**ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥੧੩॥** *(ਤਿਲੰਗ ਮ: ੪, ਅੰਗ ੭੨੬)*

**ਉਥਾਨਕਾ :** ਇਕ ਦਿਨ ਕਬੀਰ ਜੀ ਆਪਣੀ ਮੌਜ ਵਿਚ ਭਗਤੀ ਦੇ ਰੰਗ ਵਿਚ ਰੰਗੇ ਹੋਏ ਇਕ ਦਰਿਆ ਦੇ ਕਿਨਾਰੇ ਏਧਰ ਉੱਧਰ ਘੁੰਮ ਰਹੇ ਸਨ, ਉਸ ਵੇਲੇ ਇਕ ਅਜਿਹੀ ਘਟਨਾ ਘਟੀ ਕਿ ਇਕ ਪੁਰਾਣਾ ਬੇੜਾ ਜਿਸਦੇ ਨਿੱਕੇ ਨਿੱਕੇ ਹਜ਼ਾਰਾਂ ਹੀ ਛੇਕ ਸਨ, ਉਨ੍ਹਾਂ ਛੇਕਾਂ ਰਾਹੀਂ ਪਾਣੀ ਭਰ ਕੇ ਬੇੜਾ ਡੁੱਬ ਗਿਆ ਅਤੇ ਵਿਚ ਬੈਠੇ ਹੋਏ ਲੋਕ ਵੀ ਡੁੱਬਣ ਲੱਗੇ। ਉਸ ਵੇਲੇ ਜਿਹੜੇ ਤਾਂ ਸਰੀਰ ਦੇ ਹਲਕੇ ਸਨ, ਉਹ ਤਾਂ ਤੈਰ ਕੇ ਕਿਨਾਰੇ ਲੱਗ ਗਏ, ਜਿਹੜੇ ਸਰੀਰ ਦੇ ਭਾਰੇ ਸਨ ਅਤੇ ਤੈਰਨਾ ਨਹੀਂ ਜਾਣਦੇ ਸਨ, ਫੇਰ ਜਿਨ੍ਹਾਂ ਦੇ ਸਿਰ ਉੱਪਰ ਬੋਝ ਚੁੱਕਿਆ ਹੋਇਆ ਸੀ, ਉਹ ਡੁੱਬ ਕੇ ਮਰਨ ਲੱਗੇ। ਇਹ ਘਟਨਾ ਦੇਖ ਕੇ ਕਬੀਰ ਜੀ ਨੇ ਅੰਤ੍ਰੀਵ ਸਿੱਖਿਆ ਦੇਂਦਿਆਂ ਇਹ ਸਲੋਕ ਉਚਾਰਣ ਕੀਤਾ।

## ਕਬੀਰ, ਬੇੜਾ ਜਰਜਰਾ; ਫੂਟੇ ਛੇਂਕ ਹਜਾਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਕੋਈ ਬੇੜਾ = ਜਹਾਜ਼ ਬਹੁਤ ਜਰਜਰਾ = ਪੁਰਾਣਾ ਹੋਵੇ ਅਤੇ ਉਸ ਵਿਚ ਹਜਾਰ = ਹਜ਼ਾਰਾਂ ਹੀ ਛੇਕ ਫੂਟੇ = ਫੁੱਟ ਪਏ ਹੋਣ।

## ਹਰੂਏ ਹਰੂਏ ਤਿਰਿ ਗਏ; ਡੂਬੇ ਜਿਨ ਸਿਰ ਭਾਰ ॥੩੫॥

ਉਹ ਜਹਾਜ਼ ਡੁੱਬ ਜਾਂਦਾ ਹੈ ਅਤੇ ਉਸ ਵਿੱਚੋਂ ਹਰੂਏ ਹਰੂਏ = ਹੌਲੇ-ਹੌਲੇ ਪੁਰਖ ਭਾਵ ਕਿਸੇ ਬੋਝ, ਭਾਰ ਤੋਂ ਬਿਨਾਂ ਵਾਲੇ ਤਿਰਿ = ਤਰ ਗਏ ਅਤੇ ਜਿਨ੍ਹਾਂ ਦੇ ਸਿਰ ਉੱਪਰ ਭਾਰ = ਬੋਝ ਚੁੱਕਿਆ ਹੋਇਆ ਸੀ, ਉਹ ਵਿਚ ਹੀ ਡੂਬੇ = ਡੁੱਬ ਗਏ ॥੩੫॥

## ਦੂਸਰਾ ਅਰਥ

**ਕਬੀਰ, ਬੇੜਾ ਜਰਜਰਾ; ਫੂਟੇ ਛੇਂਕ ਹਜਾਰ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਸਰੀਰ ਰੂਪੀ ਬੇੜਾ = ਜਹਾਜ਼ ਪੁਰਾਣਾ ਹੈ ਜਿਸ ਵਿਚ ਵਿਸ਼ਿਆਂ, ਰੋਗਾਂ ਰੂਪੀ ਹਜ਼ਾਰਾਂ ਛੇਕ ਫੁੱਟ ਪਏ ਹਨ **ਵਾ:** ਰੋਮਾਂ, ਦੋਸ਼ਾਂ ਰੂਪੀ ਹਜ਼ਾਰਾਂ ਛੇਕ ਹਨ।

**ਹਰੂਏ ਹਰੂਏ ਤਿਰਿ ਗਏ; ਡੂਬੇ ਜਿਨ ਸਿਰ ਭਾਰ ॥੩੫॥**

ਜੋ ਪੁਰਖ ਹੌਲੇ ਹੌਲੇ ਭਾਵ ਪਾਪਾਂ, ਗੁਣਾਂ ਦੇ ਅਭਿਮਾਨ ਰੂਪੀ ਬੋਝ ਤੋਂ ਰਹਿਤ ਹਨ, ਉਹ ਸੰਸਾਰ-ਸਮੁੰਦਰ ਤੋਂ ਤਰ ਗਏ ਹਨ ਅਤੇ ਜਿਨ੍ਹਾਂ ਦੇ ਸਿਰ ਉੱਪਰ ਨਿੰਦਿਆ, ਪਾਪਾਂ ਦਾ ਭਾਰ ਚੁੱਕਿਆ ਹੋਇਆ ਹੈ ਉਹ ਸੰਸਾਰ-ਸਮੁੰਦਰ ਵਿਚ ਹੀ ਡੁੱਬ ਜਾਂਦੇ ਹਨ ॥੩੫॥

**ਉਥਾਨਕਾ :** ਕਿਸੇ ਮੁਰਦੇ ਨੂੰ ਸੜਦਾ ਦੇਖ ਕੇ ਭਗਤ ਕਬੀਰ ਜੀ ਸਰੀਰ ਦੇ ਅੰਤਕਾਲ ਦਾ ਹਵਾਲਾ ਦੱਸਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਹਾਡ ਜਰੇ ਜਿਉ ਲਾਕਰੀ; ਕੇਸ ਜਰੇ ਜਿਉ ਘਾਸੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮ੍ਰਿਤਕ ਪੁਰਖ ਦੇ ਹਾਡ = ਹੱਡ ਇਸ ਪ੍ਰਕਾਰ ਜਰੇ = ਸੜ ਰਹੇ ਹਨ, ਜਿਉ = ਜਿਵੇਂ ਲਾਕਰੀ = ਲੱਕੜ ਸੜਦੀ ਹੈ ਅਤੇ ਸਰੀਰ ਦੇ ਸਾਰੇ ਕੇਸ = ਵਾਲ ਇਉਂ ਜਰੇ = ਸੜ ਰਹੇ ਹਨ ਜਿਉ = ਜਿਵੇਂ ਘਾਸ = ਘਾਹ ਸੜ ਜਾਂਦਾ ਹੈ।

## ਇਹੁ ਜਗੁ ਜਰਤਾ ਦੇਖਿ ਕੈ; ਭਇਓ ਕਬੀਰੁ ਉਦਾਸੁ ॥੩੬॥

ਇਸ ਪ੍ਰਕਾਰ ਇਹ ਸਾਰਾ ਜਗੁ = ਸੰਸਾਰ ਹੀ ਜਰਤਾ = ਸੜਦਾ ਦੇਖ ਕੈ = ਕਰਕੇ ਮੈਂ ਕਬੀਰ ਉਦਾਸ = ਉਪਰਾਮ, ਵੈਰਾਗ ਦੇ ਸਹਿਤ ਭਇਓ = ਹੋਇਆ ਹਾਂ ॥੩੬॥

**ਸਾਖੀ—ਕਬੀਰ ਜੀ ਦੇ ਵੈਰਾਗ ਦੀ :** ਭਗਤ ਕਬੀਰ ਜੀ ਦਾ ਇਹ ਸੁਭਾਅ ਸੀ, ਜਿਸ ਵੇਲੇ ਕੋਈ ਵੀ ਪ੍ਰਾਣੀ ਚੜ੍ਹਾਈ ਕਰਦਾ ਸੀ, ਤਾਂ ਕਬੀਰ ਜੀ ਉਸ ਨਾਲ ਸਸਕਾਰ ਦੇ ਵਾਸਤੇ ਮਸਾਣਾਂ ਤਕ ਨਾਲ ਜਾਇਆ ਕਰਦੇ ਸਨ। ਇਕ ਦਿਨ ਦੀ ਗੱਲ ਹੈ ਕਿ ਜਦੋਂ ਕਿਸੇ ਦਾ ਸਸਕਾਰ ਹੋ ਰਿਹਾ ਸੀ ਤਾਂ ਉਥੇ ਕਬੀਰ ਜੀ ਦੇ ਇਕ ਪ੍ਰੇਮੀ ਨੇ ਵੇਖਿਆ (ਜਿਸ ਦੀ ਦ੍ਰਿਸ਼ਟੀ ਖੁੱਲ੍ਹ ਚੁੱਕੀ ਸੀ) ਕਿ ਸਭ ਦੇ ਸਿਰਾਂ ਉੱਪਰ ਇਕ-ਇਕ ਕਲਗ਼ੀ ਲੱਗੀ ਹੋਈ ਸੀ। ਜਦੋਂ ਸਸਕਾਰ ਤੋਂ ਵਾਪਸ ਮੁੜੇ ਤਾਂ ਕੇਵਲ ਕਬੀਰ ਜੀ ਦੇ ਸੀਸ ਉੱਪਰ ਕਲਗ਼ੀ ਜਿਉਂ ਦੀ ਤਿਉਂ ਪ੍ਰਤੀਤ ਹੋਈ। ਬਾਕੀ ਸਭ ਦੀ ਕਲਗ਼ੀ ਮਿਟ ਚੁੱਕੀ ਸੀ। ਤਦ ਉਸ ਪ੍ਰੇਮੀ ਨੇ ਹੈਰਾਨ ਹੋ ਕੇ ਕਬੀਰ ਜੀ ਨੂੰ ਪੁੱਛਿਆ ਕਿ ਇਹ ਕੀ ਕੌਤਕ ਹੈ ? ਮੈਨੂੰ ਇਸ ਪ੍ਰਾਣੀ ਦੇ ਸਸਕਾਰ ਸਮੇਂ ਸਭ ਦੇ ਸਿਰਾਂ ਉੱਪਰ ਕਲਗ਼ੀ ਲੱਗੀ ਹੋਈ ਪ੍ਰਤੀਤ ਹੋਈ, ਪਰ ਸਸਕਾਰ ਤੋਂ ਬਾਅਦ ਵਾਪਸ ਮੁੜਨ ਲੱਗਿਆਂ ਸਭ ਦੀ ਕਲਗੀ ਮਿਟ ਗਈ, ਕੇਵਲ ਆਪ ਜੀ ਦੇ ਸੀਸ ਉੱਪਰ ਹੀ ਕਲਗ਼ੀ ਜਿਉਂ ਦੀ ਤਿਉਂ ਸ਼ੋਭ ਰਹੀ ਹੈ। ਤਦ ਕਬੀਰ ਜੀ ਨੇ ਕਿਹਾ ਕਿ ਤੇਰੀ ਨਾਮ ਦੀ ਅਵਸਥਾ ਉੱਚੀ ਹੋਣ ਕਰਕੇ ਤੈਨੂੰ ਪਰਮਾਤਮਾ ਨੇ ਇਹ ਕੌਤਕ ਦਿਖਾਇਆ ਹੈ। ਇਹ ਕਲਗ਼ੀਆਂ ਵੈਰਾਗ, ਉਪਰਾਮਤਾ ਦੀਆਂ ਸਨ, ਸਸਕਾਰ ਦੇ ਸਮੇਂ ਸਭ ਦੇ ਮਨ ਵੈਰਾਗ ਦੇ ਸਹਿਤ ਹੋਣ ਕਰਕੇ ਪਰਮਾਤਮਾ ਨੇ ਤੈਨੂੰ ਵੈਰਾਗ ਦਾ ਚਮਤਕਾਰ ਦਿਖਾਇਆ ਹੈ। ਜੋ ਵੈਰਾਗ ਦੀ ਮਹਾਨਤਾ ਤੈਨੂੰ ਕਲਗ਼ੀਆਂ ਰੂਪ ਵਿਚ ਦਿਖੀ ਸੀ, ਉਦੋਂ ਸਭ ਦੇ ਮਨਾਂ ਵਿਚ ਉਪਰਾਮਤਾ ਸੀ, ਉਹ ਹੌਲੀ ਹੌਲੀ ਮਿਟ ਗਈ। ਪਰ ਮੇਰੀ ਅਵਸਥਾ ਹਰ ਸਮੇਂ ਉਹੋ ਜਿਹੀ ਹੀ ਰਹਿੰਦੀ ਹੈ, ਜਿਸ ਕਰਕੇ ਮੇਰੀ ਕਲਗ਼ੀ ਤੈਨੂੰ ਮਿਟੀ ਨਹੀਂ ਦਿੱਸੀ। ਇਹੋ

ਜਿਹੀਆਂ ਗੱਲਾਂ ਲੋਕਾਂ ਨੂੰ ਦੱਸਣ ਵਾਲੀਆਂ ਨਹੀਂ ਹੁੰਦੀਆਂ, ਜਿਤਨਾ ਗੁਪਤ ਰੱਖੋ, ਉਤਨੀ ਅਵਸਥਾ ਹੋਰ ਉੱਚੀ ਹੋ ਜਾਂਦੀ ਹੈ, ਇਸ ਕਰਕੇ ਇਸ ਗੱਲ ਨੂੰ ਗੁਪਤ ਹੀ ਰੱਖੀਂ। ਇਸ ਪ੍ਰਕਾਰ ਕਬੀਰ ਜੀ ਸਦਾ ਹੀ ਸੰਸਾਰ ਵੱਲੋਂ ਉਪਰਾਮ ਅਵਸਥਾ ਦੇ ਵਿਚ ਇਸਥਿਤ ਰਹਿੰਦੇ ਸਨ।

**ਦੂਸਰੀ ਸਾਖੀ—ਬਾਬਾ ਬੁੱਢਾ ਜੀ ਦੇ ਸਸਕਾਰ ਦੀ :** ਏਸੇ ਹੀ ਪ੍ਰਕਾਰ ਦੀ ਸਾਖੀ ਸਿੱਖ ਜਗਤ ਅੰਦਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਵਿਚ ਵੀ ਮਿਲਦੀ ਹੈ, ਜਿਸ ਸਮੇਂ ੧੪ ਮੱਘਰ, ੧੬੮੮ ਬਿਕ੍ਰਮੀ ਸੰਮਤ ਨੂੰ ਬ੍ਰਹਮ ਗਿਆਨੀ, ਸ਼ਾਂਤ ਆਤਮਾ ਬਾਬਾ ਬੁੱਢਾ ਜੀ ਸੱਪ ਦੀ ਕੁੰਜ ਵਾਂਗ ਦੇਹ ਨੂੰ ਤਿਆਗ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਸਨ, ਉਸ ਵੇਲੇ ਸਤਿਗੁਰਾਂ ਨੇ ਬਾਬਾ ਬੁੱਢਾ ਜੀ ਦੀ ਅੰਤਿਮ ਕਿਰਿਆ ਦੀ ਰੀਤੀ ਆਪ ਨਿਭਾਈ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਜੀ ਦੀ ਚਿਖਾ ਆਪ ਚਿਣ ਰਹੇ ਸਨ। ਉਸ ਵੇਲੇ ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ ਨੂੰ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਸਭ ਦੇ ਸਿਰਾਂ ਉੱਪਰ ਕਲਗ਼ੀਆਂ ਲੱਗੀਆਂ ਪ੍ਰਤੀਤ ਹੋਈਆਂ। ਇਹ ਕੌਤਕ ਦੇਖ ਕੇ ਭਾਈ ਭਾਨਾ ਜੀ ਬਹੁਤ ਹੈਰਾਨ ਹੋਏ। ਜਦੋਂ ਸਸਕਾਰ ਹੋਣ ਤੋਂ ਬਾਅਦ ਲੋਕ ਮੁੜਨ ਲੱਗੇ ਤਾਂ ਹੌਲੀ-ਹੌਲੀ ਸਭ ਦੀਆਂ ਕਲਗ਼ੀਆਂ ਮਿਟਦੀਆਂ ਗਈਆਂ, ਕੇਵਲ ਸਤਿਗੁਰਾਂ ਦੇ ਸੀਸ ਉੱਪਰ ਕਲਗ਼ੀ ਜਿਉਂ ਦੀ ਤਿਉਂ ਉਸੇ ਤਰ੍ਹਾਂ ਪ੍ਰਤੀਤ ਹੋਈ। ਭਾਈ ਭਾਨਾ ਜੀ ਨੇ ਸਤਿਗੁਰਾਂ ਨੂੰ ਪੁੱਛਿਆ ਕਿ ਹੇ ਸਤਿਗੁਰੂ ਜੀ! ਜਦੋਂ ਬਾਬਾ ਜੀ ਦਾ ਸਸਕਾਰ ਹੋ ਰਿਹਾ ਸੀ, ਤਦੋਂ ਸਸਕਾਰ 'ਤੇ ਆਏ ਸਭ ਲੋਕਾਂ ਦੇ ਸਿਰਾਂ ਉੱਪਰ ਕਲਗ਼ੀਆਂ ਲੱਗੀਆਂ ਹੋਈਆਂ ਮੈਨੂੰ ਦਿਸ ਰਹੀਆਂ ਸਨ, ਪਰ ਜਦੋਂ ਸਸਕਾਰ ਹੋ ਗਿਆ ਸੀ ਤੇ ਲੋਕ ਘਰਾਂ ਨੂੰ ਵਾਪਸ ਮੁੜਨ ਲੱਗੇ ਸਨ, ਤਦੋਂ ਸਭ ਦੀਆਂ ਕਲਗ਼ੀਆਂ ਅਲੋਪ ਹੋ ਗਈਆਂ ਤੇ ਕੇਵਲ ਆਪ ਜੀ ਦੇ ਸੀਸ ਉੱਪਰ ਹੀ ਉਹ ਕਲਗ਼ੀ ਲੱਗੀ ਹੋਈ ਮੈਨੂੰ ਪ੍ਰਤੀਤ ਹੋਈ ਹੈ। ਆਪ ਜੀ ਦੇ ਸੀਸ ਉੱਪਰ ਉਹ ਕਲਗ਼ੀ ਉਸੇ ਤਰ੍ਹਾਂ ਹੀ ਸ਼ੋਭ ਰਹੀ ਹੈ, ਇਹ ਕੀ ਕਾਰਨ ਹੈ? ਤਦੋਂ ਸਤਿਗੁਰਾਂ ਨੇ ਕਿਹਾ ਹੇ ਭਾਈ ਭਾਨਾ ਜੀ! ਤੁਹਾਡੇ ਉੱਪਰ ਕਰਤਾਰ ਦੀ ਬਹੁਤ ਕਿਰਪਾ ਹੋਈ ਹੈ, ਇਹ ਕਲਗ਼ੀ ਵੈਰਾਗ ਦੀ ਨਿਸ਼ਾਨੀ ਹੈ, ਜਿਸ ਸਮੇਂ ਬਾਬਾ ਜੀ ਦਾ ਸਸਕਾਰ ਹੋ ਰਿਹਾ ਸੀ, ਉਸ ਸਮੇਂ ਸਭ ਨੂੰ ਆਪਣੀ ਮੌਤ ਚੇਤੇ ਆ ਰਹੀ ਸੀ ਕਿ ਇਕ ਦਿਨ ਅਸੀਂ ਵੀ ਏਥੋਂ ਤੁਰ ਜਾਣਾ ਹੈ, ਤਾਂ ਤੈਨੂੰ ਸਭ ਦੇ ਸਿਰ ਉੱਪਰ ਵੈਰਾਗ ਦੀ ਕਲਗ਼ੀ ਲੱਗੀ ਦਿਸ ਰਹੀ ਸੀ। ਪਰ ਸਾਡੇ ਅੰਦਰ ਉਹ ਵੈਰਾਗ ਸਦਾ ਹੀ ਇਕ-ਰਸ ਬਣਿਆ ਰਹਿੰਦਾ ਹੈ, ਇਸ ਲਈ ਤੈਨੂੰ ਸਾਡੇ ਸੀਸ ਉੱਪਰ ਵੈਰਾਗ ਦੀ ਕਲਗ਼ੀ ਪ੍ਰਤੀਤ ਹੋ ਰਹੀ ਹੈ। ਇਹ ਕਲਗ਼ੀ ਤੇਰੇ ਵਰਗੇ ਅਵਸਥਾ ਵਾਲੇ ਸਿੱਖ ਨੂੰ ਹੀ ਦਿਸ ਸਕਦੀ ਹੈ। ਇਸ ਲਈ ਇਸ ਗੱਲ ਨੂੰ ਗੁਪਤ ਹੀ ਰੱਖਣਾ, ਐਵੇਂ ਲੋਕਾਂ ਵਿਚ ਪ੍ਰਗਟ ਨਹੀਂ ਕਰਨਾ।

**ਉਥਾਨਕਾ :** ਇਸ ਸਲੋਕ ਵਿਚ ਵੀ ਪਹਿਲੇ ਸਲੋਕ ਨਾਲ ਮਿਲਦਾ ਹੀ ਪ੍ਰਕਰਣ ਮੇਲਦੇ ਹੋਏ ਦੇਹ ਹੰਗਤਾ ਦੀ ਨਵਿਰਤੀ ਲਈ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਗਰਬੁ ਨ ਕੀਜੀਐ; ਚਾਮ ਲਪੇਟੇ ਹਾਡ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਸਰੀਰ ਦਾ ਗਰਬੁ = ਹੰਕਾਰ ਨਾ ਕੀਜੀਐ = ਕਰੀਏ, ਕਿਉਂਕਿ ਇਸ ਸਰੀਰ ਦੇ ਅੰਦਰ ਹਾਡ = ਹੱਡ ਹੀ ਹਨ ਜੋ ਬਾਹਰੋਂ ਚਾਮ = ਚੰਮ ਨਾਲ ਲਪੇਟੇ ਹੋਏ ਹਨ।

## ਹੈਵਰ ਊਪਰਿ ਛਤ੍ਰ ਤਰ; ਤੇ ਫੁਨਿ ਧਰਨੀ ਗਾਡ ॥੩੭॥

ਜੋ ਲੋਕ (ਹੈ+ਵਰ) ਵਰ = ਸ੍ਰੇਸ਼ਟ ਹੈ = ਘੋੜਿਆਂ **ਵਾ:** ਦਰਿਆਈ ਘੋੜਿਆਂ[1] ਦੇ ਊਪਰਿ = ਉੱਤੇ ਚੜ੍ਹੇ

੧. ਦਰਿਆਈ ਘੋੜੇ ਦਰਿਆ ਅਤੇ ਸੁੱਕੀ ਜਗ੍ਹਾ ਇੱਕੋ ਜਿਹੇ ਚੱਲਦੇ ਹਨ, ਉਹ ਦਰਿਆ ਵਿਚ ਕਾਠੀ ਨੂੰ ਸੁੱਕੀ ਰੱਖ ਕੇ ਅਸਵਾਰ ਨੂੰ ਪਾਣੀ ਵਿੱਚੋਂ ਪਾਰ ਲੰਘਾ ਦੇਂਦੇ ਹਨ।

ਰਹਿੰਦੇ ਹਨ ਅਤੇ ਛਤ੍ਰਾਂ ਦੇ ਤਰ = ਹੇਠਾਂ ਰਹਿੰਦੇ ਹਨ, ਤੇ = ਉਹ ਵੀ ਫੁਨਿ = ਪੁਨਾ ਧਰਨੀ = ਧਰਤੀ ਵਿਚ ਹੀ ਗਾਡ = ਦੱਬੇ ਜਾਂਦੇ ਹਨ ਭਾਵ ਜੋ ਸੜ ਕੇ ਸੁਆਹ ਹੋ ਜਾਂਦੇ ਹਨ, ਉਹ ਵੀ ਮਿੱਟੀ ਵਿਚ ਰੁਲ ਜਾਂਦੇ ਹਨ ਅਤੇ ਕਬਰਾਂ ਵਿਚਲੇ ਵੀ ਧਰਤੀ ਅੰਦਰ ਹੀ ਗੱਡੇ ਰਹਿੰਦੇ ਹਨ॥੩੭॥

## ਕਬੀਰ, ਗਰਬੁ ਨ ਕੀਜੀਐ; ਊਚਾ ਦੇਖਿ ਅਵਾਸੁ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਪਣਾ ਅਵਾਸੁ = ਘਰ ਊਚਾ = ਉੱਚਾ ਦੇਖਿ = ਵੇਖ ਕਰਕੇ ਗਰਬੁ = ਹੰਕਾਰ ਨਾ ਕੀਜੀਐ = ਕਰੀਏ, ਕਿਉਂਕਿ :

## ਆਜੁ ਕਾਲਿ ਭੁਇ ਲੇਟਣਾ; ਊਪਰਿ ਜਾਮੈ ਘਾਸੁ ॥੩੮॥

ਆਜੁ ਕਾਲਿ = ਅੱਜ ਕੱਲ ਦੇ ਵਿਚ ਭੁਇ = ਜ਼ਮੀਨ ਉਪਰ ਲੇਟਣਾ = ਲੇਟ ਜਾਣਾ ਹੋਵੇਗਾ ਭਾਵ ਮੌਤ ਹੋਈ ਤੋਂ ਕਬਰ ਵਿਚ ਦੱਬ ਦਿੱਤਾ ਜਾਵੇਗਾ ਅਤੇ ਊਪਰਿ = ਉੱਤੇ ਘਾਸ = ਘਾਹ ਜਾਮੈ = ਉੱਗ ਪਵੇਗਾ ॥੩੮॥ ਜੈਸਾ ਕਿ :

**ਊਚੇ ਮੰਦਰ ਸਾਲ ਰਸੋਈ॥ ਏਕ ਘਰੀ ਫੁਨਿ ਰਹਨੁ ਨ ਹੋਈ॥੧॥** *(ਅੰਗ ੭੯੪)*

**ਵਾ: ਸਾਵਾ ਘਾਹ ਇਉਂ ਪੈਰਾਂ ਹੇਠੋਂ ਆਖਣ ਲੱਗਾ ਮੈਨੂੰ।**
**ਤੱਕ ਕੇ ਤੁਰ ਓਇ ਜਾਵਣ ਵਾਲੇ ਦਿਸਦਾ ਕੁਝ ਨਹੀਂ ਤੈਨੂੰ।**
**ਅੱਜ ਤੂੰ ਨਸ਼ੇ ਜਵਾਨੀ ਦੇ ਵਿਚ ਮੈਨੂੰ ਪਿਆ ਲਿਤਾੜੇਂ।**
**ਭਲਕੇ ਤੇਰੀ ਮਿੱਟੀ ਉੱਤੇ ਰੱਬ ਪੈਦਾ ਕਰਸੀ ਮੈਨੂੰ।**

## ਕਬੀਰ, ਗਰਬੁ ਨ ਕੀਜੀਐ; ਰੰਕੁ ਨ ਹਸੀਐ ਕੋਇ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕਦੇ ਵੀ ਆਪਣੀ ਬਿਭੂਤੀ ਦਾ ਗਰਬੁ = ਹੰਕਾਰ ਨਾ ਕੀਜੀਐ = ਕਰੀਏ ਅਤੇ ਕੋਇ = ਕੋਈ ਰੰਕੁ = ਕੰਗਾਲ ਦੇਖ ਕੇ ਉਸ ਉੱਪਰ ਹਸੀਐ = ਹੱਸਣਾ ਨਾ ਕਰੀਏ।

## ਅਜਹੁ ਸੁ ਨਾਉ ਸਮੁੰਦ੍ਰ ਮਹਿ; ਕਿਆ ਜਾਨਉ ਕਿਆ ਹੋਇ ॥੩੯॥

ਕਿਉਂਕਿ ਅਜਹੁ = ਅਜੇ ਤਾਂ ਸੁ = ਉਹ ਆਪਣੀ ਦੇਹੀ, ਜ਼ਿੰਦਗੀ ਰੂਪੀ ਨਾਉ = ਬੇੜੀ ਇਸ ਸੰਸਾਰ ਰੂਪੀ ਸਮੁੰਦ੍ਰ ਦੇ ਮਹਿ = ਵਿਚ ਹੀ ਹੈ, ਕਿਆ = ਕੀ ਜਾਨਉ = ਜਾਨਣਾ ਕਰੀਏ ਕਿ ਕਿਆ = ਕੀ ਹੋਇ = ਹੋ ਜਾਵੇਗਾ ਅਰਥਾਤ ਕਿਸੇ ਨੂੰ ਆਰਥਿਕ ਪੱਖੋਂ ਕੰਗਾਲ ਜਾਂ ਭਜਨ ਸਿਮਰਨ ਨਾ ਕਰਨ ਵਾਲੇ ਨੂੰ ਦੇਖ ਕੇ ਉਸ ਉੱਪਰ ਹੱਸਣਾ ਨਹੀਂ ਚਾਹੀਦਾ, ਕਿਉਂਕਿ ਕੀ ਪਤਾ ਸਾਡੀ ਵੀ ਹਾਲਤ ਉਹੋ ਜਿਹੀ ਹੀ ਹੋ ਜਾਵੇ ॥੩੯॥

**ਸਾਖੀ—ਇਕ ਬੀਤਰਾਗ ਮਹਾਂਪੁਰਖ ਦੀ (ਕੁੱਤੇ ਦੀ ਪੂਛ ਨਾਲੋਂ ਦਾੜ੍ਹੀ ਦੀ ਵਿਸ਼ੇਸ਼ਤਾ ਬਾਬਤ) :** ਇਕ ਬੀਤਰਾਗ ਮਹਾਂਪੁਰਖ ਤਪੋਬਨ ਵਿਚ ਤਪੱਸਿਆ ਕਰ ਰਹੇ ਸਨ। ਅੱਠ ਪਹਿਰਾਂ ਤੋਂ ਬਾਅਦ ਉਹ ਇਕ ਵਾਰ ਹੀ ਸ਼ਹਿਰ ਵਿਚ ਆ ਕੇ ਮਧੂਕਰੀ ਦਾ ਅੰਨ ਛਕਦੇ ਤੇ ਉਸ ਨਾਲ ਸਰੀਰ ਦਾ ਨਿਰਬਾਹ ਕਰਦੇ ਸਨ। ਜਿਹੜੇ ਰਸਤੇ ਰਾਹੀਂ ਮਹਾਤਮਾ ਸ਼ਹਿਰ ਨੂੰ ਲੰਘਿਆ ਕਰਦੇ ਸਨ, ਉਸ ਰਸਤੇ ਵਿਚ ਇਕ ਵੇਸਵਾ ਦਾ ਘਰ ਸੀ, ਜੋ ਬਹੁਤ ਚੰਚਲ ਸੁਭਾਅ ਵਾਲੀ ਅਤੇ ਪੈਸਿਆਂ, ਵਿਸ਼ਿਆਂ ਦੇ ਬਦਲੇ ਆਪਣੇ ਜਿਸਮ ਨੂੰ ਵੇਚਣ ਵਾਲੀ ਸੀ। ਜੈਸਾ ਕਿ :

**ਜਿਉ ਤਨੁ ਬਿਧਵਾ ਪਰ ਕਉ ਦੇਈ॥** *(ਗਉੜੀ ਮ: ੧, ਅੰਗ ੨੨੬)*

ਮਹਾਤਮਾ ਦੇ ਚਿਹਰੇ 'ਤੇ ਰੱਬੀ ਨੂਰ ਹੋਣ ਕਰਕੇ ਉਹਨਾਂ ਦਾ ਚਿਹਰਾ ਵੱਡੀ ਉਮਰ ਵਿਚ ਵੀ ਦਮਕਾਂ

ਮਾਰਦਾ ਸੀ, ਚਿੱਟਾ ਦੁੱਧ ਵਰਗਾ ਦਾਹੜਾ ਮਹਾਤਮਾ ਦੇ ਚਿਹਰੇ ਨੂੰ ਹੋਰ ਵੀ ਸੁੰਦਰ ਬਣਾ ਰਿਹਾ ਸੀ। ਇਸ ਵੇਸਵਾ ਨੇ ਮਹਾਤਮਾ ਨੂੰ ਛੇੜਨ ਵਾਸਤੇ ਅਤੇ ਇਕ ਨਿਰਾਦਰ ਭਰਿਆ ਬਚਨ ਹਰ ਰੋਜ਼ ਹੀ ਕਹਿਣਾ ਸ਼ੁਰੂ ਕਰ ਦਿੱਤਾ। ਵੇਸਵਾ ਕੋਲ ਇਕ ਚਿੱਟੇ ਰੰਗ ਦਾ ਕੁੱਤਾ ਸੀ ਤਾਂ ਇਸ ਮਹਾਤਮਾ ਨੂੰ ਵੇਖ ਕੇ ਵੇਸਵਾ ਮਜ਼ਾਕ ਨਾਲ ਪੁੱਛਿਆ ਕਰੇ ਕਿ ਮਹਾਤਮਾ ਜੀ! ਤੁਸੀਂ ਦੱਸੋ ਕਿ ਮੇਰੇ ਕੁੱਤੇ ਦੀ ਪੂਛ ਦੇ ਵਾਲ ਚੰਗੇ ਹਨ ਕਿ ਤੁਹਾਡੇ ਦਾਹੜੇ ਦੇ ਵਾਲ ਚੰਗੇ ਹਨ। ਤਾਂ ਮਹਾਤਮਾ ਜੀ ਇਹ ਕਹਿ ਕੇ ਲੰਘ ਜਾਇਆ ਕਰਨ ਕਿ ਹੇ ਬੀਬੀ! ਇਸ ਦਾ ਉੱਤਰ ਅਸੀਂ ਸਮਾਂ ਆਉਣ 'ਤੇ ਦੇਵਾਂਗੇ। ਅਜੇ ਸਮਾਂ ਨਹੀਂ ਹੈ। ਆਖ਼ਰ ਉਹ ਸਮਾਂ ਮਹਾਤਮਾ ਦੇ ਸਰੀਰ 'ਤੇ ਆ ਗਿਆ ਜੋ ਹਰ ਇਕ 'ਤੇ ਹੀ ਆਉਣਾ ਹੈ ਭਾਵ ਸਰੀਰ ਦੇ ਮ੍ਰਿਤੂ ਹੋਣ ਦਾ ਸਮਾਂ ਨੇੜੇ ਆਇਆ ਦੇਖ ਕੇ ਤ੍ਰਿਕਾਲ ਦਰਸ਼ੀ ਮਹਾਂਪੁਰਖਾਂ ਨੇ ਆਪਣੇ ਸਾਰੇ ਸ਼ਿਸ਼ ਇਕੱਠੇ ਕੀਤੇ। ਮਨੁੱਖਾ ਸਰੀਰ ਨੂੰ ਸਫਲ ਕਰਨ ਲਈ ਸਾਰੀ ਜ਼ਿੰਦਗੀ ਆਪਣਾ ਭਜਨ ਸਿਮਰਨ ਰੂਪ ਕਮਾਇਆ ਹੋਇਆ ਤਜਰਬਾ ਦੱਸ ਕੇ ਕਹਿਣ ਲੱਗੇ ਕਿ ਅਸੀਂ ਹੁਣ ਬੈਕੁੰਠ ਨੂੰ ਚੱਲੇ ਹਾਂ। ਤਦ ਬਹੁਤ ਸਾਰੇ ਲੋਕ ਵੀ ਇਕੱਠੇ ਹੋ ਗਏ। ਉਨ੍ਹਾਂ ਵਿੱਚੋਂ ਪਿਆਰ ਵਾਲੇ ਸ਼ਰਧਾਲੂਆਂ ਨੇ ਕਿਹਾ ਕਿ ਸਾਨੂੰ ਕੀ ਹੁਕਮ ਹੈ? ਤਾਂ ਮਹਾਤਮਾ ਜੀ ਨੇ ਕਿਹਾ ਕਿ ਨਗਰ ਦੇ ਬਾਹਰ ਰਹਿੰਦੀ ਫਲਾਣੀ ਵੇਸਵਾ ਨੂੰ ਬੁਲਾ ਕੇ ਲਿਆਉ। ਤਦ ਕੱਚੇ ਮਨ ਵਾਲੇ ਸ਼ਰਧਾਲੂ ਡੋਲ ਗਏ ਕਿ ਦੇਖੋ! ਮਹਾਤਮਾ ਜੀ ਦੀ ਸੁਰਤੀ ਅੰਤ ਵੇਲੇ ਕਿਧਰ ਨੂੰ ਜਾ ਰਹੀ ਹੈ। ਪਰ ਜਿਹੜੇ ਪੂਰਨ ਸ਼ਰਧਾਵਾਨ ਸਨ, ਉਹ ਕਹਿਣ ਲੱਗੇ ਕਿ ਇਸ ਗੱਲ ਵਿਚ ਮਹਾਤਮਾ ਜੀ ਦਾ ਕੋਈ ਗੂੜ੍ਹ ਰਹੱਸ ਛੁਪਿਆ ਹੋਇਆ ਹੈ, ਜੋ ਵੇਸਵਾ ਦੇ ਆਉਣ 'ਤੇ ਹੀ ਖੁੱਲ੍ਹੇਗਾ। ਸ਼ਰਧਾਲੂ ਜਾ ਕੇ ਵੇਸਵਾ ਨੂੰ ਬੁਲਾ ਲਿਆਏ, ਉਸ ਵੇਲੇ ਆਉਂਦੀ ਹੋਈ ਵੇਸਵਾ ਨੇ ਵੀ ਸੋਚਿਆ ਕਿ ਜਿਹੜਾ ਮਹਾਤਮਾ ਮੇਰੇ ਛੇੜਿਆਂ ਵੀ ਕਦੇ ਅੱਖਾਂ ਉਤਾਂਹ ਚੁੱਕ ਕੇ ਮੇਰੇ ਚਿਹਰੇ ਵੱਲ ਨਹੀਂ ਦੇਖਦਾ ਸੀ, ਅੱਜ ਉਸ ਨੇ ਮੈਨੂੰ ਆਪ ਬੁਲਾਇਆ ਹੈ, ਜਿਸ ਤੋਂ ਲੱਗਦਾ ਹੈ ਕਿ ਬਾਕੀ ਦੇ ਪੁਰਖਾਂ ਵਾਂਗ ਮਹਾਤਮਾ ਵੀ ਮੇਰੇ ਅਧੀਨ ਹੋ ਜਾਵੇਗਾ, ਜਦੋਂ ਡੇਰੇ ਵਿਚ ਜਾ ਕੇ ਗ਼ਮਗੀਨ ਮਾਹੌਲ ਦੇਖਿਆ ਤਾਂ ਹੈਰਾਨ ਹੋ ਗਈ। ਕੁਝ ਸ਼ਰਧਾਲੂ ਬੈਠੇ ਹੋਏ ਪਿਆਰ ਵਿਚ ਰੋ ਰਹੇ ਸਨ ਤੇ ਇਕ ਵੱਡੇ ਜਿਹੇ ਸਿਰਹਾਣੇ ਦੇ ਆਸਰੇ ਮਹਾਤਮਾ ਜੀ ਵੀ ਬੈਠੇ ਹੋਏ ਸਨ। ਮਹਾਤਮਾ ਨੇ ਵੇਸਵਾ ਨੂੰ ਆਉਂਦਿਆਂ ਵੇਖਿਆ ਤਾਂ ਕਹਿਣ ਲੱਗੇ ਕਿ ਹੇ ਪੁੱਤਰੀ! ਤੂੰ ਮੈਨੂੰ ਹਰ ਰੋਜ਼ ਇਕ ਸਵਾਲ ਪੁੱਛਦੀ ਸੀ, ਉਸ ਦੇ ਉੱਤਰ ਦਾ ਭਾਰ ਮੈਂ ਪ੍ਰਲੋਕ ਨੂੰ ਨਾਲ ਲੈ ਕੇ ਨਹੀਂ ਜਾਣਾ ਚਾਹੁੰਦਾ। ਜਿਥੇ ਮੈਂ ਸੰਸਾਰ ਦੇ ਹੋਰਨਾਂ ਲੋਕਾਂ ਦਾ ਹਿਸਾਬ-ਕਿਤਾਬ ਕਰ ਚੁੱਕਿਆ ਹਾਂ, ਉਥੇ ਤੇਰੇ ਸਵਾਲ ਦਾ ਵੀ ਉੱਤਰ ਦੇਣਾ ਚਾਹੁੰਦਾ ਹਾਂ, ਤੂੰ ਹਰ ਰੋਜ਼ ਸਾਡੇ ਕੋਲੋਂ ਪੁੱਛਦੀ ਸੀ ਕਿ ਮੇਰੇ ਕੁੱਤੇ ਦੀ ਪੂਛ ਦੇ ਵਾਲ ਚੰਗੇ ਹਨ ਜਾਂ ਤੇਰੀ ਦਾਹੜੀ ਦੇ ਵਾਲ ਚੰਗੇ ਹਨ। ਇਹ ਕਹਿ ਕੇ ਮਹਾਤਮਾ ਨੇ ਆਪਣਾ ਦਾਹੜਾ ਫੜਿਆ ਤੇ ਉੱਪਰ ਆਪਣਾ ਹੱਥ ਫੇਰ ਕੇ ਵੇਸਵਾ ਨੂੰ ਕਹਿਣ ਲੱਗੇ ਕਿ ਪੁੱਤਰੀ! ਤੇਰੇ ਕੁੱਤੇ ਦੀ ਪੂਛ ਨਾਲੋਂ ਮੇਰਾ ਦਾਹੜਾ ਹਜ਼ਾਰ ਗੁਣਾ ਚੰਗਾ ਹੈ, ਬਲਕਿ ਮਨੁੱਖਾਂ ਦੇ ਦਾਹੜਿਆਂ ਨਾਲੋਂ ਵੀ ਮੇਰਾ ਦਾਹੜਾ ਬਹੁਤ ਚੰਗਾ ਅਤੇ ਪਵਿੱਤਰ ਹੈ। ਜਿਵੇਂ ਕਿ ਗੁਰੂ ਸਾਹਿਬ ਜੀ ਨੇ ਵੀ ਲਿਖਿਆ ਹੈ। ਜੈਸਾ ਕਿ:

**ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ ॥** *(ਅੰਗ ੧੪੧੯)*

ਤਦ ਉਹ ਵੇਸਵਾ ਦੇ ਮਨ ਵਿੱਚੋਂ ਸਾਰੇ ਭਾਵ ਇਕ ਛਿਨ ਵਿਚ ਹੀ ਤਬਦੀਲ ਹੋ ਗਏ। ਬਹੁਤ ਹੈਰਾਨ ਹੋ ਕੇ ਦੋ ਗੱਲਾਂ ਬੋਲੀ। ਇਕ ਤਾਂ ਇਹ ਗੱਲ ਕਹੀ ਕਿ ਮਹਾਤਮਾ ਜੀ! ਤੁਸੀਂ ਮੈਨੂੰ ਪੁੱਤਰੀ ਕਿਹਾ ਹੈ, ਮੈਨੂੰ ਤਾਂ ਜਿਨ੍ਹਾਂ ਮਾਂ-ਬਾਪ ਨੇ ਜਨਮ ਦਿੱਤਾ, ਉਹ ਵੀ ਮੈਨੂੰ ਪੁੱਤਰੀ ਕਹਿਣ ਤੋਂ ਸੰਕੋਚ ਕਰਦੇ ਹਨ ਕਿਉਂਕਿ ਮੇਰੇ ਕਰਮ ਹੀ ਐਸੇ ਭੈੜੇ ਹਨ, ਇਕ ਤਾਂ ਤੁਸੀਂ ਇਹ ਦੱਸੋ ਕਿ ਤੁਸੀਂ ਸੰਸਾਰ ਦੀ ਐਸੀ ਨਿੰਦਤ ਔਰਤ ਨੂੰ ਪੁੱਤਰੀ ਕਿਉਂ ਕਹਿ ਦਿੱਤਾ ਅਤੇ ਦੂਸਰੀ ਗੱਲ ਇਹ ਕਿ ਮੇਰੀ ਗੱਲ ਦਾ ਇਤਨਾ ਛੋਟਾ ਜਿਹਾ ਉੱਤਰ ਹੀ ਸੀ, ਫੇਰ ਤੁਸੀਂ ਇਹ ਉੱਤਰ ਪਹਿਲਾਂ ਹੀ ਕਿਉਂ ਨਹੀਂ ਦੇ ਦਿੱਤਾ ਤਾਂ ਮਹਾਤਮਾ ਜੀ ਨੇ ਦੋਨਾਂ ਗੱਲਾਂ ਦਾ ਉੱਤਰ ਦਿੰਦਿਆਂ ਕਿਹਾ ਕਿ ਤੇਰੇ ਭੈੜੇ ਕਰਮ ਤੇਰੇ ਆਪਣੇ ਲਈ ਹੋਣਗੇ, ਉਨ੍ਹਾਂ ਨਾਲ ਮੇਰਾ ਕੋਈ ਲੈਣ-ਦੇਣ ਨਹੀਂ ਹੈ, ਸਾਧੂ

ਧਰਮ ਵਿਚ ਸਭ ਔਰਤਾਂ ਮਾਵਾਂ, ਭੈਣਾਂ ਤੇ ਧੀਆਂ ਦੇ ਰੂਪ ਵਿਚ ਹੀ ਦੇਖੀਆਂ ਜਾਂਦੀਆਂ ਹਨ, ਜੈਸਾ ਕਿ :

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧!*

ਅਤੇ ਦੂਸਰੀ ਗੱਲ ਕਿ ਤੇਰੇ ਕੁੱਤੇ ਦੀ ਪੂਛ ਵਾਲੇ ਪ੍ਰਸ਼ਨ ਦਾ ਉੱਤਰ ਮੈਂ ਪਹਿਲਾਂ ਦੇ ਹੀ ਨਹੀਂ ਸਕਦਾ ਸੀ ਕਿਉਂਕਿ ਮੇਰੀ ਜੀਵਨ ਦੀ ਬੇੜੀ ਅਜੇ ਸੰਸਾਰ ਰੂਪੀ-ਸਮੁੰਦ੍ਰ 'ਚ ਚੱਲ ਰਹੀ ਸੀ ਤੇ ਕਿਸੇ ਕਿਨਾਰੇ ਨਹੀਂ ਲੱਗੀ ਸੀ। ਇਸ ਲਈ ਭਰੋਸਾ ਨਹੀਂ ਸੀ ਕਿ ਕਦੋਂ ਕੋਈ ਜੀਵਨ ਵਿਚ ਦਾਹੜੀ ਨੂੰ ਕਲੰਕ ਲਾਉਣ ਵਾਲਾ ਕਰਮ ਹੋ ਜਾਂਦਾ। ਪਰ ਹੁਣ ਮੇਰੇ ਜੀਵਨ ਦੀ ਬੇੜੀ ਕਿਨਾਰੇ ਲੱਗ ਚੁੱਕੀ ਹੈ, ਹੁਣ ਕੋਈ ਸੰਸਾ ਨਹੀਂ ਕਿਉਂਕਿ ਕੁਝ ਸੁਆਸ ਹੀ ਬਾਕੀ ਰਹਿੰਦੇ ਹਨ, ਉਹ ਵੀ ਤੁਹਾਡੇ ਸਭ ਦੇ ਸਾਹਮਣੇ ਹੀ ਮੈਂ ਆਪਣੇ ਸਰੀਰ ਵਿੱਚੋਂ ਤਿਆਗ ਦੇਣੇ ਹਨ ਤੇ ਪ੍ਰਲੋਕ ਗਮਨ ਕਰ ਜਾਣਾ ਹੈ। ਹੁਣ ਕਿਸੇ ਵਿਕਾਰ ਦੀ ਕੋਈ ਗੁੰਜਾਇਸ਼ ਨਹੀਂ, ਹੁਣ ਮੈਂ ਨਿਸਚੇ ਨਾਲ ਕਹਿ ਸਕਦਾ ਹਾਂ ਕਿ ਮੈਂ ਆਪਣਾ ਜਨਮ ਸੰਵਾਰ ਕੇ ਦਰਗਾਹ ਨੂੰ ਚੱਲਿਆ ਹਾਂ। ਜੈਸਾ ਕਿ :

**ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।** *(ਭਾਈ ਗੁਰਦਾਸ, ਵਾਰ ੧੯, ਪਉੜੀ ੧੪)*

ਇਸ ਲਈ ਮੈਂ ਆਪਣਾ ਕਲੰਕਾਂ ਤੋਂ ਬਿਨਾਂ ਉੱਜਲਾ ਮੂੰਹ ਲੈ ਕੇ ਦਰਗਾਹ ਨੂੰ ਜਾ ਰਿਹਾ ਹਾਂ। ਇਹ ਹੁਣ ਮੈਂ ਨਿਸਚੇ ਨਾਲ ਕਿਹਾ ਹੈ, ਨਿਸ਼ਕਲੰਕ ਤੇ ਨਿਸ਼ਪਾਪ ਹੋ ਕੇ ਮੈਂ ਆਪਣੀ ਪਵਿੱਤਰ ਦਾਹੜੀ ਲੈ ਕੇ ਪ੍ਰਲੋਕ ਨੂੰ ਚੱਲਿਆ ਹਾਂ ਅਤੇ ਹੋਰ ਬਹੁਤ ਸਾਰੇ ਸੰਗੀਆਂ ਨੂੰ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਬਚਾ ਕੇ ਚੱਲਿਆ ਹਾਂ, ਜੈਸਾ ਕਿ :

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥** *(ਅੰਗ ੮)*

ਉਸ ਵੇਲੇ ਵੇਸਵਾ ਦੇ ਭਾਗ ਜਾਗੇ, ਪੰਜਾਹ ਫ਼ੀਸਦੀ ਤਾਂ ਪੁੱਤਰੀ ਲਫ਼ਜ਼ ਕਹਿਣ ਤੋਂ ਹੀ ਇਸ ਦੇ ਮੰਦੇ ਕਰਮ ਮਿਟ ਗਏ ਸਨ ਤੇ ਫੇਰ ਅੰਤਲਾ ਉਪਦੇਸ਼ ਸੁਣ ਕੇ ਉਸ ਦੇ ਸਾਰੇ ਮਾੜੇ ਕਰਮ ਮਿਟ ਗਏ ਤੇ ਇਸ ਨੇ ਬੇਨਤੀ ਕਰ ਕੇ ਉਪਦੇਸ਼ ਦੀ ਜਾਚਨਾ ਕੀਤੀ, ਤਦ ਪਰਉਪਕਾਰੀ ਸੰਤਾਂ ਨੇ ਵੇਸਵਾ ਨੂੰ ਵੀ ਉਪਦੇਸ਼ ਦੇ ਕੇ ਤਾਰਨਾ ਕੀਤਾ।

**ਦੂਸਰੀ ਸਾਖੀ—ਇਕ ਰਸਾਇਣੀ ਮਹਾਤਮਾ ਦੀ :** ਇਕ ਮਹਾਂਪੁਰਖ ਜੋ ਰਸਾਇਣ ਵਿਦਿਆ ਵੀ ਜਾਣਦੇ ਸਨ, ਉਨ੍ਹਾਂ ਨੇ ਇਕ ਪੁਰਾਤਨ ਵਿਦਿਆ ਵੈਦਿਕ ਦੇ ਅਨੁਸਾਰ ਇਕ ਪਾਰੇ ਦਾ ਬਿੱਲ ਤਿਆਰ ਕੀਤਾ, ਭਾਵ ਪਾਰਾ ਮਾਰ ਕੇ ਬਿੱਲ ਦੇ ਖੋਲ ਵਿਚ ਭਰਿਆ ਹੋਇਆ ਸੀ। ਇਕ ਹੋਰ ਬਿਰਕਤ ਸੰਤ ਆਇਆ, ਜਿਸ ਨੂੰ ਆਪਣੇ ਤਿਆਗ ਦਾ ਬਹੁਤ ਘੁਮੰਡ ਸੀ ਪਰ ਫੇਰ ਵੀ ਤਿਆਗੀ ਮਹਾਤਮਾ ਜਾਣ ਕੇ ਰਸਾਇਣੀ ਮਹਾਤਮਾ ਨੇ ਉਸ ਨੂੰ ਇਕ ਬਿੱਲ ਦੇਣ ਲਈ ਸੋਚਿਆ ਅਤੇ ਕਿਹਾ ਕਿ ਮੇਰੇ ਕੋਲ ਇਕ ਵੱਡਮੁੱਲੀ ਵਸਤੂ ਹੈ, ਜੇਕਰ ਮੈਂ ਕਿਸੇ ਵਿਸ਼ਈ ਪੁਰਖ ਨੂੰ ਇਹ ਵਸਤੂ ਦੇ ਦਿੱਤੀ ਤਾਂ ਉਹ ਇਸ ਨਾਲ ਵਿਸ਼ੇ ਭੋਗ ਕੇ ਆਪਣੀ ਤੇ ਹੋਰ ਦੀ ਜ਼ਿੰਦਗੀ ਬਰਬਾਦ ਕਰੇਗਾ। ਇਸ ਲਈ ਸਾਧ ਪਰਉਪਕਾਰੀ ਹੁੰਦਾ ਹੈ, ਤੂੰ ਇਸ ਨਾਲ ਕਿਸੇ ਦਾ ਭਲਾ ਕਰ ਲਈ ਤਾਂ ਅੱਗੋਂ ਉਹ ਹੰਕਾਰ ਨਾਲ ਬੋਲਿਆ ਕਿ ਮੈਂ ਇਹ ਬਿਲ ਕੀ ਸਿਰ ਵਿਚ ਮਾਰਨਾ ਹੈ, ਮੈਂ ਤਾਂ ਤਿਆਗੀ ਪੁਰਖ ਹਾਂ। ਹੇ ਸਾਧਾ! ਤੂੰ ਇਹ ਕਿਸੇ ਹੋਰ ਨੂੰ ਜਾ ਕੇ ਦੇ ਦੇਵੀਂ। ਤਾਂ ਰਸਾਇਣੀ ਸੰਤ ਜਿਥੇ ਵੈਦਿਕ ਵਿਦਿਆ ਦਾ ਜਾਣੂ ਸੀ, ਉਥੇ ਤ੍ਰਿਕਾਲ ਦਰਸ਼ੀ ਵੀ ਸੀ। ਉਸ ਨੇ ਤਿਆਗੀ ਸੰਤ ਨੂੰ ਕਿਹਾ ਕਿ ਮੈਂ ਤਾਂ ਤੇਰਾ ਭਲਾ ਕਰਦਾ ਸੀ, ਪਰ ਆਉਣ ਵਾਲੇ ਸਮੇਂ ਵਿਚ ਤੈਨੂੰ ਨਹੀਂ ਪਤਾ ਕਿ ਤੇਰਾ ਕੀ ਹਾਲ ਹੋਵੇਗਾ। ਜ਼ਿੰਦਗੀ ਦੇ ਅਖ਼ੀਰ ਵਿਚ ਤੂੰ ਜੁੱਤੀਆਂ ਬਣਾਉਣ ਵਾਲੇ ਮੋਚੀ ਦਾ ਕੰਮ ਕਰਿਆ ਕਰੇਂਗਾ ਅਤੇ ਤੇਰਾ ਬੈਰਾਗ ਤਿਆਗ ਸਭ ਕੁਝ ਅਭਿਮਾਨ ਨੇ ਰੋੜ੍ਹ ਦੇਣਾ ਹੈ, ਰਹਿੰਦੀ ਜ਼ਿੰਦਗੀ ਵਿਚ ਇਸ ਤਰ੍ਹਾਂ ਆਪਣੇ ਤਿਆਗ ਦੇ ਹੰਕਾਰ ਵਾਲੇ ਬਚਨ ਨਹੀਂ ਬੋਲਣੇ ਚਾਹੀਦੇ। ਇਹ ਕਹਿ ਕੇ ਸੰਤ ਤਾਂ ਅੱਗੇ ਵਿਦਾ ਹੋ ਗਏ। ਤਦ ਐਸਾ ਭਾਣਾ ਵਰਤਿਆ ਕਿ ਇਹ ਤਿਆਗੀ

ਕਹਾਉਣ ਵਾਲਾ ਮਹਾਤਮਾ ਵਿਸ਼ਿਆਂ ਦੇ ਅਧੀਨ ਹੋ ਕੇ ਇਕ ਗ਼ਰੀਬ ਪਰਿਵਾਰ ਵਿਚ ਮੋਚੀਆਂ ਦੀ ਲੜਕੀ ਕੱਢ ਕੇ ਲੈ ਗਿਆ, ਉਸ ਨਾਲ ਸੰਬੰਧ ਕਰਕੇ ਵਿਸ਼ਾ ਭੋਗਣ ਦਾ ਇਹ ਫਲ ਹੋਇਆ ਕਿ ਇਕ ਤਾਂ ਲੋਕਾਂ ਵਿਚ ਅਪਮਾਨ ਹੋ ਗਿਆ ਤੇ ਦੂਸਰਾ ਬੱਚੇ ਪੈਦਾ ਹੋ ਗਏ, ਉਨ੍ਹਾਂ ਨੂੰ ਖਵਾਉਣ ਲਈ ਫੇਰ ਇਹ ਮੋਚੀ ਦਾ ਕੰਮ ਕਰਨ ਲੱਗਾ ਤੇ ਨਾਲ ਤਾਂ ਬੀਤੇ ਸਮੇਂ ਦੀ ਹੋਈ ਵਾਰਤਾ ਨੂੰ ਯਾਦ ਕਰ ਕੇ ਰੋਇਆ ਕਰੇ ਕਿ ਮੈਂ ਪੂਰਨ ਮਹਾਂਪੁਰਖਾਂ ਅੱਗੇ ਹੰਕਾਰ ਦਾ ਬਚਨ ਬੋਲਿਆ ਸੀ। ਜੇ ਉਨ੍ਹਾਂ ਦੀ ਬਖ਼ਸ਼ਿਸ਼ ਬਿੱਲ ਮੇਰੇ ਪਾਸ ਹੁੰਦਾ ਤਾਂ ਅੱਜ ਮੈਨੂੰ ਜੁੱਤੀਆਂ ਗੰਢਣ ਦਾ ਕੰਮ ਨਾ ਕਰਨਾ ਪੈਂਦਾ। ਫੇਰ ਹੋਰ ਲੋਕਾਂ ਨੂੰ ਵੀ ਕਿਹਾ ਕਰੇ ਕਿ ਰਹਿੰਦੀ ਜ਼ਿੰਦਗੀ ਵਿਚ ਹੰਕਾਰ ਵਾਲੇ ਬਚਨ ਨਹੀਂ ਕਹਿਣੇ ਚਾਹੀਦੇ ਕਿਉਂਕਿ ਪਤਾ ਨਹੀਂ ਕੀ ਹੋ ਜਾਵੇਗਾ।

## ਕਬੀਰ, ਗਰਬੁ ਨ ਕੀਜੀਐ; ਦੇਹੀ ਦੇਖਿ ਸੁਰੰਗ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਪਣੀ ਦੇਹੀ = ਕਾਇਆਂ ਦਾ ਸੁਰੰਗ = ਸੋਹਣਾ ਰੰਗ ਦੇਖਿ = ਵੇਖ ਕਰਕੇ ਗਰਬੁ = ਹੰਕਾਰ ਨਾ ਕੀਜੀਐ = ਕਰੀਏ।

## ਆਜੁ ਕਾਲਿ ਤਜਿ ਜਾਹੁਗੇ; ਜਿਉ ਕਾਂਚੁਰੀ ਭੁਯੰਗ ॥੪੦॥

ਕਿਉਂਕਿ ਇਸ ਸੋਨੇ ਰੰਗੀ ਸੁੰਦਰ ਦੇਹੀ ਨੂੰ ਆਜੁ ਕਾਲਿ = ਅੱਜ ਕੱਲ ਦੇ ਵਿਚ ਹੀ ਇਸ ਤਰ੍ਹਾਂ ਤਜਿ = ਛੱਡ ਕੇ ਚਲੇ ਜਾਹੁਗੇ = ਜਾਵੋਗੇ ਜਿਉ = ਜਿਵੇਂ ਭੁਯੰਗ = ਸੱਪ ਆਪਣੀ ਕਾਂਚੁਰੀ = ਕੁੰਜ ਨੂੰ ਛੱਡ ਜਾਂਦਾ ਹੈ ॥੪੦॥

**ਉਥਾਨਕਾ :** ਇਕ ਵਾਰੀ ਕਾਂਸ਼ੀ ਵਿਚ ਲੁੱਟ ਪਈ ਹੋਈ ਸੀ ਤਾਂ ਬਹੁਤ ਸਾਰੇ ਲੋਕਾਂ ਨੇ ਆਪਣੀ ਮਨ-ਮਰਜ਼ੀ ਦਾ ਧਨ-ਪਦਾਰਥ ਲੁੱਟਿਆ। ਭਗਤ ਕਬੀਰ ਜੀ ਨੂੰ ਕਿਹਾ ਕਿ ਹੇ ਭਗਤ ਜੀ! ਤੁਸੀਂ ਗ਼ਰੀਬ ਹੋ, ਸਾਡੇ ਨਾਲ ਚੱਲ ਕੇ ਤੁਸੀਂ ਵੀ ਕੁਝ ਧਨ-ਪਦਾਰਥ ਲੁੱਟ ਲਵੋ ਤਾਂ ਕਿ ਘਰ-ਪਰਿਵਾਰ ਸੌਖਾ ਗੁਜ਼ਾਰਾ ਕਰ ਸਕੇ। ਉਸ ਵੇਲੇ ਭਗਤ ਕਬੀਰ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਕਬੀਰ, ਲੂਟਨਾ ਹੈ ਤ ਲੂਟਿ ਲੈ; ਰਾਮ ਨਾਮ ਹੈ ਲੂਟਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਕੋਈ ਲੂਟਨਾ = ਲੁੱਟਣਾ ਹੈ ਤ = ਤਾਂ ਇਹ ਲੁੱਟ ਲੈ। (ਪ੍ਰਸ਼ਨ : ਕੀ ਲੁੱਟਣਾ ਹੈ ? ਉੱਤਰ) ਜੋ ਰਾਮ = ਪਰਮਾਤਮਾ ਦੇ ਨਾਮ ਦੀ ਲੁੱਟ ਪਈ ਹੋਈ ਹੈ **ਵਾ:** ਸੰਤਾਂ ਦੇ ਦੁਆਰ ਉੱਪਰ ਰਾਮ ਨਾਮ ਦੀ ਲੁੱਟ ਪਈ ਹੋਈ ਹੈ, ਜੇਕਰ ਲੁੱਟਣਾ ਹੈ ਤਾਂ ਉਸ ਰਾਮ ਨਾਮ ਨੂੰ ਲੁੱਟ ਲੈਣਾ ਕਰੋ।

## ਫਿਰਿ ਪਾਛੈ ਪਛੁਤਾਹੁਗੇ; ਪ੍ਰਾਨ ਜਾਹਿਗੇ ਛੂਟਿ ॥੪੧॥

ਹੇ ਭਾਈ! ਜਦੋਂ ਤੁਹਾਡੇ ਪ੍ਰਾਨ = ਸੁਆਸ ਛੂਟਿ = ਛੁੱਟ ਜਾਹਿਗੇ = ਜਾਣਗੇ, ਫਿਰਿ = ਫੇਰ ਪਾਛੈ = ਪਿੱਛੋਂ ਪਛੁਤਾਹੁਗੇ = ਪਸ਼ਚਾਤਾਪ ਹੀ ਕਰੋਗੇ, ਭਾਵ ਹੁਣ ਹੀ ਨਾਮ ਸਿਮਰਨ ਦਾ ਸਮਾਂ ਹੈ, ਇਸ ਲਈ ਰਾਮ ਨਾਮ ਦੀ ਲੁੱਟ ਨੂੰ ਹੀ ਲੁੱਟਣਾ ਕਰੋ ॥੪੧॥ ਜੈਸਾ ਕਿ :

**ਜੈਸੇ ਘਰਿ ਲਾਗੈ ਆਗਿ ਜਾਗਿ ਕੂਆ ਖੋਦਿਓ ਚਾਹੈ ਕਾਰਜੁ ਨ ਸਿਧਿ ਹੋਇ ਰੋਇ ਪਛੁਤਾਈਐ।**
**ਜੈਸੇ ਤਉ ਸੰਗ੍ਰਾਮ ਸਮੈ ਸੀਖਿਓ ਚਾਹੈ ਬੀਰ ਬਿਦਿਆ, ਅਨਿਥਾ ਉਦਮ ਜੈਤ ਪਦਵੀ ਨ ਪਾਈਐ।**
**ਜੈਸੇ ਨਿਸਿ ਸੋਵਤ ਸੰਗਾਤੀ ਚਲਿ ਜਾਤਿ ਪਾਛੈ, ਭੋਰ ਭਏ ਭਾਰ ਬਾਂਧਿ ਚਲੇ ਕਤ ਜਾਈਐ।**
**ਤੈਸੇ ਮਾਇਆ ਧੰਧ ਅੰਧ ਅਵਧਿ ਬਿਹਾਇ ਜਾਇ, ਅੰਤ ਕਾਲ ਕੈਸੇ ਹਰਿ ਨਾਮ ਲਿਵ ਲਾਈਐ।**

*(ਭਾਈ ਗੁਰਦਾਸ ਜੀ, ਕਬਿੱਤ ੪੯੫)*

## ਕਬੀਰ, ਐਸਾ ਕੋਈ ਨ ਜਨਮਿਓ; ਅਪਨੈ ਘਰਿ ਲਾਵੈ ਆਗਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਐਸਾ = ਅਜਿਹਾ ਕੋਈ ਵੀ ਨਹੀਂ ਜਨਮਿਓ = ਜੰਮਿਆ ਭਾਵ ਕੋਈ ਵਿਰਲਾ ਹੀ ਹੈ ਜੋ ਅਪਨੈ = ਆਪ ਦੇ ਦੇਹ ਅਭਿਮਾਨ ਰੂਪੀ ਘਰ ਨੂੰ ਆਗਿ = ਅੱਗ ਲਾਵੈ = ਲਾਉਂਦਾ ਹੈ **ਵਾ:** ਜੋ ਆਪਣੇ ਸਰੀਰ ਰੂਪੀ ਘਰ ਵਿਚ ਬ੍ਰਹਮ ਦ੍ਰਿਸ਼ਟੀ ਰੂਪੀ ਅੱਗ ਲਾਉਂਦਾ, ਪ੍ਰਜ੍ਵਲਿਤ ਕਰਦਾ ਹੈ।

## ਪਾਂਚਉ ਲਰਿਕਾ ਜਾਰਿ ਕੈ; ਰਹੈ ਰਾਮ ਲਿਵ ਲਾਗਿ ॥੪੨॥

ਫੇਰ ਆਪਣੇ ਅੰਦਰੋਂ ਪਾਂਚਉ = ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਰੂਪੀ ਲਰਿਕਾ = ਲੜਕਿਆਂ ਨੂੰ ਜਾਰਿ = ਸਾੜ ਕੈ = ਕਰਕੇ ਰਾਮ = ਪਰਮਾਤਮਾ ਦੇ ਵਿਚ ਲਿਵ = ਬਿਰਤੀ, ਪ੍ਰੀਤੀ ਲਾਗਿ = ਲਗਾ ਕੇ ਰਹੈ = ਰਹਿੰਦਾ ਹੈ ॥੪੨॥

**ਉਥਾਨਕਾ :** ਭਗਤ ਕਬੀਰ ਜੀ ਇਕ ਦਿਨ ਲੋਈ ਜੀ ਦੇ ਕਹਿਣ ਤੋਂ ਸੋਚਣ ਲੱਗੇ ਕਿ ਬੱਚੇ ਜੁਆਨ ਹੋ ਗਏ ਹਨ, ਜੇ ਦੁਨਿਆਵੀ ਲੋਕਾਂ ਦੀ ਤਰ੍ਹਾਂ ਲੜਕੇ ਵਾਸਤੇ ਲੜਕੀ ਅਤੇ ਲੜਕੀ ਕਮਾਲੀ ਵਾਸਤੇ ਲੜਕਾ ਲੱਭਣ ਲਈ ਤੁਰੇ ਤਾਂ ਭਜਨ ਸਿਮਰਨ ਵਿਚ ਵਿਘਨ ਪੈ ਜਾਵੇਗਾ ਅਤੇ ਕਿਥੇ-ਕਿਥੇ ਭਾਲਦੇ ਫਿਰਾਂਗੇ ਤੇ ਇਕ ਦਿਨ ਸਤਿਸੰਗਤ ਵਿਚ ਆਪਣੇ ਸਤਿਸੰਗੀਆਂ ਨੂੰ ਪਰਮਾਰਥੀ ਬਚਨ ਕਰਦਿਆਂ ਇਹ ਸਲੋਕ ਉਚਾਰਣ ਕੀਤਾ।

***ਨੋਟ :*** ਮੁਸਲਮਾਨ ਘਰਾਣਿਆਂ ਵਿਚ ਸਿੱਧਮ-ਸਿੱਧੇ ਵਿਆਹ ਹੋ ਜਾਂਦੇ ਹਨ ਭਾਵ ਜਿਸ ਘਰ ਵਿਚ ਲੜਕੀ ਵਿਆਹੀ ਹੁੰਦੀ ਹੈ, ਉਸ ਘਰ ਵਿੱਚੋਂ ਹੀ ਆਪਣੇ ਲੜਕੇ ਲਈ ਲੜਕੀ ਵਿਆਹ ਲਿਆਉਂਦੇ ਹਨ। ਮੁਸਲਮਾਨਾਂ ਵਿਚ ਇਹ ਰਿਵਾਜ ਅੱਜ ਤਕ ਚਲਿਆ ਆ ਰਿਹਾ ਹੈ। ਕਬੀਰ ਜੀ ਇਹ ਭਾਵ ਰੱਖ ਕੇ ਕਿ ਲੜਕੀ ਵੇਚਣੀ ਪਾਪ ਹੈ, ਵੱਟਾ-ਸੱਟਾ ਕਰਨਾ ਪਾਪ ਨਹੀਂ, ਇਸੇ ਭਾਵ ਨੂੰ ਲੈ ਕੇ ਕਬੀਰ ਜੀ ਨੇ ਬਾਹਜ਼-ਭਾਵ ਵਿਚ ਦ੍ਰਿਸ਼ਟਾਂਤ ਅਤੇ ਅੰਤ੍ਰੀਵ-ਭਾਵ ਵਿਚ ਦਾ ਦ੍ਰਿਸ਼ਟਾਂਤ ਦੇ ਕੇ ਪਰਮਾਰਥ ਦੀ ਗੱਲ ਸਮਝਾਈ ਹੈ।

## ਕੋ ਹੈ ਲਰਿਕਾ ਬੇਚਈ; ਲਰਿਕੀ ਬੇਚੈ ਕੋਇ ॥

ਹੇ ਭਾਈ! ਕੋ = ਕੋਈ ਐਸਾ ਹੈ ਜੋ ਸਾਨੂੰ ਆਪਣਾ ਲਰਿਕਾ = ਲੜਕਾ ਰਿਸ਼ਤਾ ਕਰਨ ਰੂਪ ਬੇਚਈ = ਵੇਚਣਾ ਕਰੇ, ਭਾਵ ਸਾਡੀ ਲੜਕੀ ਕਮਾਲੀ ਨਾਲ ਰਿਸ਼ਤਾ ਕਰਨਾ ਕਰੇ ਅਤੇ ਕੋਇ = ਕੋਈ ਐਸਾ ਹੈ ਜੋ ਸਾਨੂੰ ਆਪਣੀ ਲਰਿਕੀ = ਲੜਕੀ ਰਿਸ਼ਤਾ ਕਰਨ ਰੂਪ ਵੇਚਣਾ ਕਰੇ, ਭਾਵ ਸਾਡੇ ਪੁੱਤਰ ਕਮਾਲੇ ਨੂੰ ਰਿਸ਼ਤਾ ਕਰਨਾ ਕਰੇ, ਭਾਵ ਸਾਡੇ ਨਾਲ ਵੱਟਾ-ਸੱਟਾ ਕਰ ਲਵੇ।

## ਸਾਝਾ ਕਰੈ ਕਬੀਰ ਸਿਉ; ਹਰਿ ਸੰਗਿ ਬਨਜੁ ਕਰੇਇ ॥੪੩॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਵੀ ਸਾਡੇ ਸਿਉ = ਨਾਲ ਇਸ ਤਰ੍ਹਾਂ ਦੀ ਸਾਝਾ = ਸਾਂਝ ਕਰੈ = ਕਰੇਗਾ, ਉਹ ਹਰਿ = ਪਰਮਾਤਮਾ ਦੇ ਸੰਗਿ = ਨਾਲ ਬਨਜ ਕਰੇਇ = ਕਰ ਲਵੇਗਾ, ਭਾਵ ਨਾਮ ਜਪ ਕੇ ਲਾਭ ਪ੍ਰਾਪਤ ਕਰੇਗਾ ॥੪੩॥

### ਦੂਸਰਾ ਅਰਥ (ਅੰਤ੍ਰੀਵ)

**ਕੋ ਹੈ ਲਰਿਕਾ ਬੇਚਈ; ਲਰਿਕੀ ਬੇਚੈ ਕੋਇ ॥**

ਹੇ ਭਾਈ! ਕੋਈ ਜਗਿਆਸੂ ਅਧਿਕਾਰੀ ਹੈ ਜੋ ਸਾਨੂੰ ਆਪਣਾ ਮਨ ਰੂਪੀ ਲੜਕਾ ਵੇਚਣਾ ਕਰੇ, ਅਸੀਂ

ਉਸ ਨੂੰ ਬ੍ਰਹਮ ਵਿਦਿਆ ਰੂਪੀ ਲੜਕੀ ਦੇ ਦੇਵਾਂਗੇ। ਕੋਈ ਹੈ ਜੋ ਸਾਨੂੰ ਆਪਣੀ ਬੁੱਧ ਰੂਪੀ ਲੜਕੀ ਵੇਚਣਾ ਕਰੇ, ਅਸੀਂ ਉਸ ਨੂੰ ਅਪ੍ਰੋਖ ਗਿਆਨ ਰੂਪੀ ਲੜਕਾ ਦੇ ਦੇਵਾਂਗੇ।

**ਸਾਝਾ ਕਰੈ ਕਬੀਰ ਸਿਉ; ਹਰਿ ਸੰਗਿ ਬਨਜੁ ਕਰੇਇ ॥੪੩॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਵੀ ਸਾਡੇ ਨਾਲ ਇਸ ਤਰ੍ਹਾਂ ਗੁਣਾਂ ਦੀ ਸਾਂਝ ਕਰੇਗਾ, ਉਹ ਪਰਮਾਤਮਾ ਦੇ ਨਾਲ ਮੁਕਤੀ, ਅਭੇਦਤਾ ਰੂਪੀ ਬਨਜੁ = ਸੌਦੇ ਦੀ ਖ਼ਰੀਦਦਾਰੀ ਕਰ ਲਵੇਗਾ ॥੪੩॥

**ਉਥਾਨਕਾ :** ਕੋਈ ਮਨੁੱਖ ਭਗਤ ਕਬੀਰ ਜੀ ਦੇ ਪਾਸ ਭੋਗਾਂ ਦੀ ਮਹਿਮਾ ਕਰਦਾ ਸੀ, ਉਸ ਦੇ ਪ੍ਰਥਾਏ ਇਹ ਸਲੋਕ ਉਚਾਰਨ ਕਰਦੇ ਹਨ।

## ਕਬੀਰ, ਇਹ ਚੇਤਾਵਨੀ; ਮਤ ਸਹਸਾ ਰਹਿ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੈਨੂੰ ਇਹ ਚੇਤਾਵਨੀ ਦੇਂਦੇ ਹਾਂ **ਵਾ:** ਤੈਨੂੰ ਚੇਤੇ ਕਰਾਉਂਦੇ ਹਾਂ, ਮਤ = ਮਤਾਂ ਕਿਤੇ ਤੈਨੂੰ ਕੋਈ ਸਹਸਾ = ਸ਼ੱਕ, ਸ਼ੰਕਾ ਰਹਿ ਜਾਇ = ਜਾਵੇ।

## ਪਾਛੈ ਭੋਗ ਜੁ ਭੋਗਵੇ; ਤਿਨ ਕੋ ਗੁੜੁ ਲੈ ਖਾਹਿ ॥੪੪॥

ਹੇ ਭਾਈ! ਜੁ = ਜਿਹੜੇ ਭੋਗ ਤੂੰ ਪਾਛੈ = ਪਿੱਛੇ ਭੋਗਵੇ = ਭੋਗ ਲਏ ਹਨ, ਤਿਨ = ਉਨ੍ਹਾਂ ਭੋਗਾਂ ਕੋ = ਦੇ ਬਦਲੇ ਕਿਸੇ ਕੋਲੋਂ ਗੁੜ ਲੈ ਕੇ ਖਾਹਿ = ਖਾਣਾ ਕਰ ਅਰਥਾਤ ਉਹ ਵਿਸ਼ੇ ਇਤਨੇ ਨਿਕੰਮੇ ਹੋ ਚੁੱਕੇ ਹਨ ਕਿ ਉਨ੍ਹਾਂ ਦੇ ਬਦਲੇ ਤੂੰ ਕਿਸੇ ਬਾਣੀਏ ਕੋਲੋਂ ਰਤਾ ਭਰ ਗੁੜ ਮੰਗਣਾ ਕਰੇਂ ਤਾਂ ਉਹ ਵੀ ਜਵਾਬ ਦੇ ਦੇਵੇਗਾ ਕਿ ਵਿਸ਼ੇ ਤੂੰ ਭੋਗਦਾ ਰਿਹਾ ਹੈਂ, ਅਤੇ ਉਸ ਦੇ ਬਦਲੇ ਮੇਰੇ ਪਾਸੋਂ ਗੁੜ ਮੰਗਦਾ ਹੈਂ? ਇਸ ਦੇ ਬਦਲੇ ਤਾਂ ਸਮਾਜ ਵਿਚ ਤੈਨੂੰ ਚਰਨ-ਦਾਸੀਆਂ (ਜੁੱਤੀਆਂ) ਤੇ ਲਾਹਨਤਾਂ ਹੀ ਮਿਲਣਗੀਆਂ, ਹੋਰ ਕੁਝ ਨਹੀਂ ਜਾਂ ਫੇਰ ਪ੍ਰਲੋਕ ਵਿਚ ਜਮਾਂ ਦੀ ਸਜ਼ਾ, ਭਾਵ ਇਨ੍ਹਾਂ ਵਿਸ਼ਿਆਂ ਦੇ ਬਦਲੇ ਤੈਨੂੰ ਕਿਸੇ ਨੇ ਰਤਾ ਮਾਤਰ ਗੁੜ ਵੀ ਨਹੀਂ ਦੇਣਾ **ਅਥਵਾ** ਜੋ ਪਿੱਛੇ ਜ਼ਹਿਰ ਰੂਪ ਵਿਸ਼ੇ ਭੋਗੇ ਹਨ, ਉਹਨਾਂ ਦੀ ਕੁੜੱਤਣ ਮੇਟਣ ਲਈ ਗੁਰਾਂ ਪਾਸੋਂ ਨਾਮ, ਗਿਆਨ ਰੂਪੀ ਗੁੜ ਲੈ ਕੇ ਖਾਣਾ ਕਰ **ਅਥਵਾ** ਜਿਨ੍ਹਾਂ ਇੰਦ੍ਰੀਆਂ ਦੇ ਪਿੱਛੇ ਲੱਗ ਕੇ ਤੂੰ ਭੋਗ ਭੋਗਣਾ ਕੀਤੇ ਹਨ, ਉਨ੍ਹਾਂ ਦੇ ਗੁੜੁ = ਗੁਰੂ ਭਾਵ ਮਨ, ਅਗਿਆਨ ਨੂੰ ਗੁਰਾਂ ਤੋਂ ਉਪਦੇਸ਼ ਲੈ ਕੇ ਖਾਹਿ = ਖਾਣਾ ਕਰ ਭਾਵ ਨਾਸ਼ ਕਰ ਦੇ ॥੪੪॥

**ਉਥਾਨਕਾ :** ਇਕ ਵਾਰ ਭਗਤ ਕਬੀਰ ਜੀ ਦੇ ਪਾਸ ਤਿੰਨ ਮਨੁੱਖ ਆਏ, ਉਨ੍ਹਾਂ ਵਿੱਚੋਂ ਇਕ ਅਨਪੜ੍ਹ, ਇਕ ਪੜ੍ਹਿਆ ਹੋਇਆ ਅਤੇ ਇਕ ਜੋਗੀ ਸੀ। ਅਨਪੜ੍ਹ ਕਹੇ ਕਿ ਪੜ੍ਹਨਾ ਨਹੀਂ ਚਾਹੀਦਾ ਐਵੇਂ ਸਮਾਂ ਖ਼ਰਾਬ ਕਰਨਾ ਹੈ। ਪੜ੍ਹਿਆ ਹੋਇਆ ਕਹੇ ਕਿ ਪੜ੍ਹਾਈ ਤੋਂ ਬਿਨਾਂ ਕੋਈ ਸਮਝ ਨਹੀਂ ਪੈਣੀ ਅਤੇ ਜੋਗੀ ਕਹੇ ਕਿ ਜੋਗ ਕਮਾਉਣਾ ਹੀ ਚੰਗਾ ਹੈ, ਕਿਉਂਕਿ ਇਸੇ ਵਿਚ ਹੀ ਕਲਿਆਣ ਹੈ। ਤਦੋਂ ਉਨ੍ਹਾਂ ਦੀ ਇਹ ਵਿਚਾਰ ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਇਹ ਸਲੋਕ ਉਚਾਰਨ ਕੀਤਾ।

## ਕਬੀਰ, ਮੈ ਜਾਨਿਓ ਪੜਿਬੋ ਭਲੋ; ਪੜਿਬੇ ਸਿਉ ਭਲ ਜੋਗੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈਂ ਪੜ੍ਹਨ ਵਾਲੇ ਦੀ ਗੱਲ ਸੁਣ ਕੇ ਇਹ ਜਾਨਿਓ = ਸਮਝਿਆ ਸੀ ਕਿ ਪੜਿਬੋ = ਪੜ੍ਹਨਾ ਭਲੋ = ਚੰਗਾ ਹੈ ਅਤੇ ਜੋਗੀ ਦੀ ਗੱਲ ਸੁਣ ਕੇ ਸਮਝਿਆ ਹੈ ਕਿ ਪੜਿਬੇ = ਪੜ੍ਹਨ ਸਿਉ = ਨਾਲੋਂ ਭਲ = ਚੰਗਾ ਜੋਗ ਦਾ ਕਮਾਉਣਾ ਹੈ।

## ਭਗਤਿ ਨ ਛਾਡਉ ਰਾਮ ਕੀ; ਭਾਵੈ ਨਿੰਦਉ ਲੋਗੁ ॥੪੫॥

ਪਰ ਇਹਨਾਂ ਦੀ ਗੱਲ ਸੁਣ ਕੇ ਇਹ ਨਿਸਚੇ ਕੀਤਾ ਹੈ ਕਿ ਪਰਮਾਤਮਾ ਦੀ ਭਗਤੀ ਸਭ ਤੋਂ ਵੱਡੀ ਹੈ, ਇਸ ਲਈ ਮੈਂ ਰਾਮ = ਪਰਮਾਤਮਾ ਕੀ = ਦੀ ਭਗਤਿ = ਭਗਤੀ ਨਹੀਂ ਛਾਡਉ = ਛੱਡ ਸਕਦਾ, ਭਾਵੈ = ਚਾਹੇ ਮੈਨੂੰ ਦੁਨੀਆਂ ਦੇ ਲੋਗੁ = ਲੋਕ ਨਿੰਦਉ = ਨਿੰਦੀ ਜਾਣ, ਭਾਵ ਕੋਈ ਮੈਨੂੰ ਅਨਪੜ੍ਹ ਕਹੇ ਜਾਂ ਜੋਗੀ ਨਾ ਬਣਨ ਕਰਕੇ ਨਿੰਦੀ ਜਾਵੇ ਕਿ ਜੋਗ ਧਾਰਨ ਨਹੀਂ ਕੀਤਾ, ਪਰ ਇਹਨਾਂ ਸਭ ਨਾਲੋਂ ਸ੍ਰੇਸ਼ਟ ਪਰਮਾਤਮਾ ਦੀ ਭਗਤੀ ਹੀ ਹੈ॥੪੫॥

## ਕਬੀਰ, ਲੋਗੁ ਕਿ ਨਿੰਦੈ ਬਪੁੜਾ; ਜਿਹ ਮਨਿ ਨਾਹੀ ਗਿਆਨੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਲੋਗ = ਲੋਕਾਂ ਦਾ ਸਮੂਹ ਬਪੁੜਾ = ਵਿਚਾਰਾ ਮੈਨੂੰ ਕਿ = ਕੀ ਨਿੰਦੈ = ਨਿੰਦ ਸਕਦਾ ਹੈ, ਭਾਵ ਨਿੰਦਿਆ ਕਰ ਕੇ ਮੇਰਾ ਕੀ ਵਿਗਾੜ ਦੇਣਗੇ, ਜਿਹ = ਜਿਨ੍ਹਾਂ ਦੇ ਆਪਣੇ ਮਨਿ = ਹਿਰਦੇ ਵਿਚ ਨਿੱਜ ਸਰੂਪ ਦਾ ਗਿਆਨ ਨਹੀਂ ਹੈ।

## ਰਾਮ ਕਬੀਰਾ ਰਵਿ ਰਹੇ; ਅਵਰ ਤਜੇ ਸਭ ਕਾਮ ॥੪੬॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਰਾਮ = ਪਰਮਾਤਮਾ ਦੇ ਸਰੂਪ ਵਿਚ ਰਵਿ = ਮਿਲ ਰਹੇ ਹਾਂ, ਅਵਰ = ਹੋਰ ਦੁਨੀਆਂਦਾਰੀ ਵਿਚ ਫਸਾਉਣ ਵਾਲੇ ਸਭ = ਸਾਰੇ ਕਾਮ = ਕੰਮ ਤਜੇ = ਛੱਡ ਦਿੱਤੇ ਹਨ **ਵਾ:** ਹੋਰ ਕਾਮਨਾਵਾਂ ਸਾਰੀਆਂ ਛੱਡ ਦਿੱਤੀਆਂ ਹਨ॥੪੬॥

**ਉਥਾਨਕਾ:** ਕਿਸੇ ਪਰਦੇਸੀ ਦੀ ਦੇਹ ਅੱਗ ਵਿਚ ਸੜ ਰਹੀ ਸੀ, ਉਸ ਨੂੰ ਵੇਖ ਕੇ ਵੈਰਾਗਮਈ ਉਪਦੇਸ਼ ਦੇਂਦੇ ਹੋਏ ਇਹ ਸਲੋਕ ਉਚਾਰਨ ਕਰਦੇ ਹਨ।

## ਕਬੀਰ, ਪਰਦੇਸੀ ਕੈ ਘਾਘਰੈ; ਚਹੁ ਦਿਸਿ ਲਾਗੀ ਆਗਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਦੇਸੀ = ਪਰਾਏ ਦੇਸ ਵਿਚ ਰਹਿਣ ਵਾਲੇ ਜੀਵ ਕੈ = ਦੇ ਸਰੀਰ ਰੂਪੀ ਘਾਘਰੈ = ਘੱਗਰੇ ਨੂੰ ਚਹੁ ਦਿਸਿ = ਚਾਰੋਂ ਤਰਫ਼ੋਂ ਕਾਲ ਰੂਪੀ ਆਗਿ = ਅੱਗ ਲਾਗੀ = ਲੱਗ ਰਹੀ ਹੈ।

## ਖਿੰਥਾ ਜਲਿ ਕੋਇਲਾ ਭਈ; ਤਾਗੇ ਆਂਚ ਨ ਲਾਗ ॥੪੭॥

ਇਹ ਅਸਥੂਲ ਦੇਹ ਰੂਪੀ ਖਿੰਥਾ = ਗੋਦੜੀ ਜਲਿ = ਸੜ ਕੇ ਕੋਇਲਾ = ਕੋਲੇ ਦਾ ਰੂਪ ਭਈ = ਹੋ ਗਈ ਹੈ ਪਰ ਸੂਖਮ ਸਰੀਰ ਰੂਪੀ ਤਾਗੇ = ਧਾਗੇ ਨੂੰ ਆਂਚ = ਸੇਕ ਨਹੀਂ ਲਾਗ = ਲੱਗਿਆ **ਵਾ:** ਤਾਗੇ ਦੀ ਨਿਆਈਂ ਤੱਤਬੇਤਿਆਂ ਨੂੰ ਤਿੰਨਾਂ ਦੇਹਾਂ ਤੋਂ ਨਿਰਲੇਪ ਹੋਣ ਕਰਕੇ ਕੋਈ ਕਾਲ ਆਦਿ ਦੀ ਅੱਗ ਨਹੀਂ ਲੱਗਦੀ॥੪੭॥ ਇਸੇ ਪ੍ਰਸੰਗ ਨੂੰ ਹੋਰ ਦੁਹਰਾਉਂਦੇ ਹਨ:

## ਕਬੀਰ, ਖਿੰਥਾ ਜਲਿ ਕੋਇਲਾ ਭਈ; ਖਾਪਰੁ ਫੂਟ ਮਫੂਟ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਦੇਹ ਰੂਪੀ ਖਿੰਥਾ = ਗੋਦੜੀ ਜਲਿ = ਸੜ ਕੇ ਕੋਇਲਾ = ਕੋਲੇ ਦਾ ਰੂਪ ਭਈ = ਹੋ ਗਈ **ਵਾ:** (ਖਿੰ+ਥਾ) ਖਿੰ = ਅਕਾਸ਼, ਥਾ = ਪ੍ਰਿਥਵੀ, ਜਲਿ = ਪਾਣੀ, ਕੋਇਲਾ ਭਾਵ ਅਗਨੀ ਅਤੇ ਹਵਾ, ਇਨ੍ਹਾਂ ਪੰਜਾਂ ਤੱਤਾਂ ਦਾ ਰਚਿਤ ਸਰੀਰ ਨਾਸ਼ ਹੋ ਗਿਆ ਅਤੇ ਸਿਰ, ਦਸਮ ਦੁਆਰ ਰੂਪੀ ਖਾਪਰੁ = ਖੱਪਰ ਜੋ ਮਫੂਟ = ਫੁੱਟਣ ਤੋਂ ਰਹਿਤ ਮੰਨਿਆ ਸੀ, ਉਹ ਵੀ ਫੂਟ = ਫੁੱਟ, ਟੁੱਟ ਗਿਆ।

## ਜੋਗੀ ਬਪੁੜਾ ਖੇਲਿਓ; ਆਸਨਿ ਰਹੀ ਬਿਭੂਤਿ ॥੪੮॥

ਜੀਵਾਤਮਾ ਰੂਪੀ ਬਪੁੜਾ = ਵਿਚਾਰਾ ਜੋਗੀ ਇਸ ਸਰੀਰ ਵਿਚ ਖੇਲਿਓ = ਖੇਡ ਕੇ ਚਲਾ ਗਿਆ ਅਤੇ ਉਸ ਦੇ ਆਸਣ ਉਪਰ ਬਿਭੂਤਿ = ਸੁਆਹ ਰਹੀ = ਰਹਿ ਗਈ, ਭਾਵ ਸਰੀਰ ਸੁਆਹ ਦੀ ਢੇਰੀ ਹੋ ਗਿਆ **ਅਥਵਾ** ਆਸਣ ਭਾਵ ਸਮਾਧੀ ਵੀ ਰਹਿ ਗਈ ਅਤੇ ਬਿਭੂਤਿ = ਮਾਇਆ ਵੀ ਦੱਬੀ ਹੋਈ ਉਥੇ ਹੀ ਰਹਿ ਗਈ **ਵਾ:** ਬਿਭੂਤੀ ਦੀ ਆਸਾ ਨਵਿਰਤ ਹੋਣ ਤੋਂ ਰਹਿ ਗਈ॥੪੮॥

**ਉਥਾਨਕਾ :** ਇਕ ਵਾਰ ਭਗਤ ਕਬੀਰ ਸਾਹਿਬ ਜੀ ਦਰਿਆ ਦੇ ਕਿਨਾਰੇ ਗਏ। ਉਥੇ ਕਿਨਾਰੇ ਉਪਰ ਥੋੜ੍ਹੇ ਜਿਹੇ ਪਾਨੀ ਵਿਚ ਝੀਵਰ ਜਾਲ ਪਾ ਕੇ ਮੱਛੀਆਂ ਫੜ ਰਹੇ ਸਨ, ਉਨ੍ਹਾਂ ਵੱਲ ਦੇਖ ਕੇ ਭਗਤ ਕਬੀਰ ਜੀ ਇਹ ਵੈਰਾਗਮਈ ਸਲੋਕ ਉਚਾਰਣ ਕਰਦੇ ਹਨ।

**[ਅੰਗ ੧੩੬੭]**

## ਕਬੀਰ, ਥੋਰੈ ਜਲਿ ਮਾਛੁਲੀ; ਝੀਵਰਿ ਮੇਲਿਓ ਜਾਲੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਏਥੇ ਥੋਰੈ = ਥੋੜ੍ਹੇ ਜਿਹੇ ਜਲਿ = ਪਾਣੀ ਵਿਚ ਮਾਛੁਲੀ = ਮੱਛੀਆਂ ਹਨ ਅਤੇ ਝੀਵਰਾਂ ਨੇ ਜਾਲ ਮੇਲਿਓ = ਮੇਲ ਲਿਆ ਹੈ, ਭਾਵ ਪਾਉਣਾ ਕੀਤਾ ਹੈ।

## ਇਹ ਟੋਘਨੈ ਨ ਛੂਟਸਹਿ; ਫਿਰਿ ਕਰਿ ਸਮੁੰਦੁ ਸਮ੍ਹਾਲਿ ॥੪੯॥

ਹੇ ਮੱਛੀ! ਇਹ ਟੋਘਨੈ = ਟੋਭਿਆਂ ਦੇ ਪਾਨੀ ਵਿਚ ਤੂੰ ਝੀਵਰਾਂ ਦੇ ਜਾਲ ਤੋਂ ਛੂਟਸਹਿ = ਛੁੱਟ ਨਹੀਂ ਸਕਦੀ, ਫਿਰਿ = ਫੇਰ ਮੁੜ ਕਰਿ = ਕਰਕੇ ਉਸ ਸਮੁੰਦੁ = ਸਮੁੰਦ੍ਰ ਨੂੰ ਸਮ੍ਹਾਲਿ = ਸੰਭਾਲਣਾ ਕਰ॥੪੯॥

### ਦੂਸਰਾ ਅਰਥ

**ਕਬੀਰ, ਥੋਰੈ ਜਲਿ ਮਾਛੁਲੀ; ਝੀਵਰਿ ਮੇਲਿਓ ਜਾਲੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ ਰੂਪੀ ਮੱਛੀ! ਇਸ ਅਵਿੱਦਿਆ, ਦੇਵੀ-ਦੇਵਤਿਆਂ ਦੀ ਉਪਾਸ਼ਨਾ ਰੂਪੀ ਛੱਪੜੀ ਵਿਚ ਸੁਖ ਰੂਪੀ ਪਾਨੀ ਥੋੜ੍ਹਾ ਹੈ, ਏਥੇ ਕਾਲ ਰੂਪੀ ਝੀਵਰ ਨੇ ਆਪਣਾ ਮੌਤ ਰੂਪੀ ਜਾਲ ਮੇਲਿਆ, ਪਾਇਆ ਹੋਇਆ ਹੈ।

**ਇਹ ਟੋਘਨੈ ਨ ਛੂਟਸਹਿ; ਫਿਰਿ ਕਰਿ ਸਮੁੰਦੁ ਸਮ੍ਹਾਲਿ ॥੪੯॥**

ਇਹ ਦੇਵੀ-ਦੇਵਤਿਆਂ ਦੀ ਉਪਾਸ਼ਨਾ ਰੂਪੀ ਟੋਘਨੈ = ਟੋਭੇ ਦੇ ਪਾਨੀ ਵਿਚ ਤੂੰ ਮੌਤ ਰੂਪੀ ਜਾਲ ਤੋਂ ਛੁੱਟ ਨਹੀਂ ਸਕਦੀ। ਇਸ ਲਈ ਤੂੰ ਇਹਨਾਂ ਦੀ ਉਪਾਸ਼ਨਾ, ਸੰਸਾਰ ਵੱਲੋਂ ਮੁੜ ਕਰਕੇ ਬ੍ਰਹਮ ਰੂਪੀ ਸਮੁੰਦਰ ਨੂੰ ਸੰਭਾਲਣਾ ਕਰ॥੪੯॥

## ਕਬੀਰ, ਸਮੁੰਦੁ ਨ ਛੋਡੀਐ; ਜਉ ਅਤਿ ਖਾਰੋ ਹੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੱਛੀਏ! ਕਦੇ ਵੀ ਸਮੁੰਦੁ = ਸਮੁੰਦ੍ਰ ਨੂੰ ਨਾ ਛੋਡੀਐ = ਛੱਡਣਾ ਕਰੀਏ, ਜਉ = ਜੇਕਰ ਉਹ ਅਤਿ = ਅਤਿਅੰਤ ਖਾਰੋ = ਖਾਰਾ ਵੀ ਹੋਇ = ਹੋਵੇ।

## ਪੋਖਰਿ ਪੋਖਰਿ ਢੂਢਤੇ; ਭਲੋ ਨ ਕਹਿਹੈ ਕੋਇ ॥੫੦॥

ਕਿਉਂਕਿ ਪੋਖਰਿ ਪੋਖਰਿ = ਛੱਪੜਾਂ-ਛੱਪੜਾਂ ਵਿਚ ਪਾਨੀ ਨੂੰ ਢੂਢਤੇ = ਖੋਜਦਿਆਂ ਕੋਇ = ਕੋਈ ਵੀ ਭਲੋ = ਚੰਗਾ ਨਹੀਂ ਕਹਿਹੈ = ਕਹਿੰਦਾ (ਬੰਗਾਲ, ਕਲਕੱਤੇ ਵੱਲ ਟੋਭੇ ਨੂੰ ਪੋਖਰ ਕਹਿੰਦੇ ਹਨ)॥੫੦॥

**ਦੂਸਰਾ ਅਰਥ**

**ਕਬੀਰ, ਸਮੁੰਦੁ ਨ ਛੋਡੀਐ; ਜਉ ਅਤਿ ਖਾਰੋ ਹੋਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਹ ਬ੍ਰਹਮ ਰੂਪੀ ਸਮੁੰਦ੍ਰ ਨੂੰ ਤਿਆਗਣਾ ਨਾ ਕਰੀਏ, ਜੇਕਰ ਉਹ ਅਤਿਅੰਤ ਖਾਰਾ ਵੀ ਹੋਵੇ, ਭਾਵ ਉਸ ਦੀ ਭਗਤੀ, ਜਪ ਤਪ ਕਰਨਾ ਅਲੂਣੀ ਸਿਲਾ ਦੇ ਚੱਟਣ ਵਾਂਗ ਕਠਿਨ ਵੀ ਹੋਵੇ **ਵਾ:** ਭਾਵੇਂ ਉਸ ਵਿਚ ਆਪਣਾ ਭਾਣਾ ਮਨਾਉਣ, ਆਪਣੀ ਰਜ਼ਾ ਵਿਚ ਚਲਾਉਣ ਰੂਪ ਅਤਿਅੰਤ ਖਾਰਾਪੁਣਾ ਵੀ ਹੋਵੇ।

**ਪੋਖਰਿ ਪੋਖਰਿ ਢੂਢਤੇ; ਭਲੋ ਨ ਕਹਿਹੈ ਕੋਇ ॥੫੦॥**

ਕਿਉਂਕਿ ਉਸ ਪਰਮਾਤਮਾ ਰੂਪੀ ਸਮੁੰਦਰ ਤੋਂ ਬਿਨਾਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਰੂਪ ਛੱਪੜੀਆਂ-ਛੱਪੜੀਆਂ ਨੂੰ ਭਾਲਦਿਆਂ ਕੋਈ ਵੀ ਤੱਤਬੇਤਾ ਚੰਗਾ ਗਿਆਨਵਾਨ ਨਹੀਂ ਕਹੇਗਾ॥੫੦॥

ਅੱਗੇ ਸਲੋਕ ਵਿਚ ਨਿਗੁਰੇ ਵਿਅਕਤੀਆਂ ਦਾ ਕਥਨ ਕਰਦੇ ਹਨ ਕਿ ਉਹਨਾਂ ਦੀ ਹਾਲਤ ਕੀ ਹੈ।

## ਕਬੀਰ, ਨਿਗੁਸਾਂਏਂ ਬਹਿ ਗਏ; ਥਾਂਘੀ ਨਾਹੀ ਕੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਨਿਗੁਸਾਂਏਂ = ਗੁਸਾਈਂ ਤੋਂ ਹੀਣੇ ਨਿਗੁਰੇ ਪੁਰਖ ਸੰਸਾਰ-ਸਮੁੰਦ੍ਰ ਦੇ ਵਿਸ਼ਿਆਂ ਰੂਪੀ ਪਾਣੀ ਵਿਚ ਬਹਿ = ਰੁੜ੍ਹ ਗਏ ਹਨ, ਉਨ੍ਹਾਂ ਨੂੰ ਕੋਇ = ਕੋਈ ਵੀ ਭਗਤੀ ਰੂਪ ਪੰਜਾ ਪਕੜਾ ਕੇ ਥਾਂਘੀ = ਥੰਮ੍ਹਣ ਵਾਲਾ ਨਹੀਂ ਹੈ।

## ਦੀਨ ਗਰੀਬੀ ਆਪੁਨੀ; ਕਰਤੇ ਹੋਇ ਸੁ ਹੋਇ ॥੫੧॥

ਜਿਨ੍ਹਾਂ ਨੂੰ ਪ੍ਰਭੂ ਨੇ ਆਪਣਾ ਨਾਮ ਸਿਮਰਨ ਰੂਪੀ ਦੀਨ = ਧਰਮ ਅਤੇ ਆਪਣੇ ਸਰੂਪ ਦੀ ਪ੍ਰਾਪਤੀ ਲਈ ਗਰੀਬੀ = ਨਿਮਰਤਾ ਦੇਣਾ ਕੀਤੀ ਹੈ, ਉਹ ਕਰਤੇ = ਕਰਤਾ ਪੁਰਖ ਦੇ ਸਿਮਰਨ ਨੂੰ ਕਰਦੇ ਹੋਏ ਕਰਤਾ ਪੁਰਖ ਦਾ ਰੂਪ ਹੀ ਹੋ ਜਾਂਦੇ ਹਨ **ਵਾ:** ਉਹ ਐਸਾ ਨਿਸਚਾ ਕਰਦੇ ਹਨ ਕਿ ਜੋ ਹੁੰਦਾ ਹੈ, ਉਹ ਹੁੰਦਾ ਰਹੇ। ਸਭ ਪ੍ਰਭੂ ਦੇ ਹੁਕਮ ਵਿਚ ਹੈ। ਇਉਂ ਆਪ ਅਨੰਦ ਵਿਚ ਰਹਿੰਦੇ ਹਨ॥੫੧॥ ਜੈਸਾ ਕਿ:

**ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥**
**ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥** *(ਅੰਗ ੨੭੮)*

**ਉਥਾਨਕਾ :** ਇਸ ਸਲੋਕ ਵਿਚ ਕਬੀਰ ਜੀ ਨਾਮ ਦੀ ਮਹਾਨਤਾ ਪ੍ਰਗਟ ਕਰਦੇ ਹਨ:

## ਕਬੀਰ, ਬੈਸਨਉ ਕੀ ਕੂਕਰਿ ਭਲੀ; ਸਾਕਤ ਕੀ ਬੁਰੀ ਮਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਬੈਸਨਉ = ਬਿਸਨ ਭਗਤ ਭਾਵ ਕਿਸੇ ਮਹਾਤਮਾ ਕੀ = ਦੀ ਕੂਕਰਿ = ਕੁੱਤੀ ਵੀ ਭਲੀ = ਚੰਗੀ ਹੈ ਅਤੇ ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਖ ਕੀ = ਦੀ ਮਾਇ = ਮਾਂ ਵੀ ਬੁਰੀ = ਭੈੜੀ, ਮੰਦ-ਭਾਗਣ ਹੈ।

## ਓਹੁ ਨਿਤ ਸੁਨੈ ਹਰਿ ਨਾਮ ਜਸੁ; ਉਹ ਪਾਪ ਬਿਸਾਹਨ ਜਾਇ ॥੫੨॥

ਕਿਉਂਕਿ ਉਹ ਮਹਾਤਮਾ ਦੀ ਕੁੱਤੀ ਨਿਤ = ਨਿਤਾਪ੍ਰਤੀ ਉਥੇ ਹਰਿ = ਪਰਮਾਤਮਾ ਦਾ ਨਾਮ ਅਤੇ ਜਸੁ = ਕੀਰਤਨ ਸੁਨੈ = ਸੁਣਦੀ ਹੈ, ਪਰ ਉਹ ਸਾਕਤ ਦੀ ਮਾਂ ਪਾਪਾਂ ਨੂੰ ਹੀ ਬਿਸਾਹਨ = ਖ਼ਰੀਦਣ ਜਾਇ = ਜਾਂਦੀ ਹੈ॥੫੨॥

**ਸਾਖੀ—ਬਾਲਮੀਕ ਦੇ ਪਹਿਲੇ ਜੀਵਨ ਦੀ :** ਜਿਵੇਂ ਬਾਲਮੀਕ ਦੀ ਮਾਤਾ ਨੇ ਉਸ ਨੂੰ ਪਾਪ ਕਰਮ ਕਰਨ ਦੀ ਹੀ ਪ੍ਰੇਰਨਾ ਦਿੱਤੀ ਸੀ, ਬਾਲਮੀਕ ਜੰਗਲ ਦੇ ਰਸਤੇ ਵਿਚ ਆਉਂਦੇ-ਜਾਂਦੇ ਮੁਸਾਫ਼ਿਰ ਨੂੰ ਜਾਨੋਂ ਮਾਰ ਕੇ ਉਸ ਨੂੰ ਲੁੱਟ ਲੈਂਦਾ ਸੀ। ਇਕ ਦਿਨ ਇਕ ਬਹੁਤ ਹੀ ਸੁੰਦਰ ਨੌਜਵਾਨ ਰਾਹੀ ਮਿਲਿਆ। ਇਸ ਨੇ ਉਸ ਰਾਹੀ ਨੂੰ ਜਾਨੋਂ ਮਾਰ ਦਿੱਤਾ, ਜਦੋਂ ਉਸ ਰਾਹੀ ਦਾ ਸਾਮਾਨ ਫਰੋਲਿਆ ਤਾਂ ਉਸ ਪਾਸੋਂ ਦੋ ਪੈਸੇ ਦੀਆਂ ਕੌਡਾਂ ਮਿਲੀਆਂ। ਇਹ ਬਹੁਤ ਉਦਾਸ ਹੋਇਆ ਅਤੇ ਘਰ ਆ ਕੇ ਬਸਤਰ ਲੈ ਕੇ ਮੰਜੇ ਉੱਪਰ ਲੰਮਾ ਪੈ ਗਿਆ। ਮਾਂ ਨੇ ਆ ਕੇ ਪੁੱਛਿਆ ਕਿ ਪੁੱਤਰ ਕੀ ਕਾਰਨ ਹੈ? ਤਦੋਂ ਉਸ ਨੇ ਕਿਹਾ ਕਿ ਮਾਂ ਅੱਜ ਮੈਂ ਇਕ ਬਹੁਤ ਹੀ ਸੁੰਦਰ ਨੌਜਵਾਨ ਲੜਕੇ ਦਾ ਖ਼ੂਨ ਕਰ ਦਿੱਤਾ ਹੈ ਪਰ ਉਸ ਪਾਸੋਂ ਦੋ ਪੈਸੇ ਦੀਆਂ ਕੌਡੀਆਂ ਹੀ ਮਿਲੀਆਂ ਹਨ। ਇਸ ਦੇ ਮਨ ਵਿਚ ਦਇਆ ਆ ਗਈ ਕਿ ਇਸ ਲਈ ਮੈਂ ਅੱਜ ਤੋਂ ਬਾਅਦ ਕਿਸੇ ਦਾ ਖ਼ੂਨ ਨਹੀਂ ਕਰਨਾ। ਤਦੋਂ ਮਾਂ ਨੇ ਕਿਹਾ ਕਿ ਤੂੰ ਕੌਡੀਆਂ ਮੈਨੂੰ ਦੇਣਾ ਕਰ। ਉਹ ਕੌਡੀਆਂ ਲੈ ਕੇ ਬਜ਼ਾਰੋਂ ਮੱਛੀਆਂ ਦਾ ਪੂੰਗ ਖ਼ਰੀਦ ਲਿਆਈ ਅਤੇ ਬਾਲਮੀਕ ਨੂੰ ਕਹਿਣ ਲੱਗੀ ਕਿ ਤੂੰ ਇਕ ਮਨੁੱਖ ਦਾ ਖ਼ੂਨ ਕਰ ਕੇ ਆਪਣੇ ਆਪ ਨੂੰ ਪਾਪੀ ਮੰਨੀ ਜਾਂਦਾ ਹੈਂ ਆਹ ਦੇਖ! ਇਕ ਮਨੁੱਖ ਨੇ ਦੋ ਪੈਸੇ ਦੀਆਂ ਕੌਡੀਆਂ ਬਦਲੇ ਕਿਤਨਾ ਪਾਪ ਕੀਤਾ ਹੈ, ਤੇਰਾ ਪਾਪ ਤਾਂ ਕੁਝ ਵੀ ਨਹੀਂ ਹੈ। ਇਹ ਸੁਣ ਕੇ ਬਾਲਮੀਕ ਪਾਪ ਕਰਨ ਲਈ ਫੇਰ ਤਿਆਰ ਹੋ ਗਿਆ। ਸਮਾਂ ਪਾ ਕੇ ਇਸ ਨੂੰ ਰਿਖੀ ਮਿਲੇ ਸਨ, ਜਿਨ੍ਹਾਂ ਤੋਂ ਉਪਦੇਸ਼ ਲੈ ਕੇ ਇਹ ਧਾੜਵੀ ਤੋਂ ਬਦਲ ਕੇ ਬਹੁਤ ਉੱਚ-ਕੋਟੀ ਦਾ ਰਿਖੀ ਬਣਿਆ ਸੀ। ਇਸ ਪ੍ਰਕਾਰ ਮਾਂ ਦੇ ਖੋਟੇ ਸੁਭਾਅ ਕਰਕੇ ਬਾਲਮੀਕ ਦੇ ਮਨ ਵਿਚ ਆਈ ਦਇਆ ਫੇਰ ਬਦਲ ਗਈ ਸੀ। ਇਹੋ ਜਿਹੀਆਂ ਔਰਤਾਂ ਨੂੰ ਹੀ ਕਬੀਰ ਜੀ ਬੁਰੀਆਂ ਆਖ ਰਹੇ ਹਨ।

**ਉਥਾਨਕਾ :** ਕਿਸੇ ਹਰਿਆਲੀ ਵਾਲੇ ਤਲਾਅ ਉੱਪਰ ਇਕ ਕਮਜ਼ੋਰ ਜਿਹੇ ਹਿਰਨ ਨੂੰ ਚਰਦਾ ਦੇਖ ਕੇ ਕਬੀਰ ਜੀ ਬਾਹਜ ਤੇ ਅੰਤ੍ਰੀਵ ਦੋਵੇਂ ਭਾਵ ਪ੍ਰਗਟ ਕਰਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਹਰਨਾ ਦੂਬਲਾ; ਇਹੁ ਹਰੀਆਰਾ ਤਾਲੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਦੂਬਲਾ = ਕਮਜ਼ੋਰ ਹਰਨਾ! ਤੂੰ ਇਹ ਹਰੀਆਰਾ = ਹਰਾ-ਭਰਾ ਤਲਾਅ ਦਾ ਕਿਨਾਰਾ ਦੇਖ ਕੇ ਘਾਹ ਚੁਗ ਰਿਹਾ ਹੈਂ।

## ਲਾਖ ਅਹੇਰੀ ਏਕੁ ਜੀਉ; ਕੇਤਾ ਬੰਚਉ ਕਾਲੁ ॥੫੩॥

ਤੇਰੇ ਦੁਆਲੇ ਲਾਖ = ਲੱਖਾਂ ਭਾਵ ਬਹੁਤ **ਵਾ:** ਲਾਖ = ਲਖਣਾ, ਜਾਨਣਾ ਕਿ ਤੇਰੇ ਦੁਆਲੇ ਅਨੇਕਾਂ ਅਹੇਰੀ = ਸ਼ਿਕਾਰੀ ਤੁਰੇ ਫਿਰਦੇ ਹਨ ਅਤੇ ਤੂੰ ਇਕੱਲਾ ਜੀਉ = ਜੀਵ ਹੈਂ, ਫੇਰ ਤੂੰ ਕੇਤਾ = ਕਿਤਨਾ ਕੁ ਕਾਲੁ = ਸਮਾਂ ਬੰਚਉ = ਬਚ ਸਕਦਾ ਹੈਂ, ਭਾਵ ਨਹੀਂ ਬਚ ਸਕਦਾ ॥੫੩॥

### ਦੂਸਰਾ ਅਰਥ

**ਕਬੀਰ, ਹਰਨਾ ਦੂਬਲਾ; ਇਹੁ ਹਰੀਆਰਾ ਤਾਲੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਜੀਵ ਰੂਪੀ ਹਿਰਨ ਸ਼ੁਭ ਕਰਮਾਂ ਤੋਂ ਹੀਣ ਹੋਣ ਕਰਕੇ ਕਮਜ਼ੋਰ ਹੋ ਰਿਹਾ ਹੈ ਅਤੇ ਇਹ ਸੰਸਾਰ ਰੂਪੀ ਤਲਾਅ ਦਾ ਕਿਨਾਰਾ ਵਿਸ਼ਿਆਂ ਰੂਪੀ ਘਾਹ ਨਾਲ ਹਰਾ-ਭਰਾ ਹੋ ਰਿਹਾ ਹੈ।

**ਲਾਖ ਅਹੇਰੀ ਏਕੁ ਜੀਉ; ਕੇਤਾ ਬੰਚਉ ਕਾਲੁ ॥੫੩॥**

ਇਕ ਜੀਵ ਇਕੱਲਾ ਹੈ ਅਤੇ ਲੱਖਾਂ ਹੀ ਕਾਮ-ਕ੍ਰੋਧ ਆਦਿ ਪਾਪ ਸ਼ਿਕਾਰੀ ਦੀ ਨਿਆਈਂ ਤੱਕ ਰਹੇ

ਹਨ। ਫੇਰ ਕੇਤਾ = ਕਿਤਨਾ ਕੁ ਕਾਲੁ = ਸਮਾਂ ਇਹ ਜੀਵ ਬੰਚਉ = ਬਚ ਸਕਦਾ ਹੈ **ਵਾ:** ਕਿਤਨਾ ਕੁ ਸਮਾਂ ਆਪਣੇ ਆਪ ਨੂੰ ਬਚਾਵੇਗਾ, ਅੰਤ ਨੂੰ ਇਨ੍ਹਾਂ ਨੇ ਬੰਚਉ = ਠੱਗ ਹੀ ਲੈਣਾ ਹੈ॥੫੩॥ ਜੈਸਾ ਕਿ :

**ਭੀਮ ਸੈਨ ਜੈਸੇ ਬਲੀ ਬਲਕਾਰ ਕਾਂਪ ਗਏ, ਸੁਧ ਬੁਧ ਗਈ ਦੇਖ ਕਾਲ ਬਿਕ੍ਰਾਲ ਕੋ।**
**ਨਾਦਿਰ, ਸਿਕੰਦ੍ਰ ਔਰ ਦਾਰਾ ਅਕਬਰ ਸ਼ਾਹਿ, ਚਲੇ ਹਾਥ ਖ਼ਾਲੀ ਤਯਾਗ ਮਾਲ ਇਕਬਾਲ ਕੋ।**
**ਬਿਕ੍ਰਮ ਦਤ ਜੈਸੇ ਨਿਆਂਕਾਰੀ ਉਪਕਾਰੀ, ਵਹੁ ਭੀ ਨ ਨਿਕਾਲ ਸਾਕੇ ਆਇ ਪਾਸ ਕਾਲ ਕੋ।**
**'ਧਰਮ ਦਾਸ' ਜਪੀ ਤਪੀ ਰਿਖੀ ਮੁਨੀ ਸਿਧ ਸਾਧੂ, ਕਾਹੂੰ ਕੋ ਨ ਛੋੜੇ ਖਾਏ ਜਵਾਨ ਬ੍ਰਿਧ ਬਾਲ ਕੋ।**

*(ਅਨੰਦ ਸਰੋਵਰ ਗ੍ਰੰਥ ਦਾ ੯੪ਵਾਂ ਛੰਦ)*

**ਬਲੀ ਕਾਲ ਭਗਵਾਨ ਅਪਾਰਾ। ਭੱਖਤਿ ਹੈ ਸਗਰੋ ਸੰਸਾਰਾ।**
**ਸੁਰ ਬ੍ਰਹਮਾਦਿਕ ਤੇ ਹੈਂ ਜੇਤੇ। ਪੰਨਗ ਮਾਨਵ ਦਾਨਵ ਕੇਤੇ।**
**ਅਪਰ ਸਮਰਥ ਸਰਬ ਬਿਧਿ ਜੋਊ। ਤਿਹ ਕੇ ਆਗੈ ਛੁਟੈ ਨ ਕੋਊ।**
**ਜਿਉ ਦਾਨੇ ਕੋ ਚਾਬਤਿ ਚਾਕੀ। ਤਿਉਂ ਨ ਬਚੈ ਕੁ ਅਗਾਰੀ ਵਾਂਕੀ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤ੍ਰਾਰਧ ਧਿਆਇ ੧੯)*

**ਉਥਾਨਕਾ :** ਇਕ ਗੰਗਾ ਉਪਾਸ਼ਕ ਬੈਰਾਗੀ ਸਾਧੂ ਜਿਸ ਨੂੰ ਨਾਮ ਨਾਲੋਂ ਗੰਗਾ ਦੇ ਪਾਣੀ 'ਤੇ ਜ਼ਿਆਦਾ ਵਿਸ਼ਵਾਸ ਸੀ ਤੇ ਜੋ ਗੰਗਾ ਦੇ ਕਿਨਾਰੇ ਹੀ ਆਪਣੀ ਕੁਟੀਆ ਬਣਾ ਕੇ ਲੋਕਾਂ ਨੂੰ ਕੇਵਲ ਗੰਗਾ ਦੇ ਇਸ਼ਨਾਨ ਨਾਲ ਹੀ ਮੁਕਤੀ ਦੱਸਦਾ ਸੀ, ਉਸ ਦੀ ਇਸ ਗ਼ਲਤੀ ਨੂੰ ਸੁਧਾਰਨ ਲਈ ਨਾਮ ਦੀ ਮਹਿਮਾ ਸਭ ਤੀਰਥਾਂ ਤੋਂ ਅਧਿਕ ਦਰਸਾਉਣ ਲਈ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਗੰਗਾ ਤੀਰ ਜੁ ਘਰੁ ਕਰਹਿ; ਪੀਵਹਿ ਨਿਰਮਲ ਨੀਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੁ = ਜਿਹੜੇ ਮਨੁੱਖ ਗੰਗਾ ਦੇ ਤੀਰ = ਕਿਨਾਰੇ ਉੱਪਰ ਆਪਣਾ ਘਰ ਬਣਾਉਣਾ ਕਰਦੇ ਹਨ ਅਤੇ ਗੰਗਾ ਦਾ ਨਿਰਮਲ = ਉੱਜਲ ਨੀਰ = ਪਾਣੀ ਪੀਵਹਿ = ਪੀਣਾ ਕਰਦੇ ਹਨ।

## ਬਿਨੁ ਹਰਿ ਭਗਤਿ ਨ ਮੁਕਤਿ ਹੋਇ; ਇਉ ਕਹਿ ਰਮੇ ਕਬੀਰ ॥੫੪॥

ਪਰ ਉਨ੍ਹਾਂ ਦੀ ਹਰਿ = ਪਰਮਾਤਮਾ ਦੀ ਭਗਤਿ = ਭਗਤੀ ਤੋਂ ਬਿਨੁ = ਬਗ਼ੈਰ ਮੁਕਤਿ = ਮੁਕਤੀ ਨਹੀਂ ਹੋ ਸਕਦੀ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਇਸ ਪ੍ਰਕਾਰ ਕਹਿ = ਆਖ ਕੇ ਅਸੀਂ ਭਗਤੀ ਵਿਚ ਰਮੇ = ਰਮ ਰਹੇ ਹਾਂ **ਵਾ:** ਇਉਂ ਆਖ ਕੇ ਅਸੀਂ ਉੱਥੋਂ ਰਮੇ = ਚਲੇ ਗਏ ਕਿ ਕਿਤੇ ਬ੍ਰਾਹਮਣਾਂ ਦੇ ਨਾਲ ਵਿਤੰਡਾਵਾਦ ਚਰਚਾ ਨਾ ਕਰਨੀ ਪੈ ਜਾਵੇ **ਵਾ:** ਇਸ ਪ੍ਰਕਾਰ ਕਥਨ ਕਰਕੇ ਕਬੀਰ = ਵੱਡੇ ਵੱਡੇ ਸੰਤ ਜਨ ਪਰਮਾਤਮਾ ਦੇ ਸਿਮਰਨ ਵਿਚ ਰਮੇ = ਮਿਲ ਰਹੇ ਹਨ॥੫੪॥

ਅੱਗੇ ਨਾਮ ਨਾਲ ਪਵਿੱਤ੍ਰ ਹੋਏ ਮਨ ਦੀ ਹਾਲਤ ਕਥਨ ਕਰਦੇ ਹਨ।

## ਕਬੀਰ, ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦੀ ਭਗਤੀ ਕਰ ਕੇ ਜਨਾਂ ਦਾ ਮਨ ਐਸਾ ਨਿਰਮਲ = ਉੱਜਲ ਭਇਆ = ਹੋਇਆ ਹੈ, ਜੈਸਾ = ਜਿਹੋ ਜਿਹਾ ਗੰਗਾ ਦਾ ਨੀਰੁ = ਪਾਣੀ ਉੱਜਲ ਮੰਨਿਆ ਹੈ।

## ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ ॥੫੫॥

ਇਸ ਕਰਕੇ ਹਰਿ = ਪਰਮਾਤਮਾ ਆਪ ਸਾਡੇ ਪ੍ਰੇਮ ਨੂੰ ਵੇਖ ਕੇ ਸਾਡੇ ਪਾਛੈ = ਪਿੱਛੇ ਲਾਗੋ = ਲੱਗਾ ਫਿਰੈ = ਫਿਰਦਾ ਹੈ ਅਤੇ ਕਬੀਰ ਕਬੀਰ ਕਹਤ = ਆਖਦਾ ਹੋਇਆ ਆਵਾਜ਼ਾਂ ਮਾਰਦਾ ਹੈ ਕਿ ਕੁਝ ਮੰਗ ਲੈ **ਵਾ:** ਹਰੀ ਆਪਣੇ ਜਨਾਂ ਦੇ ਪਿੱਛੇ ਲੱਗਿਆ ਫਿਰਦਾ ਹੈ ਅਤੇ ਜਨ ਉਸ ਨੂੰ ਆਖਦੇ ਹਨ ਕਿ ਤੁਸੀਂ ਕਬੀਰ = ਵੱਡੇ ਹੋ ॥੫੫॥

## ਕਬੀਰ, ਹਰਦੀ ਪੀਅਰੀ; ਚੂੰਨਾਂ ਊਜਲ ਭਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਵੇਂ ਹਰਦੀ = ਹਲਦੀ ਪੀਅਰੀ = ਪੀਲੀ ਹੁੰਦੀ ਹੈ ਅਤੇ ਚੂੰਨਾਂ ਊਜਲ = ਚਿੱਟੇ ਭਾਇ = ਰੰਗ ਦਾ ਹੁੰਦਾ ਹੈ।

## ਰਾਮ ਸਨੇਹੀ ਤਉ ਮਿਲੈ; ਦੋਨਉ ਬਰਨ ਗਵਾਇ ॥੫੬॥

ਸਨੇਹੀ = ਪਿਆਰਾ ਰਾਮ = ਪ੍ਰਭੂ ਤਉ = ਤਦੋਂ ਮਿਲੈ = ਮਿਲਦਾ ਹੈ ਭਾਵ ਚੁਹਚੁਹਾ ਲਾਲ ਰੰਗ ਤਦੋਂ ਹੁੰਦਾ ਹੈ ਜਦੋਂ ਇਹ ਦੋਨਉ = ਦੋਵੇਂ ਆਪੋ-ਆਪਣਾ ਬਰਨ = ਰੰਗ ਗਵਾਇ = ਗੁਆ ਦੇਣ ॥੫੬॥

## ਕਬੀਰ, ਹਰਦੀ ਪੀਰਤਨੁ ਹਰੈ; ਚੂਨ ਚਿਹਨੁ ਨ ਰਹਾਇ ॥

(‘ਪੀਰੱਤਨੁ’ ਉਚਾਰਣ ਹੈ)

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਦੀ = ਹਲਦੀ ਆਪਣਾ ਪੀਰਤਨੁ = ਪਿਲੱਤਣਪੁਣਾ ਹਰੈ = ਛੱਡ ਦੇਵੇ ਅਤੇ ਚੂਨ = ਚੂਨੇ ਦੇ ਚਿੱਟੇ ਰੰਗ ਦਾ ਚਿਹਨੁ = ਚਿੰਨ੍ਹ ਨਾ ਰਹਾਇ = ਰਹੇ।

## ਬਲਿਹਾਰੀ ਇਹ ਪ੍ਰੀਤਿ ਕਉ; ਜਿਹ ਜਾਤਿ ਬਰਨੁ ਕੁਲੁ ਜਾਇ ॥੫੭॥

ਅਸੀਂ ਇਸ ਪ੍ਰੀਤਿ = ਪ੍ਰੀਤੀ ਕਉ = ਦੇ ਉੱਪਰੋਂ ਭਾਵ ਲਾਲ ਰੰਗ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਹ = ਜਿਸ ਕਰਕੇ ਹਲਦੀ ਦੀ ਪਿਲੱਤਣਤਾ ਰੂਪੀ ਜਾਤੀ ਬਰਨ ਅਤੇ ਚੂਨੇ ਦੀ ਕੁਲ ਰੂਪੀ ਉੱਜਲ ਰੰਗ ਚਲਿਆ ਜਾਂਦਾ ਹੈ ॥੫੭॥

### ਦੂਸਰਾ ਅਰਥ

**ਕਬੀਰ, ਹਰਦੀ ਪੀਅਰੀ; ਚੂੰਨਾਂ ਊਜਲ ਭਾਇ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੀ ਸਿਖਿਆਤਤਾ ਤੋਂ ਬਿਨਾਂ ਹਲਦੀ ਦੀ ਨਿਆਈਂ ਜਗਿਆਸੂ ਦੇ ਅੰਦਰ ਅਵਿੱਦਿਆ ਦੇ ਪ੍ਰਤਾਪ ਕਰਕੇ ਅਲਪੱਗਤਾ ਦਾ ਪੀਲੱਤਣਪੁਣਾ ਹੈ ਅਤੇ ਚੂਨੇ ਦੇ ਰੰਗ ਦੀ ਨਿਆਈਂ ਈਸ਼ਰ ਅੰਦਰ ਸਰਬੱਗਤਾ ਕਰਕੇ ਉੱਜਲਪੁਣਾ ਹੈ।

**ਰਾਮ ਸਨੇਹੀ ਤਉ ਮਿਲੈ; ਦੋਨਉ ਬਰਨ ਗਵਾਇ ॥੫੬॥**

ਸਨੇਹੀ = ਪਿਆਰਾ ਰਾਮ = ਪਰਮਾਤਮਾ ਤਉ = ਤਦੋਂ ਹੀ ਮਿਲ ਸਕਦਾ ਹੈ ਜੇਕਰ ਦੋਵੇਂ ਈਸ਼ਰ ਦੇ ਅੰਦਰੋਂ ਸਰਬੱਗਤਾ ਵਾਲਾ ਅਤੇ ਜੀਵ ਦੇ ਅੰਦਰੋਂ ਅਲਪੱਗਤਾ ਵਾਲਾ ਰੰਗ ਗਵਾ ਦੇਈਏ **ਅਥਵਾ** ਗੁਰੂ ਦੀ ਉੱਚੀ ਕੁਲ ਅਤੇ ਸਿੱਖ ਦਾ ਨੀਵੇਂਪੁਣੇ ਦੇ ਜੋ ਵਿਤਕਰੇ ਹਨ। ਜੇਕਰ ਇਨ੍ਹਾਂ ਦੋਵਾਂ ਰੰਗਾਂ ਨੂੰ ਗਵਾ ਦੇਈਏ ਤਾਂ ਪਿਆਰਾ ਪ੍ਰਭੂ ਮਿਲਦਾ ਹੈ। ਉਪਰੋਕਤ ਪ੍ਰਸੰਗ ਅੱਗੇ ਹੋਰ ਸਪੱਸ਼ਟ ਕਰਦੇ ਹਨ।

**ਕਬੀਰ, ਹਰਦੀ ਪੀਰਤਨੁ ਹਰੈ; ਚੂਨ ਚਿਹਨੁ ਨ ਰਹਾਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹਲਦੀ ਦੀ ਨਿਆਈਂ ਜਗਿਆਸੂ ਦੇ ਅੰਦਰੋਂ ਅਲਪੱਗਤਾ ਰੂਪੀ ਪੀਲੱਤਣ ਹਰੈ = ਨਾਸ਼ ਹੋ ਜਾਵੇ ਅਤੇ ਚੂਨੇ ਦੀ ਨਿਆਈਂ ਈਸ਼ਰ ਦੀ ਸਰਬੱਗਤਾ ਦਾ ਕੋਈ ਚਿੰਨ੍ਹ ਨਾ ਰਹੇ।

**ਬਲਿਹਾਰੀ ਇਹ ਪ੍ਰੀਤਿ ਕਉ; ਜਿਹ ਜਾਤਿ ਬਰਨੁ ਕੁਲੁ ਜਾਇ ॥੫੭॥**

ਮੈਂ ਇਹ ਪ੍ਰੀਤੀ ਦੇ ਉੱਪਰੋਂ ਬਲਿਹਾਰ ਜਾਂਦਾ ਹਾਂ, ਜਿਸ ਪ੍ਰੀਤੀ ਕਰਕੇ ਜਾਤਿ = ਜਾਤੀ ਵਰਨ ਅਤੇ ਕੁਲ ਦਾ ਅਭਿਮਾਨ ਚਲਿਆ ਜਾਂਦਾ ਹੈ।

**ਅਥਵਾ** ਇਕ ਇਹ ਵੀ ਭਾਵ ਲਿਆ ਜਾਂਦਾ ਹੈ, ਇਸ ਵਿਚ ਜਗਿਆਸੂ ਦੇ ਉਹ ਔਗੁਣ ਕਥਨ ਕੀਤੇ ਹਨ ਜੋ ਪਰਮਾਤਮਾ ਦੀ ਪ੍ਰਾਪਤੀ ਦੇ ਪ੍ਰਤਿਬੰਧਕ ਹਨ। ਪਹਿਲੇ ਹਲਦੀ ਤੋਂ ਭਾਵ ਸਿੱਖ ਦੇ ਮਨ ਦੀ ਸੰਸੇ ਬਿਰਤੀ ਹੈ, ਜਿਸ ਕਰਕੇ ਉਸ ਨੂੰ ਗੁਰੂ ਵਿਚ ਦ੍ਵੈਖ ਦ੍ਰਿਸ਼ਟੀ ਰਹਿੰਦੀ ਹੈ ਅਤੇ ਚੂਨੇ ਤੋਂ ਭਾਵ ਆਪਣੇ ਗੁਣਾਂ ਦੀ ਵਡਿਆਈ ਦਾ ਹੈ। ਜਦੋਂ ਤਕ ਇਹ ਦੋਵੇਂ ਜਗਿਆਸੂ ਦੇ ਅੰਦਰ ਵੱਸਦੇ ਹਨ ਤਦੋਂ ਤਕ ਪਰਮਾਤਮਾ ਦੀ ਪ੍ਰਾਪਤੀ ਕਠਿਨ ਹੈ। ਜਦੋਂ ਇਹ ਦੋਵੇਂ ਦੂਰ ਹੋ ਜਾਣ ਤਦੋਂ ਜਾਤੀ ਬਰਨ ਅਤੇ ਕੁਲ ਦਾ ਅਭਿਮਾਨ ਦੂਰ ਹੋ ਜਾਂਦਾ ਹੈ। ਅਭਿਮਾਨ ਰਹਿਤ ਹੋ ਕੇ ਜੋ ਪ੍ਰਭੂ ਨਾਲ ਪ੍ਰੀਤੀ ਕਰਨੀ ਹੈ, ਉਸ ਪ੍ਰੀਤ ਲਈ ਮਿਲਾਪ ਦੂਰ ਨਹੀਂ ਹੈ। ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਅਸੀਂ ਇਸ ਪ੍ਰੀਤੀ ਤੋਂ ਬਲਿਹਾਰ ਜਾਂਦੇ ਹਾਂ ॥੫੭॥

**ਉਥਾਨਕਾ :** ਕਿਸੇ ਵਿਅਕਤੀ ਨੇ ਮੁਕਤ ਹੋਏ ਪੁਰਖਾਂ ਬਾਬਤ ਕਬੀਰ ਜੀ ਤੋਂ ਪੁੱਛਿਆ ਕਿ ਮੁਕਤੀ ਦੇ ਦਰਵਾਜ਼ੇ ਵਿੱਚੋਂ ਮੁਕਤ ਪੁਰਖ ਕਿਵੇਂ ਲੰਘ ਗਏ ਹਨ, ਕਿਉਂਕਿ ਉਹ ਬਹੁਤ ਭੀੜਾ ਦਰਵਾਜ਼ਾ ਸੁਣਿਆ ਹੈ। ਇਹ ਸੁਣ ਕੇ ਕਬੀਰ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਕਬੀਰ, ਮੁਕਤਿ ਦੁਆਰਾ ਸੰਕੁਰਾ; ਰਾਈ ਦਸਏਂ ਭਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੁਕਤਿ = ਮੁਕਤੀ ਦਾ ਦੁਆਰਾ = ਦਰਵਾਜ਼ਾ ਬਹੁਤ ਸੰਕੁਰਾ = ਸੁੰਗੜਿਆ ਹੋਇਆ ਭਾਵ ਤੰਗ ਹੈ, ਜੋ ਰਾਈ ਦੇ ਦਸਏਂ = ਦਸਵੇਂ ਭਾਇ = ਹਿੱਸੇ ਜਿਤਨਾ ਬਰੀਕ ਹੈ।

## ਮਨੁ ਤਉ ਮੈਗਲੁ ਹੋਇ ਰਹਿਓ; ਨਿਕਸੋ ਕਿਉ ਕੈ ਜਾਇ ॥੫੮॥

(ਪ੍ਰਸ਼ਨ ਰੂਪ ਵਿਚ ਕਥਨ ਕਰਦੇ ਹਨ ਕਿ) ਪਰ ਮਨ ਤਉ = ਤਾਂ ਹਉਮੈ ਕਰਕੇ ਮੈਗਲੁ = ਹਾਥੀ ਦੀ ਨਿਆਈਂ ਬਹੁਤ ਅਸਥੂਲ, ਮੋਟਾ ਹੋਇ = ਹੋ ਰਹਿਓ = ਰਿਹਾ ਹੈ, ਫੇਰ ਉਸ ਦਰਵਾਜ਼ੇ ਵਿੱਚੋਂ ਕਿਉ = ਕਿਵੇਂ ਕੈ = ਕਰਕੇ ਨਿਕਸੋ = ਨਿਕਲਿਆ ਜਾਇ = ਜਾ ਸਕਦਾ ਹੈ ? ਭਾਵ ਨਹੀਂ ਨਿਕਲਿਆ ਜਾ ਸਕਦਾ ॥੫੮॥

## ਕਬੀਰ, ਐਸਾ ਸਤਿਗੁਰੁ ਜੇ ਮਿਲੈ; ਤੁਠਾ ਕਰੇ ਪਸਾਉ ॥

ਭਗਤ ਕਬੀਰ ਸਾਹਿਬ ਜੀ ਉੱਤਰ ਰੂਪ ਵਿਚ ਕਥਨ ਕਰਦੇ ਹਨ ਕਿ ਜੇ = ਜੇਕਰ ਐਸਾ = ਅਜਿਹਾ ਪੂਰਨ ਬ੍ਰਹਮ ਸ੍ਰੋਤ੍ਰੀ, ਬ੍ਰਹਮ ਨੇਸ਼ਠੀ ਸਤਿਗੁਰੂ ਮਿਲੈ = ਮਿਲ ਪਵੇ[੧] ਅਤੇ ਉਹ ਤੁਠਾ = ਪ੍ਰਸੰਨ ਹੋ ਕੇ ਅੰਮ੍ਰਿਤ ਨਾਮ, ਭਗਤੀ, ਬ੍ਰਹਮ ਵਿਦਿਆ ਦੀ ਪਸਾਉ = ਬਖ਼ਸ਼ਿਸ਼ ਕਰੇ = ਕਰ ਦੇਵੇ।

---

੧. ਜੈਸਾ ਕਿ : **ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥** *(ਅੰਗ ੧੬੮)*

## ਮੁਕਤਿ ਦੁਆਰਾ ਮੋਕਲਾ; ਸਹਜੇ ਆਵਉ ਜਾਉ ॥੫੯॥

ਤਾਂ ਮੁਕਤਿ = ਮੁਕਤੀ ਦਾ ਦੁਆਰਾ = ਦਰਵਾਜ਼ਾ ਮੋਕਲਾ = ਖੁੱਲ੍ਹਾ ਹੋ ਜਾਂਦਾ ਹੈ ਭਾਵ ਅਪ੍ਰੋਖ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਸਹਿਜੇ ਹੀ ਆਵਉ ਜਾਉ = ਆਉਣ ਜਾਣ ਹੁੰਦਾ ਹੈ ਭਾਵ ਮਨ ਅਤਿਅੰਤ ਸੂਖਮ ਹੋ ਜਾਂਦਾ ਹੈ **ਵਾ:** ਆਉਣਾ ਜਾਣਾ ਸਹਜੇ = ਸ਼ਾਂਤ ਹੋ ਜਾਂਦਾ ਹੈ॥੫੯॥

***ਨੋਟ :*** ਇਹ ਉਪਰੋਕਤ ਦੋਵੇਂ ਸਲੋਕ ਗੂਜਰੀ ਦੀ ਵਾਰ ਵਿਚ ਵੀ ਆ ਚੁੱਕੇ ਹਨ, ਜਿਥੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਇਨ੍ਹਾਂ ਸਲੋਕਾਂ ਨੂੰ ਹੋਰ ਸਪੱਸ਼ਟ ਕਰ ਕੇ ਸਮਝਾਇਆ ਹੈ, ਜਿਸ ਦੀ ਵਿਆਖਿਆ ਉੱਥੇ ਆ ਚੁੱਕੀ ਹੈ।

**ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ ॥**
**ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ ॥**
**ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ ॥**
**ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ ॥੨॥** *(ਗੂਜਰੀ ਕੀ ਵਾਰ ਮਹਲਾ ੩, ਅੰਗ ੫੦੯)*

**ਉਥਾਨਕਾ :** ਇਕ ਵਾਰ ਕਬੀਰ ਜੀ ਦੀ ਛੰਨ ਅੱਗ ਲੱਗਣ ਕਰਕੇ ਸੜ ਗਈ ਤੇ ਕਬੀਰ ਜੀ ਰੜੇ ਮੈਦਾਨ ਬਾਹਰ ਹੀ ਪ੍ਰਭੂ ਦਾ ਭਾਣਾ ਮੰਨ ਕੇ ਬੈਠ ਗਏ। ਉਨ੍ਹਾਂ ਨੂੰ ਦੇਖ ਕੇ ਪ੍ਰੇਮੀਆਂ ਨੇ ਛੰਨ ਬਣਾਉਣ ਦੀ ਪ੍ਰੇਰਨਾ ਦਿੱਤੀ ਤਾਂ ਕਬੀਰ ਜੀ ਨੇ ਕਿਹਾ ਕਿ ਅਸੀਂ ਬਿਨਾਂ ਛੰਨ ਤੋਂ ਹੀ ਨਾਮ ਰਸ ਵਿਚ ਅਨੰਦਿਤ ਹਾਂ, ਜੈਸੀ ਉਸ ਪ੍ਰਭੂ ਦੀ ਆਗਿਆ ਹੈ, ਉਸ ਨੂੰ ਸਤਿ ਕਰ ਕੇ ਮੰਨ ਰਹੇ ਹਾਂ ਅਤੇ ਇਹ ਸਲੋਕ ਉਚਾਰਣ ਕੀਤਾ।

## ਕਬੀਰ, ਨਾ ਮੋੁਹਿ ਛਾਨਿ ਨ ਛਾਪਰੀ; ਨਾ ਮੋੁਹਿ ਘਰੁ ਨਹੀ ਗਾਉ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਨਾ ਹੀ ਮੋੁਹਿ = ਮੇਰੇ ਪਾਸ ਕੋਈ ਪੱਕੀ ਛਾਨਿ = ਛੰਨ ਹੈ ਅਤੇ ਨਾ ਹੀ ਕੱਖਾਂ ਦੀ ਛੋਟੀ ਜਿਹੀ ਛਾਪਰੀ = ਛੱਪਰੀ ਹੈ। ਨਾ ਹੀ ਮੋੁਹਿ = ਮੇਰੇ ਪਾਸ ਕੋਈ ਘਰ ਹੈ ਅਤੇ ਨਾ ਹੀ ਮੇਰਾ ਕੋਈ ਗਾਉ = ਪਿੰਡ ਹੈ।

## ਮਤ ਹਰਿ ਪੂਛੈ ਕਉਨੁ ਹੈ; ਮੇਰੇ ਜਾਤਿ ਨ ਨਾਉ ॥੬੦॥

ਮਤ = ਮਤਾਂ ਕਿਤੇ ਹਰਿ = ਪਰਮਾਤਮਾ ਪੂਛੈ = ਪੁੱਛਣਾ ਕਰੇ ਕਿ ਇਹ ਕਉਨੁ = ਕਿਹੜਾ ਹੈ ? ਮੇਰੀ ਜਾਤਿ = ਜਾਤੀ ਤੇ ਨਾਉ = ਨਾਮ ਵੀ ਕੋਈ ਨਹੀਂ ਹੈ॥੬੦॥

### ਦੂਸਰਾ ਅਰਥ

**ਕਬੀਰ, ਨਾ ਮੋੁਹਿ ਛਾਨਿ ਨ ਛਾਪਰੀ; ਨਾ ਮੋੁਹਿ ਘਰੁ ਨਹੀ ਗਾਉ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਨਾ ਮੇਰੇ ਪਾਸ ਤ੍ਰਿਸ਼ਨਾ ਰੂਪੀ ਛੰਨ ਹੈ ਨਾ ਹੀ ਆਸਾ ਰੂਪੀ ਛੱਪਰੀ ਬੰਨ੍ਹੀ ਹੋਈ ਹੈ। ਨਾ ਹੀ ਅੰਤਹਕਰਣ ਰੂਪੀ ਘਰ ਦਾ ਅਭਿਮਾਨ ਹੈ ਅਤੇ ਨਾ ਹੀ ਇੰਦ੍ਰੀਆਂ ਸਮੇਤ ਨਗਰ ਬੰਨ੍ਹਿਆ ਹੋਇਆ ਹੈ ਭਾਵ ਦੇਹ ਦਾ ਅਧਿਆਸ ਨਹੀਂ ਹੈ।

**ਮਤ ਹਰਿ ਪੂਛੈ ਕਉਨੁ ਹੈ; ਮੇਰੇ ਜਾਤਿ ਨ ਨਾਉ ॥੬੦॥**

ਮਤਾਂ ਕਿਤੇ ਹਰੀ ਪੁੱਛ ਲਵੇ ਕਿ ਤੂੰ ਕੌਣ ਹੈਂ, ਮੇਰੇ ਵਿਚ ਤਾਂ ਨਾ ਕੋਈ ਜਾਤੀ ਹੈ ਅਤੇ ਨਾ ਹੀ ਮੇਰਾ ਕੋਈ ਨਾਮ ਹੈ ਭਾਵ ਇਸ ਅਭਿਮਾਨ ਤੋਂ ਵੀ ਰਹਿਤ ਹਾਂ।

## ਤੀਸਰਾ ਅਰਥ

**ਕਬੀਰ, ਨਾ ਮੋੁਹਿ ਛਾਨਿ ਨ ਛਾਪਰੀ; ਨਾ ਮੋੁਹਿ ਘਰੁ ਨਹੀ ਗਾਉ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਨਾ ਹੀ ਮੇਰੇ ਪਾਸ ਭਗਤੀ ਰੂਪੀ ਛੰਨ ਹੈ ਅਤੇ ਨਾ ਹੀ ਸ਼ਾਂਤੀ ਰੂਪੀ ਛੱਪਰੀ ਹੈ, ਨਾ ਹੀ ਮੈਨੂੰ ਸਰੂਪ ਰੂਪੀ ਘਰ ਦੀ ਪ੍ਰਾਪਤੀ ਹੋਈ ਹੈ ਅਤੇ ਨਾ ਹੀ ਸਤਿਸੰਗ ਰੂਪੀ ਨਗਰ ਦੀ ਪ੍ਰਾਪਤੀ ਹੋਈ ਹੈ।

**ਮਤ ਹਰਿ ਪੂਛੈ ਕਉਨੁ ਹੈ; ਮੇਰੇ ਜਾਤਿ ਨ ਨਾਉ ॥੯੦॥**

ਮਤਾਂ ਕਿਤੇ ਹਰੀ ਪੁੱਛ ਹੀ ਲਵੇ ਕਿ ਤੂੰ ਕੌਣ ਹੈਂ (ਇਤਨਾ ਕਹਿਣ ਨਾਲ ਹੀ ਤਰ ਜਾਵਾਂਗਾ) ਕਿਉਂਕਿ ਮੇਰੇ ਕੋਲ ਨਾ ਹੀ ਬ੍ਰਹਮ ਗਿਆਨੀਆਂ ਵਾਲੀ ਅਚੁਤ ਜਾਤੀ ਹੈ ਅਤੇ ਨਾ ਹੀ ਤੱਤਬੇਤਾ ਨਾਮ ਹੈ **ਅਥਵਾ** ਹਰੀ ਸਰੂਪ ਗੁਰਾਂ ਕੋਲੋਂ ਇਹ ਮਤ = ਸਿੱਖਿਆ ਪੂਛੈ = ਪੁੱਛਣਾ ਕਰੇ ਕਿ ਮੇਰਾ ਸਰੂਪ ਕਿਹੜਾ ਹੈ ? ਤਾਂ ਅੱਗੋਂ ਗੁਰੂ ਜੀ ਉਪਦੇਸ਼ ਦੇਣਗੇ ਕਿ ਸਿੱਖਾ! ਤੇਰੇ ਸਰੂਪ ਵਿਚ ਮੇਰੇ = ਮੇਰ-ਤੇਰ, ਜਾਤੀਪੁਣਾ ਅਤੇ ਨਾਮ ਰੂਪ ਨਹੀਂ ਹੈ ॥੯੦॥

# ਕਬੀਰ, ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੁਹਿ = ਮੈਨੂੰ ਮਰਨ ਕਾ = ਦਾ ਚਾਉ = ਉਤਸ਼ਾਹ ਹੈ ਪਰ ਜੇਕਰ ਮੈਂ ਮਰਉ = ਮਰਾਂ ਤਾਂ ਹਰਿ = ਪਰਮਾਤਮਾ ਕੈ = ਦੇ ਸਾਧਸੰਗਤ ਰੂਪੀ ਦੁਆਰ = ਦਰ ਵਿਚ ਜਾ ਕੇ ਸਰੀਰ ਦਾ ਤਿਆਗ ਕਰਾਂ।

# ਮਤ ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ ॥੯੧॥

ਮਤ = ਮਤਾਂ ਕਿਤੇ ਹਰਿ = ਪਰਮਾਤਮਾ ਇਹ ਪੂਛੈ = ਪੁੱਛ ਹੀ ਲਵੇ ਕਿ ਇਹ ਕਉਨ = ਕਿਹੜਾ ਹੈ, ਜੋ ਹਮਾਰੈ = ਸਾਡੇ ਬਾਰ = ਦੁਆਰੇ 'ਤੇ ਮਰਿਆ ਪਰਾ = ਪਿਆ ਹੈ। ਤਦ ਉਸਦਾ ਪੁੱਛਣਾ ਹੀ ਮੇਰੀ ਕਲਿਆਣ ਦਾ ਹੇਤੂ ਹੋ ਜਾਵੇਗਾ। ਕਿਉਂਕਿ ਮੇਰਾ ਜਾਤ, ਪਾਤ, ਘਰ ਤੇ ਪਿੰਡ ਆਦਿ ਕੁਝ ਨਹੀਂ ਹੈ। ਜਦੋਂ ਹਰੀ ਮੈਨੂੰ ਆਪਣੇ ਦੁਆਰੇ 'ਤੇ ਮਰੇ ਹੋਏ ਨੂੰ ਦੇਖੇਗਾ ਅਤੇ ਪੁੱਛੇਗਾ ਕਿ ਇਹ ਕੌਣ ਹੈ ਤਾਂ ਕੋਈ ਕੀ ਦੱਸੇਗਾ ਕਿ ਇਹ ਕੌਣ ਹੈ ? ਕਿਉਂਕਿ ਮੈਂ ਸਭ ਕੁਝ ਉਸਦੇ ਨਾਮ ਤੋਂ ਕੁਰਬਾਨ ਕਰ ਦਿੱਤਾ ਹੈ। ਹਰੀ ਦੇ ਪੁੱਛਣ ਤੋਂ ਜੇਕਰ ਕੋਈ ਉੱਤਰ ਦੇਵੇਗਾ ਵੀ ਤਾਂ ਇਹੋ ਹੀ ਕਹੇਗਾ ਕਿ ਇਸਦਾ ਕੋਈ ਥਹੁ ਪਤਾ ਨਹੀਂ ਹੈ, ਆਪ ਦਾ ਨਾਮ ਲੈਂਦਾ ਲੈਂਦਾ ਤੁਹਾਡੇ ਦਰ ਉੱਪਰ ਮਰ ਗਿਆ ਹੈ। ਤਦੋਂ ਪਰਮੇਸ਼ਰ ਨੂੰ ਆਪਣੇ ਨਾਮ ਦੀ ਲੱਜਾ ਆਏਗੀ ਅਤੇ ਮੇਰੇ ਗੁਨਾਹਾਂ ਦੀ ਪੁੱਛ-ਗਿੱਛ ਨਹੀਂ ਹੋਵੇਗੀ ਅਤੇ ਮੈਂ ਬਖ਼ਸ਼ਿਆ ਜਾਵਾਂਗਾ। ਇਹ ਭਗਤ ਜੀ ਪ੍ਰੇਮ ਦੀ ਮਹਾਨਤਾ ਵਿਚ ਬਚਨ ਕਹਿ ਰਹੇ ਹਨ ॥੯੧॥

## ਦੂਸਰਾ ਅਰਥ

**ਕਬੀਰ, ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈਨੂੰ ਸੰਸਾਰ ਵੱਲੋਂ, ਜੀਵਤ-ਭਾਵ ਵੱਲੋਂ ਮਰਨੇ ਦਾ ਬਹੁਤ ਚਾਅ ਹੈ। ਜੇਕਰ ਮੈਂ ਮਰਾਂ ਤਾਂ ਹਰੀ ਦੇ ਗਿਆਨ, ਸਾਧਸੰਗਤ ਰੂਪੀ ਦਰ ਵਿਚ ਇਸਥਿਤ ਹੋ ਕੇ ਮਰਨਾ ਕਰਾਂ।

**ਮਤ ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ ॥੬੧॥**

ਐਸੀ ਅਵਸਥਾ ਵਿਚ ਅਧਿਕਾਰੀ ਹਰੀ ਸਰੂਪ ਸਤਿਗੁਰਾਂ ਤੋਂ ਇਹ ਮਤ = ਸਿੱਖਿਆ ਪੁੱਛਦਾ ਹੈ ਕਿ ਮੇਰਾ ਸਰੂਪ ਕਿਹੜਾ ਹੈ ? ਤਦੋਂ ਸਤਿਗੁਰੂ ਜੀ ਉੱਤਰ ਦੇਂਦੇ ਹਨ ਕਿ ਹਮਾਰੈ = ਤਮਾਮ ਹੰਗਤਾ ਮਮਤਾ ਅਤੇ ਸੰਸਾਰ ਰੂਪੀ ਬਾਰ = ਉਜਾੜ ਤੋਂ ਪਰ੍ਹਾ ਰੂਪ ਹੀ ਤੇਰਾ ਸਰੂਪ ਹੈ ॥੬੧॥

**ਉਥਾਨਕਾ :** ਇਕ ਸਮੇਂ ਕੁਝ ਈਰਖਾਲੂ ਸੁਭਾਅ ਦੇ ਬ੍ਰਾਹਮਣਾਂ ਨੇ ਈਰਖਾ ਕਰਕੇ ਭਗਤ ਕਬੀਰ ਜੀ ਦਾ ਨਿਰਾਦਰ ਕਰਾਉਣ ਦੀ ਵਿਉਂਤ ਬਣਾਈ। ਉਨ੍ਹਾਂ ਨੇ ਸਭ ਥਾਵਾਂ 'ਤੇ ਚਿੱਠੀਆਂ ਪਾ ਦਿੱਤੀਆਂ ਕਿ ਕਬੀਰ ਬਹੁਤ ਵੱਡਾ ਜਗ ਕਰ ਰਿਹਾ ਹੈ, ਸਾਰੇ ਸਾਧੂ ਮਹਾਤਮਾ ਆਪੋ-ਆਪਣੀਆਂ ਜਮਾਤਾਂ ਦੇ ਸਮੇਤ ਪਹੁੰਚਣ ਲੱਗੇ। ਚਿੱਠੀਆਂ ਮਿਲਣ ਤੋਂ ਸਾਰੇ ਸਾਧੂ ਮਹਾਤਮਾ ਆਪਣੀਆਂ ਜਮਾਤਾਂ ਦੇ ਸਮੇਤ ਭਗਤ ਕਬੀਰ ਜੀ ਦੇ ਘਰ ਵਿਚ ਪਹੁੰਚਣ ਲੱਗ ਪਏ। ਉਸ ਸਮੇਂ ਭਗਤ ਕਬੀਰ ਜੀ ਬਾਹਰ ਬੈਠੇ ਸਨ। ਸਾਧੂਆਂ ਦੀਆਂ ਜਮਾਤਾਂ ਆਉਂਦੀਆਂ ਵੇਖ ਕੇ ਪੁੱਛਿਆ ਕਿ ਇਤਨੇ ਮਹਾਤਮਾ ਕਿੱਥੇ ਜਾ ਰਹੇ ਹਨ ਤਾਂ ਉਨ੍ਹਾਂ ਨੇ ਕਬੀਰ ਜੀ ਨੂੰ ਨਾ ਪਛਾਣਦੇ ਹੋਇਆਂ ਨੇ ਕਿਹਾ ਕਿ ਤੂੰ ਇਸੇ ਸ਼ਹਿਰ ਦਾ ਵਾਸੀ ਲੱਗਦਾ ਹੈਂ ਪਰ ਤੈਨੂੰ ਪਤਾ ਨਹੀਂ ਕਿ ਇੱਥੋਂ ਕਾਂਸ਼ੀ ਵਿਚ ਭਗਤ ਕਬੀਰ ਬਹੁਤ ਵੱਡਾ ਜਗ ਕਰ ਰਿਹਾ ਹੈ ਅਤੇ ਉਸਨੇ ਸਾਰੇ ਦੇਸ਼ਾਂ ਪ੍ਰਦੇਸ਼ਾਂ ਦੇ ਸਾਧੂਆਂ ਨੂੰ ਜਗ ਵਿਚ ਆਉਣ ਲਈ ਚਿੱਠੀਆਂ ਪਾਈਆਂ ਹਨ। ਇਹ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਜਿਸ ਕਬੀਰ ਨੇ ਚਿੱਠੀਆਂ ਪੁਆਈਆਂ ਹਨ ਉਹ ਕਬੀਰ (ਵੱਡਾ ਪ੍ਰਭੂ) ਆਪ ਹੀ ਜਗ ਕਰੇਗਾ। ਇਉਂ ਵਿਚਾਰ ਕਰਕੇ ਉਥੇ ਬਾਹਰ ਹੀ ਇਕਾਂਤ ਜੰਗਲ ਵਿਚ ਸਮਾਧੀ ਲਾ ਕੇ ਬੈਠ ਗਏ ਅਤੇ ਲੋਈ ਨੂੰ ਕਹਿ ਦਿੱਤਾ ਕਿ ਤੂੰ ਗਵਾਂਢੀਆਂ ਦੇ ਘਰ ਵਿਚ ਜਾ ਕੇ ਲੁੱਕ ਜਾ। ਉਸ ਸਮੇਂ ਅੰਤਰਜਾਮੀ ਨੇ ਸੋਚਿਆ ਕਿ ਇਨ੍ਹਾਂ ਈਰਖਾਲੂ ਬ੍ਰਾਹਮਣਾਂ ਨੇ ਮੇਰੇ ਗ਼ਰੀਬ ਜਿਹੇ ਭਗਤ ਨਾਲ ਈਰਖਾ ਕੀਤੀ ਹੈ ਅਤੇ ਇਹ ਉਸਦਾ ਨਿਰਾਦਰ ਕਰਵਾਉਣਾ ਚਾਹੁੰਦੇ ਹਨ, ਪਰ ਕਬੀਰ ਤਾਂ ਬੇ-ਪ੍ਰਵਾਹ ਹੈ ਉਸਨੂੰ ਇਸਦੀ ਕੋਈ ਚਿੰਤਾ ਨਹੀਂ। ਪਰ ਮੈਨੂੰ ਆਪਣਾ ਭਗਤ ਵੱਛਲਤਾ ਵਾਲਾ ਬਿਰਦ ਰੱਖਣਾ ਪਵੇਗਾ। ਇਉਂ ਭਗਵਾਨ ਨੇ ਇਕ ਭਗਤ ਕਬੀਰ ਅਤੇ ਦੂਸਰਾ ਇਕ ਰਾਜੇ ਦਾ ਰੂਪ ਧਾਰਨ ਕਰ ਲਿਆ ਅਤੇ ਲਛਮੀ ਨੂੰ ਲੋਈ ਦਾ ਰੂਪ ਧਾਰ ਕੇ ਸੇਵਾ ਕਰਨ ਲਾ ਦਿੱਤਾ। ਰਾਜੇ ਦੇ ਰੂਪ ਵਿਚ ਰਸਦਾਂ ਦੇ ਗੱਡੇ ਭਰ ਕੇ ਲੈ ਆਂਦੇ ਅਤੇ ਆਪਣੀਆਂ ਫ਼ੌਜਾਂ ਕੋਲੋਂ ਸਾਰੇ ਆਏ ਹੋਏ ਸਾਧੂਆਂ ਦੇ ਡੇਰੇ ਕਰਵਾਏ। ਕਬੀਰ ਦੇ ਰੂਪ ਵਿਚ ਛੱਤੀ ਪ੍ਰਕਾਰ ਦੇ ਪਕਵਾਨ ਬਣਾਉਣੇ ਸ਼ੁਰੂ ਕਰ ਦਿਤੇ। ਅਨੇਕ ਤਰ੍ਹਾਂ ਦੀ ਮਿਠਿਆਈ ਬਣਾ ਕੇ ਸਾਰੇ ਸਾਧੂ ਤ੍ਰਿਪਤ ਕਰ ਦਿੱਤੇ। ਤਕਰੀਬਨ ਸਤ ਦਿਨ ਤਕ ਲੱਗਾ ਜਗ ਚੱਲਦਾ ਰਿਹਾ। ਜਦੋਂ ਸਾਧੂਆਂ ਦੀਆਂ ਜਮਾਤਾਂ ਵਿਦਾ ਹੋਣ ਲੱਗੀਆਂ ਤਾਂ ਉਨ੍ਹਾਂ ਨੂੰ ਜਾਣ ਲੱਗਿਆਂ ਕੀਮਤੀ ਦੁਸ਼ਾਲੇ ਭੇਟ ਕੀਤੇ ਅਤੇ ਮਿਠਿਆਈਆਂ ਦੇ ਗੱਡੇ ਲੱਦ ਕੇ ਭੇਜਿਆ, ਜਾਣ ਲੱਗੇ ਸਾਰੇ ਸਾਧੂ ਧੰਨ ਕਬੀਰ ਧੰਨ ਕਬੀਰ ਕਰਦੇ ਜਾਣ ਅਤੇ ਕਹਿਣ ਕਿ ਐਸਾ ਜਗ ਕਦੇ ਕਿਸੇ ਚਕ੍ਰਵਰਤੀ ਰਾਜੇ ਨੇ ਵੀ ਨਹੀਂ ਕੀਤਾ ਹੋਣਾ। ਭਗਤ ਕਬੀਰ ਜੀ ਇਹ ਸੁਣ ਕੇ ਬਹੁਤ ਪ੍ਰੇਮ ਅਤੇ ਵੈਰਾਗ ਦੇ ਵਿਚ ਆਏ ਕਿ ਮੈਂ ਤਾਂ ਏਥੇ ਬਾਹਰ ਬੈਠਾ ਹਾਂ ਫੇਰ ਸਾਰਾ ਜਗ ਭਗਵਾਨ ਨੇ ਆਪ ਮੇਰੀ ਪੈਜ ਰੱਖਣ ਲਈ ਮੇਰਾ ਰੂਪ ਧਾਰਨ ਕਰਕੇ ਸੰਪੂਰਨ ਕੀਤਾ ਹੈ। ਤਦੋਂ ਭਗਵਾਨ ਜੀ ਕਬੀਰ ਕੋਲ ਆਏ ਅਤੇ ਕਹਿਣ ਲੱਗੇ ਕਿ ਹੁਣ ਕਿਉਂ ਲੁਕਿਆ ਬੈਠਾ ਹੈਂ, ਅਸੀਂ ਤੇਰਾ ਜਗ ਸੰਪੂਰਨ ਕਰਾ ਦਿੱਤਾ ਹੈ। ਭਗਤ ਕਬੀਰ ਜੀ ਭਗਵਾਨ ਦੇ ਚਰਨਾਂ ਨਾਲ ਲਿਪਟ ਗਏ। ਭਗਵਾਨ ਜੀ ਅਲੋਪ ਹੋ ਗਏ ਅਤੇ ਕਬੀਰ ਜੀ ਘਰ ਵਾਪਸ ਆਏ। ਗਵਾਂਢੀਆਂ ਦੇ ਘਰ ਲੁਕੀ ਬੈਠੀ ਲੋਈ ਨੂੰ ਸੱਦ ਲਿਆ। ਤਦੋਂ ਨਗਰ ਦੇ ਲੋਕਾਂ ਨੇ ਕਿਹਾ ਭਗਤ ਜੀ ! ਤੁਹਾਡੇ ਵਰਗਾ ਜਗ ਅੱਜ ਤਕ ਕਿਸੇ ਨੇ ਨਹੀਂ ਕੀਤਾ। ਇਹ ਗੱਲ ਸੁਣ ਕੇ ਭਗਤ ਕਬੀਰ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਕਬੀਰ, ਨਾ ਹਮ ਕੀਆ ਨ ਕਰਹਿਗੇ; ਨਾ ਕਰਿ ਸਕੈ ਸਰੀਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਨਾ ਹਮ = ਅਸੀਂ ਪਿੱਛੇ ਕੋਈ ਜਗ ਆਦਿ

ਕੀਆ = ਕੀਤਾ ਸੀ, ਨਾ ਹੀ ਅੱਗੇ ਨੂੰ ਕਰਹਿਗੇ = ਕਰਾਂਗੇ ਅਤੇ ਨਾ ਹੀ ਸਾਡਾ ਸਰੀਰ ਇਤਨਾ ਵੱਡਾ ਜਗ ਕਰ ਸਕੈ = ਸਕਦਾ ਹੈ।

## ਕਿਆ ਜਾਨਉ ਕਿਛੁ ਹਰਿ ਕੀਆ; ਭਇਓ ਕਬੀਰੁ ਕਬੀਰੁ ॥੬੨॥

ਅਸੀਂ ਕਿਆ = ਕੀ ਜਾਨਉ = ਜਾਨਣਾ ਕਰੀਏ ਭਾਵ ਕੁਝ ਨਹੀਂ ਜਾਣਦੇ, ਇਹ ਸਭ ਕੁਝ ਪਰਮਾਤਮਾ ਨੇ ਆਪ ਹੀ ਕੀਤਾ ਹੈ, ਮੇਰਾ ਤਾਂ ਨਗਰ ਵਿਚ ਖ਼ਾਲੀ ਨਾਮ ਹੀ ਕਬੀਰ ਕਬੀਰ ਭਇਓ = ਹੋ ਗਿਆ ਹੈ। **ਵਾ:** ਮੇਰਾ ਤਾਂ ਮੇਰੀ ਮਾਂ ਨੇ ਕੇਵਲ ਨਾਮ ਹੀ ਕਬੀਰ ਰੱਖ ਦਿੱਤਾ ਹੈ, ਅਸਲ ਵਿਚ ਕਬੀਰੁ = ਵੱਡਾ ਤਾਂ ਪਰਮਾਤਮਾ ਹੈ ਤੇ ਇਹ ਜਗ ਉਸ ਕਬੀਰ, ਪ੍ਰਭੂ ਨੇ ਸੰਪੂਰਨ ਕੀਤਾ ਹੈ ॥੬੨॥

## ਕਬੀਰ, ਸੁਪਨੈ ਹੂ ਬਰੜਾਇ ਕੈ; ਜਿਹ ਮੁਖਿ ਨਿਕਸੈ ਰਾਮੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ (ਜਾਗਦੇ ਦੀ ਤਾਂ ਕੀ ਗੱਲ ਕਰਨੀ ਹੈ) ਜੇਕਰ ਸੁਪਨੇ ਹੂ = ਵਿਚ ਵੀ ਬਰੜਾਇ = ਬੋਲ ਕੈ = ਕਰਕੇ ਜਿਹ = ਜਿਸ ਦੇ ਮੁਖਿ = ਮੂੰਹ ਵਿੱਚੋਂ ਰਾਮ = ਪਰਮਾਤਮਾ ਦਾ ਨਾਮ ਨਿਕਸੈ = ਨਿਕਲ ਆਵੇ।

## ਤਾ ਕੇ ਪਗ ਕੀ ਪਾਨਹੀ; ਮੇਰੇ ਤਨ ਕੋ ਚਾਮੁ ॥੬੩॥

ਤਾ = ਤਿਸ ਮਨੁੱਖ ਕੇ = ਦੇ ਪਗ = ਚਰਨਾਂ ਕੀ = ਦੀ ਪਾਨਹੀ = ਜੁੱਤੀ ਮੇਰੇ ਤਨ = ਸਰੀਰ ਕੋ = ਦਾ ਚਾਮੁ = ਚੰਮੁ ਬਣ ਜਾਵੇ, ਭਾਵ ਉਸਦੇ ਲਈ ਮੇਰੇ ਅੰਦਰ ਅਥਾਹ ਪ੍ਰੇਮ, ਸ਼ਰਧਾ ਹੈ ॥੬੩॥ ਜੈਸਾ ਕਿ :

**ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥**
**ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥** *(ਮਲਾਰ ਮ: ੧, ਅੰਗ ੧੨੫੬)*

**ਮੇਰੀ ਖਲਹੁੰ ਮੌਜੜੇ ਗੁਰਸਿਖ ਹੰਢਾਂਦੇ।** *(ਭਾਈ ਗੁਰਦਾਸ ਵਾਰ ੯, ਪਉੜੀ ੧੮)*

## ਕਬੀਰ, ਮਾਟੀ ਕੇ ਹਮ ਪੂਤਰੇ; ਮਾਨਸੁ ਰਾਖਿਉ ਨਾਉ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹਮ = ਅਸੀਂ **ਵਾ:** ਹਮ = ਤਮਾਮ ਜੀਵ ਮਾਟੀ = ਮਿੱਟੀ ਕੇ = ਦੇ ਪੂਤਰੇ = ਪੁਤਲੇ ਬਣੇ ਹਾਂ ਅਤੇ ਮਾਨਸੁ = ਮਨੁੱਖ ਦਾ ਨਾਉ = ਨਾਮ ਰਾਖਿਓ = ਰੱਖਿਆ ਹੋਇਆ ਹੈ। (ਮਨੂ ਤੋਂ ਹੋਣ ਕਰਕੇ ਮਾਨਸ ਅਤੇ ਆਦਮ ਤੋਂ ਹੋਣ ਕਰਕੇ ਆਦਮੀ ਨਾਮ ਹੈ।)

## ਚਾਰਿ ਦਿਵਸ ਕੇ ਪਾਹੁਨੇ; ਬਡ ਬਡ ਰੂੰਧਹਿ ਠਾਉ ॥੬੪॥

ਸਾਰੇ ਚਾਰਿ ਦਿਵਸ = ਚਾਰ ਕੁ ਦਿਨਾਂ ਕੇ = ਦੇ ਪਾਹੁਨੇ = ਪ੍ਰਾਹੁਣਾਚਾਰੀ ਵਾਸਤੇ ਆਏ ਹਨ ਪਰ ਬਡ ਬਡ = ਵੱਡੇ ਵੱਡੇ ਠਾਉ = ਥਾਵਾਂ ਨੂੰ ਰੂੰਧਹਿ = ਰੋਕਦੇ ਫਿਰਦੇ ਹਨ ਭਾਵ ਅਪਣੱਤ ਕਰੀ ਬੈਠੇ ਹਨ ॥੬੪॥

## ਕਬੀਰ, ਮਹਿਦੀ ਕਰਿ ਘਾਲਿਆ; ਆਪੁ ਪੀਸਾਇ ਪੀਸਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੀਵ ਰੂਪੀ ਇਸਤ੍ਰੀ ਨੇ ਆਪੁ = ਆਪਣੀਆਂ ਅਸਥੂਲ ਵਾਸ਼ਨਾਵਾਂ ਨੂੰ ਪੀਸਾਇ = ਪੀਸ ਕੇ ਅਤੇ ਆਪਣੀਆਂ ਸੂਖਮ ਵਾਸ਼ਨਾਵਾਂ ਨੂੰ ਪੀਸਾਇ = ਪੀਸ ਕੇ ਮਹਿੰਦੀ ਦੀ ਤਰ੍ਹਾਂ ਬਣਾ ਕਰਿ = ਕਰਕੇ ਘਾਲਿਆ = ਪਾਉਣਾ ਕੀਤਾ **ਵਾ:** ਕਮਾਈ ਕੀਤੀ ਹੈ। ਅਥਵਾ ਮਹਿੰਦੀ ਦੀ ਨਿਆਈਂ ਜਿਸ ਨੇ ਆਪਣੇ ਆਪ ਨੂੰ ਨਿਸਚੇ ਰੂਪੀ ਸੁਨਹਿਰੇ ਵਿਚ ਪਾ ਕੇ ਅਭਿਆਸ ਰੂਪੀ ਡੰਡੇ ਨਾਲ ਘਾਲਿਆ = ਸ੍ਰੇਸ਼ਟ ਕਮਾਈ ਕਰਕੇ ਸਥੂਲ ਵਾਸ਼ਨਾਵਾਂ, ਪ੍ਰਮਾਣਗਤ ਸੰਸੇ ਨੂੰ ਸ੍ਰਵਣ ਕਰਕੇ ਪੀਸਣਾ ਕੀਤਾ ਹੈ ਅਤੇ ਸੂਖਮ ਵਾਸ਼ਨਾਵਾਂ, ਪ੍ਰਮੇਯਗਤ ਸੰਸੇ ਨੂੰ ਮੰਨਣ ਕਰਕੇ ਪੀਸਣਾ ਕੀਤਾ ਹੈ।

## ਤੈ ਸਹ ਬਾਤ ਨ ਪੂਛੀਐ; ਕਬਹੁ ਨ ਲਾਈ ਪਾਇ ॥੬੫॥

ਪਰ ਫੇਰ ਵੀ ਤੈ = ਤਿਸ ਸਹ = ਪਤੀ ਪਰਮਾਤਮਾ ਨੇ ਸਰਗੁਣ ਸਰੂਪ ਧਾਰ ਕੇ ਜੀਵ ਰੂਪੀ ਇਸਤ੍ਰੀ ਦੀ ਕੋਈ ਬਾਤ = ਗੱਲ ਵੀ ਨਾ ਪੂਛੀਐ = ਪੁੱਛਣਾ ਕੀਤੀ ਅਤੇ ਨਿਰਗੁਣ ਸਰੂਪ ਵਿਚ ਕਬਹੁ = ਕਦੇ ਵੀ ਅਭੇਦ ਕਰਨ ਰੂਪ ਪਾਇ = ਚਰਨਾਂ ਨਾਲ ਨਹੀਂ ਲਾਈ = ਲਾਉਣਾ ਕੀਤੀ **ਵਾ:** ਨਿਰਗੁਣ ਸਰੂਪ ਵਿਚ ਕੋਈ ਗੱਲ ਨਾ ਪੁੱਛੀ ਭਾਵ ਬਿਰਤੀ ਨਾ ਲੱਗਣ ਦਿੱਤੀ ਅਤੇ ਸਰਗੁਣ ਸਰੂਪ ਵਿਚ ਪ੍ਰਤੱਖ ਚਰਨਾਂ ਨਾਲ ਨਹੀਂ ਲਾਉਣਾ ਕੀਤੀ ॥੬੫॥

***ਨੋਟ :*** ਇਸ ਸਲੋਕ ਨੂੰ ਕੁਝ ਗੁਰਸਿੱਖਾਂ ਨੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਪ੍ਰਸ਼ਨ ਰੂਪ ਵਿਚ ਬੇਨਤੀ ਕੀਤੀ, ਤਦੋਂ ਸਤਿਗੁਰਾਂ ਨੇ ਰਾਮਕਲੀ ਰਾਗੁ ਦੀ ਵਾਰ ਵਿਚ ਇਸ ਸਲੋਕ ਦੇ ਉੱਤਰ ਵਿਚ ਆਪਣੇ ਵੱਲੋਂ ਇਕ ਮਹੱਲਾ ਉਚਾਰਣ ਕੀਤਾ। ਜਿਸ ਦੇ ਅਰਥ ਉੱਥੇ ਆ ਚੁੱਕੇ ਹਨ। ਜੈਸਾ ਕਿ :

**ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ ॥**
**ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ ॥**
**ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੨॥** *(ਰਾਮਕਲੀ ਕੀ ਵਾਰ, ਅੰਗ ੯੪੭)*

## ਕਬੀਰ, ਜਿਹ ਦਰਿ ਆਵਤ ਜਾਤਿਅਹੁ; ਹਟਕੈ ਨਾਹੀ ਕੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਹ = ਜਿਸ ਪਰਮਾਤਮਾ ਦੇ ਸਤਿਸੰਗਤ ਰੂਪੀ ਦਰਿ = ਦੁਆਰੇ ਵਿਚ ਆਵਤ = ਆਉਂਦਿਆਂ ਅਤੇ ਜਾਤਿਅਹੁ = ਜਾਂਦਿਆਂ ਕੋਇ = ਕੋਈ ਵੀ ਹਟਕੈ = ਰੋਕਦਾ ਨਹੀਂ ਹੈ।

## ਸੋ ਦਰੁ ਕੈਸੇ ਛੋਡੀਐ; ਜੋ ਦਰੁ ਐਸਾ ਹੋਇ ॥੬੬॥

ਸੋ = ਉਹ ਸਤਿਸੰਗਤ ਰੂਪੀ ਦਰੁ = ਦੁਆਰਾ ਕੈਸੇ = ਕਿਸ ਪ੍ਰਕਾਰ ਛੋਡੀਐ = ਤਿਆਗਣਾ ਕਰੀਏ, ਜੋ = ਜਿਹੜਾ ਐਸਾ ਸੁਖਦਾਈ ਦਰ ਹੋਇ = ਹੋਵੇ ਭਾਵ ਸਦਾ ਸਤਿਸੰਗਤ ਕਰਦੇ ਰਹੀਏ ॥੬੬॥

## ਕਬੀਰ, ਡੂਬਾ ਥਾ ਪੈ ਉਬਰਿਓ; ਗੁਨ ਕੀ ਲਹਰਿ ਝਬਕਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿੰਨਾਂ ਗੁਣਾਂ ਕੀ = ਦੀ ਲਹਿਰ ਦੀ ਝਬਕਿ = ਛੱਲ ਨਾਲ ਡੂਬਾ = ਡੁੱਬ ਰਿਹਾ ਥਾ = ਸੀ, ਭਾਵ ਸਤੋਗੁਣ ਦੇ ਪ੍ਰਭਾਵ ਕਰਕੇ ਰਿੱਧੀਆਂ ਸਿੱਧੀਆਂ ਵਿਚ ਖੱਚਿਤ ਹੋ ਰਿਹਾ ਸੀ, ਰਜੋਗੁਣ ਦੇ ਪ੍ਰਭਾਵ ਕਰਕੇ ਪਦਾਰਥਾਂ ਦਾ ਲੋਭ ਹੋ ਗਿਆ ਤੇ ਪਦਾਰਥਾਂ ਨੂੰ ਇਕੱਤਰ ਕਰਨ ਲੱਗ ਪਿਆ ਅਤੇ ਤਮੋਗੁਣ ਦੇ ਪ੍ਰਭਾਵ ਕਰਕੇ, ਭੁੱਖਾ ਤਿਹਾਇਆ ਰਹਿ ਕੇ ਸਰੀਰ ਨੂੰ ਕਸ਼ਟ ਦੇਣ ਲੱਗ ਪਿਆ ਤੇ ਔਗੁਣਾਂ ਦੇ ਦੋਸ਼ ਕਰਕੇ ਕਾਮ ਕ੍ਰੋਧ ਦੀ ਬਹੁਲਤਾ ਹੋ ਗਈ **ਵਾ:** ਕੁਸੰਗਤ ਕਰਕੇ ਸੰਸਾਰ-ਸਮੁੰਦਰ ਅੰਦਰ ਪਦਾਰਥਾਂ ਰੂਪੀ ਪਾਣੀ ਵਿਚ ਡੁੱਬ ਰਿਹਾ ਸੀ। ਪਰ ਜਦੋਂ ਦੈਵੀ ਗੁਣਾਂ ਦੀ ਲਹਿਰ ਨੇ ਛੱਲ ਮਾਰੀ ਤਾਂ ਪੈ = ਬਹੁੜੋ ਮੈਂ ਉਬਰਿਓ = ਬਚ ਗਿਆ ਹਾਂ **ਵਾ:** ਝਬਕਿ = ਸ਼ੀਘਰ ਹੀ ਮੋਖ ਰੂਪੀ ਕਿਨਾਰੇ 'ਤੇ ਨਿਕਲ ਆਇਆ ਹਾਂ।

**[ਅੰਗ ੧੩੬੮]**

## ਜਬ ਦੇਖਿਓ ਬੇੜਾ ਜਰਜਰਾ; ਤਬ ਉਤਰਿ ਪਰਿਓ ਹਉ ਫਰਕਿ ॥੬੭॥

ਜਬ = ਜਦੋਂ ਮੈਂ ਆਪਣਾ ਸਰੀਰ ਰੂਪੀ ਬੇੜਾ = ਜਹਾਜ਼ ਜਰਜਰਾ = ਪੁਰਾਣਾ ਹੁੰਦਾ ਦੇਖਿਓ = ਵੇਖਣਾ ਕੀਤਾ, ਭਾਵ ਸੰਸਕਾਰਾਂ ਰੂਪੀ ਹਜ਼ਾਰਾਂ ਹੀ ਛੇਕ ਦੇਖੇ, ਤਬ = ਤਦੋਂ ਹਉ = ਮੈਂ ਫਰਕਿ = ਫੜੱਕ ਦੇ ਕੇ ਭਾਵ

ਛੇਤੀ ਨਾਲ ਦੇਹ ਅਧਿਆਸ ਤੋਂ ਉੱਤਰ ਪਰਿਓ = ਪਿਆ, ਭਾਵ ਸਤਿਸੰਗਤ ਦੀ ਕਿਰਪਾ ਕਰਕੇ ਦੇਹ ਅਧਿਆਸ ਨੂੰ ਵੀ ਛਡ ਕੇ ਜੀਵਨ ਮੁਕਤ ਹੋ ਗਿਆ ॥੬੭॥

## ਕਬੀਰ, ਪਾਪੀ ਭਗਤਿ ਨ ਭਾਵਈ; ਹਰਿ ਪੂਜਾ ਨ ਸੁਹਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਾਪੀ = ਗੁਨਾਹੀ ਪੁਰਖ ਨੂੰ ਪਰਮਾਤਮਾ ਦੀ ਭਗਤਿ = ਭਗਤੀ ਭਾਵਈ = ਚੰਗੀ ਨਹੀਂ ਲੱਗਦੀ ਅਤੇ ਹਰਿ = ਪਰਮਾਤਮਾ ਦੀ ਪੂਜਾ ਵੀ ਸੁਹਾਇ = ਸੁਖਾਉਂਦੀ ਹੈ **ਵਾ:** ਸੁਹਾਇ = ਸ਼ੋਭਦੀ ਨਹੀਂ ਹੈ।

## ਮਾਖੀ ਚੰਦਨੁ ਪਰਹਰੈ; ਜਹ ਬਿਗੰਧ ਤਹ ਜਾਇ ॥੬੮॥

ਜਿਵੇਂ ਮਾਖੀ = ਮੱਖੀ ਬਹੁਤ ਸੋਹਣੀ ਖ਼ੁਸ਼ਬੂ ਵਾਲੇ ਚੰਦਨ ਨੂੰ ਪਰਹਰੈ = ਛੱਡ ਦੇਂਦੀ ਹੈ ਅਤੇ ਜਹ = ਜਿਥੇ ਬਿਗੰਧ = ਦੁਰਗੰਧੀ ਹੁੰਦੀ ਹੈ, ਤਹ = ਉਥੇ ਜਾਇ = ਜਾ ਕੇ ਬੈਠਦੀ ਹੈ **ਅਥਵਾ** ਏਸੇ ਪ੍ਰਕਾਰ ਮੱਖੀ ਦੀ ਨਿਆਈਂ ਕੁਸੰਗੀ, ਪਾਪੀ ਜੀਵ ਹੈ, ਜੋ ਚੰਦਨ ਦੀ ਨਿਆਈਂ ਪਰਮਾਤਮਾ ਦੀ ਭਗਤੀ ਨੂੰ ਛਡ ਦੇਂਦਾ ਹੈ ਅਤੇ ਜਿਥੇ ਵਿਸ਼ਿਆਂ, ਕੁਸੰਗਤ ਦੀ ਦੁਰਗੰਧੀ ਹੈ ਉਥੇ ਜਾ ਕੇ ਬੈਠਦਾ ਹੈ ॥੬੮॥

### ਦੂਸਰਾ ਅਰਥ

**ਕਬੀਰ, ਪਾਪੀ ਭਗਤਿ ਨ ਭਾਵਈ; ਹਰਿ ਪੂਜਾ ਨ ਸੁਹਾਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ (ਪਾ+ਪੀ) ਪੀ = ਪਤੀ ਪਰਮਾਤਮਾ ਨੂੰ ਪਾ ਲਿਆ ਹੈ, ਕੀ ਉਨ੍ਹਾਂ ਨੂੰ ਪਰਮਾਤਮਾ ਦੀ ਭਗਤੀ ਚੰਗੀ ਨਹੀਂ ਲੱਗਦੀ ? ਭਾਵ ਉਹ ਤਾਂ ਹਰ ਸਮੇਂ ਭਗਤੀ ਵਿਚ ਲੱਗੇ ਰਹਿੰਦੇ ਹਨ ਅਤੇ ਕੀ ਉਨ੍ਹਾਂ ਨੂੰ ਹਰੀ ਦੀ ਪੂਜਾ ਸ਼ੋਭਦੀ ਨਹੀਂ ਹੈ ? ਭਾਵ ਉਹ ਤਨ, ਮਨ ਤੇ ਧਨ ਅਰਪ ਕੇ ਪਰਮਾਤਮਾ ਦੀ ਪੂਜਾ ਵਿਚ ਹੀ ਜੁੜੇ ਰਹਿੰਦੇ ਹਨ।

**ਮਾਖੀ ਚੰਦਨੁ ਪਰਹਰੈ; ਜਹ ਬਿਗੰਧ ਤਹ ਜਾਇ ॥੬੮॥**

ਉਹ ਚੰਦਨ ਦੀ ਨਿਆਈਂ ਵੈਰਾਗ ਨੂੰ ਧਾਰਨ ਕਰਕੇ ਮਾਇਆ ਰੂਪੀ ਮੱਖੀ ਨੂੰ ਤਿਆਗ ਦੇਂਦੇ ਹਨ ਅਤੇ ਜਿਥੇ ਮਾਇਆ ਦੀ (ਬਿ+ਗੰਧ) ਗੰਧ = ਬਦਬੂ ਤੋਂ ਬਿ = ਗਤਿ ਸਤਿਸੰਗਤ ਰੂਪੀ ਥਾਂ ਹੈ **ਵਾ:** ਜਿਥੇ ਸਤਿਸੰਗਤ ਵਿਚ (ਬਿ+ਗੰਧ) ਬਿ = ਵਿਸ਼ੇਸ਼ ਕਰਕੇ ਭਗਤੀ ਦੀ ਗੰਧ = ਮਹਿਕ ਆਉਂਦੀ ਹੈ ਤਹ = ਉਥੇ ਜਾਇ = ਜਾ ਕੇ ਨਿਵਾਸ ਕਰਦੇ ਹਨ ॥੬੮॥

**ਉਥਾਨਕਾ :** ਇਕ ਵਾਰ ਕਾਂਸ਼ੀ ਦੇ ਪਾਸ ਕੋਈ ਵੈਦ ਗੁਜ਼ਰ ਗਿਆ। ਸਾਰੇ ਲੋਕ ਬਹੁਤ ਨਿਰਾਸ਼ ਹੋਏ ਅਤੇ 'ਹਾ ਹਾ ਕਾਰ' ਕਰਨ ਲੱਗ ਪਏ। ਆਪਸ ਵਿਚ ਗੱਲਾਂ ਕਰਨ ਕਿ ਉਹ ਵੈਦ ਬਹੁਤ ਸਿਆਣਾ ਸੀ। ਇਸ ਦੀ ਦਿੱਤੀ ਦਵਾਈ ਨਾਲ ਹਰੇਕ ਰੋਗੀ ਠੀਕ ਹੋ ਜਾਂਦਾ ਸੀ। ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਕਬੀਰ, ਬੈਦੁ ਮੂਆ ਰੋਗੀ ਮੂਆ; ਮੂਆ ਸਭੁ ਸੰਸਾਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਵੈਦ ਵੀ ਮੂਆ = ਮਰ ਗਿਆ ਹੈ, ਰੋਗੀ ਵੀ ਮੂਆ = ਮਰ ਗਿਆ ਹੈ ਅਤੇ ਸਭੁ = ਸਾਰਾ ਸੰਸਾਰੁ = ਜਗਤ ਹੀ ਮੂਆ = ਮਰ ਰਿਹਾ ਹੈ।

## ਏਕੁ ਕਬੀਰਾ ਨਾ ਮੂਆ; ਜਿਹ ਨਾਹੀ ਰੋਵਨਹਾਰੁ ॥੬੯॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਏਕੁ = ਇਕ ਪਰਮਾਤਮਾ ਨਹੀਂ ਮੂਆ = ਮਰਿਆ, ਮਰਦਾ ਜਿਹ = ਜਿਸ ਨੂੰ ਰੋਵਨਹਾਰੁ = ਰੋਣ ਵਾਲਾ ਵੀ ਕੋਈ ਨਹੀਂ ਹੈ **ਅਥਵਾ** ਇਕ ਮੈਂ ਕਬੀਰ ਵੀ ਨਹੀਂ ਮਰਿਆ, ਜਿਸ ਨੂੰ ਰੋਣ ਵਾਲਾ ਕੋਈ ਨਹੀਂ ਹੈ, ਭਾਵ ਮੈਂ ਸਾਖੀ ਰੂਪ ਨੂੰ ਜਾਣ ਲਿਆ ਹੈ ॥੬੯॥

### ਦੂਸਰਾ ਅਰਥ

**ਕਬੀਰ, ਬੈਦੁ ਮੂਆ ਰੋਗੀ ਮੂਆ; ਮੂਆ ਸਭੁ ਸੰਸਾਰੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਵੈਦ ਦੀ ਨਿਆਈਂ ਕੱਚਾ ਗੁਰੂ ਵੀ ਮਰ ਗਿਆ ਹੈ, ਰੋਗੀ ਦੀ ਨਿਆਈਂ ਅਗਿਆਨ ਵੀ ਮਰ ਗਿਆ ਹੈ ਅਤੇ ਆਸੁਰੀ ਸੰਪਦਾ ਰੂਪੀ ਸਾਰਾ ਸੰਸਾਰ ਵੀ ਮਰ ਗਿਆ ਹੈ।

**ਏਕੁ ਕਬੀਰਾ ਨਾ ਮੂਆ; ਜਿਹ ਨਾਹੀ ਰੋਵਨਹਾਰੁ ॥੬੯॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਤੱਤਬੇਤਾ ਨਹੀਂ ਮਰਿਆ, ਜਿਸਨੇ ਰੋਣ ਵਾਲਾ ਕੋਈ ਰੱਖਿਆ ਹੀ ਨਹੀਂ ਹੈ ਭਾਵ ਉਹ ਸਦਾ ਅਸੰਗ ਰਹਿੰਦਾ ਹੈ ॥੬੯॥

## ਕਬੀਰ, ਰਾਮੁ ਨ ਧਿਆਇਓ; ਮੋਟੀ ਲਾਗੀ ਖੋਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸਨੇ ਰਾਮੁ = ਪਰਮਾਤਮਾ ਦੇ ਨਾਮ ਨੂੰ ਧਿਆਇਓ = ਆਰਾਧਣਾ ਨਹੀਂ ਕੀਤਾ, ਉਸਨੂੰ ਮੋਟੀ = ਬਹੁਤ ਭਾਰੀ ਖੋਰਿ = ਘਾਰੀ ਲਾਗੀ = ਲੱਗੀ ਹੋਈ ਹੈ। ਅਰਥਾਤ ਜਿਵੇਂ ਜਿਸ ਖੂਹ ਦੇ ਵਿਚ ਘਾਰੀ[1] ਲੱਗ ਜਾਵੇ। ਉਸ ਖੂਹ ਵਿਚ ਪਾਸਿਆਂ ਤੋਂ ਰੇਤਾ ਡਿੱਗਣ ਲੱਗ ਜਾਂਦੀ ਹੈ ਅਤੇ ਡੱਡੂ, ਕੱਛੂ ਆਦਿ ਉਸ ਖੂਹ ਦੇ ਵਿਚ ਬੈਠ ਜਾਂਦੇ ਹਨ। ਏਸੇ ਪ੍ਰਕਾਰ ਮਨੁੱਖਾ ਜਨਮ ਇਕ ਖੂਹ ਦੀ ਨਿਆਈਂ ਹੈ, ਇਸ ਨੂੰ ਕਾਲ ਰੂਪੀ ਘਾਰੀ ਲੱਗ ਰਹੀ ਹੈ, ਜਿਸ ਕਰਕੇ ਇਸ ਵਿੱਚੋਂ ਜਨਮਾਂ-ਜਨਮਾਂਤ੍ਰਾਂ ਦੀ ਵਾਸ਼ਨਾ ਰੂਪੀ ਰੇਤ ਨਿਕਲਦੀ ਰਹਿੰਦੀ ਹੈ ਅਤੇ ਰਾਗ ਦ੍ਵੈਖ ਰੂਪੀ ਡੱਡੂ ਤੇ ਕੱਛੂ ਆਦਿ ਇਸ ਵਿਚ ਬੈਠੇ ਰਹਿੰਦੇ ਹਨ **ਵਾ:** ਵਿਸ਼ਿਆਂ ਰੂਪੀ ਬਹੁਤ ਭਾਰੀ ਘਾਰੀ ਪੈ ਗਈ ਹੈ **ਵਾ:** ਇਸ ਦੇਹ ਨੂੰ ਮੋਟੀ ਕਰਨ ਭਾਵ ਪਾਲਣ ਪੋਸ਼ਣ ਦੀ ਬਹੁਤ ਖੋਰਿ = ਆਦਤ ਪੈ ਗਈ ਹੈ **ਵਾ:** ਦੇਹ ਅਧਿਆਸ ਰੂਪੀ ਬਹੁਤ ਭਾਰੀ ਖੋਟ ਪਈ ਹੋਈ ਹੈ।

## ਕਾਇਆ ਹਾਂਡੀ ਕਾਠ ਕੀ; ਨਾ ਓਹ ਚਰ੍ਹੈ ਬਹੋਰਿ ॥੭੦॥

ਹੇ ਭਾਈ ! ਇਹ ਕਾਇਆ = ਦੇਹ ਤਾਂ ਕਾਠ = ਲੱਕੜ ਕੀ = ਦੀ ਹਾਂਡੀ = ਤੌੜੀ ਦੀ ਨਿਆਈਂ ਹੈ ਜਿਵੇਂ ਕਾਠ ਦੀ ਤੌੜੀ ਇਕ ਵਾਰ ਚੁੱਲ੍ਹੇ ਉੱਪਰ ਰੱਖਣ ਨਾਲ ਬਹੋਰਿ = ਫੇਰ ਦੁਬਾਰਾ ਉਹ ਚੁੱਲੇ ਉੱਪਰ ਚਰ੍ਹੈ = ਚੜ੍ਹਨ ਜੋਗੀ ਨਹੀਂ ਰਹਿੰਦੀ, ਏਸੇ ਪ੍ਰਕਾਰ ਇਕ ਵਾਰ ਕਾਲ ਰੂਪੀ ਅੱਗ ਦੀ ਖਾਧੀ ਹੋਈ ਇਹ ਦੇਹੀ ਦੁਬਾਰਾ ਪ੍ਰਾਪਤ ਨਹੀਂ ਹੋਵੇਗੀ ॥੭੦॥

**ਉਥਾਨਕਾ :** ਕੋਈ ਆਦਮੀ ਪਹਿਲਾਂ ਸਾਧੂ ਬਣ ਗਿਆ ਅਤੇ ਆਪਣੇ ਆਪ ਨੂੰ ਵਿਰਕਤ ਕਹਾਉਣ ਲੱਗ ਪਿਆ। ਜਦੋਂ ਉਸ ਕੋਲ ਅਨੇਕਾਂ ਇਸਤ੍ਰੀਆਂ ਮੱਥਾ ਟੇਕਣ ਆਉਂਦੀਆਂ ਤਾਂ ਉਨ੍ਹਾਂ ਦੇ ਰੂਪ ਨੂੰ ਦੇਖ

---

੧. ਖੂਹ ਦੀ ਮਣ ਵਿਚ ਹੋਇਆ ਸੁਰਾਖ, ਜਦੋਂ ਆਸ ਪਾਸ ਦਾ ਜਲ ਜ਼ੋਰ ਕਰਦਾ ਹੈ, ਤਦੋਂ ਕਮਜ਼ੋਰ ਚਿਣਾਈ ਨੂੰ ਘਾਰ ਕੇ ਰਸਤਾ ਕਰ ਲੈਂਦਾ ਹੈ। ਉਸਨੂੰ 'ਘਾਰੀ' ਕਹਿੰਦੇ ਹਨ।

ਕੇ ਇਸ ਦਾ ਮਨ ਡੋਲ ਗਿਆ ਅਤੇ ਇਸਨੇ ਆਪਣਾ ਜੀਵਨ ਵਿਕਾਰਾਂ ਵਿਚ ਲਾ ਕੇ ਸ਼ੁੱਧ ਆਚਰਣ ਤੋਂ ਡੇਗ ਲਿਆ। ਤਦੋਂ ਉਸ ਦੇ ਪ੍ਰਥਾਏ ਭਗਤ ਕਬੀਰ ਸਾਹਿਬ ਜੀ ਇਹ ਸਲੋਕ ਉਚਾਰਣ ਕਰਦੇ ਹਨ:

## ਕਬੀਰ, ਐਸੀ ਹੋਇ ਪਰੀ; ਮਨ ਕੋ ਭਾਵਤੁ ਕੀਨੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਐਸੀ = ਅਜਿਹੀ ਗੱਲ ਹੋਇ = ਹੋ ਪਰੀ = ਪਈ ਹੈ ਕਿ ਤੂੰ ਆਪਣੇ ਮਨ ਕੋ = ਦਾ ਭਾਵਤੁ = ਭਾਉਂਦਾ ਸਭ ਕੁਝ ਕਰ ਲਿਆ ਹੈ ਭਾਵ ਘਰ ਬਾਰ ਛੱਡ ਕੇ ਸਾਧ ਬਣਿਆ ਤੇ ਫੇਰ ਵਿਕਾਰਾਂ ਅਧੀਨ ਹੋ ਕੇ ਸ਼ੁੱਭ ਆਚਰਨ ਤੋਂ ਵੀ ਡਿੱਗ ਗਿਆ ਹੈਂ। ਤੈਨੂੰ ਸਾਧਾਂ ਵਾਲੇ ਪਾਏ ਲਿਬਾਸ ਦੀ ਲੱਜਿਆ ਕਰਨੀ ਚਾਹੀਦੀ ਹੈ ਭਾਵ ਪਰਮਾਤਮਾ ਦੇ ਸਿਮਰਨ ਭਜਨ ਵਿਚ ਜੁੜਨਾ ਚਾਹੀਦਾ ਹੈ।

## ਮਰਨੇ ਤੇ ਕਿਆ ਡਰਪਨਾ; ਜਬ ਹਾਥਿ ਸਿਧਉਰਾ ਲੀਨ ॥੭੧॥

ਕਿਉਂਕਿ ਜਬ = ਜਦੋਂ ਸਤੀ ਨੇ ਆਪਣੇ ਹਾਥਿ = ਹੱਥਾਂ ਵਿਚ ਸਿਧਉਰਾ = ਸੰਧੂਰ ਵਾਲਾ ਨਾਲੀਏਰ ਲੈ ਲੀਨ = ਲੈਣਾ ਕੀਤਾ ਤੇ ਫੇਰ ਉਸਨੇ ਮਰਨੇ = ਮਰਨ ਤੇ = ਤੋਂ ਕਿਆ = ਕੀ ਡਰਪਨਾ = ਡਰਨਾ ਹੈ ? **ਅਥਵਾ** ਏਸੇ ਪ੍ਰਕਾਰ ਹੁਣ ਤੂੰ ਜੀਵਤ-ਭਾਵ ਵੱਲੋਂ ਮਰਨ ਤੋਂ ਕੀ ਡਰਦਾ ਹੈਂ ? ਜਬ = ਜਦੋਂ ਤੂੰ ਮਨ ਰੂਪੀ ਹੱਥ ਵਿਚ ਵੈਰਾਗ ਰੂਪੀ ਨਾਲੀਏਰ ਪਕੜ ਲੈਣਾ ਕੀਤਾ ਹੈ ॥੭੧॥

### ਦੂਸਰਾ ਅਰਥ

**ਕਬੀਰ, ਐਸੀ ਹੋਇ ਪਰੀ; ਮਨ ਕੋ ਭਾਵਤੁ ਕੀਨੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੇਰੀ ਇਸ ਪ੍ਰਕਾਰ ਦੀ ਅਵਸਥਾ ਹੋ ਪਈ ਹੈ ਅਤੇ ਤੂੰ ਮਨ ਭਾਉਂਦਾ ਤਿਆਗ, ਵੈਰਾਗ ਧਾਰਨ ਕਰਕੇ ਗਿਆਨ ਦੀ ਸਿੱਖਿਆ ਨੂੰ ਧਾਰਨ ਕਰ ਲਿਆ ਹੈ।

**ਮਰਨੇ ਤੇ ਕਿਆ ਡਰਪਨਾ; ਜਬ ਹਾਥਿ ਸਿਧਉਰਾ ਲੀਨ ॥੭੧॥**

ਫੇਰ ਬਿਦੇਹ ਮੁਕਤੀ ਵਾਸਤੇ ਜੀਵਤ-ਭਾਵ ਵੱਲੋਂ ਮਰਨ ਤੋਂ ਕਿਉਂ ਡਰਦਾ ਹੈਂ, ਕਿਉਂਕਿ ਜਦੋਂ ਜਿਸ ਸੂਰਮੇ ਨੇ ਹੱਥ ਵਿਚ ਸਿਧਉਰਾ = ਖੰਡਾ ਪਕੜ ਲਿਆ, ਤਦੋਂ ਉਹ ਨਿਸ਼ੰਕ ਹੋ ਕੇ ਮਾਰਦਾ ਤੇ ਮਰਦਾ ਹੈ ਅਤੇ ਮੋਖ ਦੀ ਪ੍ਰਾਪਤੀ ਕਰਦਾ ਹੈ, ਏਸੇ ਪ੍ਰਕਾਰ ਤੂੰ ਗਿਆਨ ਰੂਪੀ ਖੰਡਾ ਪਕੜ ਕਰਕੇ ਜੀਵਤ-ਭਾਵ ਵੱਲੋਂ ਮਰ ਕੇ ਪਰਮਾਤਮਾ ਦੇ ਸਰੂਪ ਵਿਚ ਲੀਨਤਾ ਪਾਉਣਾ ਕਰ ॥੭੧॥ ਜੈਸਾ ਕਿ:

**ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥**
**ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥**
**ਡਗਮਗ ਛਾਡਿ ਰੇ ਮਨ ਬਉਰਾ ॥**
**ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥** *(ਅੰਗ ੩੩੮)*

## ਕਬੀਰ, ਰਸ ਕੋ ਗਾਂਡੋ ਚੂਸੀਐ; ਗੁਨ ਕਉ ਮਰੀਐ ਰੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਵੇਂ ਰਸ ਕੋ = ਦੇ ਭਰੇ ਹੋਏ ਗਾਂਡੋ = ਪੋਰੀਆਂ ਵਾਲੇ ਗੰਨੇ ਨੂੰ ਚੂਸੀਐ = ਚੂਸੀਦਾ ਹੈ। ਏਸੇ ਪ੍ਰਕਾਰ ਆਤਮ ਰਸ **ਵਾ:** ਪ੍ਰੇਮ ਰਸ ਨਾਲ ਭਰੇ ਹੋਏ ਸੰਤ ਰੂਪੀ ਗੰਨੇ ਹਨ ਜਿਨ੍ਹਾਂ ਵਿਚ ਕਠਨ ਸਾਧਨਾਂ ਰੂਪੀ ਪੋਰੀਆਂ, ਗੰਢਾਂ ਹਨ, ਉਨ੍ਹਾਂ ਦੁਆਰਾ ਕੀਰਤਨ

ਭਜਨ ਸ੍ਰਵਨ ਕਰਨ ਰੂਪ ਰਸ ਚੂਸਣਾ ਕਰੀਏ ਅਤੇ ਸ਼ੁਭ ਗੁਣਾਂ ਕਉ = ਦੇ ਵਾਸਤੇ ਰੋਇ = ਰੋ ਰੋ ਕੇ ਮਰੀਏ ਭਾਵ ਇਹ ਵਿਚਾਰ ਕਰੀਏ ਕਿ ਜੋ ਗੁਣ ਸੰਤ ਜਨਾਂ ਵਿਚ ਹਨ, ਉਹ ਸਾਡੇ ਵਿਚ ਕਿਉਂ ਨਹੀਂ ਹਨ। ਸਾਡੇ ਵਿਚ ਵੀ ਉਹ ਸ਼ੁਭ ਗੁਣ ਆਉਣ ਅਤੇ ਔਗੁਣ ਨਾਸ਼ ਹੋਣ। ਕਿਉਂਕਿ :

## ਅਵਗੁਨੀਆਰੇ ਮਾਨਸੈ; ਭਲੋ ਨ ਕਹਿਹੈ ਕੋਇ ॥੭੨॥

ਅਵਗੁਨੀਆਰੇ = ਔਗੁਣਾਂ ਵਾਲੇ ਮਾਨਸੈ = ਮਨੁੱਖ ਨੂੰ ਕੋਇ = ਕੋਈ ਵੀ ਭਲੋ = ਚੰਗਾ ਨਹੀਂ ਕਹਿਹੈ = ਆਖਦਾ ॥੭੨॥

## ਕਬੀਰ, ਗਾਗਰਿ ਜਲ ਭਰੀ; ਆਜੁ ਕਾਲਿ੍ ਜੈਹੈ ਫੂਟਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਦੇਹ ਰੂਪੀ ਗਾਗਰ ਸੁਆਸਾਂ ਰੂਪੀ ਜਲ = ਪਾਣੀ ਨਾਲ ਭਰੀ ਹੋਈ ਹੈ, ਜੋ ਉਮਰ ਪੂਰੀ ਹੋਣ ਤੋਂ ਆਜੁ ਕਾਲਿ੍ = ਅੱਜ ਕੱਲ ਦੇ ਵਿਚ ਹੀ ਫੂਟਿ = ਫੁੱਟ, ਟੁੱਟ ਜੈਹੈ = ਜਾਵੇਗੀ।

## ਗੁਰੁ ਜੁ ਨ ਚੇਤਹਿ ਆਪਨੋ; ਅਧ ਮਾਝਿ ਲੀਜਹਿਗੇ ਲੂਟਿ ॥੭੩॥

ਜੁ = ਜਿਹੜੇ ਮਨੁੱਖ ਆਪਨੋ = ਆਪਣੇ ਗੁਰੂ ਨੂੰ ਚੇਤਹਿ = ਚੇਤੇ ਨਹੀਂ ਕਰਦੇ ਭਾਵ ਗੁਰੂ ਨੂੰ ਧਾਰਨ ਕਰਕੇ ਸਿਮਰਨ ਨਹੀਂ ਕਰਦੇ, ਉਨ੍ਹਾਂ ਨਿਗੁਰੇ ਪੁਰਖਾਂ ਦੇ ਕਰਮ ਧਰਮ ਪ੍ਰਲੋਕ ਦੇ ਅਧ ਮਾਝਿ = ਅੱਧ ਵਿਚਾਲੇ ਰਸਤੇ ਵਿਚ ਹੀ ਜਮ ਲੂਟਿ = ਲੁੱਟ ਲੀਜਹਿਗੈ = ਲੈਣਗੇ **ਵਾ:** ਉਹ ਆਪਣੇ ਜੀਵਨ ਦੇ ਸਫ਼ਰ ਵਿਚ ਕਾਮਾਦਿਕ ਵਿਕਾਰਾਂ ਕਰਕੇ ਅੱਧ ਵਿਚਾਲੇ ਹੀ ਲੁੱਟ ਲਏ ਜਾਣਗੇ, ਭਾਵ ਉਨ੍ਹਾਂ ਦਾ ਕੋਈ ਮਨੋਰਥ ਸਿੱਧ ਨਹੀਂ ਹੋਵੇਗਾ ॥੭੩॥ ਜੈਸਾ ਕਿ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥** *(ਅੰਗ ੭੪੭)*

**ਉਥਾਨਕਾ :** ਕਿਸੇ ਮਨੁੱਖ ਨੇ ਭਗਤ ਕਬੀਰ ਸਾਹਿਬ ਜੀ ਨੂੰ ਤਰਕ ਮਾਰੀ ਕਿ ਤੂੰ ਕੂਕਰ ਦੀ ਨਿਆਈਂ ਸਾਰਾ ਦਿਨ ਬੋਲੀ ਜਾਂਦਾ ਹੈਂ ਭਾਵ ਸਿਮਰਨ ਭਜਨ ਕਰੀ ਜਾਂਦਾ ਹੈਂ। ਇਹ ਸੁਣ ਕੇ ਕਬੀਰ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਕੂਕਰੁ ਰਾਮ ਕੋ; ਮੁਤੀਆ ਮੇਰੋ ਨਾਉ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈਂ ਸੱਚਮੁੱਚ ਹੀ ਰਾਮ = ਪਰਮਾਤਮਾ ਦੇ ਦਰ ਕੋ = ਦਾ ਕੂਕਰ = ਕੁੱਤਾ ਹਾਂ ਅਤੇ ਮੁਤੀਆ = ਮੋਤੀ ਮੋਤੀ ਮੇਰੋ = ਮੇਰਾ ਨਾਉ = ਨਾਮ ਹੈ **ਵਾ:** ਮੇਰਾ ਨਾਮ ਹੀ ਮੁਤੀਆ = ਤਾਬੇਦਾਰ ਹੈ ਭਾਵ ਪਰਮਾਤਮਾ ਦੀ ਆਗਿਆ, ਰਜ਼ਾ ਵਿਚ ਰਹਿੰਦਾ ਹਾਂ **ਵਾ:** ਮੇਰੇ ਹਿਰਦੇ ਅੰਦਰ ਗਿਆਨ ਰੂਪੀ ਮੁਤੀਆ = ਮੋਤੀ ਹੈ। ਜੈਸਾ ਕਿ :

**ਹਮ ਕੂਕਰ ਤੇਰੇ ਦਰਬਾਰਿ ॥**
**ਭਉਕਹਿ ਆਗੈ ਬਦਨੁ ਪਸਾਰਿ ॥** *(ਅੰਗ ੯੬੯)*

## ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ ॥੭੪॥

ਹਮਾਰੇ = ਸਾਡੇ ਅੰਤਹਕਰਣ ਰੂਪੀ ਗਲ ਵਿਚ ਪਰਾਲਬਧ, ਹੁਕਮ ਰੂਪੀ ਜੇਵਰੀ = ਰੱਸੀ ਪਈ ਹੋਈ ਹੈ, ਜਹ = ਜਿਸ ਪਾਸੇ ਵੱਲ ਪ੍ਰਭੂ ਖਿੰਚੈ = ਖਿੱਚਦਾ ਹੈ, ਤਹ = ਉਸੇ ਪਾਸੇ ਵੱਲ ਅਸੀਂ ਜਾਉ = ਜਾਂਦੇ ਹਾਂ ॥੭੪॥

**ਦੂਸਰਾ ਅਰਥ**

**ਕਬੀਰ, ਕੂਕਰੁ ਰਾਮ ਕੋ; ਮੁਤੀਆ ਮੇਰੋ ਨਾਉ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਰਾਮ ਦਾ ਕੂਕਰ ਹਾਂ, ਜਿਸ ਕਰਕੇ ਬੰਧਨਾ ਤੋਂ ਮੁਤੀਆ = ਛੁੱਟਣ ਵਾਲਾ (ਭਗਤ) ਮੇਰਾ ਨਾਮ ਪੈ ਗਿਆ ਹੈ।

**ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ ॥੭੪॥**

ਸਾਡੇ ਰਿਦੇ ਰੂਪੀ ਗਲ ਵਿਚ ਪ੍ਰਭੂ ਦੀ ਪ੍ਰੀਤੀ ਰੂਪੀ ਰੱਸੀ ਪਈ ਹੋਈ ਹੈ, ਜਿਸ ਪਾਸੇ ਵੱਲ ਪ੍ਰਭੂ ਖਿੱਚਦਾ ਹੈ ਉਸੇ ਪਾਸੇ ਜਾ ਕੇ ਨਾਮ ਦਾ ਉਪਦੇਸ਼ ਕਥਨ ਕਰਦੇ ਹਾਂ ॥੭੪॥

**ਉਥਾਨਕਾ :** ਕੋਈ ਕਾਠ ਦੀ ਮਾਲਾ ਫੜ ਕੇ ਲੋਕਾਂ ਤਾਈਂ ਆਪਣੇ ਆਪ ਨੂੰ ਬਹੁਤ ਭਗਤ ਸਦਵਾਉਂਦਾ ਸੀ ਅਤੇ ਲੋਕਾਂ ਦੇ ਵਿਚ ਮਾਲਾ ਦਾ ਦਿਖਾਵਾ ਕਰਦਾ ਸੀ, ਉਸ ਪ੍ਰਤੀ ਉਚਾਰਣ ਕਰਦੇ ਹਨ।

## ਕਬੀਰ, ਜਪਨੀ ਕਾਠ ਕੀ; ਕਿਆ ਦਿਖਲਾਵਹਿ ਲੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਕਾਠ = ਲੱਕੜ ਦੇ ਮਣਕਿਆਂ ਕੀ = ਦੀ ਜਪਨੀ = ਮਾਲਾ ਲੈ ਕੇ ਲੋਇ = ਲੋਕਾਂ ਨੂੰ ਕਿਆ = ਕੀ ਦਿਖਲਾਵਹਿ = ਦਿਖਾਉਂਦਾ ਹੈਂ ?

## ਹਿਰਦੈ ਰਾਮੁ ਨ ਚੇਤਹੀ; ਇਹ ਜਪਨੀ ਕਿਆ ਹੋਇ ॥੭੫॥

ਜੇਕਰ ਹਿਰਦੈ = ਮਨ ਵਿਚ ਰਾਮ = ਪਰਮਾਤਮਾ ਨੂੰ ਚੇਤਹੀ = ਯਾਦ ਹੀ ਨਹੀਂ ਕਰਨਾ ਤਾਂ ਫੇਰ ਇਹ ਲੱਕੜ ਆਦਿ ਦੇ ਮਣਕਿਆਂ ਦੀ ਜਪਨੀ = ਮਾਲਾ ਨਾਲ ਕਿਆ = ਕੀ ਹੋਇ = ਹੋਵੇਗਾ ਭਾਵ ਦਿਖਾਵੇ ਮਾਤ੍ਰ ਮਾਲਾ ਫੜਨ ਨਾਲ ਮੁਕਤੀ ਦੀ ਪ੍ਰਾਪਤੀ ਨਹੀਂ ਹੋਵੇਗੀ ॥੭੫॥ ਜੈਸਾ ਕਿ :

**ਮਾਲਾ ਫਿਰਤੀ ਹਾਥ ਮੈ ਜੀਭ ਫਿਰੈ ਮੁਖ ਮਾਂਹਿ ॥**
**ਠੌਰ ਠੌਰ ਮਨੂਆ ਫਿਰੈ ਇਹ ਭਜਨ ਕਛੁ ਨਾਹਿ ॥** *(ਅਮੀਰ ਭੰਡਾਰ)*

**ਉਥਾਨਕਾ :** ਇਸ ਸਲੋਕ ਵਿਚ ਭਗਤ ਕਬੀਰ ਸਾਹਿਬ ਜੀ ਪਰਮਾਤਮਾ ਦੇ ਪ੍ਰੇਮ ਦੀ ਅਵਸਥਾ ਬਾਬਤ ਉਚਾਰਣ ਕਰਦੇ ਹਨ :

## ਕਬੀਰ, ਬਿਰਹੁ ਭੁਯੰਗਮੁ ਮਨਿ ਬਸੈ; ਮੰਤੁ ਨ ਮਾਨੈ ਕੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸਦੇ ਮਨਿ = ਅੰਤਹਕਰਣ ਵਿਚ ਪ੍ਰਭੂ ਦੇ ਬਿਰਹੁ = ਪ੍ਰੇਮ, ਵਿਛੋੜੇ ਰੂਪੀ ਭੁਯੰਗਮੁ = ਸੱਪ ਬਸੈ = ਵੱਸਦਾ ਹੈ, ਉਹ ਸੰਸਾਰੀ ਲੋਕਾਂ ਦੀਆਂ ਮੰਤੁ = ਸਲਾਹਾਂ ਰੂਪੀ ਕੋਇ = ਕੋਈ ਵੀ ਮੰਤ੍ਰਾਂ ਨੂੰ ਮਾਨੈ = ਮੰਨਦਾ ਨਹੀਂ ਹੈ।

## ਰਾਮ ਬਿਓਗੀ ਨਾ ਜੀਐ; ਜੀਐ ਤ ਬਉਰਾ ਹੋਇ ॥੭੬॥

ਅੱਵਲ ਤਾਂ ਰਾਮ = ਪਰਮਾਤਮਾ ਦੇ ਬਿਓਗੀ = ਵਿਛੋੜੇ ਵਾਲਾ, ਪ੍ਰੇਮੀ ਸੰਸਾਰ ਵਿਚ ਜੀਐ = ਜਿਉਂਦਾ ਨਹੀਂ ਹੈ (ਭਾਵ ਬਿਦੇਹ ਮੁਕਤ ਹੋ ਜਾਂਦਾ ਹੈ) ਜੇਕਰ ਪਰਾਲਬਧ ਅਨੁਸਾਰ ਜੀਐ = ਜਿਉਣਾ ਕਰੇ, ਤ = ਤਦੋਂ ਉਹੋ ਸੰਸਰ ਵੱਲੋਂ ਬਉਰਾ = ਕਮਲਾ ਹੋਇ = ਹੋ ਜਾਂਦਾ ਹੈ ॥੭੬॥

## ਕਬੀਰ, ਪਾਰਸ ਚੰਦਨੈ; ਤਿਨ ਹੈ ਏਕ ਸੁਗੰਧ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਪਾਰਸ ਅਤੇ ਚੰਦਨੈ = ਚੰਦਨ ਹਨ, ਤਿਨ = ਉਨ੍ਹਾਂ ਵਿਚ ਏਕ = ਇੱਕੋ ਹੀ ਸੁਗੰਧ = ਖ਼ੁਸ਼ਬੂ, ਸੁਭਾਉ, ਗੁਣ ਹੈ।

## ਤਿਹ ਮਿਲਿ ਤੇਊ ਊਤਮ ਭਏ; ਲੋਹ ਕਾਠ ਨਿਰਗੰਧ ॥੭੭॥

ਤਿਹ = ਤਿਸ ਚੰਦਨ ਨਾਲ ਮਿਲ ਕੇ ਜੰਗਲ ਦੇ ਹੋਰ ਰੁੱਖ ਅਤੇ ਤੇਊ = ਤਿਸ ਪਾਰਸ ਨਾਲ ਲੋਹਾ ਸੋਨਾ ਹੋਣ ਰੂਪ ਊਤਮ = ਸ੍ਰੇਸ਼ਟ ਭਏ = ਹੋਏ ਹਨ। ਲੋਹਾ ਸੋਨਾ ਬਣ ਜਾਂਦਾ ਹੈ ਅਤੇ ਨਿਰਗੰਧ = ਸੁਗੰਧੀ ਤੋਂ ਰਹਿਤ ਕਾਠ = ਲੱਕੜ ਚੰਦਨ ਦਾ ਰੂਪ ਹੋ ਜਾਂਦੀ ਹੈ।

**ਅਥਵਾ** ਉਨ੍ਹਾਂ ਨਾਲ ਮਿਲ ਕੇ ਉਹੀ ਲੋਹਾ ਅਤੇ ਨਿਰਗੰਧ ਕਾਠ ਉੱਤਮ ਹੋ ਗਏ ਹਨ॥੭੭॥

### ਦੂਸਰਾ ਅਰਥ

**ਕਬੀਰ, ਪਾਰਸ ਚੰਦਨੈ; ਤਿਨ ਹੈ ਏਕ ਸੁਗੰਧ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਾਰਸ ਰੂਪ ਸਤਿਗੁਰੂ ਅਤੇ ਚੰਦਨ ਦੀ ਨਿਆਈਂ ਭਗਤ ਹਨ, ਤਿਨ = ਉਨ੍ਹਾਂ ਦਾ ਇਕ ਹੀ ਸੁਭਾਅ, ਗੁਣ ਹੈ।

**ਤਿਹ ਮਿਲਿ ਤੇਊ ਊਤਮ ਭਏ; ਲੋਹ ਕਾਠ ਨਿਰਗੰਧ ॥੭੭॥**

ਤਿਹ = ਤਿਨ੍ਹਾਂ ਨਾਲ ਮਿਲ ਕੇ ਤੇਊ = ਉਹ ਜਗਿਆਸੂ ਉੱਤਮ ਜੀਵਨ ਵਾਲੇ ਹੋ ਜਾਂਦੇ ਹਨ। ਲੋਹੇ ਦੀ ਨਿਆਈਂ ਲੋਭੀ ਪੁਰਖ ਗੁਰੂ ਰੂਪੀ ਪਾਰਸ ਨਾਲ ਮਿਲ ਕੇ ਸ਼ੁੱਧ ਸਰੂਪ ਦੀ ਪ੍ਰਾਪਤੀ ਰੂਪੀ ਸੋਨਾ ਬਣ ਜਾਂਦੇ ਹਨ ਅਤੇ ਕਾਠ ਦੀ ਨਿਆਈਂ ਭਗਤੀ ਰੂਪੀ ਸੁਗੰਧੀ ਤੋਂ ਰਹਿਤ ਪੁਰਖ ਭਗਤੀ ਦੀ ਸੁਗੰਧੀ ਦੇ ਸਹਿਤ ਸੰਤ ਰੂਪੀ ਚੰਦਨ ਹੀ ਬਣ ਜਾਂਦੇ ਹਨ॥੭੭॥

## ਕਬੀਰ, ਜਮ ਕਾ ਠੇਂਗਾ ਬੁਰਾ ਹੈ; ਓਹੁ ਨਹੀ ਸਹਿਆ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਮ = ਜਮਦੂਤਾਂ ਕਾ = ਦਾ ਠੇਂਗਾ = ਡੰਡਾ ਬਹੁਤ ਬੁਰਾ = ਭੈੜਾ ਹੈ, ਉਹ ਕਿਸੇ ਕੋਲੋਂ ਸਹਿਆ = ਸਹਾਰਿਆ ਨਹੀਂ ਜਾਇ = ਜਾਂਦਾ।

## ਏਕੁ ਜੁ ਸਾਧੂ ਮੋੁਹਿ ਮਿਲਿਓ; ਤਿਨਿ੍ ਲੀਆ ਅੰਚਲਿ ਲਾਇ ॥੭੮॥

ਏਕੁ = ਇਕ ਜੁ = ਜਿਹੜਾ ਰਾਮਾਨੰਦ ਸਾਧੂ = ਸੰਤ ਮੋੁਹਿ = ਮੈਨੂੰ ਮਿਲਿਓ = ਮਿਲਿਆ ਹੈ **ਵਾ:** ਇਕ ਜਿਹੜਾ ਸਾਧੂ = ਸ੍ਰੇਸ਼ਟ ਗੁਰੂ ਨਾਨਕ ਦੇਵ ਜੀ ਮੈਨੂੰ ਮਿਲੇ ਹਨ, ਤਿਨਿ੍ = ਉਨ੍ਹਾਂ ਨੇ ਮੈਨੂੰ ਆਪਣੇ ਸ਼ਰਨ ਰੂਪੀ ਅੰਚਲਿ = ਪੱਲੇ ਨਾਲ ਲਾਇ = ਲਾ ਲੀਆ = ਲੈਣਾ ਕੀਤਾ ਹੈ॥੭੮॥

***ਨੋਟ :*** ਕਬੀਰ ਪੰਥੀ ਭਾਈ ਲਹਿਣਾ ਸਿੰਘ ਜੀ ਨੇ ਸਾਰੇ ਭਗਤਾਂ ਦਾ ਜੀਵਨ ਲਿਖਿਆ ਹੈ। ਉਨ੍ਹਾਂ ਨੇ ਭਗਤ ਕਬੀਰ ਸਾਹਿਬ ਜੀ ਦੇ ਜੀਵਨ ਵਿਚ ਲਿਖਿਆ ਹੈ ਕਿ ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸ਼ੀ ਵਿਚ ਗਏ ਸਨ, ਉੱਥੇ ਸਾਰੇ ਭਗਤਾਂ ਨੂੰ ਮਿਲੇ, ਉਸ ਸਮੇਂ ਭਗਤ ਕਬੀਰ ਸਾਹਿਬ ਜੀ ਪੰਚ ਕੋਸ਼ੀ ਦੀ ਯਾਤਰਾ 'ਤੇ ਗਏ ਹੋਏ ਸਨ। ਜਦੋਂ ਗੁਰੂ ਸਾਹਿਬ ਜੀ ਕਾਂਸ਼ੀ ਤੋਂ ਵਿਦਾ ਹੋਏ, ਤਦੋਂ ਕਾਂਸ਼ੀ ਤੋਂ ਬਾਹਰ ਰਸਤੇ ਵਿਚ ਕਬੀਰ ਜੀ ਦਾ ਮਿਲਾਪ ਹੋਇਆ। ਉਸ ਸਮੇਂ ਕਬੀਰ ਜੀ ਦੀ ਉਮਰ ੧੦੬ ਸਾਲ ਸੀ। ਭਗਤ ਕਬੀਰ ਸਾਹਿਬ ਜੀ ਪਹਿਲਾਂ ਸਰਗੁਣ ਦੇ ਉਪਾਸ਼ਕ ਸਨ। ਸਤਿਗੁਰਾਂ ਨੂੰ ਮਿਲਣ ਤੋਂ ਬਾਅਦ ਨਿਰਗੁਣ ਦੇ ਉਪਾਸ਼ਕ ਬਣੇ ਸਨ। ਭਗਤ ਕਬੀਰ ਸਾਹਿਬ ਜੀ ਦਾ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਮਿਲਾਪ ਗਿਆਨੀ ਗਿਆਨ ਸਿੰਘ ਜੀ ਨੇ ਵੀ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਲਿਖਿਆ ਹੈ।

**ਉਥਾਨਕਾ :** ਕੋਈ ਵੈਦ ਸੀ। ਉਸ ਨੇ ਸ਼ਿਵਜੀ ਦੀ ਤਪੱਸਿਆ ਕਰ ਕੇ ਵਰ ਪ੍ਰਾਪਤ ਕੀਤਾ ਸੀ ਕਿ ਮੈਂ ਜਿਸ ਨੂੰ ਵੀ ਦਵਾ ਦੀ ਗੋਲੀ ਬਣਾ ਕੇ ਦੇਵਾਂ, ਉਹ ਰਾਜ਼ੀ ਹੋ ਜਾਏ ਅਤੇ ਉਹ ਮਰੇ ਨਾ। ਇਉਂ ਵਰ ਪ੍ਰਾਪਤ ਕਰ ਕੇ ਉਹ ਲੋਕਾਂ ਨੂੰ ਦਵਾਈ ਬਣਾ ਕੇ ਦਿਆ ਕਰਦਾ ਸੀ। ਇਸ ਦੀ ਦਵਾਈ ਨਾਲ ਬਹੁਤ ਸਾਰੇ

ਰੋਗੀ ਠੀਕ ਹੋ ਗਏ। ਇਕ ਦਿਨ ਕਾਂਸ਼ੀ ਵਾਲੇ ਰਾਜੇ ਦਾ ਲੜਕਾ ਬੀਮਾਰ ਹੋ ਗਿਆ, ਉਸ ਨੂੰ ਕੋਈ ਦਵਾਈ ਅਸਰ ਨਾ ਕਰੇ। ਤਦੋਂ ਲੋਕ ਇਸ ਵੈਦ ਨੂੰ ਰਾਜੇ ਪਾਸ ਲੈ ਗਏ। ਇਸ ਨੇ ਦਵਾਈ ਦੀ ਗੋਲੀ ਉਸ ਰਾਜੇ ਦੇ ਪੁੱਤਰ ਨੂੰ ਦਿੱਤੀ। ਗੋਲੀ ਮੂੰਹ ਵਿਚ ਪਾਉਣ ਤੋਂ ਬਾਅਦ ਉਸ ਦੀ ਮੌਤ ਹੋ ਗਈ। ਸਾਰੇ ਲੋਕ ਉਸ ਵੈਦ ਦੀ ਨਿੰਦਿਆ ਕਰਨ ਲੱਗ ਪਏ। ਤਦੋਂ ਉਹ ਸ਼ਰਮਿੰਦਾ ਹੋਇਆ ਬਾਹਰ ਜੰਗਲ ਵਿਚ ਚਲਾ ਗਿਆ ਅਤੇ ਚਿਖਾ ਬਣਾ ਕੇ ਆਤਮ-ਦਾਹ ਕਰਨ ਲੱਗਾ ਸੀ। ਤਦੋਂ ਆਕਾਸ਼ਬਾਣੀ ਹੋਈ ਕਿ "ਹੇ ਵੈਦ! ਤੂੰ ਆਤਮ-ਦਾਹ ਨਾ ਕਰ, ਤੈਨੂੰ ਦਿੱਤਾ ਹੋਇਆ ਵਰ ਵੀ ਸੱਚਾ ਹੈ, ਰਾਜੇ ਦੇ ਪੁੱਤਰ ਨੂੰ ਦਿੱਤੀ ਹੋਈ ਗੋਲੀ ਉਸ ਦੇ ਗਲੇ ਤੋਂ ਹੇਠਾਂ ਨਹੀਂ ਗਈ। ਤੂੰ ਜਾਹ, ਤੇ ਉਸ ਬੱਚੇ ਦਾ ਮੂੰਹ ਖੋਲ੍ਹ ਕੇ ਵੇਖ ਆ। ਇਹ ਵੈਦ ਉਸੇ ਵੇਲੇ ਗਿਆ ਅਤੇ ਜਾ ਕੇ ਲੜਕੇ ਦਾ ਮੂੰਹ ਖੋਲ੍ਹਿਆ ਤਾਂ ਉਹ ਗੋਲੀ ਉਸ ਦੇ ਮੂੰਹ ਵਿਚ ਹੀ ਪਈ ਸੀ। ਤਦੋਂ ਵੈਦ ਨੇ ਕਿਹਾ ਕਿ ਕਾਲ ਨੇ ਗੋਲੀ ਇਸ ਦੇ ਗਲੇ ਤੋਂ ਹੇਠਾਂ ਜਾਣ ਹੀ ਨਹੀਂ ਦਿੱਤੀ, ਜਿਸ ਕਰਕੇ ਇਸ ਦੀ ਮੌਤ ਹੋ ਗਈ ਹੈ। ਫੇਰ ਇਹ ਵੈਦ ਭਗਤ ਕਬੀਰ ਜੀ ਕੋਲ ਆਇਆ। ਤਦੋਂ ਭਗਤ ਕਬੀਰ ਸਾਹਿਬ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਕਬੀਰ, ਬੈਦੁ ਕਹੈ ਹਉ ਹੀ ਭਲਾ; ਦਾਰੂ ਮੇਰੈ ਵਸਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਵੈਦ ਕਹੈ = ਆਖਦਾ ਹੈ ਕਿ ਹਉ = ਮੈਂ ਹੀ ਭਲਾ = ਚੰਗਾ, ਸਿਆਣਾ ਹਾਂ ਕਿਉਂਕਿ ਸਭ ਰੋਗਾਂ ਦੀ ਦਾਰੂ = ਦਵਾਈ ਮੇਰੇ ਵਸਿ = ਅਧੀਨ ਹੈ।

## ਇਹ ਤਉ ਬਸਤੁ ਗੁਪਾਲ ਕੀ; ਜਬ ਭਾਵੈ ਲੇਇ ਖਸਿ ॥੭੯॥

ਪਰ ਹੇ ਭਾਈ! ਇਹ ਪ੍ਰਾਣ, ਚੇਤਨ ਸੱਤਾ ਰੂਪੀ ਬਸਤੁ = ਵਸਤੂ ਤਉ = ਤਾਂ ਗੁਪਾਲ = ਪਰਮਾਤਮਾ ਕੀ = ਦੀ ਦਿੱਤੀ ਹੋਈ ਹੈ, ਜਬ = ਜਦੋਂ ਉਸ ਨੂੰ ਭਾਵੈ = ਭਾਵੇਗਾ ਤਦੋਂ ਉਹ ਖਸਿ = ਖੋਹ ਲੇਇ = ਲਵੇਗਾ ॥੭੯॥
ਜੈਸਾ ਕਿ :

**ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥**
**ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥** *(ਅੰਗ ੨੫੪)*

**ਵਾ: ਜੜ੍ਹੀ ਬੂਟੀ ਜੇ ਜੀਵੀਐ ਕਿਉ ਮਰੈ ਧਨੰਤਰੁ।** *(ਵਾਰ ੩੬, ਪਉੜੀ ੧੫)*

### ਦੂਸਰਾ ਅਰਥ

**ਕਬੀਰ, ਬੈਦੁ ਕਹੈ ਹਉ ਹੀ ਭਲਾ; ਦਾਰੂ ਮੇਰੈ ਵਸਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਵੈਦ ਦੀ ਨਿਆਈਂ ਉਪਦੇਸ਼ਟਤਾ ਆਖਦਾ ਹੈ ਕਿ ਮੈਂ ਹੀ ਸਭ ਤੋਂ ਚੰਗਾ ਹਾਂ ਕਿਉਂਕਿ ਅਗਿਆਨ ਦੀ ਨਵਿਰਤੀ ਦੀ ਦਾਰੂ ਮੇਰੇ ਪਾਸ ਹੈ।

**ਇਹ ਤਉ ਬਸਤੁ ਗੁਪਾਲ ਕੀ; ਜਬ ਭਾਵੈ ਲੇਇ ਖਸਿ ॥੭੯॥**

ਪਰ ਇਹ ਭਗਤੀ ਰੂਪੀ ਵਸਤੂ ਤਾਂ ਪਰਮਾਤਮਾ ਦੀ ਬਖ਼ਸ਼ਿਸ਼ ਹੈ। ਜਦੋਂ ਉਸ ਪ੍ਰਭੂ ਨੂੰ ਭਾਵੇਗਾ, ਤਦੋਂ ਉਹ ਕਿਸੇ ਦੇ ਚਿੱਤ ਨੂੰ ਖੋਹ ਭਾਵ ਖਿੱਚ ਕੇ ਉਸ ਨੂੰ ਆਪਣੀ ਭਗਤੀ ਦੀ ਬਖ਼ਸ਼ਿਸ਼ ਕਰ ਦੇਵੇਗਾ ॥੭੯॥

## ਕਬੀਰ, ਨਉਬਤਿ ਆਪਨੀ; ਦਿਨ ਦਸ ਲੇਹੁ ਬਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਪਣੀ ਜ਼ਿੰਦਗੀ ਰੂਪ ਨੌਬਤ (ਨਗਾਰੇ) ਨੂੰ ਦਸ ਕੁ ਦਿਨ ਬਜਾਇ = ਵਜਾ ਲੇਹੁ = ਲੈਣਾ ਕਰੋ।

**ਅਥਵਾ** ਆਪਣੀ ਦੇਹ ਰੂਪੀ ਨੌਬਤ (ਨਗਾਰੇ) ਨੂੰ ਜ਼ਿੰਦਗੀ ਦੇ ਦਸ ਕੁ ਦਿਨ ਭਾਵ ਥੋੜ੍ਹੇ ਜਿਹੇ ਮਿਲੇ ਹੋਏ ਦਿਨਾਂ ਵਿਚ ਸਿਮਰਨ ਭਜਨ ਕਰਨ ਰੂਪ ਵਜਾਉਣਾ ਕਰੋ, ਭਾਵ ਸ੍ਵਾਸ-ਸ੍ਵਾਸ ਸਿਮਰਨ ਕਰ ਕੇ ਜ਼ਿੰਦਗੀ ਸਫਲ ਕਰ ਲਵੋ, ਕਿਉਂਕਿ :

## ਨਦੀ ਨਾਵ ਸੰਜੋਗ ਜਿਉ; ਬਹੁਰਿ ਨ ਮਿਲਹੈ ਆਇ ॥੮੦॥

ਜਿਉ = ਜਿਵੇਂ ਨਦੀ ਦੀ ਨਾਵ = ਬੇੜੀ ਦੇ ਪੂਰ ਦਾ (ਬੇੜੀ ਵਿਚ ਬੈਠੇ ਮੁਸਾਫ਼ਿਰਾਂ ਦਾ) ਸੰਜੋਗ = ਮਿਲਾਪ ਹੁੰਦਾ ਹੈ, ਉਹ ਬਹੁਰਿ = ਮੁੜ ਕੇ ਦੁਬਾਰਾ ਸਾਰੇ ਇਕੱਠੇ ਆਇ = ਆ ਕੇ ਨਹੀਂ ਮਿਲਹੈ = ਮਿਲਦੇ **ਅਥਵਾ** ਏਸੇ ਪ੍ਰਕਾਰ ਕਾਲ ਰੂਪੀ ਨਦੀ ਹੈ ਅਤੇ ਜ਼ਿੰਦਗੀ ਰੂਪੀ ਬੇੜੀ ਉਪਰ ਪਰਿਵਾਰ ਆਦਿ ਸੰਬੰਧੀਆਂ ਦਾ ਪੂਰ ਹੈ, ਜੋ ਜ਼ਿੰਦਗੀ ਦੇ ਸਮਾਪਤ ਹੋਇਆਂ ਸਾਰੇ ਆਪੋ-ਆਪਣੇ ਰਸਤਿਆਂ ਭਾਵ ਪਰਾਲਬਧ ਅਨੁਸਾਰ ਵੱਖ-ਵੱਖ ਜੂਨਾਂ ਵਿਚ ਚਲੇ ਜਾਣਗੇ ਅਤੇ ਮੁੜ ਕੇ ਇਸੇ ਹਾਲਤ ਵਿਚ ਆ ਕੇ ਨਹੀਂ ਮਿਲ ਸਕਣਗੇ।

**ਅਥਵਾ** ਜਿਵੇਂ ਨਦੀ ਦੇ ਪਾਣੀ ਅਤੇ ਬੇੜੀ ਦਾ ਸੰਜੋਗ ਹੁੰਦਾ ਹੈ, ਭਾਵ ਜੋ ਨਦੀ ਦਾ ਪਾਣੀ ਇਕ ਵਾਰ ਬੇੜੀ ਨਾਲ ਸਪਰਸ਼ ਕਰ ਕੇ ਲੰਘ ਗਿਆ ਤਾਂ ਮੁੜ ਕੇ ਉਹ ਪਾਣੀ ਉਸ ਬੇੜੀ ਨਾਲ ਆ ਕੇ ਨਹੀਂ ਮਿਲਦਾ। ਏਸੇ ਪ੍ਰਕਾਰ ਇਹ ਦੇਹੀ ਰੂਪੀ ਬੇੜੀ ਦੇ ਨਾਲੋਂ ਨਦੀ ਦੇ ਪਾਣੀ ਦੀ ਨਿਆਈਂ ਜਿਹੜੇ ਸ੍ਵਾਸ ਇਕ ਵਾਰ ਲੰਘ ਗਏ, ਉਹ ਮੁੜ ਕੇ ਆ ਕੇ ਪ੍ਰਾਪਤ ਨਹੀਂ ਹੋਣੇ। ਇਸ ਲਈ ਹਰੇਕ ਸ੍ਵਾਸ-ਸ੍ਵਾਸ ਪਰਮਾਤਮਾ ਦਾ ਸਿਮਰਨ ਕਰੋ ਅਤੇ ਆਪਣੀ ਆਯੂ ਨੂੰ ਵਿਅਰਥ ਨਾ ਗਵਾਉਣਾ ਕਰੋ ॥੮੦॥

**ਸਾਖੀ—ਬੇਕੀਮਤੀ ਸ੍ਵਾਸਾਂ ਦੀ :** ਇਕ ਮਹਾਂਪੁਰਖ ਨਾਮ ਸਿਮਰਨ ਵਾਲੇ ਜਦੋਂ ਸਰੀਰ ਤਿਆਗਣ ਲੱਗੇ ਤਾਂ ਉਸ ਵੇਲੇ ਉਨ੍ਹਾਂ ਦੇ ਸੇਵਕਾਂ ਨੇ ਜਾਂਦੀ ਵਾਰ ਦਾ ਉਪਦੇਸ਼ ਪੁੱਛਿਆ ਕਿ ਸਾਡੇ ਜੀਵਨ ਵਿਚ ਕੰਮ ਆਉਣ ਵਾਲਾ ਕੋਈ ਉਪਦੇਸ਼ ਦਿਉ। ਮਹਾਂਪੁਰਖਾਂ ਨੇ ਆਖਿਆ ਕਿ ਸਾਡੇ ਸੁਆਸ ਥੋੜ੍ਹੇ ਹੀ ਬਾਕੀ ਹਨ। ਆਪ ਦੇ ਪਾਸ ਧਨ ਬਹੁਤ ਹੈ, ਬਜ਼ਾਰ ਵਿੱਚੋਂ ਕੁਝ ਸ੍ਵਾਸ ਮੁੱਲ ਲੈ ਆਵੋ ਤਾਂ ਜੁ ਆਪ ਨੂੰ ਉਪਦੇਸ਼ ਚੰਗੀ ਤਰ੍ਹਾਂ ਦਿੱਤਾ ਜਾ ਸਕੇ। ਭੋਲੇ-ਭਾਲੇ ਚੇਲੇ ਧਨ ਦੀਆਂ ਥੈਲੀਆਂ ਲੈ ਕੇ ਬਾਣੀਆਂ, ਬਜਾਜਾਂ, ਸੁਨਿਆਰਿਆਂ ਅਤੇ ਸਰਾਫ਼ਾਂ ਦੀਆਂ ਦੁਕਾਨਾਂ ’ਤੇ ਘੁੰਮ ਕੇ ਵਾਪਸ ਆ ਗਏ, ਪਰੰਤੂ ਸੁਆਸ ਕਿਤੋਂ ਵੀ ਮੁੱਲ ਨਾ ਮਿਲੇ। ਸਗੋਂ ਸਾਰਿਆਂ ਨੇ ਕਿਹਾ ਕਿ ਭੋਲਿਓ! ਕਿਤੇ ਸੁਆਸ ਵੀ ਮੁੱਲ ਮਿਲਦੇ ਹਨ। ਤੁਸੀਂ ਵਾਪਸ ਜਾਉ ਅਤੇ ਆਪਣੇ ਮਹਾਂਪੁਰਸ਼ ਕੋਲੋਂ ਇਸ ਗੁੱਝੀ ਗੱਲ ਦਾ ਭੇਦ (ਅਰਥ) ਪੁੱਛੋ। ਵਾਪਸ ਆ ਕੇ ਬੇਨਤੀ ਕੀਤੀ ਕਿ ਮਹਾਂਪੁਰਸ਼ੋ। ਬਹੁਤ ਸਾਰਾ ਧਨ ਖ਼ਰਚਣ ’ਤੇ ਵੀ ਕੋਈ ਸੁਆਸ ਮੁੱਲ ਨਹੀਂ ਮਿਲਿਆ। ਦੁਕਾਨਦਾਰਾਂ ਨੇ ਦੱਸਿਆ ਕਿ ਇਹ ਮੁੱਲ ਮਿਲਣ ਵਾਲੀ ਜਾਂ ਵਿਕਣ ਵਾਲੀ ਵਸਤੂ ਨਹੀਂ ਹੈ। ਆਪ ਕਿਰਪਾ ਕਰੋ, ਆਪ ਜੀ ਦੇ ਜਿੰਨੇ ਕੁ ਸਵਾਸ ਬਾਕੀ ਹਨ, ਉਨ੍ਹਾਂ ਵਿਚ ਹੀ ਉਪਦੇਸ਼ ਬਖ਼ਸ਼ਿਸ਼ ਕਰੋ। ਪਰਉਪਕਾਰੀ ਮਹਾਂਪੁਰਸ਼ ਕਹਿਣ ਲੱਗੇ ਕਿ ਅਧਿਕਾਰੀ ਸੇਵਕੋ, ਬਸ ਇਹੋ ਹੀ ਸ੍ਰੇਸ਼ਟ ਉਪਦੇਸ਼ ਹੈ ਕਿ ਮਨੁੱਖਾ ਸਰੀਰ ਦੇ ਸਵਾਸ ਅਮੋਲਕ ਹਨ। ਇਹ ਉਸ ਵਾਹਿਗੁਰੂ ਦੀ ਅਮੋਲਕ ਦਾਤ ਹੈ। ਇਸ ਨਾਲ ਸੁਆਸ-ਸੁਆਸ ਸਿਮਰਨ ਕਰਕੇ ਜੀਵਨ ਸਫਲਾ ਕਰੋ।

**ਉਥਾਨਕਾ :** ਹੁਣ ਕਬੀਰ ਜੀ ਇਸ ਸਲੋਕ ਵਿਚ ਪਰਮਾਤਮਾ ਦੀ ਬਿਅੰਤਤਾ ਦਾ ਕਥਨ ਕਰਦੇ ਹੋਏ ਉਚਾਰਣ ਕਰਦੇ ਹਨ, ਜਿਸ ਪ੍ਰਭੂ ਦੀ ਬਿਅੰਤਤਾ ਬਾਰੇ ਕਥਨ ਨਹੀਂ ਕੀਤਾ ਜਾ ਸਕਦਾ।

## ਕਬੀਰ, ਸਾਤ ਸਮੁੰਦਹਿ ਮਸੁ ਕਰਉ; ਕਲਮ ਕਰਉ ਬਨਰਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਸਾਤ = ਸੱਤ ਸਮੁੰਦਹਿ = ਸਮੁੰਦ੍ਰਾਂ ਦੀ ਮਸੁ = ਸਿਆਹੀ ਕਰਉ = ਕਰ ਲਈਏ ਅਤੇ ਸਾਰੀ ਬਨਰਾਇ = ਬਨਸਪਤੀ ਨੂੰ ਕਲਮਾਂ ਦੇ ਥਾਂ ਕਰਉ = ਕਰ ਲਈਏ।

## ਬਸੁਧਾ ਕਾਗਦੁ ਜਉ ਕਰਉ; ਹਰਿ ਜਸੁ ਲਿਖਨੁ ਨ ਜਾਇ ॥੯੧॥

ਜਉ = ਜੇਕਰ ਸਾਰੀ ਬਸੁਧਾ = ਧਰਤੀ ਨੂੰ ਕਾਗਦੁ = ਕਾਗ਼ਜ਼ ਰੂਪ ਕਰਉ = ਕਰ ਲਈਏ, ਤਦ ਵੀ ਹਰਿ = ਪਰਮਾਤਮਾ ਦਾ ਸਾਰਾ ਜੱਸ ਲਿਖਨੁ = ਲਿਖਿਆ ਨਹੀਂ ਜਾਇ = ਜਾ ਸਕਦਾ ॥੯੧॥ ਜੈਸਾ ਕਿ :

**ਕਾਗਦ ਦੀਪ ਸਭੈ ਕਰਿ ਕੈ ਅਰ ਸਾਤ ਸਮੁੰਦ੍ਰਨ ਕੀ ਮਸੁ ਕੈਹੋ ॥**
**ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂੰ ਕੇ ਲੇਖਨ ਕਾਜਿ ਬਨੈ ਹੋ ॥**
**ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਾਥਿ ਲਿਖੈ ਹੋ ॥**
**ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੌ ਪ੍ਰਭੁ ਨੈਕੁ ਰਿਝੈਹੋ ॥** *(ਬਚਿੱਤ੍ਰ ਨਾਟਕ)*

**ਉਥਾਨਕਾ :** ਕਿਸੇ ਨੇ ਭਗਤ ਕਬੀਰ ਸਾਹਿਬ ਜੀ ਨੂੰ ਤਰਕ ਮਾਰ ਕੇ ਕਿਹਾ ਕਿ ਤੂੰ ਜੁਲਾਹਾ ਪਰਮਾਤਮਾ ਨਾਲ ਨਹੀਂ ਮਿਲ ਸਕਦਾ, ਤਦੋਂ ਭਗਤ ਜੀ ਇਹ ਸਲੋਕ ਉਚਾਰਦੇ ਹਨ।

## ਕਬੀਰ, ਜਾਤਿ ਜੁਲਾਹਾ ਕਿਆ ਕਰੈ; ਹਿਰਦੈ ਬਸੇ ਗੁਪਾਲ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਸ ਸਮੇਂ ਮੇਰੀ ਜੁਲਾਹਾ ਜਾਤਿ = ਜਾਤੀ ਕਿਆ = ਕੀ ਕਰੈ = ਕਰ ਸਕਦੀ ਹੈ, ਜਦੋਂ ਮੇਰੇ ਹਿਰਦੈ ਵਿਚ ਗੁਪਾਲ = ਪਰਮਾਤਮਾ ਆਪ ਬਸੇ = ਵੱਸਦਾ ਹੈ।

## ਕਬੀਰ, ਰਮਈਆ ਕੰਠਿ ਮਿਲੁ; ਚੂਕਹਿ ਸਰਬ ਜੰਜਾਲ ॥੯੨॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰਮਈਆ = ਰਮੇ ਹੋਏ ਪਰਮਾਤਮਾ ਦੇ ਅਭੇਦ ਨਿਸਚੇ ਰੂਪੀ ਕੰਠ ਨਾਲ ਮਿਲ ਕਰਕੇ ਮੇਰੇ ਕਰਤਾ-ਭੁਗਤਾ, ਹੰਗਤਾ-ਮਮਤਾ ਆਦਿ ਸਰਬ = ਸਭ ਪ੍ਰਕਾਰ ਦੇ ਜੰਜਾਲ = ਬੰਧਨ ਚੂਕਹਿ = ਚੁੱਕੇ ਗਏ ਹਨ ॥੯੨॥

**ਉਥਾਨਕਾ :** ਕਬੀਰ ਜੀ ਇਸ ਸਲੋਕ ਵਿਚ ਪ੍ਰਭੂ ਦੇ ਭਗਤਾਂ ਦੀ ਦੁਰਲੱਭਤਾ ਵਰਣਨ ਕਰਦੇ ਹਨ।

## ਕਬੀਰ, ਐਸਾ ਕੋ ਨਹੀ; ਮੰਦਰ ਦੇਇ ਜਰਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਐਸਾ = ਅਜਿਹਾ ਕੋ = ਕੋਈ ਵੀ ਪੁਰਖ ਨਹੀਂ ਹੈ, ਜੋ ਆਪਣੇ ਮੰਦਰ = ਘਰ ਨੂੰ ਆਪ ਜਰਾਇ = ਸਾੜ ਦੇਇ = ਦੇਵੇ।

## ਪਾਂਚਉ ਲਰਿਕੇ ਮਾਰਿ ਕੈ; ਰਹੈ ਰਾਮ ਲਿਉ ਲਾਇ ॥੯੩॥

ਫੇਰ ਆਪਣੇ ਪਾਂਚਉ = ਪੰਚ ਭਾਵ ਸ੍ਰੇਸ਼ਟ ਲਰਿਕੇ = ਲੜਕਿਆਂ ਨੂੰ ਮਾਰ ਕੈ = ਕਰਕੇ ਰਾਮ = ਪਰਮਾਤਮਾ ਦੇ ਨਾਲ ਲਿਉ = ਲਿਵ ਲਾਇ = ਲਾ ਕੇ ਰਹਿਣਾ ਕਰੇ ॥੯੩॥

### ਦੂਸਰਾ ਅਰਥ

**ਕਬੀਰ, ਐਸਾ ਕੋ ਨਹੀ; ਮੰਦਰ ਦੇਇ ਜਰਾਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਅਜਿਹਾ ਕੋਈ ਵੀ ਨਹੀਂ ਹੈ (ਭਾਵ ਦੁਰਲੱਭ ਹੈ) ਜੋ ਆਪਣੇ ਦੇਹ ਅਧਿਆਸ ਰੂਪੀ ਮੰਦਰ ਨੂੰ ਬ੍ਰਹਮ ਅਭਿਆਸ ਰੂਪੀ ਅੱਗ ਲਾ ਕੇ ਸਾੜ ਦੇਵੇ।

**ਪਾਂਚਉ ਲਰਿਕੇ ਮਾਰਿ ਕੈ; ਰਹੈ ਰਾਮ ਲਿਉ ਲਾਇ ॥੯੩॥**

ਫੇਰ ਪਾਂਚਉ = ਪੰਜੇ ਕਾਮ-ਕ੍ਰੋਧ ਰੂਪੀ ਲੜਕੇ ਮਾਰ ਕਰਕੇ **ਵਾ:** ਪੰਜੇ ਗਿਆਨ ਇੰਦ੍ਰੀਆਂ ਰੂਪੀ ਲੜਕਿਆਂ ਦੇ ਵਿਸ਼ਿਆਂ ਨੂੰ ਮਾਰ ਕੇ ਪਰਮਾਤਮਾ ਵਿਚ ਇਕ-ਰਸ ਲਿਵ ਲਾ ਕੇ ਰਹਿਣਾ ਕਰੇ ॥੯੩॥

**ਉਥਾਨਕਾ :** ਉਪਰੋਕਤ ਪ੍ਰਸੰਗ ਨੂੰ ਅੱਗੇ ਹੋਰ ਸਪਸ਼ਟ ਕਰਦੇ ਹਨ।

## ਕਬੀਰ, ਐਸਾ ਕੋ ਨਹੀ; ਇਹ ਤਨੁ ਦੇਵੈ ਫੂਕਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਐਸਾ = ਅਜਿਹਾ ਕੋ = ਕੋਈ ਨਹੀਂ ਹੈ (ਭਾਵ ਦੁਰਲੱਭ ਹੈ) ਜਿਹੜਾ ਆਪਣੇ ਇਸ ਤਨ = ਸਰੀਰ ਦੇ ਅਭਿਮਾਨ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਫੂਕਿ = ਸਾੜ ਦੇਵੇ।

## ਅੰਧਾ ਲੋਗੁ ਨ ਜਾਨਈ; ਰਹਿਓ ਕਬੀਰਾ ਕੂਕਿ ॥੯੪॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਕੂਕਿ = ਪੁਕਾਰ ਰਹਿਓ = ਰਿਹਾ ਹਾਂ ਕਿ ਆਪਣਾ ਦੇਹ ਅਭਿਮਾਨ ਮੇਟਣਾ ਕਰੋ ਪਰ ਅੰਧਾ = ਅਗਿਆਨੀ ਲੋਕ ਇਹ ਗੱਲ ਨਹੀਂ ਜਾਨਈ = ਸਮਝਦੇ ॥੯੪॥

**ਉਥਾਨਕਾ :** ਇਕ ਪ੍ਰਾਣੀ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ, ਉਸ ਸਮੇਂ ਉਸ ਦੀ ਘਰ ਵਾਲੀ ਸਤੀ ਹੋਣ ਵਾਸਤੇ ਤਿਆਰ ਹੋ ਕੇ ਚਿਖਾ ’ਤੇ ਚੜ੍ਹਨ ਲਈ ਸ਼ਮਸ਼ਾਨ ਭੂਮੀ ਵਿਚ ਪਹੁੰਚ ਗਈ, (ਕਿਉਂਕਿ ਉਸ ਵੇਲੇ ਬ੍ਰਾਹਮਣਾਂ ਦੇ ਭਰਮ-ਜਾਲ ਨੇ ਬਹੁਤ ਸਾਰੀਆਂ ਇਸਤ੍ਰੀਆਂ ਨੂੰ ਪ੍ਰੇਰ-ਪ੍ਰੇਰ ਕੇ ਸਤੀ ਹੋਣ ਦਾ ਮਹਾਤਮ ਦੱਸ ਕੇ ਜਾਂ ਨਾ ਚਾਹੁੰਦੇ ਹੋਏ ਵੀ ਸੜਨ ਮਰਨ ਲਈ ਪ੍ਰੇਰਨਾ ਦੇ ਕੇ ਇਹ ਅਨਰਥ ਕਰਾਉਂਦੇ ਰਹੇ। ਇਹ ਪ੍ਰਥਾ ਸ੍ਰੀ ਗੁਰੂ ਅਮਰਦਾਸ ਜੀ ਨੇ ਅਕਬਰ ਨੂੰ ਕਹਿ ਕੇ ਬੰਦ ਕਰਵਾਈ ਕਿ ਕੋਈ ਜ਼ਬਰਦਸਤੀ ਸਤੀ ਨਾ ਕਰਾਵੇ, ਨਾ ਹੀ ਹੋਵੇ। ਅਕਬਰ ਨੇ ਬਾਈ (੨੨) ਸੂਬਿਆਂ ਵਿਚ ਹੁਕਮ ਭੇਜ ਕੇ ਸਖ਼ਤੀ ਨਾਲ ਇਹ ਮਨਮਤ ਬੰਦ ਕਰਾਈ ਤੇ ਗੁਰੂ ਜੀ ਨੇ ੨੨ ਸੂਬਿਆਂ ਵਿਚ ਆਪਣੇ ਪ੍ਰਚਾਰਕ ਭੇਜ ਕੇ ਲੋਕਾਂ ਵਿਚ ਜਾਗਰਤੀ ਲਿਆ ਦਿੱਤੀ, ਤਦ ਇਹ ਪ੍ਰਥਾ ਬੰਦ ਹੋਈ ਸੀ।) ਜਦੋਂ ਲੋਕਾਂ ਨੇ ਕਬੀਰ ਜੀ ਨੂੰ ਦੇਖਿਆ ਤਾਂ ਉਹ ਆਪਣੇ ਸੁਭਾਅ ਅਨੁਸਾਰ ਜੋ ਹਰ ਮਰਨ ਵਾਲੇ ਦੀ ਅਰਥੀ ਨਾਲ ਪਹੁੰਚਿਆ ਕਰਦੇ ਸਨ, ਕਬੀਰ ਜੀ ਵੀ ਪਹੁੰਚ ਗਏ। ਉਸ ਵੇਲੇ ਜਦੋਂ ਸਤੀ ਹੋਣ ਵਾਲੀ ਨੇ ਉੱਚੀ ਬਾਂਹ ਕਰਕੇ ਕੁਝ ਕਿਹਾ ਤਾਂ ਲੋਕਾਂ ਨੂੰ ਸਮਝ ਨਹੀਂ ਆਈ ਕਿ ਇਹ ਕੀ ਕਹਿ ਰਹੀ ਹੈ, ਤਾਂ ਲੋਕਾਂ ਨੇ ਕਬੀਰ ਜੀ ਨੂੰ ਪੁੱਛਿਆ ਕਿ ਇਹ ਬੀਬੀ ਕੀ ਕਹਿ ਰਹੀ ਹੈ, ਤਦ ਕਬੀਰ ਜੀ ਨੇ ਸਲੋਕ ਉਚਾਰਨ ਕਰ ਕੇ ਸਿੱਖਿਆ ਦਿੱਤੀ।

## ਕਬੀਰ, ਸਤੀ ਪੁਕਾਰੈ ਚਿਹ ਚੜੀ; ਸੁਨੁ ਹੋ ਬੀਰ ਮਸਾਨ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹਰੇਕ ਗੱਲ ਵਿੱਚੋਂ ਸਿੱਖਿਆ ਮਿਲਦੀ ਹੈ ਕਿ ਜਦੋਂ ਚਿਹ = ਚਿਖਾ ਉੱਪਰ ਸਤੀ ਚੜੀ = ਚੜ੍ਹਦੀ ਹੈ ਤਾਂ ਉਹ ਪੁਕਾਰੈ = ਕੂਕ ਪੁਕਾਰ ਕੇ ਕਹਿੰਦੀ ਹੈ ਕਿ ਹੋ = ਹੇ ਮਸਾਨ ਭੂਮਿਕਾ ਵਿਚ ਆਉਣ ਵਾਲੇ ਮੇਰੇ ਬੀਰ = ਭਰਾਵੋ! ਮੇਰੀ ਇਕ ਗੱਲ ਸੁਨੁ = ਸੁਣਨਾ ਕਰੋ।

## ਲੋਗੁ ਸਬਾਇਆ ਚਲਿ ਗਇਓ; ਹਮ ਤੁਮ ਕਾਮੁ ਨਿਦਾਨ ॥੯੫॥

ਜਿਵੇਂ ਤੁਹਾਡੇ ਪਿਤਾ ਪਿਤਾਮਾ ਆਦਿ ਸਬਾਇਆ = ਸਾਰੇ ਲੋਗੁ = ਲੋਕ ਇਥੇ ਆ ਕੇ ਭਾਵ ਦੁਨੀਆਂ ਤੋਂ ਕੂਚ ਕਰ ਕੇ ਪ੍ਰਲੋਕ ਨੂੰ ਚਲਿ = ਚਲੇ ਗਇਓ = ਗਏ ਹਨ। ਹਮ = ਮੈਂ ਵੀ ਚੱਲੀ ਹਾਂ ਅਤੇ ਨਿਦਾਨ = ਅੰਤ ਨੂੰ ਤੁਮ = ਤੁਹਾਡਾ ਕਾਮੁ = ਕੰਮ ਵੀ ਏਥੇ ਹੀ ਆਉਣਾ ਹੋਵੇਗਾ, ਭਾਵ ਹੁਣ ਤਾਂ ਤੁਸੀਂ ਮੇਰੀ ਮੌਤ ਦਾ ਤਮਾਸ਼ਾ ਦੇਖ ਕੇ ਸਾਰੇ ਘਰੋ-ਘਰੀ ਜਾ ਕੇ ਸੌਂ ਜਾਵੋਗੇ ਪਰ ਅੰਤ ਨੂੰ ਏਸੇ ਹੀ ਮਸਾਣ ਭੂਮਿਕਾ ਵਿਚ ਆ ਕੇ ਪੈਣਾ ਪਵੇਗਾ। ਇਸ ਲਈ ਅਸਲ ਬਸਤੀ ਇਸੇ ਨੂੰ ਜਾਨਣਾ ਕਰੋ ਅਤੇ ਮੌਤ ਨੂੰ ਸਦਾ ਚੇਤੇ ਰੱਖੋ ॥੯੫॥

## ਦੂਸਰਾ ਅਰਥ

**ਕਬੀਰ, ਸਤੀ ਪੁਕਾਰੈ ਚਿਹ ਚੜੀ; ਸੁਨੁ ਹੋ ਬੀਰ ਮਸਾਨ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸਤੀ ਦੀ ਨਿਆਈਂ ਸਤਵਾਦੀ ਮਹਾਤਮਾ ਵੈਰਾਗ, ਪ੍ਰੇਮ ਦੀ ਚਿਖਾ ਉੱਪਰ ਚੜ੍ਹੇ ਹੋਏ ਪੁਕਾਰ ਕੇ ਕਹਿੰਦੇ ਹਨ **ਵਾ:** ਚੌਥੀ ਭੂਮਿਕਾ ਦੀ ਰੰਗਤ ਚੜ੍ਹੀ ਵਾਲੇ ਸਤਵਾਦੀ ਮਹਾਤਮਾ ਪੁਕਾਰਦੇ ਹਨ ਕਿ ਹੇ ਬੀਰ = ਸੂਰਮਿਓਂ ! ਸੁਣਨਾ ਕਰੋ, ਇਹ ਸਰੀਰ ਮਸਾਨ ਭੂਮਿਕਾ ਦੇ ਮੁਰਦਿਆਂ ਦੀ ਨਿਆਈਂ (ਨਾਸਵੰਤ) ਹਨ **ਵਾ:** ਪਰਮਾਤਮਾ ਵੱਲੋਂ ਮਰੇ ਹੋਏ ਪੁਰਖੋ ! ਸੁਣਨਾ ਕਰੋ।

**ਲੋਗੁ ਸਬਾਇਆ ਚਲਿ ਗਇਓ; ਹਮ ਤੁਮ ਕਾਮੁ ਨਿਦਾਨ ॥੮੫॥**

ਸਾਰੇ ਲੋਕ ਹੀ ਦੁਨੀਆਂ ਤੋਂ ਕੂਚ ਕਰ ਕੇ ਚਲੇ ਗਏ ਹਨ, ਇਹ ਸਰੀਰਾਂ ਦੀ ਹਮ = ਹੰਗਤਾ, ਤੁਮ = ਤੁੰਗਤਾ ਭਾਵ ਮੈਂ ਤੇ ਤੂੰ ਦਾ ਕੰਮ ਨਿਦਾਨ = ਮੂਰਖਾਂ ਦਾ ਹੈ, ਇਸ ਨੂੰ ਛੱਡ ਕੇ ਪਰਮਾਤਮਾ ਦੇ ਰਸਤੇ ਵੱਲ ਚੱਲਣਾ ਕਰੋ।

**ਅਥਵਾ** ਜਿਸ ਵੇਲੇ ਸਤੀ ਚਿਖਾ 'ਤੇ ਸੜ ਜਾਂਦੀ ਹੈ ਅਤੇ ਤਮਾਸ਼ਾ ਵੇਖਣ ਆਏ ਲੋਕ ਆਪੋ-ਆਪਣੇ ਘਰਾਂ ਵਿਚ ਚਲੇ ਜਾਂਦੇ ਹਨ, ਉਸ ਵੇਲੇ ਸਤੀ ਮਸਾਣ ਦੇ ਬੀਰਾਂ ਨੂੰ ਆਖਦੀ ਹੈ (ਤੰਤ੍ਰ ਮਤ ਵਾਲੇ ਯੋਗਨੀਆਂ ਤੇ ਬੀਰ ਆਦਿ ਗੁਪਤ ਸ੍ਰਿਸ਼ਟੀ ਦੇ ਜੀਵ ਮੰਨਦੇ ਹਨ।) ਕਿ ਸਭ ਲੋਕ ਚਲੇ ਗਏ ਅੰਤ ਨੂੰ ਮੈਨੂੰ ਤੁਹਾਡੇ ਨਾਲ ਕੰਮ ਪਿਆ। ਅਰਥਾਤ ਕਬੀਰ ਜੀ ਲੋਕਾਂ ਨੂੰ ਸਤੀ ਦਾ ਸੰਕਲਪ ਦੱਸਦੇ ਹੋਏ ਇਹ ਉਪਦੇਸ਼ ਕਰਦੇ ਹਨ ਜਿਕੁਰ ਤੁਸੀਂ ਤਮਾਸ਼ਾ ਦੇਖਣ ਗਏ ਸੀ, ਪਰ ਸਤੀ ਤੁਹਾਡੇ ਤਮਾਸ਼ੇ ਨੂੰ ਨਹੀਂ ਦੇਖਦੀ ਸੀ ਤੁਸੀਂ ਦਿੱਸਦੇ ਸੀ ਪਰ ਉਸ ਲਈ ਦਿੱਸਣੇ ਤੁਲ ਨਹੀਂ ਸੀ, ਉਸ ਦੀ ਸੁਰਤ ਮਸਾਣਾਂ ਦੇ ਬੀਰਾਂ ਵੱਲ ਸੀ ਕਿ ਇਨ੍ਹਾਂ ਦਿੱਸਦੇ ਲੋਕਾਂ ਨਾਲ ਤਾਂ ਮੈਂ ਤਿਨਕਾ ਤੋੜ ਚੁੱਕੀ ਹਾਂ, ਮੇਰਾ ਇਨ੍ਹਾਂ ਨਾਲ ਕੀ ਪ੍ਰਯੋਜਨ ਹੈ ? ਹੁਣ ਤਾਂ ਮੇਰਾ ਕੰਮ ਬੀਰ ਮਸਾਣਾਂ ਨਾਲ ਹੈ, ਜਿਨ੍ਹਾਂ ਵਿਚ ਮੈਂ ਵੱਸਣਾ ਹੈ।

ਤਿਸੇ ਪ੍ਰਕਾਰ ਸੰਸਾਰ ਤੋਂ ਉਪਰਾਮ ਹੋਏ ਸੰਤਾਂ ਨੂੰ ਲੋਕ ਤਮਾਸ਼ਾ ਸਮਝ ਕੇ ਦੇਖਦੇ ਹਨ। ਲੋਕਾਂ ਲਈ ਉਹ ਤਮਾਸ਼ਾ ਹੈ ਪਰ ਉਨ੍ਹਾਂ ਦੀ ਸੁਰਤ ਆਪਣੇ ਸ੍ਵੈ-ਸਰੂਪ ਵਿਚ ਲੀਨ ਹੈ, ਉਹ ਲੋਕਾਂ ਨੂੰ ਨਹੀਂ ਦੇਖਦੇ ਕਿਉਂਕਿ ਸਤੀ ਦੇ ਤਮਾਸ਼ੇ ਵੱਤ ਲੋਕਾਂ ਨੂੰ ਚਲੇ ਜਾਣ ਵਾਲਾ ਸਮਝਦੇ ਹਨ। ਉਨ੍ਹਾਂ ਨੇ ਆਪਣੀ ਸੁਰਤ ਉਥੇ ਜੋੜੀ ਹੈ ਜਿਥੇ ਉਨ੍ਹਾਂ ਨੇ ਆਪਣਾ ਅੰਤ ਪ੍ਰਯੰਤ ਨਿਬਾਹੁਣਾ ਹੈ।

**ਉਥਾਨਕਾ :** ਹੁਣ ਕਬੀਰ ਜੀ ਮਨ ਨੂੰ ਪੰਖੀ ਦੀ ਤਰ੍ਹਾਂ ਉੱਡਣ ਵਾਲਾ ਕਥਨ ਕਰਕੇ ਤੇ ਜਿਥੇ ਜਿਥੇ ਜਾ ਕੇ ਮਿਲਦਾ ਹੈ ਅਤੇ ਉਸ ਦਾ ਪ੍ਰਭਾਵ ਕਬੂਲਦਾ ਹੈ, ਉਸ ਬਾਬਤ ਕਥਨ ਕਰਦੇ ਹਨ।

**[ਅੰਗ ੧੩੬੯]**

## ਕਬੀਰ, ਮਨੁ ਪੰਖੀ ਭਇਓ; ਉਡਿ ਉਡਿ ਦਹ ਦਿਸ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਮਨ ਪੰਖੀ = ਪੰਛੀ ਦੀ ਨਿਆਈਂ ਭਇਓ = ਹੋ ਰਿਹਾ ਹੈ ਜੋ ਸੰਕਲਪਾਂ ਵਿਕਲਪਾਂ ਰੂਪੀ ਖੰਭਾਂ ਨਾਲ ਉੱਡ-ਉੱਡ ਕੇ ਪ੍ਰਤੱਖ ਦਸੇ ਦਿਸ਼ਾਵਾਂ ਵਿਚ ਪਦਾਰਥਾਂ ਦੀ ਇੱਛਾ ਕਰਕੇ ਜਾਇ = ਜਾਂਦਾ ਹੈ **ਵਾ:** ਦਸੇ ਇੰਦ੍ਰੀਆਂ ਦੇ ਵਿਸ਼ਿਆਂ ਦੀ ਦਿਸ = ਤਰਫ਼ ਜਾਂਦਾ ਹੈ। ਜੈਸਾ ਕਿ :

**ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥੨॥** *(ਅੰਗ ੧੨੫੩)*

## ਜੋ ਜੈਸੀ ਸੰਗਤਿ ਮਿਲੈ; ਸੋ ਤੈਸੋ ਫਲੁ ਖਾਇ ॥੮੬॥

ਜੋ = ਜਿਹੜੇ ਮਨ ਰੂਪੀ ਪੰਖੀ ਨੂੰ ਜੈਸੀ = ਜਿਹੋ ਜਿਹੀ ਰੁੱਖ ਦੀ ਸੰਗਤ ਮਿਲੈ = ਮਿਲਦੀ ਹੈ, ਸੋ = ਉਹ

ਤੈਸੋ = ਉਹੋ ਜਿਹਾ ਹੀ ਫਲ ਖਾਇ = ਖਾਂਦਾ ਹੈ, ਭਾਵ ਜੋ ਪੰਛੀ ਅੰਬਾਂ ਦੇ ਰੁੱਖਾਂ ਉਪਰ ਬੈਠਦਾ ਹੈ, ਉਹ ਅੰਬਾਂ ਦਾ ਫਲ ਖਾਂਦਾ ਹੈ ਅਤੇ ਜੋ ਰਿੰਡ ਦੇ ਰੁੱਖ ਉਪਰ ਬੈਠਦਾ ਹੈ, ਉਹ ਰਿੰਡ ਦਾ ਫਲ ਖਾਂਦਾ ਹੈ। ਏਸੇ ਪ੍ਰਕਾਰ ਜੋ ਮਨ ਰੂਪੀ ਪੰਖੀ ਸਾਧਸੰਗਤ ਰੂਪੀ ਅੰਬ ਦੇ ਰੁੱਖ ਉੱਪਰ ਜਾ ਕੇ ਬੈਠਦਾ ਹੈ, ਉਹ ਨਾਮ ਰੂਪੀ ਫਲ ਖਾ ਕੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ ਅਤੇ ਜੋ ਰਿੰਡ ਦੀ ਨਿਆਈਂ ਕੁਸੰਗਤ ਦੇ ਰੁੱਖ ਉਪਰ ਬੈਠ ਕੇ ਵਿਸ਼ੇ ਭੋਗਾਂ ਰੂਪੀ ਫਲ ਖਾਂਦਾ ਹੈ, ਉਹ ਅਨੇਕਾਂ ਜੂਨਾਂ ਵਿਚ ਭਟਕਦਾ ਦੁੱਖ ਪ੍ਰਾਪਤ ਕਰਦਾ ਹੈ॥੮੬॥

**ਸਾਖੀ—ਦੋ ਤੋਤਿਆਂ ਦੀ :** ਕਿਸੇ ਮਨੁੱਖ ਕੋਲ ਦੋ ਨਿੱਕੇ ਜਿਹੇ ਤੋਤੇ ਰੱਖੇ ਹੋਏ ਸਨ। ਉਨ੍ਹਾਂ ਵਿੱਚੋਂ ਇਕ ਤੋਤਾ ਉੱਡ ਕੇ ਚੋਰਾਂ ਦੇ ਹੱਥ ਲੱਗ ਗਿਆ, ਉਨ੍ਹਾਂ ਨੇ ਉਸ ਤੋਤੇ ਨੂੰ ਗ਼ਲਤ ਗੱਲਾਂ ਸਿਖਾ ਕੇ ਜੰਗਲ ਦੇ ਰਸਤੇ ਵਿਚ ਪਿੰਜਰੇ 'ਚ ਰੱਖ ਦਿੱਤਾ। ਉਸ ਰਸਤੇ ਜਦੋਂ ਵੀ ਕੋਈ ਲੰਘੇ ਤਾਂ ਤੋਤਾ ਅਵਾਜ਼ ਦੇ ਦਿਆ ਕਰੇ 'ਆ ਗਏ, ਲੁੱਟ ਲਉ, ਆ ਗਏ।'

ਤੇ ਦੂਸਰਾ ਤੋਤਾ ਮਹਾਤਮਾ ਦੀ ਸੰਗਤ ਵਿਚ ਚਲਾ ਗਿਆ, ਜਿਥੇ ਉਹ ਪਰਮਾਤਮਾ ਦੇ ਨਾਮ ਦੀ ਮਹਿਮਾ ਸੁਣਦਾ ਰਹਿੰਦਾ ਸੀ ਤੇ ਹਰੇਕ ਆਉਣ ਵਾਲੇ ਨੂੰ ਕਹਿੰਦਾ ਕਿ 'ਆਉ ਜੀ, ਜੀ ਆਇਆਂ ਨੂੰ, ਪਰਮਾਤਮਾ ਦਾ ਨਾਮ ਜਪੋ'। ਇਸ ਪ੍ਰਕਾਰ ਜਿਸ ਨੂੰ ਚੋਰਾਂ ਦੀ ਸੰਗਤ ਮਿਲੀ, ਉਹ ਚੋਰਾਂ ਵਾਲੀ ਬੋਲੀ ਸਿੱਖ ਗਿਆ ਤੇ ਜਿਸ ਨੂੰ ਮਹਾਤਮਾ ਦੀ ਸੰਗਤ ਮਿਲੀ, ਉਹ ਸ੍ਰੇਸ਼ਟ ਬੋਲੀ ਸਿੱਖ ਗਿਆ। ਇਉਂ ਜੋ ਚੁਗ਼ਲਾਂ ਦੀ ਸੰਗਤ ਵਿਚ ਮਿਲਦਾ ਹੈ, ਉਹ ਚੁਗ਼ਲੀ ਕਰਨ ਲੱਗ ਜਾਂਦਾ ਹੈ, ਜੋ ਈਰਖਾ ਵਾਲਿਆਂ ਦੀ ਸੰਗਤ ਕਰਦਾ ਹੈ, ਉਹ ਈਰਖਾ ਕਰਨ ਲੱਗ ਜਾਂਦਾ ਹੈ ਅਤੇ ਜੋ ਗੁਰਮੁਖਾਂ ਦੀ ਸੰਗਤ ਕਰਦਾ ਹੈ, ਉਹ ਗੁਰਮੁਖ ਹੀ ਬਣ ਜਾਂਦਾ ਹੈ ਤੇ ਮੁਕਤੀ ਰੂਪੀ ਫਲ ਖਾਂਦਾ ਹੈ।

## ਕਬੀਰ, ਜਾ ਕਉ ਖੋਜਤੇ; ਪਾਇਓ ਸੋਈ ਠਉਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਾ = ਜਿਸ ਸਰੂਪ ਰੂਪੀ ਥਾਂ ਕਉ = ਨੂੰ ਅਸੀਂ ਖੋਜਤੇ = ਲੱਭਦੇ ਸੀ, ਸੋਈ = ਉਹੀ ਸਰੂਪ ਰੂਪੀ ਠਉਰੁ = ਥਾਂ ਨੂੰ ਸਤਿਸੰਗਤ ਦੁਆਰਾ ਪਾਇਓ = ਪਾ ਲਿਆ ਹੈ **ਅਥਵਾ** ਜਿਸ ਹਰੀ ਨੂੰ ਬਾਹਰ ਖੋਜਦੇ ਸੀ, ਉਹੀ ਹਰੀ ਰਿਦੇ ਰੂਪੀ ਥਾਂ ਵਿੱਚੋਂ ਪਾ ਲਿਆ ਹੈ।

## ਸੋਈ ਫਿਰਿ ਕੈ ਤੂ ਭਇਆ; ਜਾ ਕਉ ਕਹਤਾ ਅਉਰੁ ॥੮੭॥

ਜਾ = ਜਿਸ ਰਾਮ ਕਉ = ਨੂੰ ਮੈਂ ਅਉਰੁ = ਹੋਰ ਕਹਤਾ = ਕਹਿੰਦਾ ਸੀ ਭਾਵ ਆਪਣੇ ਨਾਲੋਂ ਭਿੰਨ ਮੰਨਦਾ ਸੀ, ਸੋਈ = ਉਹੋ ਹੀ ਫਿਰਿ = ਮੁੜ ਕੈ = ਕਰਕੇ ਤੂੰ ਭਇਆ = ਹੋ ਗਿਆ ਹੈਂ।

**ਅਥਵਾ** ਜਿਸ ਤੂੰ ਪਦ ਨੂੰ ਹੋਰ ਭਾਵ ਵੱਖਰਾ ਆਖਦਾ ਸੀ, ਉਹ ਤੂੰ ਪਦ ਉਲਟ ਕੇ ਤਤ ਪਦ ਦਾ ਲਖ ਅਰਥ ਰੂਪ ਹੀ ਹੋ ਗਿਆ ਭਾਵ ਤਤ ਪਦ ਅਤੇ ਤੂੰ ਪਦ ਦੇ ਵਾਚ ਅਰਥ ਨੂੰ ਤਿਆਗ ਕੇ ਲਖ ਅਰਥ ਵਿਚ ਏਕਤਾ ਕਰ ਲਈ ਹੈ, ਫੇਰ ਇਸੇ ਵਿਸਮਾਦ ਰੰਗ ਵਿਚ ਆ ਕੇ ਕਿਸੇ ਨੂੰ ਦੱਸਣ ਜੋਗਾ ਨਹੀਂ ਰਿਹਾ॥੮੭॥ ਜੈਸਾ ਕਿ :

**ਚਲੀ ਪੂਤਰੀ ਲੋਨ ਕੀ ਥਾਹਿ ਸਿੰਧ ਕੀ ਲੈਨ।**
**ਅਨਾਥ ਆਪ ਆਪੇ ਭਈ ਪਲਟ ਕਹੈ ਕੋ ਬੈਨ।** *(ਵਿਚਾਰ ਮਾਲਾ, ਅਧਿਆਇ ੪)*

**ਉਥਾਨਕਾ :** ਇਕ ਵਾਰ ਕਬੀਰ ਸਾਹਿਬ ਜੀ ਇਕਾਂਤ ਵਿਚ ਭਗਤੀ ਕਰਨ ਲਈ ਬੈਠੇ ਸਨ, ਮਿੱਠੀ-ਮਿੱਠੀ ਜਿਹੀ ਪੌਣ ਵਗ ਰਹੀ ਸੀ, ਕਬੀਰ ਸਾਹਿਬ ਜੀ ਨੇ ਨੇਤ੍ਰ ਖੋਲ੍ਹੇ ਤੇ ਸਾਹਮਣੇ ਵੇਖਿਆ ਕਿ ਕੇਲੇ ਦੇ ਪੱਤੇ ਹਿੱਲ ਕੇ ਬੇਰੀ ਨੂੰ ਪੱਖੇ ਦੀ ਤਰ੍ਹਾਂ ਝੱਲ ਮਾਰ ਰਹੇ ਹਨ। ਕਬੀਰ ਜੀ ਬਿਸਮਾਦੀ ਰੰਗ ਵਿਚ ਆ ਕੇ ਵਿਚਾਰ ਕਰਨ ਲੱਗੇ ਕਿ ਬੇਰੀ ਮਿੱਠੇ ਬੇਰ ਦਿੰਦੀ ਹੈ ਅਤੇ ਕੇਲਾ ਮਾਨੋ ਉਸ ਨੂੰ ਝੱਲ ਮਾਰ ਕੇ ਗਰਮੀ ਤੋਂ ਬਚਾਅ ਰਿਹਾ ਹੈ। ਕਬੀਰ ਸਾਹਿਬ ਜੀ ਨੇ ਸੋਚਿਆ ਕਿ ਦੇਖੋ ਇਕ ਬ੍ਰਿਛ ਦੂਜੇ ਬ੍ਰਿਛ ਦੀ ਕਿੰਨੀ ਸੇਵਾ ਕਰ

ਰਿਹਾ ਹੈ, ਇਹ ਕਰਤੇ ਦੀ ਕੁਦਰਤ ਹੈ, ਇਹ ਦੇਖ ਕੇ ਕਬੀਰ ਜੀ ਫੇਰ ਬਹੁਤ ਦੇਰ ਤਕ ਭਗਤੀ ਵਿਚ ਲੀਨ, ਨੇਤ੍ਰਾਂ ਨੂੰ ਬੰਦ ਕਰ ਕੇ ਬੈਠੇ ਰਹੇ, ਇਤਨੇ ਨੂੰ ਹਵਾ ਬਹੁਤ ਤੇਜ਼ ਹੋ ਗਈ, ਜਿਸ ਕਰਕੇ ਬੇਰੀ ਦੇ ਕੰਢਿਆਂ ਨੇ ਕੇਲੇ ਦੇ ਪੱਤਿਆਂ ਦੀਆਂ ਲੀਰਾਂ-ਲੀਰਾਂ ਕਰ ਦਿੱਤੀਆਂ। ਜਦੋਂ ਕਬੀਰ ਜੀ ਨੇ ਨੇਤ੍ਰ ਖੋਲ੍ਹੇ ਤਾਂ ਜੋ ਕੁਝ ਪਹਿਲਾਂ ਦੇਖਿਆ ਸੀ, ਉਸ ਤੋਂ ਉਲਟ ਪ੍ਰਤੱਖ ਦੇਖ ਕੇ ਚੰਗੇ ਪੁਰਸ਼ ਨੂੰ ਮੰਦੇ ਪੁਰਸ਼ ਦੀ ਸੰਗਤ ਦਾ ਹੋਇਆ ਨੁਕਸਾਨ ਦੱਸਣ ਲਈ ਇਸ ਬੇਰੀ ਤੇ ਕੇਲੇ ਨੂੰ ਦ੍ਰਿਸ਼ਟਾਂਤ ਬਣਾ ਕੇ ਸਿੱਖਿਆ ਦਿੰਦੇ ਹੋਏ ਇਹ ਸਲੋਕ ਉਚਾਰਨ ਕਰਦੇ ਹਨ।

## ਕਬੀਰ, ਮਾਰੀ ਮਰਉ ਕੁਸੰਗ ਕੀ; ਕੇਲੇ ਨਿਕਟਿ ਜੁ ਬੇਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸ੍ਰਿਸ਼ਟੀ **ਵਾ:** ਜੀਵ ਰੂਪੀ ਇਸਤ੍ਰੀ ਕੁਸੰਗ = ਕੁਸੰਗਤ ਕੀ = ਦੀ ਮਾਰੀ ਹੋਈ ਮਰਉ = ਮਰ ਰਹੀ ਹੈ, ਜੁ = ਜੈਸੇ ਕੇਲੇ ਦੇ ਰੁਖ ਨਿਕਟਿ = ਪਾਸ ਬੇਰਿ = ਬੇਰੀ ਸੀ।

## ਉਹ ਝੂਲੈ, ਉਹ ਚੀਰੀਐ; ਸਾਕਤ ਸੰਗੁ ਨ ਹੇਰਿ ॥੮੮॥

ਉਹ ਕੇਲਾ ਹਵਾ ਨਾਲ ਝੂਲੈ = ਝੂਲਦਾ ਹੈ ਭਾਵ ਬੇਰੀ ਉੱਪਰ ਪੱਖਾ ਫੇਰਨਾ ਕਰਦਾ ਹੈ ਅਤੇ ਉਹ ਬੇਰੀ ਇਸ ਨੂੰ ਆਪਣੇ ਕੰਡਿਆਂ ਨਾਲ ਚੀਰੀਐ = ਚੀਰ ਦੇਂਦੀ ਹੈ **ਅਥਵਾ** ਏਸੇ ਪ੍ਰਕਾਰ ਕੇਲੇ ਵਾਂਗ ਕੋਮਲ ਚਿੱਤ ਵਾਲੇ ਗੁਰਮੁਖ ਹਨ ਅਤੇ ਬੇਰੀ ਦੀ ਨਿਆਈਂ ਸਾਕਤ ਪੁਰਖ ਹਨ, ਉਹ ਗੁਰਮੁਖ ਤਾਂ ਨਾਮ, ਪ੍ਰੇਮ ਦੀ ਮਸਤੀ ਵਿਚ ਝੂਲਦੇ ਹੋਏ ਸਭ ਦੇ ਹਿਤ ਲਈ ਉਪਦੇਸ਼ ਕਰਦੇ ਹਨ, ਪਰ ਬੇਰੀ ਦੀ ਨਿਆਈਂ ਸਾਕਤ ਪੁਰਖ ਈਰਖਾ, ਕੁਤਰਕਾਂ ਰੂਪੀ ਕੰਡਿਆਂ ਨਾਲ ਉਨ੍ਹਾਂ ਦੇ ਚਿੱਤ ਨੂੰ ਚੀਰਨਾ ਕਰਦੇ ਹਨ। ਇਸ ਲਈ ਸਾਕਤ = ਕਠੋਰ ਚਿੱਤ ਵਾਲੇ ਦੁਸ਼ਟ ਪੁਰਖਾਂ ਦੇ ਸੰਗ ਵੱਲ ਹੇਰਿ = ਦੇਖਣਾ ਵੀ ਨਾ ਕਰੋ ॥੮੮॥

**ਉਥਾਨਕਾ :** ਕੋਈ ਪਖੰਡੀ ਆਦਮੀ ਸਾਧੂ ਦੇ ਲਿਬਾਸ ਵਿਚ ਰਹਿੰਦਾ ਸੀ, ਜੋ ਆਪਣੇ ਚੇਲਿਆਂ ਨੂੰ ਆਖਦਾ ਸੀ ਕਿ ਤੁਸੀਂ ਮੈਨੂੰ ਆਪਣੀ ਮਾਇਆ ਭੇਂਟ ਕਰ ਦਿਉ, ਮੈਂ ਤੁਹਾਨੂੰ ਮੁਕਤੀ ਦੇਵਾਂਗਾ। ਉਸ ਦੀ ਐਸੀ ਹਾਲਤ ਦੇਖ ਕੇ ਭਗਤ ਕਬੀਰ ਸਾਹਿਬ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਭਾਰ ਪਰਾਈ ਸਿਰਿ ਚਰੈ; ਚਲਿਓ ਚਾਹੈ ਬਾਟ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਜੀਵ ਪਰਾਈ ਭਾਰ = ਪੰਡ **ਵਾ:** ਕਿਸੇ ਨੂੰ ਮੁਕਤ ਕਰਨ ਦੀ ਜ਼ਿੰਮੇਵਾਰੀ ਆਪਣੇ ਸਿਰ ਚਰੈ = ਚੜ੍ਹਾ, ਚੁੱਕ ਕਰਕੇ ਪ੍ਰਲੋਕ ਦੇ ਬਾਟ = ਰਸਤੇ ਨੂੰ ਚਲਿਓ = ਚੱਲਣਾ ਚਾਹੈ = ਚਾਹੁੰਦਾ ਹੈ।

## ਅਪਨੇ ਭਾਰਹਿ ਨਾ ਡਰੈ; ਆਗੈ ਅਉਘਟ ਘਾਟ ॥੮੯॥

ਅਤੇ ਆਪਣੇ ਪਾਪਾਂ ਰੂਪੀ ਭਾਰਹਿ = ਬੋਝ ਤੋਂ ਡਰੈ = ਡਰਦਾ ਨਹੀਂ ਹੈ ਕਿ ਅੱਗੇ ਪ੍ਰਲੋਕ ਦੇ ਘਾਟ = ਰਸਤੇ ਵਿਚ ਅਉਘਟ = ਔਖੀਆਂ ਘਾਟੀਆਂ ਹਨ ਫੇਰ ਕਿਵੇਂ ਪਾਰ ਹੋਵੇਗਾ ਭਾਵ ਪਾਰ ਨਹੀਂ ਹੋਇਆ ਜਾਵੇਗਾ ॥੮੯॥

### ਦੂਸਰਾ ਅਰਥ

**ਕਬੀਰ, ਭਾਰ ਪਰਾਈ ਸਿਰਿ ਚਰੈ; ਚਲਿਓ ਚਾਹੈ ਬਾਟ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਰਾਈ ਸਿੱਖੀ ਸੇਵਕੀ ਰੂਪੀ ਭਾਰ ਸਿਰ ਉੱਪਰ ਚੜ੍ਹਦਾ ਜਾ ਰਿਹਾ ਹੈ ਅਤੇ ਜੀਵ ਭਾਉ-ਭਗਤੀ, ਗਿਆਨ ਦੇ ਰਸਤੇ ਉਪਰ ਚੱਲਣਾ ਚਾਹੁੰਦਾ ਹੈ।

**ਅਪਨੇ ਭਾਰਹਿ ਨਾ ਡਰੈ; ਆਗੈ ਅਉਘਟ ਘਾਟ ॥੮੯॥**

ਦੇਹ ਅਭਿਮਾਨ ਰੂਪੀ ਆਪਣੇ ਭਾਰ ਤੋਂ ਡਰਦਾ ਨਹੀਂ ਹੈ, ਅੱਗੇ ਗਿਆਨ ਦੇ ਮਾਰਗ ਵਿਚ ਕਾਮਾਦਿਕ, ਪੰਜਾਂ ਕੋਸ਼ਾਂ ਰੂਪੀ ਔਖੀਆਂ ਘਾਟੀਆਂ ਹਨ, ਫੇਰ ਕਿਵੇਂ ਪਹੁੰਚ ਸਕੇਗਾ ਭਾਵ ਗੁਰੂ ਦੀ ਮਿਹਰ ਤੋਂ ਬਿਨਾਂ ਨਹੀਂ ਪਹੁੰਚ ਸਕਦਾ ॥੮੯॥

**ਸਾਖੀ—ਪਾਤਸ਼ਾਹੀ ਛੇਵੀਂ ਵੱਲੋਂ ਕੀੜਿਆਂ ਵਾਲੇ ਸੱਪ ਦਾ ਉੱਧਾਰ :** ਮੀਰੀ-ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਜਦੋਂ ਮਾਲਵੇ ਦੀ ਧਰਤੀ ਨੂੰ ਭਾਗ ਲਾ ਰਹੇ ਸਨ ਤਾਂ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ ਲਧਾਈਕੇ ਪਹੁੰਚੇ। ਉਥੇ ਇਕ ਚੌੜੇ ਫਨ ਵਾਲਾ ਭਾਰੀ ਸੱਪ, ਜਿਸ ਦੇ ਪੇਟ ਵਿਚ ਕੀੜੇ ਸਨ, ਸਿੱਧਾ ਹੀ ਗੁਰੂ ਜੀ ਵੱਲ ਨੂੰ ਆ ਰਿਹਾ ਸੀ। ਭਾਈ ਬਿਧੀ ਚੰਦ ਜੀ ਕਹਿਣ ਲੱਗੇ ਕਿ ਮਹਾਰਾਜ ਜੀ ! ਬਹੁਤ ਹੀ ਖ਼ਤਰਨਾਕ ਸੱਪ ਸਿੱਧਾ ਹੀ ਆ ਰਿਹਾ ਹੈ। ਸਤਿਗੁਰੂ ਜੀ ਨੇ ਕਿਹਾ ਕਿ ਬਿਧੀ ਚੰਦ, ਸ਼ੰਕਾ ਨਾ ਕਰੋ। ਇਹ ਸੱਪ ਆਪਣੀ ਕਲਿਆਣ ਵਾਸਤੇ ਸਾਡੀ ਸ਼ਰਨ ਵਿਚ ਆ ਰਿਹਾ ਹੈ। ਮਹਾਰਾਜ ਜੀ ਨੇ ਆਪਣੀ ਚਰਨ-ਛੋਹ ਦੇ ਕੇ ਉਸ ਦਾ ਕਲਿਆਣ ਕੀਤਾ। ਚਰਨਾਂ ਦੀ ਛੋਹ ਪ੍ਰਾਪਤ ਕਰਦਿਆਂ ਹੀ ਉਸ ਸੱਪ ਦਾ ਸਰੀਰ ਫਟ ਗਿਆ। ਉਸ ਦੀ ਸਾਰੀ ਦੇਹ ਵਿਚ ਕੀੜੇ ਪਏ ਹੋਏ ਸਨ। ਸੱਪ ਦੇ ਸਰੀਰ ਵਿੱਚੋਂ ਇਕ ਪ੍ਰਕਾਸ਼ ਵਾਲੀ ਰੂਹ ਨਿਕਲੀ ਤਾਂ ਭਾਈ ਬਿਧੀ ਚੰਦ ਜੀ ਨੇ ਕਿਹਾ ਕਿ ਮਹਾਰਾਜ ਜੀ ! ਇਹ ਕੀ ਚੀਜ਼ ਹੈ ? ਤਾਂ ਸਤਿਗੁਰੂ ਜੀ ਨੇ ਉਸ ਰੂਹ ਨੂੰ ਕਿਹਾ ਕਿ ਆਪਣੇ ਬਾਰੇ ਤੂੰ ਆਪ ਹੀ ਦੱਸ। ਉਸ ਰੂਹ ਨੇ ਕਿਹਾ ਕਿ ਹੇ ਗੁਰੂ ਜੀ ! ਮੈਂ ਬੜਾ ਭਾਰੀ ਵਿਦਵਾਨ ਸੀ। ਮੇਰੇ ਅੰਦਰੋਂ ਮਾਇਆ ਦਾ ਮੋਹ ਨਾ ਛੁੱਟਿਆ ਅਤੇ ਨਾ ਹੀ ਮੈਂ ਨਾਮ ਦੀ ਕਮਾਈ ਕੀਤੀ। ਲੋਕਾਂ ਦੀ ਜ਼ਿੰਮੇਵਾਰੀ ਲੈਂਦਾ ਰਿਹਾ। ਗੁਰੂ ਬਣ ਕੇ ਲੋਕਾਂ ਕੋਲੋਂ ਪੂਜਾ ਕਰਵਾਈ। ਲੋਕਾਂ ਨੂੰ ਪ੍ਰੇਰਦਾ ਸੀ ਕਿ ਮੈਨੂੰ ਭੇਟਾ ਦਿਉ। ਮੈਂ ਹੀ ਬ੍ਰਹਮ ਹਾਂ। ਤੁਹਾਨੂੰ ਮੁਕਤੀ ਦੇਵਾਂਗਾ। ਮੇਰੀ ਸੁਰਤੀ ਮਾਇਆ ਵਾਲੀ ਹੋਣ ਕਾਰਨ ਮਰਨ ਉਪਰੰਤ ਮੈਨੂੰ ਸੱਪ ਦੀ ਜੂਨ ਪ੍ਰਾਪਤ ਹੋ ਗਈ। ਉਦੋਂ ਤੋਂ ਮੈਂ ਸੱਪ ਦੀ ਜੂਨ ਵਿਚ ਪਿਆ ਹੋਇਆ ਹਾਂ। ਜਿਹੜੇ ਮੇਰੇ ਚੇਲੇ ਚੇਲੀਆਂ ਮੇਰੀ ਪੂਜਾ ਕਰਦੇ ਸਨ, ਇਹ ਸੱਪ ਬਣੇ ਹੋਏ ਸਰੀਰ ਵਿਚ ਕੀੜੇ ਬਣ ਕੇ ਰਹਿਣ ਲੱਗ ਪਏ। ਮੈਂ ਇਨ੍ਹਾਂ ਦੇ ਪਦਾਰਥ ਖਾਧੇ ਹੋਏ ਸਨ। ਹੁਣ ਇਹ ਮੇਰਾ ਮਾਸ ਖਾਂਦੇ ਸਨ। ਹੇ ਦੀਨ ਦਇਆਲ ਗੁਰੂ ਜੀ ! ਹੁਣ ਆਪ ਜੀ ਨੇ ਅਪਾਰ ਕ੍ਰਿਪਾ ਕੀਤੀ ਹੈ। ਮੇਰੇ ਸਾਰੇ ਸਰੀਰ ਵਿਚ ਸੁਰਾਖ਼ ਹੋਏ ਪਏ ਹਨ। ਆਪ ਜੀ ਦੀ ਪਵਿੱਤਰ ਚਰਨ ਛੋਹ ਨੇ ਮੇਰੀ ਕਲਿਆਣ ਕਰ ਦਿੱਤੀ ਹੈ। ਆਪ ਜੀ ਪਰਉਪਕਾਰੀ ਹੋ। ਆਪ ਜੀ ਦੀ ਕ੍ਰਿਪਾ ਨਾਲ ਹੁਣ ਮੈਂ ਬੈਕੁੰਠ ਨੂੰ ਚੱਲਿਆ ਹਾਂ। ਇਹ ਕਹਿ ਕੇ ਉਹ ਰੂਹ ਅਲੋਪ ਹੋ ਗਈ। ਸਤਿਗੁਰੂ ਜੀ ਨੇ ਇਸ ਦੀ ਦੇਹ ਵਿਚ ਪਏ ਕੀੜਿਆਂ ਦਾ ਕਲਿਆਣ ਵੀ ਕਰ ਦਿੱਤਾ। ਨਾਮ ਉਪਦੇਸ਼ ਦਿੱਤਾ ਕਿ ਜਿਹੜੇ ਭਜਨ ਸਿਮਰਨ ਕਰ ਕੇ ਜੀਵਨ ਉੱਚਾ ਅਤੇ ਮਨ ਨੀਵਾਂ ਨਹੀਂ ਕਰਦੇ, ਉਨ੍ਹਾਂ ਦੀ ਇਹੋ ਜਿਹੀ ਹੀ ਹਾਲਤ ਹੋਵੇਗੀ। ਸੋ ਇਸ ਪ੍ਰਕਾਰ ਕੀੜਿਆਂ ਵਿੱਚੋਂ ਸੱਪ ਆਦਿ ਦੇ ਵਿਚ ਕੀੜਾ ਕੀਤਾ ਜਾਂਦਾ ਹੈ ਭਾਵ ਕੀੜੇ ਪੈਣ ਵਾਲਾ ਸੱਪ ਬਣਦਾ ਹੈ। ਇਸ ਪ੍ਰਕਾਰ ਐਸੇ ਲੋਕ ਆਪ ਤਰ ਨਹੀਂ ਸਕਦੇ ਤੇ ਦੂਜਿਆਂ ਨੂੰ ਤਾਰਨ ਰੂਪ ਭਾਰ ਸਿਰ ਉੱਤੇ ਚੁੱਕੀ ਫਿਰਦੇ ਹਨ।

**ਉਥਾਨਕਾ :** ਇਕ ਦਿਨ ਕਬੀਰ ਸਾਹਿਬ ਜੀ ਬਾਹਰ ਜੰਗਲ ਵਿਚ ਬੈਠੇ ਹੋਏ ਸਨ, ਤਦ ਉਥੇ ਇਕ ਪ੍ਰੇਮੀ ਨੇ ਆ ਕੇ ਕਿਹਾ ਕਿ ਮੈਨੂੰ ਕੋਈ ਉਪਦੇਸ਼ ਦਿਉ, ਤਦੋਂ ਕਬੀਰ ਜੀ ਨੇ ਉਪਰਾਮਤਾ ਦਾ ਉਪਦੇਸ਼ ਦੇਂਦਿਆਂ ਕਿਹਾ ਕਿ ਉਪਦੇਸ਼ ਮੰਨਣ ਵਾਲਾ ਬਣ, ਉਪਦੇਸ਼ ਤਾਂ ਇਹ ਜੰਗਲ ਦੀ ਸੜੀ ਹੋਈ ਲੱਕੜ ਵੀ ਦੇ ਰਹੀ ਹੈ ਅਤੇ ਇਹ ਸਲੋਕ ਉਚਾਰਣ ਕੀਤਾ।

## ਕਬੀਰ, ਬਨ ਕੀ ਦਾਧੀ ਲਾਕਰੀ; ਠਾਢੀ ਕਰੈ ਪੁਕਾਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਬਨ = ਜੰਗਲ ਕੀ = ਦੀ ਡੌਂ ਅਗਨੀ ਨਾਲ ਦਾਧੀ = ਸਾੜੀ ਹੋਈ ਲਾਕਰੀ = ਲੱਕੜੀ ਠਾਢੀ = ਖਲੋਤੀ ਪੁਕਾਰ = ਫ਼ਰਿਆਦ ਕਰੈ = ਕਰਦੀ ਹੈ ਕਿ :

## ਮਤਿ ਬਸਿ ਪਰਉ ਲੁਹਾਰ ਕੇ; ਜਾਰੈ ਦੂਜੀ ਬਾਰ ॥੯੦॥

ਮੈਂ ਮਤਿ = ਮਤਾਂ ਕਿਤੇ ਹੁਣ ਲੁਹਾਰ ਕੇ = ਦੇ ਬਸਿ = ਅਧੀਨ ਪਰਉ = ਪੈ ਜਾਵਾਂ, ਉਹ ਮੈਨੂੰ ਦੂਜੀ ਬਾਰ = ਵਾਰ ਫੇਰ ਜਾਰੈ = ਸਾੜਨਾ ਕਰੇਗਾ **ਵਾ:** ਇਕ ਵਾਰ ਸਾੜ ਕੇ ਕੋਲੇ ਕਰੇਗਾ ਅਤੇ ਦੂਜੀ ਵਾਰ ਕੋਲਿਆਂ ਦੇ ਰੂਪ ਵਿਚ ਸਾੜੇਗਾ ॥੯੦॥

### ਦੂਸਰਾ ਅਰਥ

**ਕਬੀਰ, ਬਨ ਕੀ ਦਾਧੀ ਲਾਕਰੀ; ਠਾਢੀ ਕਰੈ ਪੁਕਾਰ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਸੰਸਾਰ ਰੂਪੀ ਬਨ ਦੀ ਵਿਸ਼ਿਆਂ ਰੂਪੀ ਅੱਗ ਨਾਲ **ਵਾ:** ਕਈ ਜੂਨਾਂ ਦੀ ਪੀੜਾ ਦੀ ਅੱਗ ਨਾਲ ਸਾੜੀ ਹੋਈ ਮਨੁੱਖਾ ਦੇਹ ਰੂਪੀ ਲੱਕੜੀ ਹੈ, ਜੋ ਖੜੀ ਭਾਵ ਵੈਰਾਗ ਵਾਲੇ ਮਹਾਤਮਾ ਫ਼ਰਿਆਦ ਕਰ ਰਹੇ ਹਨ ਕਿ :

**ਮਤਿ ਬਸਿ ਪਰਉ ਲੁਹਾਰ ਕੇ; ਜਾਰੈ ਦੂਜੀ ਬਾਰ ॥੯੦॥**

ਮਤਾਂ ਅਸੀਂ ਕਿਸੇ ਧਰਮਰਾਜ ਰੂਪੀ ਲੁਹਾਰ ਦੇ ਵੱਸ ਪੈ ਜਾਈਏ ਜੋ ਸਾਨੂੰ ਦੂਜੀ ਵਾਰ ਸਾੜਨਾ ਕਰੇਗਾ ਭਾਵ ਇਕ ਵਾਰੀ ਚਿਖਾ ਉੱਪਰ ਅਤੇ ਦੂਜੀ ਵਾਰ ਨਰਕਾਂ ਦੀ ਅੱਗ ਵਿਚ ਸਾੜੇਗਾ **ਵਾ:** ਮਾਤਾ ਦੀ ਗਰਭ ਅਗਨੀ ਵਿਚ ਪਾ ਕੇ ਸਾੜਨਾ ਕਰੇਗਾ।

**ਅਥਵਾ** ਮਹਾਤਮਾ ਕਹਿੰਦੇ ਹਨ ਕਿ ਹੇ ਮਹਾਰਾਜ! ਜੋ ਮੈਂ ਸੰਸਾਰ ਰੂਪੀ ਬਨ ਵਿਖੇ ਲੱਕੜੀ ਵੱਤ ਦੇਹ ਅਭਿਆਨੀ ਹਾਂ, ਮੈਨੂੰ ਤੇਰੀ ਕਿਰਪਾ ਕਰ ਕੇ ਤੇਰੀ ਪ੍ਰੇਮ ਰੂਪੀ ਅਗਨੀ ਲੱਗੀ ਹੋਈ ਹੈ ਅਤੇ ਸਾੜ ਰਹੀ ਹੈ, ਹੁਣ ਮੈਂ ਡਰ ਰਿਹਾ ਹਾਂ ਅਤੇ ਪੁਕਾਰ ਕਰਦਾ ਹਾਂ ਕਿ ਮੇਰੀ ਰੱਖਿਆ ਕਰ। ਜੋ ਮਤਾਂ ਕੁਸੰਗਤ ਰੂਪੀ ਲੁਹਾਰ ਮੈਨੂੰ ਦੇਖ ਲਵੇ ਅਤੇ ਵਿਸ਼ੇ ਸੁਖ ਰੂਪੀ ਪਾਣੀ ਪਾ ਕੇ ਮੇਰੇ ਕੋਲੇ ਕਰ ਲਵੇ ਅਤੇ ਫੇਰ ਮੈਨੂੰ ਫ਼ਿਕਰਾਂ ਦੀ ਭੱਠੀ ਵਿਚ ਪਾ ਕੇ ਦੁੱਖ ਰੂਪੀ ਅਗਨੀ ਅਤੇ ਮੰਦ ਵਾਸ਼ਨਾ ਰੂਪੀ ਖੱਲਾਂ ਨਾਲ ਧੌਂਕੇ ਤੇ ਫੇਰ-ਫੇਰ ਸਾੜੇ। ਇਸ ਕਰਕੇ ਹੇ ਪ੍ਰਭੂ! ਤੂੰ ਮੈਨੂੰ ਆਪਣੇ ਪ੍ਰੇਮ ਦੀ ਲਾਈ ਹੋਈ ਅੱਗ ਵਿਚ ਹੀ ਸਾੜ ਦੇ, ਭਾਵ ਦੇਹ ਅਭਿਮਾਨ ਤੋਂ ਰਹਿਤ ਕਰ ਦੇ ॥੯੦॥ ਜੈਸਾ ਕਿ :

**ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥੩॥** *(ਮਾਰੂ ਕਬੀਰ ਜੀ, ਅੰਗ ੧੧੦੪)*

**ਉਥਾਨਕਾ :** ਭਗਤ ਕਬੀਰ ਜੀ ਕਾਲ ਦੀ ਅਗਾਧ ਗਤੀ ਕਥਨ ਕਰਦੇ ਹਨ। ਇਕ ਵਾਰ ਭਗਤ ਕਬੀਰ ਸਾਹਿਬ ਜੀ ਬਾਹਰ ਜੰਗਲ ਵੱਲ ਗਏ। ਉੱਥੇ ਨਦੀ ਦੇ ਕਿਨਾਰੇ ਇਕ ਗਰਭਵਤੀ ਹਿਰਨੀ ਬੱਚੇ ਨੂੰ ਜਨਮ ਦੇ ਰਹੀ ਸੀ, ਉਸੀ ਸਮੇਂ ਇਕ ਝਾੜ ਵਿਚ ਲੁਕੇ ਹੋਏ ਸ਼ਿਕਾਰੀ ਨੇ ਹਿਰਨੀ ਦੇ ਤੀਰ ਮਾਰਿਆ। ਤੀਰ ਅਜਿਹੀ ਥਾਂ ਲੱਗਾ ਕਿ ਹਿਰਨੀ ਅਤੇ ਉਸ ਦਾ ਬੱਚਾ ਦੋਵੇਂ ਉਸੇ ਵੇਲੇ ਮਰ ਗਏ। ਉਧਰੋਂ ਝਾੜ ਵਿੱਚੋਂ ਇਕ ਜ਼ਹਿਰੀਲੇ ਸੱਪ ਨੇ ਸ਼ਿਕਾਰੀ ਦੇ ਡੰਗ ਮਾਰਿਆ। ਸ਼ਿਕਾਰੀ ਦੇ ਕੋਲੋਂ ਇਕ ਕੁਹਾੜਾ ਹੇਠਾਂ ਡਿੱਗ ਪਿਆ ਜੋ ਸੱਪ ਦੀ ਸਿਰੀ ਉਪਰ ਵੱਜਾ ਤੇ ਇਹ ਦੋਵੇਂ ਵੀ ਮਰ ਗਏ। ਉਸੇ ਵੇਲ ਸ਼ਿਕਾਰੀ ਦੀ ਗਰਭਵਤੀ ਘਰਵਾਲੀ ਰੋਟੀ ਲੈ ਕੇ ਆ ਰਹੀ ਸੀ, ਜਿਸ ਦੇ ਪੇਟ ਵਿਚ ਸ਼ਿਕਾਰੀ ਦਾ ਬੱਚਾ ਸੀ, ਉਹ ਆਪਣੇ ਪਤੀ ਨੂੰ ਮਰਿਆ ਦੇਖ ਕੇ ਉਸ ਦੇ ਨਾਲ ਹੀ ਚਿਖਾ ਵਿਚ ਸਤੀ ਹੋ ਗਈ। ਇਹ ਸਭ ਕੁਝ ਦੇਖ ਕੇ ਭਗਤ ਕਬੀਰ ਸਾਹਿਬ ਜੀ ਨੇ ਕਾਲ ਦੀ ਅਗਾਧ ਗਤੀ ਨੂੰ ਕਥਨ ਕਰਦਿਆਂ ਇਹ ਸਲੋਕ ਉਚਾਰਨ ਕੀਤਾ।

## ਕਬੀਰ, ਏਕ ਮਰੰਤੇ ਦੁਇ ਮੂਏ; ਦੋਇ ਮਰੰਤਹ ਚਾਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਏਕ = ਇਕ ਹਿਰਨੀ ਦੇ ਮਰੰਤੇ = ਮਰਨ

ਨਾਲ ਉਸ ਦਾ ਬੱਚਾ ਵੀ ਮਰ ਗਿਆ। ਇਸ ਤਰ੍ਹਾਂ ਦੁਇ = ਦੋ ਮੂਏ = ਮਰ ਗਏ ਅਤੇ ਇਨ੍ਹਾਂ ਦੋਇ = ਦੋਵਾਂ ਦੇ ਮਰੰਤਹ = ਮਰਨ ਨਾਲ ਉਧਰ ਸ਼ਿਕਾਰੀ ਅਤੇ ਸੱਪ ਵੀ ਮਰ ਗਿਆ। ਇਸ ਤਰ੍ਹਾਂ ਚਾਰ ਮਰ ਗਏ।

## ਚਾਰਿ ਮਰੰਤਹ ਛਹ ਮੂਏ; ਚਾਰਿ ਪੁਰਖ ਦੁਇ ਨਾਰਿ ॥੯੧॥

ਇਨ੍ਹਾਂ ਚਾਰਿ = ਚੌਹਾਂ ਤੇ ਮਰੰਤਹ = ਮਰਨ ਤੋਂ ਬਾਅਦ ਸ਼ਿਕਾਰੀ ਦੀ ਘਰਵਾਲੀ ਅਤੇ ਉਸ ਦੇ ਪੇਟ ਵਿਚਲਾ ਬੱਚਾ ਵੀ ਮਰ ਗਿਆ। ਇਸ ਪ੍ਰਕਾਰ ਛਹ = ਛੇ ਮੂਏ = ਮਰ ਗਏ। ਜਿਨ੍ਹਾਂ ਵਿਚ ਚਾਰ ਪੁਰਖ ਅਤੇ ਦੁਇ = ਦੋ ਨਾਰਿ = ਇਸਤ੍ਰੀ ਰੂਪ ਵਿਚ ਸਨ, ਭਾਵ ਸ਼ਿਕਾਰੀ ਹਿਰਨੀ ਦਾ ਬੱਚਾ, ਸੱਪ ਅਤੇ ਸ਼ਿਕਾਰੀ ਦੀ ਘਰਵਾਲੀ ਦੇ ਪੇਟ ਵਿਚਲਾ ਬੱਚਾ ਇਹ ਚਾਰੇ ਪੁਰਖ ਅਤੇ ਹਿਰਨੀ ਅਤੇ ਸ਼ਿਕਾਰੀ ਦੀ ਘਰਵਾਲੀ ਇਹ ਦੋ ਇਸਤ੍ਰੀਆਂ ਸਨ ॥੯੧॥

**ਸਾਖੀ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ :** ਇਹ ਕਾਲ ਦੀ ਅਗਾਧ ਗਤੀ ਜਿਵੇਂ ਕਬੀਰ ਸਾਹਿਬ ਜੀ ਏਥੇ ਦੱਸ ਰਹੇ ਹਨ, ਇਸੇ ਦੇ ਨਾਲ ਮਿਲਦੀ ਹੋਈ ਕਾਲ ਦੀ ਗਤੀ ਸ੍ਰੀ ਕਲਗ਼ੀਧਰ ਜੀ ਦੇ ਜੀਵਨ ਵਿਚ ਵੀ ਮਿਲਦੀ ਹੈ। ਕਲਗ਼ੀਧਰ ਜੀ ਨੇ ਕਾਲ ਦੀ ਗਤੀ ਦਾ ਚੱਕਰ ਆਪਣੇ ਸਾਹਮਣੇ ਚੱਲਦਾ ਹੋਇਆ ਵੇਖਿਆ। ਸਤਿਗੁਰੂ ਜੀ ਦਰਿਆ ਸਤਿਲੁਜ ਦੇ ਕਿਨਾਰੇ ਬਿਭੌਰ ਸਾਹਿਬ ਵਾਲੀ ਥਾਂ 'ਤੇ ਬਿਰਾਜਮਾਨ ਸਨ, ਉਥੇ ਬੜਾ ਭਾਰੀ ਦਰਿਆ ਜੋ ਅੱਜ ਵੀ ਵਗ ਰਿਹਾ ਹੈ, ਉਸ ਦਰਿਆ ਦੇ ਪਰਲੇ ਪਾਸੇ ਤੋਂ ਇਕ ਬਾਰਾਂਸਿੰਗਾ ਪਾਣੀ ਪੀਣ ਲਈ ਆਇਆ। ਉਸ ਦੀ ਚਮਕਦੀ ਅੱਖ ਦੇਖ ਕੇ ਇਕ ਮੱਛੀ ਉਤਾਂਹ ਨੂੰ ਉੱਛਲੀ ਜੋ ਉਸਦੇ ਸਿੰਗ ਵਿਚ ਵਿੰਨ੍ਹੀ ਗਈ। ਮੱਛੀ ਨੂੰ ਵੇਖ ਕੇ ਆਕਾਸ਼ ਵਿੱਚੋਂ ਇਕ ਇੱਲ ਝਪਟ ਪਈ। ਉਹ ਇੱਲ ਵੀ ਤੇਜ਼ੀ ਨਾਲ ਝਪਟ ਮਾਰਨ ਕਰਕੇ ਸਿੰਗਾਂ ਦੇ ਵਿਚ ਹੀ ਪਰੋਈ ਗਈ। ਉਧਰੋਂ ਸ਼ਿਕਾਰੀ ਨੇ ਤੀਰ ਵਿੰਨ੍ਹ ਕੇ ਬਾਰਾਂਸਿੰਗੇ ਦੇ ਤੀਰ ਮਾਰਿਆ। ਤੀਰ ਮਾਰਨ ਤੋਂ ਬਾਰਾਂਸਿੰਗਾ ਵੀ ਮਾਰਿਆ ਗਿਆ। ਇਹ ਕੌਤਕ ਦੇਖ ਕੇ ਸਤਿਗੁਰਾਂ ਨੇ ਅਕਾਲ ਉਸਤਤ ਨਾਮੀ ਬਾਣੀ ਵਿਚ ਬਚਨ ਕਹੇ। ਜੈਸਾ ਕਿ :

**ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ**
**ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿੰਗੇ।** *(ਅਕਾਲ ਉਸਤਤ)*

ਦੇਖੋ, ਪਾਣੀ ਵਿਚ ਰਹਿਣ ਵਾਲੀ ਮੱਛੀ ਕਿਥੇ, ਥਲ 'ਤੇ ਰਹਿਣ ਵਾਲਾ ਬਾਰਾਂਸਿੰਗਾ ਕਿਥੇ ਅਤੇ ਅਕਾਸ਼ ਵਿਚ ਰਹਿਣ ਵਾਲੀ ਇੱਲ ਕਿਥੇ, ਪਰ ਕਾਲ ਨੇ ਸਾਰੇ ਇਕੱਠੇ ਕਰ ਕੇ ਮਾਰ ਦਿੱਤੇ ਹਨ।

### ਦੂਸਰਾ ਅਰਥ

**ਕਬੀਰ, ਏਕ ਮਰੰਤੇ ਦੁਇ ਮੂਏ; ਦੋਇ ਮਰੰਤਹ ਚਾਰਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਅਗਿਆਨ ਦੇ ਮਰਨ ਨਾਲ ਬੁਰਾ ਅਤੇ ਭਲਾ ਅਧਿਆਸ ਇਹ ਦੋਵੇਂ ਮਰ ਜਾਂਦੇ ਹਨ। ਇਨ੍ਹਾਂ ਦੋਵਾਂ ਦੇ ਮਰਨ ਨਾਲ ਜੰਮਣ, ਮਰਨ, ਹਰਖ ਤੇ ਸੋਗ ਇਹ ਚਾਰ ਮਰ ਜਾਂਦੇ ਹਨ।

**ਚਾਰਿ ਮਰੰਤਹ ਛਹ ਮੂਏ; ਚਾਰਿ ਪੁਰਖ ਦੁਇ ਨਾਰਿ ॥੯੧॥**

ਇਨ੍ਹਾਂ ਚੌਹਾਂ ਦੇ ਮਰਨ ਨਾਲ ਭੁੱਖ ਤੇ ਪਿਆਸ ਦੋ ਹੋਰ ਮਰ ਜਾਂਦੀਆਂ ਹਨ। ਇਸ ਪ੍ਰਕਾਰ ਕੁਲ ਛੇ ਮਰ ਜਾਂਦੇ ਹਨ। ਜਿਨ੍ਹਾਂ ਵਿਚ ਜੰਮਣ, ਮਰਨ, ਹਰਖ, ਸੋਗ ਇਹ ਚਾਰੇ ਪੁਰਖ ਰੂਪ ਅਤੇ ਭੁੱਖ ਤੇ ਪਿਆਸ ਇਹ ਦੋਵੇਂ ਇਸਤ੍ਰੀ ਰੂਪ ਹਨ ॥੯੧॥

## ਤੀਸਰਾ ਅਰਥ

**ਕਬੀਰ, ਏਕ ਮਰੰਤੇ ਦੁਇ ਮੂਏ; ਦੋਇ ਮਰੰਤਹ ਚਾਰਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਹੰਕਾਰ ਦੇ ਮਰਨ ਕਰਕੇ ਦੁਇ = ਦ੍ਵੈਤ ਮਰ ਜਾਂਦੀ ਹੈ, ਦ੍ਵੈਤ ਦੇ ਮਰਨ ਨਾਲ ਚਾਰ—ਕਾਮ, ਕ੍ਰੋਧ, ਲੋਭ ਤੇ ਮੋਹ ਮਰ ਜਾਂਦੇ ਹਨ।

**ਚਾਰਿ ਮਰੰਤਹ ਛਹ ਮੂਏ; ਚਾਰਿ ਪੁਰਖ ਦੁਇ ਨਾਰਿ ॥੯੧॥**

ਇਨ੍ਹਾਂ ਚਾਰ ਕਾਮ, ਕ੍ਰੋਧ, ਲੋਭ, ਮੋਹ ਦੇ ਮਰਨ ਨਾਲ ਦੋ ਹੋਰ ਆਸਾ ਤੇ ਤ੍ਰਿਸ਼ਨਾ ਮਰ ਜਾਂਦੀਆਂ ਹਨ। ਇਸ ਪ੍ਰਕਾਰ ਇਹ ਛੇ ਮਰ ਗਏ। ਇਨ੍ਹਾਂ ਵਿਚ ਚਾਰ ਕਾਮ, ਕ੍ਰੋਧ, ਲੋਭ ਤੇ ਮੋਹ ਪੁਰਖ ਰੂਪ ਵਿਚ ਅਤੇ ਦੋ ਆਸਾ ਤੇ ਤ੍ਰਿਸ਼ਨਾ ਇਸਤ੍ਰੀ ਰੂਪ ਵਿਚ ਹਨ ॥੯੧॥

## ਚੌਥਾ ਅਰਥ

**ਕਬੀਰ, ਏਕ ਮਰੰਤੇ ਦੁਇ ਮੂਏ; ਦੋਇ ਮਰੰਤਹ ਚਾਰਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਦੇਹ ਅਧਿਆਸ ਦੇ ਮਰਨ ਨਾਲ ਦੋ ਰਾਗ ਅਤੇ ਦ੍ਵੈਖ ਮਰ ਜਾਂਦੇ ਹਨ। ਇਨ੍ਹਾਂ ਦੋਹਾਂ ਦੇ ਮਰਨ ਨਾਲ ਬੁਰਾ, ਭਲਾ ਅਧਿਆਸ, ਹਰਖ ਤੇ ਸੋਗ ਇਹ ਚਾਰੇ ਮਰ ਜਾਂਦੇ ਹਨ।

**ਚਾਰਿ ਮਰੰਤਹ ਛਹ ਮੂਏ; ਚਾਰਿ ਪੁਰਖ ਦੁਇ ਨਾਰਿ ॥੯੧॥**

ਇਨ੍ਹਾਂ ਚੌਹਾਂ ਦੇ ਮਰਨ ਨਾਲ ਦੋ ਆਸਾ ਤੇ ਤ੍ਰਿਸ਼ਨਾ ਰੂਪੀ ਨਾਰਾਂ ਮਰ ਗਈਆਂ, ਇਸ ਪ੍ਰਕਾਰ ਇਹ ਛੇ ਮਰ ਗਏ **ਵਾ:** ਪੰਜ ਗਿਆਨ ਇੰਦ੍ਰੇ ਅਤੇ ਛੇਵੇਂ ਮਨ ਦੇ ਵਿਸ਼ੇ ਨਵਿਰਤ ਹੋ ਗਏ। ਇਨ੍ਹਾਂ ਵਿਚ ਬੁਰਾ ਭਲਾ ਅਧਿਆਸ, ਹਰਖ ਤੇ ਸੋਗ ਇਹ ਚਾਰੇ ਪੁਰਖ ਰੂਪ ਵਿਚ ਅਤੇ ਆਸਾ ਤੇ ਤ੍ਰਿਸ਼ਨਾ ਦੋਵੇਂ ਇਸਤ੍ਰੀ ਦੇ ਰੂਪ ਵਿਚ ਹਨ ॥੯੧॥

## ਪੰਜਵਾਂ ਅਰਥ

**ਕਬੀਰ, ਏਕ ਮਰੰਤੇ ਦੁਇ ਮੂਏ; ਦੋਇ ਮਰੰਤਹ ਚਾਰਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਪਰਮਾਤਮਾ ਦੇ ਜੱਸ ਵਿਚ ਰਮਣੇ ਕਰਕੇ ਦ੍ਵੈਤ ਮਰ ਜਾਂਦੀ ਹੈ, ਦ੍ਵੈਤ ਦੇ ਮਰਨ ਕਰਕੇ ਜੀਵ ਚਾਰਿ = ਸੁੰਦਰ ਜੀਵਨ ਵਾਲਾ ਬਣ ਜਾਂਦਾ ਹੈ।

**ਚਾਰਿ ਮਰੰਤਹ ਛਹ ਮੂਏ; ਚਾਰਿ ਪੁਰਖ ਦੁਇ ਨਾਰਿ ॥੯੧॥**

ਚਾਰਿ = ਸੁੰਦਰ ਪਰਮਾਤਮਾ ਦੇ ਜੱਸ ਵਿਚ ਵਿਸ਼ੇਸ਼ ਕਰਕੇ ਰਮਣ ਨਾਲ ਜੀਵ ਦੇ ਖਟ ਵਿਕਾਰ ਨਵਿਰਤ ਹੋ ਜਾਂਦੇ ਹਨ। ਇਸ ਪ੍ਰਕਾਰ ਚਾਰਿ = ਸੁੰਦਰ ਜੀਵਨ ਵਾਲਾ ਪੁਰਖ ਦੁਇ = ਦ੍ਵੈਤ ਰੂਪੀ ਇਸਤ੍ਰੀ ਦਾ ਅਭਾਵ ਕਰ ਲੈਂਦਾ ਹੈ **ਵਾ:** ਮਾਇਆ ਅਤੇ ਅਵਿੱਦਿਆ ਇਹ ਦੋਵੇਂ ਇਸਤ੍ਰੀਆਂ ਦੀ ਨਵਿਰਤੀ ਕਰ ਲੈਂਦਾ ਹੈ ॥੯੧॥

## ਕਬੀਰ, ਦੇਖਿ ਦੇਖਿ ਜਗੁ ਢੂੰਢਿਆ; ਕਹੂੰ ਨ ਪਾਇਆ ਠੌਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਵਿਚਾਰ ਦ੍ਰਿਸ਼ਟੀ ਦੇ ਨਾਲ ਦੇਖ-ਦੇਖ ਕੇ ਜਗੁ = ਸੰਸਾਰ ਨੂੰ ਢੂੰਢਿਆ = ਖੋਜਣਾ ਕੀਤਾ ਹੈ, ਕਹੂੰ = ਕਿਤੇ ਵੀ ਇਸਥਿਤ ਰਹਿਣ ਵਾਲਾ **ਵਾ:** ਸੁਖਦਾਇਕ ਠੌਰੁ = ਥਾਂ ਨਹੀਂ ਪਾਇਆ = ਪਾਉਣਾ ਕੀਤਾ, ਭਾਵ ਜੀਵ ਚੌਰਾਸੀ ਲੱਖ ਜੂਨਾਂ ਵਿਚ ਹੀ ਦੌੜਦੇ ਫਿਰਦੇ ਹਨ। ਜੈਸਾ ਕਿ :

**ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥** *(ਅੰਗ ੧੦੦੫)*

## ਜਿਨਿ ਹਰਿ ਕਾ ਨਾਮੁ ਨ ਚੇਤਿਓ; ਕਹਾ ਭੁਲਾਨੇ ਅਉਰ ॥੯੨॥

ਜਿਨਿ = ਜਿਨ੍ਹਾਂ ਨੇ ਹਰਿ = ਪਰਮਾਤਮਾ ਕਾ = ਦਾ ਨਾਮ ਚੇਤਿਓ = ਯਾਦ ਨਹੀਂ ਕੀਤਾ, ਉਹ ਅਉਰ = ਹੋਰ ਕਹਾ = ਕਿਨ੍ਹਾਂ ਪੱਤਣਾਂ ਉੱਪਰ ਭੁਲਾਨੇ = ਭੁੱਲੇ ਭਟਕਦੇ ਹਨ **ਵਾ:** ਉਹ ਹੋਰ ਵਿਵਹਾਰਾਂ, ਹੋਰਨਾਂ ਦੀ ਉਪਾਸ਼ਨਾ ਵਿਚ ਕਿਸ ਵਾਸਤੇ ਭੁੱਲੇ ਹੋਏ ਹਨ **ਵਾ:** ਉਨ੍ਹਾਂ ਤੋਂ ਬਿਨਾਂ ਹੋਰ ਕਿਹੜੇ ਭੁੱਲੇ ਹਨ, ਭਾਵ ਉਹੋ ਹੀ ਭੁੱਲੇ ਹੋਏ ਹਨ, ਉਨ੍ਹਾਂ ਨੂੰ ਕਿਤੇ ਵੀ ਮੁਕਤੀ ਦੀ ਥਾਂ ਨਹੀਂ ਮਿਲਦੀ ॥੯੨॥

## ਕਬੀਰ, ਸੰਗਤਿ ਕਰੀਐ ਸਾਧ ਕੀ; ਅੰਤਿ ਕਰੈ ਨਿਰਬਾਹੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕਰੀਏ, ਜੋ ਅੰਤਿ = ਅਖ਼ੀਰ ਤਕ ਨਿਰਬਾਹੁ = ਨਿਰਬਾਹ ਕਰੈ = ਕਰਦੀ ਹੈ, ਭਾਵ ਅਖ਼ੀਰ ਤਕ ਸਾਥ ਨਿਭਾਉਂਦੀ ਹੈ ਅਰਥਾਤ ਕਾਲ ਤੋਂ ਬਚਾਉਂਦੀ ਹੈ, ਇਸ ਲੋਕ ਵਿਚ ਵਿਕਾਰਾਂ ਤੋਂ ਰੱਖਿਆ ਕਰਦੀ ਹੈ ਅਤੇ ਪ੍ਰਲੋਕ ਵਿਚ ਜਮਾਂ ਤੋਂ ਬਚਾਅ ਕੇ ਰੱਖਦੀ ਹੈ।

## ਸਾਕਤ ਸੰਗੁ ਨ ਕੀਜੀਐ; ਜਾ ਤੇ ਹੋਇ ਬਿਨਾਹੁ ॥੯੩॥

ਸਾਕਤ = ਕਠੋਰ ਚਿੱਤ ਵਾਲੇ ਪੁਰਖਾਂ ਦਾ ਕਦੇ ਵੀ ਸੰਗੁ = ਸਾਥ ਨਾ ਕੀਜੀਐ = ਕਰੀਏ, ਜਾ = ਜਿਸ ਦੇ ਕਰਨ ਤੇ = ਤੋਂ ਬਿਨਾਹੁ = ਵਿਨਾਸ਼ ਹੋਇ = ਹੋ ਜਾਂਦਾ ਹੈ, ਭਾਵ ਸਾਰੇ ਸ਼ੁਭ ਗੁਣ ਵੀ ਨਾਸ਼ ਹੋ ਜਾਂਦੇ ਹਨ ਅਤੇ ਜੀਵਨ ਨੂੰ ਵੀ ਕਲੰਕ ਲੱਗ ਜਾਂਦਾ ਹੈ ॥੯੩॥ ਜੈਸਾ ਕਿ :

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥** *(ਅੰਗ ੧੧੦੨)*

## ਕਬੀਰ, ਜਗ ਮਹਿ ਚੇਤਿਓ ਜਾਨਿ ਕੈ; ਜਗ ਮਹਿ ਰਹਿਓ ਸਮਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਨ੍ਹਾਂ ਨੇ ਪਰਮਾਤਮਾ ਨੂੰ ਜਗ = ਸੰਸਾਰ ਮਹਿ = ਵਿਚ ਵਿਆਪਕ ਜਾਣ ਕੈ = ਕਰਕੇ ਚੇਤਿਓ = ਚੇਤੇ ਕੀਤਾ ਹੈ, ਉਹ ਜਗ = ਸੰਸਾਰ ਮਹਿ = ਵਿਚ ਵੱਸਦੇ ਹੋਏ ਵੀ ਬ੍ਰਹਮ ਵਿਚ ਸਮਾਇ = ਅਭੇਦ ਹੋਏ ਰਹਿਓ = ਰਹਿੰਦੇ ਹਨ **ਵਾ:** ਉਨ੍ਹਾਂ ਦਾ ਜੱਸ ਸੰਸਾਰ ਵਿਚ ਸਮਾਇਆ, ਫੈਲਿਆ ਰਹਿੰਦਾ ਹੈ **ਵਾ:** ਉਹ ਐਸਾ ਨਿਸਚਾ ਕਰਦੇ ਹਨ ਕਿ ਉਹ ਬ੍ਰਹਮ ਜਗਤ ਦਾ ਅਧਿਸ਼ਠਾਨ (ਆਸਰਾ) ਸਰੂਪ ਹੈ ਅਤੇ ਜਗਤ ਉਸ ਵਿਚ ਅਧਿਅਸਤ (ਕਲਪਿਤ) ਰੂਪ ਹੈ ਅਤੇ ਉਹ ਬ੍ਰਹਮ ਸਭ ਥਾਈਂ ਸਮਾ ਰਿਹਾ ਹੈ।

**ਅਥਵਾ** ਜਿਹੜੇ ਜਗਤ ਨੂੰ ਸੱਚਾ ਜਾਣ ਕੇ ਜਗਤ ਨੂੰ ਹੀ ਚੇਤੇ ਕਰਦੇ ਰਹਿੰਦੇ ਹਨ, ਉਹ ਜਗਤ ਵਿਚ ਹੀ ਸਮਾਏ ਰਹਿੰਦੇ ਹਨ, ਭਾਵ ਆਵਾਗਵਨ ਦੇ ਚੱਕਰ ਵਿਚ ਪਏ ਰਹਿੰਦੇ ਹਨ।

## ਜਿਨ੍ਹ ਹਰਿ ਕਾ ਨਾਮੁ ਨ ਚੇਤਿਓ; ਬਾਦਹਿ ਜਨਮੇਂ ਆਇ ॥੯੪॥

ਜਿਨ੍ਹ = ਜਿਨ੍ਹਾਂ ਨੇ ਹਰਿ = ਪਰਮਾਤਮਾ ਕਾ = ਦਾ ਨਾਮ ਚੇਤਿਓ = ਚੇਤੇ ਨਹੀਂ ਕੀਤਾ ਭਾਵ ਸਿਮਰਨਾ ਨਹੀਂ ਕੀਤਾ, ਉਹ ਬਾਦਹਿ = ਵਿਅਰਥ ਹੀ ਸੰਸਾਰ ਵਿਚ ਆਇ = ਆ ਕੇ ਜਨਮੇ ਹਨ **ਵਾ:** ਮਨੁੱਖਾ ਜਨਮ ਵਿਚ ਆ ਕੇ ਵਿਅਰਥ ਸਮਾਂ ਬਤੀਤ ਕਰ ਲੈਂਦੇ ਹਨ ॥੯੪॥ ਜੈਸਾ ਕਿ :

**ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥** *(ਅੰਗ ੪੫੦)*

## ਕਬੀਰ, ਆਸਾ ਕਰੀਐ ਰਾਮ ਕੀ; ਅਵਰੈ ਆਸ ਨਿਰਾਸ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਕ ਰਾਮ = ਪਰਮਾਤਮਾ ਕੀ = ਦੀ ਹੀ ਆਸਾ = ਉਮੀਦ ਧਾਰਨ ਕਰੀਏ ਅਤੇ ਅਵਰੈ = ਹੋਰਨਾਂ ਦੀਆਂ ਆਸਾਂ ਤੋਂ ਨਿਰਾਸ ਹੋਣਾ ਕਰੀਏ।

## ਨਰਕਿ ਪਰਹਿ ਤੇ ਮਾਨਈ; ਜੋ ਹਰਿ ਨਾਮ ਉਦਾਸ ॥੯੫॥

ਜੋ = ਜਿਹੜੇ ਹਰਿ = ਪਰਮਾਤਮਾ ਦੇ ਨਾਮ ਤੋਂ ਉਦਾਸ = ਉਪਰਾਮ ਰਹਿੰਦੇ ਹਨ, ਤੇ = ਉਹ ਮਾਨਈ = ਮਨੁੱਖ ਨਰਕਾਂ ਦੇ ਵਿਚ ਪਰਹਿ = ਪੈਂਦੇ ਹਨ ॥੯੫॥

### ਦੂਸਰਾ ਅਰਥ

**ਕਬੀਰ, ਆਸਾ ਕਰੀਐ ਰਾਮ ਕੀ; ਅਵਰੈ ਆਸ ਨਿਰਾਸ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਕ ਰਾਮ = ਰਮੇ ਹੋਏ ਪ੍ਰਭੂ ਦੀ ਆਸਾ ਕਰੀਏ, ਅਵਰੈ = ਹੋਰ ਦੇਵੀ-ਦੇਵਤਿਆਂ ਦੀ ਆਸਾ ਵੱਲੋਂ ਨਿਰਾਸ਼ ਹੋਣਾ ਕਰੀਏ।

**ਨਰਕਿ ਪਰਹਿ ਤੇ ਮਾਨਈ; ਜੋ ਹਰਿ ਨਾਮ ਉਦਾਸ ॥੯੫॥**

ਜਿਹੜੇ ਮਨੁੱਖ ਹਰਿ = ਪਰਮਾਤਮਾ ਦੇ ਨਾਮ ਨੂੰ ਜਪ ਕਰਕੇ ਸੰਸਾਰ ਦੇ ਮੋਹ, ਪਦਾਰਥਾਂ ਵੱਲੋਂ ਉਦਾਸ ਹੋ ਗਏ ਹਨ, ਉਹ ਮਨੁੱਖ ਨਰਕਾਂ ਤੋਂ ਪਰਹਿ = ਪਰ੍ਹੇ ਹੋ ਜਾਂਦੇ ਹਨ ॥੯੫॥

**ਉਥਾਨਕਾ :** ਕਿਸੇ ਪਖੰਡੀ ਆਦਮੀ ਨੇ ਬਹੁਤ ਸਾਰੇ ਚੇਲੇ ਚਾਟੜੇ ਬਣਾਏ ਹੋਏ ਸਨ, ਉਸ ਦੇ ਪ੍ਰਥਾਏ ਕਬੀਰ ਜੀ ਇਹ ਸਲੋਕ ਉਚਾਰਨ ਕਰਦੇ ਹਨ।

## ਕਬੀਰ, ਸਿਖ ਸਾਖਾ ਬਹੁਤੇ ਕੀਏ; ਕੇਸੋ ਕੀਓ ਨ ਮੀਤੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੀਵ ਨੇ ਸੰਸਾਰ ਵਿਚ ਸਿਖ = ਚੇਲੇ ਅਤੇ ਸਾਖਾ = ਪੋਤ੍ਰੇ ਚੇਲੇ ਬਹੁਤੇ = ਬੇਅੰਤ ਬਣਾ ਲੈਣਾ ਕੀਏ = ਕੀਤੇ ਹਨ, ਪਰ ਇਸ ਪਖੰਡੀ ਤੇ ਇਸ ਵਰਗੇ ਹੋਰ ਪਖੰਡੀਆਂ ਨੇ ਕੇਸੋ = ਕੇਸ਼ਵ ਪਰਮਾਤਮਾ ਨੂੰ ਆਪਣਾ ਮੀਤੁ = ਮਿੱਤ੍ਰ ਬਣਾਉਣਾ ਨਹੀਂ ਕੀਓ = ਕੀਤਾ।

## ਚਾਲੇ ਥੇ ਹਰਿ ਮਿਲਨ ਕਉ; ਬੀਚੈ ਅਟਕਿਓ ਚੀਤੁ ॥੯੬॥

ਹਰਿ = ਪਰਮਾਤਮਾ ਦੇ ਮਿਲਣ ਕਉ = ਵਾਸਤੇ ਚਾਲੇ = ਚੱਲੇ ਥੇ = ਸੀ, ਭਾਵ ਘਰ-ਬਾਰ ਤਿਆਗ ਕੇ ਸਾਧੂ ਬਣੇ ਸੀ, ਪਰ ਚੇਲੇ-ਚਾਟੜਿਆਂ ਦੇ ਬੀਚੈ = ਵਿਚ ਹੀ ਚੀਤੁ = ਚਿੱਤ ਅਟਕਿਓ = ਅਟਕ ਗਿਆ ॥੯੬॥

## ਕਬੀਰ, ਕਾਰਨੁ ਬਪੁਰਾ ਕਿਆ ਕਰੈ; ਜਉ ਰਾਮੁ ਨ ਕਰੈ ਸਹਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਕਾਰਨ ਰੂਪੀ ਬਪੁਰਾ = ਵਿਚਾਰਾ ਤੁੱਛ ਜੀਵ ਕਿਆ = ਕੀ ਕਰੈ = ਕਰ ਸਕਦਾ ਹੈ, ਜਉ = ਜੇਕਰ ਰਾਮੁ = ਪਰਮਾਤਮਾ ਆਪ ਸਹਾਇ = ਸਹਾਇਤਾ ਨਾ ਕਰੇ।

## ਜਿਹ ਜਿਹ ਡਾਲੀ ਪਗੁ ਧਰਉ; ਸੋਈ ਮੁਰਿ ਮੁਰਿ ਜਾਇ ॥੯੭॥

ਕਿਉਂਕਿ ਜੀਵ ਜਿਹ ਜਿਹ = ਜਿਸ ਜਿਸ ਵੀ ਸਾਧਨ ਰੂਪੀ ਡਾਲੀ = ਟਾਹਣੀ ਉੱਪਰ ਆਪਣਾ ਪਗੁ = ਪੈਰ ਧਰਉ = ਧਰਦਾ ਹੈ, ਸੋਈ = ਉਹੋ ਹੀ ਮੁਰਿ ਮੁਰਿ = ਮੁੜ-ਮੁੜ ਜਾਇ = ਜਾਂਦਾ ਹੈ, ਭਾਵ ਜਿਹੜਾ ਵੀ ਸਾਧਨ ਕਰਦਾ ਹੈ, ਉਹੋ ਹੀ ਵਿਚਾਲੇ ਰਹਿ ਜਾਂਦਾ ਹੈ ਅਰਥਾਤ ਜੇਕਰ ਆਖਦਾ ਹੈ ਕਿ ਮੈਂ ਕ੍ਰੋਧ ਦਾ

ਤਿਆਗ ਕਰਨਾ ਹੈ ਤਾਂ ਲੋਕ ਕ੍ਰੋਧ ਕਰਵਾ ਦੇਂਦੇ ਹਨ। ਜੇਕਰ ਕਹੇ ਕਿ ਮੈਂ ਸਮ ਚਿੱਤ ਰੱਖਣਾ ਹੈ ਤਾਂ ਲੋਕ ਦੁਬਿਧਾ ਪਾ ਦੇਂਦੇ ਹਨ **ਵਾ:** ਕਰੁਣਾ, ਮੁੱਦਤਾ, ਮੈਤ੍ਰੀ ਤੇ ਉਪੇਖਿਆ ਰੂਪੀ ਟਾਹਣੀਆਂ ਵੀ ਮੁੜ-ਮੁੜ ਜਾਂਦੀਆਂ ਹਨ, ਭਾਵ ਮੁਰਝਾ ਜਾਂਦੀਆਂ ਹਨ ਅਤੇ ਸ਼ੁਭ ਗੁਣ ਮੁਰਝਾ ਜਾਂਦੇ ਹਨ॥੯੭॥ ਜੈਸਾ ਕਿ:

**ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ॥** *(ਅੰਗ ੩੦੭)*

**ਉਥਾਨਕਾ:** ਕੋਈ ਮਨੁੱਖ ਆਪ ਨਾਮ ਦੀ ਕਮਾਈ ਨਹੀਂ ਕਰਦਾ ਸੀ, ਭਾਵ ਆਪ ਵਿਸ਼ਿਆਂ ਵਿਚ ਖੱਚਤ ਸੀ ਅਤੇ ਦੂਸਰਿਆਂ ਨੂੰ ਗਿਆਨ, ਭਗਤੀ ਦਾ ਉਪਦੇਸ਼ ਦਿਆ ਕਰੇ, ਉਸ ਦੇ ਪ੍ਰਤੀ ਇਹ ਸਲੋਕ ਉਚਾਰਨ ਕਰਦੇ ਹਨ।

## ਕਬੀਰ, ਅਵਰਹ ਕਉ ਉਪਦੇਸਤੇ; ਮੁਖ ਮੈ ਪਰਿ ਹੈ ਰੇਤੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਮਨੁੱਖ ਅਵਰਹ = ਹੋਰਨਾਂ ਕਉ = ਨੂੰ ਹੀ ਗਿਆਨ, ਭਗਤੀ ਦਾ ਉਪਦੇਸਤੇ = ਉਪਦੇਸ਼ ਦੇਂਦੇ ਹਨ, ਭਾਵ ਆਪ ਧਾਰਨ ਨਹੀਂ ਕਰਦੇ, ਉਨ੍ਹਾਂ ਦੇ ਮੁਖ = ਮੂੰਹ ਮੈ = ਵਿਚ ਲਾਹਨਤਾਂ ਰੂਪੀ ਰੇਤ ਉੱਡ-ਉੱਡ ਕੇ ਪਰ = ਪੈਂਦੀ ਹੈ। ਜੈਸਾ ਕਿ:

**ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥** *(ਅੰਗ ੨੬੯)*

## ਰਾਸਿ ਬਿਰਾਨੀ ਰਾਖਤੇ; ਖਾਯਾ ਘਰ ਕਾ ਖੇਤੁ ॥੯੮॥

('ਖਾਇਆ' ਉਚਾਰਣ ਹੈ)

ਉਹ ਬਿਰਾਨੀ = ਬਿਗਾਨੀ ਰਾਸਿ = ਪੂੰਜੀ ਰਾਖਤੇ = ਰੱਖਦੇ ਹਨ (ਭਾਵ ਪਰਾਇਆਂ ਦੇ ਮੁਕਤ ਕਰਨ ਦੀ ਜ਼ਿੰਮੇਵਾਰੀ ਲੈਂਦੇ ਹਨ) ਪਰ ਆਪਣੇ ਘਰ ਦਾ ਖੇਤ ਭਾਵ ਸਰੀਰ ਰੂਪੀ ਘਰ ਦਾ ਰਿਦਾ ਰੂਪੀ ਖੇਤ ਕਾਮ ਕ੍ਰੋਧ ਰੂਪੀ ਚੋਰਾਂ ਨੇ ਖਾ ਲੈਣਾ ਕੀਤਾ ਹੈ ਅਰਥਾਤ ਦੈਵੀ ਗੁਣਾਂ ਰੂਪੀ ਕੋਈ ਫ਼ਸਲ ਨਹੀਂ ਰਹਿਣ ਦਿੱਤੀ॥੯੮॥

## ਕਬੀਰ, ਸਾਧੂ ਕੀ ਸੰਗਤਿ ਰਹਉ; ਜਉ ਕੀ ਭੂਸੀ ਖਾਉ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਕੀ = ਦੀ ਸੰਗਤ ਵਿਚ ਰਹਉ = ਰਹਿਣਾ ਕਰੋ, ਉਥੇ ਰਹਿ ਕੇ ਭਾਵੇਂ ਜਉ = ਜਵਾਂ ਕੀ = ਦੀ ਭੂਸੀ = ਰੋਟੀ ਖਾਉ = ਖਾਣਾ ਕਰੋ, ਭਾਵ ਜੇਕਰ ਅਤਿਅੰਤ ਗ਼ਰੀਬੀ ਵੀ ਹੋਵੇ ਤਦ ਵੀ ਸਾਧੂਆਂ ਦੀ ਸੰਗਤ ਕਰਨੀ ਛੱਡਣੀ ਨਹੀਂ ਚਾਹੀਦੀ।

**ਸਾਖੀ—ਇਕ ਮਹਾਤਮਾ ਦੀ:** ਇਕ ਬਹੁਤ ਹੀ ਸੰਤੋਖੀ ਮਹਾਤਮਾ ਜੰਗਲ ਵਿਚ ਕੁਟੀਆ ਬਣਾ ਕੇ ਰਹਿੰਦੇ ਸਨ। ਉਹ ਦਿਨ-ਰਾਤ ਭਜਨ-ਸਿਮਰਨ ਵਿਚ ਲੱਗੇ ਰਹਿੰਦੇ। ਇਕ ਦਿਨ ਇਕ ਸ਼ਾਹੂਕਾਰ ਨੇ ਜੰਗਲ ਵਿਚ ਉਨ੍ਹਾਂ ਮਹਾਤਮਾ ਨੂੰ ਭਜਨ ਕਰਦੇ ਵੇਖਿਆ ਅਤੇ ਉਨ੍ਹਾਂ ਦੇ ਦਰਸ਼ਨ ਕਰਨ ਲਈ ਪਾਸ ਆ ਗਿਆ। ਨਮਸਕਾਰ ਕਰ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਪਰਸ਼ਾਦਾ-ਪਾਣੀ ਕੀ ਛਕਦੇ ਹੋ? ਤਦੋਂ ਉਨ੍ਹਾਂ ਨੇ ਕਿਹਾ ਕਿ ਜੋ ਪਰਾਲਬਧ ਵਿਚ ਲਿਖਿਆ ਹੋਇਆ ਹੈ, ਉਹ ਮਿਲ ਜਾਂਦਾ ਹੈ। ਉਸ ਸ਼ਾਹੂਕਾਰ ਨੇ ਕਿਹਾ ਕਿ ਮੇਰੇ ਘਰੋਂ ਹਰ ਰੋਜ਼ ਤੁਹਾਡੇ ਲਈ ਇਕ ਪਾ ਚੌਲ ਆ ਜਾਇਆ ਕਰਨਗੇ, ਤੁਸੀਂ ਉਸ ਨੂੰ ਬਣਾ ਕੇ ਛਕ ਲਿਆ ਕਰੋ। ਤੁਸੀਂ ਨਾਂਹ ਨਾ ਕਰਨਾ। ਮਹਾਤਮਾ ਨੇ ਕਿਹਾ ਕਿ ਚਲੋ, ਜਿਵੇਂ ਤੁਹਾਡੀ ਮਰਜ਼ੀ। ਉਸ ਦਿਨ ਤੋਂ ਸ਼ਾਹੂਕਾਰ ਦੇ ਘਰੋਂ ਇਕ ਪਾ ਚੌਲ ਰੋਜ਼ ਆ ਜਾਇਆ ਕਰਨ ਅਤੇ ਉਹ ਮਹਾਤਮਾ ਚੌਲ ਬਣਾ ਕੇ ਛਕ ਲਿਆ ਕਰੇ। ਇਕ ਦਿਨ ਇਕ ਜਗਿਆਸੂ ਮਹਾਤਮਾ ਦੇ ਪਾਸ ਆਇਆ ਅਤੇ ਕਹਿਣ ਲੱਗਾ ਕਿ ਮੈਂ ਤੁਹਾਡੀ ਸੰਗਤ ਕਰਕੇ ਜੀਵਨ ਮੁਕਤ ਹੋਣਾ ਚਾਹੁੰਦਾ ਹਾਂ। ਤਦੋਂ ਮਹਾਤਮਾ ਨੇ ਕਿਹਾ ਕਿ ਹੇ ਭਾਈ! ਮੇਰੇ ਪਾਸ ਅੰਨ ਦਾ ਪ੍ਰਬੰਧ ਨਹੀਂ ਹੈ। ਮੇਰੇ ਕੋਲ ਇਕ ਪਾ ਚੌਲ ਆਉਂਦੇ ਹਨ, ਉਹ ਚੌਲ ਖਾ ਕੇ ਮੈਂ ਗੁਜ਼ਾਰਾ ਕਰਦਾ ਹਾਂ। ਅੱਗੋਂ ਜਗਿਆਸੂ ਨੇ ਕਿਹਾ ਕਿ ਜਿਹੜੀ ਪਿੱਛ ਹੁੰਦੀ ਹੈ, ਤੁਸੀਂ ਉਸ ਦਾ ਕੀ ਕਰਦੇ ਹੋ? ਮਹਾਤਮਾ

ਨੇ ਕਿਹਾ ਕਿ ਮੈਂ ਉਹ ਸੁੱਟ ਦਿੰਦਾ ਹਾਂ। ਜਗਿਆਸੂ ਨੇ ਕਿਹਾ ਕਿ ਮੈਂ ਉਹ ਪਿੱਛ ਪੀ ਕੇ ਗੁਜ਼ਾਰਾ ਕਰ ਲਵਾਂਗਾ ਪਰ ਤੁਹਾਡੀ ਸੰਗਤ ਕਰਨੀ ਚਾਹੁੰਦਾ ਹਾਂ। ਇਉਂ ਛੇ ਮਹੀਨੇ ਤਕ ਜਗਿਆਸੂ ਪਿੱਛ ਪੀ ਕੇ ਗੁਜ਼ਾਰਾ ਕਰਦਾ ਰਿਹਾ। ਛੇ ਮਹੀਨੇ ਬਾਅਦ ਇਕ ਹੋਰ ਅਧਿਕਾਰੀ ਆਇਆ, ਉਸ ਨੇ ਵੀ ਮਹਾਤਮਾ ਨੂੰ ਬੇਨਤੀ ਕੀਤੀ ਕਿ ਮੈਨੂੰ ਆਪਣੀ ਸੰਗਤ ਵਿਚ ਰੱਖਣਾ ਕਰੋ। ਮਹਾਤਮਾ ਨੇ ਫੇਰ ਉਹੋ ਬਚਨ ਦੁਹਰਾਏ ਕਿ ਸਾਡੇ ਪਾਸ ਅੰਨ ਦਾ ਪ੍ਰਬੰਧ ਨਹੀਂ ਹੈ। ਅਸੀਂ ਇਕ ਪਾ ਚੌਲ ਬਣਾਉਂਦੇ ਹਾਂ, ਜਿਸ ਦੀ ਪਿੱਛ ਇਹ ਜਗਿਆਸੂ ਪੀ ਕੇ ਗੁਜ਼ਾਰਾ ਕਰਦਾ ਹੈ। ਅੱਗੋਂ ਅਧਿਕਾਰੀ ਨੇ ਕਿਹਾ ਕਿ ਜਿਸ ਬਰਤਨ ਵਿਚ ਤੁਸੀਂ ਚੌਲ ਬਣਾਉਂਦੇ ਹੋ, ਮੈਂ ਉਸ ਬਰਤਨ ਨੂੰ ਧੋ ਕੇ ਉਹ ਪਾਣੀ ਪੀ ਕੇ ਗੁਜ਼ਾਰਾ ਕਰ ਲਵਾਂਗਾ ਪਰ ਤੁਹਾਡੀ ਸੰਗਤ ਜ਼ਰੂਰ ਕਰਨੀ ਚਾਹੁੰਦਾ ਹਾਂ। ਇਸ ਪ੍ਰਕਾਰ ਉਹ ਦੋਵੇਂ ਸੇਵਕ ਮਹਾਤਮਾ ਦੀ ਸੰਗਤ ਕਰ ਕੇ ਜੀਵਨ ਮੁਕਤ ਹੋਏ। ਜੈਸਾ ਕਿ:

**ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥** *(ਬਿਲਾਵਲੁ ਮ: ੫, ਅੰਗ ੮੧੧)*

## ਹੋਨਹਾਰੁ ਸੋ ਹੋਇਹੈ; ਸਾਕਤ ਸੰਗਿ ਨ ਜਾਉ ॥੯੯॥

ਜੋ ਹੋਨਹਾਰੁ = ਹੋਣ ਵਾਲੀ ਗੱਲ ਹੈ, ਸੋ = ਉਹ ਭਾਵੇਂ ਬੇਸ਼ੱਕ ਹੋਇਹੈ = ਹੋ ਜਾਵੇ, ਭਾਵ ਜੋ ਵਰਤਾਰਾ ਵਰਤਣਾ ਹੈ, ਉਹ ਵਰਤ ਜਾਵੇ ਪਰ ਸਾਕਤ = ਕਠੋਰ ਚਿੱਤ ਵਾਲੇ ਦੁਸ਼ਟ ਪੁਰਖਾਂ ਦੀ ਸੰਗਿ = ਸੰਗਤ ਵਿਚ ਭੁੱਲ ਕੇ ਵੀ ਨਾ ਜਾਉ = ਜਾਣਾ ਕਰੋ ॥੯੯॥

## ਕਬੀਰ, ਸੰਗਤਿ ਸਾਧ ਕੀ; ਦਿਨ ਦਿਨ ਦੂਨਾ ਹੇਤੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਕੀ = ਦੀ ਸੰਗਤ ਕਰ ਕੇ ਦਿਨ-ਬ-ਦਿਨ ਪਰਮਾਤਮਾ ਨਾਲ ਦੂਨਾ = ਦੂਣਾ-ਚੌਗੁਣਾ ਹੇਤੁ = ਪ੍ਰੇਮ ਲੱਗ ਜਾਂਦਾ ਹੈ।

## ਸਾਕਤ ਕਾਰੀ ਕਾਂਬਰੀ; ਧੋਏ ਹੋਇ ਨ ਸੇਤੁ ॥੧੦੦॥

ਸਾਕਤ = ਕਠੋਰ ਚਿੱਤ ਵਾਲਾ ਦੁਸ਼ਟ ਪੁਰਖ ਕਾਰੀ = ਕਾਲੀ ਕਾਂਬਰੀ = ਕੰਬਲੀ ਦੀ ਨਿਆਈਂ ਹੈ, ਜੋ ਅਨੇਕਾਂ ਵਾਰ ਸਾਬਣ ਨਾਲ ਧੋਏ = ਧੋਣ ਕਰਕੇ ਵੀ ਸੇਤੁ = ਚਿੱਟੀ ਨਹੀਂ ਹੋਇ = ਹੁੰਦੀ **ਵਾ:** ਏਸੇ ਪ੍ਰਕਾਰ ਸਾਕਤ ਪੁਰਖ ਦਾ ਹਿਰਦਾ ਔਗੁਣਾਂ ਕਰਕੇ ਕਾਲਾ ਹੈ, ਜਿਸ ਨੂੰ ਨਾਮ ਦਾ ਸਾਬਣ ਤੇ ਪ੍ਰੇਮ ਦਾ ਪਾਣੀ ਪਾ ਕੇ ਧੋਣ ਨਾਲ ਵੀ ਉਹ ਆਪਣਾ ਸੁਭਾਅ ਨਹੀਂ ਛੱਡਦਾ, ਭਾਵ ਅਨੇਕਾਂ ਗਿਆਨ ਦੇ ਉਪਦੇਸ਼ ਦੇਣ ਕਰਕੇ ਵੀ ਉਹ ਆਪਣਾ ਸੁਭਾਅ ਨਹੀਂ ਬਦਲਦਾ ॥੧੦੦॥

**ਉਥਾਨਕਾ :** ਕੋਈ ਮਨੁੱਖ ਆਪਣਾ ਸਿਰ ਮੂੰਹ ਮੁਨਾ ਕੇ ਆਪਣੇ ਆਪ ਨੂੰ ਪਰਮ ਹੰਸ ਅਖਵਾਉਂਦਾ ਸੀ, ਉਸਦੇ ਪ੍ਰਥਾਏ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਮਨੁ ਮੂੰਡਿਆ ਨਹੀ; ਕੇਸ ਮੁੰਡਾਏ ਕਾਂਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤੂੰ ਆਪਣੇ ਮਨ ਨੂੰ ਤਾਂ ਮੂੰਡਿਆ = ਮੁੰਨਣਾ ਨਹੀਂ ਕੀਤਾ, ਭਾਵ ਮਨ ਦੇ ਸੰਕਲਪ ਵਿਕਲਪ ਰੂਪੀ ਕੇਸ ਵਿਚਾਰ ਰੂਪੀ ਉਸਤਰੇ ਨਾਲ ਨਵਿਰਤ ਨਹੀਂ ਕੀਤੇ, ਫੇਰ ਪਰਮਾਤਮਾ ਦੀ ਕੁਦਰਤੀ ਦਿੱਤੀ ਦਾਤ ਕੇਸ ਕਾਂਇ = ਕਿਸ ਵਾਸਤੇ ਮੁੰਡਾਏ = ਮੁਨਾਉਣੇ ਕੀਤੇ ਹਨ।

## ਜੋ ਕਿਛੁ ਕੀਆ, ਸੋ ਮਨ ਕੀਆ; ਮੂੰਡਾ ਮੂੰਡੁ ਅਜਾਂਇ ॥੧੦੧॥

ਕਿਉਂਕਿ ਜੋ ਕਿਛੁ = ਕੁਝ ਵੀ ਵਿਗਾੜ ਕੀਆ = ਕੀਤਾ ਹੈ, ਸੋ = ਉਹ ਮਨ ਨੇ ਹੀ ਕੀਆ = ਕੀਤਾ ਹੈ, ਤੂੰ ਮੂੰਡੁ = ਸਿਰ ਨੂੰ ਅਜਾਂਇ = ਵਿਅਰਥ ਹੀ ਮੂੰਡਾ = ਮੁਨਾਉਣਾ ਕੀਤਾ ਹੈ ॥੧੦੧॥

**ਉਥਾਨਕਾ :** ਕਬੀਰ ਸਾਹਿਬ ਜੀ ਅਗਲੇ ਸਲੋਕ ਵਿਚ ਸੰਸਾਰ ਅਤੇ ਸੰਸਾਰ ਦੇ ਪਦਾਰਥ ਤੇ ਸੰਬੰਧੀ ਤਿਆਗਣੇ ਪੈਣ, ਤਦ ਵੀ ਪਰਮਾਤਮਾ ਦਾ ਨਾਮ ਨਹੀਂ ਤਿਆਗਣਾ ਚਾਹੀਦਾ, ਇਸ ਪ੍ਰਕਾਰ ਕਥਨ ਕਰਦੇ ਹਨ।

## ਕਬੀਰ ਰਾਮੁ ਨ ਛੋਡੀਐ; ਤਨੁ ਧਨੁ ਜਾਇ ਤ ਜਾਉ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਰਾਮੁ = ਪਰਮਾਤਮਾ ਦੇ ਨਾਮ ਨੂੰ ਕਦੇ ਵੀ ਛੋਡੀਐ = ਛੱਡਣਾ ਨਾ ਕਰੀਏ, ਭਾਵੇਂ ਤਨੁ = ਸਰੀਰ ਅਤੇ ਧਨ ਜਾਇ = ਜਾਵੇ ਤ = ਤਾਂ ਬੇਸ਼ਕ ਚਲਿਆ ਜਾਉ = ਜਾਵੇ।

## ਚਰਨ ਕਮਲ ਚਿਤੁ ਬੇਧਿਆ; ਰਾਮਹਿ ਨਾਮਿ ਸਮਾਉ ॥੧੦੨॥

ਜਿਨ੍ਹਾਂ ਦਾ ਚਿਤੁ = ਮਨ ਪਰਮਾਤਮਾ ਦੇ ਚਰਨ ਕਮਲਾਂ ਨਾਲ ਬੇਧਿਆ = ਵਿੰਨ੍ਹਿਆ ਗਿਆ ਹੈ, ਉਹ ਰਾਮਹਿ = ਪਰਮਾਤਮਾ ਦੇ ਨਾਮ ਵਿਚ ਸਮਾਉ = ਸਮਾਏ ਰਹਿੰਦੇ ਹਨ ॥੧੦੨॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਇਕ ਵਾਜਾ ਵਜਾਇਆ ਕਰਦੇ ਸਨ ਅਤੇ ਪਰਮਾਤਮਾ ਦਾ ਭਜਨ ਕਰਿਆ ਕਰਦੇ ਸਨ, ਇਕ ਦਿਨ ਭਗਤ ਜੀ ਵਾਜੇ ਨੂੰ ਵਜਾਉਣ ਤੋਂ ਬਿਨਾਂ ਹੀ ਚੁੱਪ-ਚਾਪ ਬੈਠੇ ਹੋਏ ਸਨ। ਤਦੋਂ ਸੇਵਕਾਂ ਨੇ ਪੁੱਛਿਆ ਕਿ ਤੁਸੀਂ ਅੱਜ ਵਾਜਾ ਕਿਉਂ ਨਹੀਂ ਵਜਾ ਰਹੇ ਹੋ ? ਤਦੋਂ ਉੱਤਰ ਵਿਚ ਭਗਤ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਕਬੀਰ, ਜੋ ਹਮ ਜੰਤੁ ਬਜਾਵਤੇ; ਟੂਟਿ ਗਈਂ ਸਭ ਤਾਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਹਮ = ਅਸੀਂ ਜੰਤੁ = ਵਾਜਾ ਬਜਾਵਤੇ = ਵਜਾਉਂਦੇ ਸੀ, ਉਸ ਦੀਆਂ ਸਭ = ਸਾਰੀਆਂ ਤਾਰ = ਤਾਰਾਂ ਟੂਟਿ = ਟੁੱਟ ਗਈ = ਗਈਆਂ ਹਨ।

## ਜੰਤੁ ਬਿਚਾਰਾ ਕਿਆ ਕਰੈ; ਚਲੇ ਬਜਾਵਨਹਾਰ ॥੧੦੩॥

ਫੇਰ ਇਹ ਵਿਚਾਰਾ ਜੰਤੁ = ਵਾਜਾ ਕੀ ਕਰੈ = ਕਰ ਸਕਦਾ ਹੈ, ਜਦੋਂ ਇਸਨੂੰ ਬਜਾਵਨਹਾਰ = ਵਜਾਉਣ ਵਾਲੇ ਹੀ ਚਲੇ ਗਏ ਹਨ ॥੧੦੩॥

### ਦੂਸਰਾ ਅਰਥ

**ਕਬੀਰ, ਜੋ ਹਮ ਜੰਤੁ ਬਜਾਵਤੇ; ਟੂਟਿ ਗਈਂ ਸਭ ਤਾਰ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਅਸੀਂ ਦੇਹ ਅਧਿਆਸ ਰੂਪੀ ਵਾਜਾ ਵਜਾਉਂਦੇ ਸੀ, ਉਸ ਦੀਆਂ ਹੰਗਤਾ = ਮਮਤਾ, ਵਾਸ਼ਨਾ ਰੂਪੀ ਸਭ ਤਾਰਾਂ ਟੁੱਟ ਗਈਆਂ ਹਨ।

**ਜੰਤੁ ਬਿਚਾਰਾ ਕਿਆ ਕਰੈ; ਚਲੇ ਬਜਾਵਨਹਾਰ ॥੧੦੩॥**

ਹੁਣ ਇਹ ਦੇਹ ਅਧਿਆਸ ਰੂਪੀ ਵਿਚਾਰਾ ਵਾਜਾ ਕੀ ਕਰ ਸਕਦਾ ਹੈ, ਜਦੋਂ ਇਸ ਨੂੰ ਵਜਾਉਣ ਵਾਲੇ ਮਨ ਤੇ ਅਗਿਆਨ ਆਦਿ ਹੀ ਚਲੇ ਗਏ ਹਨ ॥੧੦੩॥

**ਉਥਾਨਕਾ :** ਕਿਸੇ ਪੁਰਖ ਨੇ ਭਗਤ ਕਬੀਰ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਹੇ ਭਗਤ ਜੀ! ਮੈਂ ਇਕ ਅਵਧੂਤ ਗੁਰੂ ਨੂੰ ਧਾਰਨ ਕਰਕੇ ਜੰਗਲਾਂ ਵਿਚ ਬਹੁਤ ਤਪ ਵੀ ਕੀਤਾ ਪਰ ਫੇਰ ਵੀ ਮੇਰੇ ਅੰਦਰੋਂ ਭਰਮ ਦੀ ਨਵਿਰਤੀ ਨਹੀਂ ਹੋਈ। ਇਹ ਸੁਣ ਕੇ ਭਗਤ ਜੀ ਨੇ ਕਿਹਾ ਕਿ ਤੈਨੂੰ ਉਪਦੇਸ਼ ਦੇਣ ਵਾਲਾ ਗੁਰੂ

ਆਪ ਅਗਿਆਨੀ ਤੇ ਭਰਮ ਵਿਚ ਭਰਮਿਆ ਹੋਇਆ ਹੈ, ਜਿਸ ਕਰਕੇ ਤੇਰਾ ਭਰਮ ਕਿਥੇ ਜਾਣਾ ਸੀ ਅਤੇ ਇਹ ਸਲੋਕ ਉਚਾਰਣ ਕਰਕੇ ਉਪਦੇਸ਼ ਦਿੱਤਾ।

## ਕਬੀਰ, ਮਾਇ ਮੂੰਡਉ ਤਿਹ ਗੁਰੂ ਕੀ; ਜਾ ਤੇ ਭਰਮੁ ਨ ਜਾਇ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਿਹ = ਤਿਸ ਗੁਰੂ ਕਹਾਉਣ ਵਾਲੇ ਕੀ = ਦੀ ਮਾਇ = ਮਾਂ ਦਾ ਸਿਰ ਮੂੰਡਉ = ਮੁੰਨ ਦੇਵੋ, ਜਾ = ਜਿਸ ਤੇ = ਤੋਂ ਕਿਸੇ ਜਗਿਆਸੂ ਦਾ ਭਰਮ ਨਹੀਂ ਜਾਇ = ਜਾਂਦਾ, ਭਾਵ ਭਰਮ ਦੀ ਨਵਿਰਤੀ ਨਹੀਂ ਹੁੰਦੀ।

***ਨੋਟ :*** 'ਮਾਇ ਮੂੰਡਉ' ਜੋਗੀਆਂ ਦੇ ਮਤ ਵਿਚ ਇਕ ਗਾਲ੍ਹ ਵੀ ਹੈ ਅਤੇ ਇਹ ਇਕ ਮੁਹਾਵਰੇ ਵਜੋਂ ਵੀ ਵਰਤਿਆ ਜਾਂਦਾ ਹੈ ਕਿ ਜੇਕਰ ਕੋਈ ਪੁਰਖ ਬੁਰਾ ਹੈ ਤਾਂ ਉਸਦੀ ਮਾਂ ਜਾਂ ਉਸਤਾਦ ਨੂੰ ਗਾਲ੍ਹੀ ਦੇਂਦੇ ਹਨ।

**[ਅੰਗ ੧੩੭੦]**

## ਆਪ ਡੁਬੇ ਚਹੁ ਬੇਦ ਮਹਿ; ਚੇਲੇ ਦੀਏ ਬਹਾਇ॥੧੦੪॥

ਐਸੇ ਗੁਰੂ ਆਪ ਤਾਂ ਚਹੁ = ਚਾਰੇ ਵੇਦਾਂ ਦੇ ਕਰਮ ਕਾਂਡਾਂ, ਨਾਨ੍ਹਾਂ ਉਪਾਸ਼ਨਾ ਮਹਿ = ਵਿਚ ਡੁੱਬੇ ਹੀ ਰਹਿੰਦੇ ਹਨ ਅਤੇ ਉਨ੍ਹਾਂ ਆਪਣੇ ਨਾਲ ਚੇਲੇ ਵੀ ਕਰਮ ਕਾਂਡਾਂ ਰੂਪੀ ਪਾਣੀ ਦੇ ਤੇਜ਼ ਵਹਾਅ ਵਿਚ ਬਹਾਇ = ਰੋੜ੍ਹ ਦੀਏ = ਦੇਣਾ ਕੀਤੇ ਹਨ॥੧੦੪॥

### ਦੂਸਰਾ ਅਰਥ

**ਕਬੀਰ, ਮਾਇ ਮੂੰਡਉ ਤਿਹ ਗੁਰੂ ਕੀ; ਜਾ ਤੇ ਭਰਮੁ ਨ ਜਾਇ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਿਸ ਗੁਰੂ ਦੀ ਸ਼ਰਨ ਵਿਚ ਪੈਣਾ ਕਰੋ ਜਿਸ ਨੇ ਮਾਇ = ਮਾਇਆ ਮੁੰਨ ਦਿੱਤੀ ਹੈ ਭਾਵ ਮਾਇਆ ਮਿਥਿਆ ਨਿਸਚੇ ਕੀਤੀ ਹੈ **ਵਾ:** ਤਿਸ ਗੁਰੂ ਦੀ ਸ਼ਰਨ ਵਿਚ ਆਪਣਾ ਮੂੰਡਉ = ਸਿਰ ਅਰਪਣਾ ਕਰੋ (ਜਾ ਤੇ ਭਰਮੁਨ) ਜਾ = ਜਿਸ ਦੀ ਸੰਗਤ ਕਰਨ ਤੇ = ਤੋਂ ਭਰਮੁਨ = ਭ੍ਰਮਣਾ ਚਲਾ ਜਾਂਦਾ ਹੈ।

**ਆਪ ਡੁਬੇ ਚਹੁ ਬੇਦ ਮਹਿ; ਚੇਲੇ ਦੀਏ ਬਹਾਇ॥੧੦੪॥**

ਐਸੇ ਗੁਰੂ ਸਾਹਿਬ ਜੀ ਆਪ ਚਾਰੇ ਵੇਦਾਂ ਦੇ ਸਿਧਾਂਤ ਵਿਚ ਡੁੱਬੇ ਹੋਏ ਹਨ ਭਾਵ ਆਤਮਾਨੰਦ ਵਿਚ ਲੀਨ ਹਨ ਅਤੇ ਇੰਦ੍ਰਿਆਂ ਰੂਪੀ, ਜਗਿਆਸੂ ਰੂਪੀ ਚੇਲੇ ਵੀ ਏਸੇ ਸਿਧਾਂਤ ਵਿਚ ਵਹਾ ਦੇਂਦੇ ਹਨ ਭਾਵ ਉਨ੍ਹਾਂ ਦੀਆਂ ਵੀ ਆਤਮਾਨੰਦ ਵਿਚ ਟੁਭਕੀਆਂ ਲਵਾ ਦਿੱਤੀਆ ਹਨ॥੧੦੪॥

**ਉਥਾਨਕਾ :** ਅੱਗੇ ਕਬੀਰ ਜੀ ਸਲੋਕ ਵਿਚ ਉਨ੍ਹਾਂ ਵਿਕਾਰੀ ਪੁਰਖਾਂ ਨੂੰ ਧਿਆਨ ਵਿਚ ਰੱਖ ਕੇ ਜੋ ਪਾਪ ਕਰਮ ਕਰਕੇ ਆਪਣੇ ਹਿਰਦੇ ਵਿਚ ਛੁਪਾ ਕੇ ਰੱਖਦੇ ਹਨ ਕਿ ਕਿਸੇ ਨੂੰ ਪਤਾ ਨਾ ਲੱਗ ਜਾਵੇ, ਉਨ੍ਹਾਂ ਦੇ ਪ੍ਰਥਾਏ ਉਚਾਰਣ ਕਰਕੇ ਸਿੱਖਿਆ ਦੇਂਦੇ ਹਨ।

## ਕਬੀਰ, ਜੇਤੇ ਪਾਪ ਕੀਏ; ਰਾਖੇ ਤਲੈ ਦੁਰਾਇ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਜੀਵ ਨੇ ਜੇਤੇ = ਜਿਤਨੇ ਪਾਪ = ਮੰਦ ਕਰਮ ਕੀਏ = ਕੀਤੇ ਹਨ, ਉਹ ਸਾਰੇ ਚਿੱਤ ਦੇ ਤਲੈ = ਥੱਲੇ ਭਾਵ ਅੰਦਰ ਦੁਰਾਇ = ਛੁਪਾ ਕੇ ਰਾਖੇ = ਰੱਖਣਾ ਕਰਦਾ ਹੈ।

## ਪਰਗਟ ਭਏ ਨਿਦਾਨ ਸਭ; ਜਬ ਪੂਛੇ ਧਰਮਰਾਇ ॥੧੦੫॥

ਉਹ ਨਿਦਾਨ = ਅੰਤ ਨੂੰ ਸਭ = ਸਾਰੇ ਹੀ ਪਰਗਟ ਭਏ = ਹੋ ਜਾਂਦੇ ਹਨ, ਜਬ = ਜਦੋਂ ਧਰਮਰਾਇ = ਧਰਮ ਰਾਜਾ ਕਰਮਾਂ ਦਾ ਹਿਸਾਬ-ਕਿਤਾਬ ਪੂਛੇ = ਪੁੱਛਦਾ ਹੈ ॥੧੦੫॥

## ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ; ਪਾਲਿਓ ਬਹੁਤੁ ਕੁਟੰਬੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹਰਿ = ਪਰਮਾਤਮਾ ਕਾ = ਦਾ ਸਿਮਰਨ ਛਾਡਿ = ਛੱਡ ਕੈ = ਕਰਕੇ ਜੀਵ ਨੇ ਬਹੁਤ ਤਰ੍ਹਾਂ ਕਰਕੇ ਆਪਣੇ ਕੁਟੰਬੁ = ਪਰਿਵਾਰ ਨੂੰ ਹੀ ਪਾਲਿਓ = ਪਾਲਣਾ-ਪੋਸ਼ਣਾ ਕੀਤਾ ਹੈ।

## ਧੰਧਾ ਕਰਤਾ ਰਹਿ ਗਇਆ; ਭਾਈ ਰਹਿਆ ਨ ਬੰਧੁ ॥੧੦੬॥

ਇਸ ਪ੍ਰਕਾਰ ਜੀਵ ਪਰਿਵਾਰ ਦੇ ਪਾਲਨ-ਪੋਸ਼ਣ ਦਾ ਧੰਧਾ ਕਰਤਾ = ਕਰਦਾ ਹੀ ਰਹਿ ਗਿਆ ਹੈ ਭਾਵ ਧੰਦੇ ਵਿਚ ਫਸਿਆ ਹੀ ਮਰ ਜਾਂਦਾ ਹੈ, ਅਤੇ ਜਿਨ੍ਹਾਂ ਵਾਸਤੇ ਸਾਰੀ ਜ਼ਿੰਦਗੀ ਮਰਿਆ ਉਹ ਬੰਧੁ = ਸੰਬੰਧੀ ਤੇ ਭਾਈ = ਭਰਾ ਆਦਿ ਵੀ ਕੋਈ ਨਹੀਂ ਰਹਿਆ = ਰਿਹਾ। ਅਰਥਾਤ ਜੀਵ ਨੇ ਜਿਸ ਪਰਿਵਾਰ ਦੇ ਪਾਲਣ ਪੋਸ਼ਣ ਲਈ ਪਰਮਾਤਮਾ ਦਾ ਸਿਮਰਨ ਛੱਡ ਦਿੱਤਾ ਸੀ, ਉਹ ਵੀ ਅੰਤ ਨੂੰ ਕਾਲ ਦਾ ਗ੍ਰਾਸ ਹੋ ਜਾਂਦੇ ਹਨ, ਜਿਨ੍ਹਾਂ ਨੂੰ ਪਾਲਣ ਹਿਤ ਆਪਣਾ ਅਮੋਲਕ ਸਮਾਂ ਗਵਾਇਆ ਸੀ, ਉਨ੍ਹਾਂ ਨੂੰ ਮਰਦਿਆਂ ਇਕ ਪਲ ਵੀ ਨਹੀਂ ਲੱਗਦਾ ॥੧੦੬॥

## ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ; ਰਾਤਿ ਜਗਾਵਨ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹਰਿ = ਪਰਮਾਤਮਾ ਕਾ = ਦਾ ਸਿਮਰਨ ਛਾਡਿ = ਛੱਡ ਕੈ = ਕਰਕੇ, ਜਿਹੜੀਆਂ ਇਸਤ੍ਰੀਆਂ ਰਾਤ ਨੂੰ ਸਿਵਿਆਂ ਨੂੰ ਜਗਾਵਨ = ਜਗਾਉਣ ਵਾਸਤੇ ਜਾਇ = ਜਾਂਦੀਆ ਹਨ **ਵਾ:** ਘੋਰ ਮੰਤ੍ਰ ਨਾਲ ਮੁਰਦਿਆਂ ਦੀ ਆਤਮਾ ਨੂੰ ਜਗਾ ਕੇ ਵੱਸ ਵਿਚ ਕਰਦੀਆਂ ਹਨ **ਅਥਵਾ** ਜਿਹੜੀਆਂ ਔਰਤਾਂ ਰਾਤ ਦੂਸਰਿਆਂ ਦੇ ਘਰ ਜਾ ਕੇ ਉਨ੍ਹਾਂ ਦੀਆਂ ਇਸਤ੍ਰੀਆਂ ਨੂੰ ਜਗਾਉਣਾ ਕਰਦੀਆਂ ਹਨ, ਭਾਵ ਜਿਸ ਇਸਤ੍ਰੀ ਦੇ ਘਰ ਬੱਚਾ ਨਹੀਂ ਪੈਦਾ ਹੁੰਦਾ, ਉਹ ਇਸਤ੍ਰੀ ਰਾਤ ਦੇ ਸਮੇਂ ਬੱਚੇ ਵਾਲਿਆਂ ਦੇ ਘਰ ਦਾ ਕੁੰਡਾ ਖੜਕਾਉਂਦੀ ਹੈ, ਜਿਸ ਔਰਤ ਦੇ ਬੱਚਾ ਪੈਦਾ ਹੋਇਆ ਹੋਵੇ ਜੇਕਰ ਉਹ ਆਵਾਜ਼ ਦੇ ਦੇਵੇ ਕਿ ਕੌਣ ਹੈ? ਤਾਂ ਬੇ = ਔਲਾਦ ਇਸਤ੍ਰੀ ਕੁਝ ਟੂਣਾ ਆਦਿ ਕਰਕੇ ਆਖਦੀ ਹੈ ਕਿ 'ਤੇਰੇ ਗਿਆ ਤੇ ਮੇਰੇ ਆਇਆ'। ਐਸੇ ਟੂਣੇ ਟਾਮਣੇ ਕਰਕੇ ਕਈ ਵਾਰ ਉਨ੍ਹਾਂ ਦੇ ਬੱਚੇ ਗੁਜ਼ਰ ਜਾਂਦੇ ਹਨ ਅਤੇ ਇਸ ਬੇ-ਔਲਾਦ ਇਸਤ੍ਰੀ ਦੇ ਘਰ ਵਿਚ ਬੱਚਾ ਹੋ ਪੈਂਦਾ ਹੈ (ਜੋ ਬਹੁਤ ਹੀ ਦੁਸ਼ਟ ਜੰਮਦਾ ਹੈ ਜਾਂ ਛੇਤੀ ਹੀ ਮਰ ਜਾਂਦਾ ਹੈ)

## ਸਰਪਨਿ ਹੋਇ ਕੈ ਅਉਤਰੈ; ਜਾਏ ਅਪੁਨੇ ਖਾਇ ॥੧੦੭॥

ਐਸੀ ਇਸਤ੍ਰੀ ਮਨੁੱਖਾ ਜਨਮ ਵਿੱਚੋਂ ਮਰਨ ਤੋਂ ਬਾਅਦ ਸਰਪਨਿ = ਸੱਪਣੀ ਹੋਇ = ਹੋ ਕੈ = ਕਰਕੇ ਅਉਤਰੈ = ਜੰਮਦੀ ਹੈ, ਜੋ ਅਪੁਨੇ = ਆਪਦੇ ਹੀ ਜਾਏ = ਪੈਦਾ ਕੀਤੇ ਹੋਏ ਬੱਚਿਆਂ ਨੂੰ ਖਾਇ = ਖਾਣਾ ਕਰਦੀ ਹੈ ॥੧੦੭॥

ਅੱਗੇ ਇਕ ਹੋਰ ਨਿੰਦਤ ਕਰਮ ਦੇ ਨਿਸ਼ੇਧ ਬਾਬਤ ਕਥਨ ਕਰਦੇ ਹਨ।

## ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ; ਅਹੋਈ ਰਾਖੈ ਨਾਰਿ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹਰਿ = ਪਰਮਾਤਮਾ ਕਾ = ਦਾ ਸਿਮਰਨ ਛਾਡਿ = ਛੱਡ ਕੈ = ਕਰਕੇ ਜਿਹੜੀ ਨਾਰਿ = ਇਸਤ੍ਰੀ ਅਹੋਈ[1] ਦਾ ਵਰਤ ਰਾਖੈ = ਰੱਖਦੀ ਹੈ।

## ਗਦਹੀ ਹੋਇ ਕੈ ਅਉਤਰੈ; ਭਾਰੁ ਸਹੈ ਮਨ ਚਾਰਿ ॥੧੦੮॥

ਉਹ ਮਨੁੱਖਾ ਜਨਮ ਵਿੱਚੋਂ ਮਰਨ ਤੋਂ ਬਾਅਦ ਗਦਹੀ = ਖੋਤੀ ਹੋਇ = ਹੋ ਕੈ = ਕਰਕੇ ਅਉਤਰੈ = ਜਨਮ ਲੈਂਦੀ ਹੈ ਅਤੇ ਚਾਰ ਮਣ ਦਾ ਭਾਰ ਸਹੈ = ਸਹਾਰਨਾ ਕਰਦੀ ਹੈ ਕਿਉਂਕਿ ਘੁਮਿਆਰ ਖੋਤਿਆਂ ਦੇ ਉੱਪਰ ਚਾਰ-ਚਾਰ ਕੱਚੇ ਮਣ ਭਾਰ ਲੱਦ ਕੇ ਉਨ੍ਹਾਂ ਨੂੰ ਚਲਾਉਂਦੇ ਹਨ ॥੧੦੮॥

### ਦੂਸਰਾ ਅਰਥ

**ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ; ਅਹੋਈ ਰਾਖੈ ਨਾਰਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜੀਵ ਹਰੀ ਦਾ ਸਿਮਰਨ ਛੱਡ ਕਰਕੇ ਅਹੋਈ = ਅਣਹੋਈ ਭਾਵ ਜੋ ਆਪਣੀ ਵਿਆਹੀ ਹੋਈ ਨਹੀਂ ਹੈ, ਕਿਸੇ ਹੋਰ ਦੀ ਬਿਗਾਨੀ ਔਰਤ ਨੂੰ ਜ਼ਬਰਦਸਤੀ ਆਪਣੀ ਬਣਾ ਕੇ ਰੱਖਣਾ ਕਰਦਾ ਹੈ **ਵਾ:** ਰੱਖਣਾ ਚਾਹੁੰਦਾ ਹੈ।

**ਗਦਹੀ ਹੋਇ ਕੈ ਅਉਤਰੈ; ਭਾਰੁ ਸਹੈ ਮਨ ਚਾਰਿ ॥੧੦੮॥**

ਉਹ ਗਧੀ ਦੀ ਜੂਨ ਵਿਚ ਹੋ ਕੇ ਉੱਤਰਨਗੇ ਅਤੇ ਸਿਰ ਉੱਪਰ ਚਾਰ ਮਣ ਪਾਪਾਂ ਦਾ ਭਾਰ ਚੁੱਕੀ ਫਿਰਨਗੇ **ਵਾ:** ਆਸਾ, ਤ੍ਰਿਸ਼ਨਾ, ਕ੍ਰੋਧ ਤੇ ਮੋਹ ਇਨ੍ਹਾਂ ਚੌਹਾਂ ਦਾ ਮਣਾਂ ਮੂੰਹੀਂ ਭਾਰ ਸਹਾਰਦੇ ਰਹਿਣਗੇ ॥੧੦੮॥

### ਤੀਸਰਾ ਅਰਥ

**ਕਬੀਰ, ਹਰਿ ਕਾ ਸਿਮਰਨੁ ਛਾਡਿ ਕੈ; ਅਹੋਈ ਰਾਖੈ ਨਾਰਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਮਨੁੱਖ ਪਰਮਾਤਮਾ ਦਾ ਸਿਮਰਨ ਛੱਡ ਕਰਕੇ ਅਣਹੋਈ ਮਾਇਆ ਰੂਪੀ ਨਾਰੀ ਨੂੰ ਆਪਣੀ ਮੰਨ ਕੇ ਰੱਖਦੇ ਹਨ **ਵਾ:** ਅਣਹੋਈ ਨਾਰ ਭਾਵ ਮਿਥਿਆ ਦੇਹ ਨੂੰ ਆਪਣੀ ਮੰਨੀ ਬੈਠੇ ਹਨ।

**ਗਦਹੀ ਹੋਇ ਕੈ ਅਉਤਰੈ; ਭਾਰੁ ਸਹੈ ਮਨ ਚਾਰਿ ॥੧੦੮॥**

ਉਹ ਗਧੀ ਦੀ ਜੂਨ ਵਿਚ ਹੋ ਕੇ ਉੱਤਰਨਗੇ ਅਤੇ ਸਿਰ ਉੱਪਰ ਚਾਰ ਮਣ ਪਾਪਾਂ ਦਾ ਭਾਰ ਚੁੱਕੀ ਫਿਰਨਗੇ **ਵਾ:** ਆਸਾ, ਤ੍ਰਿਸ਼ਨਾ, ਕ੍ਰੋਧ ਤੇ ਮੋਹ ਇਨ੍ਹਾਂ ਚੌਹਾਂ ਦਾ ਮਣਾਂ ਮੂਹੀਂ ਭਾਰ ਸਹਾਰਦੇ ਰਹਿਣਗੇ ॥੧੦੮॥

## ਕਬੀਰ, ਚਤੁਰਾਈ ਅਤਿ ਘਨੀ; ਹਰਿ ਜਪਿ ਹਿਰਦੈ ਮਾਹਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਹਿਰਦੇ ਮਾਹਿ = ਵਿਚ ਹਰਿ =

---

੧. ਇਹ ਇਕ ਦੇਵੀ ਮੰਨੀ ਹੈ। ਇਹ ਕੁਆਰੀ ਕੰਨਿਆ ਦੀ ਪੂਜਯ ਦੇਵੀ ਹੈ। ਅੱਸੂ ਦੇ ਨਵਰਾਤਿਆਂ ਵਿਚ ਕੁਆਰੀਆਂ ਲੜਕੀਆਂ ਇਸ ਦੇਵੀ ਦੀ ਮਿੱਟੀ ਦੀ ਮੂਰਤੀ ਬਣਾ ਕੇ ਕੰਧ ਉੱਪਰ ਲਾਉਂਦੀਆਂ ਹਨ, ਅਸ਼ਟਮੀ ਦਾ ਵਰਤ ਰੱਖ ਕੇ ਧੂਪ ਦੀਪ ਨਾਲ ਮੂਰਤੀ ਦਾ ਪੂਜਨ ਕਰਦੀਆਂ ਹਨ ਅਤੇ ਕੱਤਕ ਦੀ ਏਕਮ ਨੂੰ ਮੂਰਤੀ ਜਲ ਪ੍ਰਵਾਹ ਕਰ ਦੇਂਦੀਆਂ ਹਨ। ਕਈ ਇਸਤ੍ਰੀਆਂ ਪੁੱਤ੍ਰ ਦੀ ਪ੍ਰਾਪਤੀ ਜਾਂ ਪੁੱਤ੍ਰ ਦਾ ਸੀਤਲਾ ਤੋਂ ਬਚਣ ਲਈ ਇਸਦਾ ਵਰਤ ਰੱਖਦੀਆਂ ਹਨ, ਜੋ ਮਨਮੱਤ ਹੈ। ਮਥੁਰਾ ਦੇ ਜਿਲ੍ਹੇ 'ਰਾਧਾ ਕੁੰਡ ਪੁਰ' ਕੱਤਕ ਵਦੀ ੮ ਨੂੰ ਅਹੋਈ ਦਾ ਬੜਾ ਭਾਰੀ ਮੇਲਾ ਲੱਗਦਾ ਹੈ ਪਰ ਭਗਤ ਜੀ ਨੇ ਸਭ ਨਾਲੋਂ ਸ੍ਰੇਸ਼ਟ ਪਰਮਾਤਮਾ ਦੇ ਸਿਮਰਨ ਨੂੰ ਕਿਹਾ ਹੈ।

ਪਰਮਾਤਮਾ ਦਾ ਨਾਮ ਜਪਿ = ਜਪਣਾ ਹੈ, ਇਹ ਅਤਿ = ਅਤਿਅੰਤ ਘਣੀ ਭਾਵ ਬਹੁਤ ਵੱਡੀ ਚਤੁਰਾਈ = ਸਿਆਣਪ ਹੈ, ਅਰਥਾਤ ਸੁਨਿਆਰੇ ਦਾ ਪੁੱਤਰ ਬਹੁਤ ਚਤੁਰ ਮੰਨਿਆ ਹੈ, ਸੁਨਿਆਰੇ ਨਾਲੋਂ ਬਾਣੀਏ ਦਾ ਪੁੱਤਰ, ਬਾਣੀਏ ਨਾਲੋਂ ਵੇਸਵਾ ਦਾ ਪੁੱਤਰ ਅਤੇ ਵੇਸਵਾ ਦੇ ਪੁੱਤਰ ਨਾਲੋਂ ਰਾਜੇ ਦਾ ਪੁੱਤਰ ਬਹੁਤ ਚਤੁਰ ਮੰਨਿਆ ਹੈ ਪਰ ਪਰਮਾਤਮਾ ਦੀ ਭਗਤੀ ਕਰਨ ਵਾਸਤੇ ਭਗਤ ਇਨ੍ਹਾਂ ਸਾਰਿਆਂ ਨਾਲੋਂ ਸੌ ਗੁਣਾ ਚਤੁਰ ਹੁੰਦਾ ਹੈ। ਕਿਉਂਕਿ ਭਗਤ ਨੇ ਪੰਜੇ ਵਿਕਾਰਾਂ ਨੂੰ ਰੋਕਣਾ, ਸਤ ਸੰਤੋਖ ਆਦਿ ਗੁਣਾਂ ਨੂੰ ਧਾਰਨ ਕਰਨਾ ਹੁੰਦਾ ਹੈ। ਇਸ ਲਈ ਭਗਤ ਨੂੰ ਬਹੁਤ ਸਿਆਣਪ ਦੀ ਜ਼ਰੂਰਤ ਹੁੰਦੀ ਹੈ। ਜੈਸਾ ਕਿ ਦਾਨਿਆਂ ਦਾ ਕਥਨ ਹੈ :

**ਸਹਸ ਬਿਚਖਣ ਬੀਰਘਨ ਠਗ ਸ਼ਾਹ ਔਰ ਨਾਰਿ ਕੀ।**
**ਇਤਨੀ ਬੁੱਧੀ ਜਬ ਮਿਲੇ ਤਬ ਹੋਇ ਭਗਤ ਕਰਤਾਰ ਦੀ।**

## ਸੂਰੀ ਊਪਰਿ ਖੇਲਨਾ; ਗਿਰੈ ਤ ਠਾਹਰ ਨਾਹਿ ॥੧੦੯॥

ਕਿਉਂਕਿ ਹਰੀ ਦਾ ਸਿਮਰਨ ਐਸਾ ਹੈ, ਜਿਵੇਂ ਸੂਰੀ = ਸੂਲੀ ਉੱਪਰ ਖੇਲਨਾ = ਖੇਡਣਾ ਕਠਨ ਹੁੰਦਾ ਹੈ, ਜੇਕਰ ਕੋਈ ਗਿਰੈ = ਡਿੱਗ ਜਾਵੇ ਤ = ਤਦ ਉਸਨੂੰ ਕੋਈ ਠਾਹਰ = ਥਾਂ ਨਾਹਿ = ਨਹੀਂ ਮਿਲਦੀ ਭਾਵ ਡਿੱਗਦੇ ਸਾਰ ਹੀ ਸੂਲੀ ਖੁੱਭਣ ਕਰਕੇ ਮਰ ਜਾਂਦਾ ਹੈ **ਅਥਵਾ** ਏਸੇ ਪ੍ਰਕਾਰ ਵਾਸ਼ਨਾ ਰੂਪੀ ਸੂਲੀ ਹੈ, ਮਨ ਦੇ ਸੰਕਲਪਾਂ ਵਿਕਲਪਾਂ ਨੂੰ ਸਮ ਦਮ ਸਾਧਨਾ ਨਾਲ ਰੋਕਣ ਰੂਪ ਉੱਪਰ ਖੇਡ ਕਰਨੀ ਹੈ, ਜੇਕਰ ਕੋਈ ਡਿੱਗ ਜਾਵੇ ਭਾਵ ਵਾਸ਼ਨਾਵਾਂ ਦੇ ਵਿਚ ਗ਼ਲਤਾਨ ਹੋ ਜਾਵੇ ਤਾਂ ਉਸਨੂੰ ਮਨੁੱਖਾ ਜਨਮ ਵਿਚ ਕੋਈ ਥਾਂ ਨਹੀਂ ਮਿਲਦੀ ॥੧੦੯॥

## ਕਬੀਰ, ਸੋੁਈ ਮੁਖੁ ਧੰਨਿ ਹੈ; ਜਾ ਮੁਖਿ ਕਹੀਐ ਰਾਮੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੋੁਈ = ਉਹ ਮੁਖੁ ਬਹੁਤ ਧੰਨਿ = ਧੰਨਤਾ ਦੇ ਜੋਗ ਹੈ, ਜਾ = ਜਿਸ ਮੁੱਖ ਦੁਆਰਾ ਰਾਮ = ਪਰਮਾਤਮਾ ਦਾ ਨਾਮ ਕਹੀਐ = ਆਖੀਦਾ, ਉਚਾਰਣ ਕਰੀਦਾ ਹੈ।

## ਦੇਹੀ ਕਿਸ ਕੀ ਬਾਪੁਰੀ; ਪਵਿਤ੍ਰੁ ਹੋਇਗੋ ਗ੍ਰਾਮੁ ॥੧੧੦॥

ਪਰਮਾਤਮਾ ਦਾ ਨਾਮ ਉਚਾਰਣ ਨਾਲ ਇਹ ਦੇਹੀ = ਕਾਂਇਆਂ ਬਾਪੁਰੀ = ਵਿਚਾਰੀ ਕਿਸ ਕੀ = ਦੀ ਹੈ ਭਾਵ ਇਸ ਦਾ ਪਵਿੱਤ੍ਰ ਹੋਣਾ ਕੀ ਹੈ, ਜਿਥੇ ਨਾਮ ਦਾ ਉਚਾਰਣ ਹੁੰਦਾ ਹੈ ਉਹ ਸਾਰਾ ਗ੍ਰਾਮੁ = ਨਗਰ ਹੀ ਪਵਿੱਤ੍ਰ = ਪਾਵਨ, ਸ਼ੁੱਧ ਹੋਇਗੋ = ਹੋ ਜਾਵੇਗਾ **ਵਾ:** ਹੋ ਜਾਂਦਾ ਹੈ ॥੧੧੦॥ ਜੈਸਾ ਕਿ :

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥** *(ਅੰਗ ੧੦੫)*

## ਕਬੀਰ, ਸੋਈ ਕੁਲ ਭਲੀ; ਜਾ ਕੁਲ ਹਰਿ ਕੋ ਦਾਸੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੋਈ = ਉਹ ਕੁਲ ਭਲੀ = ਚੰਗੀ ਹੈ, ਜਾ = ਜਿਸ ਕੁਲ ਵਿਚ ਹਰਿ = ਪਰਮਾਤਮਾ ਕੋ = ਦਾ ਦਾਸੁ = ਸੇਵਕ ਪੈਦਾ ਹੁੰਦਾ ਹੈ।

## ਜਿਹ ਕੁਲ ਦਾਸੁ ਨ ਊਪਜੈ; ਸੋ ਕੁਲ ਢਾਕੁ ਪਲਾਸੁ ॥੧੧੧॥

ਜਿਹ = ਜਿਸ ਕੁਲ ਵਿਚ ਪਰਮਾਤਮਾ ਦਾ ਦਾਸੁ = ਸੇਵਕ ਊਪਜੈ = ਪੈਦਾ ਨਹੀਂ ਹੁੰਦਾ, ਉਹ ਕੁਲ ਪਲਾਸੁ = ਪਲਾਹਾਂ ਦੀ ਢਾਕੁ = ਢੱਕੀ ਵਾਂਗ ਹੈ **ਵਾ:** ਛੋਟੇ ਵੱਡੇ ਢੱਕ ਤੇ ਪਲਾਹ **ਵਾ:** ਨਰ ਤੇ ਮਾਦਾ ਰੂਪੀ ਢੱਕ ਪਲਾਹ ਵਾਂਗ ਨਿਕੰਮੀ ਕੁਲ ਹੈ ਢੱਕ ਮਾਦਾ ਪਲਾਹ ਨਰ ਰੂਪ ਹੈ ॥੧੧੧॥ ਜੈਸਾ ਕਿ :

**ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ॥**
**ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ॥**

*(ਮਲਾਰ ਮ: ੪, ਅੰਗ ੧੨੬੩)*

## ਕਬੀਰ, ਹੈ ਗਏ ਬਾਹਨ ਸਘਨ ਘਨ; ਲਾਖ ਧਜਾ ਫਹਰਾਹਿ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਮਨੁੱਖ ਦੇ ਕੋਲ ਹੈ = ਘੋੜੇ, ਗਏ = ਹਾਥੀ, ਅਤੇ ਘਨ = ਬਹੁਤ ਸਘਨ = ਸੰਘਣੀਆਂ ਬਾਹਨ = ਅਸਵਾਰੀਆਂ ਹੋਣ ਅਤੇ ਲਾਖ = ਲੱਖਾਂ ਧਜਾ = ਝੰਡੇ ਫਹਰਾਹਿ = ਝੂਲਦੇ ਹੋਣ **ਵਾ:** ਇਕ ਕ੍ਰੋੜ ਰੁਪਏ ਦੀ ਇਕ ਧਜਾ ਹੁੰਦੀ ਹੈ ਜੇਕਰ ਐਸੀਆਂ ਲੱਖਾਂ ਹੀ ਧਜਾਂ ਦੇ ਨਿਸ਼ਾਨ ਫਹਿਰਾਉਂਦੇ ਹੋਣ, ਪਰ ਪਰਮਾਤਮਾ ਦੇ ਨਾਮ ਤੋਂ ਬੇਮੁਖ ਹੋਵੇ।

## ਇਆ ਸੁਖ ਤੇ ਭਿਖ੍ਹਾ ਭਲੀ; ਜਉ ਹਰਿ ਸਿਮਰਤ ਦਿਨ ਜਾਹਿ॥੧੧੨॥

('ਭਿਖਿਆ' ਉਚਾਰਣ ਹੈ)

ਤਾਂ ਇਆ = ਇਸ ਸੁਖ ਤੇ = ਤੋਂ ਭਿਖ੍ਹਾ = ਭਿੱਖਿਆ ਦੀ ਰੋਟੀ ਖਾਣੀ ਭਲੀ = ਚੰਗੀ ਹੈ, ਜਉ = ਜੇਕਰ ਹਰਿ = ਪਰਮਾਤਮਾ ਦਾ ਸਿਮਰਤ = ਸਿਮਰਨ ਕਰਦਿਆਂ ਸਾਰਾ ਦਿਨ ਜਾਹਿ = ਜਾਂਦਾ ਹੈ॥੧੧੨॥

## ਕਬੀਰ, ਸਭੁ ਜਗੁ ਹਉ ਫਿਰਿਓ; ਮਾਂਦਲੁ ਕੰਧ ਚਢਾਇ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਬੇਦਾਂ ਸ਼ਾਸਤ੍ਰਾਂ ਰੂਪੀ ਮਾਂਦਲੁ = ਢੋਲ, ਸੁਰਤੀਆਂ, ਸਿੰਮ੍ਰਿਤੀਆਂ ਉਚਾਰਣ ਰੂਪ ਕੰਧ = ਮੋਢੇ ਉੱਪਰ ਚਢਾਇ = ਚੜ੍ਹਾਅ ਕੇ ਹਉ = ਮੈਂ ਸਭੁ = ਸਾਰਾ ਜਗੁ = ਸੰਸਾਰ ਫਿਰਿਓ = ਫਿਰਨਾ ਕੀਤਾ ਹੈ ਭਾਵ ਵਿਚਾਰ ਕੀਤਾ ਹੈ।

## ਕੋਈ ਕਾਹੂ ਕੋ ਨਹੀ; ਸਭ ਦੇਖੀ ਠੋਕਿ ਬਜਾਇ॥੧੧੩॥

ਕਿ ਕੋਈ ਵੀ ਕਾਹੂ = ਕਿਸੇ ਕੋ = ਦਾ ਸਹਾਇਕ ਨਹੀਂ ਹੈ, ਮੈਂ ਸਭ = ਸਾਰੀ ਦੁਨੀਆਂ ਠੋਕਿ ਬਜਾਇ = ਠੋਕ ਵਜਾ ਭਾਵ ਚੰਗੀ ਤਰ੍ਹਾਂ ਪਰਖ ਕਰਕੇ ਦੇਖੀ = ਦੇਖ ਲਈ ਹੈ **ਵਾ:** ਠੋਕ ਭਾਵ ਬਚਨ ਬਿਲਾਸ ਕਰਕੇ ਅਤੇ ਵਜਾ ਭਾਵ ਚਰਚਾ ਕਰਕੇ ਸਾਰੀ ਦੁਨੀਆਂ ਦੇਖ ਲਈ ਹੈ॥੧੧੩॥ ਜੈਸਾ ਕਿ :

**ਪ੍ਰੀਤਮ ਜਾਨਿ ਲੇਹੁ ਮਨ ਮਾਹੀ॥**
**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥੧॥** *(ਸੋਰਠਿ ਮ: ੯, ਅੰਗ ੬੩੪)*

**ਉਥਾਨਕਾ :** ਇਕ ਵਾਰ ਕਿਸੇ ਜੰਗਲ ਵਿਚ ਸ਼ਿਵਜੀ ਅਤੇ ਪਾਰਬਤੀ ਦੋਵੇਂ ਤੁਰੇ ਜਾ ਰਹੇ ਸਨ, ਉਸੇ ਜੰਗਲ ਵਿਚ ਇਕ ਗ਼ਰੀਬ ਲੱਕੜਹਾਰਾ ਲੱਕੜਾਂ ਇਕੱਠੀਆਂ ਕਰਕੇ ਆ ਰਿਹਾ ਸੀ, ਪਾਰਬਤੀ ਨੇ ਉਸ ਲੱਕੜਹਾਰੇ ਵੱਲ ਵੇਖ ਕੇ ਸ਼ਿਵਜੀ ਨੂੰ ਕਿਹਾ ਕਿ ਇਸ ਗ਼ਰੀਬ ਜਿਹੇ ਲੱਕੜਹਾਰੇ ਨੂੰ ਤੁਸੀਂ ਕੁਝ ਬਿਭੂਤੀ ਦੇ ਦੇਵੋ ਤਾਂ ਜੋ ਇਹ ਆਪਣੀ ਬਾਕੀ ਦੀ ਜ਼ਿੰਦਗੀ ਸੌਖੀ ਗੁਜ਼ਾਰ ਲਵੇ। ਤਦੋਂ ਸ਼ਿਵਜੀ ਨੇ ਕਿਹਾ ਕਿ ਇਸਦੇ ਕਰਮਾਂ ਵਿਚ ਹੀ ਬਿਭੂਤੀ ਦਾ ਸੁੱਖ ਨਹੀਂ ਹੈ। ਅੱਗੋਂ ਪਾਰਬਤੀ ਨੇ ਕਿਹਾ ਕਿ ਭਾਵੇਂ ਇਸਦੇ ਕਰਮਾਂ ਵਿਚ ਧਨ ਪਦਾਰਥ ਦਾ ਸੁੱਖ ਨਹੀਂ ਹੈ, ਪਰ ਤੁਸੀਂ ਫੇਰ ਵੀ ਇਸਨੂੰ ਕੁਝ ਦੇਣਾ ਕਰੋ ਤਦੋਂ ਸ਼ਿਵਜੀ ਨੇ ਉਸਦੇ ਰਸਤੇ ਵਿਚ ਇਕ ਕੋਹ ਦੀ ਵਿੱਥ ਉੱਪਰ ਮੋਤੀ ਖਿਲਾਰ ਦਿੱਤੇ। ਜਦੋਂ ਲੱਕੜਹਾਰਾ ਉਨ੍ਹਾਂ ਮੋਤੀਆਂ ਦੇ ਪਾਸ ਆਇਆ ਤਾਂ ਉਸਦੇ ਮਨ ਵਿਚ ਸੰਕਲਪ ਹੋਇਆ ਕਿ ਜੋ ਦੁਨੀਆਂ ਵਿਚ ਅੰਨ੍ਹੇ ਲੋਕ ਹਨ, ਉਹ ਕਿਵੇਂ ਤੁਰਦੇ ਹੋਣਗੇ, ਤਦੋਂ ਉਸ ਨੇ ਅੱਖਾਂ ਬੰਦ ਕਰ ਲਈਆਂ ਅਤੇ ਅੰਨ੍ਹਿਆਂ ਵਾਂਗ ਤੁਰਨ ਲੱਗ ਪਿਆ। ਇਉਂ ਅੱਖਾਂ ਬੰਦ ਕਰਕੇ ਮੋਤੀਆਂ ਵਾਲੇ ਥਾਂ ਨੂੰ ਲੰਘ ਗਿਆ ਅਤੇ ਪਾਰ ਹੋ ਕੇ ਅੱਖਾਂ ਖੋਲ੍ਹ ਕੇ ਕਹਿਣ ਲੱਗਾ ਕਿ ਅੰਨ੍ਹੇ ਪੁਰਖਾਂ ਨੂੰ

ਤੁਰਨਾ ਬਹੁਤ ਔਖਾ ਹੁੰਦਾ ਹੈ, ਉਨ੍ਹਾਂ ਦੇ ਤਾਂ ਪੈਰਾਂ ਵਿਚ ਰੋੜ੍ਹ ਹੀ ਬਹੁਤ ਵੱਜਦੇ ਹੋਣਗੇ। ਇਸ ਵਾਰਤਾ ਨੂੰ ਧਿਆਨ ਵਿਚ ਰੱਖ ਕੇ ਅਤੇ ਇਸ ਭਾਵ ਨੂੰ ਲੈ ਕੇ ਭਗਤ ਕਬੀਰ ਸਾਹਿਬ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਮਾਰਗਿ ਮੋਤੀ ਬੀਥਰੇ; ਅੰਧਾ ਨਿਕਸਿਓ ਆਇ ॥

ਮਾਰਗਿ = ਰਸਤੇ ਦੇ ਵਿਚ ਮੋਤੀ ਬੀਥਰੇ = ਖਿੱਲਰੇ ਪਏ ਸਨ, ਅਤੇ ਲੱਕੜਹਾਰਾ ਅੰਧਾ = ਅੰਨ੍ਹਾ ਬਣ ਕੇ ਉਨ੍ਹਾਂ ਮੋਤੀਆਂ ਤੋਂ ਖ਼ਾਲੀ ਨਿਕਸਿਓ = ਨਿਕਲ ਆਇ = ਆਇਆ।

## ਜੋਤਿ ਬਿਨਾ ਜਗਦੀਸ ਕੀ; ਜਗਤੁ ਉਲੰਘੇ ਜਾਇ ॥੧੧੪॥

ਜਗਦੀਸ = ਪਰਮਾਤਮਾ ਕੀ = ਦੀ ਜੋਤਿ = ਜੋਤੀ ਭਾਵ ਨਜ਼ਰ ਤੋਂ ਬਿਨਾਂ = ਬਗ਼ੈਰ, ਸਾਰਾ ਜਗਤੁ = ਸੰਸਾਰ ਹੀ ਪ੍ਰਤੱਖ ਕੀਮਤੀ ਵਸਤੂਆਂ ਰੂਪੀ ਮੋਤੀਆਂ ਨੂੰ ਬੇ-ਸਮਝੀ ਕਰਕੇ ਲੰਘੀ ਜਾਂਦਾ ਹੈ ॥੧੧੪॥

### ਦੂਸਰਾ ਅਰਥ

**ਮਾਰਗਿ ਮੋਤੀ ਬੀਥਰੇ; ਅੰਧਾ ਨਿਕਸਿਓ ਆਇ ॥**

ਪਰਮਾਤਮਾ ਦੇ ਸਤਿਸੰਗਤ ਭਾਉ-ਭਗਤੀ ਦੇ ਮਾਰਗਿ = ਰਸਤੇ ਵਿਚ ਬੇਦਾਂ ਸ਼ਾਸਤ੍ਰਾਂ ਆਦਿ ਵਿਚ ਕਥਨ ਕੀਤੇ ਹੋਏ ਵਿਵੇਕ ਵੈਰਾਗ ਆਦਿ ਸ਼ੁਭ ਗੁਣਾਂ ਰੂਪੀ ਮੋਤੀ ਖਿੱਲਰੇ ਹੋਏ ਹਨ, ਪਰ ਅੰਧਾ = ਅਗਿਆਨੀ ਜੀਵ ਆਪਣੀਆਂ ਮਨ ਬੁੱਧ ਰੂਪੀ ਅੱਖਾਂ ਬੰਦ ਕਰਕੇ, ਅਵਿੱਦਿਆ ਦੇ ਪ੍ਰਤਾਪ ਕਰਕੇ ਇਸ ਸਤਿਸੰਗਤ ਵਿੱਚੋਂ ਨਿਕਲ ਆਉਂਦਾ ਹੈ।

**ਜੋਤਿ ਬਿਨਾ ਜਗਦੀਸ ਕੀ; ਜਗਤੁ ਉਲੰਘੇ ਜਾਇ ॥੧੧੪॥**

ਪਰਮਾਤਮਾ ਕੀ = ਦੀ ਜੋਤਿ = ਗਿਆਤ ਤੋਂ ਬਿਨਾਂ ਸਾਰਾ ਸੰਸਾਰ ਸ਼ੁਭ ਗੁਣਾਂ ਰੂਪੀ ਮੋਤੀਆਂ ਨੂੰ ਲੰਘ ਜਾਂਦਾ ਹੈ, ਭਾਵ ਧਾਰਨ ਕਰਨ ਤੋਂ ਬਿਨਾਂ ਆਪਣਾ ਜਨਮ ਵਿਅਰਥ ਗੁਆ ਰਿਹਾ ਹੈ ॥੧੧੪॥

**ਉਥਾਨਕਾ :** ਇਕ ਵਾਰ ਭਗਤ ਕਬੀਰ ਸਾਹਿਬ ਜੀ ਦਾ ਲੜਕਾ ਕਮਾਲਾ ਬਾਹਰ ਖੇਡ ਰਿਹਾ ਸੀ, ਤਦੋਂ ਇਕ ਸ਼ਾਹੂਕਾਰ ਆਇਆ ਜਿਸਦਾ ਲੜਕਾ ਬਹੁਤ ਬਿਮਾਰ ਸੀ, ਉਹ ਕਮਾਲੇ ਨੂੰ ਚੁੱਕ ਕੇ ਆਪਣੇ ਘਰ ਲੈ ਗਿਆ ਅਤੇ ਕਿਹਾ ਕਿ ਬੇਟਾ! ਤੂੰ ਭਗਤ ਕਬੀਰ ਦਾ ਪੁੱਤਰ ਹੈਂ, ਤੇਰੇ ਉੱਪਰ ਵੀ ਪਰਮਾਤਮਾ ਦੀ ਮਿਹਰ ਹੈ, ਤੂੰ ਮੇਰੇ ਪੁੱਤਰ ਨੂੰ ਠੀਕ ਕਰ ਦੇ, ਤਦੋਂ ਕਮਾਲੇ ਨੇ ਪ੍ਰੇਮ ਵਿਚ ਆ ਕੇ ਰਾਮ-ਰਾਮ ਕਿਹਾ। ਰਾਮ-ਰਾਮ ਕਹਿਣ ਤੋਂ ਸ਼ਾਹੂਕਾਰ ਦਾ ਲੜਕਾ ਠੀਕ ਹੋ ਗਿਆ। ਸ਼ਾਹੂਕਾਰ ਨੇ ਖ਼ੁਸ਼ ਹੋ ਕੇ ਕਮਾਲੇ ਨੂੰ ਨਵੀਂ ਪੁਸ਼ਾਕ ਪਹਿਨਾਈ ਅਤੇ ਮੋਹਰਾਂ ਨਾਲ ਉਸਦੀਆਂ ਜੇਬਾਂ ਭਰ ਦਿੱਤੀਆਂ। ਜਦੋਂ ਕਮਾਲਾ ਘਰ ਆਇਆ ਤਾਂ ਕਬੀਰ ਜੀ ਨੇ ਇਸਦੀ ਪੁਸ਼ਾਕ ਅਤੇ ਮੋਹਰਾਂ ਦੇਖ ਕੇ ਇਹ ਸਲੋਕ ਉਚਾਰਣ ਕੀਤਾ।

***ਨੋਟ :*** ਕੁਝ ਗਿਆਨੀ ਸਿੰਘ ਕਮਾਲੇ ਦੇ ਕਥਾ ਕਰਨ ਤੇ ਕਥਾ ਦੇ ਬਦਲੇ ਧਨ ਪਦਾਰਥ ਲਿਆਉਣ ਦੀ ਗੱਲ ਵੀ ਕਥਨ ਕਰਦੇ ਹਨ ਕਿ ਇਕ ਵਾਰ ਕਬੀਰ ਜੀ ਦੇ ਥਾਂ ਕਮਾਲਾ ਕਥਾ ਕਰਨ ਗਿਆ ਸੀ ਤੇ ਉਥੋਂ ਧਨ ਪਦਾਰਥ ਇਕੱਠਾ ਕਰਕੇ ਲੈ ਆਇਆ, ਇਸ ਪਸ਼ਚਾਤਾਪ ਵਿਚ ਕਥਨ ਕਰਦੇ ਹਨ:

## ਬੂਡਾ ਬੰਸੁ ਕਬੀਰ ਕਾ; ਉਪਜਿਓ ਪੂਤੁ ਕਮਾਲੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਕਬੀਰ ਕਾ = ਦਾ ਬੰਸੁ = ਖ਼ਾਨਦਾਨ ਹੀ ਬੂਡਾ = ਡੁੱਬ ਗਿਆ ਹੈ, ਜੋ ਮੇਰੇ ਘਰ ਵਿਚ ਕਮਾਲ ਨਾਮ ਦਾ ਪੂਤੁ = ਪੁੱਤਰ ਉਪਜਿਓ = ਪੈਦਾ ਹੋ ਗਿਆ ਹੈ।

## ਹਰਿ ਕਾ ਸਿਮਰਨੁ ਛਾਡਿ ਕੈ; ਘਰਿ ਲੇ ਆਯਾ ਮਾਲੁ ॥੧੧੫॥

('ਆਇਆ' ਉਚਾਰਣ ਹੈ)

ਜੋ ਹਰਿ = ਪਰਮਾਤਮਾ ਕਾ = ਦਾ ਸਿਮਰਨ ਛਾਡਿ = ਛੱਡ ਕੈ = ਕਰਕੇ ਭਾਵ ਵੇਚ ਕਰਕੇ ਉਸਦੇ ਬਦਲੇ ਘਰ ਵਿਚ ਮਾਲੁ = ਧਨ ਆਦਿ ਲੈ ਆਇਆ ਹੈ ॥੧੧੫॥

### ਦੂਸਰਾ ਅਰਥ

**ਬੂਡਾ ਬੰਸੁ ਕਬੀਰ ਕਾ; ਉਪਜਿਓ ਪੂਤੁ ਕਮਾਲੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਕਬੀਰ ਦਾ ਬ੍ਰਹਮ ਅਭਿਆਸ ਰੂਪੀ ਪ੍ਰਵਾਹ ਦੇ ਵਿਚ ਆਸੁਰੀ ਸੰਪਦਾ ਰੂਪੀ ਖ਼ਾਨਦਾਨ ਡੁੱਬ ਗਿਆ ਹੈ ਅਤੇ ਕਮਾਲੁ = ਪੂਰਨ ਬ੍ਰਹਮ ਗਿਆਨ ਰੂਪੀ ਪੁੱਤਰ ਪੈਦਾ ਹੋ ਗਿਆ ਹੈ।

**ਹਰਿ ਕਾ ਸਿਮਰਨੁ ਛਾਡਿ ਕੈ; ਘਰਿ ਲੇ ਆਯਾ ਮਾਲੁ ॥੧੧੫॥**

ਜੋ ਗਿਆਨ ਅਸ਼ੁਭ ਗੁਣਾਂ ਰੂਪੀ ਮਾਲ ਨੂੰ ਛੱਡ ਕਰਕੇ ਆਪਣੇ ਹਿਰਦੇ ਰੂਪੀ ਘਰ ਵਿਚ ਪਰਮਾਤਮਾ ਦਾ ਸਿਮਰਨ ਲੈ ਕੇ ਆਇਆ ਹੈ ॥੧੧੫॥

**ਉਥਾਨਕਾ :** ਇਕ ਪ੍ਰੇਮੀ ਨੇ ਭਗਤ ਜੀ ਨੂੰ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ! ਮੈਂ ਤੁਹਾਡੀ ਸੰਗਤ ਵਿਚ ਆਉਣਾ ਚਾਹੁੰਦਾ ਹਾਂ, ਮੇਰੇ ਦੋਸਤ ਵੀ ਮੇਰੇ ਨਾਲ ਘਰੋਂ ਤੁਰ ਪੈਂਦੇ ਸਨ ਪਰ ਰਸਤੇ ਵਿਚ ਆ ਕੇ ਹੋਰਨਾਂ ਕੰਮਾਂ ਵਿਚ ਉਲਝਾ ਲੈਂਦੇ ਸਨ। ਇਸ ਲਈ ਤੁਸੀਂ ਕਿਰਪਾ ਕਰਕੇ ਕੋਈ ਹੱਲ ਦੱਸੋ ਤਾਂ ਭਗਤ ਕਬੀਰ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਸਾਧੂ ਕਉ ਮਿਲਨੇ ਜਾਈਐ; ਸਾਥਿ ਨ ਲੀਜੈ ਕੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਕਿਸੇ ਸਾਧੂ = ਮਹਾਤਮਾ ਕਉ = ਨੂੰ ਮਿਲਨੇ = ਮਿਲਣ ਵਾਸਤੇ ਜਾਈਐ = ਜਾਣਾ ਕਰੀਏ ਤਾਂ ਕੋਇ = ਕੋਈ ਵੀ ਸਾਥਿ = ਸਾਥੀ ਨਾਲ ਨਹੀਂ ਲੀਜੈ = ਲੈਣਾ ਚਾਹੀਦਾ।

## ਪਾਛੈ ਪਾਉ ਨ ਦੀਜੀਐ; ਆਗੈ ਹੋਇ ਸੁ ਹੋਇ ॥੧੧੬॥

ਜਦੋਂ ਸੰਗਤ ਵੱਲ ਤੁਰੀਏ ਤਾਂ ਪਾਛੈ = ਪਿਛਾਂਹ ਨੂੰ ਪੈਰ ਨਾ ਦੀਜੀਐ = ਦੇਣਾ ਕਰੀਏ, ਭਾਵ ਮੁੜੀਏ ਨ ਆਗੈ = ਅੱਗੇ ਜੋ ਹੋਇ = ਹੋਵੇ ਸੁ = ਉਹ ਬੇ-ਸ਼ੱਕ ਹੋਇ = ਹੋ ਜਾਵੇ ॥੧੧੬॥

### ਦੂਸਰਾ ਅਰਥ

**ਕਬੀਰ, ਸਾਧੂ ਕਉ ਮਿਲਨੇ ਜਾਈਐ; ਸਾਥਿ ਨ ਲੀਜੈ ਕੋਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਦੋਂ ਸਾਧੂ = ਸ੍ਰੇਸ਼ਟ ਗੁਰੂ ਨੂੰ ਮਿਲਣ ਵਾਸਤੇ ਜਾਣਾ ਕਰੀਏ ਤਾਂ ਆਪਣੇ ਨਾਲ ਮੰਦਾ ਸੰਕਲਪ ਕੋਈ ਵੀ ਨਾ ਲੈਣਾ ਕਰੀਏ।

**ਪਾਛੈ ਪਾਉ ਨ ਦੀਜੀਐ; ਆਗੈ ਹੋਇ ਸੁ ਹੋਇ ॥੧੧੬॥**

ਆਪਣਾ ਮਨ ਰੂਪ ਪੈਰ ਪਿੱਛੇ ਨਾ ਦੇਣਾ ਕਰੀਏ, ਭਾਵ ਸਤਿਸੰਗਤ, ਗੁਰੂ ਦੇ ਮਨਮੁਖ ਰਹੀਏ **ਵਾ:** ਆਪਣੇ ਮਨ ਬੁੱਧ ਰੂਪੀ ਪੈਰ ਪਿੱਛੇ ਸੰਸਾਰ ਦੀ ਤਰਫ਼ ਨਾ ਦੇਣਾ ਕਰੀਏ, ਤਦੋਂ ਅੱਗੇ ਜੋ ਸਤਿਸੰਗਤ, ਗੁਰੂ

ਦੀ ਸ਼ਰਨ ਵਿਚ ਜਾਣ ਦਾ ਲਾਭ ਹੋਇਗਾ ਉਹ ਹੋ ਕੇ ਰਹੇਗਾ **ਵਾ:** ਜੰਮਣ ਮਰਨ ਤੋਂ ਰਹਿਤ ਅਵਸਥਾ ਦਾ ਫਲ ਪ੍ਰਾਪਤ ਹੋਵੇਗਾ॥੧੧੬॥

## ਕਬੀਰ, ਜਗੁ ਬਾਧਿਓ ਜਿਹ ਜੇਵਰੀ; ਤਿਹ ਮਤ ਬੰਧਹੁ ਕਬੀਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਜਗੁ = ਸੰਸਾਰ ਜਿਹ = ਜਿਸ ਮਾਇਆ, ਹੰਗਤਾ-ਮਮਤਾ, ਵਾਸ਼ਨਾ ਰੂਪੀ ਜੇਵਰੀ = ਰੱਸੀ ਨਾਲ ਬਾਧਿਓ = ਬੰਨ੍ਹਿਆ ਹੋਇਆ ਹੈ, ਹੇ ਕਬੀਰ! ਤਿਹ = ਉਸ ਰੱਸੀ ਨਾਲ ਤੂੰ ਆਪਣੇ ਆਪ ਨੂੰ ਮਤ = ਮਤਾਂ ਬੰਧਹੁ = ਬੰਨ੍ਹਣਾ ਕਰ ਭਾਵ ਤੂੰ ਉਸ ਤੋਂ ਮਾਇਆ, ਵਾਸ਼ਨਾ ਤੋਂ ਸੁਤੰਤਰ ਰਹਿਣਾ ਕਰ।

## ਜੈਹਹਿ ਆਟਾਲੋਨ ਜਿਉ; ਸੋਨ ਸਮਾਨਿ ਸਰੀਰੁ ॥੧੧੭॥

('ਆਟਾਲੋ-ਨ' ਉਚਾਰਣ ਹੈ)

ਕਿਉਂਕਿ ਜੇਕਰ ਇਸ ਵਿਚ ਬੱਝ ਗਿਆ ਤਾਂ ਸੋਨ = ਸੋਨੇ ਸਮਾਨਿ = ਵਰਗਾ ਅਮੋਲਕ, ਬੇ-ਕੀਮਤਾ ਸਰੀਰ ਇਸ ਪ੍ਰਕਾਰ ਗਲ ਜਾਏਗਾ, ਜਿਉ = ਜਿਵੇਂ (ਆਟਾ+ਲੋਨ) ਲੋਨ = ਲੂਣ ਦਾ ਆਟਾ = ਅੱਟਾ (ਡਲਾ) ਗਲ ਜੈਹਹਿ = ਜਾਂਦਾ ਹੈ **ਵਾ:** ਜਿਵੇਂ ਲੂਣ ਦੇ ਆਟਾਲੋਨ = ਅਟਾਲੇ, ਘੱਪੇ ਭਾਵ ਲੂਣ ਦੇ ਡਲੇ ਹੁੰਦੇ ਹਨ, ਜੋ ਪਾਣੀ ਪਏ ਖੁਰ ਜਾਂਦੇ ਹਨ, ਇਸੇ ਪ੍ਰਕਾਰ ਵਿਸ਼ਿਆਂ ਦੇ ਪਾਣੀ ਪੈਣ ਨਾਲ ਇਹ ਸਰੀਰ ਗਲ ਜਾਏਗਾ॥੧੧੭॥

## ਕਬੀਰ, ਹੰਸੁ ਉਡਿਓ ਤਨੁ ਗਾਡਿਓ; ਸੋਝਾਈ ਸੈਨਾਹ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹੰਸ = ਜੀਵਾਤਮਾ ਉਡਿਓ = ਚੱਲਣ ਨੂੰ ਤਿਆਰ ਹੈ ਅਤੇ ਤਨੁ = ਸਰੀਰ ਵੀ ਗਾਡਿਓ = ਗੱਡਣ (ਦਬਾਉਣ, ਸਾੜਨ) ਵਾਲਾ ਹੋ ਗਿਆ ਹੈ, ਪਰ ਅਜੇ ਵੀ ਸੈਨਾਹ = ਸੈਨਤਾਂ ਕਰਕੇ ਆਪਣੇ ਧੀਆਂ ਪੁੱਤਰਾਂ ਨੂੰ ਧਨ ਆਦਿ ਸੌਂਪਣ, ਦਾਨ ਕਰਨ ਲਈ ਸੋਝਾਈ = ਸੁਝਾਉਂਦਾ ਹੈ।

**ਵਾ:** (ਸੋਝਾ + ਈਸੈ + ਨਾਹ) ਅਜੇ ਤਕ ਈਸੈ = ਈਸ਼ਵਰ ਦੀ ਕੋਈ ਵੀ ਸੋਝਾ = ਸੋਝੀ ਨਹੀਂ ਪ੍ਰਾਪਤ ਹੋਈ **ਵਾ:** ਅਜੇ ਵੀ ਈਸ਼ਵਰ ਸੁੱਝਦਾ ਨਹੀਂ ਹੈ। ਮੁਖ ਪਾਠ 'ਸੋਝਾਈ ਸੈਨਾਹ' ਹੀ ਹੈ।

ਜਿਵੇਂ ਇਕ ਬਹੁਤ ਹੀ ਸੂਮ ਸ਼ਾਹੂਕਾਰ ਸੀ, ਜੋ ਸਾਰੀ ਜ਼ਿੰਦਗੀ ਧਨ ਇਕੱਠਾ ਕਰਦਾ ਰਿਹਾ ਅਤੇ ਕੁਝ ਵੀ ਦਾਨ ਪੁੰਨ ਨਾ ਕਰ ਸਕਿਆ, ਅੰਤ ਦੇ ਸਮੇਂ ਉਸ ਦੀ ਜ਼ੁਬਾਨ ਰੁਕ ਗਈ, ਕੁਝ ਬੋਲਿਆ ਨਾ ਜਾਵੇ, ਫੇਰ ਆਪਣੇ ਪੁੱਤਰਾਂ ਨੂੰ ਸੈਨਤਾਂ ਕਰਕੇ ਕਿ ਸਾਹਮਣੇ ਕੰਧ ਵਿਚ ਮੇਰੇ ਪੈਸੇ ਰੱਖੇ ਹੋਏ ਹਨ, ਤੁਸੀਂ ਉਹ ਕੱਢ ਕੇ ਦਾਨ ਕਰ ਦੇਵੋ। ਲਾਗੋਂ ਗੁਆਂਢੀਆਂ ਨੇ ਪੁੱਛਿਆ ਕਿ ਇਹ ਕੀ ਆਖਦਾ ਹੈ ਤਾਂ ਪੁੱਤਰਾਂ ਨੇ ਕਿਹਾ ਕਿ ਮੈਂ ਇਨ੍ਹਾਂ ਨੂੰ ਕੰਧਾਂ ਨੂੰ ਬਣਾਉਣ 'ਤੇ ਬਹੁਤ ਪੈਸਾ ਲਾਇਆ ਹੈ। ਉਹ ਉੱਥੇ ਬੈਠਾ ਕਚੀਚੀ ਜਿਹੀ ਵੱਟੇ ਤਦ ਫੇਰ ਪੁੱਛਣ ਤੋਂ ਪੁੱਤਰਾਂ ਨੇ ਕਿਹਾ ਕਿ ਇਹ ਆਖਦਾ ਹੈ ਕਿ ਮੈਨੂੰ ਉਦੋਂ ਕਿਸੇ ਨੇ ਰੋਕਿਆ ਨਾ, ਸਾਰੇ ਪੈਸੇ ਇਸ ਮਕਾਨ ਉੱਪਰ ਲਾ ਦਿੱਤੇ ਹਨ, ਜੇਕਰ ਕੁਝ ਕੋਲ ਹੁੰਦਾ ਤਾਂ ਦਾਨ-ਪੁੰਨ ਕਰ ਲੈਂਦਾ। ਇਹ ਸੁਣ ਕੇ ਹਉਕੇ ਨਾਲ ਉਸ ਦੇ ਪ੍ਰਾਣ ਨਿਕਲ ਗਏ। ਇਸ ਪ੍ਰਕਾਰ ਜੋ ਆਪਣੇ ਹੱਥੀਂ ਨਹੀਂ ਕੁਝ ਦਾਨ-ਪੁੰਨ ਕਰ ਸਕਿਆ, ਉਹ ਅੰਤ ਦੇ ਸਮੇਂ ਸੈਨਤਾਂ ਨਾਲ ਕੀ ਸਮਝਾਵੇਗਾ।

## ਅਜਹੂ ਜੀਉ ਨ ਛੋਡਈ; ਰੰਕਾਈ ਨੈਨਾਹ ॥੧੧੮॥

ਅਜਹੂ = ਅਜੇ ਵੀ ਜੀਉ = ਜੀਵ ਨੈਨਾਹ = ਨੇਤ੍ਰਾਂ ਦੀ ਰੰਕਾਈ = ਕੰਗਾਲਤਾਈ, ਸੂਮਤਾਈ ਛੋਡਈ = ਛੱਡਦਾ ਨਹੀਂ ਹੈ ਭਾਵ ਸੈਨਤਾਂ ਕਰਦਾ ਫਿਰਦਾ ਹੈ। ਇਸ ਲਈ ਹੁਣ ਹੀ ਸਿਮਰਨ ਕਰ॥੧੧੮॥ ਜੈਸਾ ਕਿ :

**ਜਬ ਲਗੁ ਜਰਾ ਰੋਗੁ ਨਹੀ ਆਇਆ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥**
**ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ॥੨॥** *(ਅੰਗ ੧੧੫੯*

## ਕਬੀਰ, ਨੈਨ ਨਿਹਾਰਉ ਤੁਝ ਕਉ; ਸ੍ਰਵਨ ਸੁਨਉ ਤੁਅ ਨਾਉ ॥

ਭਗਤ ਕਬੀਰ ਸਾਹਿਬ ਜੀ ਪਰਮਾਤਮਾ ਅੱਗੇ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ! ਮੈਂ ਆਪਣੇ ਪ੍ਰਤੱਖ **ਵਾ:** ਮਨ ਬੁੱਧ ਰੂਪੀ ਨੇਤ੍ਰਾਂ ਨਾਲ ਤੁਝ = ਤੇਰੇ ਦਰਸ਼ਨਾਂ ਕਉ = ਨੂੰ ਨਿਹਾਰਉ = ਦੇਖਣਾ ਕਰਾਂ ਅਤੇ ਸ੍ਰਵਨ = ਕੰਨਾਂ ਨਾਲ ਤੁਅ = ਤੇਰਾ ਨਾਉ = ਨਾਮ ਸੁਨਉ = ਸੁਣਦਾ ਰਹਾਂ। ਜੈਸਾ ਕਿ:

**ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ॥** *(ਸੋਰਠਿ ਮ: ੫,ਅੰਗ ੬੧੧)*

**ਵਾ: ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥** *(ਵਾਰ ਗੂਜਰੀ ਮ: ੫, ਅੰਗ ੫੧੭)*

## ਬੈਨ ਉਚਰਉ ਤੁਅ ਨਾਮ ਜੀ; ਚਰਨ ਕਮਲ ਰਿਦ ਠਾਉ ॥੧੧੯॥

ਹੇ ਪ੍ਰਭੂ ਜੀ! ਬੈਨ = ਬਚਨਾਂ ਕਰਕੇ ਵੀ ਤੁਅ = ਤੇਰਾ ਨਾਮ ਉਚਰਉ = ਉਚਾਰਦਾ ਰਹਾਂ ਅਤੇ ਮੇਰੇ ਰਿਦ = ਹਿਰਦੇ ਰੂਪੀ ਠਾਉ = ਥਾਂ ਵਿਚ ਤੇਰੇ ਚਰਨ ਕਮਲਾਂ ਦਾ ਨਿਵਾਸ ਹੋਵੇ॥੧੧੯॥ ਜੈਸਾ ਕਿ:

**ਚਿਤ ਸਿਮਰਨ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥**
**ਮਨੁ ਸੁਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ॥੧॥**
*(ਧਨਾਸਰੀ ਭਗਤ ਰਵਿਦਾਸ ਜੀ, ਅੰਗ ੬੯੪)*

**ਉਥਾਨਕਾ:** ਇਕ ਬ੍ਰਾਹਮਣ ਨੇ ਭਗਤ ਕਬੀਰ ਜੀ ਨੂੰ ਕਿਹਾ ਕਿ ਤੂੰ ਜਿਤਨਾ ਮਰਜ਼ੀ ਸਿਮਰਨ ਭਜਨ ਕਰ ਲੈ, ਪਰ ਸਵਰਗਾਂ ਵਿਚ ਤਾਂ ਅਸੀਂ ਬ੍ਰਾਹਮਣ ਲੋਕ ਹੀ ਜਾਵਾਂਗੇ, ਤਦੋਂ ਇਹ ਸਲੋਕ ਉਚਾਰਨ ਕਰਦੇ ਹਨ:

## ਕਬੀਰ, ਸੁਰਗ ਨਰਕ ਤੇ ਮੈ ਰਹਿਓ; ਸਤਿਗੁਰ ਕੇ ਪਰਸਾਦਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਤਿਗੁਰੂ (ਰਾਮਾਨੰਦ, ਸ੍ਰੀ ਗੁਰੂ ਨਾਨਕ ਦੇਵ) ਜੀ ਕੇ = ਦੇ ਪਰਸਾਦਿ = ਮਿਹਰਵਾਨ ਹੋਣ ਕਰਕੇ ਮੈਂ ਸਵਰਗ ਅਤੇ ਨਰਕ ਦੀ ਇੱਛਾ ਤੇ = ਤੋਂ ਰਹਿਓ = ਰਹਿ, ਛੁੱਟ ਗਿਆ ਹਾਂ, ਭਾਵ ਪੁੰਨੀ ਪੁਰਖ ਸਵਰਗ ਅਤੇ ਪਾਪੀ ਪੁਰਖ ਨਰਕਾਂ ਵਿਚ ਜਾਂਦੇ ਹਨ ਪਰ ਮੈਂ ਪੁੰਨ ਅਤੇ ਪਾਪ ਦੋਵੇਂ ਹੀ ਨਵਿਰਤ ਕਰ ਦਿੱਤੇ ਹਨ ਅਰਥਾਤ ਮੈਂ ਪੁੰਨ ਕਰਮ ਕਾਮਨਾ ਦੇ ਸਹਿਤ ਹੋ ਕੇ ਨਹੀਂ ਕਰਦਾ ਅਤੇ ਨਖਿੱਧ ਕਰਮ ਤਾਂ ਮੈਂ ਕਰਦਾ ਹੀ ਨਹੀਂ ਹਾਂ, ਜਿਸ ਕਰਕੇ ਸਵਰਗ ਤੇ ਨਰਕ ਵਿਚ ਨਹੀਂ ਜਾਵਾਂਗਾ। ਜੈਸਾ ਕਿ:

**ਪਾਪੁ ਪੁੰਨੁ ਦੋਊ ਨਿਰਵਰਈ॥** *(ਅੰਗ ੩੪੧)*

## ਚਰਨ ਕਮਲ ਕੀ ਮਉਜ ਮਹਿ; ਰਹਉ ਅੰਤਿ ਅਰੁ ਆਦਿ ॥੧੨੦॥

ਮੈਂ ਤਾਂ ਪਰਮਾਤਮਾ ਦੇ ਚਰਨ ਕਮਲਾਂ ਦੀ ਮਉਜ = ਲਹਿਰ, ਖ਼ੁਸ਼ੀ ਮਹਿ = ਵਿਚ ਆਦਿ = ਪਹਿਲਾਂ ਅਰੁ = ਅਤੇ ਅੰਤਿ = ਅਖ਼ੀਰ ਭਾਵ ਸਦੀਵ ਹੀ ਮਗਨ ਰਹਉ = ਰਹਿੰਦਾ ਹਾਂ॥੧੨੦॥

***ਪ੍ਰਸ਼ਨ:*** *ਹੇ ਕਬੀਰ ਜੀ! ਪਰਮਾਤਮਾ ਦੇ ਚਰਨ ਕਮਲਾਂ ਦੀ ਤਰੰਗ ਦਾ ਅਨੰਦ ਕੈਸਾ ਹੈ?*
***ਉੱਤਰ:***

## ਕਬੀਰ, ਚਰਨ ਕਮਲ ਕੀ ਮਉਜ ਕੋ; ਕਹਿ ਕੈਸੇ ਉਨਮਾਨ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਰਮਾਤਮਾ ਦੇ ਚਰਨ ਕਮਲਾਂ ਕੀ = ਦੀ

ਮਉਜ = ਲਹਿਰ, ਖ਼ੁਸ਼ੀ (ਅਨੰਦ) ਕੋ = ਦਾ ਕੈਸੇ = ਕਿਸ ਪ੍ਰਕਾਰ ਉਨਮਾਨ = ਅਨੁਮਾਨ, ਅੰਦਾਜ਼ਾ ਲਾ ਕੇ ਕਹਿ = ਕਹਿਣਾ ਕਰਾਂ ਕਿ ਸੂਰਜ, ਚੰਦਰਮਾ, ਕਮਲ, ਕਲਪਤਰ ਆਦਿ ਵਰਗੇ ਹਨ, ਭਾਵ ਨਹੀਂ, ਇਹ ਕੋਈ ਵੀ ਪਰਮਾਤਮਾ ਦੇ ਚਰਨਾਂ ਵਰਗੇ ਨਹੀਂ ਹੋ ਸਕਦੇ।

## ਕਹਿਬੇ ਕਉ ਸੋਭਾ ਨਹੀ; ਦੇਖਾ ਹੀ ਪਰਵਾਨੁ ॥੧੨੧॥

ਹੇ ਭਾਈ! ਕਹਿਬੇ = ਕਹਿਣ ਕਉ = ਵਾਸਤੇ ਕੋਈ ਸੋਭਾ = ਵਡਿਆਈ ਨਹੀਂ ਹੈ, ਕਿਉਂਕਿ ਸੰਪੂਰਨ ਸ਼ੋਭਾ ਕੋਈ ਕਥਨ ਨਹੀਂ ਕਰ ਸਕਦਾ, ਜੋ ਕਰਨੀ ਚਾਹੇਗਾ, ਉਸ ਦੀ ਵਡਿਆਈ ਅਧੂਰੀ ਰਹਿ ਜਾਵੇਗੀ। ਦੇਖਾ = ਦੇਖਿਆ ਹੀ ਪਰਵਾਨ ਹੈ **ਵਾ:** ਜਿਸ ਨੇ ਸ੍ਵੈ ਪ੍ਰਕਾਸ਼ ਰੂਪ ਨੂੰ ਦੇਖਿਆ ਭਾਵ ਅਨੁਭਵ ਕੀਤਾ ਹੈ, ਉਹੋ ਹੀ ਪਰਵਾਨ ਹੈ॥੧੨੧॥

**ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥**
**ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥੩॥** *(ਅੰਗ ੪੮)*

**ਚਰਨ ਸਰਨਿ ਗੁਰ ਮਹਿਮਾ ਅਗਾਧਿ ਬੋਧ, ਹਰਨ ਭਰਨ ਗਤਿ ਕਾਰਨ ਕਰਨ ਹੈ।**
*(ਭਾਈ ਗੁਰਦਾਸ ਜੀ, ਕਬਿੱਤ ੭੨)*

***ਪ੍ਰਸ਼ਨ*** *: ਹੇ ਭਗਤ ਜੀ! ਕੁਝ ਤਾਂ ਦੱਸਣਾ ਕਰੋ?*
***ਉੱਤਰ*** *:*

## ਕਬੀਰ, ਦੇਖਿ ਕੈ ਕਿਹ ਕਹਉ; ਕਹੇ ਨ ਕੋ ਪਤੀਆਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕੁਝ ਦੇਖ ਕੈ = ਕਰਕੇ ਕਿਸੇ ਅਨ-ਅਧਿਕਾਰੀ ਕੋਲ ਸ੍ਵੈ ਸਰੂਪ ਦੇ ਅਨੰਦ ਬਾਰੇ ਕਿਹ = ਕੀ ਕਹਉ = ਆਖਣਾ ਕਰਾਂ, ਕਿਉਂਕਿ ਕਹੇ = ਕਹਿਣ ਮਾਤ੍ਰ ਨਾਲ ਕੋ = ਕੋਈ ਪਤੀਆਇ = ਪਤੀਜੇਗਾ ਨਹੀਂ, ਭਾਵ ਭਰੋਸੇ ਸਹਿਤ ਨਹੀਂ ਹੋਵੇਗਾ। ਅਰਥਾਤ ਕਿਸੇ ਅਗਿਆਨੀਆਂ ਨੇ ਪ੍ਰਤੀਤ ਨਹੀਂ ਕਰਨੀ, ਉਹ ਕਹਿਣਗੇ ਕਿ ਕਬੀਰ ਆਪਣਾ ਜੱਸ ਫੈਲਾਉਣ ਲਈ ਮਨਘੜਤ ਗੱਲਾਂ ਬਣਾ ਕੇ ਕਹਿ ਰਿਹਾ ਹੈ।

## ਹਰਿ ਜੈਸਾ ਤੈਸਾ ਉਹੀ; ਰਹਉ ਹਰਖਿ ਗੁਨ ਗਾਇ ॥੧੨੨॥

ਜੈਸਾ = ਜਿਹੋ ਜਿਹਾ ਹਰਿ = ਪਰਮਾਤਮਾ ਹੈ, ਤੈਸਾ = ਉਹੋ ਜਿਹਾ ਉਹੀ = ਉਹ ਆਪ ਹੀ ਹੈ, ਇਸ ਕਰਕੇ ਮੈਂ ਹਰਖਿ = ਪ੍ਰਸੰਨ ਚਿੱਤ ਹੋ ਕੇ ਉਸ ਦੇ ਗੁਣ ਗਾਇ = ਗਾਉਂਦਾ ਰਹਿੰਦਾ ਹਾਂ॥੧੨੨॥ ਜੈਸਾ ਕਿ :

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥** *(ਬਿਲਾਵਲੁ ਭਗਤ ਰਵਿਦਾਸ ਜੀ, ਅੰਗ ੮੫੮)*

**ਉਥਾਨਕਾ :** ਕਬੀਰ ਸਾਹਿਬ ਜੀ ਕੂੰਜਾਂ ਦੀ ਪ੍ਰਕਿਰਿਆ ਦੇਖ ਕੇ ਅੰਤ੍ਰੀਵ ਭਾਵ ਵਿਚ ਉਪਦੇਸ਼ ਉਚਾਰਣ ਕਰਦੇ ਹਨ।

**[ਅੰਗ ੧੩੭੧]**

## ਕਬੀਰ, ਚੁਗੈ ਚਿਤਾਰੈ ਭੀ ਚੁਗੈ; ਚੁਗਿ ਚੁਗਿ ਚਿਤਾਰੇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਵੇਂ ਕੂੰਜ ਦਾਣੇ ਚੁਗੈ = ਚੁਗਦੀ ਹੋਈ ਪਹਾੜਾਂ ਵਿਚ ਦਿੱਤੇ ਹੋਏ ਅੰਡਿਆਂ ਵਿਚਲੇ ਬੱਚਿਆਂ ਨੂੰ ਚਿਤਾਰੈ = ਚੇਤੇ ਕਰਦੀ ਹੈ ਭੀ = ਪੁਨਾ ਫੇਰ ਚੁਗੈ = ਚੁਗਣ ਲੱਗ ਜਾਂਦੀ ਹੈ ਅਤੇ ਚੁਗ ਚੁਗ ਕੇ ਫੇਰ ਆਪਣੇ ਬੱਚਿਆਂ ਨੂੰ ਚਿਤਾਰੈ = ਚੇਤੇ ਕਰਦੀ ਹੈ।

# ਜੈਸੇ ਬਚਰਹਿ ਕੂੰਜ ਮਨ; ਮਾਇਆ ਮਮਤਾ ਰੇ ॥੧੨੩॥

('ਮਨ' ਪਦ ਦੇਹਲੀ ਦੀਪਕ ਹੈ)

ਜੈਸੇ = ਜਿਸ ਪ੍ਰਕਾਰ ਕੂੰਜ ਦੇ ਮਨ ਵਿਚ ਉਸ ਦੇ ਬਚਰਹਿ = ਬੱਚੇ ਚੇਤੇ ਹੁੰਦੇ ਹਨ, ਏਸੇ ਪ੍ਰਕਾਰ ਰੇ = ਹੇ ਭਾਈ! ਜੀਵ ਦਾ ਮਨ ਮਾਇਆ ਦੀ ਮਮਤਾ ਵਿਚ ਫਸ ਰਿਹਾ ਹੈ॥੧੨੩॥

### ਦੂਸਰਾ ਅਰਥ

**ਕਬੀਰ, ਚੁਗੈ ਚਿਤਾਰੈ ਭੀ ਚੁਗੈ; ਚੁਗਿ ਚੁਗਿ ਚਿਤਾਰੇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਏਸੇ ਪ੍ਰਕਾਰ ਜੀਵ ਬਾਲਕ ਅਵਸਥਾ ਵਿਚ ਪਦਾਰਥਾਂ ਰੂਪੀ ਚੋਗੇ ਨੂੰ ਚੁਗਦਾ ਹੋਇਆ ਵੀ ਮਾਇਆ ਨੂੰ ਚੇਤੇ ਕਰਦਾ ਹੈ, ਪੁਨਾ ਜੁਆਨ ਅਵਸਥਾ ਵਿਚ ਪਦਾਰਥ ਭੋਗਦਾ ਹੋਇਆ ਮਾਇਆ ਨੂੰ ਚੇਤੇ ਕਰਦਾ ਹੈ, ਢਲਦੀ ਜਵਾਨੀ ਤੇ ਬਿਰਧ ਅਵਸਥਾ ਵਿਚ ਵੀ ਪਦਾਰਥਾਂ ਰੂਪੀ ਚੋਗੇ ਨੂੰ ਚੁਗਦਾ ਹੋਇਆ ਮਾਇਆ ਨੂੰ ਚੇਤੇ ਨੂੰ ਕਰਦਾ ਰਹਿੰਦਾ ਹੈ।

**ਜੈਸੇ ਬਚਰਹਿ ਕੂੰਜ ਮਨ; ਮਾਇਆ ਮਮਤਾ ਰੇ ॥੧੨੩॥**

ਜੈਸੇ = ਜਿਸ ਪ੍ਰਕਾਰ ਕੂੰਜ ਆਪਣੇ ਮਨ ਵਿਚ ਆਪਣੇ ਬੱਚਿਆਂ ਨੂੰ ਚੇਤੇ ਕਰਦੀ ਹੈ, ਹੇ ਭਾਈ! ਇਸੇ ਪ੍ਰਕਾਰ ਜੀਵ ਦੇ ਅੰਦਰ ਮਾਇਆ ਦੀ ਮਮਤਾ ਵੱਸ ਰਹੀ ਹੈ, ਭਾਵ ਜੀਵਾਂ ਦੇ ਅੰਦਰੋਂ ਮਾਇਆ ਦੀ ਮਮਤਾ ਨਹੀਂ ਮਿਟਦੀ, ਹਰ ਸਮੇਂ ਮਾਇਆ ਵਿਚ ਹੀ ਫਸੇ ਰਹਿੰਦੇ ਹਨ॥੧੨੩॥

# ਕਬੀਰ, ਅੰਬਰ ਘਨਹਰੁ ਛਾਇਆ; ਬਰਖਿ ਭਰੇ ਸਰ ਤਾਲ ॥

ਭਗਤ ਕਬੀਰ ਸਾਹਿਬ ਜੀ ਦ੍ਰਿਸ਼ਟਾਂਤ ਰੂਪ ਵਿਚ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਅੰਬਰ = ਆਕਾਸ਼ ਵਿਚ ਘਨਹਰੁ = ਬੱਦਲ ਛਾਇਆ = ਪੂਰਿਆ ਹੁੰਦਾ ਹੈ, ਉਹ ਬਰਖਿ = ਵਰਖਾ ਕਰਕੇ ਕੱਚੇ ਸਰ = ਸਰੋਵਰਾਂ ਤੇ ਪੱਕੇ ਤਲਾਵਾਂ ਨੂੰ ਭਰੇ = ਭਰ ਦੇਂਦਾ ਹੈ।

# ਚਾਤ੍ਰਿਕ ਜਿਉ ਤਰਸਤ ਰਹੈ; ਤਿਨ ਕੋ ਕਉਨੁ ਹਵਾਲੁ ॥੧੨੪॥

ਪਰ ਜਿਉ = ਜਿਵੇਂ ਚਾਤ੍ਰਿਕ = ਬਬੀਹਾ ਸਵਾਂਤੀ ਬੂੰਦ ਨੂੰ ਤਰਸਤ = ਤਰਸਦਾ ਰਹਿੰਦਾ ਹੈ, ਤਿਨ = ਉਸ ਕੋ = ਦਾ ਕਉਨੁ = ਕੀ ਹਵਾਲੁ = ਹਾਲ ਹੁੰਦਾ ਹੈ, ਭਾਵ ਸਵਾਂਤੀ ਬੂੰਦ ਤੋਂ ਬਿਨਾਂ ਉਸ ਦਾ ਮਰਨਾ ਹੁੰਦਾ ਹੈ॥੧੨੪॥

### ਦੂਸਰਾ ਅਰਥ

**ਕਬੀਰ, ਅੰਬਰ ਘਨਹਰੁ ਛਾਇਆ; ਬਰਖਿ ਭਰੇ ਸਰ ਤਾਲ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅੰਬਰ = ਚਿਦਾਕਾਸ਼ ਰੂਪੀ ਆਕਾਸ਼ ਵਿਚ ਗੁਰੂ ਰੂਪੀ ਬੱਦਲ ਛਾ ਰਹੇ ਹਨ, ਭਾਵ ਪੂਰਨ ਕਿਰਪਾਲੂ ਹੋ ਰਹੇ ਹਨ ਜੋ ਆਪਣੇ ਉਪਦੇਸ਼ ਦੀ ਵਰਖਾ ਕਰ ਕੇ ਕੱਚੇ ਸਰੋਵਰਾਂ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਨੂੰ ਪਦਾਰਥਾਂ ਰੂਪੀ ਪਾਨੀ ਨਾਲ ਲਬਾ-ਲਬ ਭਰ ਰਹੇ ਹਨ ਅਤੇ ਪੱਕੇ ਤਲਾਵਾਂ ਦੀ ਨਿਆਈਂ ਮੱਧਮ ਅਧਿਕਾਰੀਆਂ ਨੂੰ ਲੋਕ-ਪ੍ਰਲੋਕ ਦੇ ਪਦਾਰਥਾਂ ਮੁਕਤੀ ਰੂਪੀ ਪਾਨੀ ਨਾਲ ਭਰ ਰਹੇ ਹਨ।

**ਚਾਤ੍ਰਿਕ ਜਿਉ ਤਰਸਤ ਰਹੈ; ਤਿਨ ਕੋ ਕਉਨੁ ਹਵਾਲੁ ॥੧੨੪॥**

ਬਬੀਹੇ ਵਾਂਗ ਉੱਤਮ ਅਧਿਕਾਰੀ ਕੇਵਲ ਅਭੇਦ ਬੋਧ ਰੂਪੀ ਸਵਾਂਤੀ ਬੂੰਦ ਨੂੰ ਤਰਸਦਾ ਰਹਿੰਦਾ ਹੈ ਕਿ

ਗੁਰੂ ਉਪਦੇਸ਼ ਰੂਪੀ ਵਰਖਾ ਕਰ ਕੇ ਮੈਨੂੰ ਅਭੇਦ ਬੋਧ, ਨਿਸਚੇ ਰੂਪੀ ਜੀਵ ਈਸ਼ ਦੀ ਏਕਤਾ ਰੂਪੀ ਸਵਾਂਤੀ ਬੂੰਦ ਦੀ ਬਖ਼ਸ਼ਿਸ਼ ਕਰ ਕੇ ਮੁਕਤ ਕਰ ਦੇਣ। ਐਸੀ ਸਵਾਂਤੀ ਬੂੰਦ ਤੋਂ ਬਿਨਾਂ ਉਸ ਦਾ ਕੀ ਹਾਲ ਹੁੰਦਾ ਹੈ, ਭਾਵ ਉਸ ਦਾ ਮਰਨਾ ਹੀ ਹੁੰਦਾ ਹੈ॥੧੨੪॥ ਜੈਸਾ ਕਿ :

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥**
**ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥**
**ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥੩॥** *(ਸਿਰੀਰਾਗੁ ਮ: ੧, ਅੰਗ ੬੦)*

# ਕਬੀਰ, ਚਕਈ ਜਉ ਨਿਸਿ ਬੀਛੁਰੈ; ਆਇ ਮਿਲੈ ਪਰਭਾਤਿ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਉ = ਜਦੋਂ ਚਕਈ = ਚਕਵੀ ਨਿਸਿ = ਰਾਤ ਨੂੰ ਆਪਣੇ ਪਿਆਰੇ ਪਤੀ ਚਕਵੇ ਨਾਲੋਂ ਬੀਛੁਰੈ = ਵਿੱਛੜ ਜਾਂਦੀ ਹੈ ਤਾਂ ਉਹ ਪਰਭਾਤਿ = ਸਵੇਰ ਹੋਣ ਤੋਂ ਭਾਵ ਸੂਰਜ ਚੜ੍ਹਨ ਤੋਂ ਆਪਣੇ ਪਿਆਰੇ ਚਕਵੇ ਨਾਲ ਆਇ = ਆ ਮਿਲੈ = ਮਿਲਦੀ ਹੈ।

**ਸਾਖੀ—ਚਕਵੀ ਚਕਵੇ ਦੀ :** ਰਾਮ ਜੀ ਦੇ ਜੀਵਨ ਵਿਚ ਇਹ ਵਾਰਤਾ ਹੈ ਕਿ ਚਕਵੀ ਨੂੰ ਸ੍ਰੀ ਰਾਮ ਚੰਦਰ ਜੀ ਦਾ ਸਰਾਪ ਹੈ, ਜਦੋਂ ਰਾਮ ਚੰਦਰ ਜੀ ਸੀਤਾ ਦੇ ਵਿਜੋਗ ਵਿਚ ਵੈਰਾਗ ਕਰਕੇ ਜੰਗਲ ਵਿਚ ਸੀਤਾ ਨੂੰ ਲੱਭਣ ਲਈ ਜਾ ਰਹੇ ਸਨ ਤਾਂ ਚਕਵੀ ਨੇ ਤਾਹਨਾ ਮਾਰਿਆ ਕਿ ਤ੍ਰੇਤੇ ਦਾ ਅਵਤਾਰ ਪਤਨੀ ਦੇ ਵਿਛੋੜੇ ਵਿਚ ਕਿਵੇਂ ਰੋਂਦਾ ਫਿਰਦਾ ਹੈ? ਉਸ ਸਮੇਂ ਰਾਮ ਜੀ ਨੇ ਬਚਨ ਕੀਤਾ ਕਿ ਅੱਜ ਤੋਂ ਬਾਅਦ ਕਦੇ ਵੀ ਰਾਤ ਨੂੰ ਆਪਣੇ ਪਤੀ ਨੂੰ ਨਹੀਂ ਮਿਲ ਸਕੇਂਗੀ, ਇਉਂ ਰਾਮ ਚੰਦਰ ਜੀ ਦੇ ਸਰਾਪ ਕਰਕੇ ਚਕਵਾ ਤੇ ਚਕਵੀ ਰਾਤ ਨੂੰ ਵਿੱਛੜ ਜਾਂਦੇ ਹਨ।

# ਜੋ ਨਰ ਬਿਛੁਰੇ ਰਾਮ ਸਿਉ; ਨਾ ਦਿਨ ਮਿਲੇ ਨ ਰਾਤਿ॥੧੨੫॥

ਪਰ ਜੋ = ਜਿਹੜੇ ਨਰ = ਮਨੁੱਖ ਰਾਮ = ਪਰਮਾਤਮਾ ਨਾਲੋਂ ਬੀਛੁਰੇ = ਵਿੱਛੜ ਜਾਂਦੇ ਹਨ, ਉਹ ਨਾ ਹੀ ਦਿਨ ਵੇਲੇ ਪਰਮਾਤਮਾ ਨੂੰ ਮਿਲੇ = ਮਿਲਦੇ ਹਨ ਅਤੇ ਨਾ ਹੀ ਰਾਤ ਨੂੰ ਮਿਲਦੇ ਹਨ, ਭਾਵ ਸਦਾ ਵਿਜੋਗੀ ਰਹਿੰਦੇ ਹਨ **ਵਾ:** ਦਿਨ ਦੀ ਨਿਆਈਂ ਸੰਸਾਰੀ ਗਿਆਨ ਵਾਲੇ ਅਤੇ ਰਾਤ ਦੀ ਨਿਆਈਂ ਅਵਿੱਦਿਆ ਵਾਲੇ ਮਿਲ ਨਹੀਂ ਸਕਦੇ॥੧੨੪॥

**ਉਥਾਨਕਾ :** ਇਕ ਦਿਨ ਭਗਤ ਕਬੀਰ ਜੀ ਅੰਮ੍ਰਿਤ ਵੇਲੇ ਬਾਹਰ ਤੁਰੇ ਜਾ ਰਹੇ ਸਨ ਤਾਂ ਰਸਤੇ ਵਿਚ ਠਾਕੁਰ ਦੁਆਰਿਆਂ ਵਿੱਚੋਂ ਸੰਖ ਵੱਜਦੇ ਦੀ ਆਵਾਜ਼ ਸੁਣੀ। ਉਸ ਸਮੇਂ ਭਗਤ ਕਬੀਰ ਜੀ ਨੇ ਸਿੱਖਿਆ ਦਿੰਦਿਆਂ ਇਹ ਸਲੋਕ ਉਚਾਰਣ ਕੀਤਾ।

# ਕਬੀਰ, ਰੈਨਾਇਰ ਬਿਛੋਰਿਆ; ਰਹੁ ਰੇ ਸੰਖ ਮਝੂਰਿ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੈਨਾਇਰ = ਸਮੁੰਦ੍ਰ ਦੇ ਨਾਲੋਂ ਬਿਛੋਰਿਆ = ਵਿਛੋੜੇ ਹੋਏ ਰੇ = ਹੇ ਸੰਖ[੧]! ਤੂੰ ਸਮੁੰਦ੍ਰ ਦੇ ਮਝੂਰਿ = ਵਿਚ ਹੀ ਰਹੁ = ਰਹਿਣਾ ਕਰ।

---

੧. **ਸੰਖ :** ਸੰਖ ਇਕ ਜੀਵ ਹੁੰਦਾ ਹੈ, ਜੋ ਸਮੁੰਦ੍ਰਾਂ, ਦਰਿਆਵਾਂ ਆਦਿ ਵਿਚ ਹੁੰਦਾ ਹੈ। ਵਿਗਿਆਨ ਅਨੁਸਾਰ ਇਹ ਇਕ ਘੋਗੇ ਨਾਮਕ ਜੀਵ ਦਾ ਖੋਲ ਹੁੰਦਾ ਹੈ, ਜੋ ਆਪਣੀ ਸੁਰੱਖਿਆ ਦੇ ਲਈ ਇਸ ਨੂੰ ਬਣਾਉਂਦਾ ਹੈ। ਸਨਾਤਨ ਧਰਮ ਵਿਚ ਸਮੁੰਦ੍ਰ ਦੇ ਚੌਦਾਂ ਰਤਨਾਂ ਵਿੱਚੋਂ ਛੇਵੇਂ ਰਤਨ ਵਿਚ ਸੰਖ ਦੀ ਉਤਪਤੀ ਮੰਨੀ ਜਾਂਦੀ ਹੈ। ਸੰਖ ਵਿੱਚੋਂ ਮਰੇ ਹੋਏ ਜੀਵ ਨੂੰ ਵਰਮੇ ਦੀ ਸਹਾਇਤਾ ਨਾਲ ਬਾਹਰ ਕੱਢ ਕੇ ਉਸ ਵਿਚ ਛੇਕ ਕਰ ਕੇ ਉਸ ਨੂੰ ਵਜਾਇਆ ਜਾਂਦਾ ਹੈ।

## ਦੇਵਲ ਦੇਵਲ ਧਾਹੜੀ; ਦੇਸਹਿ ਉਗਵਤ ਸੂਰ ॥੧੨੬॥

ਸਮੁੰਦ੍ਰ ਤੋਂ ਵਿੱਛੜਨ ਕਰਕੇ ਸੂਰ = ਸੂਰਜ ਉਗਵਤ = ਉਦੇ ਹੁੰਦਿਆਂ ਹੀ ਤੂੰ ਦੇਵਲ ਦੇਵਲ = ਮੰਦਰ-ਮੰਦਰ ਦੇ ਵਿਚ ਧਾਹੜੀ = ਧਾਹਾਂ ਦੇਸਹਿ = ਦੇਂਦਾ ਰਹੇਂਗਾ ॥੧੨੬॥ ਜੈਸਾ ਕਿ :

**ਸੰਖ ਸਮੁੰਦਹੁੰ ਸਖਣਾ ਰੋਵੈ ਦੇ ਧਾਹਾ॥** *(ਭਾਈ ਗੁਰਦਾਸ ਜੀ, ਵਾਰ ੩੪, ਪਉੜੀ ੫)*

### ਦੂਸਰਾ ਅਰਥ

**ਕਬੀਰ, ਰੈਨਾਇਰ ਬਿਛੋਰਿਆ; ਰਹੁ ਰੇ ਸੰਖ ਮਝੂਰਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੈਨਾਇਰ = ਸਮੁੰਦ੍ਰ ਰੂਪ ਪਰਮਾਤਮਾ ਤੋਂ ਆਪਣੇ ਚਿੱਤ ਨੂੰ ਵਿਛੋੜਨ ਵਾਲੇ ਹੇ ਜੀਵ ਰੂਪੀ ਸੰਖ! ਤੂੰ ਪ੍ਰਭੂ ਰੂਪੀ ਸਮੁੰਦ੍ਰ ਵਿਚ ਹੀ ਰਹਿਣਾ ਕਰ।

**ਦੇਵਲ ਦੇਵਲ ਧਾਹੜੀ; ਦੇਸਹਿ ਉਗਵਤ ਸੂਰ ॥੧੨੬॥**

ਪ੍ਰਭੂ ਰੂਪੀ ਸਮੁੰਦ੍ਰ ਤੋਂ ਵਿਛੜਨ ਕਰਕੇ, ਜਦੋਂ ਵੀ ਕਾਲ ਰੂਪੀ ਸੂਰਜ ਚੜ੍ਹਿਆ ਕਰੇਗਾ, ਤਦੋਂ ਤੂੰ ਦੇਹ ਅਭਿਮਾਨ ਦੇ ਕਾਰਨ ਦੇਹਾਂ ਰੂਪੀ ਮੰਦਰਾਂ ਮੰਦਰਾਂ ਵਿਚ ਧਾਹੜੀ = ਧਾਹਾਂ ਦੇਸਹਿ = ਦੇਂਦਾ ਰਹੇਂਗਾ, ਭਾਵ ਜੂਨਾਂ ਵਿਚ ਭਟਕਦਾ ਫਿਰੇਂਗਾ ॥੧੨੬॥

**ਉਥਾਨਕਾ :** ਕਿਸੇ ਦੇਰ ਤਕ ਸੌਣ ਵਾਲੇ ਪ੍ਰਮਾਦੀ ਪੁਰਖ ਨੂੰ ਦੇਖ ਕੇ ਜੋ ਦਿਨ ਚੜ੍ਹੇ ਤਕ ਸੁੱਤਾ ਰਹਿੰਦਾ ਸੀ, ਉਸ ਦੇ ਪ੍ਰਥਾਏ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਸੂਤਾ ਕਿਆ ਕਰਹਿ; ਜਾਗੁ ਰੋਇ ਭੈ ਦੁਖ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਦਿਨ ਚੜ੍ਹੇ ਤਕ ਸੂਤਾ = ਸੁੱਤਾ ਹੋਇਆ ਕਿਆ = ਕੀ ਕਰਹਿ = ਕਰਦਾ ਹੈਂ, ਤੂੰ ਜਾਗੁ = ਜਾਗਣਾ ਕਰ ਅਤੇ ਜਮਦੂਤਾਂ ਦੇ ਭੈ ਤੇ ਮੌਤ ਦੇ ਦੁੱਖ ਨੂੰ ਜਾਣ ਕੇ ਰੋਣਾ ਕਰ **ਵਾ:** ਅਵਿੱਦਿਆ ਦੀ ਨੀਂਦ ਵਿਚ ਸੁੱਤਾ ਹੋਇਆ ਕੀ ਕਰਦਾ ਹੈਂ, ਤੂੰ ਗਿਆਨ ਅਵਸਥਾ ਵਿਚ ਜਾਗਣਾ ਕਰ, ਕਾਲ ਦੇ ਭੈ ਨੂੰ ਯਾਦ ਕਰ ਅਤੇ ਜੰਮਣ-ਮਰਨ ਦੇ ਦੁੱਖ ਨੂੰ ਸਮਝ ਕੇ ਰੋਣਾ ਕਰ, ਭਾਵ ਵੈਰਾਗ ਧਾਰਨ ਕਰ।

## ਜਾ ਕਾ ਬਾਸਾ ਗੋਰ ਮਹਿ; ਸੋ ਕਿਉ ਸੋਵੈ ਸੁਖ ॥੧੨੭॥

ਜਾ = ਜਿਸ ਮਨੁੱਖ ਕਾ = ਦਾ ਬਾਸਾ = ਨਿਵਾਸ ਅੰਤ ਨੂੰ ਗੋਰ = ਕਬਰ (ਮੜ੍ਹੀ) ਮਹਿ = ਵਿਚ ਹੈ, ਸੋ = ਉਹ ਕਿਉ = ਕਿਸ ਵਾਸਤੇ ਸੁਖ ਦੀ ਨੀਂਦ ਵਿਚ ਸੋਵੈ = ਸੌਣਾ ਕਰੇ, ਭਾਵ ਇਸ ਲਈ ਮੌਤ ਆਉਣ ਤੋਂ ਪਹਿਲਾਂ ਪਹਿਲਾਂ ਅੰਮ੍ਰਿਤ ਵੇਲੇ ਉੱਠ ਕੇ ਸਿਮਰਨ ਭਜਨ ਕਰਨਾ ਚਾਹੀਦਾ ਹੈ **ਵਾ:** ਜਿਸ ਦਾ ਜੂਨਾਂ ਰੂਪੀ ਕਬਰਾਂ ਵਿਚ ਵਾਸਾ ਹੋਣਾ ਹੈ, ਭਾਵ ਵਾਰ ਵਾਰ ਜੂਨਾਂ ਵਿਚ ਪੈਣਾ ਹੁੰਦਾ ਹੈ, ਉਹ ਸੁਖ ਸਰੂਪ ਦੀ ਪ੍ਰਾਪਤੀ ਰੂਪੀ ਨੀਂਦ ਵਿਚ ਕਿਵੇਂ ਸੌਂ ਸਕਦਾ ਹੈ, ਭਾਵ ਨਹੀਂ ਸੌਂ ਸਕਦਾ, ਇਸ ਲਈ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ ॥੧੨੭॥

ਉਪਰਲੇ ਸ਼ਬਦ ਨੂੰ ਹੋਰ ਸਪੱਸ਼ਟ ਕਰਦੇ ਹਨ :

## ਕਬੀਰ, ਸੂਤਾ ਕਿਆ ਕਰਹਿ; ਉਠਿ ਕਿ ਨ ਜਪਹਿ ਮੁਰਾਰਿ ॥

ਭਗਤ ਕਬੀਰ ਸਾਹਿਬ ਜੀ ਉਸੇ ਗੱਲ ਨੂੰ ਹੋਰ ਸਪੱਸ਼ਟ ਕਰਦੇ ਹੋਏ ਕਥਨ ਕਰਦੇ ਹਨ ਕਿ ਹੇ ਭਾਈ!

ਤੂੰ ਸੁੱਤਾ ਹੋਇਆ ਕਿਆ = ਕੀ ਕਰਹਿ = ਕਰਦਾ ਹੈਂ **ਵਾ:** ਤੂੰ ਅਵਿੱਦਿਆ ਦੀ ਨੀਂਦ ਵਿਚ ਸੁੱਤਾ ਹੋਇਆ ਕੀ ਕਰਦਾ ਹੈਂ? ਤੂੰ ਉੱਠ ਕਰਕੇ ਮੁਰਾਰਿ = ਮੁਰਾਰੀ ਪਰਮਾਤਮਾ ਦਾ ਨਾਮ ਕਿ = ਕਿਉਂ ਨ = ਨਹੀਂ ਜਪਹਿ = ਜਪਦਾ।

## ਇਕ ਦਿਨ ਸੋਵਨੁ ਹੋਇਗੋ; ਲਾਂਬੇ ਗੋਡ ਪਸਾਰਿ ॥੧੨੮॥

ਕਿਉਂਕਿ ਇਕ ਦਿਨ ਲਾਂਬੇ = ਲੰਬੇ ਗੋਡ = ਗੋਡੇ ਪਸਾਰਿ = ਫੈਲਾਅ ਕੇ ਸੋਵਨੁ = ਸੌਣਾ ਹੋਇਗੋ = ਹੋ ਜਾਵੇਗਾ, ਭਾਵ ਲੰਮੀਆਂ ਲੱਤਾਂ ਤਾਣ ਕੇ ਮੌਤ ਦੇ ਮੂੰਹ ਵਿਚ ਪੈ ਜਾਵੇਂਗਾ **ਵਾ:** ਚਿਖਾ ਜਾਂ ਕਬਰ ਵਿਚ ਪੈ ਜਾਵੇਂਗਾ ॥੧੨੮॥

## ਕਬੀਰ, ਸੂਤਾ ਕਿਆ ਕਰਹਿ; ਬੈਠਾ ਰਹੁ ਅਰੁ ਜਾਗੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਪਰਮਾਦੀ ਹੋ ਕੇ ਅਵਿੱਦਿਆ ਦੀ ਨੀਂਦ ਵਿਚ ਸੁੱਤਾ ਹੋਇਆ ਕਿਆ = ਕੀ ਕਰਹਿ = ਕਰਦਾ ਹੈਂ, ਇਕ ਤਾਂ ਤੂੰ ਸਤਿਸੰਗਤ ਵਿਚ ਬੈਠਾ ਰਹੁ = ਰਹਿਣਾ ਕਰ, ਭਾਵ ਸਾਵਧਾਨ ਹੋਣਾ ਕਰ ਅਰੁ = ਅਤੇ ਕੀਰਤਨ, ਭਜਨ ਸੁਣਨ **ਵਾ:** ਗਿਆਨ ਅਵਸਥਾ ਵਿਚ ਜਾਗੁ = ਜਾਗਣਾ ਕਰ, ਜੈਸਾ ਕਿ :

**ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ॥ ਕਹਾ ਗਾਫਲ ਸੋਇਆ ॥** *(ਤਿਲੰਗ ਮ: ੯, ਅੰਗ ੭੨੬)*

## ਜਾ ਕੇ ਸੰਗ ਤੇ ਬੀਛੁਰਾ; ਤਾਹੀ ਕੇ ਸੰਗ ਲਾਗੁ ॥੧੨੯॥

ਜਾ = ਜਿਸ ਪਰਮਾਤਮਾ ਕੇ = ਦੇ ਸੰਗ ਤੇ = ਤੋਂ ਤੂੰ ਬੀਛੁਰਾ = ਵਿੱਛੜਿਆ ਹੋਇਆ ਹੈਂ, ਤਾਹੀ = ਉਸ ਕੇ = ਦੇ ਸੰਗ = ਨਾਲ ਲਾਗੁ[੧] = ਲੱਗਣਾ ਕਰ, ਭਾਵ ਉਸ ਦੇ ਸਰੂਪ ਵਿਚ ਅਭੇਦ ਹੋਣਾ ਕਰ ਤਾਂ ਤੇਰੀ ਦੇਹੀ ਸਫਲੀ ਹੋ ਜਾਵੇਗੀ ॥੧੨੯॥

ਅੱਗੇ ਸੰਤ ਜਨਾਂ ਦੀ ਮਹਿਮਾ ਕਥਨ ਕਰਦੇ ਹੋਏ ਉਚਾਰਣ ਕਰਦੇ ਹਨ।

## ਕਬੀਰ, ਸੰਤ ਕੀ ਗੈਲ ਨ ਛੋਡੀਐ; ਮਾਰਗਿ ਲਾਗਾ ਜਾਉ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਸੰਤ ਜਨਾਂ ਕੀ = ਦੀ ਗੈਲ = ਪਿੱਛਾ, ਸੰਗਤ ਛੋਡੀਐ = ਛੱਡਣਾ ਨਾ ਕਰੋ, ਉਨ੍ਹਾਂ ਦੇ ਭਾਉ-ਭਗਤੀ ਵਾਲੇ ਮਾਰਗਿ = ਰਸਤੇ ਵਿਚ ਲਾਗਾ = ਲੱਗ ਜਾਉ।

## ਪੇਖਤ ਹੀ ਪੁੰਨੀਤ ਹੋਇ; ਭੇਟਤ ਜਪੀਐ ਨਾਉ ॥੧੩੦॥

ਸੰਤ ਜਨਾਂ ਦੇ ਦਰਸ਼ਨ ਪੇਖਤ = ਵੇਖਦਿਆਂ ਹੀ ਪੁੰਨੀਤ = ਪਵਿੱਤਰ ਹੋ ਜਾਈਦਾ ਹੈ ਅਤੇ ਉਨ੍ਹਾਂ ਨਾਲ ਭੇਟਤ = ਮਿਲਣ ਕਰਕੇ ਪਰਮਾਤਮਾ ਦਾ ਨਾਉ = ਨਾਮ ਜਪੀਐ = ਜਪੀਦਾ ਹੈ **ਵਾ:** ਜਪਣ ਲੱਗ ਜਾਈਦਾ ਹੈ ॥੧੩੦॥

**ਉਥਾਨਕਾ :** ਕਬੀਰ ਜੀ ਇਸ ਸਲੋਕ ਵਿਚ ਕੁਸੰਗਤ ਤੋਂ ਦੂਰ ਰਹਿਣ ਦਾ ਉਪਦੇਸ਼ ਕਥਨ ਕਰਦੇ ਹਨ।

## ਕਬੀਰ, ਸਾਕਤ ਸੰਗੁ ਨ ਕੀਜੀਐ; ਦੂਰਹਿ ਜਾਈਐ ਭਾਗਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਕਤ = ਕਠੋਰ ਚਿੱਤ ਵਾਲੇ ਦੁਸ਼ਟ

---

੧. ਪੋਠੋਹਾਰੀ ਬੋਲੀ ਵਿਚ 'ਲਾਗੁ' ਨਾਮ ਚੱਲਣ ਦਾ ਹੈ।

ਪੁਰਖਾਂ ਦਾ ਸੰਗੁ = ਸਾਥ ਨਾ ਕੀਜੀਐ = ਕਰੋ, ਸਾਕਤ ਪੁਰਖ ਨੂੰ ਵੇਖ ਕੇ ਦੂਰਹਿ = ਦੂਰ ਤੋਂ ਹੀ ਪਰ੍ਹੇ ਭਾਗਿ = ਭੱਜ ਜਾਣਾ ਕਰੋ। (ਜੋ ਮਾਇਆ ਦਾ ਉਪਾਸ਼ਕ ਹੁੰਦਾ ਹੈ, ਉਹ ਸਾਕਤ ਹੁੰਦਾ ਹੈ ਅਤੇ ਜੋ ਸਾਸ ਗਿਰਾਸ ਨਾਮ ਜਪਣ ਵਾਲਾ ਹੁੰਦਾ ਹੈ, ਉਸ ਦਾ ਨਾਮ ਸੰਤ ਹੁੰਦਾ ਹੈ।)

## ਬਾਸਨੁ ਕਾਰੋ ਪਰਸੀਐ; ਤਉ ਕਛੁ ਲਾਗੈ ਦਾਗੁ ॥੧੩੧॥

ਕਿਉਂਕਿ ਜਦੋਂ ਕੋਈ ਤੌੜੀ, ਤਵਾ ਆਦਿ ਕਾਰੋ = ਕਾਲਾ ਬਾਸਨੁ = ਬਰਤਨ ਪਰਸੀਐ = ਛੂਹੀਦਾ ਹੈ, ਤਉ = ਤਦੋਂ ਚਿੱਟੇ ਪੁਸ਼ਾਕੇ ਨੂੰ ਕਛੁ = ਕੁਝ ਕੁ ਕਾਲਖ ਦਾ ਦਾਗ਼ ਜ਼ਰੂਰ ਲਾਗੈ = ਲੱਗ ਜਾਂਦਾ ਹੈ।

**ਅਥਵਾ** ਏਸੇ ਪ੍ਰਕਾਰ ਕਾਲੇ ਬਰਤਨ ਵਾਂਗ ਪਾਪਾਂ ਕਰਕੇ ਕਾਲੇ ਮਨ ਵਾਲੇ ਸਾਕਤ ਪੁਰਖ ਦੀ ਕੁਸੰਗਤ ਕਰਨ ਨਾਲ ਕੁਝ ਕਲੰਕ ਜ਼ਰੂਰ ਲੱਗ ਜਾਂਦਾ ਹੈ॥੧੩੧॥

## ਕਬੀਰਾ, ਰਾਮੁ ਨ ਚੇਤਿਓ; ਜਰਾ ਪਹੂੰਚਿਓ ਆਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤੂੰ ਰਾਮੁ = ਪਰਮਾਤਮਾ ਨੂੰ ਚੇਤਿਓ = ਯਾਦ ਨਹੀਂ ਕਰਦਾ, ਤੇਰੇ ਸਰੀਰ ਉੱਪਰ ਜਰਾ = ਬ੍ਰਿਧ ਅਵਸਥਾ ਆਇ = ਆ ਪਹੂੰਚਿਓ = ਪਹੁੰਚੀ ਹੈ।

## ਲਾਗੀ ਮੰਦਿਰ ਦੁਆਰ ਤੇ; ਅਬ ਕਿਆ ਕਾਢਿਆ ਜਾਇ ॥੧੩੨॥

ਜੇਕਰ ਦੁਆਰ = ਦਰਵਾਜ਼ੇ ਤੇ = ਤੋਂ ਹੀ ਮੰਦਿਰ = ਘਰ ਨੂੰ ਅੱਗ ਲਾਗੀ = ਲੱਗ ਜਾਵੇ ਤਾਂ ਅਬ = ਹੁਣ ਘਰ ਵਿੱਚੋਂ ਸਾਮਾਨ ਬਾਹਰ ਕਿਆ = ਕੀ ਕਾਢਿਆ = ਕੱਢਿਆ ਜਾਇ = ਜਾ ਸਕਦਾ ਹੈ, ਭਾਵ ਕੁਝ ਵੀ ਬਾਹਰ ਨਹੀਂ ਕੱਢਿਆ ਜਾ ਸਕਦਾ।

**ਅਥਵਾ** ਏਸੇ ਪ੍ਰਕਾਰ ਸਰੀਰ ਰੂਪੀ ਮੰਦਰ ਦੇ ਮੂੰਹ ਰੂਪੀ ਦਰਵਾਜ਼ੇ 'ਤੇ ਕੇਸਾਂ ਅਤੇ ਦਾਹੜੇ ਆਦਿ ਵਾਲਾਂ ਦਾ ਚਿੱਟਾ ਹੋ ਜਾਣਾ ਰੂਪ ਅੱਗ ਲੱਗੀ ਹੋਈ ਹੈ, ਅਬ = ਹੁਣ ਇਸ ਬ੍ਰਿਧ ਅਵਸਥਾ ਦੇ ਵਿਚ ਕੋਈ ਸਾਧਨ, ਪਰਮਾਤਮਾ ਦਾ ਨਾਮ ਰੂਪੀ ਸਾਮਾਨ ਕੀ ਕੱਢਿਆ ਜਾ ਸਕਦਾ ਹੈ, ਭਾਵ ਨਹੀਂ ਕੱਢਿਆ ਜਾ ਸਕਦਾ **ਵਾ:** ਕਾਲ ਰੂਪੀ ਅਗਨੀ ਤੇਰੀ ਦੇਹ ਦੇ ਅੰਦਰ ਨੂੰ ਮੂੰਹ ਦੇ ਦਰਵਾਜ਼ੇ ਥਾਣੀਂ ਆ ਲੱਗੀ ਹੈ, ਜਦੋਂ ਜ਼ੁਬਾਨ ਬੰਦ ਹੋ ਗਈ ਤਾਂ ਧਨ ਦੀ ਕੀ ਗੱਲ ਹੈ, ਹਰੀ ਦਾ ਨਾਮ ਵੀ ਮੂੰਹੋਂ ਨਹੀਂ ਨਿਕਲਣਾ **ਵਾ:** ਹੁਣ ਤੂੰ ਪ੍ਰਲੋਕ ਵਾਸਤੇ ਸ਼ੁਭ ਗੁਣਾਂ ਨੂੰ ਕਿਆ = ਕੀ ਕੱਢ ਕੇ, ਪ੍ਰਗਟ ਕਰਕੇ ਤੂੰ ਜਾਵੇਂਗਾ ਭਾਵ ਜਦੋਂ ਤਕ ਤੇਰਾ ਸਰੀਰ ਯੁਵਾ ਅਵਸਥਾ ਵਿਚ ਤੰਦਰੁਸਤ ਸੀ ਤਦੋਂ ਕੋਈ ਜਪ, ਤਪ ਨਹੀਂ ਕਰ ਸਕਿਆ॥੧੩੨॥

## ਕਬੀਰ, ਕਾਰਨੁ ਸੋ ਭਇਓ; ਜੋ ਕੀਨੋ ਕਰਤਾਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੋ = ਉਹੋ ਹੀ ਮਾਇਆ ਕਾਰਨ ਦੁਖੀ ਭਇਓ = ਹੋਇਆ ਹੈ, ਜੋ = ਜਿਹੜਾ ਕਰਤਾਰਿ = ਕਰਤਾ ਪੁਰਖ ਨੇ ਆਪ ਹੀ ਸੱਤਾ ਦੇ ਕੇ ਬਣਾਉਣਾ ਕੀਨੋ = ਕੀਤਾ ਹੈ।

## ਤਿਸੁ ਬਿਨੁ ਦੂਸਰੁ ਕੋ ਨਹੀ; ਏਕੈ ਸਿਰਜਨਹਾਰੁ ॥੧੩੩॥

ਮਾਇਆ ਦੇ ਕਾਰਨ ਤੇ ਸੰਸਾਰ ਦੇ ਕਾਰਜ ਨੂੰ ਰਚਣ ਵਾਲਾ ਤਿਸੁ = ਉਸ ਪਰਮਾਤਮਾ ਤੋਂ ਬਿਨੁ = ਬਗ਼ੈਰ ਦੂਸਰੁ = ਦੂਜਾ ਹੋਰ ਕੋ = ਕੋਈ ਨਹੀਂ ਹੈ, ਭਾਵ ਸੰਸਾਰ ਦੀ ਰਚਨਾ ਨੂੰ ਰਚ ਕੇ ਆਪ ਹੀ ਵਿਚ ਸਮਾਇਆ

ਹੋਇਆ ਹੈ[1] ਏਕੈ = ਇਕ ਪਰਮਾਤਮਾ ਹੀ ਸਾਰੇ ਸੰਸਾਰ ਨੂੰ ਸਿਰਜਨਹਾਰੁ = ਰਚਣ ਵਾਲਾ ਹੈ, ਅਰਥਾਤ ਮਾਇਆ ਦਾ ਕਾਰਨ ਰੂਪ ਆਪ ਹੀ ਹੈ ਤੇ ਸੰਸਾਰ ਦਾ ਕਾਰਜ ਰੂਪ ਵੀ ਆਪ ਹੀ ਹੈ॥੧੩੩॥

**ਉਥਾਨਕਾ :** ਇਕ ਦਿਨ ਕਬੀਰ ਜੀ ਨਾਮ ਰੰਗ ਵਿਚ ਮਸਤ ਹੋਏ ਤੁਰੇ ਜਾ ਰਹੇ ਸਨ ਤੇ ਜਾਂਦਿਆਂ ਜਾਂਦਿਆਂ ਸੁਭਾਵਿਕ ਹੀ ਇਕ ਅੰਬਾਂ ਦੇ ਬਾਗ਼ ਵਿਚ ਜਾ ਪ੍ਰਵੇਸ਼ ਹੋਏ ਤਾਂ ਉਥੇ ਜੋ ਬਾਗ਼ ਦਾ ਮਾਲੀ ਸੀ, ਉਹ ਆਪਣੀ ਕਿਰਤ ਕਰ ਰਿਹਾ ਸੀ, ਜਦੋਂ ਉਸ ਨੇ ਕਬੀਰ ਸਾਹਿਬ ਜੀ ਨੂੰ ਆਉਂਦਿਆਂ ਵੇਖਿਆ ਤਾਂ ਸਤਿਕਾਰ ਨਾਲ ਬਿਠਾਇਆ ਤੇ ਸੇਵਾ ਪੁੱਛੀ ਤਾਂ ਕਬੀਰ ਜੀ ਨੇ ਕਿਹਾ ਕਿ ਸਾਨੂੰ ਕਿਸੇ ਚੀਜ਼ ਦੀ ਲੋੜ ਨਹੀਂ, ਪਰ ਤੂੰ ਦੱਸ ਕਿ ਕੀ ਕਰ ਰਿਹਾ ਹੈਂ ? ਇਹ ਡੂੰਘਾ ਟੋਇਆ ਕਾਹਦੇ ਲਈ ਪੁੱਟਿਆ ਹੋਇਆ ਹੈ ਤਾਂ ਉਸ ਨੇ ਕਿਹਾ ਕਿ ਮਹਾਰਾਜ, ਬਾਗ਼ਾਂ ਦਾ ਮਾਲਕ ਕੋਈ ਹੋਰ ਹੈ, ਮੈਂ ਤਾਂ ਇਸ ਦਾ ਮਾਲੀ ਹਾਂ, ਮੇਰੇ ਰਾਖੀ ਰੱਖਣ ਦੇ ਬਾਵਜੂਦ ਵੀ ਤੋਤੇ ਤੇ ਕਾਂ ਅੰਬਾਂ ਨੂੰ ਠੂੰਗ ਜਾਂਦੇ ਹਨ ਭਾਵ ਦਾਗ਼ੀ ਕਰ ਜਾਂਦੇ ਹਨ, ਉਹਨਾਂ ਦੀ ਛਾਂਟੀ ਕਰ ਕੇ ਮੈਂ ਟੋਏ ਵਿਚ ਦੱਬ ਦੇਂਦਾ ਹਾਂ ਕਿ ਇਹ ਅੰਬ ਮਾਲਕ ਦੇ ਪ੍ਰਵਾਨ ਹੋਣ ਦੇ ਯੋਗ ਨਹੀਂ, ਬਾਕੀ ਦੇ ਅੰਬ ਮਾਲਕ ਦੇ ਦਰਬਾਰ ਪਹੁੰਚ ਜਾਂਦੇ ਹਨ। ਇਹ ਸੁਣ ਕੇ ਕਬੀਰ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਕਬੀਰ, ਫਲ ਲਾਗੇ ਫਲਨਿ; ਪਾਕਨਿ ਲਾਗੇ ਆਂਬ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਵੇਂ ਬ੍ਰਿਛਾਂ ਦੇ ਫਲ ਫਲਣ ਲਾਗੇ = ਲੱਗ ਜਾਂਦੇ ਹਨ ਅਤੇ ਆਂਬ = ਅੰਬ ਵੀ ਪਾਕਨ = ਪੱਕਨ ਲਾਗੇ = ਲੱਗ ਜਾਂਦੇ ਹਨ।

## ਜਾਇ ਪਹੂਚਹਿ ਖਸਮ ਕਉ; ਜਉ ਬੀਚਿ ਨ ਖਾਹੀ ਕਾਂਬ॥੧੩੪॥

ਇਹ ਫਲ ਬਾਗ਼ ਦੇ ਖਸਮ = ਮਾਲਕ ਕਉ = ਦੇ ਕੋਲ ਮਾਲੀ ਦੇ ਰਾਹੀਂ ਤਦੋਂ ਜਾਇ = ਜਾ ਪਹੂਚਹਿ = ਪਹੁੰਚਦਾ ਹੈ, ਜਉ = ਜੇਕਰ ਬੀਚਿ = ਵਿੱਚੋਂ ਕਾਂਬ = ਕਾਵਾਂ ਨੇ ਨਾ ਖਾਹੀ = ਖਾਧਾ ਹੋਵੇ **ਵਾ:** ਫਲ ਕਾਣਾ ਨਾ ਹੋਇਆ ਹੋਵੇ॥੧੩੪॥

**ਦ੍ਰਿਸ਼ਟਾਂਤ :** ਅਰਥਾਤ ਜਿਵੇਂ ਅੰਬਾਂ ਦੇ ਬ੍ਰਿਛਾਂ ਨੂੰ ਜਿਤਨਾ ਬੂਰ ਆਉਂਦਾ ਹੈ, ਉਤਨਾ ਫਲ ਨਹੀਂ ਲੱਗਦਾ, ਜਿਤਨਾ ਫਲ ਲੱਗਦਾ ਹੈ, ਉਤਨਾ ਸਾਬਤ ਨਹੀਂ ਰਹਿੰਦਾ, ਭਾਵ ਹਨੇਰੀ ਨਾਲ ਕੁਝ ਝੜ ਜਾਂਦਾ ਹੈ ਤੇ ਸਾਰਾ ਪੱਕਦਾ ਨਹੀਂ ਹੈ। ਫੇਰ ਜਿਤਨੇ ਅੰਬ ਦੇ ਫਲ ਪੱਕਦੇ ਹਨ, ਉਹ ਸਾਰੇ ਮਿੱਠੇ ਨਹੀਂ ਹੁੰਦੇ, ਕੁਝ ਖੱਟੇ ਤੇ ਕੁਝ ਕਾਣੇ ਹੋ ਜਾਂਦੇ ਹਨ ਤੇ ਕੁਝ ਫਲਾਂ ਨੂੰ ਪੰਛੀ ਟੁੱਕ ਕੇ ਦਾਗ਼ੀ ਕਰ ਜਾਂਦੇ ਹਨ, ਪਰ ਬਾਗ਼ ਦੇ ਮਾਲਕ ਨੂੰ ਮਾਲੀ ਰਾਹੀਂ ਉਹ ਫਲ ਪਹੁੰਚਦੇ ਹਨ, ਕੱਚੇ ਝੜੇ ਨਾ ਹੋਣ, ਜੋ ਕਾਣੇ ਜਾਂ ਦਾਗ਼ੀ ਨਾ ਹੋਣ। ਜੈਸਾ ਕਿ :

**ਜੇਤੇ ਫੂਲ ਫੂਲੇ ਤੇਤੇ ਫਲ ਨ ਲਾਗੈ ਦ੍ਰੂਮ, ਲਾਗਤ ਜਿਤੇਕੁ ਪਰਪੱਕ ਨ ਸਕਲ ਹੈ।**

*(ਭਾਈ ਗੁਰਦਾਸ ਜੀ, ਕਬਿੱਤ ੩੯੮)*

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਸੰਸਾਰ ਰੂਪੀ ਅੰਬ ਦੇ ਬ੍ਰਿਛ ਨੂੰ ਜਿਤਨਾ ਜੀਵਾਂ ਰੂਪੀ ਬੂਰ ਲੱਗਦਾ ਹੈ, ਉਹ ਸਭ ਸਤਿਸੰਗਤ ਵਿਚ ਨਹੀਂ ਆਉਂਦੇ। ਜਿਤਨੇ ਸਤਿਸੰਗੀ ਹੋਣ ਰੂਪ ਫਲ ਲੱਗਦੇ ਹਨ, ਉਤਨੇ ਸਾਬਤ ਨਹੀਂ ਰਹਿੰਦੇ, ਭਾਵ ਵਿਸ਼ੇ-ਵਿਕਾਰਾਂ ਦੀ ਹਨੇਰੀ ਕਰਕੇ ਸਤਿਸੰਗਤ ਤੋਂ ਦੂਰ ਹੋਣ ਰੂਪ ਝੜ ਜਾਂਦੇ ਹਨ, ਪੂਰਨ ਸਤਿਸੰਗੀ ਹੋਣ ਰੂਪ ਪੱਕਦੇ ਨਹੀਂ ਹਨ, ਫਿਰ ਜਿਤਨੇ ਸਤਿਸੰਗੀ ਸ਼ੁਭ ਗੁਣਾਂ ਦੇ ਵਿਚ ਪੱਕਣ ਰੂਪ ਪਰਪੱਕ ਹੋ ਜਾਂਦੇ ਹਨ, ਪਰ ਨਾਮ ਰੂਪੀ ਰਸ ਦੇ ਮਿਠਾਸ ਵਾਲੇ ਨਹੀਂ ਹੁੰਦੇ ਕਿਉਂਕਿ ਕੁਝ ਈਰਖਾ, ਦ੍ਵੈਖ ਕਰਕੇ ਖਟਾਸ

---

੧. ਜੈਸਾ ਕਿ : **ਅਪੁਨੇ ਕਾਰਜ ਮਹਿ ਆਪਿ ਸਮਾਇਆ॥** *(ਅੰਗ ੨੮੧)*

ਵਾਲੇ ਹੋ ਜਾਂਦੇ ਹਨ, ਹੰਕਾਰ ਕਰਕੇ ਕਾਣੇ ਹੋ ਜਾਂਦੇ ਹਨ ਅਤੇ ਕਈਆਂ ਨੂੰ ਕਾਮ ਕ੍ਰੋਧ ਰੂਪੀ ਪੰਛੀ ਟੁੱਕ ਕੇ ਦਾਗ਼ੀ ਕਰ ਜਾਂਦੇ ਹਨ, ਸਾਰੇ ਸਾਬਤ ਨਹੀਂ ਰਹਿੰਦੇ, ਪਰ ਸੰਸਾਰ ਬਾਗ਼ ਦੇ ਮਾਲਕ ਪਰਮੇਸ਼ਰ ਨੂੰ ਗੁਰੂ ਰੂਪੀ ਮਾਲੀ ਦੁਆਰਾ ਉਹ ਜੀਵ ਰੂਪੀ ਅੰਬ ਹੀ ਪਹੁੰਚਦੇ ਹਨ ਜਿਨ੍ਹਾਂ ਨੂੰ ਵਿਸ਼ਿਆਂ ਦੀ ਹਨੇਰੀ ਝਾੜਦੀ ਨਹੀਂ ਹੈ, ਕਾਮ ਕ੍ਰੋਧ ਰੂਪੀ ਪੰਛੀ ਟੁੱਕਦੇ ਨਹੀਂ ਹਨ ਤੇ ਨਾਮ ਦੀ ਮਿਠਾਸ ਵਾਲੇ ਅਤੇ ਅਪ੍ਰੋਖ ਬ੍ਰਹਮ ਗਿਆਨ ਰੂਪੀ ਪਕਿਆਈ ਦੇ ਸਹਿਤ ਹੁੰਦੇ ਹਨ, ਉਹ ਪਰਮੇਸ਼ਰ ਨਾਲ ਅਭੇਦ ਹੋਣ ਰੂਪ ਮਾਲਕ ਪਾਸ ਪਹੁੰਚ ਜਾਂਦੇ ਹਨ।

## ਦੂਸਰਾ ਅਰਥ

**ਕਬੀਰ, ਫਲ ਲਾਗੇ ਫਲਨਿ; ਪਾਕਨਿ ਲਾਗੇ ਆਂਬ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸਕਾਮੀ ਜੀਵਾਂ ਦੇ ਸਕਾਮ ਕਰਮਾਂ ਰੂਪੀ ਫਲ ਫਲਨ ਲੱਗ ਗਏ ਹਨ, ਭਾਵ ਉਨ੍ਹਾਂ ਦੀ ਕਾਮਨਾ ਅਨੁਸਾਰ ਫਲ ਪ੍ਰਾਪਤ ਹੋਇਆ ਹੈ, ਭਾਵ ਕਿਸੇ ਨੂੰ ਸਵਰਗ ਦੇ ਦਿੱਬ ਭੋਗ ਤੇ ਕਿਸੇ ਨੂੰ ਬ੍ਰਹਮ ਲੋਕ ਦੀ ਪ੍ਰਾਪਤੀ ਦੇ ਸੁਖ ਪ੍ਰਾਪਤ ਹੁੰਦੇ ਹਨ ਅਤੇ ਅੰਬਾਂ ਦੀ ਨਿਆਈਂ ਜਗਿਆਸੂ ਦੇ ਵਿਵੇਕ, ਵੈਰਾਗ ਆਦਿ ਸਾਧਨ ਪਰਪੱਕ ਹੋਣ ਲੱਗ ਪਏ ਹਨ।

**ਜਾਇ ਪਹੂਚਹਿ ਖਸਮ ਕਉ, ਜਉ ਬੀਚਿ ਨ ਖਾਹੀ ਕਾਂਬ॥੧੩੪॥**

ਜਉ = ਜੇਕਰ ਜਗਿਆਸੂ ਨੂੰ ਹਿਰਦੇ ਅੰਦਰੋਂ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਕਾਵਾਂ ਨੇ ਨਾ ਖਾਧਾ ਹੋਵੇ **ਵਾ:** ਕਾਮ ਕ੍ਰੋਧ ਨੇ ਖਾਣ ਰੂਪ ਕਾਂਬ = ਕਾਣ ਨਾ ਪਾਈ ਹੋਵੇ, ਤਦੋਂ ਉਹ ਜਗਿਆਸੂ ਸੰਸਾਰ ਬਾਗ਼ ਦੇ ਮਾਲਕ ਪਰਮਾਤਮਾ ਦੇ ਪਾਸ ਪਹੁੰਚ ਜਾਂਦਾ ਹੈ, ਭਾਵ ਉਸ ਦੇ ਸਰੂਪ ਵਿਚ ਅਭੇਦ ਹੋ ਜਾਂਦਾ ਹੈ॥੧੩੪॥

## ਕਬੀਰ, ਠਾਕੁਰੁ ਪੂਜਹਿ ਮੋਲਿ ਲੇ; ਮਨਹਠ ਤੀਰਥ ਜਾਹਿ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੂਰਖ ਮਨੁੱਖ ਠਾਕੁਰੁ = ਦੇਵਤਿਆਂ ਦੀਆਂ ਮੂਰਤਾਂ ਨੂੰ ਮੋਲਿ = ਮੁੱਲ ਲੇ = ਲੈ ਕਰਕੇ ਪੂਜਹਿ = ਪੂਜਦੇ ਹਨ ਅਤੇ ਮਨਹਠਿ = ਮਨ ਦੀ ਜ਼ਿੱਦ ਕਰਕੇ ਤੀਰਥਾਂ ਉੱਪਰ ਜਾਹਿ = ਜਾਂਦੇ ਹਨ, ਭਾਵ ਕੋਈ ਪੰਜਾਹ ਰੁਪਏ ਤੇ ਕੋਈ ਸੌ ਰੁਪਏ, ਕੋਈ ਤਾਂਬੇ, ਸੋਨੇ, ਚਾਂਦੀ ਆਦਿ ਦੀਆਂ ਮੂਰਤਾਂ **ਵਾ:** ਗੰਡਕਾ ਨਦੀ ਵਿੱਚੋਂ ਨਿਕਲੇ ਪੱਥਰ ਤੇ ਚਿੱਟੀ ਧਾਰੀ ਅਤੇ ਚਿੱਟੇ ਪੱਥਰ ਤੇ ਕਾਲੀ ਧਾਰੀ ਵਾਲੇ ਠਾਕੁਰ ਦਾ ਜਨੇਊ ਪਾਇਆ ਮੰਨ ਕੇ ਠਾਕੁਰ ਨੂੰ ਪੂਜਦੇ ਹਨ।

**ਸਾਖੀ—ਤੁਲਸੀ ਦਾਸ ਦੀ :** ਇਕ ਪ੍ਰਭੂ ਦੇ ਪਿਆਰੇ ਸੰਤ ਤੁਲਸੀ ਦਾਸ ਜੀ ਬਨਾਰਸ ਵਿਚ ਰਹਿੰਦੇ ਸਨ। ਹਰ ਰੋਜ਼ ਪ੍ਰਭੂ-ਭਗਤੀ ਅਤੇ ਆਤਮ ਚਿੰਤਨ ਦਾ ਅਨੰਦ ਪ੍ਰਾਪਤ ਕਰਿਆ ਕਰਦੇ ਸਨ। ਇਕ ਵਾਰੀ ਮਨ ਵਿਚ ਵਿਚਾਰ ਆਇਆ ਤਾਂ ਜਗਨਨਾਥ ਪੁਰੀ ਦੀ ਯਾਤਰਾ ਵਾਸਤੇ ਚੱਲ ਪਏ। ਉਥੇ ਠਾਕਰਾਂ ਦੀਆਂ ਮੂਰਤੀਆਂ ਸਸਤੀਆਂ ਵਿਕਦੀਆਂ ਸਨ। ਆਪ ਜੀ ਨੇ ਇਹ ਸੋਚ ਕੇ ਖ਼ਰੀਦ ਲਈਆਂ। ਉਧਰ ਪ੍ਰਭੂ ਜੀ ਨੇ ਸਾਧੂ ਦਾ ਭੇਖ ਬਣਾ ਕੇ ਉਨ੍ਹਾਂ ਦੇ ਘਰ ਜਾ ਕੇ ਪੁੱਛਿਆ ਕਿ ਭਗਤ ਤੁਲਸੀ ਦਾਸ ਜੀ ਕਿਥੇ ਹਨ? ਤਾਂ ਉੱਤਰ ਮਿਲਿਆ ਕਿ ਉਹ ਤਾਂ ਭਗਵਾਨ ਜਗਨਨਾਥ ਜੀ ਦੀ ਯਾਤਰਾ ਕਰਨ ਗਏ ਹਨ। ਸਾਧੂ ਸਰੂਪ ਪ੍ਰਭੂ ਜੀ ਨੇ ਕਿਹਾ ਕਿ ਯਾਤਰਾ ਕਰਨ ਨਹੀਂ ਬਲਕਿ ਵਪਾਰ ਕਰਨ ਵਾਸਤੇ ਸੌਦਾ ਖ਼ਰੀਦਣ ਗਏ ਹਨ। ਇਹ ਕਹਿ ਕੇ ਸਾਧੂ ਉਥੋਂ ਅਲੋਪ ਹੋ ਗਿਆ। ਭਗਤ ਤੁਲਸੀ ਦਾਸ ਜੀ ਜਦੋਂ ਕਾਂਸ਼ੀ ਵਾਪਸ ਆਏ ਤਾਂ ਘਰ ਤੋਂ ਪਤਾ ਚੱਲਿਆ ਕਿ ਇਕ ਸਾਧੂ ਆਏ ਸਨ ਤੇ ਉਹ ਇਹ ਕਹਿ ਕੇ ਚਲੇ ਗਏ ਕਿ ਭਗਤ ਜੀ ਯਾਤਰਾ ਕਰਨ ਨਹੀਂ ਸਗੋਂ ਸੌਦਾ ਖ਼ਰੀਦਣ ਗਏ ਹਨ। ਇਹ ਸੁਣ ਕੇ ਤੁਲਸੀ ਦਾਸ ਜੀ ਨੂੰ ਆਪਣੀ ਕਰਨੀ ਉੱਤੇ ਪਛਤਾਵਾ ਹੋਇਆ ਕਿ ਮੈਂ ਪ੍ਰਭੂ ਦੀਆਂ ਮੂਰਤੀਆਂ ਦਾ ਸੌਦਾ ਕਰ ਕੇ ਚੰਗਾ ਨਹੀਂ ਕੀਤਾ। ਆਪਣੀ ਗ਼ਲਤੀ ਸੁਧਾਰਨ

ਲਈ ਉਸੇ ਵੇਲੇ ਜਗਨਨਾਥ ਪੁਰੀ ਵੱਲ ਚੱਲ ਪਏ। ਪਿੱਛੋਂ ਫਿਰ ਸਾਧੂ ਦਾ ਰੂਪ ਧਾਰਨ ਕਰ ਕੇ ਪ੍ਰਭੂ ਜੀ ਆਏ ਅਤੇ ਪੁੱਛਿਆ ਕਿ ਭਗਤ ਜੀ ਕਿਥੇ ਗਏ ਹਨ ? ਤਦ ਘਰ ਵਾਲਿਆਂ ਨੇ ਉੱਤਰ ਦਿੱਤਾ ਕਿ ਉਹ ਜਗਨਨਾਥ ਪੁਰੀ ਦੀ ਯਾਤਰਾ ਕਰਨ ਨਹੀਂ, ਸਗੋਂ ਸੌਦਾ ਵਾਪਸ ਕਰਨ ਗਏ ਹਨ। ਜਦੋਂ ਭਗਤ ਜੀ ਸੌਦਾ ਵਾਪਸ ਕਰ ਕੇ ਘਰ ਕਾਂਸ਼ੀ ਪਹੁੰਚੇ ਤਾਂ ਪੁੱਛਣ ਉੱਤੇ ਘਰ ਤੋਂ ਫਿਰ ਉਸੇ ਤਰ੍ਹਾਂ ਦੀ ਖ਼ਬਰ ਮਿਲੀ ਕਿ ਉਹ ਸਾਧੂ ਕਹਿ ਕੇ ਗਿਆ ਹੈ ਕਿ ਭਗਤ ਜੀ ਯਾਤਰਾ ਕਰਨ ਨਹੀਂ ਗਏ ਸਗੋਂ ਉਹ ਤਾਂ ਆਪਣਾ ਸੌਦਾ ਵਾਪਸ ਕਰਨ ਗਏ ਹਨ। ਇਹ ਸੁਣ ਕੇ ਤੁਲਸੀ ਜੀ ਨੂੰ ਬੜਾ ਅਫ਼ਸੋਸ ਹੋਇਆ ਕਿ ਮੈਂ ਦੋ ਵਾਰੀ ਜਗਨਨਾਥ ਪੁਰੀ ਹੋ ਆਇਆ ਹਾਂ ਪਰੰਤੂ ਮੇਰੀ ਯਾਤਰਾ ਸਫਲ ਨਹੀਂ ਹੋਈ। ਹੁਣ ਤੁਲਸੀ ਜੀ ਸਾਰੀਆਂ ਕਾਮਨਾਵਾਂ ਤੋਂ ਮੁਕਤ ਹੋ ਕੇ ਸੱਚੇ ਦਿਲੋਂ ਜਗਨਨਾਥ ਪੁਰੀ ਦੀ ਯਾਤਰਾ ਲਈ ਚੱਲੇ। ਉਹ ਸਾਧੂ (ਪ੍ਰਭੂ ਜੀ) ਫਿਰ ਆਏ ਅਤੇ ਉਸੇ ਤਰ੍ਹਾਂ ਪ੍ਰਸ਼ਨ ਕੀਤਾ ਕਿ ਭਗਤ ਜੀ ਕਿਥੇ ਗਏ ਹਨ ? ਤਾਂ ਘਰੋਂ ਉੱਤਰ ਮਿਲਿਆ ਕਿ ਭਗਤ ਜੀ ਤਾਂ ਯਾਤਰਾ ਕਰਨ ਗਏ ਹੋਏ ਹਨ। ਇਹ ਸੁਣ ਕੇ ਸੰਤ ਸਰੂਪ ਪ੍ਰਭੂ ਜੀ ਨੇ ਕਿਹਾ ਕਿ ਠੀਕ ਹੈ। ਭਗਤ ਜੀ ਹੁਣ ਸੱਚਮੁੱਚ ਹੀ ਯਾਤਰਾ 'ਤੇ ਗਏ ਹਨ। ਉਨ੍ਹਾਂ ਦੀ ਯਾਤਰਾ ਸਫਲ ਹੋ ਗਈ ਹੈ, ਭਾਵ ਤੀਰਥਾਂ ਦੀ ਯਾਤਰਾ ਅਤੇ ਇਸ਼ਨਾਨ ਆਦਿ ਵੀ ਤਦ ਹੀ ਸਫਲ ਹਨ ਜੇਕਰ ਉਸ ਪ੍ਰਭੂ ਨੂੰ ਭਾ ਜਾਵੇ।

## ਦੇਖਾ ਦੇਖੀ ਸ੍ਵਾਂਗੁ ਧਰਿ; ਭੂਲੇ ਭਟਕਾ ਖਾਹਿ ॥੧੩੫॥

ਇਹ ਦੇਖਾ ਦੇਖੀ = ਇਕ ਦੂਜੇ ਨੂੰ ਵੇਖ ਕਰਕੇ ਸ੍ਵਾਂਗ = ਸਾਂਗ, ਨਕਲ ਧਰਿ = ਧਾਰਨ ਕਰਦੇ ਹਨ। ਪਰੰਤੂ ਇਨ੍ਹਾਂ ਕੰਮਾਂ ਵਿਚ ਲੱਗ ਕੇ ਜੀਵ ਪਰਮਾਤਮਾ ਦੀ ਭਗਤੀ ਤੋਂ ਭੁੱਲੇ ਹੋਏ ਜੂਨਾਂ ਵਿਚ ਭਟਕਾ = ਧੱਕੇ, ਠੋਕਰਾਂ ਖਾਹਿ = ਖਾਂਦੇ ਹਨ **ਵਾ:** ਭਟਕਦੇ ਫਿਰਦੇ ਹਨ ॥੧੩੫॥

### ਪੰਜ ਪ੍ਰਕਾਰ ਦੀ ਸਿੱਖੀ

੧) ਦੇਖਾ ਦੇਖੀ, ੨) ਧੰਧੇ ਦੀ, ੩) ਹਿਰਸ, ੪) ਸਿਦਕ ਦੀ, ੫) ਭਾਉ ਦੀ।

੧) **ਦੇਖਾ ਦੇਖੀ ਦੀ ਸਿੱਖੀ :** ਘਰ ਦੇ ਭਰਾਵਾਂ, ਸਾਕ-ਸੰਬੰਧੀਆਂ ਜਾਂ ਕਿਸੇ ਹੋਰ ਪੁਰਖ ਨੂੰ ਸਿੱਖ ਬਣਿਆ ਵੇਖ ਕੇ ਆਪ ਨਿਗੁਰਾ ਸਦਾਵਣ ਵੱਲੋਂ ਸ਼ਰਮ ਖਾ ਕੇ ਸਿੱਖ ਬਣ ਜਾਣਾ, ਇਸ ਨੂੰ ਦੇਖਾ-ਦੇਖੀ ਦੀ ਸਿੱਖੀ ਆਖਦੇ ਹਨ।

੨) **ਧੰਧੇ ਦੀ ਸਿੱਖੀ :** ਕਿਸੇ ਕੰਮ-ਕਾਰ ਦੀ ਸਿੱਧੀ ਵਾਸਤੇ ਸਿੱਖੀ ਧਾਰਨ ਕਰਨੀ, ਜਿਵੇਂ ਵਿਆਹ ਦੇ ਵੇਲੇ ਲੜਕੀ ਵਾਲਿਆਂ ਦੇ ਕਹਿਣ 'ਤੇ ਅੰਮ੍ਰਿਤ ਛਕ ਲੈਣਾ, ਪਰ ਸਿੱਖੀ ਨਾਲ ਪਿਆਰ ਨਾ ਹੋਣ ਕਰਕੇ ਮਗਰੋਂ ਰਹਿਤ ਨਾ ਰੱਖਣੀ, ਇਹ ਧੰਧੇ ਦੀ ਸਿੱਖੀ ਹੈ।

੩) **ਹਿਰਸ ਦੀ ਸਿੱਖੀ :** ਕਿਸੇ ਚੀਜ਼ ਦੇ ਲਾਲਚ ਵੱਸ ਹੋ ਕੇ ਸਿੱਖੀ ਧਾਰਨ ਕਰ ਲੈਣੀ ਪਰ ਅੰਦਰੋਂ ਕੋਈ ਸ਼ਰਧਾ ਨਾ ਹੋਣੀ, ਇਹ ਹਿਰਸ ਦੀ ਸਿੱਖੀ ਹੈ।

੪) **ਸਿਦਕ ਦੀ ਸਿੱਖੀ :** ਜੋ ਦੁੱਖ-ਸੁਖ, ਮਾਨ-ਅਪਮਾਨ, ਹਾਣ-ਲਾਭ, ਜੰਮਣ-ਮਰਨ ਆਦਿ ਵਿਚ ਗੁਰੂ ਜੀ ਦਾ ਭਾਣਾ ਮੰਨ ਕੇ ਪ੍ਰਸੰਨ ਰਹਿਣਾ ਅਤੇ ਗੁਰੂ ਤੋਂ ਬਿਨਾਂ ਹੋਰ ਕਿਸੇ ਦੇਵੀ-ਦੇਵਤੇ, ਮੜ੍ਹੀ-ਮਸਾਣੀ ਆਦਿ ਦੀ ਮੰਨਤ ਨਾ ਕਰਨੀ, ਆਪਣਾ ਮਨ, ਤਨ ਤੇ ਧਨ ਗੁਰੂ ਦਾ ਸਮਝਣਾ, ਇਹ ਸਿਦਕ ਦੀ ਸਿੱਖੀ ਹੈ, ਜਿਵੇਂ ਬਾਬਾ ਦੀਪ ਸਿੰਘ ਜੀ ਨੇ ਆਪਣਾ ਸੀਸ ਗੁਰੂ ਦੀ ਅਮਾਨਤ ਸਮਝ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਭੇਟ ਕਰ ਕੇ ਸਿਦਕ ਨਿਭਾਇਆ ਸੀ।

੫) **ਭਾਉ ਦੀ ਸਿੱਖੀ :** ਜੋ ਗੁਰੂ ਦੇ ਸਰੂਪ ਨੂੰ ਸਾਖਸ਼ਾਤ ਪਰਮੇਸ਼ਰ ਸਮਝ ਕੇ ਆਪਣੇ ਮਨ ਵਿਚ ਗੁਰੂ ਦੇ ਸਰੂਪ ਦਾ ਧਿਆਨ ਕਰਨਾ ਅਤੇ ਉਨ੍ਹਾਂ ਦੇ ਬਚਨਾਂ ਉੱਪਰ ਭਰੋਸਾ ਰੱਖਣਾ ਅਤੇ ਹਰ ਵੇਲੇ ਪ੍ਰੇਮ ਵਿਚ

ਲੱਗੇ ਰਹਿਣਾ। ਇਹ ਭਾਉ ਦੀ ਸਿੱਖੀ ਹੈ। ਜਿਵੇਂ ਭਾਈ ਨੰਦ ਲਾਲ ਜੀ ਅਤੇ ਭਾਈ ਘਨਈਆ ਜੀ ਨੇ ਸਭ ਥਾਈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹੀ ਦੇਖਣਾ ਕੀਤਾ ਸੀ।

**ਉਥਾਨਕਾ :** ਇਸ ਸਲੋਕ ਵਿਚ ਵੀ ਕਬੀਰ ਜੀ ਉਪਰਲੇ ਪ੍ਰਸੰਗ ਅਨੁਸਾਰ ਕਿਰਤਮ ਪੂਜਾ ਦਾ ਖੰਡਨ ਕਰਦੇ ਹਨ।

## ਕਬੀਰ, ਪਾਹਨੁ ਪਰਮੇਸੁਰੁ ਕੀਆ; ਪੂਜੈ ਸਭੁ ਸੰਸਾਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੂਰਖ ਮਨੁੱਖਾਂ ਨੇ ਪਾਹਨ = ਪੱਥਰਾਂ ਨੂੰ ਹੀ ਪਰਮੇਸੁਰੁ = ਪਰਮਾਤਮਾ ਜਾਨਣਾ ਕੀਆ = ਕੀਤਾ ਹੈ ਅਤੇ ਪਰਮਾਰਥ ਵੱਲੋਂ ਭੁੱਲਿਆ ਸਭੁ = ਸਾਰਾ ਸੰਸਾਰੁ = ਜਗਤ ਹੀ ਪੱਥਰਾਂ ਨੂੰ ਰੱਬ ਮੰਨ ਕੇ ਪੂਜੈ = ਪੂਜਣਾ ਕਰਦਾ ਹੈ।

## ਇਸ ਭਰਵਾਸੇ ਜੋ ਰਹੇ; ਬੂਡੇ ਕਾਲੀ ਧਾਰ ॥੧੩੬॥

ਜੋ = ਜਿਹੜੇ ਅਗਿਆਨੀ ਮਨੁੱਖ ਇਸ ਪੱਥਰ ਦੇ ਭਰਵਾਸੇ = ਭਰੋਸੇ ਰਹੇ = ਰਹਿੰਦੇ ਹਨ, ਉਹ ਕਾਲੀ = ਕਾਲ ਰੂਪੀ ਨਦੀ ਦੀ ਮੌਤ ਰੂਪੀ ਧਾਰ ਵਿਚ ਬੂਡੇ = ਡੁੱਬ ਜਾਂਦੇ ਹਨ **ਵਾ:** ਕਾਲੀ ਬੈਤਰਨੀ ਨਦੀ ਦੀ ਧਾਰਾ ਵਿਚ ਡੁੱਬ ਜਾਣਗੇ **ਵਾ:** ਕਾਲ ਭਾਵ ਜੰਮਣ ਮਰਨ ਦੀ ਧਾਰਾ ਵਿਚ ਡੁੱਬੇ ਰਹਿੰਦੇ ਹਨ॥੧੩੬॥ ਜੈਸਾ ਕਿ :

**ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥**
**ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥...**
**ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥** *(ਅੰਗ ੧੧੬੦)*

## ਕਬੀਰ, ਕਾਗਦ ਕੀ ਓਬਰੀ; ਮਸੁ ਕੇ ਕਰਮ ਕਪਾਟ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਵੇਦ ਸ਼ਾਸਤ੍ਰ ਆਦਿ ਵਿਚ ਨਾਨ੍ਹਾ ਤਰ੍ਹਾਂ ਦੀ ਉਪਾਸ਼ਨਾ ਦਾ ਕਥਨ ਹੈ। ਕਾਗਦ = ਕਾਗ਼ਜ਼ ਕੀ = ਦੀ ਓਬਰੀ = ਕੋਠੜੀ ਦੀ ਨਿਆਈਂ ਹਨ ਅਤੇ ਮਸੁ = ਸਿਆਹੀ ਕੇ = ਦੇ ਨਾਲ ਲਿਖੇ ਹੋਏ ਕਰਮ-ਕਾਂਡ ਕਪਾਟ = ਤਖ਼ਤਿਆਂ ਦੀ ਨਿਆਈਂ ਹਨ।

## ਪਾਹਨ ਬੋਰੀ ਪਿਰਥਮੀ; ਪੰਡਿਤ ਪਾੜੀ ਬਾਟ ॥੧੩੭॥

ਬ੍ਰਾਹਮਣਾਂ ਨੇ ਪਿਰਥਮੀ = ਪ੍ਰਿਥਵੀ ਤਾਂ ਪਾਹਨ = ਪੱਥਰਾਂ ਦੀ ਪੂਜਾ ਵਿਚ ਲਾ ਕੇ ਬੋਰੀ = ਡੋਬ ਦਿੱਤੀ ਹੈ ਅਤੇ ਪੰਡਿਤ ਲੋਕਾਂ ਨੇ ਬਾਟ ਪਾੜੀ = ਪਾੜ ਰੱਖੀ ਹੈ ਭਾਵ ਅਨੇਕਾਂ ਸਕਾਮ ਕਰਮ-ਕਾਂਡਾਂ ਵਿਚ ਲਾ ਕੇ ਪਰਮਾਤਮਾ ਦੀ ਭਗਤੀ ਦੇ ਰਸਤੇ ਵੱਲੋਂ ਬੇਮੁਖ ਕਰ ਦੇਂਦੇ ਹਨ॥੧੩੭॥

### ਦੂਸਰਾ ਅਰਥ

**ਕਬੀਰ, ਕਾਗਦ ਕੀ ਓਬਰੀ; ਮਸੁ ਕੇ ਕਰਮ ਕਪਾਟ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਮਨੁੱਖਾ ਦੇਹੀ **ਵਾ:** ਸੰਸਾਰ ਕਾਗ਼ਜ਼ਾਂ ਦੀ ਕੋਠੜੀ ਦੀ ਨਿਆਈਂ ਹੈ, ਜੋ (ਮਸੁ ਕੇ ਕਰਮ) ਮਸੁ = ਸਿਆਹੀ ਦੇ ਕਰਮ ਭਾਵ ਅੱਖਰ ਅਰਥਾਤ ਅੱਖਰ ਰੂਪ ਪਰਮਾਤਮਾ ਨੂੰ ਪ੍ਰਗਟ ਕਰ ਲੈਂਦੇ ਹਨ, ਉਹ ਆਪਣੇ ਪੰਜਾਂ ਕੋਸ਼ਾਂ, ਆਸਾ-ਅੰਦੇਸਾ ਦੇ ਤਖ਼ਤੇ ਖੋਲ੍ਹ ਲੈਂਦੇ ਹਨ।

**ਪਾਹਨ ਬੋਰੀ ਪਿਰਥਮੀ; ਪੰਡਿਤ ਪਾੜੀ ਬਾਟ ॥੧੩੭॥**

ਪਾਹਨ = ਪੱਥਰ ਦੀ ਨਿਆਈਂ ਅਚੱਲ ਅਤੇ ਪ੍ਰਿਥਵੀ ਦੀ ਨਿਆਈਂ ਭੂਮਾ ਰੂਪ ਬ੍ਰਹਮ ਵਿਚ ਆਪਣੀ

ਬਿਰਤੀ ਬ੍ਰਹਮਾਕਾਰ ਕਰਕੇ ਬੋਰੀ = ਡੋਬਣਾ, ਮੇਲਣਾ ਕੀਤੀ ਹੈ, ਉਹ ਤਤ ਸਿਧਾਂਤ ਨੂੰ ਜਾਨਣ ਵਾਲਾ ਅਸਲ ਤੱਤਬੇਤਾ ਰੂਪ ਪੰਡਤ ਹੈ ਅਤੇ ਉਸ ਨੇ ਆਪਣੇ ਜੰਮਣ ਮਰਨ ਦੀ ਬਾਟ ਪਾੜ ਦਿੱਤੀ ਹੈ, ਉਸ ਦੀ ਅਵਸਥਾ ਐਸੀ ਹੋ ਜਾਂਦੀ ਹੈ॥੧੩੭॥ ਜੈਸਾ ਕਿ :

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥** *(ਅੰਗ ੨੮੧)*

## ਕਬੀਰ, ਕਾਲਿ ਕਰੰਤਾ ਅਬਹਿ ਕਰੁ; ਅਬ ਕਰਤਾ ਸੁਇਤਾਲ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਕੰਮ ਕਾਲਿ = ਕੱਲ ਨੂੰ ਕਰੰਤਾ = ਕਰਨਾ ਚਾਹੁੰਦਾ ਹੈਂ, ਉਹ ਅਬਹਿ = ਹੁਣੇ ਕਰ ਲੈ, ਜੋ ਅਬ = ਹੁਣੇ ਕਰਤਾ = ਕਰਨਾ ਸੀ, ਉਸ ਨੂੰ ਸੁਇਤਾਲ = ਸ਼ੀਘਰ ਹੀ ਕਰ ਲੈ **ਅਥਵਾ** ਜੋ ਕਹਿੰਦਾ ਹੈਂ ਕਿ ਮੈਂ ਸ਼ੁਭ ਕਰਮ, ਭਜਨ-ਸਿਮਰਨ ਕੱਲ ਨੂੰ ਕਰ ਲਵਾਂਗਾ, ਉਹ ਹੁਣੇ ਹੀ ਕਰ ਲੈ, ਹੁਣੇ ਕਰਦਾ ਹੋਇਆ ਸ਼ੀਘਰ ਹੀ ਭਾਵ ਇਸੇ ਖਿਨ ਵਿਚ ਸ਼ੁਰੂ ਕਰ ਲੈ।

## ਪਾਛੈ ਕਛੂ ਨ ਹੋਇਗਾ; ਜਉ ਸਿਰ ਪਰਿ ਆਵੈ ਕਾਲੁ ॥੧੩੮॥

ਕਿਉਂਕਿ ਪਾਛੈ = ਪਿੱਛੋਂ ਭਾਵ ਉਮਰ ਲੰਘੀ ਤੋਂ ਤੇਰੇ ਕੋਲੋਂ ਕਛੂ = ਕੁਛ ਵੀ ਨਹੀਂ ਹੋਇਗਾ = ਹੋਵੇਗਾ, ਜਉ = ਜਦੋਂ ਤੇਰੇ ਸਿਰ ਪਰ = ਉੱਪਰ ਕਾਲ ਮਾਰਨ ਦੇ ਲਈ ਆਵੈ = ਆ ਕੇ ਖਲੋ ਜਾਵੇਗਾ॥੧੩੮॥

**ਉਥਾਨਕਾ :** ਕੋਈ ਪਖੰਡੀ ਆਦਮੀ ਮਹਾਤਮਾ ਦੇ ਲਿਬਾਸ ਵਿਚ ਲੋਕਾਂ ਨਾਲ ਠੱਗੀਆਂ ਮਾਰਦਾ ਸੀ, ਉਸ ਦੀ ਹਾਲਤ ਦੇਖ ਕੇ ਕਬੀਰ ਜੀ ਕਥਨ ਕਰਦੇ ਹਨ।

## ਕਬੀਰ, ਐਸਾ ਜੰਤੁ ਇਕੁ ਦੇਖਿਆ; ਜੈਸੀ ਧੋਈ ਲਾਖ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਅਸਾਂ ਨੇ ਇਕ ਐਸਾ = ਅਜਿਹਾ ਦੰਭੀ ਜੰਤੁ = ਜੀਵ ਦੇਖਿਆ = ਦੇਖਣਾ ਕੀਤਾ ਹੈ, ਜੈਸੀ = ਜਿਹੋ ਜਿਹੀ ਧੋਈ = ਧੋਤੀ ਹੋਈ ਲਾਖ ਬਾਹਰੋਂ ਬਹੁਤ ਚਮਕਦੀ ਹੈ, ਇਸੇ ਤਰ੍ਹਾਂ ਬਾਹਰੋਂ ਬਹੁਤ ਸਾਫ਼-ਸੁਥਰੇ ਬਸਤਰ ਪਹਿਨੇ ਹੋਏ ਸਨ।

## ਦੀਸੈ ਚੰਚਲੁ ਬਹੁ ਗੁਨਾ; ਮਤਿ ਹੀਨਾ ਨਾਪਾਕ ॥੧੩੯॥

ਜੋ ਵਿਹਾਰਾਂ ਵਿਚ ਬਹੁਤ ਚੰਚਲ ਅਤੇ ਸ਼ਾਸਤਰ ਗਿਆਨ ਦੀ ਚਰਚਾ, ਵਾਰਤਾ ਵਿਚ ਬਹੁਤ ਗੁਣਾਂ ਵਾਲਾ ਦੀਸੈ = ਦਿੱਸਦਾ ਸੀ ਪਰ ਸ੍ਰੇਸ਼ਟ ਮੱਤ ਤੋਂ ਹੀਣਾ ਅਤੇ ਵਿਸ਼ਿਆਂ ਦੀ ਵਾਸ਼ਨਾ ਕਰਕੇ ਨਾਪਾਕ = ਅਪਵਿੱਤਰ ਸੀ, ਭਾਵ ਇਹ ਹੈ ਕਿ ਮਨੁੱਖ ਨੂੰ ਅੰਦਰੋਂ ਸੁੰਦਰ ਹੋਣਾ ਚਾਹੀਦਾ ਹੈ॥੧੩੯॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਨੂੰ ਕੁਝ ਈਰਖਾਲੂ ਬ੍ਰਾਹਮਣ ਕਹਿਣ ਲੱਗੇ ਕਿ ਤੇਰੀ ਤਾਂ ਜੁਲਾਹਿਆਂ ਵਾਲੀ ਬੁੱਧੀ ਹੈ, ਇਹ ਸੁਣ ਕੇ ਕਬੀਰ ਜੀ ਕਥਨ ਕਰਦੇ ਹਨ।

## ਕਬੀਰ, ਮੇਰੀ ਬੁਧਿ ਕਉ; ਜਮੁ ਨ ਕਰੈ ਤਿਸਕਾਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੇਰੀ ਆਤਮ ਵਿਸ਼ੈਣੀ ਬੁਧਿ = ਬੁੱਧੀ ਕਉ = ਨੂੰ ਜਮੁ = ਜਮਰਾਜ ਵੀ ਤਿਸਕਾਰ = ਨਿਰਾਦਰ ਨਹੀਂ ਕਰੇਗਾ, ਭਾਵ ਬੁਰਾ ਨਹੀਂ ਕਹੇਗਾ।

## ਜਿਨਿ ਇਹੁ ਜਮੂਆ ਸਿਰਜਿਆ; ਸੁ ਜਪਿਆ ਪਰਵਿਦਗਾਰ ॥੧੪੦॥

ਕਿਉਂਕਿ ਜਿਨਿ = ਜਿਸ ਪਰਮਾਤਮਾ ਨੇ ਇਹ ਜਮੂਆ = ਜਮ ਸਿਰਿਆ = ਪੈਦਾ ਕੀਤਾ ਹੈ, ਸੁ = ਉਹ ਪਰਵਿਦਗਾਰ = ਪਾਲਣਾ ਕਰਨ ਵਾਲੇ ਪ੍ਰਭੂ ਦਾ ਨਾਮ ਜਪਿਆ = ਜਪਣਾ ਕਰਦਾ ਹੈ॥੧੪੦॥

## ਕਬੀਰੁ ਕਸਤੂਰੀ ਭਇਆ; ਭਵਰ ਭਏ ਸਭ ਦਾਸ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਵੱਡਾ ਪਰਮਾਤਮਾ ਕਸਤੂਰੀ ਦੀ ਸੁਗੰਧੀ ਦੀ ਨਿਆਈਂ ਭਇਆ = ਹੋ ਰਿਹਾ ਹੈ ਅਤੇ ਪਰਮਾਤਮਾ ਦੇ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਵਾਲੇ ਸਭ = ਸਾਰੇ ਦਾਸ = ਸੇਵਕ ਭਵਰ = ਭੌਰਿਆਂ ਦੀ ਨਿਆਈਂ ਭਏ = ਹੋ ਰਹੇ ਹਨ।

[ਅੰਗ ੧੩੭੨]

## ਜਿਉ ਜਿਉ ਭਗਤਿ ਕਬੀਰ ਕੀ; ਤਿਉ ਤਿਉ ਰਾਮ ਨਿਵਾਸ ॥੧੪੧॥

ਉਹ ਦਾਸ ਜਿਉ ਜਿਉ = ਜਿਵੇਂ ਜਿਵੇਂ ਕਬੀਰ = ਵੱਡੇ ਪਰਮਾਤਮਾ ਕੀ = ਦੀ ਭਗਤਿ = ਭਗਤੀ ਕਰਦੇ ਹਨ, ਤਿਉ ਤਿਉ = ਤਿਵੇਂ ਤਿਵੇਂ ਉਨ੍ਹਾਂ ਦਾ ਰਾਮ = ਪਰਮਾਤਮਾ ਦੇ ਸਰੂਪ ਵਿਚ ਨਿਵਾਸ = ਵਾਸਾ ਹੁੰਦਾ ਜਾਂਦਾ ਹੈ **ਵਾ:** ਤਿਵੇਂ ਤਿਵੇਂ ਉਨ੍ਹਾਂ ਦੇ ਹਿਰਦੇ ਅੰਦਰ ਪਰਮਾਤਮਾ ਦਾ ਨਿਵਾਸ ਹੁੰਦਾ ਜਾਂਦਾ ਹੈ॥੧੪੧॥

## ਕਬੀਰ ਗਹਗਚਿ ਪਰਿਓ ਕੁਟੰਬ ਕੈ; ਕਾਂਠੈ ਰਹਿ ਗਇਓ ਰਾਮੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੀਵ ਗਹਗਚਿ = ਚੂਨੇ ਗਚ ਮਕਾਨ ਦੀ ਨਿਆਈਂ ਕੁਟੰਬ = ਪਰਿਵਾਰ ਕੈ = ਦੇ ਮੋਹ ਵਿਚ ਪਰਿਓ = ਪਿਆ, ਫਸਿਆ ਹੋਇਆ ਹੈ **ਵਾ:** ਪਰਿਵਾਰ ਦੇ ਮੋਹ ਦੀ ਗਹਗਚਿ = ਗਰਿਫ਼ਤ ਵਿਚ ਪਿਆ ਹੋਇਆ ਹੈ ਅਤੇ ਰਾਮੁ = ਪਰਮਾਤਮਾ ਦਾ ਸਿਮਰਨ ਤਾਂ ਇਕ ਕਾਂਠੈ = ਕਿਨਾਰੇ 'ਤੇ ਹੀ ਰਹਿ ਗਇਓ = ਗਿਆ ਹੈ, ਭਾਵ ਭਜਨ ਸਿਮਰਨ ਨਾ ਕੀਤਾ।

## ਆਇ ਪਰੇ ਧਰਮਰਾਇ ਕੇ; ਬੀਚਹਿ ਧੂਮਾ ਧਾਮ ॥੧੪੨॥

ਇਸ ਪਰਿਵਾਰ ਦੀ ਧੂਮਾ ਧਾਮ = ਚਹਿਲ ਪਹਿਲ ਦੇ ਬੀਚਹਿ = ਵਿਚ ਹੀ ਧਰਮ ਰਾਜ ਕੇ = ਦੇ ਦੂਤ ਆਇ = ਆ ਪਰੇ = ਪੈਂਦੇ ਹਨ **ਵਾ:** ਜਦੋਂ ਧਰਮਰਾਜ ਦੇ ਦੂਤ ਆ ਕੇ ਪਏ ਤਦੋਂ ਮੋਹ ਵਿਚ ਫਸੇ ਹੋਏ ਜੀਵ ਦੀ ਪਰਿਵਾਰ ਦੇ ਵਿਚ ਹੀ ਧੂੰਆਧਾਰ ਕਰ ਗਏ ਭਾਵ ਸਰੀਰ ਵਿੱਚੋਂ ਜਿੰਦ ਜਾਨ ਕੱਢ ਕੇ ਲੈ ਗਏ **ਵਾ:** ਸਰੀਰ ਰੂਪੀ ਘਰ ਦੇ ਵਿਚ ਧੂੰਮ ਪਾ ਦਿੱਤੀ, ਭਾਵ ਕਿਸੇ ਨੂੰ ਪਤਾ ਨਾ ਲੱਗਣ ਦਿੱਤਾ ਕਿ ਜੀਵ ਕਿਧਰ ਚਲਾ ਗਿਆ॥੧੪੨॥

**ਉਥਾਨਕਾ** : ਇਕ ਅਜਿਹਾ ਸਾਕਤ ਪੁਰਖ ਜਿਸ ਨੇ ਆਪਣੇ ਪਰਿਵਾਰ ਅਤੇ ਗਲੀ-ਗੁਆਂਢ ਦੇ ਲੋਕਾਂ ਨੂੰ ਬਹੁਤ ਤੰਗ ਕੀਤਾ ਹੋਇਆ ਸੀ, ਜਿਸ ਕਰਕੇ ਲੋਕਾਂ ਨੂੰ ਉਸ ਨਾਲ ਬਹੁਤ ਨਫ਼ਰਤ ਹੋ ਗਈ ਤੇ ਅਚਾਨਕ ਉਸ ਦੀ ਮੌਤ ਹੋ ਗਈ ਤਾਂ ਉਸ ਦੀ ਮਿਰਤਕ ਦੇਹ ਨਾਲ ਸ਼ਮਸ਼ਾਨ ਭੂਮੀ ਤਕ ਜਾਣ ਲਈ ਕੋਈ ਤਿਆਰ ਨਾ ਹੋਵੇ, ਜੇ ਕੋਈ ਇੱਕੜ-ਦੁੱਕੜ ਲੋਕ ਜਾਣ ਲਈ ਤਿਆਰ ਵੀ ਹੋਏ ਤੇ ਉਨ੍ਹਾਂ ਨੇ ਕਿਹਾ ਕਿ ਤੁਸੀਂ ਅਰਥੀ ਨਾਲ ਚੱਲੋ ਤਾਂ ਲੋਕਾਂ ਨੇ ਕਿਹਾ ਕਿ ਤੁਸੀਂ ਇਸ ਦਾ ਨਾਮ ਵੀ ਨਾ ਲਵੋ। ਕੁਝ ਨਿਕਟਵਰਤੀਆਂ ਨੇ ਬਦਬੂ ਫੈਲਣ ਤੋਂ ਉਸ ਦਾ ਅੰਤਮ ਕਿਰਿਆ ਕਰਮ ਕਰ ਦਿੱਤਾ ਤੇ ਉਸੇ ਸਮੇਂ ਸੂਰ ਪਾਲਣ ਵਾਲੇ ਗ਼ਰੀਬ ਜਾਤੀ ਦੇ ਲੋਕਾਂ ਦਾ ਇਕ ਸੂਰ ਮਰ ਗਿਆ। ਉਸ ਦਾ ਅਫ਼ਸੋਸ ਕਰਨ ਲਈ ਬਹੁਤ ਸਾਰੇ ਉਸ ਗ਼ਰੀਬ ਦੀ ਹਮਦਰਦੀ ਲਈ ਪਹੁੰਚੇ, ਅਫ਼ਸੋਸ ਦੇ ਲਫ਼ਜ਼ਾਂ ਵਿਚ ਮਰੇ ਹੋਏ ਸੂਰ ਦਾ ਦੁੱਖ ਪ੍ਰਗਟ ਕੀਤਾ ਕਿ ਵਿਚਾਰੇ ਗ਼ਰੀਬ ਨਾਲ ਗ਼ਰੀਬ-ਮਾਰ ਹੋ ਗਈ। ਇਹ ਦ੍ਰਿਸ਼ ਦੇਖ ਕੇ ਕਬੀਰ ਜੀ ਇਸ ਘਟਨਾ ਨੂੰ ਧਿਆਨ ਵਿਚ ਰੱਖਦੇ ਹੋਏ ਇਹ ਸਲੋਕ ਉਚਾਰਨ ਕਰਦੇ ਹਨ।

## ਕਬੀਰ, ਸਾਕਤ ਤੇ ਸੂਕਰ ਭਲਾ; ਰਾਖੈ ਆਛਾ ਗਾਉ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹੋ ਜਿਹੇ ਸਾਕਤ = ਕਠੋਰ ਚਿੱਤ ਵਾਲੇ

ਦੁਸ਼ਟ ਪੁਰਖ ਤੇ = ਤੋਂ ਤਾਂ ਸੂਕਰ = ਸੂਰ ਹੀ ਭਲਾ = ਚੰਗਾ ਹੈ, ਜੋ ਨਾਲੀਆਂ ਆਦਿ ਦੀ ਗੰਦਗੀ ਖਾ ਕੇ ਗਾਉ = ਪਿੰਡ ਨੂੰ ਆਛਾ = ਚੰਗਾ, ਸਾਫ਼ ਰਾਖੈ = ਰੱਖਦਾ ਹੈ ਅਤੇ ਉਸ ਸੂਰ ਦੇ ਮਰਨ ਤੋਂ ਉਸ ਨੂੰ ਸਾਰੇ ਪਿੰਡ ਵਾਲੇ ਯਾਦ ਕਰ ਰਹੇ ਹਨ ਕਿ ਪਿੰਡ ਦੀ ਸਫ਼ਾਈ ਰੱਖਦਾ ਹੁੰਦਾ ਸੀ।

## ਉਹੁ ਸਾਕਤੁ ਬਪੁਰਾ ਮਰਿ ਗਇਆ; ਕੋਇ ਨ ਲੈਹੈ ਨਾਉ ॥੧੪੩॥

ਜਦੋਂ ਉਹ ਬਪੁਰਾ = ਵਿਚਾਰਾ ਸਾਕਤ ਪੁਰਖ ਮਰ ਗਿਆ ਭਾਵ ਜਦੋਂ ਮਰ ਜਾਂਦਾ ਹੈ ਤਦੋਂ ਉਸਦਾ ਕੋਇ = ਕੋਈ ਨਾਉ = ਨਾਮ ਵੀ ਨਹੀਂ ਲੈਹੈ = ਲੈਂਦਾ, ਕਿਉਂਕਿ ਉਸਨੇ ਸਮਾਜ ਵਿਚ ਨਫ਼ਰਤ ਰੂਪੀ ਗੰਦਗੀ ਫੈਲਾਈ ਹੋਈ ਹੈ ਤੇ ਜਦਕਿ ਇਸਦੇ ਉਲਟ ਸੂਰ ਨੇ ਨਗਰ ਦੀ ਸਫ਼ਾਈ ਕੀਤੀ ਹੈ ॥੧੪੩॥

## ਕਬੀਰ, ਕਉਡੀ ਕਉਡੀ ਜੋਰਿ ਕੈ; ਜੋਰੇ ਲਾਖ ਕਰੋਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੂਮ ਜੀਵ ਕੌਡੀ-ਕੌਡੀ ਮਾਇਆ ਜੋਰਿ = ਜੋੜ ਕੈ = ਕਰਕੇ, ਲਾਖ ਕਰੋਰਿ = ਲੱਖਾਂ ਕ੍ਰੋੜਾਂ ਰੁਪਏ ਜੋਰੇ = ਜੋੜ ਲੈਂਦਾ ਹੈ।

## ਚਲਤੀ ਬਾਰ ਨ ਕਛੁ ਮਿਲਿਓ; ਲਈ ਲੰਗੋਟੀ ਤੋਰਿ ॥੧੪੪॥

ਪਰ ਅੰਤ ਨੂੰ ਚਲਤੀ = ਚੱਲਦੀ ਬਾਰ = ਵਾਰੀ ਨੂੰ ਕਛੁ = ਕੁਝ ਵੀ ਨਾ ਮਿਲਿਓ = ਮਿਲਿਆ, ਸਗੋਂ ਲੰਗੋਟੀ ਵੀ ਤੋਰਿ = ਤੋੜ ਲਈ ਗਈ ਭਾਵ ਕਿ ਕਿਤੇ ਲੰਗੋਟੀ ਨਾਲ ਕੋਈ ਪੈਸਾ ਧੇਲਾ ਨਾ ਬੰਨ੍ਹਿਆ ਹੋਵੇ ॥੧੪੪॥ ਜੈਸਾ ਕਿ :

**ਕਬਿੱਤ**

**ਦਾਤਾ ਗ੍ਰਿਹ ਜਾਤੀ ਤਾ ਤੂੰ ਕਦਰ ਹੀ ਨ ਪਾਤੀ, ਆਜ ਮੇਰੇ ਗ੍ਰਿਹਿ ਆਈ ਹੋ ਵਧਾਈ ਵੰਡ ਬਾਵਰੀ।**
**ਖਾਨੇ ਦਰ ਖਾਨੇ ਬੀਜ ਖਾਨੇ ਤੋਂ ਨਿਵਾਸ ਦੇਊਂ, ਹੋਇ ਨ ਉਦਾਸ ਯਹੀ ਮੇਰੇ ਚਿਤ ਚਾਉ ਰੀ।**
**ਖਾਊਂ ਨ ਖਿਲਾਊਂ ਮਰ ਜਾਊਂ ਤੋ ਸਿਖਾਇ ਜਾਊਂ, ਪੂਤ ਨਾਤੀਅਨ ਕੋ ਮੈਂ ਆਪਨੋ ਸੁਭਾਉ ਰੀ।**
**ਚਮੜੀ ਉਤਰੇ ਤੌਂ ਦਮੜੀ ਨ ਦੀਜੈ ਕਾਹੂੰ, ਮਾਯਾ ਕੋ ਸੂਮ ਕਹੈ ਬੈਠੀ ਗੀਤ ਗਾਉ ਰੀ ॥੧॥**
**ਪੰਦਰਾਂ ਕਰੋੜ ਸਤ ਲੱਖ ਤੇ ਹਜ਼ਾਰ ਬਾਰਾਂ, ਏਨਾ ਧਨ ਹੋਂਦੇ ਸੂਮ ਆਖੇ ਕਿਥੋਂ ਖਾਵਾਂਗੇ।**
**ਪੁਤਰਾਂ ਨੂੰ ਆਖੇ ਲਿਆਵੋ ਮੁੰਜ ਅਤੇ ਵਟੋ ਵਾਣ, ਰਾਤ ਦੇ ਗੁਜ਼ਾਰੇ ਜੋਗਾ ਮੁਲ ਵੱਟ ਲਿਆਵਾਂਗੇ।**
**ਕਲ ਇਕ ਦਾਣਾ ਕੀੜਾ ਲੈ ਗਿਆ ਸੀ ਮਲੋ ਮਲੀ, ਉਸਦੇ ਅੰਦੇਸੇ ਵਿਚ ਰੋਟੀ ਨਾ ਪਕਾਵਾਂਗੇ।**
**ਡੁਲ੍ਹ ਪਿਆ ਤੇਲ ਸੂਮ ਸਿਰ ਨੂੰ ਘਸਾਵੇ ਲੋਕੋ, ਏਨਾ ਨੁਕਸਾਨ ਅਸੀ ਕੀਕੂੰ ਜਰ ਜਾਵਾਂਗੇ ॥੨॥**
**ਸੂਮਣੀ ਨੂੰ ਸੂਮ ਆਖੇ ਦਸ ਖਾਂ ਸ਼ਤਾਬੀ ਮੈਨੂੰ, ਦੀਪਕ ਉਕਾਸਨੇ ਦਾ ਢੰਗ ਤੇਰਾ ਕਿਹੜਾ ਨੀ।**
**ਲਗਦਾ ਹੈ ਤੇਲ ਜੀਦੇ ਨਾਲ ਦੀਵਾ ਸੀਕਨੀ ਹੈ, ਉਜੜੂਗਾ ਘਰ ਨਾਲੇ ਉਜੜੂਗਾ ਵੇਹੜਾ ਨੀ।**
**ਦਿਨੇ ਦਿਨੇ ਰੋਟੀ ਖਾ ਕੇ ਸੌਣਾ ਪੈਣਾ ਚੰਗਾ ਹੁੰਦਾ, ਚੰਦਰਮਾ ਦੀ ਰਾਤ ਤੂੰ ਤਾਂ ਕੱਤ ਲੈ ਬਥੇਰਾ ਨੀ।**
**ਤੇਲ ਬਾਬੇ ਵਾਰੇ ਦਾ ਮੁਕਾਵੀਂ ਨਾ ਤੂੰ ਦੇਖੀ ਕਿਤੇ, ਅੱਧਾ ਮਾਸਾ ਦੀਵੇ ਪਾ ਕੇ ਚੁਕਦੇ ਅੰਧੇਰਾ ਨੀ ॥੩॥**

*(ਅਮੀਰ ਭੰਡਾਰ)*

## ਕਬੀਰ, ਬੈਸਨੋ ਹੂਆ ਤ ਕਿਆ ਭਇਆ; ਮਾਲਾ ਮੇਲੀਂ ਚਾਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਕੋਈ ਬੈਸਨੋ = ਵੈਸ਼ਨਵ ਹੂਆ = ਹੋ ਗਿਆ, ਤ = ਤਦ ਕਿਆ = ਕੀ ਭਇਆ = ਹੋਇਆ ? ਚਾਹੇ ਚਾਰ ਪ੍ਰਕਾਰ ਦੀਆਂ ਮਾਲਾਂ[1] ਮੇਲੀਂ = ਮਲੇ

੧. ਰੁਦਰਾਖੀ, ਤੁਲਸੀ ਮਾਲਾ, ਉਨ ਦੀ ਮਾਲਾ, ਲੋਹੇ ਦੇ ਮਣਕਿਆਂ ਦੀ ਮਾਲਾ।

ਲਈਆਂ ਹੋਣ **ਵਾ:** ਸਤਿਜੁਗ ਵਿਚ ਸੋਨੇ ਦੀ ਮਾਲਾ, ਤ੍ਰੇਤੇ ਵਿਚ ਚਾਂਦੀ ਦੀ ਮਾਲਾ, ਦੁਆਪੁਰ ਵਿਚ ਤਾਂਬੇ ਦੀ ਮਾਲਾ ਅਤੇ ਕਲਿਜੁਗ ਵਿਚ ਕਾਠ, ਸੂਤ ਜਾਂ ਲੋਹੇ ਆਦਿ ਦੀ ਮਾਲਾ ਮੰਨੀ ਹੈ, ਜੇਕਰ ਇਹ ਚਾਰ ਪ੍ਰਕਾਰ ਦੀਆਂ ਮਾਲਾਂ ਵੀ ਮੇਲ ਲਵੇ ਭਾਵ ਪਹਿਨ ਲਵੇ **ਵਾ:** ਜੇਕਰ ਚਾਰਿ = ਸੁੰਦਰ ਮਾਲਾ ਮੇਲ ਲਈ ਤਾਂ ਕੀ ਹੋ ਗਿਆ ? **ਵਾ:** ਬ੍ਰਾਹਮਣ ਦੀ ਮਾਲਾ ਰੁਦ੍ਰਾਖ ਦੀ, ਖੱਤਰੀ ਦੀ ਮਾਲਾ ਮੂੰਗੇ ਦੀ, ਸ਼ੂਦਰ ਦੀ ਮਾਲਾ ਕੱਚ ਦੀ, ਵੈਸ਼ ਦੀ ਮਾਲਾ ਫੁੱਲਾਂ ਦੀ। ਇਸ ਤਰ੍ਹਾਂ ਦੀਆਂ ਵੀ ਚਾਰੇ ਮਾਲਾ ਮੇਲ ਲਈਆਂ ਤਾਂ ਕੀ ਹੋ ਗਿਆ।

***ਨੋਟ :*** ਮਾਲਾ ਦੀ ਵਿਚਾਰ ਕਬੀਰ ਜੀ ਦੇ ਸਲੋਕਾਂ ਦੇ ਅਰੰਭ ਵਿਚ ਪੜ੍ਹੋ ਜੀ।

## ਬਾਹਰਿ ਕੰਚਨੁ ਬਾਰਹਾ; ਭੀਤਰਿ ਭਰੀ ਭੰਗਾਰ ॥੧੪੫॥

ਉਹ ਬਾਹਰਿ = ਬਾਹਰੋਂ ਤਾਂ ਭਾਵੇਂ ਬਾਰਹਾ = ਬਾਰਾਂ ਵੰਨੀ ਦੇ ਕੰਚਨ = ਸੋਨੇ ਵਾਂਗ ਸ਼ੁੱਧ, ਚਮਕੀਲਾ ਪ੍ਰਤੀਤ ਹੁੰਦਾ ਹੈ, **ਵਾ:** ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਮਨ ਤੇ ਬੁੱਧ ਇਨ੍ਹਾਂ ਬਾਰਾਂ ਨੂੰ ਬਾਹਰੋਂ ਰੋਕਣ ਰੂਪੀ ਡੂੰਘੀ ਸਮਾਧੀ ਲਾਉਂਦਾ ਹੋਇਆ ਪ੍ਰਤੀਤ ਹੁੰਦਾ ਹੋਵੇ, ਪਰ ਉਸਦੇ ਭੀਤਰਿ = ਹਿਰਦੇ ਅੰਦਰ ਪਾਪਾਂ, ਹੰਗਤਾ ਰੂਪੀ ਭੰਗਾਰ = ਲਾਖ ਭਰੀ ਹੋਈ ਹੈ ॥੧੪੫॥

**ਉਥਾਨਕਾ :** ਕਿਸੇ ਜਗਿਆਸੂ ਨੇ ਆ ਕੇ ਕਿਹਾ ਕਿ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ, ਤਦ ਕਬੀਰ ਸਾਹਿਬ ਜੀ ਅਗਲੇ ਚਾਰ ਸਲੋਕਾਂ ਵਿਚ ਨਿਮਰਤਾ ਧਾਰਨ ਦਾ ਉਪਦੇਸ਼ ਕਥਨ ਕਰਦੇ ਹੋਏ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਦੱਸਦੇ ਹਨ ਅਤੇ ਪ੍ਰਕਿਰਤੀ ਵਿੱਚੋਂ ਤਿੰਨ ਪ੍ਰਮਾਣ ਦੇਂਦੇ ਹਨ।

## ਕਬੀਰ, ਰੋੜਾ ਹੋਇ ਰਹੁ ਬਾਟ ਕਾ; ਤਜਿ ਮਨ ਕਾ ਅਭਿਮਾਨੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੰਸਾਰ ਰੂਪੀ ਬਾਟ = ਰਸਤੇ ਕਾ = ਦਾ ਰੋੜਾ ਹੋਇ = ਹੋ ਕੇ ਰਹੁ = ਰਹਿਣਾ ਕਰ ਅਤੇ ਮਨ ਕਾ = ਦਾ ਅਭਿਮਾਨੁ = ਹੰਕਾਰ ਤਜਿ = ਤਿਆਗਣਾ ਕਰ ਭਾਵ ਜਿਵੇਂ ਰੋੜੇ ਨੂੰ ਠੇਡਾ ਮਾਰੀਏ ਤਾਂ ਉਹ ਇਕ ਪਾਸੇ ਹੋ ਜਾਂਦਾ ਹੈ, ਤਿਵੇਂ ਸੰਸਾਰ ਦੇ ਮਾਰਗ 'ਤੇ ਚੱਲਦਾ ਹੋਇਆ ਨਿਮਰਤਾ ਨਾਲ ਦਿਨ ਕੱਟਣਾ ਕਰ।

## ਐਸਾ ਕੋਈ ਦਾਸੁ ਹੋਇ; ਤਾਹਿ ਮਿਲੈ ਭਗਵਾਨੁ ॥੧੪੬॥

ਜੇਕਰ ਐਸਾ = ਅਜਿਹਾ ਕੋਈ ਨਿਮਰਤਾਵਾਨ ਦਾਸੁ = ਸੇਵਕ ਹੋਇ = ਹੋਣਾ ਕਰੇ ਤਾਂ ਤਾਹਿ = ਉਸਨੂੰ ਭਗਵਾਨੁ = ਪਰਮਾਤਮਾ ਮਿਲ ਜਾਂਦਾ ਹੈ ॥੧੪੬॥

ਜਦੋਂ ਕਬੀਰ ਜੀ ਨੇ ਰੋੜੇ ਦਾ ਪ੍ਰਮਾਣ ਦੇ ਕੇ ਪਰਮਾਤਮਾ ਦੇ ਮਿਲਣ ਦੀ ਗੱਲ ਕੀਤੀ ਤਾਂ ਇਸ ਪ੍ਰਮਾਣ ਵਿਚ ਕਬੀਰ ਜੀ ਨੂੰ ਦੋਸ਼ ਦਿਸਿਆ ਕਿ ਇਹ ਪ੍ਰਮਾਣ ਮੁਕੰਮਲ ਸਹੀ ਨਹੀਂ, ਤਦ ਆਪਣੇ ਦਿੱਤੇ ਹੋਏ ਪ੍ਰਮਾਣ ਦਾ ਖੰਡਨ ਕਰਕੇ ਅੱਗੇ ਰੋੜੇ ਦਾ ਦੋਸ਼ ਅਤੇ ਰੋੜੇ ਨਾਲੋਂ ਨਿਮਰਤਾ ਵਾਲੀ ਧੂੜੀ ਦਾ ਪ੍ਰਮਾਣ ਦੇ ਕੇ ਕਥਨ ਕਰਦੇ ਹਨ :

## ਕਬੀਰ, ਰੋੜਾ ਹੂਆ ਤ ਕਿਆ ਭਇਆ; ਪੰਥੀ ਕਉ ਦੁਖੁ ਦੇਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਭਾਈ ! ਜੇਕਰ ਰੋੜਾ ਵੀ ਹੂਆ = ਹੋ ਗਿਆ ਤ = ਤਦ ਕਿਆ = ਕੀ ਭਇਆ = ਹੋਇਆ, ਕਿਉਂਕਿ ਰੋੜਾ ਪੰਥੀ = ਰਸਤੇ ਵਿਚ ਚੱਲਣ ਵਾਲੇ ਰਾਹੀਆਂ ਕਉ = ਨੂੰ ਦੁੱਖ ਦੇਇ = ਦੇਂਦਾ ਹੈ, ਭਾਵ ਉਨ੍ਹਾਂ ਦੇ ਪੈਰਾਂ ਵਿਚ ਵੱਜ ਕੇ ਨੁਕਸਾਨ ਪਹੁੰਚਾਉਂਦਾ ਹੈ।

## ਐਸਾ ਤੇਰਾ ਦਾਸੁ ਹੈ; ਜਿਉ ਧਰਨੀ ਮਹਿ ਖੇਹ ॥੧੪੭॥

ਇਸ ਲਈ ਤੇਰਾ = ਤਿਸ ਪਰਮਾਤਮਾ ਦਾ ਦਾਸ = ਸੇਵਕ ਐਸਾ = ਅਜਿਹਾ ਹੋਣਾ ਚਾਹੀਦਾ ਹੈ, ਜਿਉਂ = ਜਿਵੇਂ ਧਰਨੀ = ਧਰਤੀ ਮਹਿ = ਵਿਚ ਖੇਹ = ਮਿੱਟੀ ਹੁੰਦੀ ਹੈ, ਅਰਥਾਤ ਰੋੜਾ ਤਾਂ ਪੈਰਾਂ ਵਿਚ ਵੱਜ ਕੇ ਦੁੱਖ ਦੇਂਦਾ ਹੈ, ਖੇਹ ਦੁੱਖ ਨਹੀਂ ਦੇਂਦੀ ਕਿਉਂਕਿ ਖੇਹ ਨਰਮ ਹੁੰਦੀ ਹੈ ਭਾਵ ਠੋਕਰ ਨਹੀਂ ਮਾਰਦੀ ॥੧੪੭॥

ਜਦੋਂ ਕਬੀਰ ਜੀ ਨੇ ਖੇਹ ਦਾ ਪ੍ਰਮਾਣ ਦਿੱਤਾ ਹੈ ਤੇ ਇਸ ਪ੍ਰਮਾਣ ਵਿਚ ਵੀ ਕਬੀਰ ਜੀ ਨੂੰ ਇਹ ਦੋਸ਼ ਨਜ਼ਰ ਆਇਆ ਕਿ ਇਹ ਅੰਗਾਂ ਨਾਲ ਲੱਗ ਕੇ ਪੁਰਸ਼ ਨੂੰ ਮਲੀਨ ਕਰਦੀ ਹੈ, ਤਦ ਅਗਲਾ ਪ੍ਰਮਾਣ ਦੇਂਦੇ ਹਨ।

## ਕਬੀਰ ਖੇਹ ਹੂਈ ਤਉ ਕਿਆ ਭਇਆ; ਜੌ ਉਡਿ ਲਾਗੈ ਅੰਗ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਖੇਹ = ਧੂੜੀ ਰੂਪ ਵੀ ਹੋ ਗਿਆ ਤਾਂ ਕਿਆ = ਕੀ ਭਇਆ = ਹੋਇਆ, ਜੌ = ਜੇਕਰ ਧੂੜੀ ਉੱਡ ਕਰਕੇ ਅੰਗਾਂ ਨੂੰ ਲੱਗ ਜਾਂਦੀ ਹੈ, ਕਿਉਂਕਿ ਧੂੜੀ ਦਾ ਸੁਭਾਅ ਹੁੰਦਾ ਹੈ ਕਿ ਉਹ ਅੰਗਾਂ ਨਾਲ ਲੱਗ ਕੇ ਅੰਗਾਂ ਨੂੰ ਮਲੀਨ ਕਰ ਦੇਂਦੀ ਹੈ।

ਫੇਰ ਆਪਣੇ ਕਥਨ ਨੂੰ ਦੋਸ਼ ਰਹਿਤ ਕਰਨ ਵਾਸਤੇ ਕਬੀਰ ਜੀ ਨੂੰ ਪਾਨੀ ਦਾ ਚੇਤਾ ਆਇਆ ਕਿ ਪਾਨੀ ਨੂੰ ਮੈਲ ਨਹੀਂ ਲੱਗਦੀ, ਬਲਕਿ ਮੈਲ ਨੂੰ ਧੋਂਦਾ ਹੈ। ਤਦੋਂ ਇਹ ਤੁਕ ਉਚਾਰਣ ਕੀਤੀ:

## ਹਰਿਜਨੁ ਐਸਾ ਚਾਹੀਐ; ਜਿਉ ਪਾਨੀ ਸਰਬੰਗ ॥੧੪੮॥

ਹਰਿ ਜਨੁ = ਪਰਮਾਤਮਾ ਦਾ ਸੇਵਕ ਐਸਾ = ਅਜਿਹਾ ਹੋਣਾ ਚਾਹੀਐ = ਚਾਹੀਦਾ ਹੈ, ਜਿਉ = ਜਿਵੇਂ ਪਾਨੀ = ਪਾਣੀ (ਸਰਬ+ਅੰਗ) ਸਰਬ = ਸਾਰਿਆਂ ਅੰਗ = ਨਾਲ ਮਿਲਿਆ ਹੁੰਦਾ ਹੈ ਤੇ ਧੂੜੀ ਦੀ ਮੈਲ ਨੂੰ ਲਾਹ ਕੇ ਸ਼ੁੱਧ ਕਰ ਦੇਂਦਾ ਹੈ ॥੧੪੮॥

ਪਰ ਫੇਰ ਕਬੀਰ ਜੀ ਨੂੰ ਪਾਨੀ ਵਿਚ ਵੀ ਦੋਸ਼ ਨਜ਼ਰ ਆਇਆ:

## ਕਬੀਰ ਪਾਨੀ ਹੂਆ ਤ ਕਿਆ ਭਇਆ; ਸੀਰਾ ਤਾਤਾ ਹੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਪਾਨੀ = ਪਾਣੀ ਰੂਪ ਵੀ ਹੂਆ = ਹੋ ਗਿਆ ਤ = ਤਦ ਕਿਆ = ਕੀ ਭਇਆ = ਹੋ ਗਿਆ, ਕਿਉਂਕਿ ਪਾਣੀ ਸਿਆਲ ਦੀ ਰੁੱਤ ਵਿਚ ਸਰਦੀ ਹੋਣ ਕਰਕੇ ਸੀਰਾ = ਠੰਢਾ ਹੋ ਜਾਂਦਾ ਹੈ ਅਤੇ ਗਰਮੀ ਦੀ ਰੁੱਤ ਵਿਚ ਧੁੱਪ ਕਾਰਨ ਤਾਤਾ = ਤੱਤਾ ਹੋਇ = ਹੋ ਜਾਂਦਾ ਹੈ, ਭਾਵ ਠੰਢਾ ਹੋ ਕੇ ਠੰਢ ਦਾ ਦੁੱਖ ਦੇਂਦਾ ਹੈ ਅਤੇ ਗਰਮ ਹੋ ਕੇ ਤਪਾਉਣ ਦਾ ਦੁੱਖ ਦੇਂਦਾ ਹੈ।

ਕਬੀਰ ਜੀ ਨੇ ਪ੍ਰਕਿਰਤੀ ਦੇ ਪ੍ਰਮਾਣਾਂ ਵਿੱਚੋਂ ਕੋਈ ਢੁਕਦਾ ਪ੍ਰਮਾਣ ਨਾ ਦੇਖ ਕੇ ਆਪਣੇ ਸਿਧਾਂਤ ਦੀ ਪੁਸ਼ਟੀ ਲਈ ਇਹ ਮੁਕੰਮਲ ਪ੍ਰਮਾਣ ਦਿੱਤਾ ਕਿ ਜਿਸ ਉੱਪਰ ਕਿਸੇ ਦੀ ਸ਼ੰਕਾ ਨਹੀਂ ਹੋ ਸਕਦੀ ਸੀ ਕਿ ਪਰਮਾਤਮਾ ਦਾ ਸੇਵਕ ਕਿਹੋ ਜਿਹਾ ਹੋਣਾ ਚਾਹੀਦਾ ਹੈ ਅਤੇ ਇਹ ਤੁਕ ਉਚਾਰਨ ਕੀਤੀ:

## ਹਰਿਜਨੁ ਐਸਾ ਚਾਹੀਐ; ਜੈਸਾ ਹਰਿ ਹੀ ਹੋਇ ॥੧੪੯॥

ਹਰਿਜਨੁ = ਪਰਮਾਤਮਾ ਦਾ ਸੇਵਕ ਐਸਾ = ਅਜਿਹਾ ਹੋਣਾ ਚਾਹੀਐ = ਚਾਹੀਦਾ ਹੈ, ਜੈਸਾ = ਜਿਹੋ ਜਿਹਾ ਹਰਿ = ਪ੍ਰਭੂ ਆਪ ਹੀ ਸ਼ਾਂਤ ਸੁਭਾਅ ਵਾਲਾ ਹੁੰਦਾ ਹੈ ॥੧੪੯॥

## ਦੂਸਰਾ ਅਰਥ

**ਕਬੀਰ, ਰੋੜਾ ਹੋਇ ਰਹੁ ਬਾਟ ਕਾ; ਤਜਿ ਮਨ ਕਾ ਅਭਿਮਾਨੁ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਆਪਣੇ ਅੰਤਹਕਰਨ ਕਾ = ਦਾ ਅਭਿਮਾਨ ਨਵਿਰਤ ਕਰਕੇ ਪ੍ਰਭੂ ਦੇ ਪਰਮਾਰਥ ਦੇ ਬਾਟ = ਰਸਤੇ ਕਾ = ਦਾ ਤੂੰ ਰੋੜਾ ਹੋਣਾ ਕਰ ਭਾਵ ਜਿਵੇਂ ਰਸਤੇ ਦਾ ਰੋੜਾ ਹਰ ਇਕ ਦੇ ਠੁੱਡਿਆਂ ਨੂੰ ਸਹਾਰਦਾ ਹੈ, ਤਿਵੇਂ ਤੂੰ ਵੀ ਬੋਲ ਕਬੋਲ ਰੂਪ ਠੁੱਡਿਆਂ ਨੂੰ ਸਹਾਰਨਾ ਕਰ **ਵਾ:** ਲੋਕਾਂ ਦੇ ਪ੍ਰਤੱਖ ਧੱਕਿਆਂ ਨੂੰ ਸਹਾਰਨਾ ਕਰ।

**ਐਸਾ ਕੋਈ ਦਾਸੁ ਹੋਇ; ਤਾਹਿ ਮਿਲੈ ਭਗਵਾਨੁ ॥੧੪੬॥**

ਜੇਕਰ ਐਸਾ = ਅਜਿਹਾ ਨਿਮਰਤਾਵਾਨ ਕੋਈ ਦਾਸੁ = ਸੇਵਕ ਹੋਇ = ਹੋਣਾ ਕਰੇ ਤਾਂ ਤਾਹਿ = ਉਸ ਨੂੰ ਭਗਵਾਨੁ = ਪਰਮਾਤਮਾ ਜ਼ਰੂਰ ਮਿਲੈ = ਮਿਲ ਪੈਂਦਾ ਹੈ ॥੧੪੬॥

**ਕਬੀਰ, ਰੋੜਾ ਹੂਆ ਤ ਕਿਆ ਭਇਆ; ਪੰਥੀ ਕਉ ਦੁਖੁ ਦੇਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਰੋੜੇ ਵਾਂਗ ਕਠੋਰ ਬਚਨਾਂ ਰੂਪ ਠੁੱਡਿਆਂ ਨੂੰ ਸਹਾਰਨ ਵਾਲਾ ਹੋ ਵੀ ਗਿਆ ਤਾਂ ਕੀ ਹੋਇਆ, ਜੇਕਰ ਪੰਥੀ = ਪੰਥਾਂ ਦੇ ਭਾਵ ਸੰਪ੍ਰਦਾਵਾਂ ਦੇ ਚਲਾਉਣ ਵਾਲੇ ਮਹਾਤਮਾ ਨੂੰ ਤਰਕ ਮਾਰ ਕੇ ਦੁੱਖ ਦੇਂਦਾ ਰਿਹਾ। ਇਸ ਲਈ ਤੈਨੂੰ ਤਾਂ :

**ਐਸਾ ਤੇਰਾ ਦਾਸੁ ਹੈ; ਜਿਉ ਧਰਨੀ ਮਹਿ ਖੇਹ ॥੧੪੭॥**

ਤਿਸ ਪਰਮਾਤਮਾ ਦਾ ਦਾਸ ਇਸ ਤਰ੍ਹਾਂ ਹੋਣਾ ਚਾਹੀਦਾ ਹੈ, ਜਿਉ = ਜਿਸ ਪ੍ਰਕਾਰ ਧਰਨੀ = ਧਰਤੀ ਮਹਿ = ਵਿਚ ਖੇਹ = ਮਿੱਟੀ ਹੁੰਦੀ ਹੈ ਭਾਵ ਅਭਿਮਾਨ ਨੂੰ ਤਿਆਗ ਕੇ ਨਿਮਰਤਾਵਾਨ ਹੋਣਾ ਕਰ, ਇਉਂ ਸਭ ਦੀ ਚਰਨ ਧੂੜੀ ਹੋਣਾ ਕਰ ਤੇ ਕਠੋਰ ਬਚਨ ਬੋਲ ਕੇ ਕਿਸੇ ਨੂੰ ਦੁੱਖ ਨਾ ਦੇਹ ॥੧੪੭॥

**ਕਬੀਰ ਖੇਹ ਹੂਈ ਤਉ ਕਿਆ ਭਇਆ; ਜੌ ਉਡਿ ਲਾਗੈ ਅੰਗ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਖੇਹ ਰੂਪ ਵੀ ਹੋ ਗਿਆ ਤਾਂ ਕੀ ਹੋਇਆ ਜੇਕਰ ਉੱਡ ਕੇ ਲੋਕਾਂ ਦੇ ਅੰਗਾਂ ਨਾਲ ਹੀ ਲੱਗਦਾ ਰਿਹਾ, ਭਾਵ ਸ਼ਰਾਬੀਆਂ ਨਾਲ ਮਿਲ ਕੇ ਸ਼ਰਾਬੀ ਹੋ ਜਾਣਾ, ਮਾਸ ਖਾਣ ਵਾਲਿਆਂ ਨਾਲ ਮਿਲ ਕੇ ਮਾਸ ਖਾਣ ਲੱਗ ਜਾਣਾ, ਵਿਭਚਾਰੀਆਂ ਨਾਲ ਲੱਗ ਕੇ ਵਿਸ਼ਿਆਂ ਵਿਚ ਪ੍ਰਵਿਰਤ ਹੋ ਜਾਣਾ, ਇਸ ਲਈ ਇਕੱਲੀ ਨਿਮਰਤਾ ਰੂਪੀ ਧੂੜੀ ਨਾਲ ਪਰਮਾਰਥ ਦੀ ਕੀ ਪ੍ਰਾਪਤੀ ਹੋਈ, ਭਾਵ ਕੁਝ ਨਹੀਂ।

**ਹਰਿਜਨੁ ਐਸਾ ਚਾਹੀਐ; ਜਿਉ ਪਾਨੀ ਸਰਬੰਗ ॥੧੪੮॥**

ਇਸ ਲਈ ਹਰਿ = ਪਰਮਾਤਮਾ ਦਾ ਜਨੁ = ਸੇਵਕ ਐਸਾ = ਅਜਿਹਾ ਚਾਹੀਦਾ ਹੈ, ਜਿਉ = ਜਿਸ ਪ੍ਰਕਾਰ ਪਾਨੀ = ਪਾਣੀ (ਸਰਬ+ਅੰਗ) ਸਰਬ = ਸਾਰਿਆਂ ਅੰਗ = ਅੰਗਾਂ ਨੂੰ ਸ਼ੁੱਧ ਕਰ ਦੇਂਦਾ ਹੈ **ਵਾ:** ਪਾਣੀ ਸਾਰਿਆਂ ਰੂਪਾਂ ਨਾਲ ਮਿਲ ਜਾਂਦਾ ਹੈ, ਇਉਂ ਸਭ ਨਾਲ ਮਿਲ ਕੇ ਰਹਿਣਾ ਕਰੇ ॥੧੪੮॥

**ਕਬੀਰ ਪਾਨੀ ਹੂਆ ਤ ਕਿਆ ਭਇਆ; ਸੀਰਾ ਤਾਤਾ ਹੋਇ ॥**

ਭਗਤ ਕਬੀਰ ਸਾਹਿਬ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਪਾਨੀ ਰੂਪ ਵੀ ਹੋ ਗਿਆ ਤਾਂ ਕਿਆ = ਕੀ ਭਇਆ = ਹੋਇਆ, ਜੋ ਸਰਦੀ ਆਉਣ 'ਤੇ ਸੀਰਾ = ਠੰਢਾ ਅਤੇ ਗਰਮੀ ਆਉਣ 'ਤੇ ਤਾਤਾ = ਗਰਮ ਹੋਇ = ਹੋ ਜਾਂਦਾ ਹੈ, ਭਾਵ ਆਪਨਾ ਸੁਭਾਅ ਬਦਲ ਲੈਂਦਾ ਹੈ, ਅਰਥਾਤ ਸਤੋਗੁਣੀ ਨਾਲ ਮਿਲ ਕੇ ਸਤੋਗੁਣੀ ਸੁਭਾਅ ਅਤੇ ਤਮੋਗੁਣੀ ਪੁਰਖ ਨਾਲ ਮਿਲ ਕੇ ਤਮੋਗੁਣੀ ਸੁਭਾਅ ਧਾਰਨ ਕਰ ਲੈਣਾ, ਪਰ ਪਰਮਾਰਥ ਦਾ ਪੂਰਾ ਲਾਭ ਨਹੀਂ ਖੱਟ ਸਕਦਾ।

**ਹਰਿਜਨੁ ਐਸਾ ਚਾਹੀਐ; ਜੈਸਾ ਹਰਿ ਹੀ ਹੋਇ ॥੧੪੯॥**

ਇਸ ਲਈ ਹਰਿ = ਪਰਮਾਤਮਾ ਦਾ ਜਨੁ = ਸੇਵਕ ਐਸਾ = ਅਜਿਹਾ ਚਾਹੀਦਾ ਹੈ, ਜੈਸਾ = ਜਿਹੋ ਜਿਹਾ ਹਰਿ = ਪ੍ਰਭੂ ਆਪ ਹੀ ਹੋਇ = ਹੁੰਦਾ ਹੈ, ਭਾਵ ਜਿਵੇਂ ਹਰੀ ਰਾਗ ਦ੍ਵੈਖ ਤੋਂ ਰਹਿਤ, ਤਿੰਨਾਂ ਗੁਣਾਂ ਤੋਂ ਨਿਰਲੇਪ ਹੈ, ਇਉਂ ਰਾਗ ਦ੍ਵੈਖ ਤੋਂ ਰਹਿਤ ਅਤੇ ਤਿੰਨਾਂ ਗੁਣਾਂ ਵਾਲੇ ਸੁਭਾਅ ਤੋਂ ਨਿਰਲੇਪ ਹੋ ਕੇ ਰਹੇ ਤਾਂ ਉਸਦੇ ਸਰੂਪ ਵਿਚ ਉਹ ਸੇਵਕ ਅਭੇਦ ਹੋ ਜਾਂਦਾ ਹੈ ॥੧੪੯॥

**ਉਥਾਨਕਾ :** ਪ੍ਰਭੂ ਦੇ ਸਿਮਰਨ ਤੋਂ ਬਿਨਾਂ ਸਭ ਪਦਾਰਥਾਂ, ਸਾਧਨਾਂ ਦੀ ਨਿਸਫਲਤਾ ਬਾਰੇ ਕਥਨ ਕਰਦੇ ਹਨ।

## ਊਚ ਭਵਨ ਕਨਕਾਮਨੀ; ਸਿਖਰਿ ਧਜਾ ਫਹਰਾਇ ॥

ਜੇਕਰ ਕਿਸੇ ਮਨੁੱਖ ਕੋਲ ਊਚ = ਉੱਚੇ ਭਵਨ = ਘਰ (ਕਨਕ+ਕਾਮਨੀ)[1] ਕਨਕ = ਸੋਨਾ, ਕਾਮਨੀ = ਸੁੰਦਰ ਇਸਤ੍ਰੀ ਅਤੇ ਮਕਾਨ ਦੀ ਸਿਖਰਿ = ਚੋਟੀ ਉੱਪਰ ਅਨੇਕਾਂ ਧਜਾ ਫਹਰਾਇ = ਲਹਿਰਾਉਂਦੀਆਂ ਹੋਣ, ਭਾਵ ਮਾਇਆ ਦੇ ਨਿਸ਼ਾਨ ਝੂਲਦੇ ਹੋਣ ਐਸੇ ਰਾਜਸੀ ਸੁਭਾਅ ਨਾਲੋਂ ਤਾਂ :

## ਤਾ ਤੇ ਭਲੀ ਮਧੂਕਰੀ; ਸੰਤ ਸੰਗ ਗੁਨ ਗਾਇ ॥੧੫੦॥

ਤਾ = ਤਿਸ ਤੇ = ਤੋਂ ਮਧੂਕਰੀ[2] = ਭਿੱਖਿਆ ਦੀ ਮੰਗੀ ਹੋਈ ਰੋਟੀ ਭਲੀ = ਚੰਗੀ ਹੈ, ਕਿਉਂਕਿ ਜਿਸਨੂੰ ਖਾ ਕੇ ਜਗਿਆਸੂ ਸੰਤ ਜਨਾਂ ਦੀ ਸੰਗਤ ਵਿਚ ਪਰਮਾਤਮਾ ਦੇ ਗੁਣ ਗਾਉਂਦਾ ਹੈ ॥੧੫੦॥

ਭਾਵ ਸੰਤਾਂ ਦੀ ਸੰਗਤ ਨਾਲ ਮਿਲ ਕੇ ਜੇ ਪ੍ਰਭੂ ਦੇ ਗੁਣ ਗਾਏ ਜਾਣ ਤਾਂ ਦੁਨੀਆਂ ਦੇ ਪਦਾਰਥਾਂ ਨਾਲੋਂ ਮੰਗ ਕੇ ਰੋਟੀ ਖਾਣੀ ਚੰਗੀ ਹੈ। ਜੈਸਾ ਕਿ :

**ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥**
**ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥** *(ਬਿਲਾਵਲੁ ਮ: ੫, ਪੰਨਾ ੮੧੧)*

### ਦੂਸਰਾ ਅਰਥ

**ਊਚ ਭਵਨ ਕਨਕਾਮਨੀ; ਸਿਖਰਿ ਧਜਾ ਫਹਰਾਇ ॥**

ਜਿਹੜੇ ਉੱਚੇ ਦਸਮ ਦੁਆਰ ਰੂਪੀ ਭਵਨ ਦੇ ਵਿਚ ਆਪਣੇ ਆਪ ਨੂੰ ਪਹੁੰਚੇ ਹੋਏ ਸਮਝਦੇ ਹਨ, ਦਸਮ ਦੁਆਰ ਦੀ ਮਿੱਝ ਦਾ ਕਨਕ = ਸੁਨਹਿਰੀ ਰੰਗ ਦੇਖ ਕੇ ਪ੍ਰਸੰਨ ਹੁੰਦੇ ਹਨ ਅਤੇ ਸਵਰਗ ਦੀਆਂ ਕਾਮਨੀ = ਅਪੱਛਰਾਂ ਦੇ ਨਾਚ ਵੇਖਣ ਦੀ ਇੱਛਾ ਰੱਖਦੇ ਹਨ **ਵਾ:** ਦੂਰ ਸ੍ਰਵਨ, ਦੂਰ ਦੇਖਣ ਜਾਂ ਸਵਰਗ ਆਦਿ ਦੇ ਭੋਗਾਂ ਦੀ ਕਾਮਨੀ = ਕਾਮਨਾ, ਇੱਛਾ ਰੱਖਦੇ ਹਨ। ਫੇਰ ਉਨ੍ਹਾਂ ਦੇ ਜੱਸ ਦੀਆਂ ਧਜਾਂ ਸਿਖਰ 'ਤੇ ਝੂਲਦੀਆਂ ਹੋਣ, ਭਾਵ ਲੋਕ ਕਹਿਣ ਕਿ ਇਹ ਦੇਵ ਪਦਵੀ ਨੂੰ ਪਹੁੰਚ ਗਏ ਹਨ।

**ਤਾ ਤੇ ਭਲੀ ਮਧੂਕਰੀ; ਸੰਤ ਸੰਗ ਗੁਨ ਗਾਇ ॥੧੫੦॥**

ਤਿਸ ਜੋਗੀ ਤੋਂ ਤਾਂ ਸੰਤੋਖ ਰੂਪੀ ਭਿੱਖਿਆ ਦੀ ਰੋਟੀ ਖਾਣ ਵਾਲਾ ਹੀ ਚੰਗਾ ਹੈ, ਜੋ ਸੰਤ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਪਰਮਾਤਮਾ ਦੇ ਗੁਣ ਗਾਉਂਦਾ ਹੈ ॥੧੫੦॥

---

੧. ***ਨੋਟ :*** ਕਨਕਾਮਨੀ ਪਾਠ ਦੇ ਵਿਚਾਲੇ ਵਾਲਾ 'ਕ' ਦੇਹਲੀ ਦੀਪਕ ਮੰਨ ਕੇ 'ਕਨਕ+ਕਾਮਨੀ' ਪਾਠ ਸਮਝਣਾ, ਪਰ ਗੁਰਬਾਣੀ ਪੜ੍ਹਨ ਲੱਗਿਆਂ 'ਕਨ-ਕਾਮਨੀ' ਪਾਠ ਕਰਨਾ।

੨. ਮਧੂਕਰੀ—ਮਧੁਕਰ (ਭ੍ਰਮਰ) ਬਿਰਤੀ, ਭੌਰੇ ਵਾਂਗ ਅਨੇਕ ਥਾਂ ਤੋਂ ਅੰਨ ਲੈਣ ਦੀ ਕਿਰਿਆ, ਭਾਵ ਅਨੇਕਾਂ ਘਰਾਂ ਵਿੱਚੋਂ ਮੰਗ ਕੇ ਰੋਟੀ ਲਿਆਉਣ ਨੂੰ 'ਮਧੂਕਰੀ' ਦਾ ਅੰਨ ਆਖਦੇ ਹਨ।

## ਕਬੀਰ, ਪਾਟਨ ਤੇ ਊਜਰੁ ਭਲਾ; ਰਾਮ ਭਗਤ ਜਿਹ ਠਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਾਟਨ = ਸ਼ਹਿਰ ਭਾਵ ਜਿਥੇ ਨਸ਼ਈ, ਵਿਸ਼ਈ, ਦੁਰਾਚਾਰੀ, ਵੇਸ਼ਵਾਗਾਮੀ ਆਦਿ ਮੰਦ ਪੁਰਖ ਵੱਸਦੇ ਹਨ, ਉਨ੍ਹਾਂ ਤੇ = ਤੋਂ ਊਜਰੁ = ਉਜਾੜ ਵਾਲਾ ਥਾਂ ਭਲਾ = ਚੰਗਾ ਹੈ, ਜਿਹ = ਜਿਸ ਠਾਇ = ਅਸਥਾਨ ਵਿਚ ਰਾਮ = ਪਰਮਾਤਮਾ ਦੇ ਭਗਤ ਵੱਸਦੇ ਹਨ।

## ਰਾਮ ਸਨੇਹੀ ਬਾਹਰਾ; ਜਮ ਪੁਰੁ ਮੇਰੇ ਭਾਂਇ ॥੧੫੧॥

ਪਰ ਜੋ ਘੁੱਘ ਵੱਸਦੇ ਸ਼ਹਿਰ ਰਾਮ = ਪਰਮਾਤਮਾ ਦੇ ਸਨੇਹੀ = ਪਿਆਰੇ ਭਗਤਾਂ ਤੋਂ ਬਾਹਰਾ = ਬਿਨਾਂ ਹਨ, ਉਹ ਤਾਂ ਮੇਰੇ ਭਾਂਇ = ਭਾਅ ਦੇ ਜਮਾਂ ਦੀ ਪੁਰੀ ਦੇ ਸਮਾਨ ਭੈਦਾਇਕ ਹਨ ॥੧੫੧॥ ਜੈਸਾ ਕਿ :

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**ਸੇ ਅਸਥਲ ਸੋਇਨ ਚਉਬਾਰੇ ॥**
**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥** *(ਮਾਝ ਮ: ੫, ਅੰਗ ੧੦੫)*

## ਕਬੀਰ ਗੰਗ ਜਮੁਨ ਕੇ ਅੰਤਰੇ; ਸਹਜ ਸੁੰਨ ਕੇ ਘਾਟ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪ੍ਰਤੱਖ ਗੰਗਾ ਜਮਨਾ ਅਤੇ ਸਰੁਸਤੀ ਨਦੀਆਂ ਕੇ = ਦੇ ਅੰਤਰੇ = ਅੰਦਰ, ਵਿਚਾਲੇ ਇਕ ਅੰਤਰ ਬੇਦ ਨਾਮੇ ਅਸਥਾਨ ਹੈ, ਜਿਸ ਘਾਟ ਦੇ ਉੱਪਰ ਗੰਗਾ ਜਮੁਨਾ ਤੇ ਸਰੁਸਤੀ ਆਪਸ ਵਿਚ ਮਿਲਦੀਆਂ ਹਨ, ਉਥੇ ਅੰਤਰ ਬੇਦ ਨਾਮੇ ਅਸਥਾਨ 'ਤੇ ਸਹਿਜੇ ਹੀ ਸੁੰਨ = ਇਕਾਂਤ ਹੈ।

## ਤਹਾ ਕਬੀਰੈ ਮਟੁ ਕੀਆ; ਖੋਜਤ ਮੁਨਿ ਜਨ ਬਾਟ ॥੧੫੨॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤਹਾ = ਉਥੇ ਮੈਂ ਆਪਣੇ ਟਿਕਾਅ ਦੀ ਇਸਥਿਤੀ ਦਾ ਮਟੁ = ਅਸਥਾਨ ਕੀਆ = ਕੀਤਾ ਹੈ, ਜਿਸ ਇਕਾਂਤ ਅਸਥਾਨ ਦੇ ਬਾਟ = ਰਸਤੇ ਨੂੰ ਮੁਨੀ ਜਨ ਖੋਜਤ = ਲੱਭਦੇ ਫਿਰਦੇ ਹਨ ਕਿ ਅਸੀਂ ਵੀ ਉਸ ਇਕਾਂਤ ਦਾ ਅਨੰਦ ਲਈਏ ॥੧੫੨॥

### ਦੂਸਰਾ ਅਰਥ

### ਕਬੀਰ ਗੰਗ ਜਮੁਨ ਕੇ ਅੰਤਰੇ; ਸਹਜ ਸੁੰਨ ਕੇ ਘਾਟ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੰਗਾ ਦੀ ਨਿਆਈਂ ਭਗਤੀ ਅਤੇ ਜਮੁਨਾ ਦੀ ਨਿਆਈਂ ਕਰਮ ਕਥਾ ਹੈ ਅਤੇ ਸਰੁਸਤੀ ਦੀ ਨਿਆਈਂ ਅੰਦਰ ਗਿਆਨ ਰੂਪੀ ਅਸਥਾਨ ਹੈ ਅਤੇ ਸਹਜ = ਸ਼ਾਂਤੀ ਦੇ ਸੁਣਨ ਵਾਲਾ ਅਫੁਰ ਰੂਪ ਘਾਟ ਸਤਿਸੰਗਤ ਹੈ।

### ਤਹਾ ਕਬੀਰੈ ਮਟੁ ਕੀਆ; ਖੋਜਤ ਮੁਨਿ ਜਨ ਬਾਟ ॥੧੫੨॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਹਾ = ਉਥੇ ਸਤਿਸੰਗਤ ਵਿਚ ਮੈਂ ਆਪਣੀ ਮਟੁ = ਇਸਥਿਤੀ ਦਾ ਟਿਕਾਅ ਕੀਤਾ ਹੈ ਜਿਸ ਰਸਤੇ ਨੂੰ ਮੁਨੀ ਜਨ ਵੀ ਖੋਜ ਰਹੇ ਹਨ ਭਾਵ ਸਤਿਸੰਗਤ ਵਿਚ ਨਿਸ਼ਕਾਮ ਕਰਮ ਕਰਨ ਦੀ ਸਿੱਖਿਆ, ਪਰਮੇਸ਼ਰ ਦੀ ਭਗਤੀ ਕਰਨ ਦੀ ਸਿੱਖਿਆ ਅਤੇ ਸਹਿਜ ਸਰੂਪ ਦੇ ਗਿਆਨ ਦੀ ਵਿਚਾਰ ਹੁੰਦੀ ਹੈ ॥੧੫੨॥

## ਤੀਸਰਾ ਅਰਥ

**ਕਬੀਰ ਗੰਗ ਜਮੁਨ ਕੇ ਅੰਤਰੇ; ਸਹਜ ਸੁੰਨ ਕੇ ਘਾਟ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੰਗਾ ਦੀ ਨਿਆਈਂ ਚੰਦਰਮਾ ਦੀ ਖੱਬੀ ਸੁਰ ਇੜਾ ਅਤੇ ਜਮੁਨਾ ਦੀ ਨਿਆਈਂ ਸੂਰਜ ਦੀ ਸੱਜੀ ਸੁਰ ਪਿੰਗਲਾ ਹੈ, ਇਨ੍ਹਾਂ ਦੇ ਅੰਤਰੇ = ਵਿਚਾਲੇ ਸੁਖਮਨਾ ਹੈ, ਉਹ ਸਹਿਜੇ ਹੀ ਸੁੰਨ = ਅਫੁਰ ਰੂਪ ਦਸਮ ਦੁਆਰ ਦਾ ਘਾਟ ਹੈ, ਭਾਵ ਸੁਖਮਨਾ ਦੇ ਵਿਚ ਇਸਥਿਤ ਹੋ ਕੇ ਦਸਮ ਦੁਆਰ ਵਿਚ ਪ੍ਰਵੇਸ਼ ਹੋਈਦਾ ਹੈ।

**ਤਹਾ ਕਬੀਰੈ ਮਟੁ ਕੀਆ; ਖੋਜਤ ਮੁਨਿ ਜਨ ਬਾਟ ॥੧੫੨॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤਹਾ = ਉਥੇ ਦਸਮ ਦੁਆਰ ਵਿਚ ਅਸੀਂ ਸਹਿਜੇ ਹੀ ਨਿਵਾਸ ਕੀਤਾ ਹੈ, ਜਿਸ ਰਸਤੇ ਨੂੰ ਮੁਨੀ ਅਤੇ ਜੋਗੀ ਜਨ ਖੋਜਤ = ਲੱਭਦੇ ਫਿਰਦੇ ਹਨ ॥੧੫੨॥

**ਉਥਾਨਕਾ :** ਕੋਈ ਮਨੁੱਖ ਪਹਿਲਾਂ ਘਰ-ਬਾਰ ਛੱਡ ਕੇ ਫ਼ਕੀਰ ਹੋ ਗਿਆ, ਪਰ ਫੇਰ ਪਰਵਿਰਤੀ ਵਿਚ ਫਸ ਗਿਆ, ਉਸਦੇ ਪ੍ਰਥਾਏ ਇਹ ਸਲੋਕ ਉਚਾਰਣ ਕਰਦੇ ਹਨ।

# ਕਬੀਰ, ਜੈਸੀ ਉਪਜੀ ਪੇਡ ਤੇ; ਜਉ ਤੈਸੀ ਨਿਬਹੈ ਓੜਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੈਸੀ = ਜਿਹੋ ਜਿਹੀ ਪੇਡ = ਮੁੱਢ ਤੇ = ਤੋਂ ਲਗਰ ਉਪਜੀ = ਪੈਦਾ ਹੋਈ ਹੈ, ਜਉ = ਜੇਕਰ ਤੈਸੀ = ਤਿਹੋ ਜਿਹੀ ਓੜਿ = ਅੰਤ ਤਕ ਨਿਬਹੈ = ਨਿੱਭ ਜਾਵੇ ਭਾਵ ਸੰਪੂਰਨ ਤਕ ਉਹ ਸਿੱਧੀ ਰਹਿ ਜਾਵੇ ਤਾਂ ਉਹ ਮੁਕੰਮਲ ਬਿਰਛ ਬਣ ਜਾਂਦਾ ਹੈ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਵੈਰਾਗੀ ਪੁਰਖ ਨੂੰ ਜਿਹੋ ਜਿਹੀ ਪ੍ਰਭੂ ਨਾਲ ਪ੍ਰੀਤੀ ਪੇਡ ਭਾਵ ਮੁੱਢ ਤੋਂ ਉਪਜੀ ਹੁੰਦੀ ਹੈ **ਵਾ:** ਜਿਹੋ ਜਿਹੀ ਸਤਿਸੰਗਤ ਰੂਪੀ ਪੇਡ ਨਾਲ ਮਿਲ ਕੇ ਭਗਤੀ ਦੀ ਪ੍ਰੀਤ ਰੂਪੀ ਲਗਰ ਪੈਦਾ ਹੁੰਦੀ ਹੈ। ਜੇਕਰ ਤਿਹੋ ਜਿਹੀ ਪ੍ਰੀਤੀ ਅੰਤ ਤਕ ਨਿੱਭ ਜਾਵੇ।

# ਹੀਰਾ ਕਿਸ ਕਾ ਬਾਪੁਰਾ; ਪੁਜਹਿ ਨ ਰਤਨ ਕਰੋੜਿ ॥੧੫੩॥

ਤਦੋਂ ਹੀਰਾ ਭਾਵ ਮਨੁੱਖਾ ਸਰੀਰ ਵਿਚਾਰਾ ਕਿਸ ਦਾ ਹੈ, ਉਸਦੇ ਬਰਾਬਰ ਤਾਂ ਕਰੋੜਾਂ ਰਤਨਾਂ ਦੀ ਨਿਆਈਂ ਦੇਵ ਦੇਹੀਆਂ ਵੀ ਨਹੀਂ ਪੁੱਜ ਸਕਦੀਆਂ ॥੧੫੩॥

## ਦੂਸਰਾ ਅਰਥ

**ਕਬੀਰ, ਜੈਸੀ ਉਪਜੀ ਪੇਡ ਤੇ; ਜਉ ਤੈਸੀ ਨਿਬਹੈ ਓੜਿ ॥**

ਜਿਸ ਪ੍ਰਕਾਰ ਵੈਰਾਗੀ ਪੁਰਖ ਨੂੰ ਜਨਮ ਤੋਂ ਹੀ ਦੁਨੀਆਂ ਵੱਲੋਂ ਵੈਰਾਗ ਧਾਰਨ ਦੀ ਬਿਰਤੀ ਪੈਦਾ ਹੋ ਜਾਂਦੀ ਹੈ, ਜੇਕਰ ਉਹ ਬਿਰਤੀ, ਵੈਰਾਗ ਉਸੇ ਤਰ੍ਹਾਂ ਨਿੱਭ ਜਾਵੇ, ਜਿਵੇਂ ਜਨਮ ਤੋਂ ਸੁਕਦੇਵ ਮੁਨੀ ਨੂੰ ਵੈਰਾਗ ਪੈਦਾ ਹੋਇਆ ਸੀ ਅਤੇ ਅਖ਼ੀਰ ਤਕ ਨਿਭਿਆ ਸੀ। ਜੈਸਾ ਕਿ :

**ਬਾਰਹ ਵਰੇ ਗਰਭਾਸਿ ਵਸਿ ਜੰਮਦੇ ਹੀ ਸੁਕਿ ਲਈ ਉਦਾਸੀ ॥**

*(ਭਾਈ ਗੁਰਦਾਸ ਜੀ, ਵਾਰ ੨੫, ਪਉੜੀ ੧੦)*

**ਅਥਵਾ** ਮਾਤਾ ਦੇ ਉਦਰ ਰੂਪ ਪੇਡ ਤੋਂ ਜਿਸ ਤਰ੍ਹਾਂ ਦੀ ਦੇਹ ਰੂਪ ਲਗਰ ਪੈਦਾ ਹੋਈ ਹੈ, ਭਾਵ ਸਾਬਤ ਸੂਰਤ ਕੇਸਾਂ ਸਹਿਤ ਜੇਕਰ ਅਖ਼ੀਰ ਦੇ ਸੁਆਸਾਂ ਤਕ ਉਸੇ ਤਰ੍ਹਾਂ ਨਿਭ ਜਾਵੇ :

**ਹੀਰਾ ਕਿਸ ਕਾ ਬਾਪੁਰਾ; ਪੁਜਹਿ ਨ ਰਤਨ ਕਰੋੜਿ ॥੧੫੩॥**

ਤਾਂ ਹੀਰਾ ਵਿਚਾਰਾ ਕੀ ਹੈ ਕਿਉਂਕਿ ਪਰਮਾਤਮਾ ਦੀ ਆਗਿਆ ਦਾ ਸਨਮਾਨ ਅਤੇ ਪਰਮਾਤਮਾ ਦੀ ਖ਼ੁਸ਼ੀ ਦੇ ਬਰਾਬਰ ਸੰਸਾਰ ਦੇ ਕਰੋੜਾਂ ਹੀਰੇ ਵੀ ਨਹੀਂ ਪੁੱਜ ਸਕਦੇ ॥੧੫੩॥

**ਉਥਾਨਕਾ :** ਕਾਂਸ਼ੀ ਵਿਚ ਇਕ ਵਿਦਵਾਨ ਪੰਡਿਤ ਸੀ ਜੋ ਵਿੱਦਿਆ ਤਾਂ ਭਾਵੇਂ ਬਹੁਤ ਪੜ੍ਹਿਆ ਹੋਇਆ ਸੀ, ਪਰ ਕੇਵਲ ਆਪ ਦੀ ਉਪਜੀਵਕਾ ਲਈ ਵਿੱਦਿਆ ਨੂੰ ਸਾਧਨ ਬਣਾ ਕੇ ਅਤੇ ਪਦਾਰਥਾਂ ਦੇ ਖਾਣ ਪੀਣ ਦੇ ਲੋਭ ਵਿਚ, ਜਿਥੇ ਪਦਾਰਥ ਤੇ ਮਾਇਆ ਮਿਲੇ ਉਥੇ ਕਥਾ ਕਰਿਆ ਕਰਦਾ ਸੀ ਭਾਵ ਅਨ-ਅਧਿਕਾਰੀਆਂ ਨੂੰ ਵੀ ਉਪਦੇਸ਼ ਦਿਆ ਕਰਦਾ ਸੀ, ਇਸਨੇ ਇਕ ਸ਼ਾਹੂਕਾਰ ਦੇ ਘਰ ਲਗਾਤਾਰ ਭਗਵਤ ਪੁਰਾਣ ਦੀ ਕਥਾ ਸੁਣਾਈ, ਜੋ ਸੱਤ ਦਿਨਾਂ ਵਿਚ ਪੂਰੀ ਹੋਈ, ਤੇ ਭੋਗ ਉਪਰ ਸ਼ਾਹੂਕਾਰ ਨੇ ਮਾਇਆ ਵੱਲੋਂ ਹੱਥ ਘੁੱਟ ਲਿਆ, ਜਿਸ 'ਤੇ ਇਸ ਵਿਦਵਾਨ ਨੇ ਉਸ ਨਾਲ ਝਗੜਾ ਕੀਤਾ ਜੋ ਝਗੜੇ ਦੀਆਂ ਗੱਲਾਂ ਕਬੀਰ ਜੀ ਦੇ ਕੰਨਾਂ ਵਿਚ ਵੀ ਪਈਆਂ ਤਾਂ ਕਬੀਰ ਜੀ ਹੈਰਾਨ ਹੋ ਕੇ ਸੋਚਣ ਲੱਗੇ ਕਿ ਬ੍ਰਹਮ ਵਿੱਦਿਆ ਤਾਂ ਹੀਰਿਆਂ ਵਰਗੀ ਅਮੋਲਕ ਹੈ, ਇਸਨੇ ਦੁਕਾਨਦਾਰੀ ਬਣਾ ਕੇ ਲੋਕਾਂ ਨੂੰ ਵਿਦਿਆ ਵੇਚਣੀ ਸ਼ੁਰੂ ਕੀਤੀ ਹੈ, ਇਉਂ ਉਸ ਪੰਡਿਤ ਨੂੰ ਵੇਦਾਂ ਸ਼ਾਸਤ੍ਰਾਂ ਦਾ ਗਿਆਨ ਵੇਚਦੇ ਹੋਏ ਨੂੰ ਵੇਖ ਕੇ ਕਬੀਰ ਜੀ ਨੇ ਆਪਣੇ ਸਤਿਸੰਗੀਆਂ ਵਿਚ ਇਹ ਸਲੋਕ ਉਚਾਰਣ ਕਰਕੇ ਜਿਥੇ ਉਪਦੇਸ਼ ਬਖ਼ਸ਼ਿਸ਼ ਕੀਤਾ, ਉਥੇ ਇਹੋ ਜਿਹੀ ਖੋਟੀ ਕਿਰਤ ਨੂੰ ਹਟਾਉਣ ਲਈ ਇਹੋ ਜਿਹੇ ਵਿਦਵਾਨਾਂ ਨੂੰ ਵੀ ਉਪਦੇਸ਼ ਕਥਨ ਕਰਦੇ ਹਨ :

## ਕਬੀਰਾ, ਏਕੁ ਅਚੰਭਉ ਦੇਖਿਓ; ਹੀਰਾ ਹਾਟ ਬਿਕਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸਾਂ ਨੇ ਇਕ ਬਹੁਤ ਹੀ ਅਚੰਭਉ = ਅਚਰਜ ਕੌਤਕ ਦੇਖਿਓ = ਦੇਖਣਾ ਕੀਤਾ ਹੈ ਕਿ ਹੀਰਾ ਆਮ ਦੁਕਾਨਾਂ ਉੱਪਰ ਬਿਕਾਇ = ਵਿਕ ਰਿਹਾ ਹੈ ਭਾਵ ਪਰਮਾਤਮਾ ਦੇ ਨਾਮ, ਗਿਆਨ ਰੂਪੀ ਹੀਰੇ ਦਾ ਪੰਡਿਤ ਲੋਕ ਖਾਣ ਪੀਣ ਦੇ ਅਤੇ ਮਾਇਆ ਦੇ ਲਾਲਚ ਵਿਚ ਅਨ-ਅਧਿਕਾਰੀ ਪੁਰਖਾਂ ਨੂੰ ਉਪਦੇਸ਼ ਦੇ ਰਹੇ ਹਨ, ਇਹੋ ਹੀ ਇਸਦਾ ਵੇਚਣਾ ਹੈ।

## ਬਨਜਨਹਾਰੇ ਬਾਹਰਾ; ਕਉਡੀ ਬਦਲੈ ਜਾਇ ॥੧੫੪॥

ਹੀਰੇ ਨੂੰ ਬਨਜਨਹਾਰੇ = ਖ਼ਰੀਦਣ ਵਾਲੇ ਜੌਹਰੀਆਂ ਤੋਂ ਬਾਹਰਾ = ਬਿਨਾਂ ਅਮੋਲਕ ਹੀਰਾ ਕਉਡੀ ਦੇ ਬਦਲੇ = ਵੱਟੇ, ਭਾਅ ਚਲੇ ਜਾਇ = ਜਾਂਦਾ ਹੈ **ਅਥਵਾ** ਨਾਮ ਗਿਆਨ ਨੂੰ ਤਨ, ਮਨ, ਧਨ ਦੇ ਕੇ ਖ਼ਰੀਦਣ ਵਾਲੇ ਸ਼ਰਧਾਵਾਨ ਜਗਿਆਸੂਆਂ ਤੋਂ ਬਿਨਾਂ ਇਹ ਤੁਛ ਮਾਇਆ ਦੇ ਬਦਲੇ ਵੇਚਿਆ ਜਾ ਰਿਹਾ ਹੈ ॥੧੫੪॥ ਜੈਸਾ ਕਿ :

**ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥**
**ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥** *(ਅੰਗ ੧੨੪੫)*

### ਦੂਸਰਾ ਅਰਥ

**ਕਬੀਰਾ, ਏਕੁ ਅਚੰਭਉ ਦੇਖਿਓ; ਹੀਰਾ ਹਾਟ ਬਿਕਾਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸਾਂ ਨੇ ਇਕ ਬਹੁਤ ਹੈਰਾਨਗੀ ਵਾਲਾ ਕੌਤਕ ਦੇਖਿਆ ਹੈ ਕਿ ਚੌਰਾਸੀ ਲੱਖ ਜੂਨਾਂ ਵਿੱਚੋਂ ਮਨੁੱਖਾ ਜਨਮ ਰੂਪੀ ਹੀਰਾ ਇੰਦ੍ਰੀਆਂ ਰੂਪੀ ਹੱਟਾਂ ਦੇ ਵਿਚ ਵਿਸ਼ਿਆਂ ਰੂਪੀ ਮੁੱਲ ਨਾਲ ਵਿਕ ਰਿਹਾ ਹੈ, ਭਾਵ ਮਨੁੱਖਾ ਜਨਮ ਪਾ ਕੇ ਵੀ ਜੀਵ ਭੋਗਾਂ ਵਿਚ ਲੱਗਿਆ ਹੋਇਆ ਹੈ।

**ਬਨਜਨਹਾਰੇ ਬਾਹਰਾ; ਕਉਡੀ ਬਦਲੈ ਜਾਇ ॥੧੫੪॥**

ਜੋ ਇਸ ਮਨੁੱਖਾ ਦੇਹੀ ਨੂੰ ਪਾ ਕੇ ਵੀ ਪਰਮਾਤਮਾ ਦੀ ਪ੍ਰਾਪਤੀ ਰੂਪੀ ਵਸਤੂ ਨੂੰ ਖ਼ਰੀਦਣ ਤੋਂ ਬਿਨਾਂ ਹਨ, ਉਨ੍ਹਾਂ ਦਾ ਇਹ ਅਮੋਲਕ ਮਨੁੱਖਾ ਜਨਮ ਮਾਇਆ, ਪਦਾਰਥਾਂ ਰੂਪੀ ਕੌਡੀਆਂ ਦੇ ਬਦਲੇ ਵਿਅਰਥ ਚਲਾ ਜਾਂਦਾ ਹੈ॥੧੫੪॥ ਜੈਸਾ ਕਿ :

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥** *(ਗਉੜੀ ਮ: ੧, ਅੰਗ ੧੫੬)*

## ਕਬੀਰਾ, ਜਹਾ ਗਿਆਨੁ ਤਹ ਧਰਮੁ ਹੈ; ਜਹਾ ਝੂਠੁ ਤਹ ਪਾਪੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਹਾ = ਜਿਥੇ ਗਿਆਨ ਹੈ, ਤਹ = ਉੱਥੇ ਧਰਮ ਦੀ ਇਸਥਿਤੀ ਹੈ ਅਤੇ ਜਹਾ = ਜਿੱਥੇ ਝੂਠ ਬੋਲਿਆ ਜਾਂਦਾ ਹੈ, ਤਹ = ਉੱਥੇ ਪਾਪ ਵੀ ਨਾਲ ਹੀ ਪਰਵਿਰਤ ਹੋ ਜਾਂਦਾ ਹੈ।

## ਜਹਾ ਲੋਭੁ ਤਹ ਕਾਲੁ ਹੈ; ਜਹਾ ਖਿਮਾ ਤਹ ਆਪਿ ॥੧੫੫॥

ਜਹਾ = ਜਿਥੇ ਲੋਭੁ = ਲਾਲਚ ਹੈ, ਤਹ = ਉਥੇ ਕਾਲੁ = ਮੌਤ ਹੈ ਅਤੇ ਜਹਾ = ਜਿਥੇ ਖਿਮਾ = ਦੁੱਖ ਸੁਖ ਜਾਂ ਬੋਲ-ਕੁਬੋਲ ਸਹਾਰਨ ਵਾਲੀ ਤਤਿਖ਼ਸ਼ਾ ਬਿਰਤੀ ਹੈ, ਤਹ = ਉਥੇ ਪ੍ਰਭੂ ਆਪ ਨਿਵਾਸ ਕਰਦਾ ਹੈ।

**ਅਥਵਾ** ਜਿਥੇ ਖਿਮਾ ਹੈ, ਉਥੇ ਧਰਮ ਹੈ, ਜਿਥੇ ਧਰਮ ਹੈ ਉਥੇ ਗਿਆਨ ਹੈ, ਜਿਥੇ ਗਿਆਨ ਹੈ ਉਥੇ ਪ੍ਰਭੂ ਆਪ ਹੀ ਸਾਖਸ਼ਾਤ ਹੋ ਜਾਂਦਾ ਹੈ ਅਤੇ ਜਿਥੇ ਲੋਭ ਹੈ, ਉਥੇ ਝੂਠ ਹੈ, ਜਿਥੇ ਝੂਠ ਹੈ ਉਥੇ ਪਾਪ ਹੈ, ਜਿਥੇ ਪਾਪ ਹੈ ਉਥੇ ਕਾਲ ਹੈ॥੧੫੫॥

**ਉਥਾਨਕਾ :** ਕੋਈ ਮਨੁੱਖ ਮਾਇਆ ਛੱਡ ਕੇ ਤਿਆਗੀ ਹੋ ਗਿਆ, ਪਰ ਮਾਨ ਨਾ ਛੱਡ ਸਕਿਆ, ਸਾਰਾ ਦਿਨ ਹੰਕਾਰ ਵਾਲੀਆਂ ਗੱਲਾਂ ਕਰਦਾ ਰਹਿੰਦਾ ਸੀ, ਉਸ ਦੇ ਪ੍ਰਥਾਏ ਉਚਾਰਣ ਕਰਦੇ ਹਨ।

## ਕਬੀਰ, ਮਾਇਆ ਤਜੀ ਤ ਕਿਆ ਭਇਆ; ਜਉ ਮਾਨੁ ਤਜਿਆ ਨਹੀ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮਾਇਆ ਤਜੀ = ਛੱਡ ਦਿੱਤੀ, ਤ = ਤਾਂ ਕਿਆ = ਕੀ ਭਇਆ = ਹੋਇਆ ਹੈ, ਜਉ = ਜੇਕਰ ਅੰਦਰੋਂ ਮਾਇਆ ਦੇ ਤਿਆਗਣ ਦਾ ਮਾਨੁ = ਹੰਕਾਰ ਹੀ ਤਜਿਆ = ਛੱਡਿਆ ਨਹੀਂ ਜਾਇ = ਜਾਂਦਾ।

## ਮਾਨ ਮੁਨੀ ਮੁਨਿਵਰ ਗਲੇ; ਮਾਨੁ ਸਭੈ ਕਉ ਖਾਇ ॥੧੫੬॥

ਇਸ ਮਾਨ = ਹੰਕਾਰ ਕਰਕੇ ਛੋਟੇ ਮੁਨੀ ਅਤੇ ਮੁਨਿਵਰ = ਸ੍ਰੇਸ਼ਟ ਮੁਨੀ **ਵਾ:** ਮੁਨੀਆਂ ਵਿੱਚੋਂ ਸ੍ਰੇਸ਼ਟ ਮੁਨੀ ਕਹਾਉਣ ਵਾਲੇ ਵੀ ਗਲੇ = ਗਲ ਗਏ ਹਨ, ਇਹ ਮਾਨੁ = ਹੰਕਾਰ ਸਭੈ = ਸਾਰੇ ਅਗਿਆਨੀਆਂ, ਸ਼ੁਭ ਗੁਣਾਂ ਕਉ = ਨੂੰ ਖਾਇ = ਖਾਈ ਜਾ ਰਿਹਾ ਹੈ। ਇਸ ਤੋਂ ਕੇਵਲ ਬ੍ਰਹਮ ਗਿਆਨੀ ਹੀ ਬਚੇ ਹਨ, ਕਿਉਂਕਿ ਉਨ੍ਹਾਂ ਮੁਨੀਆਂ ਨੂੰ ਵੀ ਗਿਆਨ ਤਾਂ ਸੀ ਪਰ ਰਾਜਸੀ, ਤਾਮਸੀ ਸੁਭਾਵਾਂ ਕਰਕੇ ਮਾਨ ਦੇ ਅਧੀਨ ਸਨ॥੧੫੬॥

## ਕਬੀਰ, ਸਾਚਾ ਸਤਿਗੁਰੁ ਮੈ ਮਿਲਿਆ; ਸਬਦੁ ਜੁ ਬਾਹਿਆ ਏਕੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮੈ = ਮੈਨੂੰ ਸਾਚਾ = ਸੱਚਾ ਸਤਿਗੁਰੂ

ਰਾਮਾਨੰਦ ਮਿਲਿਆ = ਪ੍ਰਾਪਤ ਹੋਇਆ ਹੈ, ਉਨ੍ਹਾਂ ਨੇ ਜੋ ਸਬਦੁ = ਉਪਦੇਸ਼ ਰੂਪੀ ਇਕ ਬਾਨ ਰਸਨਾ ਰੂਪੀ ਕਮਾਨ 'ਚੋਂ ਬਾਹਿਆ = ਚਲਾਉਣਾ ਕੀਤਾ ਹੈ, ਭਾਵ ਨਾਮ ਦਾ ਉਪਦੇਸ਼ ਦੇਣਾ ਕੀਤਾ ਹੈ।

## ਲਾਗਤ ਹੀ ਭੁਇ ਮਿਲਿ ਗਇਆ; ਪਰਿਆ ਕਲੇਜੇ ਛੇਕੁ ॥੧੫੭॥

ਉਹ ਉਪਦੇਸ਼ ਰੂਪੀ ਬਾਨ ਲਾਗਤ = ਲੱਗਦਿਆਂ ਸਾਰ ਹੀ ਮੈਂ ਭੁਇ = ਧਰਤੀ ਨਾਲ ਮਿਲ ਗਿਆ ਭਾਵ ਧਰਤੀ ਉੱਪਰ ਡਿੱਗ ਪਿਆ ਅਤੇ ਮੇਰੇ ਕਲੇਜੇ ਵਿਚ ਛੇਕ ਪਰਿਆ = ਪੈ ਗਿਆ ਅਰਥਾਤ ਅਤਿਅੰਤ ਨਿਮਰਤਾਵਾਨ ਹੋ ਗਿਆ ਅਤੇ ਹਿਰਦੇ ਵਿਚ ਵੈਰਾਗ ਉਤਪੰਨ ਹੋ ਗਿਆ ॥੧੫੭॥

### ਦੂਸਰਾ ਅਰਥ

**ਕਬੀਰ, ਸਾਚਾ ਸਤਿਗੁਰੁ ਮੈ ਮਿਲਿਆ; ਸਬਦੁ ਜੁ ਬਾਹਿਆ ਏਕੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈਨੂੰ ਸੱਚਾ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਿਲਿਆ ਹੈ, ਤਿਸ ਨੇ ਬੁੱਧ ਰੂਪੀ ਕਮਾਣ ਵਿੱਚੋਂ ਅਦ੍ਵੈਤ ਰੂਪ ਨਿਰਗੁਣ ਸਰਗੁਣ ਦੀ ਏਕਤਾ ਦਾ ਉਪਦੇਸ਼ ਰੂਪੀ ਤੀਰ ਚਲਾਉਣਾ ਕੀਤਾ ਹੈ।

**ਲਾਗਤ ਹੀ ਭੁਇ ਮਿਲਿ ਗਇਆ; ਪਰਿਆ ਕਲੇਜੇ ਛੇਕੁ ॥੧੫੭॥**

ਉਸ ਤੀਰ ਲੱਗਣ ਸਾਰ ਹੀ ਮੈਂ ਭੁਇ = ਭੂਮਾ ਰੂਪ ਬ੍ਰਹਮ ਦੇ ਨਾਲ ਮਿਲ ਗਿਆ ਅਤੇ ਮੇਰੇ ਹਿਰਦੇ ਵਿਚ ਪ੍ਰੇਮ ਰੂਪੀ ਛੇਕ ਪੈ ਗਿਆ ਭਾਵ ਮੈਂ ਸੰਸਾਰ ਨੂੰ ਅਸੱਤ ਜਾਣ ਕੇ ਈਸ਼ਵਰ ਪਰਾਇਣ ਹੋ ਗਿਆ ਹਾਂ ॥੧੫੭॥

***ਨੋਟ :*** ਸਤਿਗੁਰੂ ਨਾਨਕ ਦੇਵ ਜੀ ਦੇ ਮਿਲਾਪ ਬਾਰੇ ਸਲੋਕਾਂ ਦੇ ਆਰੰਭ ਵਿਚ ਕਬੀਰ ਜੀ ਦੇ ਜੀਵਨ ਵਿਚ ਪੜ੍ਹੋ।

## ਕਬੀਰ ਸਾਚਾ ਸਤਿਗੁਰੁ ਕਿਆ ਕਰੈ; ਜਉ ਸਿਖਾ ਮਹਿ ਚੂਕ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ ਸੱਚਾ ਗੁਰੂ ਉਸ ਵੇਲੇ ਕਿਆ = ਕੀ ਕਰੈ = ਕਰ ਸਕਦਾ ਹੈ, ਜਉ = ਜੇਕਰ ਸਿੱਖਾਂ ਦੇ ਮਹਿ = ਵਿਚ ਹੀ ਚੂਕ = ਉਕਾਈ, ਕਸਰ ਹੋਵੇ, ਭਾਵ ਸਿੱਖ ਵਿਚ ਪੂਰੀ ਸ਼ਰਧਾ ਨਾ ਹੋਵੇ, ਸਿੱਖ ਆਗਿਆਕਾਰ ਨਾ ਹੋਵੇ, ਤੇ ਸਿੱਖ ਭਾਣਾ ਮੰਨਣ ਵਾਲਾ ਨਾ ਹੋਵੇ ਤੇ ਪੂਰਨ ਰਹਿਤ ਮਰਯਾਦਾ ਵਾਲਾ ਨਾ ਹੋਵੇ।

## ਅੰਧੇ ਏਕ ਨ ਲਾਗਈ; ਜਿਉ ਬਾਂਸੁ ਬਜਾਈਐ ਫੂਕ ॥੧੫੮॥

ਅੰਧੇ = ਅਗਿਆਨੀਆਂ ਨੂੰ ਏਕ = ਇਕ ਵੀ ਸਿੱਖਿਆ ਚੰਗੀ ਨਹੀਂ ਲਾਗਈ = ਲੱਗਦੀ, ਜਿਉ = ਜਿਵੇਂ ਵਾਂਸ ਦੇ ਵਿਚ ਫੂਕ ਬਜਾਈਐ = ਵਜਾਈ ਹੋਈ ਦੂਜੇ ਪਾਸੇ ਥਾਣੀਂ ਬਾਹਰ ਨਿਕਲ ਜਾਂਦੀ ਹੈ ਅਤੇ ਵਾਂਸ ਦੇ ਅੰਦਰ ਠਹਿਰਦੀ ਨਹੀਂ ਹੈ, ਏਸੇ ਪ੍ਰਕਾਰ ਇਹ ਇਕ ਕੰਨ ਦੁਆਰਾ ਸਿੱਖਿਆ ਸੁਣ ਕੇ ਦੂਸਰੇ ਕੰਨ ਰਾਹੀਂ ਬਾਹਰ ਕੱਢ ਦੇਂਦੇ ਹਨ ਅਤੇ ਹਿਰਦੇ ਦੇ ਅੰਦਰ ਧਾਰਨ ਨਹੀਂ ਕਰਦੇ ॥੧੫੮॥

**ਦ੍ਰਿਸ਼ਟਾਂਤ :** ਏਸੇ ਉਪਰ ਇਕ ਲੌਕਿਕ ਪ੍ਰਮਾਣਾਂ ਦੀ ਵਾਰਤਾ ਹੈ। ਤਿੰਨ ਲੜਕੀਆਂ ਇਕ ਦਿਨ ਬਾਜ਼ਾਰ ਵਿੱਚੋਂ ਕੁਝ ਵਸਤੂਆਂ ਲੈਣ ਜਾ ਰਹੀਆਂ ਸਨ। ਅੱਗੇ ਲਿਲਾਰੀ ਦੀ ਹੱਟੀ ਸੀ। ਉਸ ਲਿਲਾਰੀ ਨੂੰ ਉਨ੍ਹਾਂ ਤਿੰਨਾਂ ਵਿੱਚੋਂ ਇਕ ਨੇ ਕਿਹਾ ਕਿ ਹੇ ਚੁੰਨੀਆਂ ਰੰਗਣ ਵਾਲੇ ਭਾਈ! ਅਸੀਂ ਸਿਰ ਦੇ ਦੁਪੱਟੇ ਰੰਗਾਉਣਾ ਚਾਹੁੰਦੀਆਂ ਹਾਂ, ਕੀ ਤੂੰ ਸਾਡੇ ਦੁਪੱਟੇ ਰੰਗ ਦੇਵੇਂਗਾ ? ਤਾਂ ਲਿਲਾਰੀ ਨੇ ਕਿਹਾ ਕਿ ਮੇਰਾ ਤਾਂ ਕੰਮ ਹੀ ਬਸਤਰਾਂ ਨੂੰ ਰੰਗ ਚਾੜ੍ਹਨਾ ਹੈ। ਤੁਸੀਂ ਆਪਣੇ ਦੁਪੱਟੇ ਲਾਹ ਕੇ ਮੈਨੂੰ ਦਿਉ, ਮੈਂ ਤੁਹਾਡੇ ਸਾਹਮਣੇ ਹੁਣੇ ਹੀ ਇਸ ਨੂੰ

ਗੂੜ੍ਹਾ ਰੰਗ ਚਾੜ੍ਹ ਦੇਂਦਾ ਹਾਂ। ਤਾਂ ਲੜਕੀਆਂ ਨੇ ਕਿਹਾ ਕਿ ਅਸੀਂ ਦੁਪੱਟੇ ਲਾਹ ਕੇ ਨਹੀਂ ਦੇਣੇ, ਤੂੰ ਏਸੇ ਤਰ੍ਹਾਂ ਹੀ ਰੰਗ ਦੇ ਤਾਂ ਲਿਲਾਰੀ ਨੇ ਕਿਹਾ ਕਿ ਇਹ ਰੰਗਣ ਦੀ ਰੀਤ ਤੋਂ ਉਲਟ ਹੈ, ਜੋ ਅੱਜ ਤਕ ਕਦੇ ਹੋਈ ਹੀ ਨਹੀਂ ਅਤੇ ਜੋ ਕੋਈ ਵੀ ਲਿਲਾਰੀ ਨਹੀਂ ਕਰ ਸਕਦਾ। ਫੇਰ ਮੈਂ ਇਹ ਕਿਵੇਂ ਕਰ ਸਕਦਾ ਹਾਂ।

ਇਸ ਪ੍ਰਕਾਰ ਵਿਚਾਰਨ ਵਾਲੀ ਗੱਲ ਹੈ ਕਿ ਲਿਲਾਰੀ ਪਾਸ ਰੰਗ ਵੀ ਹੈ, ਰੰਗਣ ਵਾਲੀ ਮੱਟੀ ਵੀ ਹੈ, ਜਲ ਵੀ ਹੈ, ਚੁੱਲ੍ਹਾ, ਲੱਕੜਾਂ ਤੇ ਅਗਨੀ ਵੀ ਹੈ ਤੇ ਰੰਗਣ ਦੇ ਸਮਰੱਥ ਵੀ ਹੈ ਪਰ ਉਹ ਫੇਰ ਵੀ ਨਹੀਂ ਰੰਗ ਸਕਦਾ ਕਿਉਂਕਿ ਰੰਗਾਉਣ ਵਾਲੀਆਂ ਲੜਕੀਆਂ ਨੇ ਆਪਣਾ ਦੁੱਪਟਾ ਨਹੀਂ ਦੇਣਾ ਕੀਤਾ।

**ਦਾ ਦ੍ਰਿਸ਼ਟਾਂਤ** ਏਸੇ ਪ੍ਰਕਾਰ ਲਿਲਾਰੀ ਦੀ ਨਿਆਈਂ ਗੁਰੂ ਦੇ ਕੋਲ ਪ੍ਰੇਮ ਰੂਪੀ ਜਲ ਵੀ ਹੈ, ਨਾਮ ਰੂਪੀ ਰੰਗ ਵੀ ਹੈ, ਸਤਿਸੰਗਤ ਰੂਪੀ ਮੱਟੀ ਵੀ ਹੈ, ਕਾਮ ਕ੍ਰੋਧ ਰੂਪੀ ਲੱਕੜਾਂ ਨੂੰ ਸਾੜਨ ਲਈ ਬ੍ਰਹਮ ਅਭਿਆਸ ਰੂਪੀ ਅਗਨੀ ਵੀ ਹੈ, ਜਪ-ਤਪ ਰੂਪੀ ਸੇਕ ਵੀ ਹੈ, ਤੇ ਸਾਧਨਾਂ ਰੂਪੀ ਚੁੱਲ੍ਹਾ ਵੀ ਹੈ ਆਦਿ ਸ਼ੁਭ ਗੁਣਾਂ ਰੂਪੀ ਸਮੱਗਰੀ ਕਰਕੇ ਗੁਰੂ ਜੀ ਪੂਰਨ ਹਨ ਅਤੇ ਸਿੱਖ ਦੇ ਮਨ ਰੂਪੀ ਬਸਤਰ ਨੂੰ ਰੰਗਣ ਦੀ ਸਮਰੱਥਾ ਵੀ ਰੱਖਦੇ ਹਨ, ਪਰ ਜਿਤਨਾ ਚਿਰ ਸਿੱਖ ਆਪਣਾ ਮਨ, ਤਨ, ਧਨ ਅਰਪਣ ਕਰਕੇ ਸਤਿਗੁਰਾਂ ਵਿਚ ਪੂਰਨ ਵਿਸ਼ਵਾਸ ਨਹੀਂ ਧਾਰਦਾ, ਉਤਨਾ ਚਿਰ ਸਤਿਗੁਰੂ ਜੀ ਸਿੱਖ ਦੇ ਮਨ ਰੂਪੀ ਬਸਤਰ ਨੂੰ ਕਿਸ ਪ੍ਰਕਾਰ ਨਾਮ ਗਿਆਨ ਦਾ ਰੰਗ ਚਾੜ੍ਹ ਸਕਦੇ ਹਨ। ਇਹ ਸਿੱਖਾਂ ਵਿਚ ਚੂਕ, ਭੁੱਲ ਹੈ। ਜੈਸਾ ਕਿ :

**ਬਰਸਨਹਾਰਾ ਕਿਆ ਕਰੇ, ਜਲ ਲਹੇ ਨ ਖੇਤ।**
**ਸਤਿਗੁਰ ਸਾਚਾ ਕਿਆ ਕਰੈ ਸਿਖ ਦੇ ਨਾ ਭੇਤ।** *(ਸੌ ਸਾਖੀ)*

ਅੱਗੇ ਕਬੀਰ ਜੀ ਨਾਮ ਦੀ ਮਹਾਨਤਾ ਪ੍ਰਗਟ ਕਰਦੇ ਹੋਏ ਉਚਾਰਣ ਕਰਦੇ ਹਨ :

## ਕਬੀਰ, ਹੈ ਗੈ ਬਾਹਨ ਸਘਨ ਘਨ; ਛਤ੍ਰਪਤੀ ਕੀ ਨਾਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਹੈ = ਘੋੜੇ, ਗੈ = ਹਾਥੀ ਅਤੇ ਘਨ = ਬਹੁਤ ਸਘਨ = ਸੰਘਣੀਆਂ ਬਾਹਨ = ਅਸਵਾਰੀਆਂ ਵਾਲੇ ਛਤ੍ਰਪਤੀ = ਛਤਰਾਂ ਦੇ ਮਾਲਕ ਰਾਜੇ ਕੀ = ਦੀ ਨਾਰਿ = ਇਸਤ੍ਰੀ (ਪਟਰਾਣੀ) ਹੈ।

**[ਅੰਗ ੧੩੭੩]**

## ਤਾਸੁ ਪਟੰਤਰ ਨਾ ਪੁਜੈ; ਹਰਿਜਨ ਕੀ ਪਨਿਹਾਰਿ ॥੧੫੯॥

ਉਹ ਤਾਸੁ = ਉਸ ਇਸਤ੍ਰੀ ਦੇ ਪਟੰਤਰ = ਬਰਾਬਰ ਨਹੀਂ ਪੁਜੈ = ਪੁੱਜ ਸਕਦੀ, ਜੋ ਹਰਿ = ਪਰਮਾਤਮਾ ਦੇ ਜਨ = ਸੇਵਕਾਂ ਕੀ = ਦੀ ਪਨਿਹਾਰਿ = ਪਾਣੀ ਭਰਨ ਵਾਲੀ ਦਾਸੀ ਭਾਵ ਸੇਵਾ ਕਰਨ ਵਾਲੀ ਹੈ ਅਰਥਾਤ ਰਾਜੇ ਦੀ ਰਾਣੀ ਤੋਂ ਪਾਣੀ ਭਰਨ ਵਾਲੀ ਸੰਤ ਜਨਾਂ ਦੀ ਦਾਸੀ ਚੰਗੀ ਹੈ॥੧੫੯॥

**ਉਥਾਨਕਾ :** ਕਿਸੇ ਸ਼ੰਕਾਵਾਦੀ ਨੇ ਕਬੀਰ ਜੀ ਨੂੰ ਇਸ ਉਪਰੋਕਤ ਸਲੋਕ 'ਤੇ ਸ਼ੰਕਾ ਕਰ ਕੇ ਕਿਹਾ ਕਿ ਰਾਜੇ ਦੀ ਰਾਣੀ ਪੂਰਬਲੇ ਪੁੰਨਾਂ ਦੇ ਪ੍ਰਤਾਪ ਕਰ ਕੇ ਬਣਦੀ ਹੈ, ਤੁਸੀਂ ਇਸ ਦੀ ਨਿੰਦਿਆ ਕਿਉਂ ਕੀਤੀ ਹੈ ਤੇ ਸੰਤਾਂ ਦੀ ਦਾਸੀ ਦੀ ਉਸਤਤ ਕਿਉਂ ਕੀਤੀ ਹੈ, ਤਦ ਸ਼ੰਕਾਵਾਦੀ ਦੀ ਕੀਤੀ ਸ਼ੰਕਾ ਨੂੰ ਪਹਿਲੀ ਤੁਕ ਵਿਚ ਕਥਨ ਕਰ ਕੇ ਫੇਰ ਅੱਗੇ ਦੂਜੀ ਤੁਕ ਵਿਚ ਉੱਤਰ ਦੇਣਗੇ।

## ਕਬੀਰ, ਨ੍ਰਿਪ ਨਾਰੀ ਕਿਉ ਨਿੰਦੀਐ; ਕਿਉ ਹਰਿ ਚੇਰੀ ਕੌ ਮਾਨੁ ॥

(ਪਾਠਾਂਤ੍ਰ 'ਕਉ')

ਭਗਤ ਕਬੀਰ ਸਾਹਿਬ ਜੀ ਪ੍ਰਸ਼ਨ ਰੂਪ ਵਿਚ ਕਥਨ ਕਰਦੇ ਹਨ ਕਿ ਨ੍ਰਿਪ = ਰਾਜੇ ਦੀ ਨਾਰੀ = ਇਸਤ੍ਰੀ

(ਪਟਰਾਣੀ) ਕਿਉ = ਕਿਸ ਲਈ ਨਿੰਦੀਐ = ਨਿੰਦੀਦੀ ਹੈ ? ਅਤੇ ਹਰਿ = ਪਰਮਾਤਮਾ ਦੀ ਚੇਰੀ = ਦਾਸੀ ਕੌ = ਨੂੰ ਮਾਨੁ = ਸਤਿਕਾਰ ਕਿਉਂ ਦੇਈਦਾ ਹੈ ?

## ਓਹੁ ਮਾਂਗ ਸਵਾਰੈ ਬਿਖੈ ਕਉ; ਓਹ ਸਿਮਰੈ ਹਰਿ ਨਾਮੁ ॥੧੬੦॥

ਉੱਤਰ ਵਿਚ ਕਥਨ ਕਰਦੇ ਹਨ ਕਿ ਉਹ ਰਾਜੇ ਦੀ ਰਾਣੀ ਪਰਮਾਤਮਾ ਦੇ ਨਾਮ ਨੂੰ ਭੁਲਾ ਕੇ ਬਿਖੈ = ਵਿਸ਼ਿਆਂ ਕਉ = ਨੂੰ ਭੋਗਨ ਵਾਸਤੇ ਆਪਣੀ ਮਾਂਗ[1] ਸਵਾਰੈ = ਸਵਾਰਦੀ ਹੈ ਭਾਵ ਹਾਰ ਸ਼ਿੰਗਾਰ ਕਰਦੀ ਹੈ, ਇਸ ਕਰਕੇ ਉਹ ਨਿੰਦਣਯੋਗ ਹੈ ਅਤੇ ਉਹ ਪਰਮਾਤਮਾ ਦੀ ਦਾਸੀ ਸਤਿਸੰਗਤ ਵਿਚ ਮਿਲ ਕੇ ਹਰਿ = ਪਰਮਾਤਮਾ ਦਾ ਨਾਮ ਸਿਮਰੈ = ਸਿਮਰਦੀ ਹੈ, ਇਸ ਕਰਕੇ ਹਰੀ ਦੀ ਦਾਸੀ ਸਲਾਹੁਣੇ ਯੋਗ ਹੈ ॥੧੬੦॥

## ਕਬੀਰ, ਥੂਨੀ ਪਾਈ ਥਿਤਿ ਭਈ; ਸਤਿਗੁਰ ਬੰਧੀ ਧੀਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਦੋਂ ਸਤਿਗੁਰਾਂ ਨੇ ਸਾਡੇ ਅੰਦਰ ਧੀਰ = ਧੀਰਜਤਾ ਬੰਧੀ = ਬੰਨ੍ਹ ਦਿੱਤੀ ਅਤੇ ਅਸੀਂ ਗੁਰਾਂ ਪਾਸੋਂ ਭਗਤੀ ਰੂਪੀ ਥੂਨੀ = ਥੰਮ੍ਹੀ ਪਾਈ = ਪਾਉਣਾ ਕੀਤੀ, ਤਦੋਂ ਸਾਡੀ ਬਿਰਤੀ ਰੂਪੀ ਛਪਰੀ ਥਿਤਿ = ਇਸਥਿਤ ਭਈ = ਹੋ ਗਈ **ਵਾ:** ਜਿਵੇਂ ਬਰਸਾਤ ਪੈਣ ਨਾਲ ਪ੍ਰਤੱਖ ਛਪਰੀ ਡਿੱਗਦੀ ਹੋਵੇ ਤਾਂ ਉਸ ਦੇ ਥੱਲੇ ਜੇਕਰ ਥੰਮ੍ਹੀ ਦਿੱਤੀ ਜਾਵੇ ਤਦ ਉਹ ਇਸਥਿਤ ਹੋ ਜਾਂਦੀ ਹੈ, ਏਸੇ ਪ੍ਰਕਾਰ ਵਿਸ਼ਿਆਂ ਰੂਪੀ ਵਰਖਾ ਪੈਣ ਨਾਲ ਸਰੀਰ ਰੂਪੀ ਛਪਰੀ ਤ੍ਰਿਸ਼ਨਾ ਰੂਪੀ ਪ੍ਰਿਥਵੀ 'ਤੇ ਡਿੱਗ ਰਹੀ ਸੀ, ਪਰੰਤੂ ਜਦੋਂ ਗੁਰ-ਉਪਦੇਸ਼ ਰੂਪੀ ਥੰਮ੍ਹੀ ਦੀ ਟੇਕ ਦਿੱਤੀ ਤਾਂ ਸਤਿਗੁਰਾਂ ਨੇ ਮਿਹਰ ਦੀ ਦ੍ਰਿਸ਼ਟੀ ਕਰ ਕੇ ਵਿਸ਼ਿਆਂ ਵੱਲੋਂ ਧੀਰਜਤਾ ਬੰਨ੍ਹ ਦਿੱਤੀ ਅਤੇ ਫੇਰ ਸ੍ਵੈ ਸਰੂਪ ਵਿਚ ਇਸਥਿਤੀ ਹੋ ਗਈ।

## ਕਬੀਰ, ਹੀਰਾ ਬਨਜਿਆ; ਮਾਨਸਰੋਵਰ ਤੀਰ ॥੧੬੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਅਸੀਂ ਸਤਿਸੰਗਤ **ਵਾ:** ਗੁਰੂ ਰੂਪੀ ਮਾਨ ਸਰੋਵਰ ਦੇ ਤੀਰ = ਪਾਸੋਂ ਨਾਮ ਰੂਪੀ ਹੀਰਾ ਬਨਜਿਆ = ਖ਼ਰੀਦਣਾ ਕੀਤਾ ਹੈ ॥੧੬੧॥

## ਕਬੀਰ, ਹਰਿ ਹੀਰਾ ਜਨ ਜਉਹਰੀ; ਲੇ ਕੈ ਮਾਂਡੈ ਹਾਟ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਹਰਿ = ਪਰਮਾਤਮਾ ਦਾ ਨਾਮ ਹੀਰਾ ਰੂਪ ਹੈ ਅਤੇ ਪਰਮਾਤਮਾ ਦੇ ਜਨ = ਸੇਵਕ ਉਸ ਨੂੰ ਪਰਖਣ ਵਾਲੇ ਜੌਹਰੀ ਰੂਪ ਹਨ ਜੋ ਸਾਧਸੰਗਤਿ ਰੂਪੀ ਹਾਟ = ਹੱਟੀ ਵਿਚ ਇਹ ਨਾਮ ਗੁਰਾਂ ਪਾਸੋਂ ਲੈ ਕੇ ਮਾਂਡੈ = ਭੂਖਸ਼ਿਤ ਹੁੰਦੇ, ਸੱਜਦੇ, ਬਿਰਾਜਦੇ ਹਨ।

## ਜਬ ਹੀ ਪਾਈਅਹਿ ਪਾਰਖੂ; ਤਬ ਹੀਰਨ ਕੀ ਸਾਟ ॥੧੬੨॥

ਜਬ = ਜਦੋਂ ਹੀ ਇਸ ਨਾਮ ਰੂਪੀ ਹੀਰੇ ਦਾ ਪਾਰਖੂ ਜਗਿਆਸੂ ਪਾਈਅਹਿ = ਪਾਈਦਾ ਹੈ, ਤਬ = ਤਦੋਂ ਹੀਰਨ = ਹੀਰਿਆਂ ਕੀ = ਦੀ ਸਾਟ = ਵੱਟ ਸੱਟ ਹੁੰਦੀ ਹੈ ਭਾਵ ਸੰਤ ਜਨ ਉਸਦਾ ਮਨ ਰੂਪੀ ਹੀਰਾ ਲੈ ਕੇ ਨਾਮ ਰੂਪੀ ਹੀਰਾ ਦੇ ਦੇਂਦੇ ਹਨ **ਵਾ:** ਉਹ ਜਗਿਆਸੂ ਹੀ ਇਸ ਨਾਮ ਰੂਪੀ ਹੀਰੇ ਦੀ ਸਾਟ = ਕਦਰ, ਕੀਮਤ ਜਾਣਦਾ ਹੈ ॥੧੬੨॥ ਜੈਸਾ ਕਿ :

**ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥**
**ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥** *(ਅੰਗ ੧੦੮੬)*

---

੧. ਸਿਰ ਦੇ ਵਾਲਾਂ ਨੂੰ ਦੋ ਹਿੱਸਿਆਂ ਵਿਚ ਕਰ ਕੇ ਜੋ ਵਿਚਾਲੇ ਰੇਖਾ ਦੀ ਤਰ੍ਹਾਂ ਚੀਰ ਨਿਕਲਦਾ ਹੈ, ਉਸ ਵਿਚ ਸੰਧੂਰ ਭਰਨ ਨੂੰ ਮਾਂਗ ਸਵਾਰਨਾ ਕਹਿੰਦੇ ਹਨ।

## ਕਬੀਰ, ਕਾਮ ਪਰੇ ਹਰਿ ਸਿਮਰੀਐ; ਐਸਾ ਸਿਮਰਹੁ ਨਿਤ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਪ੍ਰਕਾਰ ਕੋਈ ਕਾਮ = ਕੰਮ ਭਾਵ ਬਿਪਤਾ ਪਰੇ = ਪੈ ਜਾਣ ਤੋਂ ਹਰਿ = ਪਰਮਾਤਮਾ ਨੂੰ ਸਿਮਰੀਐ = ਸਿਮਰਨਾ ਕਰੀਦਾ ਹੈ, ਐਸਾ = ਅਜਿਹਾ ਨਿਤ = ਨਿਤਾਪ੍ਰਤੀ ਹੀ ਸਿਮਰਹੁ = ਸਿਮਰਨਾ ਕਰੋ।

## ਅਮਰਾ ਪੁਰ ਬਾਸਾ ਕਰਹੁ; ਹਰਿ ਗਇਆ ਬਹੋਰੈ ਬਿਤ ॥੧੬੩॥

ਤਦੋਂ ਅਮਰਾ ਪੁਰ = ਦੇਵ ਪੁਰੀ (ਬੈਕੁੰਠ) ਵਿਚ ਬਾਸਾ = ਨਿਵਾਸ ਕਰਹੁ = ਕਰੋਗੇ ਅਤੇ ਹਰਿ = ਪ੍ਰਭੂ ਤੁਹਾਡਾ ਗਿਆ ਹੋਇਆ ਬਿਤ = ਧਨ ਬਹੋਰੈ = ਮੋੜ ਦੇਵੇਗਾ **ਅਥਵਾ** ਅਮਰਾ = ਮ੍ਰਿਤੂ ਤੋਂ ਰਹਿਤ ਪੁਰ = ਪੂਰਨ ਪਰਮਾਤਮਾ ਦੇ ਸੱਚਖੰਡ ਵਿਚ ਨਿਵਾਸ ਕਰੋਗੇ ਅਤੇ ਤੁਹਾਡਾ ਸੁਆਸਾਂ ਰੂਪੀ ਵਿਅਰਥ ਗਿਆ ਹੋਇਆ ਧਨ ਮੋੜ ਦੇਵੇਗਾ, ਭਾਵ ਸਫਲ ਕਰ ਦੇਵੇਗਾ ਤੇ ਕੋਈ ਪਛਤਾਵਾ ਨਹੀਂ ਰਹੇਗਾ **ਵਾ:** ਆਤਮ ਲਾਭ ਰੂਪੀ ਧਨ ਦੇ ਦੇਵੇਗਾ ॥੧੬੩॥

**ਉਥਾਨਕਾ :** ਅਗਲੇ ਸਲੋਕ ਵਿਚ ਭਗਤ ਕਬੀਰ ਜੀ ਸੇਵਾ ਅਤੇ ਸਿਮਰਨ ਦੀ ਮਹਾਨਤਾ ਦਰਸਾਉਂਦੇ ਹਨ :

## ਕਬੀਰ, ਸੇਵਾ ਕਉ ਦੁਇ ਭਲੇ, ਏਕੁ ਸੰਤੁ ਇਕੁ ਰਾਮੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੇਵਾ ਕਰਨੇ ਕਉ = ਨੂੰ ਦੁਇ = ਦੋ ਹੀ ਭਲੇ = ਚੰਗੇ ਹਨ, ਇਕ ਸੰਤੁ = ਸ਼ਾਂਤ ਚਿੱਤ ਮਹਾਤਮਾ ਜਨ ਅਤੇ ਇਕ ਰਾਮੁ = ਪਰਮਾਤਮਾ ਆਪ ਹੈ **ਵਾ:** ਰਾਮ = ਪ੍ਰਭੂ ਦਾ ਸਰੂਪ ਸਤਿਗੁਰੂ ਜੀ ਹੈ।

## ਰਾਮੁ ਜੁ ਦਾਤਾ ਮੁਕਤਿ ਕੋ; ਸੰਤੁ ਜਪਾਵੈ ਨਾਮੁ ॥੧੬੪॥

ਜੁ = ਜਿਹੜਾ ਰਾਮ = ਪਰਮਾਤਮਾ ਹੈ, ਉਹ ਮੁਕਤਿ = ਮੁਕਤੀ ਕੋ = ਦਾ ਦਾਤਾ ਹੈ ਅਤੇ ਸੰਤ ਜਨ ਉਸ ਪ੍ਰਭੂ ਦਾ ਨਾਮ ਜਪਾਵੈ = ਜਪਾਉਣਾ ਕਰਦੇ ਹਨ ॥੧੬੪॥

## ਕਬੀਰ, ਜਿਹ ਮਾਰਗਿ ਪੰਡਿਤ ਗਏ; ਪਾਛੈ ਪਰੀ ਬਹੀਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਕਰਮ-ਕਾਂਡ ਰੂਪੀ ਮਾਰਗਿ = ਰਸਤੇ ਉੱਪਰ ਪੰਡਿਤ ਲੋਕ ਗਏ ਹਨ, ਤਿਨ੍ਹਾਂ ਦੇ ਪਾਛੈ = ਪਿੱਛੇ ਲੋਕਾਂ ਦੀ ਬਹੀਰ = ਭੀੜ ਪਰੀ = ਪਈ ਹੋਈ ਹੈ ਭਾਵ ਜਿਵੇਂ ਉਹ ਪੰਡਿਤ ਲੋਕ ਕਰਮ-ਕਾਂਡ, ਯੱਗ ਆਦਿ ਕਰਦੇ ਹਨ ਅਤੇ ਇਨ੍ਹਾਂ ਕਰਮਾਂ ਦੇ ਅਨੇਕਾਂ ਫਲ ਦੱਸਦੇ ਹਨ, ਇਨ੍ਹਾਂ ਫਲਾਂ ਦੇ ਲਾਲਚ ਵੱਸ ਹੋ ਕੇ ਅਨੇਕਾਂ ਲੋਕ ਬਿਨਾਂ ਵਿਚਾਰ ਕੀਤਿਆਂ ਇਨ੍ਹਾਂ ਦੇ ਮਗਰ ਤੁਰ ਪੈਂਦੇ ਹਨ। ਜੈਸਾ ਕਿ :

**ਜਗ ਕੀ ਭੇਡਾਚਾਲ ਚਲਤੇ ਕੇ ਪਾਛੇ ਚਲੇ।**
**ਪਰਮਾਰਥ ਨ ਸੰਭਾਲ ਦੇਖੋ ਜਗ ਕੀ ਮੂੜਤਾ।** *(ਸਾਰੁਕਤਾਵਲੀ)*

## ਇਕ ਅਵਘਟ ਘਾਟੀ ਰਾਮ ਕੀ; ਤਿਹ ਚੜਿ ਰਹਿਓ ਕਬੀਰ ॥੧੬੫॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਰਾਮ = ਪਰਮਾਤਮਾ ਕੀ = ਦੀ ਪ੍ਰੇਮਾ ਭਗਤੀ

ਰੂਪੀ ਇਕ ਅਵਘਟ = ਔਖੀ ਘਾਟੀ ਹੈ, ਤਿਹ = ਉਸ ਉਪਰ ਅਸੀਂ ਚੜ੍ਹ ਰਹੇ ਹਾਂ ਭਾਵ ਭਗਤੀ ਵਿਚ ਇਸਥਿਤ ਹੋ ਰਹੇ ਹਾਂ ॥੧੬੫॥

ਕਬੀਰ ਜੀ ਦੇ ਇਸ ਕਥਨ ਅਨੁਸਾਰ ਗੁਰਬਾਣੀ ਵਿਚ ਏਸੇ ਸਿਧਾਂਤ ਨਾਲ ਮਿਲਦੇ ਪ੍ਰਮਾਣ ਇਸ ਪ੍ਰਕਾਰ ਹਨ। ਜੈਸਾ ਕਿ :

**ਆਖਣਿ ਅਉਖਾ ਸਾਚਾ ਨਾਉ ॥** *(ਆਸਾ ਮ: ੧, ਅੰਗ ੩੪੯)*

**ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥** *(ਸੋਰਠਿ ਮ: ੧, ਅੰਗ ੬੩੬)*

**ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ ॥** *(ਸਾਰੰਗ ਕੀ ਵਾਰ, ਅੰਗ ੧੨੪੦)*

## ਕਬੀਰ, ਦੁਨੀਆ ਕੇ ਦੋਖੇ ਮੂਆ; ਚਾਲਤ ਕੁਲ ਕੀ ਕਾਨਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਹੰਕਾਰੀ ਜੀਵ ਦੁਨੀਆਂ ਕੇ = ਦੇ ਦੋਖੇ = ਸੰਸਿਆਂ ਵਿਚ ਹੀ ਮੂਆ = ਮਰ ਰਿਹਾ ਹੈ ਅਤੇ ਆਪਣੀ ਕੁਲ ਕੀ = ਦੀ ਕਾਨਿ = ਕਨੌਡ, ਲੱਜਾ ਵਿਚ **ਵਾ:** ਕੁਲ ਕੀ ਕਾਨਿ = ਕੁਲ ਦੀ ਰੀਤੀ ਅਨੁਸਾਰ ਚਾਲਤ = ਚੱਲ ਰਿਹਾ ਹੈ ਭਾਵ ਅਗਿਆਨ ਵੱਸ ਜੀਵ ਪਰਮਾਰਥ, ਸਤਿਸੰਗਤ ਨੂੰ ਵਿਹਲੜ ਤੇ ਮੰਗਤੇ ਲੋਕਾਂ ਦਾ ਕਰਤੱਵ ਜਾਣ ਕੇ ਸਤਿਸੰਗਤ ਨਹੀਂ ਕਰਦਾ ਅਤੇ ਕਹਿੰਦਾ ਹੈ ਕਿ ਮੈਂ ਸਰਦਾਰ ਹੁੰਦਾ ਹਾਂ ਜੇਕਰ ਇਨ੍ਹਾਂ ਵਿਹਲੜ ਬੰਦਿਆਂ ਦੇ ਵਿਚ ਜਾਵਾਂਗਾ ਤਾਂ ਲੋਕ ਕੀ ਕਹਿਣਗੇ ਕਿ ਅਮੀਰਾਂ, ਸਰਦਾਰਾਂ ਦਾ ਪੁੱਤਰ ਹੋ ਕੇ ਕਿਥੇ ਬੈਠਾ ਹੋਇਆ ਹੈ।

## ਤਬ ਕੁਲੁ ਕਿਸ ਕਾ ਲਾਜਸੀ; ਜਬ ਲੇ ਧਰਹਿ ਮਸਾਨਿ ॥੧੬੬॥

ਹੇ ਭਾਈ! ਤਬ = ਤਦੋਂ ਕਿਸ ਕਾ = ਦਾ ਕੁਲ ਲਾਜਸੀ = ਸ਼ਰਮਸਾਰ ਹੋਵੇਗਾ, ਜਦੋਂ ਮੁਰਦੇ ਹੋਏ ਨੂੰ ਲੇ = ਲੈ ਕਰਕੇ ਮਸਾਨਿ = ਮੜ੍ਹੀਆਂ ਵਿਚ ਧਰਹਿ = ਧਰ, ਰੱਖ ਦੇਣਗੇ, ਭਾਵ ਉਸੇ ਦਾ ਖ਼ਾਨਦਾਰ ਸ਼ਰਮਸਾਰ ਹੋਵੇਗਾ ॥੧੬੬॥

## ਕਬੀਰ, ਡੂਬਹਿਗੋ ਰੇ ਬਾਪੁਰੇ, ਬਹੁ ਲੋਗਨ ਕੀ ਕਾਨਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਬਾਪੁਰੇ = ਵਿਚਾਰੇ, ਤੁੱਛ ਜੀਵ! ਬਹੁ = ਬਹੁਤ ਲੋਗਨ = ਲੋਕਾਂ ਕੀ = ਦੀ ਕਾਨਿ = ਕਨੌਡ, ਲਾਜ ਵਿਚ ਡੂਬਹਿਗੋ = ਡੁੱਬ ਜਾਵੇਂਗਾ ਭਾਵ ਲੋਕਾਂ ਦੀ ਕਾਣ ਕੱਢਦਾ ਹੀ ਸੰਸਾਰ-ਸਮੁੰਦ੍ਰ ਵਿਚ ਡੁੱਬ ਜਾਵੇਂਗਾ।

## ਪਾਰੋਸੀ ਕੇ ਜੋ ਹੂਆ; ਤੂ ਅਪਨੇ ਭੀ ਜਾਨੁ ॥੧੬੭॥

ਜੋ ਤੇਰੇ ਪਾਰੋਸੀ = ਗਵਾਂਢੀ ਕੇ = ਦੇ ਘਰ ਹੂਆ = ਹੋਇਆ ਹੈ, ਉਸ ਨੂੰ ਤੂੰ ਅਪਨੇ = ਆਪਦੇ ਘਰ ਵਿਚ ਭੀ = ਵੀ ਜਾਨੁ = ਜਾਨਣਾ ਕਰ ਭਾਵ ਕਿਸੇ ਹੋਰ ਦੀ ਮੌਤ ਹੋਈ ਦੇਖ ਕੇ ਤੂੰ ਆਪਣੀ ਮੌਤ ਵੀ ਨੇੜੇ ਹੀ ਜਾਨਣਾ ਕਰ ਅਰਥਾਤ ਜਿਹੜੀ ਲੋਕਾਂ ਦੀ ਕਾਨ ਕਨੌਡ ਕਰਦਾ ਹੈਂ ਇਸ ਨੂੰ ਤਿਆਗਣਾ ਕਰ, ਜਦੋਂ ਮੌਤ ਹੋ ਗਈ ਤਦੋਂ ਉਸੇ ਹੀ ਮੜ੍ਹੀਆਂ ਵਿਚ ਸਾੜਿਆ ਜਾਵੇਂਗਾ ਜਿਥੇ ਬਾਕੀ ਦੇ ਲੋਕ ਸਾੜੇ ਜਾਂਦੇ ਹਨ। ਉਸ ਵੇਲੇ ਤੇਰੀ ਲੋਕ ਲਾਜ ਕਿਥੇ ਜਾਏਗੀ। ਇਸ ਲਈ ਮੌਤ ਨੂੰ ਚੇਤੇ ਰੱਖ ਕੇ ਪਰਮਾਰਥ ਦੇ ਰਸਤੇ ਨੂੰ ਸੰਭਾਲਣਾ ਕਰ ॥੧੬੭॥ ਜੈਸਾ ਕਿ :

**ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥**
**ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥** *(ਅੰਗ ੮੦੯)*

## ਕਬੀਰ, ਭਲੀ ਮਧੂਕਰੀ; ਨਾਨਾ ਬਿਧਿ ਕੋ ਨਾਜੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮਧੂਕਰੀ = ਭਿੱਖਿਆ ਦੀ ਰੋਟੀ ਭਲੀ = ਚੰਗੀ ਹੈ, ਜਿਸ ਵਿਚ ਨਾਨਾ = ਅਨੇਕ ਬਿਧਿ = ਤਰ੍ਹਾਂ ਕੋ = ਦਾ ਨਾਜੁ = ਅਨਾਜ, ਅੰਨ ਹੁੰਦਾ ਹੈ।

## ਦਾਵਾ ਕਾਹੂ ਕੋ ਨਹੀ; ਬਡਾ ਦੇਸੁ ਬਡ ਰਾਜੁ ॥੧੬੮॥

ਫੇਰ ਇਸ ਭਿੱਖਿਆ ਦੀ ਰੋਟੀ ਉਪਰ ਕਾਹੂ = ਕਿਸੇ ਕੋ = ਦਾ ਕੋਈ ਦਾਵਾ = ਅਧਿਕਾਰ, ਹੱਕ ਨਹੀਂ ਹੈ, ਜਿਸ ਮਧੂਕਰੀ ਲਈ ਬਹੁਤ ਵੱਡਾ ਦੇਸ ਅਤੇ ਬਹੁਤ ਵੱਡਾ ਰਾਜ ਹੈ ਭਾਵ ਜੇਕਰ ਕਿਸੇ ਇਕ ਘਰੋਂ ਰੋਟੀ ਨਾ ਮਿਲੀ ਤਾਂ ਦੂਸਰੀ ਥਾਂ ਤੋਂ ਜਾ ਕੇ ਰੋਟੀ ਮਿਲ ਜਾਂਦੀ ਹੈ, ਜੇਕਰ ਕਿਸੇ ਇਕ ਸ਼ਹਿਰ ਜਾਂ ਸੂਬੇ ਵਿੱਚੋਂ ਰੋਟੀ ਨਾ ਮਿਲੇ ਤਾਂ ਕਿਸੇ ਹੋਰ ਸ਼ਹਿਰ ਜਾਂ ਸੂਬੇ ਵਿਚ ਜਾ ਕੇ ਰੋਟੀ ਪ੍ਰਾਪਤ ਹੋ ਜਾਵੇਗੀ। ਇਸ ਲਈ ਫ਼ਕੀਰ ਵਾਸਤੇ ਬਹੁਤ ਵੱਡਾ ਦੇਸ਼ ਅਤੇ ਬਹੁਤ ਵੱਡਾ ਰਾਜ-ਭਾਗ ਹੈ॥੧੬੮॥

### ਦੂਸਰਾ ਅਰਥ

**ਕਬੀਰ, ਭਲੀ ਮਧੂਕਰੀ; ਨਾਨਾ ਬਿਧਿ ਕੋ ਨਾਜੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਰਮਾਤਮਾ ਦੀ ਭਗਤੀ ਰੂਪੀ ਮਧੂਕਰੀ ਸਭ ਤੋਂ ਚੰਗੀ ਹੈ, ਜਿਸ ਵਿਚ ਅਨੇਕ ਪ੍ਰਕਾਰ ਦਾ ਸ਼ੁਭ ਗੁਣਾਂ ਰੂਪੀ ਅਨਾਜ ਹੈ।

**ਦਾਵਾ ਕਾਹੂ ਕੋ ਨਹੀ; ਬਡਾ ਦੇਸੁ ਬਡ ਰਾਜੁ ॥੧੬੮॥**

ਇਸ ਪ੍ਰਭੂ ਭਗਤੀ ਦੇ ਕਰਨ ਵਿਚ ਕਿਸੇ ਦਾ ਕੋਈ ਦਾਅਵਾ ਨਹੀਂ ਹੈ **ਵਾ:** ਲੋਕ ਦੰਡ, ਰਾਜ ਦੰਡ, ਪਿਤਰ ਦੰਡ ਤੇ ਦੇਵ ਦੰਡ ਰੂਪੀ ਕੋਈ ਦਾਅਵਾ ਨਹੀਂ ਹੈ। ਭਗਤੀ ਦਾ ਸਤਿਸੰਗਤ ਰੂਪੀ ਦੇਸ਼ ਬਹੁਤ ਵੱਡਾ ਹੈ ਅਤੇ ਗਿਆਨ ਦਾ ਪ੍ਰਕਾਸ਼ ਹੋਣ ਰੂਪ ਵੱਡਾ ਰਾਜ ਹੈ॥੧੬੮॥

## ਕਬੀਰ, ਦਾਵੈ ਦਾਝਨੁ ਹੋਤੁ ਹੈ; ਨਿਰਦਾਵੈ ਰਹੈ ਨਿਸੰਕ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਦੁਨੀਆਂ ਦੇ ਦਾਵੈ = ਅਧਿਕਾਰ, ਹੱਕ ਜਤਾਉਣ ਨਾਲ ਦਾਝਨੁ = ਸੜਨਾ ਹੁੰਦਾ ਹੈ, ਨਿਰਦਾਵੈ = ਮਾਇਕੀ ਦਾਅਵਿਆਂ ਤੋਂ ਬਿਨਾਂ ਨਿਸੰਕ = ਸ਼ੰਕਿਆਂ ਤੋਂ ਰਹਿਤ ਹੋ ਕੇ ਰਹਿਣਾ ਕਰੇ ਭਾਵ ਮੇਰ ਛੱਡਣਾ ਕਰੇ।

## ਜੋ ਜਨੁ ਨਿਰਦਾਵੈ ਰਹੈ; ਸੋ ਗਨੈ ਇੰਦ੍ਰ ਸੋ ਰੰਕ ॥੧੬੯॥

ਜੋ ਜਨੁ = ਪੁਰਖ ਨਿਰਦਾਵੈ = ਦੁਨੀਆਂ ਦੇ ਦਾਅਵਿਆਂ ਤੋਂ ਰਹਿਤ ਹੋ ਕੇ ਰਹਿੰਦੇ ਹਨ, ਸੋ = ਉਹ ਇੰਦ੍ਰ ਸੋ = ਵਰਗੇ ਨੂੰ ਵੀ ਰੰਕ = ਕੰਗਾਲ ਦੀ ਨਿਆਈਂ ਹੀ ਗਨੈ = ਜਾਣਦੇ ਹਨ॥੧੬੯॥

**ਸਾਖੀ—ਗੁਰੂ ਗੋਬਿੰਦ ਸਿੰਘ ਜੀ ਦੀ :** ਜਦੋਂ ਕਲਗ਼ੀਧਰ ਪਾਤਸ਼ਾਹ ਦੱਖਣ ਦੇਸ਼ ਨੂੰ ਜਾਂਦਿਆਂ ਹੋਇਆਂ ਅਜਮੇਰ ਦੇ ਪਾਸ ਪੁਸ਼ਕਰ ਰਾਜ ਤੀਰਥ ’ਤੇ ਪਹੁੰਚੇ ਜਿਥੇ ਚੇਤਨ ਦਾਸ ਨੇ ਗੁਰੂ ਜੀ ਦੀ ਸ਼ਰਨ ਗ੍ਰਹਿਣ ਕੀਤੀ ਅਤੇ ਤੀਰਥ ਦਾ ਇਤਿਹਾਸ ਸੁਣਾਇਆ ਅਤੇ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਏਥੇ ਤੁਹਾਡੇ ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ਼ਨਾਨ ਕਰਕੇ ਇਸ ਤੀਰਥ ਨੂੰ ਪਵਿੱਤਰ ਕੀਤਾ ਹੈ ਅਤੇ ਆਪ ਜੀ ਵੀ ਇਸ਼ਨਾਨ ਕਰਕੇ ਇਸ ਤੀਰਥ ਨੂੰ ਪਵਿੱਤਰ ਕਰੋ। ਤਦੋਂ ਜਿਸ ਘਾਟ ’ਤੇ ਗੁਰੂ ਜੀ ਨੇ ਇਸ਼ਨਾਨ ਕੀਤਾ, ਉਥੇ ਸਤਿਗੁਰੂ ਜੀ ਦੇ ਨਾਂ ’ਤੇ ‘ਗੋਬਿੰਦ ਘਾਟ’ ਬਣਿਆ ਹੋਇਆ ਹੈ। (ਇਸ ਤੀਰਥ ਦੇ ਚਾਰ ਚੁਫੇਰੇ

ਬਹੁਤ ਸਾਰੇ ਘਾਟ ਵੱਖੋ-ਵੱਖਰੇ ਦੇਵਤਿਆਂ ਦੇ ਨਾਂ 'ਤੇ ਸੁਸ਼ੋਭਿਤ ਹਨ, ਗੁਰੂ ਜੀ ਦੇ ਘਾਟ ਦਾ ਇਕ ਆਪਣਾ ਨਿਵੇਕਲਾ ਅਸਥਾਨ ਹੈ, ਇਕ ਪੁਰਾਤਨ ਯਾਦ 'ਛੋਟੀ ਇਮਾਰਤ' ਦਾ ਗੁਰਦੁਆਰਾ ਬਣਿਆ ਹੋਇਆ ਹੈ, ਜਿਥੇ ਸਦੀਆਂ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਰਿਹਾ, ਸਾਡੀ ਸਿੱਖ ਕੌਮ ਦੀ ਅਣਗਹਿਲੀ ਕਾਰਨ ਉੱਥੇ ਬ੍ਰਾਹਮਣਾਂ ਦਾ ਕਬਜ਼ਾ ਹੋ ਚੁੱਕਾ ਹੈ ਅਤੇ ਬ੍ਰਾਹਮਣਾਂ ਨੇ ਉਸ ਵਿਚ ਪੱਥਰ ਦੀਆਂ ਮੂਰਤੀਆਂ ਸਥਾਪਿਤ ਕਰ ਦਿੱਤੀਆਂ ਹਨ। ਅੱਜ ਵੀ ਸਿੱਖ ਕੌਮ ਦੇ ਰਾਜਸੀ ਅਤੇ ਧਾਰਮਿਕ ਲੋਕ ਇਸ ਆਪਣੇ ਅਸਥਾਨ ਨੂੰ ਮੁੜ ਆਪਣੇ ਪ੍ਰਬੰਧ ਵਿਚ ਲੈਣ, ਤਦੋਂ ਹੀ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਹੋ ਸਕਦੀਆਂ ਹਨ।) ਉਥੇ ਚੇਤਨ ਦਾਸ ਨੂੰ ਮਹਾਰਾਜ ਜੀ ਕੁਝ ਮੋਹਰਾਂ ਦੇਣ ਲੱਗੇ ਤਾਂ ਉਸ ਨੇ ਕਿਹਾ ਕਿ ਮੈਨੂੰ ਉਹ ਕੁਝ ਦਿਉ, ਜੋ ਮੈਨੂੰ ਪ੍ਰਲੋਕ ਵਿਚ ਕੰਮ ਆਏ ਅਤੇ ਮੇਰੀਆਂ ਆਉਣ ਵਾਲੀਆਂ ਪੀੜ੍ਹੀਆਂ ਆਪ ਜੀ ਦੀ ਬਖ਼ਸ਼ਿਸ਼ ਦਾ ਪਾਤਰ ਬਣਨ। ਉਸ ਵੇਲੇ ਸਤਿਗੁਰੂ ਜੀ ਨੇ ਇਕ ਹੁਕਮਨਾਮਾ ਲਿਖ ਕੇ ਚੇਤਨ ਦਾਸ ਨੂੰ ਦਿੱਤਾ ਅਤੇ ਲੋਕ-ਪ੍ਰਲੋਕ ਦੇ ਸੁਖ ਦਿੱਤੇ। (ਇਹ ਹੁਕਮਨਾਮਾ ਅੱਜ ਵੀ ਉਸ ਦੀ ਸੰਤਾਨ ਦੇ ਕੋਲ ਪਿਆ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਹਟਵੇਂ ਥਾਂ 'ਤੇ ਇਕ ਗੁਰਦੁਆਰਾ ਕਾਰ ਸੇਵਾ ਵਾਲੇ ਮਹਾਂਪੁਰਖ ਬਾਬਾ ਤਾਰਾ ਸਿੰਘ ਜੀ ਸਰਹਾਲੀ ਵਾਲਿਆਂ ਦੇ ਸੇਵਕ ਬਾਬਾ ਲੱਖਾ ਸਿੰਘ ਜੀ ਨੇ ਬਣਵਾਇਆ ਹੈ। ਜਿਥੇ ਲੰਗਰ ਦਾ ਅਤੇ ਰਿਹਾਇਸ਼ ਦਾ ਬਹੁਤ ਸੁੰਦਰ ਪ੍ਰਬੰਧ ਹੈ, ਉਥੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਪ੍ਰਕਾਸ਼ ਦਿਹਾੜਾ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।)

ਦਾਸ ਨੇ ਇਸ ਅਸਥਾਨ ਦਾ ਅੱਖੀਂ ਡਿੱਠਾ ਹਾਲ ਲਿਖਿਆ ਹੈ। ਹੁਣ ਆਉ, ਜਿਥੇ ਕਬੀਰ ਸਾਹਿਬ ਜੀ ਦੇ ਸ਼ਬਦ ਵਿਚ ਨਿਰਦਾਵੇ ਰਹਿਣ ਦੀ ਪੰਗਤੀ ਦਾ ਉਪਦੇਸ਼ ਦਿੱਤਾ ਹੈ, ਉਸ ਪ੍ਰਕਰਣ ਅਨੁਸਾਰ ਜਦੋਂ ਸਤਿਗੁਰੂ ਜੀ ਪੁਸ਼ਕਰ ਤੋਂ ਨਾਰਾਇਣੇ ਪਿੰਡ ਦਾਦੂ ਜੀ ਦੇ ਅਸਥਾਨ 'ਤੇ ਪਹੁੰਚੇ (ਦਾਦੂ ਜੀ ਮਹਾਤਮਾ ਦਾ ਜਨਮ ਅਹਿਮਦਾਬਾਦ (ਗੁਜਰਾਤ) ਵਿਚ ਪੀਂਜੇ ਦੇ ਘਰ ਹੋਇਆ, ਵਿਵੇਕੀ ਕਬੀਰ ਪੰਥੀ ਸੰਤਾਂ ਦੀ ਸੰਗਤ ਦੁਆਰਾ ਗਿਆਨ ਦੀ ਪ੍ਰਾਪਤੀ ਹੋਈ।)

ਇਸ ਨੇ ਜ਼ਿੰਦਗੀ ਦੇ ਆਖ਼ਰੀ ਪੜਾਅ ਨਾਰਾਇਣੇ ਪਿੰਡ ਵਿਚ ਬਤੀਤ ਕੀਤੇ, ਜੋ ਜੈਪੁਰ ਵਿਚ ਪੈਂਦਾ ਹੈ। ਭਾਵੇਂ ਇਤਿਹਾਸ ਵਿਚ ਦਾਦੂ ਜੀ ਦੀ ਸਮਾਧ ਦਾ ਜ਼ਿਕਰ ਕੀਤਾ ਗਿਆ ਹੈ ਪਰ ਅਸਾਂ ਉਥੇ ਜਾ ਕੇ ਜੋ ਪੜਤਾਲ ਕੀਤੀ ਹੈ, ਉਸ ਦੇ ਅਨੁਸਾਰ ਦਾਦੂ ਜੀ ਦੇ ਉਤਰਾਧਿਕਾਰੀ ਜੈਤਰਾਮ ਜੀ ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲੇ ਸਨ, ਉਨ੍ਹਾਂ ਦੀ ਸਮਾਧੀ ਹੈ, ਇਨ੍ਹਾਂ ਦੇ ਉਤਰਾਧਿਕਾਰੀ ਦੀਆਂ ਸਮਾਧਾਂ ਤਾਂ ਹਨ ਪਰ ਦਾਦੂ ਜੀ ਏਥੇ ਦੂਰ ਜਾ ਕੇ ਜਿਸ ਜਗ੍ਹਾ ਬ੍ਰਹਮਲੀਨ ਹੋਏ ਸਨ, ਉਨ੍ਹਾਂ ਦੀ ਯਾਦਗਾਰ ਵਿਚ ਕੋਈ ਵੀ ਸਮਾਧੀ ਦਾਦੂ **ਵਾ:** ਦਾਦੂ ਦੁਆਰੇ ਦੇ ਆਲੇ-ਦੁਆਲੇ ਨਹੀਂ ਹੈ। ਏਥੋਂ ਇਹ ਸਾਬਤ ਹੋ ਜਾਂਦਾ ਹੈ ਕਿ ਇਤਿਹਾਸਕਾਰਾਂ ਨੇ ਸੁਣੀ-ਸੁਣਾਈ ਗ਼ਲਤ ਪ੍ਰਚੱਲਤ ਹੋਈ ਗੱਲ ਨੂੰ ਹੀ ਸਹੀ ਮੰਨ ਕੇ ਗੁਰੂ ਸਾਹਿਬ ਤੋਂ ਸਮਾਧ ਨੂੰ ਮੱਥਾ ਟਿਕਾਉਣ ਦੀ ਗੱਲ ਲਿਖੀ ਹੈ। ਜਦੋਂ ਕਿ ਸਮਾਧ ਹੀ ਨਹੀਂ ਤਾਂ ਫੇਰ ਮੱਥਾ ਕਿਸ ਨੂੰ ਟੇਕਣਾ ਸੀ ? ਜਦੋਂ ਗੁਰੂ ਸਾਹਿਬ ਜੀ ਇਥੇ ਪਹੁੰਚੇ, ਉਦੋਂ ਕੋਈ ਵੀ ਸਮਾਧ ਏਥੇ ਨਹੀਂ ਸੀ, ਜੋ ਉਥੇ ਹੁਣ ਛਤਰੀ ਵਾਲੀਆਂ ਸਮਾਧਾਂ ਬਣੀਆਂ ਹੋਈਆਂ ਹਨ, ਉਹ ਸਭ ਜੈਤਰਾਮ ਜੀ ਦੀ ਸਮਾਧ ਤੋਂ ਬਾਅਦ ਦੀਆਂ ਬਣੀਆਂ ਹੋਈਆਂ ਹਨ। ਸੋ ਸਤਿਗੁਰੂ ਜੀ ਜਦੋਂ ਇਸ ਪ੍ਰਤਾਪੀ ਸਾਧੂ ਦਾਦੂ ਜੀ ਦੇ ਤਪ ਅਸਥਾਨ 'ਤੇ ਪਹੁੰਚੇ ਤਾਂ ਉਨ੍ਹਾਂ ਦੇ ਉਤਰਾਧਿਕਾਰੀ ਮਹੰਤ ਜੈਤਰਾਮ ਜੀ ਜੋ ਬਹੁਤ ਪਿਆਰ ਵਾਲੇ ਸਨ, ਇਨ੍ਹਾਂ ਨੇ ਗੁਰੂ ਜੀ ਦਾ ਆਦਰ ਕੀਤਾ ਤੇ ਸਤਿਗੁਰੂ ਜੀ ਵਾਸਤੇ ਲੰਗਰ ਦਾ ਪ੍ਰਬੰਧ ਵੀ ਚੰਗੇ ਤਰੀਕੇ ਨਾਲ ਕੀਤਾ। ਮਹਾਰਾਜ ਜੀ ਨੇ ਬਚਨ ਬਿਲਾਸ ਕਰਦਿਆਂ ਕਿਹਾ ਕਿ ਮਹੰਤ ਜੀ, ਤੁਸੀਂ ਲੰਗਰ ਛਕਾਉਣ ਲਈ ਇੱਛਾ ਤਾਂ ਕੀਤੀ ਹੈ, ਪਰ ਤੁਸੀਂ ਵੈਸ਼ਨਵ ਸੰਤ ਹੋ ਤੇ ਸਾਡੇ ਨਾਲ ਮਾਸਾਹਾਰੀ ਜਾਨਵਰ ਵੀ ਹਨ। ਇਹ ਮੇਰੇ ਬਾਜ਼ ਜੇ ਭੁੱਖੇ ਰਹੇ ਤਾਂ ਲੰਗਰ ਦੀ ਸੇਵਾ ਸੰਪੂਰਨ ਨਹੀਂ ਮੰਨੀ ਜਾਵੇਗੀ। ਤਦ ਮਹੰਤ ਜੈਤਰਾਮ ਨੇ ਸਿਦਕ ਦੀ ਪਰਖਣਾ ਵਿਚ ਪੂਰਾ ਉਤਰਦਿਆਂ ਹੋਇਆਂ ਬਾਜ਼ਾਂ ਦੇ ਖਾਣੇ

ਤੋਂ ਉਲਟ ਖਾਣਾ ਜੋ ਬਾਜ਼ ਨਹੀਂ ਖਾਂਦੇ, ਉਸ ਨੇ ਬਾਜ਼ਾਂ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਗੁਰੂ ਕੇ ਬਾਜ਼ੋ, ਇਹ ਗ਼ਰੀਬ ਸਾਧ ਦੀ ਮੋਠ ਬਾਜਰੀ ਨੂੰ ਹੀ ਪ੍ਰਵਾਨ ਕਰੋ। ਇਹ ਬੇਨਤੀ ਗੁਰੂ ਜੀ ਨੂੰ ਐਸੀ ਪ੍ਰਵਾਨ ਹੋਈ ਤੇ ਗੁਰੂ ਕੇ ਬਾਜ਼ਾਂ ਨੇ ਮੋਠ ਬਾਜਰੀ ਖਾਧੀ। ਸਾਰੀਆਂ ਸੰਗਤਾਂ ਲੰਗਰ ਪਾਣੀ ਛਕ ਕੇ ਤ੍ਰਿਪਤ ਹੋ ਕੇ, ਜਦੋਂ ਮਹਾਤਮਾ ਜੀ ਨਾਲ ਕੁਝ ਪਰਮਾਰਥ ਦੇ ਬਚਨ ਹੋਣ ਲੱਗੇ ਤਾਂ ਮਹੰਤ ਜੈਤਰਾਮ ਜੀ ਨੇ ਕਿਹਾ ਕਿ ਮਹਾਰਾਜ ਦੁਨੀਆਂ ਵਿਚ ਦਾਅਵੇ ਛੱਡ ਕੇ ਜੀਣਾ ਚਾਹੀਦਾ ਹੈ। ਦੇਖੋ ਤੁਹਾਡੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ, ਪਰਿਵਾਰ ਤੇ ਅਨੰਦਪੁਰ ਸਾਹਿਬ ਵਿੱਛੜ ਗਿਆ। ਇਸ ਲਈ ਸਾਡੇ ਵਡੇਰਿਆਂ ਨੇ ਇਹ ਬਚਨ ਕੀਤੇ ਹਨ :

**ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।**
**ਕੇਤੀ ਸੌਦਾ ਕਰ ਗਈ ਏਸ ਪਸਾਰੀ ਦੀ ਹੱਟ।**

ਜੈਤਰਾਮ ਜੀ ਦੇ ਇਹ ਬਚਨ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਮਹੰਤ ਜੀ, ਮਾਇਆਵੀ ਪਦਾਰਥਾਂ ਦਾ ਦਾਅਵਾ ਨਹੀਂ ਕਰਨਾ ਚਾਹੀਦਾ, ਪਰ ਧਰਮ ਦੇ ਸੰਬੰਧ ਵਿਚ ਦਾਅਵਾ ਜ਼ਰੂਰ ਕਰਨਾ ਚਾਹੀਦਾ ਹੈ। ਜੈਸਾ ਕਿ :

**ਦਾਦੂ ਦਾਵਾ ਰਖ ਕੇ ਸਭ ਕੋ ਲਈਐ ਲੁੱਟ।**
**ਇਕੋ ਰਹਿਸੀ ਖਾਲਸਾ ਹੋਰ ਸਭ ਮਰਸੀ ਬੁੱਟ।**

ਫੇਰ ਗੁਰੂ ਜੀ ਨੇ ਕਿਹਾ ਕਿ ਪਰਉਪਕਾਰ ਤੇ ਧਰਮ ਦੀ ਰੱਖਿਆ ਲਈ ਆਪਣੀ ਜਾਨ ਮਾਲ ਕੁਰਬਾਨ ਕਰਨਾ ਅਤੀ ਉੱਤਮਤਾ ਹੈ, ਅਸਾਂ ਇਹ ਖ਼ਾਲਸਾ ਪੰਥ ਦੁਸ਼ਟਾਂ ਨੂੰ ਮਾਰਨ ਅਤੇ ਧਰਮ ਦੇ ਪਾਲਣ ਲਈ ਸਾਜਿਆ ਹੈ।

ਉਸ ਵੇਲੇ ਜੈਤਰਾਮ ਨੇ ਕਿਹਾ ਕਿ ਸਤਿਗੁਰੂ ਜੀ ਸਾਡੇ ਵੱਡੇ ਇਸ ਪ੍ਰਕਾਰ ਕਹਿੰਦੇ ਹਨ :

**ਦਾਦੂ ਦਾਵਾ ਦੂਰ ਕਰ ਕਲਿ ਕਾ ਲੀਜੈ ਭਾਇ।**
**ਜੇ ਕੋ ਮਾਰੈ ਈਂਟ ਢੇਮ ਲੀਜੈ ਸੀਸ ਚਢਾਇ।**

ਗੁਰੂ ਜੀ ਨੇ ਕਿਹਾ ਕਿ ਜੈਤਰਾਮ ਜੀ, ਇਹ ਉਪਦੇਸ਼ ਤੁਹਾਡੇ ਜੇਹੇ ਸੰਤਾਂ ਵਾਸਤੇ ਹੈ। ਸ਼ਸਤਰਧਾਰੀਆਂ ਵਾਸਤੇ ਨਹੀਂ ਹੈ। ਇਸ ਦੋਹਰੇ ਨੂੰ ਅੱਜ ਕੱਲ ਦੇ ਸਮੇਂ ਅਨੁਸਾਰ ਇਸ ਤਰ੍ਹਾਂ ਪੜ੍ਹਿਆ ਕਰੋ। ਜੈਸਾ ਕਿ :

**ਦਾਦੂ ਦਾਵਾ ਰੱਖ ਕੇ ਕਲਿ ਕਾ ਲੀਜੈ ਭਾਇ।**
**ਜੇ ਕੋ ਮਾਰੈ ਈਂਟ ਢੇਮ ਪਾਥਰ ਹਨੈ ਹਿਸਾਇ।**

ਇਹ ਬਚਨ ਸੁਣ ਕੇ ਸਾਰੇ ਹੱਸ ਪਏ। ਗੁਰੂ ਜੀ ਨੇ ਕਿਹਾ ਕਿ ਦੰਡ ਦਿੱਤੇ ਬਿਨਾਂ ਦੁਸ਼ਟ ਦੱਬੇ ਨਹੀਂ ਜਾ ਸਕਦੇ, ਇਸ ਲਈ ਦੁਸ਼ਟਾਂ ਨੂੰ ਦੰਡ ਦੇਣਾ ਯੋਗ ਹੈ। ਇਸੇ ਕਰਕੇ ਅਸਾਂ ਨੇ ਸ਼ਸਤਰਧਾਰੀ ਖ਼ਾਲਸਾ ਬਣਾਉਣਾ ਕੀਤਾ ਹੈ। ਫੇਰ ਅੱਗੋਂ ਜੈਤਰਾਮ ਜੀ ਨੇ ਕਿਹਾ ਕਿ ਮਹਾਰਾਜ ਜੀ ! ਐਸਾ ਹੀ ਹੋਣਾ ਚਾਹੀਦਾ ਹੈ, ਜੈਸਾ ਆਪ ਜੀ ਨੇ ਕਿਹਾ ਹੈ।

## ਕਬੀਰ, ਪਾਲਿ ਸਮੁਹਾ ਸਰਵਰੁ ਭਰਾ; ਪੀ ਨ ਸਕੈ ਕੋਈ ਨੀਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਪਾਲਿ = ਵੱਟਾਂ, ਕਿਨਾਰਿਆਂ ਤਕ ਸਮੁਹਾ = ਲਬਾ-ਲਬ ਭਾਵ ਸਾਰਾ ਸਰਵਰੁ = ਸਰੋਵਰ ਭਰਿਆ ਹੋਇਆ ਹੈ, ਫੇਰ ਵੀ ਕੋਈ ਨੀਰੁ = ਪਾਣੀ ਪੀ ਨਾ ਸਕੈ = ਸਕਦਾ ਹੋਵੇ। ਉਹ ਭਾਗਾਂ ਤੋਂ ਹੀਣਾ ਹੈ।

# ਭਾਗ ਬਡੇ ਤੈ ਪਾਇਓ; ਤੂੰ ਭਰਿ ਭਰਿ ਪੀਉ ਕਬੀਰ ॥੧੭੦॥

ਭਗਤ ਕਬੀਰ ਸਾਹਿਬ ਜੀ ਆਪਣੇ ਆਪ ਨੂੰ ਸੰਬੋਧਨ ਕਰ ਕੇ ਕਥਨ ਕਰਦੇ ਹਨ ਕਿ ਹੇ ਕਬੀਰ! ਤੂੰ ਬਡੇ = ਵੱਡੇ ਭਾਗਾਂ ਕਰਕੇ ਇਹ ਪਾਨੀ ਪਾਇਓ = ਪਾਉਣਾ ਕੀਤਾ ਹੈ, ਇਸ ਲਈ ਤੂੰ ਬੁੱਕ ਭਰ-ਭਰ ਕੇ ਪੀਣਾ ਕਰ ॥੧੭੦॥

## ਦੂਸਰਾ ਅਰਥ

**ਕਬੀਰ, ਪਾਲਿ ਸਮੁਹਾ ਸਰਵਰੁ ਭਰਾ; ਪੀ ਨ ਸਕੈ ਕੋਈ ਨੀਰੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਬ੍ਰਹਮ ਰੂਪੀ ਸਰੋਵਰ ਅਨੰਦ ਰੂਪੀ ਜਲ ਨਾਲ ਬ੍ਰਹਮ ਲੋਕ, ਸਵਰਗ ਲੋਕ, ਮਾਤ ਲੋਕ, ਪਤਾਲ ਲੋਕ ਆਦਿ ਵੱਟਾਂ ਤਕ ਲਬਾਲਬ ਭਰਿਆ ਹੋਇਆ ਹੈ, ਪਰ ਕੋਈ ਅਗਿਆਨੀ ਪੁਰਖ ਇਸ ਅਨੰਦ ਰੂਪੀ ਪਾਣੀ ਨੂੰ ਪੀ ਨਹੀਂ ਸਕਦਾ।

**ਭਾਗ ਬਡੇ ਤੈ ਪਾਇਓ; ਤੂੰ ਭਰਿ ਭਰਿ ਪੀਉ ਕਬੀਰ ॥੧੭੦॥**

ਹੇ ਕਬੀਰ! ਤੂੰ ਗੁਰਾਂ ਪਾਸੋਂ ਵੱਡੇ ਭਾਗਾਂ ਕਰਕੇ ਬ੍ਰਹਮ ਰੂਪੀ ਸਰੋਵਰ ਦੀ ਪ੍ਰਾਪਤੀ ਕੀਤੀ ਹੈ, ਇਸ ਲਈ ਤੂੰ ਸਾਹਾਂ ਰੂਪੀ ਪਿਆਲੇ **ਵਾ:** ਮਨ ਬੁੱਧ ਰੂਪੀ ਬੁੱਕ ਭਰ ਭਰ ਕੇ ਇਹ ਅਨੰਦ ਰੂਪੀ ਜਲ ਪੀਣਾ ਕਰ ॥੧੭੦॥

## ਤੀਸਰਾ ਅਰਥ

**ਕਬੀਰ, ਪਾਲਿ ਸਮੁਹਾ ਸਰਵਰੁ ਭਰਾ; ਪੀ ਨ ਸਕੈ ਕੋਈ ਨੀਰੁ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ਸਮੁਹਾ = ਸਮੂਹ ਸਤਿਸੰਗਤ ਰੂਪੀ ਸਰੋਵਰ ਦੁਨੀਆਂ ਦੀਆਂ ਜਾਤਾਂ-ਪਾਤਾਂ ਰੂਪੀ ਪਾਲਿ = ਵੱਟਾਂ ਤੋਂ ਉਪਰ ਉਪਦੇਸ਼ ਰੂਪੀ ਜਲ ਨਾਲ ਭਰਿਆ ਪਿਆ ਹੈ, ਪਰ ਜਾਤਾਂ-ਪਾਤਾਂ ਦੇ ਅਧੀਨ ਰਹਿਣ ਵਾਲੇ ਕੋਈ ਵੀ ਉਪਦੇਸ਼ ਰੂਪੀ ਇਹ ਜਲ ਪੀ ਨਹੀਂ ਸਕਦੇ।

**ਭਾਗ ਬਡੇ ਤੈ ਪਾਇਓ; ਤੂੰ ਭਰਿ ਭਰਿ ਪੀਉ ਕਬੀਰ ॥੧੭੦॥**

ਹੇ ਕਬੀਰ! ਤੂੰ ਵੱਡੇ ਭਾਗਾਂ ਕਰਕੇ ਸਤਿਸੰਗਤ ਰੂਪੀ ਸਰੋਵਰ ਨੂੰ ਪਾਉਣਾ ਕੀਤਾ ਹੈ, ਇਸ ਲਈ ਤੂੰ ਪ੍ਰੇਮ ਦੇ ਪਿਆਲਿਆਂ ਨੂੰ ਭਰ ਭਰ ਕੇ ਇਹ ਉਪਦੇਸ਼ ਰੂਪੀ ਜਲ ਪੀਣਾ ਕਰ ॥੧੭੦॥ ਜੈਸਾ ਕਿ :

**ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥** *(ਰਾਮਕਲੀ ਕੀ ਵਾਰ ਮ: ੩, ਅੰਗ ੯੪੭)*

## ਚੌਥਾ ਅਰਥ

**ਕਬੀਰ, ਪਾਲਿ ਸਮੁਹਾ ਸਰਵਰੁ ਭਰਾ; ਪੀ ਨ ਸਕੈ ਕੋਈ ਨੀਰੁ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਅੰਤਹਕਰਨ ਰੂਪੀ ਸਰੋਵਰ ਇੰਦ੍ਰੀਆਂ ਰੂਪੀ ਵੱਟਾਂ ਤਕ ਆਤਮ ਅਨੰਦ ਰੂਪੀ ਜਲ ਨਾਲ ਲਬਾਲਬ ਭਰਿਆ ਹੋਇਆ ਹੈ ਪਰ ਦੇਹ ਅਧਿਆਸੀ, ਕਰਮ ਤੋਂ ਹੀਣਾ ਪੁਰਖ ਕੋਈ ਵੀ ਇਸ ਆਤਮ ਅਨੰਦ ਰੂਪੀ ਜਲ ਨੂੰ ਪੀ ਨਹੀਂ ਸਕਦਾ।

**ਭਾਗ ਬਡੇ ਤੈ ਪਾਇਓ; ਤੂੰ ਭਰਿ ਭਰਿ ਪੀਉ ਕਬੀਰ ॥੧੭੦॥**

ਹੇ ਕਬੀਰ! ਤੂੰ ਵੱਡੇ ਭਾਗਾਂ ਕਰਕੇ ਇਹ ਆਤਮਿਕ ਅਨੰਦ ਪਾਇਆ ਹੈ, ਇਸ ਲਈ ਤੂੰ ਭਗਤੀ ਦੇ ਬੁੱਕ ਭਰ ਭਰ ਕੇ ਇਸ ਅਨੰਦ ਨੂੰ ਪੀਣਾ, ਮਾਨਣਾ ਕਰ ॥੧੭੦॥

## ਪੰਜਵਾਂ ਅਰਥ

**ਕਬੀਰ, ਪਾਲਿ ਸਮੁਹਾ ਸਰਵਰੁ ਭਰਾ; ਪੀ ਨ ਸਕੈ ਕੋਈ ਨੀਰੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਦਸਮ ਦੁਆਰ ਰੂਪੀ ਸਰੋਵਰ ਅੰਤਹਕਰਨ ਰੂਪੀ ਵੱਟ ਤਕ ਜੋਗਾਨੰਦ ਰੂਪੀ ਪਾਣੀ ਨਾਲ ਲਬਾਲਬ ਭਰਿਆ ਪਿਆ ਹੈ, ਪਰ ਜੋਗਾਭਿਆਸੀ ਤੋਂ ਬਿਨਾਂ ਇਸ ਜਲ ਨੂੰ ਕੋਈ ਵੀ ਪੀ ਨਹੀਂ ਸਕਦਾ।

**ਭਾਗ ਬਡੇ ਤੈ ਪਾਇਓ; ਤੂੰ ਭਰਿ ਭਰਿ ਪੀਉ ਕਬੀਰ ॥੧੭੦॥**

ਹੇ ਕਬੀਰ! ਤੂੰ ਵੱਡੇ ਭਾਗਾਂ ਕਰਕੇ ਇਹ ਅਨੰਦ ਪ੍ਰਾਪਤ ਕੀਤਾ ਹੈ, ਇਸ ਲਈ ਤੂੰ ਪ੍ਰਾਣਾਯਾਮ ਰੂਪੀ ਪਿਆਲੇ ਭਰ ਭਰ ਕੇ ਇਸ ਅਨੰਦ ਨੂੰ ਪੀਣਾ, ਮਾਨਣਾ ਕਰ ॥੧੭੦॥

## ਛੇਵਾਂ ਅਰਥ

**ਕਬੀਰ, ਪਾਲਿ ਸਮੁਹਾ ਸਰਵਰੁ ਭਰਾ; ਪੀ ਨ ਸਕੈ ਕੋਈ ਨੀਰੁ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੁਰੂ ਰੂਪੀ ਸਰੋਵਰ ਸਮੂਹ ਦੁਨੀਆਂ ਦੀਆਂ ਧਰਮਾਂ ਰੂਪੀ ਵੱਟਾਂ ਤੋਂ ਉਪਰ ਗਿਆਨ ਰੂਪੀ ਪਾਣੀ ਨਾਲ ਲਬਾਲਬ ਭਰਿਆ ਪਿਆ ਹੈ ਪਰ ਕਰਮ-ਕਾਂਡਾਂ ਵਾਲੇ ਕੋਈ ਇਸ ਜਲ ਨੂੰ ਪੀ ਨਹੀਂ ਸਕਦੇ।

**ਭਾਗ ਬਡੇ ਤੈ ਪਾਇਓ; ਤੂੰ ਭਰਿ ਭਰਿ ਪੀਉ ਕਬੀਰ ॥੧੭੦॥**

ਹੇ ਕਬੀਰ! ਤੂੰ ਵੱਡੇ ਭਾਗਾਂ ਕਰਕੇ ਗੁਰੂ ਰੂਪੀ ਸਰੋਵਰ ਨੂੰ ਪਾਉਣਾ ਕੀਤਾ ਹੈ, ਇਸ ਲਈ ਤੂੰ ਪ੍ਰੇਮ, ਸ਼ਰਧਾ ਰੂਪੀ ਪਿਆਲੇ ਭਰ ਭਰ ਕੇ ਇਸ ਗਿਆਨ ਰੂਪੀ ਜਲ ਨੂੰ ਪੀਣਾ ਕਰ ॥੧੭੦॥

**ਉਥਾਨਕਾ :** ਕਿਸੇ ਪ੍ਰੇਮੀ ਨੇ ਭਗਤ ਕਬੀਰ ਜੀ ਤੋਂ ਪੁੱਛਿਆ ਕਿ ਇਹ ਸਰੀਰ ਦੀ ਗਤੀ ਕੈਸੀ ਹੈ ਅਤੇ ਪਰਮਾਤਮਾ ਦਾ ਨਾਮ ਕੈਸਾ ਹੈ? ਤਦ ਉੱਤਰ ਵਿਚ ਸਰੀਰ ਦੀ ਅਸਥਿਰਤਾ ਤੇ ਨਾਮ ਦੀ ਅਚੱਲਤਾ ਵਰਣਨ ਕਰਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

### ਕਬੀਰ ਪਰਭਾਤੇ ਤਾਰੇ ਖਿਸਹਿ; ਤਿਉ ਇਹੁ ਖਿਸੈ ਸਰੀਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਵੇਂ ਪਰਭਾਤੇ = ਪ੍ਰਭਾਤ ਸਮੇਂ (ਸੂਰਜ ਚੜ੍ਹਨ ਦੇ ਵੇਲੇ) ਤਾਰੇ ਖਿਸਹਿ = ਖਿਸਕ ਜਾਂਦੇ, ਅਲੋਪ ਹੋ ਜਾਂਦੇ ਹਨ, ਤਿਉ = ਤਿਵੇਂ ਕਾਲ ਰੂਪੀ ਸੂਰਜ ਚੜ੍ਹਨ ਤੋਂ ਇਹ ਸਰੀਰ ਵੀ ਖਿਸੈ = ਛਿਪ, ਨਾਸ਼ ਹੋ ਜਾਂਦਾ ਹੈ।

### ਏ ਦੁਇ ਅਖਰ ਨਾ ਖਿਸਹਿ; ਸੋ ਗਹਿ ਰਹਿਓ ਕਬੀਰੁ ॥੧੭੧॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਏ = ਇਹ ਦੁਇ = ਦੋ ਅੱਖਰ (ਰਾਮ ਜਾਂ ਹਰਿ) ਕਦੇ ਵੀ ਖਿਸਹਿ = ਛਿਪਨਗੇ ਨਹੀਂ, ਸੋ = ਉਹ ਅੱਖਰ ਭਾਵ ਰਾਮ ਨਾਮ ਮੈਂ ਕਬੀਰ ਗਹਿ = ਗ੍ਰਹਿਣ ਕਰ ਰਹਿਓ = ਰਿਹਾ ਹਾਂ, ਭਾਵ ਸਾਰੇ ਸਰੀਰ ਮਿਥਿਆ ਹੋਣ ਕਰਕੇ ਤਾਰਿਆਂ ਵਾਂਗ ਛਿਪ ਜਾਣਗੇ ਪਰ ਪਰਮਾਤਮਾ ਦਾ ਨਾਮ ਸਦਾ ਅਚੱਲ ਰਹੇਗਾ ॥੧੭੧॥

**ਉਥਾਨਕਾ :** ਜਿਵੇਂ ਇਕ ਜਗ੍ਹਾ ਕੁਝ ਸਤਿਸੰਗੀਆਂ ਨੇ ਵੇਦਾਂਤ ਸੰਮੇਲਨ ਕਰਾਉਣ ਦੀ ਵਿਉਂਤ ਬਣਾਈ। ਕੁਝ ਵਿਦਵਾਨ ਪੰਡਿਤ ਵੇਦਾਂਤ ਵਿਚਾਰ ਲਈ ਸੱਦੇ ਤੇ ਕੁਝ ਛਤੀਰੀਆਂ ਲੈ ਕੇ ਕਾਠ ਦੀ ਕੋਠੀ ਬਣਾਈ, ਜਿਸ ਵਿਚ ਵਿਦਵਾਨ ਪੰਡਿਤ ਆਪਣੀ ਵੇਦਾਂਤ ਚਰਚਾ ਕਰਨ ਲੱਗੇ ਜੋ ਆਪਣੇ ਆਪ ਨੂੰ ਬਹੁਤ

ਸਿਆਣੇ ਸੂਝਵਾਨ ਕਹਾਉਂਦੇ ਸਨ, ਅਚਾਨਕ ਉਸ ਲੱਕੜਾਂ ਦੀ ਕੋਠੀ ਨੂੰ ਅੱਗ ਲੱਗ ਗਈ, ਹਰ ਚੀਜ਼ ਦਾ ਬਰੀਕੀ ਤਕ ਵਿਚਾਰ ਕਰਨ ਵਾਲੇ ਪੰਡਿਤ ਵੇਦਾਂਤ ਛੱਡ ਕੇ ਅਗਨੀ ਦਾ ਵਿਚਾਰ ਕਰਨ ਲੱਗੇ ਕਿ ਇਹ ਅਗਨੀ ਕਿਥੋਂ ਆਈ ਤੇ ਕਿਸ ਨੇ ਲਗਾਈ ਤੇ ਕਿਵੇਂ ਇਤਨੀ ਜਲਦੀ ਇਸ ਦੀਆਂ ਲਾਟਾਂ ਨਿਕਲਣ ਲੱਗ ਪਈਆਂ। ਪੰਡਿਤ ਇਸ ਵਿਚਾਰ ਵਿਚ ਫਸ ਗਏ ਤੇ ਜੋ ਸਰੋਤੇ ਵੇਦਾਂਤ ਵਿਚਾਰ ਸੁਣਨ ਆਏ, ਜਿਨ੍ਹਾਂ ਨੂੰ ਪੰਡਿਤ ਮੂਰਖ ਸਮਝਦੇ ਸਨ, ਉਹ ਉੱਠ ਕੇ ਬਾਹਰ ਭੱਜ ਗਏ ਤੇ ਵੇਦਾਂਤੀ ਵਿਚ ਹੀ ਸੜ ਕੇ ਸੁਆਹ ਹੋ ਗਏ। ਇਸੇ ਵਾਰਤਾ ਨੂੰ ਦ੍ਰਿਸ਼ਟਾਂਤ ਬਣਾ ਕੇ ਕਬੀਰ ਜੀ ਅੰਤ੍ਰੀਵ ਭਾਵ ਵਾਲਾ ਉਪਦੇਸ਼ ਬਖ਼ਸ਼ਦੇ ਹਨ।

## ਕਬੀਰ, ਕੋਠੀ ਕਾਠ ਕੀ; ਦਹ ਦਿਸਿ ਲਾਗੀ ਆਗਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕਾਠ = ਲੱਕੜ ਕੀ = ਦੀ ਕੋਠੀ = ਕੋਠੜੀ ਨੂੰ ਦਹ ਦਿਸਿ = ਦਸੇ ਦਿਸ਼ਾਵਾਂ ਵੱਲੋਂ ਆਗਿ = ਅੱਗ ਲਾਗੀ = ਲੱਗ ਗਈ ਸੀ।

## ਪੰਡਿਤ ਪੰਡਿਤ ਜਲਿ ਮੂਏ; ਮੂਰਖ ਉਬਰੇ ਭਾਗਿ ॥੧੭੨॥

ਤਦ ਉਸ ਵਿੱਚੋਂ ਪੰਡਿਤ ਪੰਡਿਤ = ਵਿਦਵਾਨ ਵਿਦਵਾਨ ਪੁਰਖ ਤਾਂ ਅੱਗ ਦੀ ਵਿਚਾਰ ਕਰਦੇ ਹੀ ਕਿ ਅੱਗ ਕਿਥੋਂ ਆਈ, ਕਿਸ ਨੇ ਲਗਾਈ ਤੇ ਇਤਨੀਆਂ ਉੱਚੀਆਂ ਲਾਟਾਂ ਕਿਵੇਂ ਮੱਚ ਗਈਆਂ, ਇਉਂ ਵਿਚਾਰਦੇ ਹੋਏ ਜਲਿ = ਸੜ ਕੇ ਮੂਏ = ਮਰ ਗਏ ਅਤੇ ਮੂਰਖ = ਬੇਸਮਝ ਪੁਰਖ ਭਾਗਿ = ਭੱਜ ਕੇ ਉਬਰੇ = ਬਚ ਗਏ ॥੧੭੨॥

### ਦੂਸਰਾ ਅਰਥ

**ਕਬੀਰ, ਕੋਠੀ ਕਾਠ ਕੀ; ਦਹ ਦਿਸਿ ਲਾਗੀ ਆਗਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਦੇਹ ਰੂਪੀ ਕਾਠ ਦੀ ਕੋਠੜੀ ਨੂੰ ਦਸੇ ਦਿਸ਼ਾਵਾਂ ਭਾਵ ਚਾਰ ਚੁਫੇਰੇ ਤੋਂ ਕਾਲ ਰੂਪੀ ਅੱਗ ਲੱਗੀ ਹੋਈ ਹੈ ਭਾਵ ਕਾਲ ਕਿਸੇ ਨੂੰ ਬਾਲਪਨ, ਕਿਸੇ ਨੂੰ ਜਵਾਨੀ, ਕਿਸੇ ਨੂੰ ਢਲਦੀ ਜਵਾਨੀ ਤੇ ਕਿਸੇ ਨੂੰ ਬੁਢੇਪੇ ਵਿਚ ਖਾ ਲੈਂਦਾ ਹੈ।

**ਪੰਡਿਤ ਪੰਡਿਤ ਜਲਿ ਮੂਏ; ਮੂਰਖ ਉਬਰੇ ਭਾਗਿ ॥੧੭੨॥**

ਪੰਡਿਤ ਪੰਡਿਤ = ਵਿਦਵਾਨ ਵਿਦਵਾਨ ਲੋਕ ਕਾਲ ਦੀਆਂ ਉਕਤੀਆਂ ਜੁਗਤੀਆਂ ਦੱਸਦੇ ਹੋਏ **ਵਾ:** ਦੇਹ ਅਭਿਮਾਨ ਕਰਕੇ ਇਸ ਕਾਲ ਦੀ ਅਗਨੀ ਨਾਲ ਸੜ ਕੇ ਮਰ ਗਏ ਹਨ ਅਤੇ ਜਿਨ੍ਹਾਂ ਨੂੰ ਪਤਾ ਸੀ ਕਿ ਅਸੀਂ ਪਰਮਾਰਥ ਵੱਲੋਂ ਮੂਰਖ = ਬੇਸਮਝ ਹਾਂ, ਉਹ ਭਾਗਿ = ਭੱਜ ਕੇ ਗੁਰੂ ਦੀ ਸ਼ਰਨ ਵਿਚ ਪੈ ਗਏ ਹਨ ਅਤੇ ਜੰਮਣ-ਮਰਨ, ਕਾਲ ਦੀ ਅਗਨੀ ਤੋਂ ਉਬਰੇ = ਬਚ ਗਏ ਹਨ ਭਾਵ ਕਿ ਕਾਲ ਕਿਥੋਂ ਆਉਂਦਾ ਹੈ, ਕਿਸ ਨੂੰ ਚਿੰਬੜਦਾ ਹੈ, ਕਾਲ ਦਾ ਰੂਪ ਕੀ ਹੈ ਤੇ ਕਾਲ ਲਾਇਆ ਕਿਸ ਨੇ ਹੈ, ਇਉਂ ਵਿਚਾਰ ਕਰਦੇ ਹੋਏ ਕਾਲ ਦੀ ਅੱਗ ਵਿਚ ਸੜ ਕੇ ਆਪਣਾ ਜੀਵਨ ਵਿਅਰਥ ਸਮਾਪਤ ਕਰ ਗਏ ਪਰ ਪਰਮਾਰਥ ਦਾ ਕੁਝ ਲਾਭ ਨਾ ਖੱਟਿਆ ॥੧੭੨॥

## ਕਬੀਰ, ਸੰਸਾ ਦੂਰਿ ਕਰੁ; ਕਾਗਦ ਦੇਹ ਬਿਹਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਪਣੇ ਮਨ ਦਾ ਸੰਸਾ ਦੂਰ ਕਰ ਅਤੇ ਕਰਮ-ਕਾਂਡ ਦੇ ਕਾਗਦ = ਕਾਗ਼ਜ਼ਾਂ ਨੂੰ ਬਿਹਾਇ = ਰੋੜ੍ਹ ਦੇ **ਵਾ:** ਜਨਮਾਂ-ਜਨਮਾਂਤਰਾਂ ਦੇ ਸੰਸਕਾਰਾਂ ਰੂਪੀ ਕਾਗ਼ਜ਼ਾਂ ਨੂੰ ਨਾਮ ਅਭਿਆਸ ਰੂਪੀ ਜਲ ਦੇ ਪ੍ਰਵਾਹ ਵਿਚ ਰੋੜ੍ਹ ਦੇ।

## ਬਾਵਨ ਅਖਰ ਸੋਧਿ ਕੈ; ਹਰਿ ਚਰਨੀ ਚਿਤੁ ਲਾਇ ॥੧੭੩॥

ਅਤੇ ਸੰਸਕ੍ਰਿਤ ਦੇ ਬਾਵਨ = ਬਵੰਜਾ ਅੱਖਰਾਂ ਦੇ ਸਿਧਾਂਤ ਨੂੰ ਸੋਧਿ = ਖੋਜ, ਵਿਚਾਰ ਕੈ = ਕਰਕੇ ਇਕ ਹਰਿ = ਪਰਮਾਤਮਾ ਦੇ ਚਰਨੀ = ਚਰਨ ਕਮਲਾਂ ਵਿਚ ਚਿਤੁ = ਮਨ ਲਾਇ = ਲਾਉਣਾ ਕਰ।

ਜਿਵੇਂ ਬੇਦਾਂ ਦੀਆਂ ਇਕ ਲੱਖ ਸੁਰਤੀਆਂ ਮੰਨੀਆਂ ਹਨ, ਜਦੋਂ ਸ਼ਿਵਜੀ ਨੂੰ ਇਸ ਦੇ ਵੰਡਣ ਲਈ ਦੇਵਤਿਆਂ ਨੇ ਲਾਇਆ, ਤਦੋਂ ਸ਼ਿਵਜੀ ਨੇ ਸਾਰੇ ਸਲੋਕ ਵੰਡ ਕੇ ਆਪਣੇ ਕੋਲ ਇਕ ਰਾਮ ਨਾਮ ਰੱਖ ਲਿਆ। ਦੇਵਤਿਆਂ ਨੇ ਪੁੱਛਿਆ ਕਿ ਇਹ ਕੀ ਕੀਤਾ ਹੈ ? ਅੱਗੋਂ ਸ਼ਿਵਜੀ ਨੇ ਕਿਹਾ ਕਿ ਮੈਂ ਇਹ ਵੰਡੀ ਦੀ ਵੰਡਾਈ ਲਈ ਹੈ। ਮੈਨੂੰ ਇਹੋ ਹੀ ਪ੍ਰਵਾਨ ਹੈ। ਜੈਸਾ ਕਿ :

**ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ ॥ ਕੀਨੇ ਰਾਮ ਨਾਮ ਇਕ ਆਖ੍ਹਰ ॥**

*(ਗਉੜੀ ਸੁਖਮਨੀ ਮ: ੫, ਅੰਗ ੨੬੨)*

**ਵਾ:** **ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥** *(ਅੰਗ ੨੬੫)*

**ਵਾ:** ਬਵੰਜਾ ਅੱਖਰ ਸੋਧ ਕੇ ਹਰੀ ਦਾ ਨਾਮ ਹੀ ਮੁਖ ਨਿਕਲਿਆ ॥੧੭੩॥

***ਨੋਟ :*** ਬਵੰਜਾ ਅੱਖਰਾਂ ਦਾ ਸੋਧਣਾ ਇਹੋ ਹੀ ਹੈ, ਜਿਹੜਾ ਉਨ੍ਹਾਂ ਅੱਖਰਾਂ ਦੁਆਰਾ ਕਰਮ-ਕਾਂਡਾਂ ਦੀਆਂ ਕਹਾਣੀਆਂ ਜੋੜੀਆਂ ਹੋਈਆਂ ਹਨ, ਉਨ੍ਹਾਂ ਨੂੰ ਛੱਡ ਕੇ ਕੇਵਲ ਰਾਮ ਦਾ ਨਾਮ ਹੀ ਸ੍ਰੇਸ਼ਟ ਸਮਝਣਾ।

## ਕਬੀਰ, ਸੰਤੁ ਨ ਛਾਡੈ ਸੰਤਈ; ਜਉ ਕੋਟਿਕ ਮਿਲਹਿ ਅਸੰਤ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੰਤੁ = ਸ਼ਾਂਤ ਚਿੱਤ ਮਹਾਤਮਾ ਤਦ ਵੀ ਸੰਤਈ = ਸ਼ਾਂਤੀ ਸੁਭਾਅ ਨੂੰ ਛਾਡੈ = ਤਿਆਗਣਾ ਨਹੀਂ ਕਰਦੇ, ਜਉ = ਜੇਕਰ ਉਨ੍ਹਾਂ ਨੂੰ ਕੋਟਿਕ = ਕ੍ਰੋੜਾਂ ਅਸੰਤ = ਵਿਕਾਰੀ ਪੁਰਖ ਵੀ ਮਿਲਹਿ = ਮਿਲ ਜਾਣ। ਜੈਸਾ ਕਿ :

**ਅਸੰਤੁ ਅਨਾੜੀ ਕਦੇ ਨ ਬੂਝੈ ॥ ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥** *(ਅੰਗ ੧੬੦)*

## ਮਲਿਆਗਰੁ ਭੁਯੰਗਮ ਬੇਢਿਓ; ਤ ਸੀਤਲਤਾ ਨ ਤਜੰਤ ॥੧੭੪॥

ਜਿਵੇਂ ਮਲਿਆਗਰੁ = ਬਾਵਨ ਚੰਦਨ ਭੁਯੰਗਮ = ਸੱਪਾਂ ਨਾਲ ਚਾਰ ਚੁਫੇਰੇ ਤੋਂ ਬੇਢਿਓ = ਘਿਰਿਆ ਹੁੰਦਾ ਹੈ ਭਾਵ ਸੱਪਾਂ ਨੇ ਠੰਡਕ ਲੈਣ ਵਾਸਤੇ ਵਲ ਮਾਰੇ ਹੁੰਦੇ ਹਨ, ਤ = ਤਦ ਵੀ ਉਹ ਚੰਦਨ ਆਪਣੇ ਅੰਦਰੋਂ ਸੀਤਲਤਾ = ਠੰਡਕ ਨਹੀਂ ਤਜੰਤ = ਤਿਆਗਦਾ, ਭਾਵ ਸੱਪਾਂ ਦੀ ਜ਼ਹਿਰ ਦਾ ਅਸਰ ਨਹੀਂ ਕਬੂਲਦਾ। ਏਸੇ ਪ੍ਰਕਾਰ ਸੰਤ ਰੂਪੀ ਚੰਦਨ ਭਾਵੇਂ ਸੱਪਾਂ ਵਰਗੇ ਜ਼ਹਿਰੀਲੇ, ਵਿਕਾਰੀ ਪੁਰਖਾਂ ਨਾਲ ਘਿਰੇ ਰਹਿਣ, ਪਰ ਉਹ ਆਪਣੇ ਪਰਉਪਕਾਰ, ਸੀਤਲਤਾਈ ਵਾਲੇ ਸੁਭਾਅ ਨੂੰ ਛੱਡਦੇ ਨਹੀਂ ਹਨ, ਕਿਉਂਕਿ ਸ਼ਾਂਤ ਸਰੂਪ ਹੋਣਾ ਹੀ ਸੰਤ ਹੈ ॥੧੭੪॥ ਜੈਸਾ ਕਿ :

**ਸਾਧ ਕੁਸੰਗਤ ਮਹਿ ਰਹੇ ਤਿਸ ਨ ਬਿਕਾਰ ਲਗੰਤ।**
**ਜਿਉ ਚੰਦਨ ਸਰਪਨ ਵਿਖੇ ਸੀਤਲਤਾ ਨ ਤਜੰਤ ॥੧੮॥** *(ਰਾਜਨੀਤਿ ਚਣਾਕਾ, ਅਧਿਆਇ ੩)*

**ਉਥਾਨਕਾ :** ਭਗਤ ਕਬੀਰ ਜੀ ਇਸ ਸਲੋਕ ਵਿਚ ਬ੍ਰਹਮ ਗਿਆਨ ਦਾ ਪ੍ਰਤਾਪ ਦੱਸਦੇ ਹੋਏ ਸੰਗਤਾਂ ਤਾਈਂ ਉਪਦੇਸ਼ ਕਥਨ ਕਰਦੇ ਹਨ।

## ਕਬੀਰ, ਮਨੁ ਸੀਤਲੁ ਭਇਆ; ਪਾਇਆ ਬ੍ਰਹਮ ਗਿਆਨੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਦੋਂ ਦਾ ਅਸੀਂ ਗੁਰਾਂ ਦੁਆਰਾ ਬ੍ਰਹਮ

ਗਿਆਨ ਪਾਇਆ = ਪ੍ਰਾਪਤ ਕੀਤਾ ਹੈ, ਤਦੋਂ ਦਾ ਸਾਡਾ ਮਨ ਵੀ ਵਿਕਾਰਾਂ ਦੀ ਅੱਗ ਵੱਲੋਂ ਸੀਤਲੁ = ਠੰਡਾ ਭਇਆ = ਹੋ ਗਿਆ ਹੈ, ਇਹ ਬ੍ਰਹਮ ਗਿਆਨ ਦਾ ਪ੍ਰਤਾਪ ਹੈ।

## ਜਿਨਿ ਜੁਆਲਾ ਜਗੁ ਜਾਰਿਆ; ਸੁ ਜਨ ਕੇ ਉਦਕ ਸਮਾਨਿ ॥੧੭੫॥

ਜਿਨਿ = ਜਿਸ ਕਾਲ, ਤ੍ਰਿਸ਼ਨਾ, ਈਰਖਾ, ਮਾਇਆ ਰੂਪੀ ਜੁਆਲਾ = ਅਗਨੀ ਨੇ ਸਾਰਾ ਜਗੁ = ਸੰਸਾਰ ਜਾਰਿਆ = ਸਾੜਨਾ ਕੀਤਾ ਹੈ, ਸੁ = ਉਹ ਜਨਾਂ ਕੇ = ਦੇ ਕੋਲ ਉਦਕ = ਪਾਣੀ ਦੇ ਸਮਾਨਿ = ਵਾਂਗ, ਤੁਲ ਠੰਢੀ ਹੋ ਕੇ ਵਰਤਦੀ ਹੈ ਭਾਵ ਇਹ ਅਗਨੀ ਸੰਤ ਜਨਾਂ ਨੂੰ ਦੁਖ ਨਹੀਂ ਦੇਂਦੀ ਸਗੋਂ ਸੰਤ ਜਨ ਆਈ ਮਾਇਆ ਨੂੰ ਪਰਮਾਰਥ, ਪਰਉਪਕਾਰ ਦੇ ਕਾਰਜਾਂ ਵਿਚ ਲਗਾ ਕੇ ਉਸ ਤੋਂ ਜਲ ਵਤ ਸੀਤਲਤਾ ਦਾ ਕੰਮ ਲੈ ਕੇ ਕਈ ਲੋਕਾਂ ਦੇ ਦੁੱਖ ਅਤੇ ਲੋੜਾਂ ਪੂਰੀਆਂ ਕਰਦੇ ਹਨ॥੧੭੫॥ ਜੈਸਾ ਕਿ :

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥** *(ਗਉੜੀ ਮ: ੩, ਅੰਗ ੨੩੧)*

## ਕਬੀਰ, ਸਾਰੀ ਸਿਰਜਨਹਾਰ ਕੀ; ਜਾਨੈ ਨਾਹੀ ਕੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਸਾਰੀ = ਸੰਪੂਰਨ ਸ੍ਰਿਸ਼ਟੀ **ਵਾ:** ਇਹ ਸੰਸਾਰ ਰੂਪੀ ਸਾਰੀ = ਬਾਜ਼ੀ ਸਿਰਜਨਹਾਰ = ਰਚਣ ਵਾਲੇ ਪ੍ਰਭੂ ਕੀ = ਦੀ ਬਣਾਈ ਹੋਈ ਹੈ, ਉਸ ਤੋਂ ਬਿਨਾਂ ਇਸ ਦੇ ਆਦਿ ਅੰਤ ਨੂੰ ਹੋਰ ਕੋਈ ਵੀ ਜਾਨੈ = ਜਾਣ ਨਹੀਂ ਸਕਦਾ। ਜੈਸਾ ਕਿ :

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥** *(ਜਪੁ ਜੀ ਸਾਹਿਬ, ਅੰਗ ੪)*

## ਕੈ ਜਾਨੈ ਆਪਨ ਧਨੀ; ਕੈ ਦਾਸੁ ਦੀਵਾਨੀ ਹੋਇ ॥੧੭੬॥

ਕੈ = ਜਾਂ ਤਾਂ ਧਨੀ = ਮਾਲਕ ਪ੍ਰਭੂ ਆਪਨ = ਆਪ ਹੀ ਇਸ ਰਚਨਾ ਨੂੰ ਜਾਣਦਾ ਹੈ ਕੈ = ਜਾਂ ਫੇਰ ਉਸਦੇ ਦੀਵਾਨੀ = ਦਰਵਾਨੀ ਹੋਏ ਦਾਸ ਜਾਣਦੇ ਹਨ **ਵਾ:** ਜਾਂ ਜਿਹੜੇ ਸੰਸਾਰ ਵੱਲੋਂ ਦੀਵਾਨੀ = ਮਸਤਾਨੇ ਹੋਏ ਹਨ, ਉਹ ਸੇਵਕ ਜਾਣਦੇ ਹਨ॥੧੭੬॥

ਪਰਮੇਸ਼ਰ ਦੀ ਪ੍ਰਾਪਤੀ ਦਾ ਜੋ ਜਗਿਆਸੂ ਨੂੰ ਲਾਭ ਪ੍ਰਾਪਤ ਹੋਇਆ, ਉਸ ਬਾਬਤ ਅਗਲੇ ਸਲੋਕ ਵਿਚ ਕਥਨ ਕਰਦੇ ਹਨ।

## ਕਬੀਰ, ਭਲੀ ਭਈ ਜੋ ਭਉ ਪਰਿਆ; ਦਿਸਾ ਗਈਂ ਸਭ ਭੂਲਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਬਹੁਤ ਭਲੀ = ਚੰਗੀ ਗੱਲ ਭਈ = ਹੋਈ ਹੈ, ਜੋ ਸਾਡੇ ਅੰਦਰ ਪਰਮਾਤਮਾ ਦਾ ਭਉ = ਭੈ ਪਰਿਆ = ਪੈ ਗਿਆ ਹੈ ਅਤੇ ਇੰਦ੍ਰੀਆਂ ਦੇ ਵਿਸ਼ਿਆਂ ਰੂਪੀ ਦਿਸ਼ਾ = ਪਾਸਾ **ਵਾ:** ਦੁਨੀਆਂ ਵਿਚਲੀ ਪ੍ਰਭਤਾ ਰੂਪੀ ਦਿਸ਼ਾ = ਤਰਫ਼ ਸਾਰੀ ਭੁੱਲ ਗਈ ਹੈ।

**[ਅੰਗ ੧੩੭੪]**

## ਓਰਾ ਗਰਿ ਪਾਨੀ ਭਇਆ; ਜਾਇ ਮਿਲਿਓ ਢਲਿ ਕੂਲਿ ॥੧੭੭॥

ਜਿਵੇਂ ਓਰਾ = ਗੜਾ ਸੂਰਜ ਦੀਆਂ ਕਿਰਨਾਂ ਦੇ ਪੈਣ ਨਾਲ ਗਰਿ = ਗਲ ਕਰਕੇ ਪਾਨੀ = ਪਾਣੀ ਦਾ ਰੂਪ ਭਇਆ = ਹੋ ਜਾਂਦਾ ਹੈ ਅਤੇ ਢਲ ਕਰਕੇ ਕੂਲਿ = ਨਦੀ ਦੇ ਵਿਚ ਜਾਇ = ਜਾ ਕੇ ਮਿਲਿਓ = ਮਿਲ ਜਾਂਦਾ ਹੈ **ਅਥਵਾ** ਏਸੇ ਪ੍ਰਕਾਰ ਇਹ ਜੰਮਣ ਮਰਨ ਵਾਲਾ ਜੀਵ ਅਵਿੱਦਿਆ ਰੂਪ ਠੰਢ ਕਰਕੇ ਗੜਾ ਰੂਪ ਬਣਿਆ ਸੀ ਜਦੋਂ ਸਤਿਗੁਰੂ ਰੂਪੀ ਸੂਰਜ ਨੇ ਆਪਣੀ ਗਿਆਨ ਰੂਪੀ ਕਿਰਨ ਦੀ ਗਰਮਾਇਸ਼ ਪਾਈ, ਤਦੋਂ

ਇਹ ਜੀਵ-ਭਾਵ ਵੱਲੋਂ ਗਲ ਕੇ ਪਾਣੀ ਦੀ ਨਿਆਈਂ ਪਰਮੇਸ਼ਰ ਦਾ ਰੂਪ ਹੋ ਗਿਆ ਅਤੇ ਦੇਹ ਅਭਿਮਾਨ ਵੱਲੋਂ ਢਲ ਕੇ ਬ੍ਰਹਮ ਰੂਪੀ ਨਦੀ ਵਿਚ ਜਾ ਕੇ ਮਿਲ ਗਿਆ **ਵਾ:** ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਦੇ ਵਿਚ ਏਕਤਾ ਪਾ ਲਈ ਹੈ ਭਾਵ ਜੀਵ ਦੀ ਅਲਪੱਗਤਾ ਤੇ ਈਸ਼ਰ ਦੀ ਸਰਬੱਗਤਾ ਮੇਟ ਕੇ ਬ੍ਰਹਮ ਵਿਚ ਅਭੇਦਤਾ ਪਾ ਲਈ ਹੈ ॥੧੭੭॥

## ਕਬੀਰਾ, ਧੂਰਿ ਸਕੇਲਿ ਕੈ; ਪੁਰੀਆ ਬਾਂਧੀ ਦੇਹ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪ੍ਰਭੂ ਨੇ ਪੰਜਾਂ ਤੱਤਾਂ ਰੂਪੀ ਧੂਰਿ = ਧੂੜੀ ਸਕੇਲਿ = ਇਕੱਤ੍ਰ ਕੈ = ਕਰਕੇ ਇਹ ਦੇਹ = ਕਾਂਇਆ ਰੂਪੀ ਪੁਰੀਆ = ਪੁੜੀ ਬਾਂਧੀ = ਬੰਨ੍ਹ ਦਿੱਤੀ ਹੈ।

## ਦਿਵਸ ਚਾਰਿ ਕੋ ਪੇਖਨਾ; ਅੰਤਿ ਖੇਹ ਕੀ ਖੇਹ ॥੧੭੮॥

ਇਹ ਚਾਰ ਕੁ ਦਿਵਸ = ਦਿਨ ਕੋ = ਦਾ ਪੇਖਨਾ = ਵੇਖਣ ਮਾਤ੍ਰ ਤਮਾਸ਼ਾ ਹੈ, ਜੋ ਅੰਤਿ = ਅਖ਼ੀਰ ਨੂੰ ਫੇਰ ਖੇਹ = ਮਿੱਟੀ ਕੀ = ਦੀ ਖੇਹ = ਮਿੱਟੀ ਰੂਪ ਹੀ ਹੋ ਜਾਂਦੀ ਹੈ ॥੧੭੮॥

## ਕਬੀਰ ਸੂਰਜ ਚਾਂਦ ਕੈ; ਉਦੈ ਭਈ ਸਭ ਦੇਹ ॥

ਭਗਤ ਕਬੀਰ ਸਾਹਿਬ ਕਥਨ ਕਰਦੇ ਹਨ ਕਿ ਹੇ ਭਾਈ! ਸੂਰਜ ਅਤੇ ਚਾਂਦ = ਚੰਦ੍ਰਮਾ ਦੇ ਉਦੈ ਹੋਣ ਵਿਚ ਸਭ = ਸਾਰੀਆਂ ਦੇਹਾਂ ਉਤਪੰਨ ਭਈ = ਹੋਈਆਂ ਹਨ, ਭਾਵ ਕੁਝ ਸੂਰਜ ਦੇ ਪਹਿਰ ਵਿਚ ਜਨਮਦੇ ਹਨ ਅਤੇ ਕੁਝ ਚੰਦ੍ਰਮਾ ਦੇ ਪੱਖ ਵਿਚ ਜਨਮਦੇ ਹਨ **ਵਾ:** ਸੂਰਜ ਦੀ ਨਿਆਈਂ ਤਮੋਗੁਣੀ ਅਤੇ ਚੰਦ੍ਰਮਾ ਦੀ ਨਿਆਈਂ ਸਤੋਗੁਣੀ ਆਦਿ ਸੁਭਾਵਾਂ ਵਾਲੀਆਂ ਦੇਹਾਂ ਉਤਪੰਨ ਹੋਈਆਂ ਹਨ **ਵਾ:** ਸੂਰਜ ਅਤੇ ਚੰਦ੍ਰਮਾ ਦੇ ਸਦਰਸ਼ ਪ੍ਰਕਾਸ਼ ਵਾਲੀਆਂ ਸਭ ਦੇਹਾਂ ਉਦੈ ਹੋਈਆਂ ਹਨ।

## ਗੁਰ ਗੋਬਿੰਦ ਕੇ ਬਿਨੁ ਮਿਲੇ; ਪਲਟਿ ਭਈ ਸਭ ਖੇਹ ॥੧੭੯॥

ਪਰ ਗੁਰਾਂ ਦੁਆਰਾ ਗੋਬਿੰਦ = ਪਰਮਾਤਮਾ ਦੇ ਨਾਲ ਮਿਲੇ ਤੋਂ ਬਿਨੁ = ਬ਼ਗੈਰ ਸਭ = ਸਾਰੀਆਂ ਦੇਹਾਂ ਪਲਟਿ = ਉਲਟ ਕੇ ਫੇਰ ਖੇਹ = ਮਿੱਟੀ ਰੂਪ ਭਈ = ਹੋ ਜਾਂਦੀਆਂ ਹਨ ॥੧੭੯॥

## ਜਹ ਅਨਭਉ ਤਹ ਭੈ ਨਹੀ; ਜਹ ਭਉ ਤਹ ਹਰਿ ਨਾਹਿ ॥

ਹੇ ਭਾਈ! ਜਹ = ਜਿਥੇ ਅਨਭਉ = ਭੈ ਤੋਂ ਰਹਿਤ ਯਥਾਰਥ ਸਰੂਪ ਦਾ ਗਿਆਨ ਇਸਥਿਤ ਹੈ, ਉਥੇ ਸੰਸਾਰ, ਕਾਲ ਆਦਿ ਦਾ ਭੈ = ਡਰ ਨਹੀਂ ਰਹਿੰਦਾ ਅਤੇ ਜਿਥੇ ਸੰਸਾਰ, ਕਾਲ ਆਦਿ ਦਾ ਭਉ = ਡਰ ਹੈ, ਤਹ = ਉੱਥੇ ਹਰਿ = ਪ੍ਰਭੂ ਸਾਖਸ਼ਾਤ ਨਾਹਿ = ਨਹੀਂ ਹੁੰਦਾ **ਵਾ:** ਅੰਨਵੇ ਕਰਕੇ (ਜਹ ਹਰਿ ਤਹ ਭਉ ਨਾਹਿ) ਜਿਥੇ ਹਰਿ = ਪ੍ਰਭੂ ਆਪ ਸਾਖਸ਼ਾਤ ਹੋ ਜਾਂਦਾ ਹੈ ਤਹ = ਉੱਥੇ ਸਤ ਪ੍ਰਕਾਰ ਦਾ ਭਉ = ਡਰ ਨਹੀਂ ਰਹਿੰਦਾ।

## ਕਹਿਓ ਕਬੀਰ ਬਿਚਾਰਿ ਕੈ; ਸੰਤ ਸੁਨਹੁ ਮਨ ਮਾਹਿ ॥੧੮੦॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਇਹ ਬਿਚਾਰਿ = ਨਿਰਣਾ ਕੈ = ਕਰਕੇ ਕਹਿਓ = ਕਿਹਾ ਹੈ, ਹੇ ਸੰਤ ਜਨੋਂ! ਇਹ ਬਚਨ ਤੁਸੀਂ ਆਪਣੇ ਮਨ = ਹਿਰਦੇ ਮਾਹਿ = ਵਿਚ ਸੁਣਨਾ ਕਰੋ **ਵਾ:** ਸਾਡੇ ਬਚਨ ਸੁਣ ਕੇ ਹਿਰਦੇ ਵਿਚ ਧਾਰਨ ਕਰੋ ॥੧੮੦॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ ਕਿ ਇਸ ਸੰਸਰ ਅੰਦਰ ਗਿਆਨੀ ਅਗਿਆਨੀ ਵਿੱਚੋਂ ਕੌਣ ਸੁਖੀ ਹੈ, ਤਦ ਕਬੀਰ ਜੀ ਨੇ ਕਿਹਾ ਕਿ ਇਹ ਦੋਵੇਂ ਹੀ ਸੁਖੀ ਹਨ ਤੇ ਇਹ ਸਲੋਕ ਉਚਾਰਣ ਕੀਤਾ।

## ਕਬੀਰ, ਜਿਨਹੁ ਕਿਛੂ ਜਾਨਿਆ ਨਹੀ; ਤਿਨ ਸੁਖ ਨੀਦ ਬਿਹਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਨਹੁ = ਜਿਨ੍ਹਾਂ ਅਗਿਆਨੀ ਪੁਰਖਾਂ ਨੇ ਸਤ ਅਸੱਤ ਦੀ ਵਿਚਾਰ, ਜੀਵ ਦੇ ਸਰੂਪ, ਮਾਇਆ ਦੇ ਸਰੂਪ ਜਾਂ ਪਰਮਾਤਮਾ ਦੇ ਸਰੂਪ ਅਤੇ ਮਨੁੱਖਾ ਸਰੀਰ ਧਾਰਨ ਦੇ ਬਾਰੇ ਕਿਛੂ = ਕੁਝ ਜਾਨਿਆ = ਜਾਨਣਾ ਨਹੀਂ ਕੀਤਾ, ਤਿਨ = ਉਨ੍ਹਾਂ ਦੀ ਸੁੱਖ ਦੀ ਨੀਂਦ ਵਿਚ ਉਮਰ ਬਿਹਾਇ = ਬਤੀਤ ਹੁੰਦੀ ਜਾਂਦੀ ਹੈ, ਭਾਵ ਜਿਤਨਾ ਚਿਰ ਮੌਤ ਨਹੀਂ ਆਉਂਦੀ ਉਤਨਾ ਚਿਰ ਉਹ ਆਪਣੇ ਆਪ ਨੂੰ ਸੁਖੀ ਮੰਨਦੇ ਹਨ।

## ਹਮਹੁ ਜੁ ਬੂਝਾ ਬੂਝਨਾ; ਪੂਰੀ ਪਰੀ ਬਲਾਇ ॥੧੮੧॥

ਜੁ = ਜਿਹੜਾ ਹਮਹੁ = ਅਸੀਂ ਬੂਝਾ = ਬੁੱਝਣੇ ਜੋਗ ਗੁਰਾਂ ਪਾਸੋਂ ਉਪਦੇਸ਼ ਬੁੱਝਣਾ ਹੈ ਕਿ ਜੀਵ ਅਤੇ ਈਸ਼ਰ ਦਾ ਸਰੂਪ ਕੀ ਹੈ? **ਵਾ:** ਬੁੱਝਣੇ ਜੋਗ ਤੂੰ ਪਦ ਦੇ ਲਖ ਅਰਥ ਅਤੇ ਸਮਝਣੇ ਜੋਗ ਤਤ ਪਦ ਦੇ ਲਖ ਅਰਥ ਦਾ ਸਿਧਾਂਤ ਕੀ ਹੈ? ਉਸਦੀ ਪ੍ਰਾਪਤੀ ਤੋਂ ਬਿਨਾਂ ਇਹ ਸਾਨੂੰ ਪੂਰੀ ਬਲਾ ਪਰੀ = ਪਈ ਹੋਈ ਹੈ॥੧੮੧॥

### ਦੂਸਰਾ ਅਰਥ

**ਕਬੀਰ, ਜਿਨਹੁ ਕਿਛੂ ਜਾਨਿਆ ਨਹੀ; ਤਿਨ ਸੁਖ ਨੀਦ ਬਿਹਾਇ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਨ੍ਹਾਂ ਤਤਬੇਤੇ ਮਹਾਤਮਾ ਨੇ ਬ੍ਰਹਮ ਗਿਆਨ ਕਰਕੇ ਸੰਸਾਰ ਨੂੰ ਕੁਝ ਵੀ ਨਹੀਂ ਜਾਨਿਆ ਭਾਵ ਮਿਥਿਆ ਨਿਸਚੇ ਕੀਤਾ ਹੈ, ਉਨ੍ਹਾਂ ਨੂੰ ਆਤਮ ਸੁੱਖ ਦੀ ਪ੍ਰਾਪਤੀ ਹੋਈ ਹੈ ਅਤੇ ਉਨ੍ਹਾਂ ਦੀ ਅਵਿੱਦਿਆ ਰੂਪੀ ਨੀਂਦ ਬਤੀਤ ਹੋ ਚੁੱਕੀ ਹੈ।

**ਹਮਹੁ ਜੁ ਬੂਝਾ ਬੂਝਨਾ; ਪੂਰੀ ਪਰੀ ਬਲਾਇ ॥੧੮੧॥**

ਜਿਨ੍ਹਾਂ ਨੇ ਹਮਹੁ = ਹੰਗਤਾ ਰੂਪੀ ਬੂਝਾ ਬੂਝਨਾ ਕੀਤਾ ਹੈ ਤਿਨਾਂ ਦੇ ਗਲੇ ਵਿਚ ਅਵਿੱਦਿਆ ਰੂਪੀ ਪੂਰੀ ਬਲਾ ਆ ਕੇ ਪੈ ਜਾਂਦੀ ਹੈ **ਵਾ:** ਜੁ = ਜਿਹੜਾ ਅਸੀਂ ਸ੍ਰਵਣ ਗਿਆਨ ਦੁਆਰਾ ਬੂਝਾ = ਬੁੱਝਣਾ ਕੀਤਾ ਹੈ ਅਤੇ ਮੰਨਣ ਗਿਆਨ ਦੁਆਰਾ ਬੂਝਨਾ = ਸਮਝਣਾ ਕੀਤਾ ਹੈ ਅਤੇ ਆਤਮ ਸਰੂਪ ਸਮਝਣਾ ਕੀਤਾ ਹੈ ਜਿਸ ਕਰਕੇ ਪੂਰੀ ਹੋਈ ਅਵਿੱਦਿਆ ਰੂਪੀ ਬਲਾ ਪਰੀ = ਪਰ੍ਹੇ ਹੋ ਗਈ ਹੈ ਭਾਵ ਨਵਿਰਤ ਹੋ ਗਈ ਹੈ॥੧੮੧॥

## ਕਬੀਰ, ਮਾਰੇ ਬਹੁਤੁ ਪੁਕਾਰਿਆ; ਪੀਰ ਪੁਕਾਰੈ ਅਉਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮਾਰੇ = ਮਾੜੇ ਭਾਵ ਕਮਜ਼ੋਰ ਲੋਕ ਜੋ ਆਪ ਉਪਦੇਸ਼ ਧਾਰਨ ਨਹੀਂ ਕਰਦੇ, ਹੋਰਨਾਂ ਨੂੰ ਬਹੁਤ ਪੁਕਾਰਿਆ = ਪੁਕਾਰ ਪੁਕਾਰ ਕੇ ਉਪਦੇਸ਼ ਧਾਰਨ ਲਈ ਕਹਿੰਦੇ ਹਨ[1], ਪਰ ਪੀਰ = ਪੂਜਨੀਕ ਗੁਰੂ ਅਉਰ = ਹੋਰ ਹੀ ਪੁਕਾਰੈ = ਪੁਕਾਰਦੇ ਹਨ ਭਾਵ ਆਪ ਕਮਾਈ ਕਰਦੇ ਹਨ ਅਤੇ ਹੋਰਨਾਂ ਤੋਂ ਵੀ ਕਰਾਉਂਦੇ ਹਨ।

## ਲਾਗੀ ਚੋਟ ਮਰੰਮ ਕੀ; ਰਹਿਓ ਕਬੀਰਾ ਠਉਰ ॥੧੮੨॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨਾਂ ਗੁਰਾਂ ਦੁਆਰਾ ਮੇਰੇ ਰਿਦੇ ਰੂਪੀ ਮਿਰੰਮ = ਨਰਮ ਅਸਥਾਨ ਕੀ = ਦੀ ਥਾਂ ਉੱਪਰ ਉਪਦੇਸ਼, ਪ੍ਰੇਮ ਦੀ ਚੋਟ = ਸੱਟ ਲੱਗੀ ਹੈ, ਜਿਸ ਕਰਕੇ ਮੈਂ ਕਬੀਰ ਉਸੇ ਠਉਰ = ਥਾਂ ਹੀ ਖਲੋਤਾ ਰਹਿਓ = ਰਹਿ ਗਿਆ, ਭਾਵ ਦੇਹ ਅਭਿਮਾਨ ਤੋਂ ਰਹਿਤ ਹੋ ਕੇ ਸਰੂਪ ਰੂਪੀ ਥਾਂ ਵਿਚ ਇਸਥਿਤ ਹੋ ਗਿਆ ਹਾਂ ਅਤੇ ਸੰਕਲਪ-ਵਿਕਲਪ ਵਿਚ ਹਿੱਲਣ ਜੋਗਾ ਨਹੀਂ ਰਿਹਾ ਹਾਂ॥੧੮੨॥

---

੧. ਜੈਸਾ ਕਿ : **ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥** *(ਸੁਖਮਨੀ ਸਾਹਿਬ, ਅੰਗ ੨੬੯)*

## ਕਬੀਰ, ਚੋਟ ਸੁਹੇਲੀ ਸੇਲ ਕੀ; ਲਾਗਤ ਲੇਇ ਉਸਾਸ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੇਲ = ਬਰਛੀ ਕੀ = ਦੀ ਚੋਟ = ਸੱਟ ਸੁਹੇਲੀ = ਸੌਖੀ ਹੈ ਜੋ ਲਾਗਤ = ਲੱਗਦਿਆਂ ਜੀਵ ਉਸਾਸ = ਲੰਮੇ ਸਾਹ, ਹਾਹੁਕੇ ਲੇਇ = ਲੈਂਦਾ ਹੈ ਭਾਵ ਇਕ ਦੋ ਸਾਹ ਆ ਜਾਂਦੇ ਹਨ।

## ਚੋਟ ਸਹਾਰੈ ਸਬਦ ਕੀ; ਤਾਸੁ ਗੁਰੂ ਮੈ ਦਾਸ ॥੧੯੩॥

ਜੋ ਗੁਰੂ ਦੇ ਸਬਦ = ਉਪਦੇਸ਼ ਕੀ = ਦੀ ਚੋਟ = ਸੱਟ ਸਹਾਰਦਾ ਹੈ, ਤਾਸੁ = ਉਸ ਗੁਰੂ = ਪੂਜਨੀਕ ਦਾ ਮੈਂ ਦਾਸ = ਸੇਵਕ ਹਾਂ **ਵਾ:** ਉਹ ਮੇਰਾ ਗੁਰੂ ਵੱਤ ਹੈ ਅਤੇ ਮੈਂ ਉਸਦਾ ਦਾਸ ਹਾਂ ਭਾਵ ਬਰਛਾ ਵੱਜਣ ਵਾਲਾ ਖਿੱਚ ਖਿੱਚ ਕੇ ਲੰਮੇ ਲੰਮੇ ਸਾਹ ਲੈਂਦਾ ਹੈ ਭਾਵ ਕੁਝ ਕੁ ਸਮਾਂ ਜਿਉਂਦਾ ਰਹਿੰਦਾ ਹੈ ਪਰ ਸ਼ਬਦ ਦੀ ਚੋਟ ਲੱਗਦਿਆਂ ਹੀ ਮਨੁੱਖ ਜੀਵਤ-ਭਾਵ ਵੱਲੋਂ ਮਰ ਜਾਂਦਾ ਹੈ, ਇਸ ਚੋਟ ਨੂੰ ਸਹਾਰਨਾ ਕਠਨ ਹੈ **ਵਾ:** ਨੇਜ਼ੇ ਦੀ ਚੋਟ ਸੌਖੀ ਹੈ ਜੋ ਲੱਗਦਿਆਂ ਜੀਵ ਦੇ ਪ੍ਰਾਣ ਲੈ ਲੈਂਦੀ ਹੈ ਪਰ ਗੁਰ ਦੇ ਸ਼ਬਦ ਦੀ ਚੋਟ ਐਸੀ ਹੈ ਜੋ ਸਰੀਰ ਨੂੰ ਜਾਨੋਂ ਨਹੀਂ ਮਾਰਦੀ ਪਰ ਅੰਦਰੋਂ ਹੰਗਤਾ ਆਦਿ ਨੂੰ ਮਾਰ ਦੇਂਦੀ ਹੈ, ਇਸ ਮਾਰ ਨੂੰ ਸਹਾਰਨਾ ਬਹੁਤ ਕਠਨ ਹੈ **ਵਾ:** ਕਿਸੇ ਦੇ ਬੋਲੀ ਦਾ ਘਾਉ ਨੇਜ਼ੇ ਨਾਲੋਂ ਵੀ ਬੁਰਾ ਹੁੰਦਾ ਹੈ, ਕਿਉਂਕਿ ਉਹ ਤਾਬੜ ਤੋੜ ਪ੍ਰਾਣ ਲੈਂਦਾ ਹੈ ਪਰ ਕੁਬਚਨਾਂ ਦਾ ਘਾਉ ਸੀਨੇ ਵਿਖੇ ਰੋਜ਼ ਰੜਕਦਾ ਹੈ, ਜੋ ਸਾਧੂ ਇਸਨੂੰ ਸਹਾਰ ਜਾਵੇ, ਉਹ ਮੇਰੇ ਲਈ ਗੁਰੂ ਰੂਪ ਹੈ ਅਤੇ ਮੈਂ ਉਸਦਾ ਸੇਵਕ ਹਾਂ॥੧੯੩॥ ਜੈਸਾ ਕਿ :

**ਧਰਤੀ ਤੋ ਖੋਦਨ ਸਹੈ ਕਾਟਨ ਸਹੈ ਬਨਰਾਇ ॥**
**ਬੋਲ ਕਬੋਲ ਸਾਧੂ ਸਹੈ ਅਵਰ ਪੈ ਸਹਿਆ ਨ ਜਾਇ ॥**
**ਧਰਤੀ ਖੋਦਤ ਬੋਲਹੀ ਕਾਠ ਕਟਤ ਕੁਰਲਾਇ ॥**
**ਨਨੂਆ ਬੋਲ ਕਬੋਲ ਕੋ ਸਾਧੂ ਰਹਿਓ ਪਚਾਇ ॥** *(ਨਨੂਆ ਜੀ)*

**ਉਥਾਨਕਾ :** ਕੋਈ ਮੁੱਲਾਂ ਬਹੁਤ ਉੱਚੀ ਬਾਂਗ ਦੇਂਦਾ ਸੀ ਪਰ ਖ਼ੁਦਾ ਦੀ ਬੰਦਗੀ ਵਿਚ ਉਸਨੂੰ ਪੂਰਨ ਵਿਸ਼ਵਾਸ ਨਹੀਂ ਸੀ ਅਤੇ ਖ਼ੁਦਾ ਨੂੰ ਦੂਰ ਦੇਸ਼ ਵਿਚ ਵੱਸਣ ਦਾ ਵਿਸ਼ਵਾਸ ਕਰਦਾ ਸੀ। ਉਸ ਦੇ ਪ੍ਰਥਾਇ ਉਚਾਰਣ ਕਰਦੇ ਹਨ।

## ਕਬੀਰ, ਮੁਲਾਂ ਮੁਨਾਰੇ ਕਿਆ ਚਢਹਿ; ਸਾਂਈ ਨ ਬਹਰਾ ਹੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੁੱਲਾਂ! ਤੂੰ ਮੁਨਾਰੇ = ਉੱਚੇ ਬੁਰਜ ਉੱਪਰ ਕਿਆ = ਕੀ ਚਢਹਿ = ਚੜ੍ਹਦਾ ਹੈਂ, ਭਾਵ ਕੀ ਉੱਚੀ ਉੱਚੀ ਬਾਂਗ ਦੇਂਦਾ ਹੈਂ, ਸਾਈਂ = ਮਾਲਕ ਪਰਮਾਤਮਾ ਕੋਈ ਬਹਰਾ = ਬੋਲ਼ਾ ਨਹੀਂ = ਹੋ ਗਿਆ।

## ਜਾ ਕਾਰਨਿ ਤੂੰ ਬਾਂਗ ਦੇਹਿ; ਦਿਲ ਹੀ ਭੀਤਰਿ ਜੋਇ ॥੧੯੪॥

ਜਾ = ਜਿਸ ਖ਼ੁਦਾ ਦੀ ਪ੍ਰਾਪਤੀ ਦੇ ਕਾਰਨਿ = ਵਾਸਤੇ ਤੂੰ ਬਾਂਗ = ਨਮਾਜ਼ ਲਈ ਪੁਕਾਰ ਦੇਹਿ = ਦੇਣਾ ਕਰਦਾ ਹੈਂ, ਉਸ ਨੂੰ ਆਪਣੇ ਦਿਲ = ਹਿਰਦੇ ਦੇ ਵਿਚ ਹੀ ਜੋਇ = ਦੇਖਣਾ ਕਰ, ਭਾਵ ਉਹ ਸਾਰਿਆਂ ਦਾ ਸਾਖੀ ਰੂਪ ਹਰੀ ਹਿਰਦੇ ਦੇ ਵਿਚ ਵੱਸਦਾ ਹੈ॥੧੯੪॥

**ਉਥਾਨਕਾ :** ਕੋਈ ਸ਼ੇਖ ਭਗਤ ਕਬੀਰ ਜੀ ਪਾਸ ਆ ਕੇ ਹੰਕਾਰ ਨਾਲ ਕਹਿਣ ਲੱਗਾ ਕਿ ਮੈਂ ਮੱਕੇ ਮਦੀਨੇ ਦਾ ਹੱਜ ਕਰਕੇ ਆਇਆ ਹਾਂ, ਤਦੋਂ ਉਸ ਦੇ ਪ੍ਰਥਾਇ ਉਚਾਰਣ ਕਰਦੇ ਹਨ।

## ਸੇਖ[1] ਸਬੂਰੀ ਬਾਹਰਾ; ਕਿਆ ਹਜ[2] ਕਾਬੇ[3] ਜਾਇ ॥

ਹੇ ਸੇਖ ! ਸਬੂਰੀ = ਸੰਤੋਖ ਤੋਂ ਬਾਹਰਾ = ਬਿਨਾਂ ਕਾਬੇ ਵਿਚ ਜਾਇ = ਜਾ ਕੇ ਹੱਜ ਕੀਤਿਆਂ ਕਿਆ = ਕੀ ਹੋ ਗਿਆ ? ਭਾਵ ਵਿਅਰਥ ਹੀ ਹੈ।

---

੧. ਸ਼ੇਖ ਮੁਸਲਮਾਨਾਂ 'ਚੋਂ ਇਕ ਉੱਚੀ ਜਾਤੀ ਹੈ, ਜਿਵੇਂ ਹਿੰਦੂਆਂ 'ਚੋਂ ਬ੍ਰਾਹਮਣ ਵੱਡੇ ਹਨ, ਤਿਵੇਂ ਮੁਸਲਮਾਨਾਂ 'ਚੋਂ ਸ਼ੇਖ਼ ਵੱਡੇ ਹਨ। ਜਿਵੇਂ ਹਿੰਦੂਆਂ 'ਚੋਂ ਖੱਤਰੀ ਹਨ, ਤਿਵੇਂ ਮੁਸਲਮਾਨਾਂ 'ਚੋਂ ਸੱਯਦ ਹਨ। ਜਿਵੇਂ ਹਿੰਦੂਆਂ 'ਚੋਂ ਵੈਸ਼ ਹਨ, ਤਿਵੇਂ ਮੁਸਲਮਾਨਾਂ 'ਚੋਂ ਮੁਗ਼ਲ ਹਨ। ਜਿਵੇਂ ਹਿੰਦੂਆਂ 'ਚੋਂ ਸ਼ੂਦਰ ਹਨ, ਤਿਵੇਂ ਮੁਸਲਮਾਨਾਂ 'ਚੋਂ ਪਠਾਨ ਹਨ।

੨. **ਹੱਜ** : ਹੱਜ ਕਾਬੇ ਦੀ ਯਾਤ੍ਰਾ ਨੂੰ ਕਹਿੰਦੇ ਹਨ, ਜੋ ਮੁਸਲਮਾਨ ਧਰਮ ਦਾ ਅਸੂਲ (ਨਿਯਮ) ਜਾਣ ਕੇ ਕਰਨੀ ਜ਼ਰੂਰੀ ਹੈ ਇਹ ਹਿਜਰੀ ਸਾਲ ਦੇ ਬਾਰ੍ਹਵੇਂ ਮਹੀਨੇ 'ਜ਼ੁਲਹਿਜਰ' ਵਿਚ ਹੁੰਦੀ ਹੈ, ਇਸਦੇ ਕਰਨ ਦੀ ਗੀਤਿ ਇਸ ਤਰ੍ਹਾਂ ਹੈ :

ਜਦ ਮੱਕਾ ਇਕ ਪੜਾਉ ਰਹਿ ਜਾਵੇ, ਤਦ ਯਾਤ੍ਰੀ ਇਸ਼ਨਾਨ ਕਰਕੇ 'ਏਹ਼ਰਾਮ' ਬੰਨ੍ਹੇ ਅਰਥਾਤ ਪਹਿਲੇ ਵਸਤ੍ਰ ਤਿਆਗ ਕੇ ਕੇਵਲ ਦੋ ਚਾਦਰਾਂ ਰੱਖੇ, ਇਕ ਤੇੜ ਅਤੇ ਦੂਜੀ ਸਰੀਰ ਉਤੇ ਲੈਣਾ ਕਰੇ। ਜੁੱਤੀ ਦਾ ਤਿਆਗ ਕਰੇ, ਖੜਾਵਾਂ ਪਹਿਰਨ ਦੀ ਰੋਕ ਨਹੀਂ। ਗੀਤ 'ਤਲਬੀਯਾ' ਗਾਉਂਦਾ ਹੋਇਆ ਮੱਕੇ ਪਹੁੰਚੇ। ਗੀਤ ਦਾ ਅਰਥ ਇਹ ਹੈ ਕਿ "ਮੈਂ ਤੇਰੀ ਸੇਵਾ ਲਈ ਖੜਾ ਹਾਂ, ਤੇਰਾ ਸ਼ਰੀਕ ਕੋਈ ਨਹੀਂ ਨਿਸਚੇ ਕਰਕੇ ਤੇਰੀ ਹੀ ਉਸਤਤਿ ਹੈ, ਤੇਰੀ ਹੀ ਬਾਦਸ਼ਾਹਤ ਹੈ।"

ਕਾਬੇ ਮੰਦਰਿ ਪਾਸ ਜਾ ਕੇ ਇਸ਼ਨਾਨ ਕਰੇ ਅਤੇ "ਸੰਗ ਅਸਵਦ" ਨੂੰ ਚੁੰਮੇ ਸੱਤ "ਤਵਾਫ" ਪਰਿਕਰਮਾ ਕਾਬੇ ਦੀਆਂ ਕਰੇ, ਤਿੰਨ ਤੇਜ਼ ਚਾਲ ਨਾਲ ਅਤੇ ਚਾਰ ਹੌਲੀ ਹੌਲੀ, ਕਾਬੇ ਨੂੰ ਆਪਣੇ ਖੱਬੇ ਹੱਥ ਰੱਖੇ ਹਰ ਪਰਿਕਰਮਾ ਕਰਦਾ ਕਾਲੇ ਪੱਥਰ ਨੂੰ ਚੁੰਮੇ ਫੇਰ ਇਬਰਾਹੀਮ ਦੇ ਮਕਾਮ ਪੁਰ ਜਾਵੇ ਅਤੇ ਉਥੇ ਪ੍ਰਾਰਥਨਾ ਕਰੇ ਉਥੋਂ ਹਟ ਕੇ ਪਹਾੜੀ "ਸਫਾ ਮਰੂਹ" ਉੱਪਰ ਜਾ ਕੇ ਕਾਬੇ ਵੱਲ ਮੂੰਹ ਕਰਕੇ ਪ੍ਰਾਰਥਨਾ ਕਰੇ, ਫੇਰ ਮਰਵਾ ਚੋਟੀ ਤੇ ਜਾ ਕੇ ਪ੍ਰਾਰਥਨਾ ਕਰੇ ਫੇਰ ਕਾਬੇ ਵਿਚ ਆ ਕੇ "ਖੁਤਬਾ" ਸੁਣੇ ਫੇਰ ਮਕਾਮ "ਮਿਨਾ" ਪੁਰ ਜਾ ਕੇ ਰਾਤ ਰਹੇ ਉਥੋਂ ਪਹਾੜੀ "ਅਰਫਾਤ" ਨੂੰ ਜਾਵੇ ਉਥੇ ਪ੍ਰਾਰਥਨਾ ਕਰੇ ਅਤੇ ਖੁਤਬਾ ਸੁਣੇ ਇਥੋਂ "ਮੁਜ਼ਦਲਿਫਾ" ਮਕਾਮ ਪੁਰ ਸੰਝ ਦੀ ਨਮਾਜ਼ ਪੜ੍ਹੇ :

ਉੱਪਰ ਦੱਸੀ ਸਾਰੀ ਕਿਰਿਆ ਨੌਂਵੀਂ ਤਿਥਿ ਤੀਕ ਸਮਾਪਤ ਕਰਕੇ ਦਸਵੀਂ ਜੋ "ਨਹਰ" ਕੁਰਬਾਨੀ ਦਾ ਦਿਨ ਹੈ, ਉਸ ਵਿਚ ਮੁਜ਼ਦਲਿਫ਼ਾ ਮਕਾਮ ਪੁਰ ਨਮਾਜ਼ ਪੜ੍ਹ ਕੇ ਸ਼ੈਤਾਨ ਦੇ (ਥੰਮ) ਪਾਸ ਜਾ ਕੇ ਸੱਤ ਪੱਥਰ ਸੁੱਟੇ ਫੇਰ ਮਿਨਾ ਪਹੁੰਚ ਕੇ ਕੁਰਬਾਨੀ ਦੇਵੇ ਬੱਕਰਾ, ਦੁੰਬਾ, ਗਾਂ ਅਥਵਾ ਊਠ ਨੂੰ ਜਬੇ ਵੱਲ ਸਿਰ ਕਰਕੇ ਲਿਟਾਵੇ ਪਸ਼ੂ ਦੇ ਸੱਜੇ ਪਾਸੇ ਖੜਾ ਹੋ ਕੇ "ਅੱਲਾਹੂ ਅਕਬਰ" ਕਹਿ ਕੇ ਗਲ 'ਤੇ ਛੁਰੀ ਚਲਾਵੇ ਇਸ ਪਿੱਛੋਂ ਹਾਜੀ "ਏਹ਼ਰਾਮ" ਤਿਆਗ ਕੇ ਮਨ ਭਾਉਂਦੇ ਵਸਤਰ ਪਹਿਰੇ, ਮੁੰਡਨ ਕਰਾਵੇ, ਨਹੁੰ ਲੁਹਾਵੇ ਅਰ ਤਿੰਨ ਦਿਨ ਮੱਕੇ ਹੋਰ ਠਹਿਰੇ, ਮੱਕੇ ਤੋਂ ਤੁਰਨ ਵੇਲੇ ਕਾਬੇ ਦੀ ਫੇਰ ਪਰਿਕਰਮਾ ਕਰੇ ਅਤੇ ਸ਼ੈਤਾਨ ਦੇ ਥੰਮ ਤੇ ਸੱਤ ਵੱਟੀਆਂ ਸੁੱਟੇ ਅਤੇ ਜ਼ਮਜ਼ਮ ਖੂਹ ਦਾ ਪਾਣੀ ਪੀਵੇ ਬਹੁਤੇ ਮੁਸਲਮਾਨ ਮੱਕੇ ਦੀ ਯਾਤਰਾ ਪਿੱਛੋਂ ਹਜਰਤ ਮੁਹੰਮਦ ਦੀ ਕਬਰ ਦੀ ਯਾਤਰਾ ਲਈ ਮਦੀਨੇ ਜਾਂਦੇ ਹਨ ਅਤੇ ਇਸ ਬਿਨਾ ਹੱਜ ਪੂਰਨ ਨਹੀਂ ਸਮਝਦੇ ਪਰ ਹਵਾਬੀ ਲੋਕ ਕਬਰ ਦਾ ਸਨਮਾਨ ਧਰਮ ਵਿਰੁੱਧ ਮੰਨਦੇ ਹਨ ਇਸ ਲਈ ਉਹ ਮਦੀਨੇ ਦੀ ਯਾਤਰਾ ਨਹੀਂ ਕਰਦੇ। ਜੋ ਉਪਰ ਲਿਖੀ ਗੀਤੀ ਅਨੁਸਾਰ ਹੱਜ ਕਰਦਾ ਹੈ, ਉਸ ਨੂੰ ਹਾਜੀ ਸੱਦੀਦਾ ਹੈ।

੩. **ਕਾਬਾ (ਕਅ਼ਬਹ)** : ਅਰਬ ਦੇ ਮੱਕੇ ਸ਼ਹਿਰ ਵਿਚ ਮੁਸਲਮਾਨਾਂ ਦਾ ਧਰਮ ਮੰਦਰ ਜੋ ਇਸਲਾਮੀ ਕਿਤਾਬਾਂ ਅਨੁਸਾਰ ਪਹਿਲਾਂ ਹਜ਼ਰਤ ਆਦਮ ਨੇ ਬਣਾਇਆ ਨੂਹ ਵਾਲੇ ਤੂਫਾਨ ਵਿਚ ਇਹ ਡਿੱਗ ਪਿਆ ਅਤੇ ਮੁੜ ਇਬਰਾਹੀਮ ਨੇ ਉਸਾਰਿਆ ਤੇ ਫੇਰ ਕਈ ਵਾਰ ਡਿੱਗਾ ਤੇ ਬਣਿਆ। ਇਕ ਵਾਰ ਮੁਹੰਮਦ ਸਾਹਿਬ ਨੇ ਵੀ ਇਸ ਦੀ ਨੀਵ ਰੱਖੀ ਸੀ। ਇਸ ਮੰਦਰ ਵਿਚ ਅਨੇਕ ਬੁੱਤਾਂ ਦੀ ਪੂਜਾ ਹੁੰਦੀ ਸੀ, ਜਿਨ੍ਹਾਂ ਨੂੰ ਹਜ਼ਰਤ ਮੁਹੰਮਦ ਨੇ ਬਾਹਰ ਕੱਢਿਆ ਸੰਨ ੧੦੪੦ ਵਿਚ ਰੂਮ ਦੇ ਉਸਮਾਨੀ ਪਾਤਸ਼ਾਹ 'ਸੁਲਤਾਨ ਮੁਰਾਦ ਚੌਥੇ' ਨੇ ਕਾਬੇ ਨੂੰ ਨਵੇਂ ਸਿਰੇ ਬਣਾਇਆ ਜੋ ਹੁਣ ਤਕ ਕਾਇਮ ਹੈ, ਇਸ ਮੰਦਰ ਦੀ ਪੂਰਵ ਵੱਲ ਦੀ ਬਾਹੀ ਜਿਧਰ ਦਰਵਾਜ਼ਾ ਹੈ ੩੩ ਗਜ਼ ਲੰਮੀ ਹੈ। ਪੱਛਮ ਦੀ ੩੧ ਗਜ਼, ਉੱਤਰ ਦੀ ੨੨ ਅਤੇ ਦੱਖਣ ਦੀ ੨੦ ਗਜ਼ ਹੈ ਬੁਲੰਦੀ ੩੫ ਫੁੱਟ ਹੈ ਚਿਣਾਈ ਭੂਰੇ ਰੰਗ ਦੇ ਪੱਥਰ ਦੀ ਚੂਨੇ ਨਾਲ ਹੋਈ ਹੈ ਕੁਰਸੀ ਦੋ ਫੁਟ ਉੱਚੀ ਹੈ ਛੱਤ ਚਪਟੀ ਹੈ ਇਸਦਾ ਦਰਵਾਜ਼ਾ ਖ਼ਾਸ ਤਿਉਹਾਰਾਂ ਸਮੇਂ ਹੀ ਖੁੱਲ੍ਹਦਾ ਹੈ ਜਦ ਯਾਤਰੀ ਲੋਕ ਆਉਂਦੇ ਹਨ, ਨਹੀਂ ਤਾਂ ਬੰਦ ਰਹਿੰਦਾ ਹੈ, ਦੱਖਣ ਪੂਰਵ ਵੱਲ ਦਾ ਜੋ ਮੰਦਰ ਦਾ ਕੋਣਾ ਹੈ, ਉਸ ਵਿਚ ਜ਼ਮੀਨ ਤੋਂ ੫ ਫੁੱਟ ਉੱਚਾ 'ਸੰਗੇ ਅਸਵਦ' (ਕਾਲਾ ਪੱਥਰ) ਜੜਿਆ ਹੋਇਆ ਹੈ, ਜਿਸ ਨੂੰ ਹਾਜੀ ਚੁੰਮਦੇ ਹਨ ਦੱਖਣ ਦੇ ਕੋਣੇ ਵਿਚ ਇਕ ਹੋਰ ਪੱਥਰ ਹੈ, ਜਿਸ ਦਾ ਨਾਉਂ 'ਰੁਕਨੁਲਯਮਾਨ' ਹੈ, ਇਸਨੂੰ ਯਾਤਰੀ ਲੋਕ ਸੱਜੇ ਹੱਥ ਨਾਲ ਛੂੰਹਦੇ ਹਨ ਦਰਵਾਜ਼ੇ ਦੇ ਪਾਸ ਮੰਦਰ ਦੀ ਦੀਵਾਰ ਦੇ ਨਾਲ ਲਗਦਾ ਇਕ ਸੰਗਮਰਮਰ ਦੇ ਹਾਸ਼ੀਏ ਵਾਲਾ ਗਹਿਰਾ ਮਕਾਮ ਹੈ ਜਿਸ ਉੱਪਰ ਤਿੰਨ ਆਦਮੀ ਖੜ੍ਹੇ ਹੋ ਸਕਦੇ ਹਨ ਆਖਦੇ ਹਨ ਕਿ ਇਸ ਥਾਂ ਇਬਰਾਹੀਮ ਨੇ ਇਸਮਾਈਲ☛

## ਕਬੀਰ, ਜਾ ਕੀ ਦਿਲ ਸਾਬਤਿ ਨਹੀ; ਤਾ ਕਉ ਕਹਾਂ ਖੁਦਾਇ ॥੧੮੫॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਾ = ਜਿਸ ਦੀ ਦਿਲ = ਹਿਰਦੇ ਦੀ ਭਾਵਨਾ ਸਾਬਤਿ = ਪੱਕੀ, ਸਚਿਆਈ ਵਾਲੀ ਨਹੀਂ ਹੈ, ਤਾ = ਉਸ ਕਉ = ਨੂੰ ਖੁਦਾਇ = ਅੱਲਾ ਦੀ ਪ੍ਰਾਪਤੀ ਕਹਾਂ = ਕਿਥੇ ਹੋ ਸਕਦੀ ਹੈ ਭਾਵ ਨਹੀਂ ਹੋ ਸਕਦੀ ॥੧੮੫॥

## ਕਬੀਰ, ਅਲਹ ਕੀ ਕਰਿ ਬੰਦਗੀ; ਜਿਹ ਸਿਮਰਤ ਦੁਖੁ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਲਹ = ਪਰਮਾਤਮਾ ਕੀ = ਦੀ ਬੰਦਗੀ = ਭਗਤੀ ਕਰ, ਜਿਹ = ਜਿਸ ਪਰਮਾਤਮਾ ਦੇ ਸਿਮਰਤ = ਸਿਮਰਦਿਆਂ ਜੰਮਣ ਮਰਨ, ਅਗਿਆਨ ਆਦਿ ਦੇ ਦੁੱਖ ਚਲੇ ਜਾਇ = ਜਾਂਦੇ ਹਨ।

## ਦਿਲ ਮਹਿ ਸਾਂਈ ਪਰਗਟੈ; ਬੁਝੈ ਬਲੰਤੀ ਨਾਂਇ ॥੧੮੬॥

('ਬੁਝੈ' ਦਾ ਉਚਾਰਣ ਪੋਲਾ ਹੈ)

ਫੇਰ ਤੇਰੇ ਦਿਲ = ਹਿਰਦੇ ਮਹਿ =ਵਿੱਚੋਂ ਹੀ ਸਾਂਈ = ਮਾਲਕ ਪ੍ਰਭੂ ਪ੍ਰਗਟੈ = ਪ੍ਰਗਟ, ਸਾਖਸ਼ਾਤ ਹੋ ਜਾਵੇਗਾ ਅਤੇ ਤ੍ਰਿਸ਼ਨਾ, ਮਾਇਆ ਆਦਿ ਦੀ ਬਲੰਤੀ = ਬਲਦੀ ਹੋਈ ਨਾਂਇ = ਅਗਨੀ ਬੁਝੈ = ਬੁਝ ਜਾਵੇਗੀ **ਵਾ:** ਨਾਇ = ਨਾਮ ਰੂਪੀ ਜਲ ਨਾਲ ਕਾਲ ਦੀ ਅਗਨੀ ਬੁਝ ਜਾਵੇਗੀ ॥੧੮੬॥

**ਉਥਾਨਕਾ :** ਇਕ ਮਾਸ ਖਾਣ ਵਾਲਾ ਨਿਰਦਈ ਪੁਰਸ਼ ਜੀਵ ਹਿੰਸਾ ਕਰ ਰਿਹਾ ਸੀ, ਕਬੀਰ ਜੀ ਨੇ ਪੁੱਛਿਆ ਕਿ ਤੂੰ ਜ਼ਬਰਦਸਤੀ ਉਸਦਾ ਗੱਲ ਕਿਉਂ ਵੱਢ ਰਿਹਾ ਹੈਂ ਤਾਂ ਉਸ ਨੇ ਕਿਹਾ ਕਿ ਮੈਂ ਹਲਾਲ ਕਰ ਰਿਹਾ ਹਾਂ ਜੋ ਪੁੰਨ ਕਰਮ ਹੈ, ਤਦ ਜੀਵ ਹੱਤਿਆ ਹੁੰਦੀ ਦੇਖ ਕੇ ਕਬੀਰ ਜੀ ਨੇ ਉਸਨੂੰ ਉਪਦੇਸ਼ ਦੇਣਾ ਕੀਤਾ ਹੈ।

## ਕਬੀਰ, ਜੋਰੀ ਕੀਏ ਜੁਲਮੁ ਹੈ; ਕਹਤਾ ਨਾਉ ਹਲਾਲੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋਰੀ = ਜ਼ਬਰਦਸਤੀ ਕੀਏ = ਕਰਨੀ ਇਕ ਜੁਲਮੁ = ਅੱਤਿਆਚਾਰ ਹੈ, ਪਰ ਤੂੰ ਬੱਕਰੇ ਆਦਿ ਜਾਨਵਰਾਂ ਨੂੰ ਮਾਰ ਕੇ ਉਸਦਾ ਨਾਉ = ਨਾਮ ਹਲਾਲੁ = ਰੱਬ ਦੇ ਨਾਂ 'ਤੇ ਕੁਰਬਾਨੀ ਦੇਣੀ ਕਹਤਾ = ਕਹਿੰਦਾ ਹੈਂ। ਜੈਸਾ ਕਿ :

**ਜ਼ੰਬੂਰ ਅੰਜ਼ੀਲ ਤੌਰੇਤ ਫ਼ਰਕਾਨ ॥ ਚਾਰੇ ਕੂਕੇ ਜ਼ੋਰ ਹਰਾਮ ॥** *(ਅਮੀਰ ਭੰਡਾਰ)*

## ਦਫਤਰਿ ਲੇਖਾ ਮਾਂਗੀਐ; ਤਬ ਹੋਇਗੋ ਕਉਨੁ ਹਵਾਲੁ ॥੧੮੭॥

ਜਦੋਂ ਦਫਤਰਿ = ਧਰਮ ਰਾਜ ਦੀ ਕਚਹਿਰੀ ਦੇ ਵਿਚ ਤੇਰੇ ਕਰਮਾਂ ਦਾ ਲੇਖਾ = ਹਿਸਾਬ ਕਿਤਾਬ ਮਾਂਗੀਐ = ਮੰਗਿਆ ਜਾਵੇਗਾ, ਤਬ = ਤਦੋਂ ਉਥੇ ਤੇਰਾ ਕਉਨੁ = ਕਿਸ ਪ੍ਰਕਾਰ ਦਾ ਹਵਾਲੁ = ਹਾਲ ਹੋਇਗੋ = ਹੋਵੇਗਾ ਭਾਵ ਬੁਰਾ ਹਾਲ ਹੋਵੇਗਾ, ਜੇਕਰ ਇਥੇ ਜੀਭ ਦੇ ਸੁਆਦ ਲਈ ਕਿਸੇ ਬੇ-ਜ਼ੁਬਾਨੇ ਦਾ ਗਲਾ ਕੱਟਿਆ ਤਾਂ ਅਗਲੇ ਜਨਮਾਂ ਵਿਚ ਤੈਨੂੰ ਵੀ ਆਪਣਾ ਗਲਾ ਕਟਵਾਉਣਾ ਪਵੇਗਾ ਤੇ ਤੇਰਾ ਮਾਸ ਉਹ ਖਾਣਗੇ ॥੧੮੭॥

---

☛ ਸਮੇਤ ਈਸ਼ੂਰ ਅੱਗੇ ਪ੍ਰਾਰਥਨਾ ਕੀਤੀ ਸੀ ਕਾਬੇ ਦੇ ਚਾਰੇ ਪਾਸੇ ਪਰਕੰਮਿਆ (ਪਰਿਕਰਮਾ) ਲਈ ਖੁੱਲ੍ਹੀ ਥਾਂ ਹੈ ਅਤੇ ਸੁੰਦਰ ਵਲਗਣ (ਚਾਰ ਦੀਵਾਰੀ) ਹੈ ਕਾਬੇ ਦਾ ਮੰਦਰ ਸਿਆਹ ਰੇਸ਼ਮੀ ਗਿਲਾਫ ਨਾਲ ਢਕਿਆ ਰਹਿੰਦਾ ਹੈ, ਜਿਸ ਉੱਤੇ ਕੁਰਾਨ ਦੀਆਂ ਆਯਤਾਂ ਲਿਖੀਆਂ ਹਨ।

## ਕਬੀਰ, ਖੂਬੁ ਖਾਨਾ ਖੀਚਰੀ; ਜਾ ਮਹਿ ਅੰਮ੍ਰਿਤੁ ਲੋਨੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਲਈ ਖੀਚਰੀ = ਖਿਚੜੀ ਦਾ ਖਾਣਾ ਬਹੁਤ ਖੂਬੁ = ਚੰਗਾ ਹੈ, ਜਾ = ਜਿਸ ਦੇ ਮਹਿ = ਵਿਚ ਅੰਮ੍ਰਿਤੁ = ਘਿਉ ਅਤੇ ਲੋਨੁ = ਨਮਕ ਪਿਆ ਹੁੰਦਾ ਹੈ **ਵਾ:** ਘਿਉ ਤੇ ਨਮਕ ਮਿਲ ਕੇ ਅੰਮ੍ਰਿਤ ਰੂਪ ਬਣ ਜਾਂਦੀ ਹੈ।

## ਹੇਰਾ ਰੋਟੀ ਕਾਰਨੇ; ਗਲਾ ਕਟਾਵੈ ਕਉਨੁ ॥੧੮੮॥

ਫੇਰ ਹੇਰਾ = ਮਾਸ ਵਾਲੀ ਰੋਟੀ ਦੇ ਕਾਰਨੇ = ਵਾਸਤੇ ਆਪਣਾ ਗਲਾ ਕਉਨੁ = ਕਿਹੜਾ ਕਟਾਵੈ = ਕਟਾਉਂਦਾ ਫਿਰੇ, ਭਾਵ ਜੇਕਰ ਇਥੇ ਕਿਸੇ ਦਾ ਮਾਸ ਵੱਢੇਗਾ ਤਾਂ ਅਗਲੇ ਜਨਮਾਂ ਵਿਚ ਆਪਣਾ ਮਾਸ ਵਢਾਉਣਾ ਪਵੇਗਾ ॥੧੮੮॥ ਜੈਸਾ ਕਿ :

**ਉਨ ਬਿਸਮਿਲ ਉਨ ਝਟਕਾ ਕੀਆ, ਦਇਆ ਦੁਹੂੰ ਤੇ ਭਾਗੀ ॥**
**ਕਹਤ ਕਬੀਰ ਸੁਨਹੁ ਰੇ ਸੰਤਹੁ, ਆਗ ਦੋਊ ਘਰ ਲਾਗੀ ॥** *(ਅਮੀਰ ਭੰਡਾਰ)*

## ਕਬੀਰ, ਗੁਰੁ ਲਾਗਾ ਤਬ ਜਾਨੀਐ; ਮਿਟੈ ਮੋਹੁ ਤਨ ਤਾਪ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਿੱਖ ਨੂੰ ਗੁਰਾਂ ਦਾ ਉਪਦੇਸ਼ ਚੰਗਾ ਲੱਗਿਆ, ਤਬ = ਤਦੋਂ ਹੀ ਜਾਨੀਐ = ਜਾਣੀਦਾ ਹੈ, ਜਦੋਂ ਉਸਦੇ ਅੰਦਰੋਂ ਮੋਹ ਅਤੇ ਤਨ = ਸਰੀਰ ਦੇ ਆਧੀ, ਬਿਆਧੀ, ਉਪਾਧੀ ਰੂਪ ਤਾਪ ਮਿਟੈ = ਮਿਟ ਜਾਣ।

[ਆਧੀ—ਮਾਨਸਿਕ ਪੀੜਾ ਜਾਂ ਕਾਮ ਕ੍ਰੋਧ ਦਾ ਪ੍ਰਭਾਵ, ਬਿਆਧੀ—ਸਰੀਰ ਦੀਆਂ ਖਿੱਲਤਾਂ ਵਿਗੜ ਜਾਣੀਆਂ, ਭਾਵ ਵਾਇ, ਪਿੱਤ, ਕਫ ਜਾਂ ਰੁਦਰ ਵਿਗਾੜ ਦੇ ਕਰਕੇ ਅਨੇਕਾਂ ਬਿਮਾਰੀਆਂ ਲੱਗ ਜਾਣੀਆਂ, ਉਪਾਧੀ—ਬਾਹਰ ਤੋਂ ਕੋਈ ਆਫ਼ਤ ਆ ਚਿੰਬੜਨੀ ਜਾਂ ਦੁਸ਼ਮਨ ਦਾ ਸਰੀਰ ਦੇ ਉੱਪਰ ਵਾਰ ਹੋਣਾ]

## ਹਰਖ ਸੋਗ ਦਾਝੈ ਨਹੀ; ਤਬ ਹਰਿ ਆਪਹਿ ਆਪਿ ॥੧੮੯॥

ਅਤੇ ਪਦਾਰਥ ਦੇ ਆਏ ਤੋਂ ਹਰਖ = ਖ਼ੁਸ਼ੀ ਤੇ ਪਦਾਰਥਾਂ ਦੇ ਗਏ ਤੋਂ ਸੋਗ = ਗ਼ਮੀ ਵਾਲਾ ਸੁਭਾਅ ਦਾਝੈ = ਸਾੜੇਗਾ ਨਹੀਂ, ਤਬ = ਤਦੋਂ ਹਰਿ = ਪਰਮਾਤਮਾ ਆਪਹਿ = ਆਪਣੇ ਆਪ ਹੀ ਸਿੱਖ ਦੇ ਹਿਰਦੇ ਅੰਦਰ ਪ੍ਰਗਟ ਹੋ ਜਾਵੇਗਾ ॥੧੮੯॥ ਜੈਸਾ ਕਿ :

**ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥** *(ਰਾਮਕਲੀ ਮ: ੫, ਅੰਗ ੮੮੩)*

## ਕਬੀਰ, ਰਾਮ ਕਹਨ ਮਹਿ ਭੇਦੁ ਹੈ; ਤਾ ਮਹਿ ਏਕੁ ਬਿਚਾਰੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਰਾਮ ਕਹਿਣ ਦੇ ਮਹਿ = ਵਿਚ ਬਹੁਤ ਭੇਦੁ = ਫਰਕ ਹੈ ਤਾ = ਤਿਸ ਦੇ ਮਹਿ = ਵਿਚ ਏਕ = ਇਕ ਬਿਚਾਰੁ = ਵਿਚਾਰ ਹੈ **ਵਾ:** ਤਿਸ ਪਰਮਾਤਮਾ ਦੇ ਨਾਮ ਕਹਿਣ ਵਿਚ ਇਕ ਤਾਂ ਸਰੂਪ ਦੀ ਵਿਚਾਰ ਹੋ ਜਾਂਦੀ ਹੈ।

## ਸੋਈ ਰਾਮੁ ਸਭੈ ਕਹਹਿ; ਸੋਈ ਕਉਤਕਹਾਰ ॥੧੯੦॥

ਸੋਈ = ਉਹੀ ਰਾਮ ਰਾਮ ਸਭੈ = ਸਾਰੇ ਸੰਤ ਜਨ ਕਹਹਿ = ਆਖਦੇ ਹਨ ਅਤੇ ਸੋਈ = ਉਹੀ ਰਾਮ ਰਾਮ ਕਉਤਕਹਾਰ = ਕਰਤੱਵ ਕਰਨ ਵਾਲੇ ਰਾਸਧਾਰੀਏ ਆਖਦੇ ਹਨ **ਵਾ:** ਉਹ ਰਾਮ ਦਾ ਨਾਮ ਜਗਿਆਸੂ (ਸ + ਭੈ) ਸ = ਸਹਿਤ ਭੈ = ਡਰ ਦੇ ਜਪਦੇ ਹਨ ਅਤੇ ਰਾਸਧਾਰੀਏ ਉਸੀ ਰਾਮ ਨਾਮ ਨੂੰ ਆਪਣੇ ਪੇਟ ਪੂਰਤੀ ਲਈ ਨਕਲ ਦੇ ਤੌਰ 'ਤੇ ਆਖਦੇ ਹਨ ॥੧੯੦॥

## ਕਬੀਰ, ਰਾਮੈ ਰਾਮ ਕਹੁ; ਕਹਿਬੇ ਮਾਹਿ ਬਿਬੇਕ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਰਾਮੈ = ਰਮੇ ਹੋਏ ਰਾਮ = ਪਰਮਾਤਮਾ ਦਾ ਨਾਮ ਕਹੁ = ਉਚਾਰਣ ਕਰੋ, ਜਿਸਦੇ ਕਹਿਬੇ = ਕਹਿਣ ਮਾਹਿ = ਵਿਚ ਬਿਬੇਕ = ਜੀਵ-ਈਸ ਦੀ ਏਕਤਾ ਵਾਲੀ ਵਿਚਾਰ ਪ੍ਰਾਪਤ ਹੁੰਦੀ ਹੈ।

## ਏਕੁ ਅਨੇਕਹਿ ਮਿਲਿ ਗਇਆ; ਏਕ ਸਮਾਨਾ ਏਕ ॥੧੯੧॥

ਏਕੁ = ਇਕ ਜੁ ਰਾਸਧਾਰੀਆਂ ਦਾ ਰਾਮ ਕਹਿਣਾ ਹੈ, ਉਹ ਤਾਂ ਅਨੇਕਾਂ ਪਦਾਰਥਾਂ ਦੀ ਇੱਛਾ ਵਿਚ ਮਿਲ ਗਿਆ ਹੈ ਅਤੇ ਏਕ = ਇਕ ਜੋ ਸੰਤ ਜਨਾਂ ਦਾ ਰਾਮ ਨਾਮ ਉਚਾਰਣਾ ਹੈ ਉਹ ਏਕ = ਅਦੁੱਤੀ ਬ੍ਰਹਮ ਵਿਚ ਸਮਾਨਾ = ਮਿਲ ਗਏ ਹਨ ॥੧੯੧॥

**ਉਥਾਨਕਾ :** ਕਿਸੇ ਸੇਵਾ ਹੀਨ ਪੁਰਸ਼ ਨੂੰ ਉਸਦੇ ਵੱਸਣ ਵਾਲੇ ਘਰ ਦੀ ਅਪਵਿੱਤ੍ਰਤਾ ਅਤੇ ਰਹਿਣ ਵਾਲੇ ਦੀ ਤੁਲਣਾ ਸ਼ਮਸ਼ਾਨ ਭੂਮੀ ਨਾਲ ਦੇ ਕੇ ਰਹਿਣ ਵਾਲੇ ਨੂੰ ਪ੍ਰੇਤਾਂ ਦੇ ਤੁਲ ਕਥਨ ਕਰਦੇ ਹਨ।

## ਕਬੀਰ, ਜਾ ਘਰ ਸਾਧ ਨ ਸੇਵੀਅਹਿ; ਹਰਿ ਕੀ ਸੇਵਾ ਨਾਹਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਾ = ਜਿਸ ਘਰ ਵਿਚ ਸਾਧ = ਸ੍ਰੇਸ਼ਟ ਸੰਤ ਜਨ ਦੀ ਸੇਵੀਅਹਿ = ਸੇਵਾ ਨਹੀਂ ਕੀਤੀ ਜਾਂਦੀ ਅਤੇ ਹਰਿ = ਪਰਮਾਤਮਾ ਕੀ = ਦੀ ਭਗਤੀ ਰੂਪੀ ਸੇਵਾ = ਟਹਿਲ ਵੀ ਨਹੀਂ ਕੀਤੀ ਜਾਂਦੀ।

## ਤੇ ਘਰ ਮਰਹਟ ਸਾਰਖੇ; ਭੂਤ ਬਸਹਿ ਤਿਨ ਮਾਹਿ ॥੧੯੨॥

ਤੇ = ਉਹ ਘਰ ਮਰਹਟ = ਮਸਾਣਾਂ ਸਾਰਖੇ = ਸਰੀਖੇ, ਵਰਗੇ ਹਨ ਅਤੇ ਤਿਨ = ਉਨ੍ਹਾਂ ਘਰਾਂ ਵਿਚ ਬਸਹਿ = ਵੱਸਣ ਵਾਲੇ ਮਨੁੱਖ ਭੂਤ = ਪ੍ਰੇਤਾਂ ਦੀ ਨਿਆਈਂ ਹਨ ॥੧੯੨॥ ਜੈਸਾ ਕਿ :

**ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥**
**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥੧॥** *(ਬਿਹਾਗੜੇ ਕੀ ਵਾਰ, ਮ: ੪, ਅੰਗ ੫੫੬)*
**ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥** *(ਭੈਰਉ ਮ: ੩, ਅੰਗ ੧੧੩੧)*

### ਦੂਸਰਾ ਅਰਥ

**ਕਬੀਰ, ਜਾ ਘਰ ਸਾਧ ਨ ਸੇਵੀਅਹਿ; ਹਰਿ ਕੀ ਸੇਵਾ ਨਾਹਿ ॥**

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਸਰੀਰ ਰੂਪੀ ਘਰ ਵਿਚ ਸਾਧ = ਸ੍ਰੇਸ਼ਟ ਪਰਮਾਤਮਾ ਦੀ ਪ੍ਰਾਪਤੀ ਕਰਾਉਣ ਵਾਲੇ ਸ਼ੁਭ ਗੁਣਾਂ ਦੀ ਸੇਵਾ ਨਹੀਂ ਹੈ, ਭਾਵ ਸ਼ੁਭ ਗੁਣਾਂ ਨੂੰ ਧਾਰਨ ਨਹੀਂ ਕੀਤਾ ਅਤੇ ਹਰੀ ਸਰੂਪ ਗੁਰਾਂ ਦੀ ਸੇਵਾ ਨਹੀਂ ਕੀਤੀ।

**ਤੇ ਘਰ ਮਰਹਟ ਸਾਰਖੇ; ਭੂਤ ਬਸਹਿ ਤਿਨ ਮਾਹਿ ॥੧੯੨॥**

ਉਹ ਸਰੀਰ ਰੂਪੀ ਘਰ ਮਰਹਟ = ਮਸਾਣ ਭੂਮਿਕਾ ਸਾਰਖੇ = ਵਰਗੇ ਹਨ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਰੂਪ ਭੂਤ ਉਨ੍ਹਾਂ ਦੇ ਸਰੀਰ ਰੂਪੀ ਘਰ ਵਿਚ ਵੱਸਦੇ ਹਨ ॥੧੯੨॥

**ਉਥਾਨਕਾ :** ਕਿਸੇ ਜਗਿਆਸੂ ਨੇ ਕਬੀਰ ਜੀ ਨੂੰ ਪ੍ਰਸ਼ਨ ਕੀਤਾ ਕਿ ਮਨ ਨੂੰ ਕਾਬੂ ਕਰਨਾ ਬਹੁਤ ਔਖਾ ਹੈ, ਫੇਰ ਤੁਸੀਂ ਕਿਵੇਂ ਕਾਬੂ ਕਰ ਲਿਆ ਹੈ, ਤਦ ਉੱਤਰ ਵਿਚ ਕਥਨ ਕਰਦੇ ਹਨ :

## ਕਬੀਰ, ਗੂੰਗਾ ਹੂਆ ਬਾਵਰਾ; ਬਹਰਾ ਹੂਆ ਕਾਨ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈਂ ਉਦੋਂ ਦਾ ਆਪਣੇ ਹੰਕਾਰ, ਝੂਠ ਦੇ ਬਚਨ ਕਹਿਣ ਵੱਲੋਂ ਗੂੰਗਾ ਅਤੇ ਦੁਨੀਆਂ ਦੀਆ ਸਿਆਣਪਾਂ ਵੱਲੋਂ ਬਾਵਰਾ = ਕਮਲਾ ਜਿਹਾ ਹੂਆ = ਹੋ ਗਿਆ ਹਾਂ ਅਤੇ ਉਸਤਤ ਨਿੰਦਿਆਂ ਦੇ ਬਚਨ ਸੁਣਨ ਵੱਲੋਂ ਕੰਨਾਂ ਕਰਕੇ ਬਹਰਾ = ਬੋਲ਼ਾ ਹੋ ਗਿਆ ਹਾਂ।

## ਪਾਵਹੁ ਤੇ ਪਿੰਗੁਲ ਭਇਆ; ਮਾਰਿਆ ਸਤਿਗੁਰ ਬਾਨ ॥੧੯੩॥

ਫੇਰ ਪਾਵਹੁ = ਪੈਰਾਂ ਤੇ = ਤੋਂ ਕੁਸੰਗਤ ਵਿਚ ਜਾਣ ਵੱਲੋਂ ਪਿੰਗੁਲ = ਪਿੰਗਲਾ, ਲੰਗੜਾ ਭਇਆ = ਹੋ ਗਿਆ ਹਾਂ, ਜਦੋਂ ਦਾ ਸਤਿਗੁਰੂ ਰਾਮਾਨੰਦ **ਵਾ:** ਗੁਰੂ ਨਾਨਕ ਦੇਵ ਜੀ ਨੇ ਉਪਦੇਸ਼, ਪ੍ਰੇਮ ਰੂਪੀ ਬਾਨ = ਤੀਰ ਬੁੱਧ ਰੂਪੀ ਕਮਾਨ ਤੇ ਰਸਨਾ ਰੂਪੀ ਚਿੱਲ੍ਹੇ 'ਤੇ ਚਾੜ੍ਹ ਕੇ ਮੇਰੇ ਹਿਰਦੇ ਵਿਚ ਮਾਰਿਆ = ਮਾਰਨਾ ਕੀਤਾ ਹੈ ॥੧੯੩॥

## ਕਬੀਰ, ਸਤਿਗੁਰ ਸੂਰਮੇ; ਬਾਹਿਆ ਬਾਨੁ ਜੁ ਏਕੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੂਰਮੇ = ਬਹਾਦਰ, ਸੂਰਬੀਰ ਸਤਿਗੁਰ ਰਾਮਾਨੰਦ **ਵਾ:** ਗੁਰੂ ਨਾਨਕ ਦੇਵ ਜੀ ਨੇ ਜੋ ਏਕੁ = ਇਕ ਪ੍ਰੇਮ, ਉਪਦੇਸ਼ ਰੂਪੀ ਤੀਰ ਬਾਹਿਆ = ਚਲਾਉਣਾ ਕੀਤਾ ਹੈ।

## ਲਾਗਤ ਹੀ ਭੁਇ ਗਿਰਿ ਪਰਿਆ; ਪਰਾ ਕਰੇਜੇ ਛੇਕੁ ॥੧੯੪॥

ਉਹ ਤੀਰ ਲਾਗਤ = ਲੱਗਦਿਆਂ ਹੀ ਮੈਂ ਦੇਹ ਅਭਿਮਾਨ ਵੱਲੋਂ ਭੂਮਾ ਬ੍ਰਹਮ ਰੂਪੀ **ਵਾ:** ਨਿਮਰਤਾ ਰੂਪੀ ਭੁਇ = ਧਰਤੀ ਉੱਪਰ ਗਿਰਿ = ਡਿੱਗ ਪਰਿਆ = ਪਿਆ ਹਾਂ ਅਤੇ ਮੇਰੇ ਕਰੇਜੇ = ਹਿਰਦੇ ਵਿਚ ਵੈਰਾਗ ਰੂਪੀ ਛੇਕ ਪਰਾ = ਪੈ ਗਿਆ ਹੈ ॥੧੯੪॥ ਜੈਸਾ ਕਿ :

**ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥**
**ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥੧੫੭॥** *(ਸਲੋਕ ਕਬੀਰ ਜੀ, ਅੰਗ ੧੩੭੨)*

**ਉਥਾਨਕਾ :** ਕਿਸੇ ਮਹਾਂਪੁਰਖ ਨੇ ਅਨ-ਅਧਿਕਾਰੀ ਨੂੰ ਉਪਦੇਸ਼ ਦਿੱਤਾ ਪਰ ਉਸ ਨੇ ਧਾਰਨ ਨਹੀਂ ਕੀਤਾ, ਜਿਸ 'ਤੇ ਕਬੀਰ ਜੀ ਸਿੱਖਿਆ ਦੇਣ ਵਾਸਤੇ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਨਿਰਮਲ ਬੂੰਦ ਅਕਾਸ ਕੀ; ਪਰਿ ਗਈ ਭੂਮਿ ਬਿਕਾਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਕਾਸ਼ ਦੇ ਵਿਚਲੇ ਬੱਦਲਾਂ ਕੀ = ਦੀ ਨਿਰਮਲ = ਉੱਜਲ ਜਲ, ਸਵਾਂਤੀ ਬੂੰਦ ਬਿਕਾਰ = ਨਿਕੰਮੀ, ਕੱਲਰੀ ਭੂਮਿ = ਧਰਤੀ ਉੱਪਰ ਪਹਿ = ਪੈ ਗਈ।

**[ਅੰਗ ੧੩੭੫]**

## ਬਿਨੁ ਸੰਗਤਿ ਇਉ ਮਾਂਨਈ; ਹੋਇ ਗਈ ਭਠ ਛਾਰ ॥੧੯੫॥

ਚੰਗੀ ਧਰਤੀ ਦੀ ਸੰਗਤ ਤੋਂ ਬਿਨ = ਬਗੈਰ ਉਹ ਨਿਰਮਲ ਜਲ ਦੀ ਬੂੰਦ ਇਉ = ਇਸ ਪ੍ਰਕਾਰ ਵਿਅਰਥ ਮਾਂਨਈ = ਮੰਨਣਾ ਕਰੋ, ਜਿਵੇਂ ਭਠ = ਭੱਠੀ ਵਿਚ ਕੋਈ ਵਸਤੂ ਛਾਰ = ਸੁਆਹ ਦਾ ਰੂਪ ਹੋ ਗਈ ਹੈ ॥੧੯੫॥

## ਦੂਸਰਾ ਅਰਥ

**ਕਬੀਰ, ਨਿਰਮਲ ਬੂੰਦ ਅਕਾਸ ਕੀ; ਪਰਿ ਗਈ ਭੂਮਿ ਬਿਕਾਰ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਚਿਦਾਕਾਸ਼ ਰੂਪੀ ਬ੍ਰਹਮ ਵਿਖੇ ਵਿਚਰਨ ਵਾਲੇ ਸਤਿਗੁਰੂ ਰੂਪੀ ਬੱਦਲ ਦੀ ਸਿੱਖਿਆ ਰੂਪੀ ਨਿਰਮਲ ਬੂੰਦ ਅਨ-ਅਧਿਕਾਰੀ ਨਿਸ਼ਰਧਕ ਪੁਰਖਾਂ ਦੀ ਬੁੱਧ ਰੂਪੀ ਧਰਤੀ ਦੇ ਵਿਚ ਪਈ।

**ਬਿਨੁ ਸੰਗਤਿ ਇਉ ਮਾਂਨਈ; ਹੋਇ ਗਈ ਭਠ ਛਾਰ ॥੧੯੫॥**

ਉਹ ਸਤਿਸੰਗਤ ਜਾਂ ਧਾਰਨ ਸ਼ਕਤੀ ਤੋਂ ਬਿਨਾਂ ਇਉਂ ਮੰਨਣਾ ਕਰੋ ਕਿ ਉਹ ਈਰਖਾ, ਕ੍ਰੋਧ ਰੂਪੀ ਭੱਠ ਵਿਚ ਪੈ ਕੇ ਸੁਆਹ ਰੂਪ ਹੀ ਹੋ ਗਈ ਭਾਵ ਤਿਸ ਹਿਰਦੇ ਵਿਚ ਇਹ ਸਿੱਖਿਆ ਨਿਵਾਸ ਨਾ ਕਰ ਸਕੀ ॥੧੯੫॥

## ਕਬੀਰ, ਨਿਰਮਲ ਬੂੰਦ ਅਕਾਸ ਕੀ; ਲੀਨੀ ਭੂਮਿ ਮਿਲਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਚਿਦਾਕਾਸ਼ ਰੂਪੀ ਬ੍ਰਹਮ ਵਿਖੇ ਵਿਚਰਨ ਵਾਲੇ ਗੁਰੂ ਰੂਪੀ ਬੱਦਲ ਦੀ ਜੀਵ ਈਸ਼ ਦੀ ਅਭੇਦਤਾ ਦੀ ਸਿੱਖਿਆ ਰੂਪੀ ਨਿਰਮਲ = ਉੱਜਲ ਬੂੰਦ ਅਧਿਕਾਰੀ, ਜਗਿਆਸੂ ਨੇ ਆਪਣੀ ਬੁੱਧ ਰੂਪੀ ਭੂਮਿ = ਧਰਤੀ ਵਿਚ ਮਿਲਾਇ = ਮਿਲਾ ਲੀਨੀ = ਲੈਣਾ ਕੀਤੀ ਹੈ।

## ਅਨਿਕ ਸਿਆਨੇ ਪਚਿ ਗਏ; ਨਾ ਨਿਰਵਾਰੀ ਜਾਇ ॥੧੯੬॥

ਅਨਿਕ = ਅਨੇਕਾਂ ਹੀ ਸਿਆਨੇ = ਗਿਆਨਵਾਨ, ਵਿਦਵਾਨ ਲੋਕ ਪਚਿ = ਸੜ, ਥੱਕ ਗਏ ਹਨ, ਪਰ ਉਸ ਜਗਿਆਸੂ ਦੇ ਪਾਸੋਂ ਉਹ ਬੂੰਦ ਨਿਰਵਾਰੀ = ਨਿਰਾਲੀ, ਵੱਖਰੀ ਨਹੀਂ ਕੀਤੀ ਜਾਇ = ਜਾ ਸਕਦੀ. ਭਾਵ ਜਿਹੜੀ ਬ੍ਰਹਮ ਨਾਲ ਏਕਤਾ ਹੋ ਗਈ ਹੈ, ਉਸ ਨੂੰ ਅਨੇਕਾਂ ਭੇਦ-ਵਾਦ ਦੀਆਂ ਜੁਗਤੀਆਂ ਦੁਆਰਾ ਖੰਡਨ ਨਹੀਂ ਕੀਤਾ ਜਾ ਸਕਦਾ ॥੧੯੬॥

**ਉਥਾਨਕਾ :** ਕਿਸੇ ਕਾਜ਼ੀ ਨੇ ਕਿਹਾ ਕਿ ਹੇ ਕਬੀਰ ਜੀ! ਤੁਸੀਂ ਵੀ ਕਾਬੇ ਵਿਚ ਹੱਜ ਕਰਕੇ ਆਉ, ਤਦੋਂ ਕਬੀਰ ਜੀ ਬਿਲਾਸ ਦੇ ਤੌਰ ’ਤੇ ਉਸਨੂੰ ਉੱਤਰ ਦੇਂਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਹਜ ਕਾਬੇ ਹਉ ਜਾਇ ਥਾ; ਆਗੈ ਮਿਲਿਆ ਖੁਦਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕਾਬੇ ਵਿਚ ਹੱਜ ਕਰਨ ਲਈ ਇਕ ਦਿਨ ਮੈਂ ਵੀ ਜਾਇ = ਜਾਂਦਾ ਥਾ = ਸੀ, ਪਰ ਆਗੈ = ਅੱਗੋਂ ਰਸਤੇ ਵਿਚ ਮੈਨੂੰ ਖੁਦਾਇ = ਪਰਮਾਤਮਾ ਨਰਾਜ਼ ਹੋਇਆ ਮਿਲਿਆ = ਮਿਲ ਪਿਆ।

## ਸਾਂਈ ਮੁਝ ਸਿਉ ਲਰਿ ਪਰਿਆ; ਤੁਝੈ ਕਿਨਿ੍ ਫੁਰਮਾਈ ਗਾਇ ॥੧੯੭॥

ਉਹ ਸਾਂਈ = ਮਾਲਕ ਪ੍ਰਭੂ ਮੁਝ = ਮੇਰੇ ਸਿਉ = ਨਾਲ ਲਰਿ = ਲੜ ਹੀ ਪਰਿਆ = ਪਿਆ ਅਤੇ ਕਹਿਣ ਲੱਗਾ ਕਿ ਹੇ ਕਬੀਰ! ਤੁਝੈ = ਤੈਨੂੰ ਕਿਨਿ੍ = ਕਿਸ ਨੇ ਇਹ ਗਾਇ = ਗੱਲ, ਜਗਹ ਫੁਰਮਾਈ = ਫੁਰਮਾਉਣਾ ਕੀਤੀ ਹੈ ਕਿ ਮੈਂ ਸਿਰਫ਼ ਕਾਬੇ ਵਿਚ ਹੀ ਹਾਂ ਭਾਵ ਮੈਂ ਸਭ ਦਾ ਆਤਮਾ ਰੂਪ ਹੋਣ ਕਰਕੇ ਸਭ ਥਾਈਂ ਵਿਆਪਕ ਹੋ ਰਿਹਾ ਹਾਂ ॥੧੯੭॥

## ਕਬੀਰ, ਹਜ ਕਾਬੈ ਹੋਇ ਹੋਇ ਗਇਆ; ਕੇਤੀ ਬਾਰ ਕਬੀਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਕਬੀਰ! ਸੰਕਲਪ ਮਾਤ੍ਰ ਨਾਲ ਕੇਤੀ = ਅਨੇਕਾਂ ਵਾਰ ਕਾਬੇ ਦੇ ਹੱਜ ਨੂੰ ਹੋ ਹੋ ਕੇ ਗਇਆ = ਗਿਆ ਹਾਂ।

## ਸਾਂਈ ਮੁਝ ਮਹਿ ਕਿਆ ਖਤਾ; ਮੁਖਹੁ ਨ ਬੋਲੈ ਪੀਰ ॥੧੯੮॥

ਹੇ ਸਾਂਈ = ਮਾਲਕ ਖ਼ੁਦਾ ! ਮੁਝ = ਮੇਰੇ ਮਹਿ = ਵਿਚ ਇਹੋ ਜਿਹਾ ਕਿਆ = ਕੀ ਖਤਾ = ਗੁਨਾਹ ਹੈ ? ਜੋ ਤੁਸੀਂ ਹੁਣ ਮੈਨੂੰ ਰੋਕਦੇ ਹੋ, ਪਰ ਪੀਰ = ਪੂਜਨੀਕ ਪ੍ਰਭੂ ਜੀ ਆਪਣੇ ਮੁਖਹੁ = ਮੂੰਹੋਂ ਕੁਝ ਨਾ ਬੋਲੇ ॥੧੯੮॥

ਫੇਰ ਅੱਗੋਂ ਖ਼ੁਦਾ ਨੇ ਕਿਹਾ ਕਿ ਹੇ ਕਬੀਰ ! ਮੈਂ ਤਾਂ ਨਹੀਂ ਬੋਲਿਆ ਕਿਉਂਕਿ ਉਸ ਕਾਬੇ ਵਿਚ ਪਸ਼ੂਆਂ ਦੀਆਂ ਕੁਰਬਾਨੀਆਂ ਦੇਂਦੇ ਹਨ, ਖ਼ੁਦਾ ਦੇ ਇਹ ਬਚਨ ਸੁਣ ਕੇ ਕਬੀਰ ਜੀ ਅਗਲਾ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਜੀਅ ਜੁ ਮਾਰਹਿ ਜੋਰੁ ਕਰਿ; ਕਹਤੇ ਹਹਿ ਜੁ ਹਲਾਲੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੁ = ਜਿਹੜੇ ਜੋਰੁ = ਜ਼ਬਰਦਸਤੀ ਕਰਿ = ਕਰਕੇ ਜੀਅ = ਜੀਵਾਂ ਨੂੰ ਮਾਰਹਿ = ਮਾਰਨਾ ਕਰਦੇ ਹਨ ਅਤੇ ਜੁ = ਜਿਹੜੇ ਕਹਤੇ = ਆਖਦੇ ਹਹਿ = ਹਨ ਕਿ ਇਹ ਹਲਾਲ ਕੀਤਾ ਹੈ।

## ਦਫਤਰੁ ਦਈ ਜਬ ਕਾਢਿ ਹੈ; ਹੋਇਗਾ ਕਉਨੁ ਹਵਾਲੁ ॥੧੯੯॥

ਜਬ = ਜਦੋਂ ਦਈ = ਪ੍ਰੇਰਕ ਪ੍ਰਭੂ ਨੇ ਦਫ਼ਤਰ ਵਿਚ ਕਰਮਾਂ ਦਾ ਹਿਸਾਬ-ਕਿਤਾਬ ਕਾਢਿ = ਕੱਢਣਾ ਹੈ, ਤਦੋਂ ਉਥੇ ਕਉਨੁ = ਕਿਹੜਾ ਹਵਾਲੁ = ਹਾਲ ਹੋਇਗਾ = ਹੋਵੇਗਾ, ਭਾਵ ਬਹੁਤ ਬੁਰਾ ਹਾਲ ਹੋਵੇਗਾ ॥੧੯੯॥

ਏਥੇ ਪ੍ਰਸੰਗ ਨੂੰ ਅੱਗੇ ਹੋਰ ਸਪੱਸ਼ਟ ਕਰਦੇ ਹਨ :

## ਕਬੀਰ, ਜੋਰੁ ਕੀਆ ਸੋ ਜੁਲਮੁ ਹੈ; ਲੇਇ ਜਬਾਬੁ ਖੁਦਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜੋਰੁ = ਜ਼ਬਰਦਸਤੀ ਜੀਵਾਂ ਨੂੰ ਮਾਰਨਾ ਕੀਆ = ਕੀਤਾ ਹੈ, ਸੋ = ਉਹ ਜੁਲਮੁ = ਅਨਿਆਂ, ਅੱਤਿਆਚਾਰ ਹੈ, ਇਸਦਾ ਜਵਾਬ ਖੁਦਾਇ = ਖ਼ੁਦਾ ਜ਼ਰੂਰ ਲੇਇ = ਲਵੇਗਾ।

## ਦਫਤਰਿ ਲੇਖਾ ਨੀਕਸੈ; ਮਾਰ ਮੁਹੈ ਮੁਹਿ ਖਾਇ ॥੨੦੦॥

ਜਦੋਂ ਦਫਤਰਿ = ਧਰਮਰਾਜ ਦੀ ਕਚਹਿਰੀ ਦੇ ਵਿਚ ਕਰਮਾਂ ਦਾ ਲੇਖਾ = ਹਿਸਾਬ-ਕਿਤਾਬ ਨੀਕਸੈ = ਨਿਕਲੇਗਾ, ਤਦੋਂ ਜੀਵ ਮੁਹੈ ਮੁਹਿ = ਮੂੰਹੋਂ ਮੂੰਹ ਮਾਰ ਖਾਇ = ਖਾਣਗੇ ਭਾਵ ਵਾਰ ਵਾਰ ਮੂੰਹ ਉਤੇ ਮਾਰਾਂ ਖਾਣਗੇ **ਵਾ:** ਮੁਹੈ = ਮੋਹ ਦੇ ਮੁਹਿ = ਲੁੱਟੇ ਹੋਏ ਅੰਤ ਨੂੰ ਮਾਰ ਖਾਣਗੇ ॥੨੦੦॥ ਜੈਸਾ ਕਿ :

**ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥**
**ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥੧੮੭॥** *(ਅੰਗ ੧੩੭੪)*

## ਕਬੀਰ, ਲੇਖਾ ਦੇਨਾ ਸੁਹੇਲਾ; ਜਉ ਦਿਲ ਸੂਚੀ ਹੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਕਰਮਾਂ ਦਾ ਲੇਖਾ = ਹਿਸਾਬ-ਕਿਤਾਬ ਦੇਣਾ ਤਾਂ ਸੁਹੇਲਾ = ਸੌਖਾ ਹੈ, ਜਉ = ਜੇਕਰ ਦਿਲ = ਹਿਰਦੇ ਦੀ ਭਾਵਨਾ ਸੂਚੀ = ਸੁੱਚੀ ਹੋਇ = ਹੋਵੇ, ਭਾਵ ਹਿਰਦਾ ਪਵਿੱਤਰ ਹੋਵੇ।

## ਉਸੁ ਸਾਚੇ ਦੀਬਾਨ ਮਹਿ; ਪਲਾ ਨ ਪਕਰੈ ਕੋਇ ॥੨੦੧॥

('ਪੱਲਾ' ਉਚਾਰਣ ਹੈ)

ਕਿਉਂਕਿ ਉਸ ਸਾਚੇ = ਸੱਚੇ ਦੀਬਾਨ = ਦਰਬਾਰ, ਕਚਹਿਰੀ ਮਹਿ = ਵਿਚ ਕੋਇ = ਕੋਈ ਵੀ ਪੱਲਾ ਨਹੀਂ ਪਕਰੈ = ਫੜਦਾ **ਵਾ:** ਹਿਸਾਬ-ਕਿਤਾਬ ਮੰਗਣ ਲਈ ਕੋਈ ਪੱਲਾ ਨਹੀਂ ਪਕੜੇਗਾ ॥੨੦੧॥

## ਕਬੀਰ, ਧਰਤੀ ਅਰੁ ਆਕਾਸ ਮਹਿ; ਦੁਇ ਤੂੰ ਬਰੀ ਅਬਧ ॥

('ਅ-ਬੱਧ' ਉਚਾਰਣ ਹੈ, ਦੂਜਾ ਪਾਠ 'ਤੂੰਬਰੀ' ਹੈ)

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਧਰਤੀ ਅਰੁ = ਅਤੇ ਅਕਾਸ਼ ਦੇ ਮਹਿ = ਵਿਚ ਹੇ ਦੁਇ = ਦ੍ਵੈਤ ! ਤੂੰ ਬਰੀ = ਬਹੁਤ ਅਬਧ = ਅਟੁੱਟ, ਨਾਸ਼ ਤੋਂ ਰਹਿਤ ਹੈਂ **ਅਥਵਾ** ਧਰਤੀ ਅਤੇ ਅਕਾਸ਼ ਵਿਚ ਦੋ ਭਾਵ ਆਸਾ ਤੇ ਤ੍ਰਿਸ਼ਨਾ ਜਾਂ ਅਵਿੱਦਿਆ ਤੇ ਮਾਇਆ ਬਹੁਤ ਭਾਰੀ ਕਸ਼ਟਦਾਇਕ ਤੂੰਬਰੀ = ਤੂੰਬੜੀਆਂ, ਹਨ, ਜੋ ਅਬਧ = ਨਾਸ਼ ਤੋਂ ਰਹਿਤ ਹਨ ਭਾਵ ਕਿਸੇ ਕੋਲੋਂ ਮੇਟੀਆਂ ਨਹੀਂ ਜਾਂਦੀਆਂ **ਅਥਵਾ** ਧਰਤੀ ਅਤੇ ਅਕਾਸ਼ ਵਿਚ ਵਿਚਰਨ ਵਾਲੀ ਹੇ ਮਾਇਆ ! ਤੂੰ ਅਬਧ = ਨਾਸ਼ ਤੋਂ ਰਹਿਤ ਹੈਂ ਪਰ ਤੂੰ ਦੋਆਂ ਕਰਕੇ ਵਰੀ ਹੋਈ ਹੈਂ ਭਾਵ ਇਕ ਸੰਤ ਜਨਾਂ ਨੇ ਤੈਨੂੰ ਮਿਥਿਆ ਨਿਸਚੇ ਕਰਨ ਰੂਪ ਵਰਣਾ ਕੀਤਾ ਹੈ ਅਤੇ ਦੂਜਾ ਬ੍ਰਹਮ ਅਸੰਗ ਹੀ ਹੈ ਭਾਵ ਬ੍ਰਹਮ ਨੇ ਤੈਨੂੰ ਆਪ ਅਸੰਗ ਹੋ ਕੇ ਅਧੀਨ ਕਰਨ ਰੂਪ ਵਰਣਾ ਕੀਤਾ ਹੈ **ਅਥਵਾ** ਹੇ ਮਾਇਆ ! ਧਰਤੀ ਅਤੇ ਅਕਾਸ਼ ਆਦਿ ਲੋਕਾਂ ਵਿਚ ਤੂੰ ਬਹੁਤ ਬਰੀ = ਬਲੀ, ਬਲ ਵਾਲੀ ਅਤੇ ਨਾਸ਼ ਤੋਂ ਰਹਿਤ ਹੈਂ ਭਾਵ ਕਿਸੇ ਦੇ ਵੱਸ ਨਹੀਂ ਹੁੰਦੀ।

## ਖਟ ਦਰਸਨ ਸੰਸੇ ਪਰੇ; ਅਰੁ ਚਉਰਾਸੀਹ ਸਿਧ ॥੨੦੨॥

ਹੇ ਮਾਇਆ ! ਖਟ ਦਰਸਨ[੧] = ਛੇ ਭੇਖਾਂ ਵਾਲੇ ਤੇਰੇ ਸੰਸਿਆਂ ਵਿਚ ਪਏ ਰਹਿੰਦੇ ਹਨ ਅਤੇ ਚੌਰਾਸੀ ਸਿੱਧ ਵੀ ਤੇਰੇ ਅਧੀਨ ਹੀ ਰਹਿੰਦੇ ਹਨ ॥੨੦੨॥

### ਦੂਸਰਾ ਅਰਥ

**ਕਬੀਰ, ਧਰਤੀ ਅਰੁ ਆਕਾਸ ਮਹਿ; ਦੁਇ ਤੂੰ ਬਰੀ ਅਬਧ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਚੇਤਨ ਸੱਤਾ ਮਾਤ ਲੋਕ ਅਤੇ ਆਕਾਸ = ਸ੍ਵਰਗ, ਬ੍ਰਹਮ ਲੋਕ ਆਦਿ ਦੁਇ = ਦੋਵਾਂ ਲੋਕਾਂ ਵਿਚ **ਵਾ:** ਧਰਤੀ ਦੀ ਨਿਆਈਂ ਨਿਮਰਤਾ ਅਤੇ ਅਕਾਸ਼ ਦੀ ਨਿਆਈਂ ਚਿਦਾਕਾਸ਼ ਵਿਚ ਵਿਚਰਨ ਵਾਲੇ ਗਿਅਨਵਾਨ, ਇਨ੍ਹਾਂ ਦੋਵਾਂ ਦੇ ਵਿਚ ਤੂੰ ਬਹੁਤ ਬਲ ਵਾਲੀ ਹੋ ਕੇ ਨਿਵਾਸ ਕਰ ਰਹੀ ਹੈਂ ਅਤੇ ਤੂੰ ਅਬਧ = ਨਾਸ਼ ਤੋਂ ਰਹਿਤ ਹੈਂ।

**ਖਟ ਦਰਸਨ ਸੰਸੇ ਪਰੇ; ਅਰੁ ਚਉਰਾਸੀਹ ਸਿਧ ॥੨੦੨॥**

ਜਿਨ੍ਹਾਂ ਦੇ ਹਿਰਦੇ ਅੰਦਰ ਚੇਤਨ ਸੱਤਾ ਸਾਖਸ਼ਾਤ ਹੋ ਗਈ ਹੈ, ਉਨ੍ਹਾਂ ਦੇ ਖਟ ਦਰਸ਼ਨ ਭਾਵ ਪੰਜੇ ਗਿਆਨ ਇੰਦ੍ਰੇ ਅਤੇ ਛੇਵਾਂ ਮਨ ਇਹ ਛੇ ਵਿਸ਼ਿਆਂ ਦੇ ਸੰਸਿਆਂ ਤੋਂ ਪਰ੍ਹੇ ਹੋ ਗਏ ਹਨ ਅਰੁ = ਅਤੇ ਚੌਰਾਸੀ ਲੱਖ ਜੂਨਾਂ ਤੋਂ ਵੀ ਸਿਧ = ਮੁਕਤ ਹੋ ਗਏ ਹਨ ॥੨੦੨॥

## ਕਬੀਰ, ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੁਝ = ਮੇਰੇ ਘਰ ਜਾਂ ਮਨ ਮਹਿ = ਵਿਚ

---

੧. ਜੋਗੀ ਜੰਗਮ ਸੇ੍ਵੜੇ ਸੰਨਿਆਸੀ ਤੇ ਦਰਵੇਸ਼ ॥
ਛੇਵਾਂ ਜਾਮਾ ਬਿਪਰ ਦਾ ਜਾ ਮਹਿ ਮੀਨ ਨ ਮੇਖ ॥ *(ਧਰਮ ਸ਼ਾਸਤਰ)*

ਮੇਰਾ ਪਦਾਰਥ ਜਾਂ ਗੁਣ ਆਦਿ ਕਿਛੁ = ਕੁਝ ਨਹੀਂ ਹੈ, ਜੋ = ਜਿਹੜਾ ਕਿਛੁ = ਕੁਝ ਵੀ ਹੈ, ਸੋ = ਉਹ ਤੇਰਾ ਹੀ ਦਿੱਤਾ ਹੋਇਆ ਹੈ।

## ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ ॥੨੦੩॥

ਹੇ ਪ੍ਰਭੂ ! ਤੇਰਾ ਦਿੱਤਾ ਹੋਇਆ ਪਦਾਰਥ, ਤਨ, ਮਨ, ਧਨ ਤੁਝ = ਤੇਰੇ ਕਉ = ਤਾਈਂ ਹੀ ਸਉਪਤੇ = ਸੌਂਪਦਾ ਹਾਂ, ਫੇਰ ਮੇਰਾ ਕਿਆ = ਕੀ ਲਾਗੈ = ਲੱਗਦਾ ਹੈ ਭਾਵ ਜੋ ਆਪਣਾ ਮੰਨਣਾ ਹੈ ਇਹ ਅਹੰਭਾਵ ਹੈ, ਜਦੋਂ ਹੰਕਾਰ ਹੀ ਮਿਟ ਗਿਆ ਤਾਂ ਸਭ ਕੁਝ ਤੇਰਾ ਹੀ ਰਹਿ ਗਿਆ ॥੨੦੩॥ ਜੈਸਾ ਕਿ :

**ਉਥਾਨਕਾ :** ਕਿਸੇ ਜਗਿਆਸੂ ਨੇ ਕਬੀਰ ਜੀ ਦੇ ਪਾਸ ਆ ਕੇ ਬੇਨਤੀ ਪੂਰਵਕ ਪੁੱਛਣਾ ਕੀਤਾ ਕਿ ਹੇ ਕਬੀਰ ਜੀ ! ਅਭੇਦ ਚਿੰਤਨ ਦਾ ਤਰੀਕਾ ਕੀ ਹੈ ਤਾਂ ਕਬੀਰ ਜੀ ਨੇ ਅਭੇਦ ਚਿੰਤਨ ਦਾ ਸਿਧਾਂਤ ਕਥਨ ਕਰਦਿਆਂ ਇਹ ਸਲੋਕ ਉਚਾਰਣ ਕੀਤਾ :

## ਕਬੀਰ ਤੂੰ ਤੂੰ ਕਰਤਾ ਤੂ ਹੂਆ; ਮੁਝ ਮਹਿ ਰਹਾ ਨ ਹੂੰ ॥

ਭਗਤ ਕਬੀਰ ਸਾਹਿਬ ਜੀ ਇਸ ਪਹਿਲੀ ਤੁਕ ਵਿਚ ਧਿਆਨ ਦਾ ਪ੍ਰਕਾਰ ਕਥਨ ਕਰਦੇ ਹਨ ਕਿ ਹੇ ਪ੍ਰਭੂ ਤੂੰ ਹੀ ਤੂੰ ਪਦ ਦਾ ਲਖ ਅਰਥ ਰੂਪ ਹੈਂ ਤੂੰ ਹੀ ਤਤ ਪਦ ਦਾ ਲਖ ਅਰਥ ਰੂਪ ਹੈਂ, ਤੇਰੇ ਨਾਮ ਦਾ ਅਭਿਆਸ ਕਰਤਾ = ਕਰਦਾ ਹੋਇਆ ਮੈਂ ਤੂ = ਤੇਰਾ ਰੂਪ ਹੀ ਹੂਆ = ਹੋ ਗਿਆ ਹਾਂ ਅਤੇ ਮੁਝ = ਮੇਰੇ ਮਹਿ = ਵਿਚ ਹੂੰ = ਹੰਕਾਰ ਨਹੀਂ ਰਿਹਾ, ਭਾਵ ਧਿਆਤਾ (ਅੰਤਹਕਰਨ), ਧਿਆਨ (ਅੰਤਹਕਰਨ ਦੀ ਬਿਰਤੀ) ਅਤੇ ਧੇਯ (ਵਸਤੂ) ਇਹ ਤ੍ਰਿਕੁਟੀ ਮਿਟ ਕੇ ਬਿਰਤੀ ਧਿਆਕਾਰ ਹੋ ਗਈ ਹੈ।

ਹੁਣ ਅਗਲੀ ਤੁਕ ਵਿਚ ਗਿਆਨ ਦਾ ਸਰੂਪ ਕਥਨ ਕਰਦੇ ਹਨ।

## ਜਬ ਆਪਾ ਪਰ ਕਾ ਮਿਟਿ ਗਇਆ; ਜਤ ਦੇਖਉ ਤਤ ਤੂ ॥੨੦੪॥

ਜਬ = ਜਦੋਂ ਆਪ = ਆਪਣਾ ਅਤੇ ਪਰ = ਪਰਾਏ ਕਾ = ਦਾ ਭਾਵ ਮਿਟ ਗਿਆ **ਵਾ:** ਆਪਾ ਜੋ ਖਟ ਵਿਕਾਰਾਂ ਦੇ ਸਹਿਤ ਅਲਪੱਗ ਜੀਵ ਮੰਨਿਆ ਹੈ ਅਤੇ ਪਰਾਇਆ ਜੋ ਖਟ ਗੁਣਾਂ ਦੇ ਸਹਿਤ ਸਰਬੱਗ ਈਸ਼ਰ ਮੰਨਿਆ ਹੈ, ਜਦੋਂ ਇਹ ਦੋਹਾਂ ਦਾ ਵਾਚ ਭਾਵ ਮਿਟ ਗਿਆ ਅਤੇ ਅਪ੍ਰੋਖ ਬ੍ਰਹਮ ਗਿਆਨ ਦੁਆਰਾ ਹੁਣ ਜਤ = ਜਿਥੇ ਵੀ ਦੇਖਉ = ਦੇਖਦਾ ਹਾਂ ਤਤ = ਉਥੇ ਤੂੰ ਹੀ ਤੂੰ ਦਿੱਸਦਾ ਹੈਂ ॥੨੦੪॥ ਜੈਸਾ ਕਿ :

**ਯਥਾ : ਜਲਸ ਤੁਹੀ ॥ ਥਲਸ ਤੁਹੀ ॥ ਨਦਿਸ ਤੁਹੀ ॥ ਨਦਸ ਤੁਹੀ ॥੧੩॥੬੩॥**
**ਬ੍ਰਿਛਸ ਤੁਹੀ ॥ ਪਤਸ ਤੁਹੀ ॥ ਛਿਤਸ ਤੁਹੀ ॥ ਉਰਧਸ ਤੁਹੀ ॥੧੪॥੬੪॥**
**ਭਜਸ ਤੁਅੰ ॥ ਭਜਸ ਤੁਅੰ ॥ ਰਟਸ ਤੁਅੰ ॥ ਠਟਸ ਤੁਅੰ ॥੧੫॥੬੫॥**
**ਜਿਮੀ ਤੁਹੀ ॥ ਜਮਾ ਤੁਹੀ ॥ ਮਕੀ ਤੁਹੀ ॥ ਮਕਾ ਤੁਹੀ ॥੧੬॥੬੬॥**
**ਅਭੂ ਤੁਹੀ ॥ ਅਭੈ ਤੁਹੀ ॥ ਅਛੂ ਤੁਹੀ ॥ ਅਛੈ ਤੁਹੀ ॥੧੭॥੬੭॥**
**ਜਤਸ ਤੁਹੀ ॥ ਬ੍ਰਤਸ ਤੁਹੀ ॥ ਗਤਸ ਤੁਹੀ ॥ ਮਤਸ ਤੁਹੀ ॥੧੮॥੬੮॥**
**ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥੧੯॥੬੯॥**
**ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥੨੦॥੭੦॥** *(ਦਸਮ ਗ੍ਰੰਥ, ਪੰਨਾ ੧੬)*

## ਕਬੀਰ, ਬਿਕਾਰਹ ਚਿਤਵਤੇ; ਝੂਠੇ ਕਰਤੇ ਆਸ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਮਨ ਕਰਕੇ ਬਿਕਾਰਹ = ਵਿਕਾਰਾਂ

ਨੂੰ ਚਿਤਵਤੇ = ਚੇਤੇ ਕਰਦੇ ਹਨ, ਉਹ ਝੂਠੇ ਪੁਰਖ ਬ੍ਰਹਮ ਲੋਕ, ਮੁਕਤ ਹੋਣ ਦੀਆਂ ਝੂਠੀਆਂ ਹੀ ਆਸਾਂ ਕਰਤੇ = ਕਰਦੇ ਹਨ **ਵਾ:** ਉਹ ਝੂਠੇ ਪਦਾਰਥਾਂ ਦੀਆਂ ਆਸਾਂ ਕਰਦੇ ਹਨ।

## ਮਨੋਰਥੁ ਕੋਇ ਨ ਪੂਰਿਓ; ਚਾਲੇ ਊਠਿ ਨਿਰਾਸ ॥੨੦੫॥

ਉਨ੍ਹਾਂ ਦਾ ਮਨੋਰਥੁ = ਮਨ ਦਾ ਸੰਕਲਪ ਵੀ ਕੋਇ = ਕੋਈ ਪੂਰਿਓ = ਪੂਰਾ ਨਹੀਂ ਹੁੰਦਾ ਅਤੇ ਅੰਤ ਨੂੰ ਦੁਨੀਆਂ ਤੋਂ ਨਿਰਾਸ = ਨਿਰਾਸ਼ੇ ਹੀ ਉੱਠ ਕੇ ਭਾਵ ਜੀਵਨ ਵਿਅਰਥ ਗਵਾ ਕੇ ਪ੍ਰਲੋਕ ਨੂੰ ਚਾਲੇ = ਚੱਲ ਪੈਂਦੇ ਹਨ ॥੨੦੫॥

**ਉਥਾਨਕਾ :** ਕਿਸੇ ਸ਼ਰਧਾਲੂ ਨੇ ਭਗਤ ਕਬੀਰ ਜੀ ਦੇ ਪਾਸ ਆ ਕੇ ਕਿਹਾ ਕਿ ਸੰਸਾਰ ਦੇ ਵਿਚ ਸਭ ਕੋਈ ਦੁਖੀ ਹੀ ਦਿੱਸਦਾ ਹੈ, ਕੀ ਕੋਈ ਸੁਖੀ ਵੀ ਹੈ ? ਤਦ ਕਬੀਰ ਜੀ ਕਥਨ ਕਰਦੇ ਹਨ :

## ਕਬੀਰ ਹਰਿ ਕਾ ਸਿਮਰਨੁ ਜੋ ਕਰੈ; ਸੋ ਸੁਖੀਆ ਸੰਸਾਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ = ਜਿਹੜਾ ਮਨੁੱਖ ਹਰਿ = ਪਰਮਾਤਮਾ ਕਾ = ਦਾ ਸਿਮਰਨ = ਚਿੰਤਨ ਕਰੈ = ਕਰਦਾ ਹੈ, ਸੋ = ਉਹੋ ਹੀ ਇਸ ਸੰਸਾਰਿ = ਜਗਤ ਵਿਚ ਸੁਖੀਆ = ਸੁਖੀ ਹੈ।

## ਇਤ ਉਤ ਕਤਹਿ ਨ ਡੋਲਈ; ਜਿਸ ਰਾਖੈ ਸਿਰਜਨਹਾਰ ॥੨੦੬॥

ਜਿਸ ਨੂੰ ਸਿਰਜਨਹਾਰ = ਰਚਨਹਾਰ ਪ੍ਰਭੂ ਆਪ ਬਚਾ ਕੇ ਰਾਖੈ = ਰੱਖਦਾ ਹੈ, ਉਹ ਇਤ = ਇਸ ਲੋਕ ਅਤੇ ਉਤ = ਉਸ ਲੋਕ ਭਾਵ ਸ੍ਵਰਗ ਆਦਿ ਦੇ ਪਦਾਰਥਾਂ ਦੀ ਵਾਸ਼ਨਾ ਵਿਚ ਡੋਲਈ = ਡੋਲਦਾ ਨਹੀਂ ਹੈ ॥੨੦੬॥ ਅਗਲੇ ਸਲੋਕ ਵਿਚ ਭਗਤ ਕਬੀਰ ਜੀ ਸੱਚੇ ਸਤਿਗੁਰੂ ਦਾ ਪ੍ਰਤਾਪ ਵਰਣਨ ਕਰਦੇ ਹਨ।

## ਕਬੀਰ, ਘਾਣੀ ਪੀੜਤੇ; ਸਤਿਗੁਰ ਲੀਏ ਛਡਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜੀਵ ਨਰਕਾਂ, ਪਾਪਾਂ, ਜੰਮਣ ਮਰਨ, ਈਰਖਾ ਆਦਿ ਦੀ ਘਾਣੀ ਵਿਚ ਪੀੜਤੇ = ਪੀੜੀਦੇ ਸੀ **ਵਾ:** ਮਾਤਾ ਦੇ ਉਦਰ, ਜੂਨਾਂ ਰੂਪੀ ਕੋਹਲੂ ਵਿਚ ਪੀੜੀਦੇ ਸੀ, ਉਨ੍ਹਾਂ ਨੂੰ ਸਤਿਗੁਰਾਂ ਨੇ ਆਪਣੀ ਕਿਰਪਾ ਕਰਕੇ ਛਡਾਇ = ਛੁਡਾ ਲੀਏ = ਲੈਣਾ ਕੀਤਾ ਹੈ।

***ਪ੍ਰਸ਼ਨ :*** *ਕਦੋਂ ਛੁਡਾਉਣਾ ਕੀਤਾ ਹੈ ?*

***ਉੱਤਰ :***

## ਪਰਾ ਪੂਰਬਲੀ ਭਾਵਨੀ; ਪਰਗਟੁ ਹੋਈ ਆਇ ॥੨੦੭॥

ਜਦੋਂ ਪਰਮਾਤਮਾ ਉੱਪਰ ਪੂਰਬਲੀ = ਪੂਰਬਲੇ ਜਨਮਾਂ ਦੀ ਪਰਾ = ਉਤਕ੍ਰਿਸ਼ਟ ਭਾਵਨੀ = ਸ਼ਰਧਾ ਸੀ, ਉਹ ਆਇ = ਆ ਕੇ ਪਰਗਟੁ = ਪ੍ਰਤੱਖ ਹੋਈ = ਹੋ ਗਈ ਹੈ ॥੨੦੭॥ ਜੈਸਾ ਕਿ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥** *(ਗਉੜੀ ਮ: ੫, ਅੰਗ ੨੦੪)*

## ਕਬੀਰ, ਟਾਲੈ ਟੋਲੈ ਦਿਨੁ ਗਇਆ; ਬਿਆਜੁ ਬਢੰਤਉ ਜਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਕੁਸੰਗੀ ਆਦਮੀ ਦਾ ਟਾਲੈ ਟੋਲੈ = ਟਾਲ-ਮਟੋਲੇ ਕਰਦਿਆਂ **ਵਾ:** ਟਾਲੈ = ਪਦਾਰਥਾਂ ਦੇ ਟੋਲੈ = ਟੋਲਣ ਵਿਚ ਮਨੁੱਖਾ ਜਨਮ ਵਾਲਾ ਦਿਨ ਵਿਅਰਥ ਚਲਿਆ

ਗਿਆ ਅਤੇ ਪਾਪਾਂ ਰੂਪੀ ਵਿਆਜ ਬਢੰਤਉ = ਵਧਦਾ ਜਾਇ = ਜਾ ਰਿਹਾ ਹੈ, ਭਾਵ ਪਾਪ ਜਮ੍ਹਾਂ ਹੁੰਦੇ ਰਹਿੰਦੇ ਹਨ।

## ਨਾ ਹਰਿ ਭਜਿਓ ਨ ਖਤੁ ਫਟਿਓ; ਕਾਲੁ ਪਹੂੰਚੋ ਆਇ ॥੨੦੮॥

ਨਾ ਹੀ ਉਸਨੇ ਹਰਿ = ਪਰਮਾਤਮਾ ਨੂੰ ਭਜਿਓ = ਸਿਮਰਨਾ ਕੀਤਾ ਹੈ ਅਤੇ ਨਾ ਹੀ ਉਸਦਾ ਕਰਮਾਂ ਦਾ ਹਿਸਾਬ-ਕਿਤਾਬ ਰੂਪੀ ਖਤੁ = ਲੇਖਾ ਫਟਿਓ = ਫਟਿਆ ਹੈ **ਵਾ:** ਅੰਤਹਕਰਨ ਦੇ ਸੰਸਕਾਰਾਂ, ਕਰਮਾਂ ਰੂਪੀ ਖ਼ਤ ਨੂੰ ਗਿਆਨ ਰੂਪੀ ਅਗਨੀ ਨਾਲ ਜੀਵ ਸਾੜ ਨਾ ਸਕਿਆ ਅਤੇ ਅੰਤ ਨੂੰ ਕਾਲ ਆ ਪਹੂੰਚੋ = ਪਹੁੰਚ ਗਿਆ ॥੨੦੮॥

**ਦ੍ਰਿਸ਼ਟਾਂਤ :** ਜਿਵੇਂ ਕੋਈ ਪੁਰਖ ਕਿਸੇ ਬਾਣੀਏ ਤੋਂ ਧੰਨ ਲੈ ਕੇ ਜਮ੍ਹਾਂ ਕਰ ਲਵੇ ਤੇ ਜਿਸ ਕਾਰਜ ਵਾਸਤੇ ਪੂੰਜੀ ਲਈ ਸੀ ਉਸ ਕਾਰਜ ਵਾਸਤੇ ਨਾ ਖ਼ਰਚੇ ਤਾਂ ਉਸ ਧਨ ਦਾ ਵਿਆਜ ਦਿਨ ਬ-ਦਿਨ ਵਧਦਾ ਜਾਂਦਾ ਹੈ।

**ਦਾ ਦ੍ਰਿਸ਼ਟਾਂਤ :** ਇਹ ਜੀਵ ਪਰਮੇਸ਼ਰ ਰੂਪ ਬਾਣੀਏ ਤੋਂ ਸ੍ਵਾਸਾਂ ਰੂਪ ਧਨ ਲੈ ਕੇ ਆਏ ਹਨ, ਪਰ ਜਿਸ ਭਜਨ ਸਿਮਰਨ ਲਈ ਇਹ ਸ੍ਵਾਸ ਲਏ ਸਨ, ਉਸ ਪਾਸੇ ਤਾਂ ਖ਼ਰਚੇ ਨਹੀਂ, ਵਿਅਰਥ ਹੀ ਗੁਆ ਦਿੱਤੇ, ਇਉਂ ਪਾਪਾਂ ਰੂਪੀ ਵਿਆਜ ਵਧਦਾ ਹੀ ਗਿਆ।

## ਮਹਲਾ ੫ ॥

ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਕਬੀਰ ਸਾਹਿਬ ਜੀ ਨੂੰ ਬਾਣੀ ਦੁਆਰਾ ਸਿਰੋਪਾਉ ਬਖ਼ਸ਼ਦੇ ਹੋਏ ਪਿਛਲੇ ੨੦੭ਵੇਂ ਸਲੋਕ ਦੀ ਪੁਸ਼ਟੀ ਅਤੇ ੨੦੮ਵੇਂ ਸਲੋਕ ਵਿਚ ਕਥਨ ਕੀਤੀ ਦਸ਼ਾ ਦੇ ਉੱਧਾਰ ਨਮਿੱਤ ਇਹ ਸਲੋਕ ਉਚਾਰਣ ਕਰਦੇ ਹਨ।

***ਨੋਟ :*** ਜਿਸਨੂੰ ਸਿਰੋਪਾਉ ਦਿੱਤਾ ਜਾਵੇ, ਉਸੇ ਦਾ ਹੀ ਹੋ ਜਾਂਦਾ ਹੈ। ਇਸ ਪ੍ਰਕਾਰ ਇਹ ਸਲੋਕ ਕਬੀਰ ਸਾਹਿਬ ਜੀ ਦੀ ਬਾਣੀ ਦੀ ਗਿਣਤੀ ਵਿਚ ਹੀ ਆਉਂਦੇ ਹਨ।

## ਕਬੀਰ, ਕੂਕਰੁ ਭਉਕਨਾ; ਕਰੰਗ ਪਿਛੈ ਉਠਿ ਧਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਜੀਵ ਰੂਪੀ ਕੂਕਰੁ = ਕੁੱਤਾ ਲੋਭ ਕਰਕੇ ਭੌਂਕਣਾ ਕਰਦਾ ਹੈ ਅਤੇ ਵਿਸ਼ਿਆਂ **ਵਾ:** ਜੜ੍ਹ ਚੇਤਨ ਮਾਇਆ ਰੂਪੀ ਕਰੰਗ = ਮੁਰਦਾਰ ਪਿੱਛੇ ਉੱਠ ਕੇ ਧਾਇ = ਦੌੜਨਾ ਕਰਦਾ ਹੈ ਭਾਵ ਪ੍ਰਤੱਖ ਪਰਾਈ ਮਾਇਆ ਅਤੇ ਪਰਾਈਆਂ ਇਸਤ੍ਰੀਆਂ ਦੇ ਸਰੂਪ 'ਤੇ ਲੁਭਾਇਮਾਨ ਹੋ ਕੇ ਉਨ੍ਹਾਂ ਦੇ ਮਗਰ-ਮਗਰ ਤੁਰਿਆ ਫਿਰਦਾ ਹੈ।

## ਕਰਮੀ ਸਤਿਗੁਰੁ ਪਾਇਆ; ਜਿਨਿ ਹਉ ਲੀਆ ਛਡਾਇ ॥੨੦੯॥

ਪਰ ਮੈਂ ਸ੍ਰੇਸ਼ਟ ਕਰਮੀ = ਕਰਮਾਂ ਕਰਕੇ ਸਤਿਗੁਰੂ ਨੂੰ ਪਾਇਆ = ਪ੍ਰਾਪਤ ਕੀਤਾ ਹੈ **ਵਾ:** ਹਰੀ ਦੀ ਕਰਮੀ = ਕਿਰਪਾ ਕਰਕੇ ਸੱਚਾ ਗੁਰੂ ਪ੍ਰਾਪਤ ਕੀਤਾ, ਜਿਨਿ = ਜਿਸ ਗੁਰੂ ਨੇ ਹਉ = ਮੈਨੂੰ ਐਸੇ ਕਰੰਗ ਤੋਂ ਛਡਾਇ = ਛੁਡਾ ਲਿਆ ਹੈ ॥੨੦੯॥

## ਮਹਲਾ ੫ ॥

## ਕਬੀਰ, ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਧਰਤੀ ਤਾਂ ਸਾਧ = ਸੰਤ ਜਨਾਂ ਕੀ = ਦੀ ਹੈ, ਪਰ ਇਸਨੂੰ ਤਸਕਰ = ਚੋਰ, ਵਿਕਾਰੀ ਮਨੁੱਖ ਗਾਹਿ = ਮੱਲ ਕੇ ਬੈਸਹਿ = ਬੈਠੇ ਹਨ।

# ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੨੧੦॥

ਪਰ ਧਰਤੀ ਨੂੰ ਕੋਈ ਭਾਰਿ = ਬੋਝ ਨਹੀਂ ਬਿਆਪਈ = ਵਿਆਪਦਾ ਅਤੇ ਉਨ੍ਹਾਂ ਸੰਤ ਜਨਾਂ ਕਉ = ਨੂੰ ਵੀ ਲਾਹੂ ਲਾਹਿ = ਲਾਹਾ ਹੀ ਲਾਹਾ ਹੈ, ਭਾਵ ਵਿਚਰ ਕੇ ਭਜਨ ਬੰਦਗੀ ਕਰਦੇ ਹਨ॥੨੧੦॥

## ਦੂਸਰਾ ਅਰਥ

**ਕਬੀਰ, ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ਇਹ ਧਰਤੀ ਪਹਿਲਾਂ ਸ੍ਰੇਸ਼ਟ ਜਨਾਂ ਭਾਵ ਦੇਵਤਿਆਂ ਦੀ ਸੀ, ਪਰ ਦੈਂਤ ਰੂਪੀ ਚੋਰ ਇਸ ਧਰਤੀ ਨੂੰ ਦਬਾ ਕੇ ਬੈਠ ਗਏ ਸਨ।

**ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੨੧੦॥**

ਧਰਤੀ ਦੱਬਣ ਦਾ ਭਾਰ ਦੇਵਤਿਆਂ ਨੂੰ ਨਹੀਂ ਲੱਗਿਆ ਭਾਵ ਦੇਵਤਿਆਂ ਨੇ ਜਾ ਕੇ ਭਗਵਾਨ ਦੇ ਅੱਗੇ ਫ਼ਰਿਆਦ ਕੀਤੀ ਅਤੇ ਭਗਵਾਨ ਨੇ ਅਵਤਾਰ ਧਾਰ ਕੇ ਉਨ੍ਹਾਂ ਰਾਵਣ, ਹਰਣਾਖਸ਼ ਵਰਗੇ ਦੈਂਤਾਂ ਨੂੰ ਲਾਹੁਣ ਵਾਲਾ ਹੋ ਕੇ ਲਾਹ ਭਾਵ ਮੇਟ ਦਿੱਤਾ॥੨੧੦॥

## ਤੀਸਰਾ ਅਰਥ

ਇਕ ਸੰਤਾਂ ਦੇ ਪ੍ਰੇਮੀ ਰਾਜੇ ਨੇ ਸੰਤਾਂ ਨੂੰ ਕੁਝ ਜਗੀਰ ਭੇਂਟ ਕਰ ਦਿੱਤੀ, ਭਾਵ ਉਨ੍ਹਾਂ ਦੇ ਰਹਿਣ ਵਾਸਤੇ ਕੁਝ ਜ਼ਮੀਨ ਦਾ ਹਿੱਸਾ ਦੇ ਦਿੱਤਾ। ਜਦੋਂ ਉਹ ਰਾਜਾ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਤਦੋਂ ਉਸਦਾ ਪੁੱਤਰ ਰਾਜਗੱਦੀ ਉੱਪਰ ਬੈਠਾ ਜੋ ਨਾਸਤਿਕ ਸੁਭਾਵ ਵਾਲਾ ਸੀ, ਉਸਨੇ ਸੋਚਿਆ ਕਿ ਇਹ ਸੰਤ ਵਿਹਲੇ ਹੀ ਸਾਡੀ ਜ਼ਮੀਨ ਮੱਲੀ ਬੈਠੇ ਹਨ, ਇਨ੍ਹਾਂ ਤੋਂ ਜ਼ਮੀਨ ਖੋਹ ਲੈਣੀ ਚਾਹੀਦੀ ਹੈ, ਇਹ ਸੋਚ ਕੇ ਉਸਨੇ ਸੰਤਾਂ ਤੋਂ ਜ਼ਮੀਨ ਖੋਹ ਲਈ, ਪਰ ਸੰਤ ਜਨਾਂ ਨੂੰ ਜ਼ਮੀਨ ਖੁੱਸ ਜਾਣ ਉੱਪਰ ਕੋਈ ਰੋਸ ਨਾ ਆਇਆ, ਇਹ ਦੇਖ ਕੇ ਭਗਤ ਕਬੀਰ ਸਾਹਿਬ ਜੀ ਨੇ ਇਹ ਸਲੋਕ ਉਚਾਰਣ ਕੀਤਾ:

**ਕਬੀਰ, ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਰਾਜੇ ਨੇ ਸਾਧੂਆਂ ਨੂੰ ਲੰਗਰ ਚਲਾਉਣ ਅਤੇ ਭਜਨ ਬੰਦਗੀ ਕਰਨ ਵਾਸਤੇ ਜੋ ਜ਼ਮੀਨ ਦਿੱਤੀ ਸੀ, ਉਹ ਰਾਜੇ ਦੇ ਪੁੱਤਰ ਰੂਪੀ ਚੋਰ ਨੇ ਆ ਕੇ ਦਬਾਅ ਲਈ ਹੈ।

**ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੨੧੦॥**

ਧਰਤੀ ਦੇ ਜਾਣ ਦਾ ਭਾਰ (ਦੁੱਖ) ਸੰਤ ਜਨਾਂ ਨੂੰ ਨਹੀਂ ਬਿਆਪਈ = ਲੱਗਿਆ, ਸਗੋਂ ਉਨ੍ਹਾਂ ਸੰਤ ਜਨਾਂ ਨੂੰ ਵਿਚਰ ਕੇ ਭਜਨ ਬੰਦਗੀ ਕਰਨ ਦਾ ਲਾਹੂ ਲਾਹਿ = ਲਾਭ ਹੀ ਲਾਭ ਹੈ॥੨੧੦॥

## ਚੌਥਾ ਅਰਥ

**ਕਬੀਰ, ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਬੁੱਧ ਰੂਪੀ ਧਰਤੀ ਸਾਧ = ਸ੍ਰੇਸ਼ਟ ਗੁਣਾਂ ਕੀ = ਦੀ ਧਾਰਨਾ ਵਾਲੀ ਸੀ, ਪ੍ਰੰਤੂ ਕਾਮ ਕ੍ਰੋਧ ਰੂਪੀ ਚੋਰ ਇਸਨੂੰ ਗਾਹਿ = ਦਬਾਅ ਕੇ ਬੈਸਹਿ = ਬੈਠ ਗਏ।

**ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੨੧੦॥**

ਪਰ ਮਹਾਤਮਾ ਦੀ ਬੁੱਧ ਰੂਪੀ ਧਰਤੀ ਵਿਚ ਔਗੁਣਾਂ ਦਾ ਭਾਰ ਨਹੀਂ ਲੱਗੇਗਾ ਕਿਉਂਕਿ ਉਨ੍ਹਾਂ ਮਹਾਤਮਾ ਜਨਾਂ ਨੇ ਲਾਹੁਣ ਵਾਲੇ ਹੋ ਕੇ ਕਾਮ ਆਦਿਕ ਵਿਕਾਰਾਂ ਦੇ ਲੇਪ ਨੂੰ ਲਾਹ ਦਿੱਤਾ ਹੈ **ਵਾ:** ਦੈਵੀ ਸੰਪਦਾ ਨੂੰ ਗ੍ਰਹਿਣ ਕਰਕੇ ਆਸੁਰੀ ਸੰਪਦਾ ਨੂੰ ਮੇਟ ਦਿੱਤਾ ਹੈ ॥੨੧੦॥

## ਪੰਜਵਾਂ ਅਰਥ

**ਕਬੀਰ ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਦੇਹ ਰੂਪੀ ਧਰਤੀ ਦੀ ਮੁਕਤੀ ਕਰਨ ਲਈ ਸਾਧ = ਸਾਧਨਾ, ਭਜਨ-ਬੰਦਗੀ ਕਰ, ਐਵੇਂ ਕਾਮ ਕ੍ਰੋਧ ਰੂਪੀ ਚੋਰਾਂ ਦਾ ਸੰਗ ਕਰਨ ਵਾਲੇ ਕੁਸੰਗੀਆਂ ਦੀ ਗਾਹਿ = ਜਗ੍ਹਾ ਭਾਵ ਕੁਸੰਗਤ ਵਿਚ ਕਿਸ ਲਈ ਬੈਠਦਾ ਹੈਂ ? ਭਾਵ ਨਾ ਬੈਠਣਾ ਕਰ।

**ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੨੧੦॥**

ਤਦੋਂ ਤੈਨੂੰ ਦੇਹ ਰੂਪੀ ਧਰਤੀ ਧਾਰਨ ਕੀਤੀ ਦਾ ਪਾਪਾਂ ਰੂਪੀ ਭਾਰ ਨਹੀਂ ਲੱਗੇਗਾ, ਜਦੋਂ ਤੂੰ ਉਨ੍ਹਾਂ ਕਾਮ ਕ੍ਰੋਧ ਰੂਪੀ ਚੋਰਾਂ ਦੀ ਕੁਸੰਗਤ ਕਰਨ ਵਾਲਿਆਂ ਦਾ ਸੰਗ ਲਾਹੁਣ ਵਾਲਾ ਹੋ ਕੇ ਲਾਹ, ਮੇਟ ਦੇਵੇਂਗਾ ॥੨੧੦॥

## ਛੇਵਾਂ ਅਰਥ

**ਕਬੀਰ ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਪੁਰਖ ਨੇ ਬਿਗਾਨੀ (ਧਰ+ਤੀ) ਤੀ = ਇਸਤ੍ਰੀ ਧਰ = ਧਾਰਨ ਕਰ ਲਈ ਹੈ, ਉਹ ਸਾਧ ਕੀ = ਕਿਵੇਂ ਹੋ ਸਕਦਾ ਹੈ, ਸਗੋਂ ਉਹ ਤਾਂ ਚੋਰ ਹੈ ਜੋ ਪਰਾਈ ਇਸਤ੍ਰੀ ਨੂੰ ਦਬਾਈ ਬੈਠਾ ਹੈ।

**ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੨੧੦॥**

ਉਸ (ਧਰ + ਤੀ) ਧਰ = ਧਾਰਨ ਕੀਤੀ ਤੀ = ਇਸਤ੍ਰੀ ਨੂੰ ਤਾਂ ਕੋਈ ਭਾਰ ਨਹੀਂ ਵਿਆਪਦਾ ਭਾਵ ਉਸਨੂੰ ਸਾਧਨੀ ਜਾਣ ਕੇ ਲੋਕ ਮੱਥਾ ਟੇਕਦੇ ਹਨ ਪਰ ਉਹ ਉਸ ਸਾਧੂ ਦੇ ਤੇਜ ਪ੍ਰਤਾਪ ਨੂੰ ਲਾਹੀ ਹੀ ਲਾਹੀ ਜਾਂਦੀ ਹੈ ॥੨੧੦॥

## ਸਤਵਾਂ ਅਰਥ

**ਕਬੀਰ ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਨੇ (ਧਰ+ਤੀ) ਜੜ੍ਹ ਮਾਇਆ ਰੂਪੀ ਤੀ = ਇਸਤ੍ਰੀ ਆਪਣੀ ਜਾਣ ਕੇ ਧਰ = ਧਾਰਨ ਕੀਤੀ ਹੋਈ ਹੈ, ਉਹ ਸਾਧ ਕੀ = ਕਿਵੇਂ ਹੋ ਸਕਦਾ ਹੈ, ਉਹ ਤਾਂ ਅਸਾਧ ਹੈ ਕਿਉਂਕਿ ਉਹ ਮਾਇਆ ਰੂਪੀ ਇਸਤ੍ਰੀ ਨੂੰ ਦਬਾ ਕੇ ਬੈਠਾ ਹੋਇਆ ਹੈ।

**ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੨੧੦॥**

ਜਿਹੜੇ ਲਾਹੁਣ ਵਾਲੇ ਹੋ ਕੇ ਵੈਰਾਗ ਰੂਪੀ ਉੱਦਮ ਦੇ ਨਾਲ, ਭਾਵ ਵੈਰਾਗ ਧਾਰਨ ਕਰਕੇ ਲਾਹ ਦੇਣਗੇ, ਉਨ੍ਹਾਂ ਨੂੰ ਧਾਰਨ ਕੀਤੀ ਹੋਈ ਜੜ੍ਹ ਮਾਇਆ ਰੂਪੀ ਇਸਤ੍ਰੀ ਦਾ ਭਾਰ ਨਹੀਂ ਲੱਗੇਗਾ ॥੨੧੦॥

## ਅਠਵਾਂ ਅਰਥ

**ਕਬੀਰ ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸਨੇ ਆਪਣੀ ਬੁੱਧ ਰੂਪੀ ਧਰਤੀ ਗੁਰ ਉਪਦੇਸ਼ ਨਾਲ ਸਾਧਣਾ ਕੀਤੀ ਹੈ ਭਾਵ ਬੁੱਧ ਨੂੰ ਆਤਮ ਵਿਸ਼ੈਣੀ ਬਣਾਇਆ ਹੈ, ਉਹ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਚੋਰਾਂ ਨੂੰ ਦਬਾ ਕੇ ਸੱਚ ਸਰੂਪ ਰੂਪੀ ਘਰ ਵਿਚ ਬੈਠਾ ਭਾਵ ਇਸਥਿਤ ਹੋਇਆ ਹੈ।

**ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੨੧੦॥**

ਇਸ ਕਰਕੇ ਉਸ ਦੀ ਬੁੱਧ ਰੂਪੀ ਧਰਤੀ ਦੇ ਅੰਦਰ ਕਿਸੇ ਵੀ ਪ੍ਰਕਾਰ ਪਾਪਾਂ ਰੂਪੀ ਭਾਰ ਨਹੀਂ ਲੱਗੇਗਾ ਅਤੇ ਉਸ ਨੂੰ ਲਾਹੇ ਵਾਲਾ ਆਤਮਾਨੰਦ ਰੂਪੀ ਲਾਹਾ ਪ੍ਰਾਪਤ ਹੋ ਜਾਂਦਾ ਹੈ॥੨੧੦॥

## ਮਹਲਾ ੫ ॥

ਇਸ ਸਲੋਕ ਵਿਚ ਕੁਸੰਗਤ ਦਾ ਨੁਕਸਾਨ ਵਰਣਨ ਕਰਦੇ ਹਨ:

## ਕਬੀਰ, ਚਾਵਲ ਕਾਰਨੇ; ਤੁਖ ਕਉ ਮੁਹਲੀ ਲਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਵੇਂ ਚਾਵਲ = ਚੌਲਾਂ ਨੂੰ ਕੱਢਣ ਕਾਰਨੇ = ਵਾਸਤੇ ਭਾਵ ਚੌਲਾਂ ਦੀ ਸੰਗਤ ਕਰਕੇ ਤੁਖ = ਤੁਹ (ਚੌਲਾਂ ਦੇ ਛਿਲਕੇ, ਫੂਸ) ਕਉ = ਨੂੰ ਵੀ ਮੁਹਲੀ = ਮੂੰਗਲੀ ਲੱਗਦੀ ਹੈ, ਭਾਵ ਮੂੰਗਲੀ ਦੇ ਨਾਲ ਕੁੱਟਿਆ ਜਾਂਦਾ ਹੈ।

## ਸੰਗਿ ਕੁਸੰਗੀ ਬੈਸਤੇ; ਤਬ ਪੂਛੈ ਧਰਮਰਾਇ ॥੨੧੧॥

ਤਿਵੇਂ ਹੀ ਜਦੋਂ ਕੋਈ ਕੁਸੰਗੀ = ਖੋਟੇ ਪੁਰਖਾਂ ਦੀ ਕੁਸੰਗਤ ਦੇ ਸੰਗਿ = ਨਾਲ ਬੈਸਤੇ = ਬੈਠਦੇ ਹਨ, ਤਬ = ਤਦੋਂ ਪ੍ਰਲੋਕ ਵਿਚ ਧਰਮਰਾਇ = ਧਰਮ ਰਾਜਾ ਜ਼ਰੂਰ ਹਿਸਾਬ-ਕਿਤਾਬ ਪੂਛੈ = ਪੁੱਛੇਗਾ ਅਰਥਾਤ ਖੋਟੇ ਪੁਰਖਾਂ ਦੀ ਕੁਸੰਗਤ ਵਿਚ ਜਾ ਕੇ ਭਾਵੇਂ ਉਨ੍ਹਾਂ ਵਾਲੇ ਕਰਮ ਨਹੀਂ ਵੀ ਕੀਤੇ, ਤਦੋਂ ਵੀ ਧਰਮਰਾਜਾ ਇਸ ਕਰਮ ਦਾ ਲੇਖਾ ਜ਼ਰੂਰ ਕਰੇਗਾ॥੨੧੧॥ ਜੈਸਾ ਕਿ:

**ਸਰਵਰੁ ਹੰਸਿ ਨ ਜਾਨਿਆ ਕਾਗ ਕੁਪੰਖੀ ਸੰਗਿ ॥**
**ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥** *(ਸਲੋਕ ਵਾਰਾਂ ਤੇ ਵਧੀਕ, ਅੰਗ ੧੪੧੧)*

**ਉਥਾਨਕਾ:** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਾਈ ਗੁਰਦਾਸ ਜੀ ਤਾਈਂ ਕਥਨ ਕਰਦੇ ਹਨ ਕਿ ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਸਮਕਾਲੀ ਭਗਤ ਹੋਏ ਹਨ, ਦੋਨਾਂ ਦਾ ਆਪਸ ਵਿਚ ਬਹੁਤ ਪ੍ਰੇਮ ਸੀ, ਇਕ ਵਾਰ ਭਗਤ ਤ੍ਰਿਲੋਚਨ ਜੀ ਭਗਤ ਨਾਮਦੇਵ ਜੀ ਦੇ ਘਰ ਗਏ, ਅੱਗੋਂ ਨਾਮਦੇਵ ਜੀ ਕਿਰਤ ਕਰ ਰਹੇ ਸਨ, ਇਹ ਵੇਖ ਕੇ ਭਗਤ ਤ੍ਰਿਲੋਚਨ ਜੀ ਨੇ ਬਿਲਾਸ ਵਿਚ ਬਚਨ ਕੀਤੇ ਕਿ:

## ਨਾਮਾ ਮਾਇਆ ਮੋਹਿਆ; ਕਹੈ ਤਿਲੋਚਨੁ ਮੀਤ ॥

ਭਗਤ ਨਾਮਦੇਵ ਜੀ ਦਾ ਮੀਤ = ਮਿੱਤਰ ਤ੍ਰਿਲੋਚਨ ਭਗਤ ਕਹੈ = ਕਥਨ ਕਰਦਾ ਹੈ ਕਿ ਹੇ ਨਾਮਾ = ਨਾਮਦੇਵ! ਤੂੰ ਤਾਂ ਮਾਇਆ ਦਾ ਮੋਹਿਆ = ਮੋਹਿਤ ਕੀਤਾ ਹੋਇਆ ਹੈਂ।

## ਕਾਹੇ ਛੀਪਹੁ ਛਾਇਲੈ; ਰਾਮ ਨ ਲਾਵਹੁ ਚੀਤੁ ॥੨੧੨॥

ਹੇ ਨਾਮਦੇਵ! ਤੂੰ ਕਾਹੇ = ਕਿਸ ਵਾਸਤੇ ਛਾਇਲੈ = ਚਾਦਰਾਂ ਨੂੰ ਛੀਪਹੁ = ਠੇਕ, ਛਾਪਾ ਲਾ ਰਿਹਾ ਹੈਂ?

ਤੂੰ ਰਾਮ = ਪਰਮਾਤਮਾ ਦੇ ਨਾਮ ਵਿਚ ਆਪਣਾ ਚੀਤੁ = ਚਿੱਤ ਕਿਉਂ ਨਹੀਂ ਲਾਵਹੁ = ਲਾਉਣਾ ਕਰਦਾ ॥੨੧੨॥

## ਨਾਮਾ ਕਹੈ ਤਿਲੋਚਨਾ; ਮੁਖ ਤੇ ਰਾਮੁ ਸੰਮ੍ਹਾਲਿ ॥

ਭਗਤ ਨਾਮਦੇਵ ਜੀ ਅੱਗੋਂ ਉੱਤਰ ਵਿਚ ਕਹੈ = ਕਥਨ ਕਰਦੇ ਹਨ ਕਿ ਹੇ ਤ੍ਰਿਲੋਚਨ ਜੀ ! ਆਪਣੇ ਮੁਖ ਤੇ = ਤੋਂ ਰਾਮੁ = ਪਰਮਾਤਮਾ ਦੇ ਨਾਮ ਨੂੰ ਸੰਮ੍ਹਾਲਿ = ਸੰਭਾਲਣਾ ਕਰ।

[ਅੰਗ ੧੩੭੬]

## ਹਾਥ ਪਾਉ ਕਰਿ ਕਾਮੁ ਸਭੁ; ਚੀਤੁ ਨਿਰੰਜਨ ਨਾਲਿ ॥੨੧੩॥

ਹਾਥ = ਹੱਥਾਂ ਤੇ ਪਾਉ = ਪੈਰਾਂ ਨਾਲ ਸਭੁ = ਸਾਰੇ ਕਾਮੁ = ਕੰਮ-ਕਾਰ ਕਰ ਅਤੇ ਆਪਣੇ ਚੀਤੁ = ਮਨ ਨੂੰ ਨਿਰੰਜਨ = ਸ਼ੁੱਧ ਸਰੂਪ ਪਰਮਾਤਮਾ ਦੇ ਨਾਲ ਜੋੜਨਾ ਕਰ **ਵਾ:** ਅਸੀਂ ਜੋੜਿਆ ਹੈ ॥੨੧੩॥ ਜੈਸਾ ਕਿ :

**ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ਰਹਾਉ॥** *(ਸੋਰਠਿ ਮ: ੫, ਅੰਗ ੬੨੧)*

## ਮਹਲਾ ੫ ॥

## ਕਬੀਰਾ, ਹਮਰਾ ਕੋ ਨਹੀ; ਹਮ ਕਿਸ ਹੂ ਕੇ ਨਾਹਿ ॥

ਭਗਤ ਕਬੀਰ ਸਾਹਿਬ ਜੀ ਦੁਨੀਆਂ ਦਾ ਮੋਹ ਤਿਆਗ ਕੇ ਕਥਨ ਕਰਦੇ ਹਨ ਕਿ ਹੇ ਭਾਈ ! ਹਮਰਾ = ਸਾਡਾ ਇਸ ਦੁਨੀਆਂ ਵਿਚ ਕੋ = ਕੋਈ ਨਹੀਂ ਹੈ ਅਤੇ ਹਮ = ਅਸੀਂ ਵੀ ਕਿਸ ਹੂ = ਕਿਸੇ ਕੇ = ਦੇ ਕੁਝ ਨਾਹਿ = ਨਹੀਂ ਹਾਂ ਭਾਵ ਨਾ ਅਸੀਂ ਕਿਸੇ ਨਾਲ ਨਿਭਣਾ ਹੈ ਅਤੇ ਨਾ ਹੀ ਕਿਸੇ ਨੇ ਸਾਡੇ ਨਾਲ ਨਿਭਣਾ ਹੈ। ਜੈਸਾ ਕਿ :

**ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ ਨਾ ਕਿਸੈ ਬਾਪੁ ਨ ਮਾਈ ॥** *(ਰਾਮਕਲੀ ਮ: ੧, ਅੰਗ ੯੭੬)*

## ਜਿਨਿ ਇਹੁ ਰਚਨੁ ਰਚਾਇਆ; ਤਿਸ ਹੀ ਮਾਹਿ ਸਮਾਹਿ ॥੨੧੪॥

ਇਸ ਲਈ ਜਿਨਿ = ਜਿਸ ਪਰਮਾਤਮਾ ਨੇ ਇਹ ਸੰਸਾਰ ਦੀ ਰਚਨੁ = ਰਚਨਾ ਨੂੰ ਰਚਾਇਆ = ਰਚਾਉਣਾ, ਬਣਾਉਣਾ ਕੀਤਾ ਹੈ, ਤਿਸ = ਉਸਦੇ ਵਿਚ ਹੀ ਸਮਾਹਿ = ਸਮਾਉਣਾ ਕਰੋ **ਵਾ:** ਅਸੀਂ ਉਸੇ ਪਰਮਾਤਮਾ ਦੇ ਵਿਚ ਸਮਾਵਾਂਗੇ ॥੨੧੪॥

**ਉਥਾਨਕਾ :** ਇਕ ਕੋਈ ਬ੍ਰਿਧ ਮਾਈ ਕਿਸੇ ਦੇ ਘਰ ਵਿਚ ਘਾਠ (ਛਿਲਕਾ ਉਤਾਰ ਕੇ ਭੁੰਨੇ ਹੋਏ ਜੌਂ) ਪੀਹਣ ਵਾਸਤੇ ਗਈ ਸੀ, ਉਸ ਮਾਈ ਨੂੰ ਭੁੱਖ ਲੱਗੀ ਹੋਈ ਸੀ, ਤਦੋਂ ਦਾਣੇ ਪੀਂਹਦਿਆਂ ਜੋ ਦਾਣੇ ਬਾਹਰ ਡਿੱਗਦੇ, ਉਹ ਚੁੱਕ ਕੇ ਖਾ ਲੈਂਦੀ। ਜਦੋਂ ਦਾਣੇ ਪੀਸੇ ਗਏ ਤਾਂ ਉਹ ਇਕ ਬਰਤਨ ਵਿਚ ਆਟਾ ਪਾ ਕੇ ਤੁਰ ਪਈ। ਰਸਤੇ ਵਿਚ ਮੀਂਹ ਕਾਰਨ ਹੋਏ ਚਿੱਕੜ ਵਿਚ ਇਸਦਾ ਪੈਰ ਤਿਲਕ ਗਿਆ ਅਤੇ ਸਾਰਾ ਆਟਾ ਚਿੱਕੜ ਵਿਚ ਡਿੱਗ ਗਿਆ ਅਤੇ ਮਾਈ ਬਹੁਤ ਉਦਾਸ ਹੋ ਗਈ। ਇਹ ਦੇਖ ਕੇ ਕਬੀਰ ਜੀ ਨੇ ਉਪਦੇਸ਼ ਦੇਣ ਵਾਸਤੇ ਇਸ ਨੂੰ ਦ੍ਰਿਸ਼ਟਾਂਤ ਬਣਾ ਕੇ ਇਹ ਸਲੋਕ ਉਚਾਰਨ ਕੀਤਾ।

## ਕਬੀਰ, ਕੀਚੜਿ ਆਟਾ ਗਿਰਿ ਪਰਿਆ; ਕਿਛੂ ਨ ਆਇਓ ਹਾਥ ॥[੧]

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਵੇਂ ਇਸ ਮਾਈ ਦਾ ਆਟਾ

---

੧. ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ 'ਕੀਚੜਿ' ਦੀ ਜਗ੍ਹਾ 'ਚੀਕੜ' ਪਾਠ ਵੀ ਆਇਆ ਹੈ।

ਕੀਚੜਿ = ਚਿੱਕੜ ਵਿਚ ਗਿਰਿ = ਡਿੱਗ ਪਿਆ ਹੈ ਅਤੇ ਇਸਦੇ ਹਾਥ = ਹੱਥਾਂ ਵਿਚ ਕਿਛੂ = ਕੁਝ ਵੀ ਨਾ ਆਇਆ।

## ਪੀਸਤ ਪੀਸਤ ਚਾਬਿਆ; ਸੋਈ ਨਿਬਹਿਆ ਸਾਥ ॥੨੧੫॥

ਜਿਤਨਾ ਕੁ ਪੀਸਤ = ਪੀਂਹਦਿਆਂ-ਪੀਂਹਦਿਆਂ ਚਾਬਿਆ = ਚੱਬ ਲਿਆ ਸੀ, ਸੋਈ = ਉਹੋ ਹੀ ਸਾਥ = ਨਾਲ ਨਿਬਹਿਆ = ਨਿਭਿਆ ਹੈ ਭਾਵ ਉਤਨੇ ਕੁ ਹੀ ਦਾਣੇ ਖਾਧੇ ਹਨ ॥੨੧੫॥

### ਦੂਸਰਾ ਅਰਥ

**ਕਬੀਰ, ਕੀਚੜਿ ਆਟਾ ਗਿਰਿ ਪਰਿਆ; ਕਿਛੂ ਨ ਆਇਓ ਹਾਥ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਸੁਆਸਾਂ ਰੂਪੀ ਆਟਾ ਕਾਲ ਰੂਪੀ ਚਿੱਕੜ ਵਿਚ ਡਿੱਗ ਪਿਆ, ਤਦੋਂ ਕੁਝ ਵੀ ਹੱਥ ਵਿਚ ਨਹੀਂ ਆਵੇਗਾ।

**ਪੀਸਤ ਪੀਸਤ ਚਾਬਿਆ; ਸੋਈ ਨਿਬਹਿਆ ਸਾਥ ॥੨੧੫॥**

ਜੋ ਪੀਸਤ ਪੀਸਤ = ਪੀਂਹਦਿਆਂ-ਪੀਂਹਦਿਆਂ ਭਾਵ ਕੰਮ-ਕਾਰ ਕਰਦਿਆਂ ਚਾਬਿਆ ਭਾਵ ਰਾਮ-ਰਾਮ ਦਾ ਸਿਮਰਨ ਕੀਤਾ ਸੀ, ਉਹੋ ਹੀ ਪ੍ਰਲੋਕ ਵਿਚ ਨਾਲ ਨਿਭਦਾ ਹੈ ॥੨੧੫॥

### ਤੀਸਰਾ ਅਰਥ

**ਕਬੀਰ, ਕੀਚੜਿ ਆਟਾ ਗਿਰਿ ਪਰਿਆ; ਕਿਛੂ ਨ ਆਇਓ ਹਾਥ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਸਦਾ ਪਦਾਰਥਾਂ ਰੂਪੀ ਆਟਾ ਵਿਸ਼ਿਆਂ ਰੂਪੀ ਚਿੱਕੜ ਵਿਚ ਡਿੱਗ ਪਿਆ ਹੈ, ਉਸਦੇ ਕੁਝ ਵੀ ਹੱਥ ਵਿਚ ਨਹੀਂ ਆਉਂਦਾ ਭਾਵ ਵਿਸ਼ੇ-ਵਿਕਾਰਾਂ, ਬਦਫੈਲੀਆਂ ਵਿਚ ਹੀ ਸਾਰਾ ਧਨ ਲੁਟਾ ਲੈਂਦਾ ਹੈ।

**ਪੀਸਤ ਪੀਸਤ ਚਾਬਿਆ; ਸੋਈ ਨਿਬਹਿਆ ਸਾਥ ॥੨੧੫॥**

ਜੋ ਪੀਂਹਦਿਆਂ-ਪੀਂਹਦਿਆਂ ਭਾਵ ਵਿਹਾਰ ਕਰਦਿਆਂ ਚੱਬਿਆ ਭਾਵ ਪੁੰਨ ਦਾਨ ਆਦਿ ਕੀਤਾ ਸੀ, ਉਹੋ ਹੀ ਜੀਵ ਦੇ ਨਾਲ ਸਹਾਇਤਾ ਕਰਨ ਲਈ ਨਿਭਦਾ ਹੈ ॥੨੧੫॥

**ਉਥਾਨਕਾ :** ਕੋਈ ਬਹੁਤ ਵਿਦਵਾਨ ਪੰਡਿਤ ਸੀ, ਪਰ ਵਿਕਾਰਾਂ ਦੇ ਵਿਚ ਫਸਿਆ ਹੋਇਆ ਸੀ, ਉਸਨੂੰ ਦੇਖ ਕੇ ਭਗਤ ਕਬੀਰ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਕਬੀਰ, ਮਨੁ ਜਾਨੈ ਸਭ ਬਾਤ; ਜਾਨਤ ਹੀ ਅਉਗਨੁ ਕਰੈ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮਨ ਸਭ = ਸਾਰੀਆਂ ਚੰਗੀਆਂ ਮੰਦੀਆਂ ਬਾਤ = ਗੱਲਾਂ ਜਾਨੈ = ਜਾਣਦਾ ਵੀ ਹੈ, ਪਰ ਜਾਨਤ = ਜਾਣ ਬੁਝ ਕੇ ਹੀ ਅਉਗਨ = ਗੁਨਾਹ ਕਰੈ = ਕਰਦਾ ਹੈ।

## ਕਾਹੇ ਕੀ ਕੁਸਲਾਤ; ਹਾਥਿ ਦੀਪੁ ਕੂਏ ਪਰੈ ॥੨੧੬॥

ਇਹ ਕਾਹੇ = ਕਿਸ ਕੀ = ਦੀ ਕੁਸਲਾਤ = ਕੁਸਲ ਹੈ ? ਕਿ ਹਾਥਿ = ਹੱਥ ਵਿਚ ਦੀਪੁ = ਦੀਵਾ ਫੜਿਆ ਹੋਵੇ ਅਤੇ ਫੇਰ ਵੀ ਕੂਏ = ਖੂਹ ਵਿਚ ਡਿੱਗ ਪਰੈ = ਪਵੇ **ਅਥਵਾ** ਮਨ ਰੂਪੀ ਹੱਥ ਵਿਚ ਸ਼ਾਸਤ੍ਰ ਗਿਆਨ ਰੂਪੀ ਦੀਵਾ ਪਕੜਿਆ ਹੋਇਆ ਹੈ ਪਰ ਫੇਰ ਵੀ ਜੀਵ ਵਿਸ਼ੇ, ਸੰਸਾਰ ਰੂਪੀ ਖੂਹ ਵਿਚ ਪੈ ਰਿਹਾ ਹੈ ॥੨੧੬॥ ਜੈਸਾ ਕਿ :

ਜਾਨਿ ਬੂਝਿ ਕੈ ਬਾਵਰੇ ਤੈ ਕਾਜੁ ਬਿਗਾਰਿਓ ॥
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥ *(ਤਿਲੰਗ ਮ: ੯, ਅੰਗ ੭੨੭)*

## ਕਬੀਰ, ਲਾਗੀ ਪ੍ਰੀਤਿ ਸੁਜਾਨ ਸਿਉ; ਬਰਜੈ ਲੋਗੁ ਅਜਾਨੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਾਡੀ ਸੁਜਾਨ = ਅੰਤਰਜਾਮੀ ਪਰਮਾਤਮਾ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਲਾਗੀ = ਲੱਗੀ ਹੋਈ ਹੈ, ਪਰ ਅਜਾਨੁ = ਅਨਜਾਣ, ਅਗਿਆਨੀ ਲੋਗੁ = ਲੋਕ ਬਰਜੈ = ਰੋਕਦੇ ਹਨ ਕਿ ਕੋਈ ਹੋਰ ਵੀ ਕੰਮ-ਕਾਰ ਕਰ ਲਿਆ ਕਰੋ।

## ਤਾ ਸਿਉ ਟੂਟੀ ਕਿਉ ਬਨੈ; ਜਾ ਕੇ ਜੀਅ ਪਰਾਨ ॥੨੧੭॥

ਪਰ ਤਾ = ਉਸ ਪਰਮਾਤਮਾ ਸਿਉ = ਨਾਲੋਂ ਪ੍ਰੀਤੀ ਟੂਟੀ = ਟੁੱਟਣੀ ਕਿਉ = ਕਿਵੇਂ ਬਨੈ = ਬਣਦੀ ਹੈ, ਭਾਵ ਨਹੀਂ ਤੋੜਨੀ ਬਣਦੀ, ਜਿਸ ਪਰਮਾਤਮਾ ਕੇ = ਦੇ ਸਾਨੂੰ ਜੀਅ = ਜ਼ਿੰਦਗੀ ਤੇ ਪਰਾਨ = ਸ੍ਵਾਸ ਦਿੱਤੇ ਹੋਏ ਹਨ ॥੨੧੭॥

## ਕਬੀਰ, ਕੋਠੇ ਮੰਡਪ ਹੇਤੁ ਕਰਿ; ਕਾਹੇ ਮਰਹੁ ਸਵਾਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਕੋਠੇ = ਕੱਚੇ ਘਰ ਤੇ ਮੰਡਪ = ਪੱਕੇ ਮਹੱਲਾਂ, ਸਭਾ ਵਾਲੇ ਅਸਥਾਨਾਂ ਦਾ ਹੇਤੁ = ਮੋਹ ਕਰਿ = ਕਰ ਕੇ ਅਤੇ ਉਨ੍ਹਾਂ ਨੂੰ ਸਵਾਰ ਸਵਾਰ ਕੇ ਕਾਹੇ = ਕਿਸ ਵਾਸਤੇ ਮਰਹੁ = ਮਰ ਰਹੇ ਹੋ ?

## ਕਾਰਜੁ ਸਾਢੇ ਤੀਨਿ ਹਥ; ਘਨੀ ਤ ਪਉਨੇ ਚਾਰਿ ॥੨੧੮॥

ਕਿਉਂਕਿ ਅੰਤ ਨੂੰ ਤੁਹਾਡੇ ਕਾਰਜੁ = ਕੰਮ ਤਾਂ ਸਾਢੇ ਕੁ ਤੀਨਿ = ਤਿੰਨ ਹੱਥ ਹੀ ਜ਼ਮੀਨ ਆਵੇਗੀ, ਜੇਕਰ ਕੁਝ ਦੇਹੀ ਘਨੀ = ਵੱਡੀ ਹੋਈ, ਤ = ਤਦ ਪਉਨੇ = ਪੌਣੇ ਕੁ ਚਾਰ ਹੱਥ ਜ਼ਮੀਨ ਆ ਜਾਵੇਗੀ ਅਰਥਾਤ ਐਵੇਂ ਵਿਅਰਥ ਮਹਿਲ-ਮਾੜੀਆਂ ਦੇ ਉਸਾਰਨ ਦਾ ਯਤਨ ਨਾ ਕਰੋ, ਇਸ ਨਾਲ ਚਿੱਤ ਮਹਿਲ-ਮਾੜੀਆਂ ਵਿਚ ਫਸਿਆ ਰਹੇਗਾ ਜੋ ਅੰਤ ਨੂੰ ਬਹੁਤ ਦੁੱਖ ਦੇਵੇਗਾ, ਕੰਮ ਆਉਣ ਵਾਲੀ ਮਜ਼ੀਨ ਤਾਂ ਸਾਢੇ ਤਿੰਨ ਜਾਂ ਪੌਣੇ ਕੁ ਚਾਰ ਹੱਥ ਦੀ ਜ਼ਮੀਨ ਹੈ, ਭਾਵ ਰਾਤ ਨੂੰ ਸੌਣ ਲੱਗਿਆਂ ਵੀ ਇਤਨੀ ਕੁ ਜ਼ਮੀਨ ਮੱਲਦੇ ਹੋ, ਮਰਨ ਵੇਲੇ ਵੀ ਇਤਨੀ ਕੁ ਕੰਮ ਆਵੇਗੀ ਅਤੇ ਜਦੋਂ ਚਿਖਾ ਬਣੀ ਜਾਂ ਕਬਰ ਵਿਚ ਦਫ਼ਨਾਇਆ ਗਿਆ, ਤਦੋਂ ਵੀ ਇਤਨੀ ਕੁ ਹੀ ਜ਼ਮੀਨ ਕੰਮ ਆਵੇਗੀ, ਇਸ ਲਈ ਵਿਅਰਥ ਕਾਰਜਾਂ ਵਿਚ ਲੱਗ ਕੇ ਪਰਮਾਤਮਾ ਵੱਲੋਂ ਬੇਮੁਖ ਨਹੀਂ ਹੋਣਾ ਚਾਹੀਦਾ ॥੨੧੮॥

## ਕਬੀਰ, ਜੋ ਮੈ ਚਿਤਵਉ ਨਾ ਕਰੈ; ਕਿਆ ਮੇਰੇ ਚਿਤਵੇ ਹੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ = ਜਿਹੜਾ ਕੁਝ ਮੈਂ ਚਿਤਵਉ = ਚਿਤਵਨਾ ਕਰਦਾ ਹਾਂ, ਉਹ ਹਰੀ ਨਹੀਂ ਕਰੈ = ਕਰਦਾ, ਫੇਰ ਮੇਰੇ ਚਿਤਵੇ = ਚਿਤਵਨੇ ਕਰਕੇ ਕਿਆ = ਕੀ ਹੋਇ = ਹੋਵੇਗਾ, ਭਾਵ ਕੁਝ ਨਹੀਂ ਹੋ ਸਕਦਾ।

## ਅਪਨਾ ਚਿਤਵਿਆ ਹਰਿ ਕਰੈ; ਜੋ ਮੇਰੇ ਚਿਤਿ ਨ ਹੋਇ ॥੨੧੯॥

ਹਰਿ = ਪਰਮਾਤਮਾ ਅਪਨਾ = ਆਪਣਾ ਚਿਤਵਿਆ ਹੋਇਆ ਹੀ ਕਰਤਬ ਕਰੈ = ਕਰਦਾ ਹੈ, ਜੋ ਕੁਝ ਮੇਰੇ ਚਿੱਤ ਚੇਤੇ ਵੀ ਨਹੀਂ ਹੋਇ = ਹੁੰਦਾ ॥੨੧੯॥ ਜੈਸਾ ਕਿ :

**ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥**
**ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥੨॥**

*(ਬਿਲਾਵਲੁ ਮ: ੪, ਅੰਗ ੮੦੦)*

## ਮਃ ੩ ॥

**ਉਥਾਨਕਾ :** ਇਸ ਉਪਰੋਕਤ ਸਲੋਕ ਦੀ ਵਿਚਾਰ ਸੁਣ ਕੇ ਸਿੱਖਾਂ ਨੇ ਪੰਜਵੇਂ ਪਾਤਸ਼ਾਹ ਜੀ ਨੂੰ ਪੁੱਛਿਆ ਕਿ ਮਹਾਰਾਜ ਜੀ ! ਸਾਡੇ ਮਨ ਦੀ ਚਿਤਵਨੀ ਤਾਂ ਹਟਦੀ ਹੀ ਨਹੀਂ ਹੈ। ਕਬੀਰ ਜੀ ਆਖਦੇ ਹਨ ਕਿ ਸਾਡਾ ਚਿਤਵਿਆ ਕੁਝ ਹੁੰਦਾ ਨਹੀਂ ਹੈ। ਇਹ ਕੀ ਭੇਦ ਹੈ ? ਤੁਸੀਂ ਆਪ ਸਮਝਾਉਣਾ ਕਰੋ। ਤਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਇਸ ਸਲੋਕ ਦੇ ਉੱਤਰ ਵਿਚ ਐਸਾ ਕਥਨ ਕੀਤਾ ਹੈ :

## ਚਿੰਤਾ ਭਿ ਆਪਿ ਕਰਾਇਸੀ; ਅਚਿੰਤੁ ਭਿ ਆਪੇ ਦੇਇ ॥

ਹੇ ਭਾਈ ! ਪ੍ਰਭੂ ਚਿੰਤਾ ਵੀ ਆਪ ਹੀ ਕਰਾਇਸੀ = ਕਰਾਉਂਦਾ ਹੈ **ਵਾ:** ਬ੍ਰਹਮਵੇਤਿਆਂ ਦੀ ਐਸੀ ਦ੍ਰਿਸ਼ਟੀ ਹੁੰਦੀ ਹੈ ਕਿ ਚਿੰਤਾ = ਸ਼ੁਭ ਚਿਤਵਨੀ ਵੀ ਪ੍ਰਭੂ ਆਪ ਹੀ ਕਰਾਉਂਦਾ ਹੈ ਅਤੇ ਸਭ ਅਚਿੰਤ = ਚਿੰਤਾਵਾਂ ਤੋਂ ਰਹਿਤ ਜੀਵਨ ਮੁਕਤੀ ਵਿਚ ਲੀਨ ਹੋਣ ਵਾਲੀ ਪਦਵੀ ਵੀ ਆਪ ਹੀ ਦੇਇ = ਦੇਣਾ ਕਰਦਾ ਹੈ।

## ਨਾਨਕ ਸੋ ਸਾਲਾਹੀਐ; ਜਿ ਸਭਨਾ ਸਾਰ ਕਰੇਇ ॥੨੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਜਦੋਂ ਚਿਤਵਨੀ ਫੁਰੇ ਅਤੇ ਜਦੋਂ ਅਚਿੰਤ ਪਦਵੀ ਵਿਚ ਇਸਥਿਤ ਹੋਈਏ, ਤਦੋਂ ਸੋ = ਉਸ ਪਰਮਾਤਮਾ ਨੂੰ ਸਾਲਾਹੀਐ = ਸਲਾਹੁਣਾ ਕਰੀਏ ਜਿ = ਜਿਹੜਾ ਪ੍ਰਭੂ ਸਭਨਾਂ = ਸਾਰਿਆਂ ਦੀ ਸਾਰ = ਸੰਭਾਲ ਕਰੇਇ = ਕਰਦਾ ਹੈ ॥੨੨੦॥

## ਮਃ ੫ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਕਬੀਰ ਜੀ ਨੂੰ ਸਿਰੋਪਾਉ ਬਖ਼ਸ਼ਦੇ ਹਨ :

## ਕਬੀਰ ਰਾਮੁ ਨ ਚੇਤਿਓ; ਫਿਰਿਆ ਲਾਲਚ ਮਾਹਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਸ ਅਗਿਆਨੀ ਜੀਵ ਨੇ ਰਾਮੁ = ਪਰਮਾਤਮਾ ਦੇ ਨਾਮ ਨੂੰ ਚੇਤਿਓ = ਯਾਦ ਨਹੀਂ ਕੀਤਾ, ਸਗੋਂ ਮਾਇਆ, ਪਦਾਰਥਾਂ ਦੇ ਲਾਲਚ = ਲੋਭ ਮਾਹਿ = ਵਿਚ ਵਿਅਰਥ ਫਿਰਿਆ = ਫਿਰਦਾ ਰਹਿੰਦਾ ਹੈ।

## ਪਾਪ ਕਰੰਤਾ ਮਰਿ ਗਇਆ; ਅਉਧ ਪੁੰਨੀ ਖਿਨ ਮਾਹਿ ॥੨੨੧॥

ਇਸੇ ਪ੍ਰਕਾਰ ਪਾਪ = ਮੰਦ ਕਰਮ ਕਰੰਤਾ = ਕਰਦਾ ਹੋਇਆ ਅੰਤ ਨੂੰ ਮਰ ਗਿਆ ਤੇ ਸਾਰੀ ਅਉਧ = ਉਮਰ ਇਕ ਖਿਨ ਦੇ ਮਾਹਿ = ਵਿਚ ਹੀ ਪੁੰਨੀ = ਪੂਰੀ ਹੋ ਗਈ ॥੨੨੧॥

## ਕਬੀਰ ਕਾਇਆ ਕਾਚੀ ਕਾਰਵੀ; ਕੇਵਲ ਕਾਚੀ ਧਾਤੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਕਾਇਆ = ਦੇਹੀ ਕਾਚੀ = ਕੱਚੀ ਕਾਰਵੀ = ਤੌੜੀ ਦੀ ਨਿਆਈਂ ਹੈ, ਜੋ ਕਾਲ ਰੂਪ ਠੋਕਰ ਲੱਗਣ ਨਾਲ ਹੀ ਟੁੱਟ ਜਾਵੇਗੀ ਅਤੇ ਇਹ

ਕੇਵਲ = ਸਿਰਫ਼ ਕੱਚੀ ਹੀ ਹੈ ਜੋ ਧਾਤੁ = ਧਾਅ ਜਾਣ ਵਾਲੀ ਭਾਵ ਨਾਸ਼ਵੰਤ ਹੈ **ਵਾ:** ਜਿਵੇਂ ਕੱਚੀ ਧਾਤ ਖਾਣ ਨਾਲ ਹੱਡ ਗਲ ਜਾਂਦੇ ਹਨ ਅਤੇ ਬਹੁਤ ਦੁੱਖ ਪ੍ਰਾਪਤ ਹੁੰਦਾ ਹੈ, ਇਸੇ ਪ੍ਰਕਾਰ ਇਹ ਵਿਸ਼ਿਆਂ ਵਿਚ ਲੱਗੀ ਹੋਈ ਕਾਇਆ ਕੱਚੀ ਹੋ ਰਹੀ ਹੈ, ਜੋ ਕੱਚੀ ਧਾਤ ਖਾਣ ਵਾਂਗ ਦੁੱਖ ਹੀ ਦੁੱਖ ਦੇ ਰਹੀ ਹੈ।

## ਸਾਬਤੁ ਰਖਹਿ ਤ ਰਾਮ ਭਜੁ; ਨਾਹਿ ਤ ਬਿਨਠੀ ਬਾਤ ॥੨੨੨॥

ਹੇ ਭਾਈ! ਜੇ ਇਸ ਨੂੰ ਸਾਬਤ ਰਾਖਹਿ = ਰੱਖਣਾ ਚਾਹੁੰਦਾ ਹੈਂ, ਭਾਵ ਸਫਲ ਕਰਨਾ ਚਾਹੁੰਦਾ ਹੈਂ ਤਾਂ ਰਾਮ = ਪਰਮਾਤਮਾ ਨੂੰ ਭਜੁ = ਸਿਮਰਨਾ ਕਰ, ਨਾਹਿ ਤ = ਨਹੀਂ ਤਾਂ ਤੇਰੀ ਜ਼ਿੰਦਗੀ ਦੀ ਬਾਤ = ਗੱਲ ਤੇਰੇ ਹੱਥੋਂ ਬਿਨਠੀ = ਨਾਸ਼ ਹੋ ਜਾਵੇਗੀ ॥੨੨੨॥

## ਕਬੀਰ, ਕੇਸੋ ਕੇਸੋ ਕੂਕੀਐ; ਨ ਸੋਈਐ ਅਸਾਰ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਲਈ ਕੇਸੋ = ਕੇਸਾਧਾਰੀ ਕੇਸੋ = ਕੇਸ਼ਵ ਪ੍ਰਭੂ **ਵਾ:** (ਕੇ+ਸੋ) ਕੇ = ਜਲ ਆਦਿ ਤੱਤਾਂ ਵਿਚ ਸੋ = ਬਿਰਾਜਣ ਵਾਲੇ ਕੇਸ਼ਵ ਪ੍ਰਭੂ ਦੇ ਨਾਮ ਨੂੰ ਕੂਕੀਐ = ਉਚਾਰਣ ਕਰੀਏ ਅਤੇ ਅਸਾਰ = ਗ਼ਾਫ਼ਲ ਹੋ ਕੇ **ਵਾ:** ਅਸਾਰ = ਝੂਠੇ ਸੰਸਾਰ ਦੇ ਮੋਹ ਅਤੇ ਅਵਿੱਦਿਆ ਦੀ ਨੀਂਦ ਵਿਚ ਨਾ ਸੋਈਐ = ਸੌਣਾ ਕਰੀਏ।

## ਰਾਤਿ ਦਿਵਸ ਕੇ ਕੂਕਨੇ; ਕਬਹੂ ਕੇ ਸੁਨੈ ਪੁਕਾਰ ॥੨੨੩॥

ਰਾਤ ਦਿਵਸ = ਦਿਨ ਕੇ = ਦੇ ਕੂਕਨੇ = ਕੂਕਦੇ ਭਾਵ ਸਿਮਰਨ ਕਰਦਿਆਂ ਦੀ ਕਬਹੂ = ਕਦੇ ਕੇ = ਕੁ ਤਾਂ ਪੁਕਾਰ = ਫ਼ਰਿਆਦ ਨੂੰ ਪ੍ਰਭੂ ਸੁਨੈ = ਸੁਣ ਹੀ ਲਏਗਾ ॥੨੨੩॥

## ਕਬੀਰ, ਕਾਇਆ ਕਜਲੀ, ਬਨੁ ਭਇਆ; ਮਨੁ ਕੁੰਚਰੁ ਮਯ ਮੰਤੁ ॥

('ਮੈ' ਉਚਾਰਣ ਹੈ)

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਕਾਇਆ = ਸਰੀਰ ਕਜਲੀ = ਕੇਲਿਆਂ ਦੇ ਬਨੁ = ਬਗ਼ੀਚੇ ਵਾਂਗ ਭਇਆ = ਹੋ ਰਿਹਾ ਹੈ ਅਤੇ ਇਸ ਵਿਚ ਮਨ ਰੂਪੀ ਕੁੰਚਰੁ = ਹਾਥੀ ਹੰਕਾਰ ਰੂਪੀ ਮਯ = ਸ਼ਰਾਬ ਪੀ ਕੇ ਮੰਤੁ = ਮਸਤ ਹੋਇਆ ਫਿਰਦਾ ਹੈ **ਵਾ:** ਇਹ ਸਰੀਰ ਕਜਲੀ ਬਨ (ਅਸਾਮ ਦਾ ਇਕ ਪ੍ਰਸਿੱਧ ਜੰਗਲ ਜਿਥੇ ਬਹੁਤ ਹਾਥੀ ਰਹਿੰਦੇ ਹਨ) ਵਾਂਗ ਹੋ ਰਿਹਾ ਹੈ, ਜਿਸ ਵਿਚ ਮਨ ਰੂਪੀ ਹਾਥੀ ਮਮਤਾ ਰੂਪੀ ਸ਼ਰਾਬ ਪੀ ਕੇ ਮਸਤ ਹੋਇਆ ਸਾਰੇ ਸ਼ੁਭ ਗੁਣਾਂ ਰੂਪੀ ਕੇਲਿਆਂ ਨੂੰ ਪੁੱਟੀ ਜਾ ਰਿਹਾ ਹੈ।

## ਅੰਕਸੁ ਗ੍ਯਾਨੁ ਰਤਨੁ ਹੈ; ਖੇਵਟੁ ਬਿਰਲਾ ਸੰਤੁ ॥੨੨੪॥

('ਗਿਆਨ' ਉਚਾਰਣ ਹੈ)

ਐਸੇ ਮਨ ਰੂਪੀ ਹਾਥੀ ਨੂੰ ਵੱਸ ਕਰਨ ਲਈ ਗਿਆਨ ਰੂਪੀ ਰਤਨ ਅੰਕਸੁ = ਕੁੰਡੇ ਦੀ ਨਿਆਈਂ ਹੈ, ਜਿਸ ਨੂੰ ਖੇਵਟੁ = ਚਲਾਉਣ ਵਾਲਾ ਕੋਈ ਵਿਰਲਾ ਹੀ ਸੰਤ ਰੂਪੀ ਮਹਾਵਤ ਹੈ ॥੨੨੪॥ ਜੈਸਾ ਕਿ :

**ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ॥** *(ਗੂਜਰੀ ਮ: ੩, ਅੰਗ ੫੧੬)*

## ਕਬੀਰ, ਰਾਮ ਰਤਨੁ ਮੁਖੁ ਕੋਥਰੀ; ਪਾਰਖ ਆਗੈ ਖੋਲਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਪਰਮਾਤਮਾ ਦਾ ਨਾਮ ਰਤਨ ਦੀ ਨਿਆਈਂ ਅਮੋਲਕ ਹੈ ਜੋ ਸੰਤ ਜਨਾਂ ਦੇ ਮੁਖ ਰੂਪੀ ਕੋਥਰੀ = ਗੁਥਲੀ ਵਿਚ ਹੈ, ਹੇ ਭਾਈ! ਇਸ ਨੂੰ ਪਾਰਖ = ਪਰਖਣ

ਵਾਲੇ ਜਗਿਆਸੂ ਦੇ ਆਗੈ = ਅੱਗੇ ਖੋਲਿ = ਖੋਲ੍ਹਣਾ ਕਰ, ਭਾਵ ਕਿਸੇ ਅਧਿਕਾਰੀ ਨੂੰ ਨਾਮ ਦਾ ਉਪਦੇਸ਼ ਦੇਣਾ ਕਰ।

## ਕੋਈ ਆਇ ਮਿਲੈਗੋ ਗਾਹਕੀ; ਲੇਗੋ ਮਹਗੇ ਮੋਲਿ ॥੨੨੫॥

ਜਦੋਂ ਕੋਈ ਜਗਿਆਸੂ ਰੂਪ ਗਾਹਕੀ = ਗ੍ਰਾਹਕ ਆਇ = ਆ ਕੇ ਸ਼ਰਧਾ ਰੂਪੀ ਪੂੰਜੀ ਲੈ ਕੇ ਮਿਲੈਗੋ = ਮਿਲੇਗਾ, ਤਦੋਂ ਉਹ ਤਨ, ਮਨ, ਧਨ ਅਰਪਣ ਰੂਪ ਮਹਿੰਗੇ ਮੋਲਿ = ਮੁੱਲ ਨਾਲ ਇਹ ਰਾਮ ਨਾਮ ਰੂਪੀ ਰਤਨ ਲੇਗੋ = ਲੈ ਲਵੇਗਾ ॥੨੨੫॥ ਜੈਸਾ ਕਿ :

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ਰਹਾਉ॥** *(ਧਨਾਸਰੀ ਰਵਿਦਾਸ ਜੀ, ਅੰਗ ੬੯੪)*

## ਕਬੀਰ, ਰਾਮ ਨਾਮੁ ਜਾਨਿਓ ਨਹੀ; ਪਾਲਿਓ ਕਟਕੁ ਕੁਟੰਬੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਨੇ ਰਾਮ = ਪਰਮਾਤਮਾ ਦੇ ਨਾਮ ਨੂੰ ਜਾਨਿਓ = ਜਾਨਣਾ ਨਹੀਂ ਕੀਤਾ, ਭਾਵ ਨਾਮ ਜਪਣਾ ਨਹੀਂ ਜਾਨਣਾ ਕੀਤਾ, ਅਤੇ ਕਟਕੁ = ਫ਼ੌਜ ਦੀ ਨਿਆਈਂ ਕੁਟੰਬੁ = ਪਰਿਵਾਰ ਨੂੰ ਹੀ ਪਾਲਿਓ = ਪਾਲਣਾ ਕੀਤਾ ਹੈ।

## ਧੰਧੇ ਹੀ ਮਹਿ ਮਰਿ ਗਇਓ; ਬਾਹਰਿ ਭਈ ਨ ਬੰਬ ॥੨੨੬॥

ਉਹ ਅੰਤ ਨੂੰ ਪਰਿਵਾਰ, ਸੰਸਾਰਕ ਧੰਧਿਆਂ ਦੇ ਹੀ ਮਹਿ = ਵਿਚ ਫਸਿਆ ਹੋਇਆ ਮਰ ਗਿਆ ਤੇ ਉਸ ਦੀ ਬੰਬ = ਆਵਾਜ਼ ਵੀ ਬਾਹਰ ਨਾ ਨਿਕਲ ਭਈ = ਹੋਈ **ਵਾ:** ਪਰਮਾਤਮਾ ਦੇ ਨਾਮ ਦੀ ਬਾਣੀ ਬਾਹਰ ਨਾ ਨਿਕਲੀ ਭਾਵ ਨਾਮ ਨਾ ਜਪ ਸਕਿਆ ॥੨੨੬॥

## ਕਬੀਰ, ਆਖੀ ਕੇਰੇ ਮਾਟੁਕੇ; ਪਲੁ ਪਲੁ ਗਈ ਬਿਹਾਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਖੀ = ਅੱਖਾਂ ਕੇਰੇ = ਦੇ ਮਾਟੁਕੇ = ਝਮਕਦਿਆਂ ਭਾਵ ਨਿਮਖ ਨਿਮਖ ਅਤੇ ਪਲ ਪਲ ਕਰਕੇ ਸਾਰੀ ਉਮਰ ਬਿਹਾਇ = ਬਤੀਤ ਹੋ ਗਈ ਹੈ।

## ਮਨੁ ਜੰਜਾਲੁ ਨ ਛੋਡਈ; ਜਮ ਦੀਆ ਦਮਾਮਾ ਆਇ ॥੨੨੭॥

ਪਰ ਮਨ ਫੇਰ ਵੀ ਜੰਜਾਲੁ = ਬੰਧਨ ਪਾਉਣ ਵਾਲੇ ਕਰਮ ਨਹੀਂ ਛੋਡਈ = ਛੱਡਦਾ, ਇਤਨੇ ਚਿਰ ਨੂੰ ਜਮ ਆਇ = ਆ ਕੇ ਮੌਤ ਦਾ ਦਮਾਮਾ = ਧੌਂਸਾ ਵਜਾ ਦੀਆ = ਦੇਂਦਾ ਹੈ, ਭਾਵ ਜਿੰਦ ਕੱਢ ਕੇ ਕਰਮਾਂ ਦਾ ਲੇਖਾ-ਜੋਖਾ ਕਰਨ ਲਈ ਲੈ ਜਾਂਦਾ ਹੈ ॥੨੨੭॥

## ਕਬੀਰ, ਤਰਵਰ ਰੂਪੀ ਰਾਮੁ ਹੈ; ਫਲ ਰੂਪੀ ਬੈਰਾਗੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਰਵਰ = ਸ੍ਰੇਸ਼ਟ ਬ੍ਰਿਛ ਰੂਪੀ ਰਾਮ = ਪਰਮਾਤਮਾ, ਮੂਲ ਰੂਪ ਬ੍ਰਹਮ ਹੈ ਅਤੇ ਵੈਰਾਗ ਰੂਪੀ ਫਲ ਲੱਗਾ ਹੋਇਆ ਹੈ।

## ਛਾਇਆ ਰੂਪੀ ਸਾਧੁ ਹੈ; ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥

ਛਾਇਆ = ਛਾਂ ਰੂਪੀ ਸਾਧੁ = ਸ੍ਰੇਸ਼ਟ ਸੰਤ ਜਨ ਹੈ, ਜਿਨਿ = ਜਿਸ ਨੇ ਬਾਦੁ = ਵਿਅਰਥ ਬਿਬਾਦੁ = ਝਗੜਾ ਤਜਿਆ = ਤਿਆਗ ਦਿੱਤਾ ਹੈ ॥੨੨੮॥

### ਦੂਸਰਾ ਅਰਥ

**ਕਬੀਰ, ਤਰਵਰ ਰੂਪੀ ਰਾਮੁ ਹੈ; ਫਲ ਰੂਪੀ ਬੈਰਾਗੁ ॥**
**ਛਾਇਆ ਰੂਪੀ ਸਾਧੁ ਹੈ; ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥**

ਸਾਧੂ ਜਨ ਬ੍ਰਿਛਾਂ ਦੀ ਨਿਆਈਂ ਹਨ, ਸਤ-ਸੰਤੋਖ ਆਦਿ ਗੁਣ ਪੱਤਰੇ ਹਨ, ਕਰੁਣਾ, ਮੁੱਦਤਾ, ਮੈਤ੍ਰੀ, ਅਪੇਖਿਆ ਰੂਪੀ ਟਾਹਣੀਆਂ ਹਨ, ਵੈਰਾਗ ਰੂਪੀ ਫੁੱਲ ਅਤੇ ਰਾਮ ਰੂਪ ਫਲ ਹੈ, ਜਿਨ੍ਹਾਂ ਨੂੰ ਇਹ ਫਲ ਪ੍ਰਾਪਤ ਹੋਇਆ ਹੈ, ਉਨ੍ਹਾਂ ਨੂੰ ਸ਼ਾਂਤੀ ਰੂਪੀ ਛਾਂ ਪ੍ਰਾਪਤ ਹੋਈ ਹੈ ਅਤੇ ਉਨ੍ਹਾਂ ਨੇ ਬਾਦੁ = ਸ੍ਵੈ ਮਤ ਦਾ ਮੰਡਨ ਤੇ ਬਿਬਾਦੁ = ਪਰ ਮਤ ਦਾ ਖੰਡਨ ਇਹ ਸੁਭਾਅ ਛੱਡ ਦਿੱਤਾ ਹੈ।

**ਅਥਵਾ** ਵੈਰਾਗ ਰੂਪੀ ਬ੍ਰਿਛ ਹੈ ਅਤੇ ਰਾਮ ਰੂਪੀ ਫਲ ਹੈ (ਅਰਥਾਤ ਪਹਿਲੇ ਅਰਥ ਤੋਂ ਭਾਵ ਨਾਮ ਜਪੇ ਤਾਂ ਵੈਰਾਗ ਹੁੰਦਾ ਹੈ ਅਤੇ ਦੂਸਰੇ ਅਰਥ ਤੋਂ ਭਾਵ ਵੈਰਾਗ ਹੋਏ ਤਾਂ ਨਾਮ ਜਪਿਆ ਜਾਂਦਾ ਹੈ) ਸ੍ਰੇਸ਼ਟ ਮਹਾਤਮਾ ਛਾਂ ਰੂਪ ਹਨ, ਜਿਨ੍ਹਾਂ ਨੇ ਵਾਦ-ਵਿਵਾਦ ਭਾਵ ਝਗੜਾ-ਝੇੜਾ ਛੱਡ ਦਿੱਤਾ ਹੈ ॥੨੨੮॥

**ਉਥਾਨਕਾ :** ਕੋਈ ਮੌਸਮੀ ਫਲਾਂ ਦੇ ਰੁੱਖ ਲਾ ਰਿਹਾ ਸੀ, ਉਸ ਦੇ ਪ੍ਰਥਾਏ ਉਚਾਰਨ ਕਰਦੇ ਹਨ।

## ਕਬੀਰ, ਐਸਾ ਬੀਜੁ ਬੋਇ; ਬਾਰਹ ਮਾਸ ਫਲੰਤ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇ ਬੀਜ ਬੀਜਣਾ ਹੀ ਹੈ ਤਾਂ ਐਸਾ = ਅਜਿਹਾ ਬੀਜ ਬੋਇ = ਬੀਜਣਾ ਕਰੋ, ਜੋ ਬਾਰਹ = ਬਾਰਾਂ ਮਾਸ = ਮਹੀਨੇ ਹੀ ਫਲੰਤ = ਫਲਦਾ ਰਹੇ।

## ਸੀਤਲ ਛਾਇਆ ਗਹਿਰ ਫਲ; ਪੰਖੀ ਕੇਲ ਕਰੰਤ ॥੨੨੯॥

ਜਿਸ ਦੀ ਛਾਇਆ = ਛਾਂ ਬਹੁਤ ਸੀਤਲ = ਠੰਢੀ ਹੋਵੇ, ਗਹਿਰ = ਗਾੜ੍ਹੇ ਸੰਘਣੇ ਫਲ ਲੱਗੇ ਹੋਣ ਅਤੇ ਪੰਖੀ = ਪੰਛੀ ਉਸ ਉਪਰ ਕੇਲ = ਅਨੰਦ ਕਰੰਤ = ਕਰਦੇ ਹੋਣ ॥੨੨੯॥

### ਦੂਸਰਾ ਅਰਥ

**ਕਬੀਰ, ਐਸਾ ਬੀਜੁ ਬੋਇ; ਬਾਰਹ ਮਾਸ ਫਲੰਤ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਪਣੀ ਬੁੱਧ ਰੂਪੀ ਧਰਤੀ ਦੇ ਵਿਚ ਐਸਾ ਨਾਮ ਰੂਪੀ ਬੀਜ ਬੀਜਣਾ ਕਰੋ ਜੋ ਬਾਰਾਂ ਮਹੀਨਿਆਂ ਵਿਚ ਹੀ ਫਲਦਾ ਰਹਿੰਦਾ ਹੈ, ਭਾਵ ਸਦਾ ਅਤਿਅੰਤ ਸੁਖ ਪ੍ਰਾਪਤ ਹੁੰਦਾ ਹੈ **ਵਾ:** ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਮਨ ਤੇ ਬੁੱਧ ਇਨ੍ਹਾਂ ਬਾਰਾਂ ਨੂੰ ਮਾਸ = ਮੱਸਣਾ ਭਾਵ ਵਿਸ਼ਿਆਂ ਤੋਂ ਰੋਕਣਾ ਕਰੇ।

**ਸੀਤਲ ਛਾਇਆ ਗਹਿਰ ਫਲ; ਪੰਖੀ ਕੇਲ ਕਰੰਤ ॥੨੨੯॥**

ਐਸਾ ਬੀਜ ਬੀਜਣ ਨਾਲ ਸੀਤਲ = ਸ਼ਾਂਤੀ ਰੂਪੀ ਠੰਢੀ ਛਾਇਆ = ਛਾਂ ਅਤੇ ਗਹਿਰ = ਨਿਰਹੱਲ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲਾ ਬ੍ਰਹਮਾਨੰਦ ਰੂਪੀ ਫਲ ਲੱਗੇਗਾ, ਉਸ ਉਪਰ ਮਹਾਤਮਾ ਰੂਪੀ ਪੰਛੀ ਅਨੰਦ ਮਾਨਣਾ ਕਰਨਗੇ ਅਤੇ ਜਗਿਆਸੂ ਆ ਕੇ ਉਨ੍ਹਾਂ ਕੋਲੋਂ ਉਪਦੇਸ਼ ਲੈ ਕੇ ਪਰਮਾਰਥ ਦਾ ਲਾਹਾ ਪ੍ਰਾਪਤ ਕਰਨਗੇ ॥੨੨੯॥

## ਕਬੀਰ, ਦਾਤਾ ਤਰਵਰੁ ਦਯਾ ਫਲੁ; ਉਪਕਾਰੀ ਜੀਵੰਤ ॥

('ਦਇਆ' ਉਚਾਰਣ ਹੈ)

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਦਾਤਾ = ਦਾਤਾਰ ਗੁਰੂ ਤਰਵਰੁ = ਸ੍ਰੇਸ਼ਟ

ਬ੍ਰਿਛ ਦੀ ਨਿਆਈਂ ਹਨ ਜੋ ਦਇਆ ਰੂਪੀ ਫਲ ਦੇ ਸਹਿਤ ਹਨ। ਉਹ ਉਪਕਾਰੀ = ਪਰਉਪਕਾਰ ਕਰਨ ਵਾਲੇ ਗੁਰੂ ਜੀ ਸਦਾ ਜੀਵੰਤ = ਜਿਉਂਦੇ ਹਨ **ਵਾ:** ਜੀਵੰਤ = ਜੀਵਾਂ ਉਪਰ ਪਰਉਪਕਾਰ ਕਰਨ ਵਾਲੇ ਹਨ **ਵਾ:** ਜੀਵ ਦੇ ਅੰਤ ਪ੍ਰਯੰਤ ਤਕ ਉਪਕਾਰੀ ਹਨ।

## ਪੰਖੀ ਚਲੇ ਦਿਸਾਵਰੀ; ਬਿਰਖਾ ਸੁਫਲ ਫਲੰਤ ॥੨੩੦॥

ਸਤਿਗੁਰਾਂ ਦੀ ਦਇਆ ਕਰਕੇ ਜਗਿਆਸੂ ਰੂਪੀ ਪੰਖੀ = ਪੰਛੀ (ਦਿਸ + ਅਵਰੀ) ਸੰਸਾਰ ਵੱਲੋਂ ਅਵਰੀ = ਹੋਰ ਭਾਵ ਬ੍ਰਹਮ, ਮੋਖ ਰੂਪੀ ਦਿਸ = ਦਿਸ਼ਾ ਵੱਲ ਚੱਲੇ ਹਨ ਅਤੇ ਆਖਦੇ ਹਨ ਕਿ ਹੇ ਗੁਰੂ ਰੂਪੀ ਬਿਰਖਾ = ਬ੍ਰਿਛ ! ਤੂੰ ਸੁਫਲ = ਸ੍ਰੇਸ਼ਟ ਗੁਣਾਂ ਰੂਪੀ ਫਲਾਂ ਕਰਕੇ ਸਦਾ ਫਲੰਤ = ਫਲਿਆ ਰਹੁ ਤਾਂ ਜੋ ਹੋਰ ਵੀ ਅਨੇਕਾਂ ਜੀਵ ਰੂਪੀ ਪੰਛੀ ਤੁਹਾਡੀ ਕਿਰਪਾ ਕਰਕੇ ਮੁਕਤੀ ਨੂੰ ਪ੍ਰਾਪਤ ਹੁੰਦੇ ਰਹਿਣ ॥੨੩੦॥

**ਉਥਾਨਕਾ :** ਕਿਸੇ ਜਗਿਆਸੂ ਨੇ ਕਬੀਰ ਜੀ ਨੂੰ ਪੁੱਛਿਆ ਕਿ ਗੁਰੂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਤਾਂ ਭਗਤ ਕਬੀਰ ਜੀ ਨੇ ਕਿਹਾ ਕਿ ਗੁਰੂ ਦੀ ਪ੍ਰਾਪਤੀ ਸਤਿਸੰਗਤ ਦੁਆਰਾ ਹੁੰਦੀ ਹੈ ਤਾਂ ਉਸ ਨੇ ਕਿਹਾ ਕਿ ਸਤਿਸੰਗਤ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ਤਾਂ ਕਬੀਰ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਕਬੀਰ, ਸਾਧੂ ਸੰਗੁ ਪਰਾਪਤੀ; ਲਿਖਿਆ ਹੋਇ ਲਿਲਾਟ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗੁ = ਸੰਗਤ ਦੀ ਪ੍ਰਾਪਤੀ ਤਦੋਂ ਹੀ ਹੁੰਦੀ ਹੈ, ਜੇਕਰ ਲਿਲਾਟ = ਮੱਥੇ ਉੱਪਰ ਸਾਧੂਆਂ ਦੀ ਸੰਗਤ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਵੇ।

[ਅੰਗ ੧੩੭੭]

## ਮੁਕਤਿ ਪਦਾਰਥੁ ਪਾਈਐ; ਠਾਕ ਨ ਅਵਘਟ ਘਾਟ ॥੨੩੧॥

ਉਨ੍ਹਾਂ ਦੀ ਸੰਗਤ ਵਿੱਚੋਂ ਮੁਕਤ ਰੂਪੀ ਪਦਾਰਥ ਪਾਈਐ = ਪ੍ਰਾਪਤ ਕਰ ਲਈਦਾ ਹੈ ਅਤੇ ਕਾਮ, ਕ੍ਰੋਧ ਰੂਪੀ ਅਵਘਟ = ਔਖੇ ਘਾਟ ਬ੍ਰਹਮ ਦੀ ਪ੍ਰਾਪਤੀ ਵਿਚ ਠਾਕ = ਰੁਕਾਵਟ ਨਹੀਂ ਪਾ ਸਕਦੇ **ਵਾ:** ਜਮ ਮਾਰਗ, ਰਾਗ ਦ੍ਵੈਖ ਰੂਪੀ ਔਖੀਆਂ ਘਾਟਾਂ ਦੀ ਕੋਈ ਰੋਕ ਨਹੀਂ ਰਹਿੰਦੀ **ਵਾ:** ਗਿਆਨ ਰੂਪੀ ਘਾਟ = ਰਸਤੇ ਉੱਪਰ ਚੱਲਦਿਆਂ ਆਸਾ ਤ੍ਰਿਸ਼ਨਾ ਆਦਿ ਔਗੁਣਾਂ ਰੂਪੀ ਅਵਘਟ = ਔਖੇ ਥਾਵਾਂ ਦੀ ਕੋਈ ਰੋਕ ਨਹੀਂ ਰਹਿੰਦੀ ॥੨੩੧॥

## ਕਬੀਰ, ਏਕ ਘੜੀ, ਆਧੀ ਘਰੀ, ਆਧੀ ਹੂੰ ਤੇ ਆਧ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਕ ਘੜੀ ਜਾਂ ਆਧੀ = ਅੱਧੀ ਘਰੀ = ਘੜੀ ਜਾਂ ਆਧੀ = ਅੱਧੀ ਤੇ = ਤੋਂ ਹੂੰ = ਵੀ ਆਧ = ਅੱਧੀ ਘੜੀ ਸਤਿਸੰਗਤ ਵਿਚ ਜ਼ਰੂਰ ਜਾਣਾ ਚਾਹੀਦਾ ਹੈ।

ਇਕ ਵਾਰੀ ਅੱਖ ਖੋਲ੍ਹਣ ਤੇ ਬੰਦ ਕਰਨ ਦੇ ਸਮੇਂ ਨੂੰ ਨਿਮਖ ਕਿਹਾ ਜਾਂਦਾ ਹੈ, ਪੰਦਰਾਂ ਵਾਰ ਅੱਖ ਦਾ ਮੀਟਣਾ ਤੇ ਖੋਲ੍ਹਣਾ ਇਕ ਵਿਸਾ ਹੈ। ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ। ਤੀਹ ਚਸਿਆਂ ਦਾ ਇਕ ਪਲ ਹੁੰਦਾ ਹੈ। ਸੱਠਾਂ ਪਲਾਂ ਦੀ ਇਕ ਘੜੀ ਹੁੰਦੀ ਹੈ। ਦੋ ਘੜੀਆਂ ਦਾ ਮਹੂਰਤ ਹੁੰਦਾ ਹੈ। ਸਾਢੇ ਸੱਤ ਘੜੀਆਂ ਦਾ ਇਕ ਪਹਿਰ ਹੁੰਦਾ ਹੈ। ਅੱਠਾਂ ਪਹਿਰਾਂ ਦਾ ਇਕ ਦਿਨ ਤੇ ਰਾਤ ਹੁੰਦਾ ਹੈ। ਸੱਤਾਂ ਦਿਨਾਂ ਦਾ ਇਕ ਹਫ਼ਤਾ ਹੁੰਦਾ ਹੈ। ਪੰਦਰਾਂ ਦਿਨਾਂ ਦਾ ਇਕ ਪੱਖ ਹੁੰਦਾ ਹੈ। ਬਾਰਾਂ ਮਹੀਨਿਆਂ ਦਾ ਇਕ ਸਾਲ ਹੁੰਦਾ ਹੈ। ਬਾਰਾਂ ਸਾਲਾਂ ਦਾ ਇਕ ਕੁੰਭ ਹੁੰਦਾ ਹੈ। ਸਭ ਤੋਂ ਘੱਟ ਸਮਾਂ ਬਿੰਦ ਹੁੰਦਾ ਹੈ। ਇਸ ਦੀ ਵਿਚਾਰ ਇਸ ਪ੍ਰਕਾਰ ਹੈ, "ਸਾਹਿਬ

ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ।" (ਅੰਗ ੬੬੦) ਘੱਟ ਸ਼ਬਦ ਕਹਿਣ ਤੋਂ ਦੋ ਖਿਨ ਬਤੀਤ ਹੁੰਦੇ ਹਨ, ਇਕ ਖਿਨ ਦੇ ਛੇਵੇਂ ਹਿੱਸੇ ਦਾ ਨਾਮ ਚੁਖ ਹੈ, ਚੁਖ ਦੇ ਛੇਵੇਂ ਹਿੱਸੇ ਦਾ ਨਾਮ ਬਿੰਦ ਹੈ।

## ਭਗਤਨ ਸੇਤੀ ਗੋਸਟੇ; ਜੋ ਕੀਨੇ ਸੋ ਲਾਭ ॥੨੩੨॥

ਉੱਥੇ ਜਾ ਕੇ ਭਗਤਨ = ਭਗਤ ਜਨਾਂ ਦੇ ਸੇਤੀ = ਨਾਲ ਆਤਮ ਸਰੂਪ ਦੀ ਗੋਸਟੇ = ਵਿਚਾਰ ਕਰੋ, ਜੋ = ਜਿਤਨੀ ਵੀ ਵਿਚਾਰ ਕੀਨੇ = ਕਰਨੀ ਹੈ, ਸੋ = ਉਹ ਸਭ ਲਾਭ = ਨਫ਼ਾ ਹੀ ਨਫ਼ਾ ਹੈ ॥੨੩੨॥

**ਸਾਖੀ—ਭਾਈ ਪਰਾਣਾ ਜੀ :** ਗੁਰੂ ਨਾਨਕ ਸਾਹਿਬ ਜੀ ਦੇ ਅਨੰਤ ਸਿੱਖਾਂ ਵਿੱਚੋਂ ਇਕ ਭਾਈ ਪਰਾਣਾ ਨਾਮ ਦਾ ਸਿੱਖ ਹੋਇਆ ਹੈ, ਇਕ ਇਹੋ ਹੀ ਨਾਮ ਦਾ ਸਿੱਖ ਗੁਰੂ ਅਰਜਨ ਦੇਵ ਜੀ ਦੇ ਸਮੇਂ ਭੀ ਹੋਇਆ ਹੈ। ਇਥੇ ਸਾਖੀ ਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਭਾਈ ਪਰਾਣੇ ਦੀ ਹੈ। ਇਹ ਸਿੱਖ ਗੁਰੂ ਨਾਨਕ ਦੇਵ ਜੀ ਦੇ ਮਿਲਾਪ ਤੋਂ ਪਹਿਲਾਂ ਇਕ ਰੱਜਿਆ ਪੁੱਜਿਆ ਸ਼ਾਹੂਕਾਰ ਸੀ, ਹਰ ਵੇਲੇ ਮਾਇਆ ਦੀ ਦੌੜ ਵਿਚ ਲੱਗਿਆ ਰਹਿੰਦਾ ਸੀ, ਅਚਾਨਕ ਕਰਮ ਜਾਗੇ, ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰ ਕੇ ਮਾਇਆ ਦਾ ਪੜਦਾ ਦੂਰ ਹੋਇਆ ਅਤੇ ਬਚਨ ਸੁਣ ਕੇ ਪਰਲੋਕ ਦਾ ਭੈਅ ਪ੍ਰਤੀਤ ਹੋਣ ਲੱਗਾ। ਗੁਰੂ ਜੀ ਦੇ ਚਰਨ ਪਕੜ ਕੇ ਬੇਨਤੀ ਕੀਤੀ ਕਿ ਮੈਨੂੰ ਪਰਲੋਕ ਤੋਂ ਬਹੁਤ ਡਰ ਲੱਗਦਾ ਹੈ, ਮੇਰਾ ਭਲਾ ਕਿਵੇਂ ਹੋਵੇ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਜਿਹੜੀ ਮਾਇਆ ਪਾਪਾਂ ਨਾਲ ਇਕੱਠੀ ਕੀਤੀ ਹੈ, ਸਭ ਗ਼ਰੀਬਾਂ ਨੂੰ ਲੁਟਾ ਦੇ, ਤੇਰੀ ਧਰਮ ਕਿਰਤ ਮਾਇਆ ਦੇ ਅਸੀਂ ਜ਼ਾਮਨ ਹੋਵਾਂਗੇ। ਗੁਰੂ ਜੀ ਦਾ ਬਚਨ ਮੰਨ ਕੇ ਸਾਰੀ ਦੌਲਤ ਗ਼ਰੀਬਾਂ ਨੂੰ ਦੇ ਦਿੱਤੀ, ਪਰਿਵਾਰ ਨਰਾਜ਼ ਹੋ ਕੇ ਇਸ ਦਾ ਸਾਥ ਛੱਡ ਗਿਆ। ਗੁਰੂ ਜੀ ਇਸ ਨੂੰ ਪਰਮ ਪਦਵੀ ਦੇ ਕੇ ਅੱਗੇ ਚਲੇ ਗਏ, ਗੁਰੂ ਜੀ ਦੇ ਹੁਕਮ ਅਨੁਸਾਰ ਧਰਮ ਕਿਰਤ ਕਰਨੀ, ਵੰਡ ਛਕਣਾ ਤੇ ਹਰ ਸਮੇਂ ਜਾਪ ਕਰਦੇ ਰਹਿਣਾ, ਥੋੜ੍ਹੇ ਸਮੇਂ ਵਿਚ ਆਤਮ ਅਨੰਦ ਆਉਣ ਲੱਗਾ, ਇਸ ਨੇ ਇਕ ਨਿਯਮ ਬਣਾਇਆ ਕਿ ਕਿਰਤ ਦੇ ਨਾਲ ਨਾਲ ਪ੍ਰਮੇਸ਼ਰ ਦੀ ਸਿਫ਼ਤ ਸੁਣਨੀ ਜਾਂ ਕਰਨੀ ਵੀ ਜ਼ਰੂਰੀ ਹੈ। ਇਸ ਲਈ ਇਹ ਜਿਥੇ ਵੀ ਕਿਰਤ ਕਰਨ ਲਈ ਜਾਂਦਾ, ਉਥੇ ਜਾਂ ਤਾਂ ਸਿਫ਼ਤ ਕਰਦਾ ਜਾਂ ਸੁਣਦਾ ਇਕ ਸਰਕਾਰੀ ਮਾਮਲਾ ਉਗਰਾਹੁਣ ਵਾਲਾ ਕਰਮਚਾਰੀ ਮਾਮਲਾ ਉਗਰਾਹ ਰਿਹਾ ਸੀ। ਪਿੱਛੋਂ ਪਰਿਵਾਰ ਦੀ ਚਿੱਠੀ ਆਈ ਕਿ ਜਲਦੀ ਘਰੇ ਆ ਜਾਉ। ਚਿੱਠੀ ਮਿਲੀ ਤਾਂ ਰਾਤ ਦਾ ਸਮਾਂ ਸੀ, ਇਸ ਨੇ ਚੌਧਰੀ ਨੂੰ ਬੁਲਾਇਆ ਅਤੇ ਇਕ ਮਜ਼ਦੂਰ ਦੀ ਮੰਗ ਕੀਤੀ ਤਾਂ ਚੌਧਰੀ ਨੇ ਕਿਹਾ ਇਸ ਸਮੇਂ ਕਿਸੇ ਮਜ਼ਦੂਰ ਨੇ ਜਾਣ ਲਈ ਸਹਿਮਤ ਨਹੀਂ ਹੋਣਾ ਕਿਉਂਕਿ ੧੪ (ਚੌਦਾਂ) ਕੋਹਾਂ 'ਤੇ ਨਗਰ ਹੈ ਅਤੇ ਵਿਚਕਾਰ ਦਰਿਆ ਹੈ, ਪਰ ਇਕ ਗੁਰੂ ਨਾਨਕ ਦੇਵ ਜੀ ਦਾ ਸਿੱਖ ਹੈ, ਉਸ ਨੂੰ ਪੁੱਛ ਲੈਂਦੇ ਹਾਂ। ਚੌਧਰੀ, ਭਾਈ ਪਰਾਣੇ ਕੋਲ ਆਇਆ ਅਤੇ ਸਰਕਾਰੀ ਕਰਮਚਾਰੀ ਦੀ ਮੁਸ਼ਕਲ ਦੱਸੀ, ਭਾਈ ਪਰਾਣੇ ਨੇ ਕਿਹਾ ਕਿ ਮੈਨੂੰ ਰਾਤ ਨੂੰ ਮਜ਼ਦੂਰੀ ਕਰਨ ਦੀ ਕੋਈ ਲੋੜ ਤਾਂ ਨਹੀਂ, ਪਰ ਇਸ ਜੀਵ ਦੇ ਭਲੇ ਲਈ ਮੈਂ ਜਾਣ ਲਈ ਤਿਆਰ ਹਾਂ, ਕਰਮਚਾਰੀ ਦਾ ਭਾਰ ਚੁੱਕਿਆ, ਜਦੋਂ ਦੋ ਕੋਹਾਂ 'ਤੇ ਪਹੁੰਚਿਆ ਤਾਂ ਸਿੱਖ ਨੂੰ ਆਪਣਾ ਨਿਯਮ ਯਾਦ ਆਇਆ ਤੇ ਪਸ਼ਚਾਤਾਪ ਕਰਨ ਲੱਗਾ ਕਿ ਧਿਰਕਾਰ ਐਸੀ ਕਿਰਤ ਨੂੰ ਜਿਸ ਨੇ ਪਰਮਾਤਮਾ ਭੁਲਾ ਦਿੱਤਾ ਹੈ। ਉਸ ਦਾ ਸਾਮਾਨ ਧਰਤੀ 'ਤੇ ਰੱਖ ਕੇ ਕਹਿਣ ਲੱਗਾ ਕਿ ਮੈਨੂੰ ਐਸੀ ਕਿਰਤ ਦੀ ਲੋੜ ਨਹੀਂ। ਮੁਨਸ਼ੀ ਨੇ ਕਿਹਾ ਕਿ ਮਜ਼ਦੂਰੀ ਵੱਧ ਦੇ ਦੇਵਾਂਗਾ, ਪਰ ਤੂੰ ਮੇਰਾ ਸਾਮਾਨ ਚੁੱਕ। ਭਾਈ ਸਾਹਿਬ ਕਹਿਣ ਲੱਗੇ ਕਿ ਮਜ਼ਦੂਰੀ ਦੀ ਬਾਤ ਨਹੀਂ, ਮੇਰਾ ਮਜ਼ਦੂਰੀ ਕਰਨ ਵੇਲੇ ਨਿਯਮ ਹੈ ਕਿ ਰੱਬ ਦੀ ਕੀਰਤੀ ਆਪ ਸੁਣਨੀ ਜਾਂ ਕਿਸੇ ਨੂੰ ਸੁਣਾਉਣੀ। ਉਸ ਮੁਨਸ਼ੀ ਨੇ ਕਿਹਾ ਕਿ ਮੈਂ ਸਿਫ਼ਤ ਕਰਨੀ ਜਾਣਦਾ ਤਾਂ ਨਹੀਂ ਪਰ ਸੁਣ ਜ਼ਰੂਰ ਲਵਾਂਗਾ। ਇਉਂ ਪਰਮਾਤਮਾ ਦੀ ਸਿਫ਼ਤ ਕਰਦੇ ਘਰ ਪਹੁੰਚੇ, ਅਰਾਮ ਲਈ ਆਸਣ ਦਿੱਤਾ, ਸਿੱਖ ਅੰਮ੍ਰਿਤ ਵੇਲੇ ਉੱਠ ਕੇ ਪਰਮਾਤਮਾ ਦੀ ਬੰਦਗੀ ਵਿਚ ਲੱਗਾ, ਵਾਪਸ ਮੁੜਨ ਵੇਲੇ ਉਸ ਮੁਨਸ਼ੀ ਨੇ ਚਾਰ ਪੈਸੇ ਮਜ਼ਦੂਰੀ ਦੇ ਕੇ ਵਿਦਾ ਕੀਤਾ ਤਾਂ ਭਾਈ ਪਰਾਣਾ ਉਥੋਂ ਚੱਲ ਕੇ ਥੋੜ੍ਹੀ

ਦੂਰ ਪਰਤਿਆ ਸੀ, ਚੇਤਾ ਆਇਆ ਇਸ ਦਾ ਭਲਾ ਕਰ ਚੱਲੀਏ। ਵਾਪਸ ਆ ਕੇ ਉਸ ਨੂੰ ਪੁੱਛਿਆ ਕਿ ਤੇਰੀ ਉਮਰ ਕਿਤਨੀ ਹੈ ? ਉਸ ਨੇ ਹੈਰਾਨ ਹੋ ਕੇ ਦੱਸਿਆ, ਉਮਰ ਤਾਂ ੬੦ ਵਰ੍ਹਿਆਂ ਦੀ ਹੈ, ਪਰ ਮੇਰੀ ਉਮਰ ਪੁੱਛਣ ਦੀ ਤੈਨੂੰ ਕੀ ਲੋੜ ਪੈ ਗਈ, ਤਾਂ ਭਾਈ ਪਰਾਨਾ ਜੀ ਨੇ ਕਿਹਾ ਕਿ ਮੈਂ ਤੇਰੇ ਘਰ ਦਾ ਅੰਨ ਪਾਣੀ ਖਾਧਾ ਹੈ, ਪਰਲੋਕ ਵਿਚ ਤੇਰੀ ਹੁਣ ਤਕ ਭੋਗੀ ਉਮਰ ਗ਼ੈਰ-ਹਾਜ਼ਰੀ ਵਿਚ ਲੰਘੀ ਹੈ, ਲੇਖੇ ਵਿਚ ਨਹੀਂ। ਪਰ ਅੱਜ ਰਾਤ ਦਾ ਕੀਤਾ ਸਤਿਸੰਗ ਲੇਖੇ ਵਿਚ ਪੈ ਗਿਆ ਹੈ, ਅੱਜ ਦੀ ਚਾਰ ਘੜੀ ਸਤਿਸੰਗ ਨੇ ਤੇਰਾ ਭਲਾ ਕਰਨਾ ਹੈ। ਅੱਜ ਤੋਂ ਅੱਠਵੇਂ ਦਿਨ ਤੇਰੀ ਮੌਤ ਹੋ ਜਾਵੇਗੀ। ਧਰਮਰਾਜੇ ਦੇ ਪੇਸ਼ੀ ਪਵੇਗੀ, ਜਮਦੂਤ ਲੈ ਕੇ ਜਾਣਗੇ, ਜਦੋਂ ਚਿੱਤਰਗੁਪਤ ਦੇ ਲਿਖੇ ਲੇਖੇ ਅਨੁਸਾਰ ਤੈਨੂੰ ਧਰਮਰਾਜ ਹੁਕਮ ਕਰੇਗਾ, ਉਹ ਪੁੱਛੇਗਾ ਕਿ ਬਾਕੀ ਉਮਰ ਦੇ ਕੀਤੇ ਕਰਮਾਂ ਅਨੁਸਾਰ ਤੂੰ ਨਰਕਾਂ ਦਾ ਅਧਿਕਾਰੀ ਹੈਂ, ਪਰ ਇਕ ਰਾਤ ਦਾ ਸਤਿਸੰਗ ਕੀਤਾ ਹੈ, ਸਤਿਸੰਗ ਦਾ ਮਹਾਤਮ ਪਹਿਲਾਂ ਲੈਣਾ ਹੈ ਜਾਂ ਨਰਕਾਂ ਦੀ ਸਜ਼ਾ ਪਹਿਲਾਂ ਲੈਣੀ ਹੈ ? ਤਾਂ ਤੂੰ ਕਹੀਂ ਕਿ ਪਹਿਲਾਂ ਸਤਿਸੰਗ ਦਾ ਮਹਾਤਮ ਬੈਕੁੰਠ ਪ੍ਰਾਪਤੀ ਚਾਹੀਦੀ ਹੈ। ਇਹ ਸ਼ਖ਼ਸ ਬਹੁਤ ਡਰਿਆ, ਕਹਿਣ ਲੱਗਾ—ਫੇਰ ਕੀ ਹੋਵੇਗਾ ? ਭਾਈ ਪਰਾਨਾ ਨੇ ਕਿਹਾ ਕਿ ਮੈਂ ਕੱਲ ਤੋਂ ਅਗਲੇ ਦਿਨ ਯਾਨਿ ਪਰਸੋਂ ਨੂੰ ਬੈਕੁੰਠ ਗਵਨ ਕਰ ਜਾਣਾ ਹੈ। ਤੈਨੂੰ ਉਥੇ ਸੰਭਾਲਾਂਗਾ। ਮੁਨਸ਼ੀ ਦੀ ਅੱਠਵੇਂ ਦਿਨ ਮੌਤ ਹੋਈ। ਧਰਮਰਾਜੇ ਦੀ ਕਚਹਿਰੀ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵੱਲੋਂ ਗ਼ੈਰਹਾਜ਼ਰੀ ਮਿਲੀ, ਤੇਰੇ ਕਰਮਾਂ ਦੇ ਬਦਲੇ ਤੈਨੂੰ ਲੰਮੇ ਸਮੇਂ ਲਈ ਨਰਕਾਂ ਦੀ ਸਜ਼ਾ ਮਿਲੇਗੀ, ਪਰ ਇਕ ਸਤਿ ਕਰਮ ਨਿਕਲਿਆ ਹੈ। ਤੂੰ ਦੱਸ ਕਿ ਪਾਪ ਕਰਮ ਦਾ ਫਲ ਪਹਿਲਾਂ ਲੈਣਾ ਹੈ ਕਿ ਸਤਿਸੰਗ ਦਾ। ਮੁਨਸ਼ੀ ਨੇ ਭਾਈ ਪਰਾਨੇ ਦੀ ਗੱਲ ਚੇਤੇ ਕਰਦਿਆਂ ਕਿਹਾ ਕਿ ਸਤਿਸੰਗ ਦਾ ਮਹਾਤਮ ਪਹਿਲਾਂ ਲੈਣਾ ਹੈ। ਦੂਤ ਬੈਕੁੰਠ ਧਾਮ ਤੋਂ ਕਾਫ਼ੀ ਦੂਰ ਰੁਕੇ ਤੇ ਕਿਹਾ ਜਲਦੀ ਆ ਜਾਵੀਂ, ਨਹੀਂ ਸਜ਼ਾ ਹੋਰ ਵੀ ਭਿਆਨਕ ਮਿਲੇਗੀ। ਅੱਗੇ ਗਿਆ ਤਾਂ ਭਾਈ ਪਰਾਨਾ ਜੀ ਬੈਕੁੰਠ ਧਾਮ ਦਾ ਅਨੰਦ ਮਾਣ ਰਹੇ ਸਨ। ਭਾਈ ਪਰਾਨੇ ਨੇ ਕੋਲ ਬਿਠਾਇਆ, ਨਿਸਚਤ ਸਮਾਂ ਪੂਰਾ ਹੋਣ 'ਤੇ ਵਾਰ ਵਾਰ ਮੁਨਸ਼ੀ ਪਿੱਛੇ ਨੂੰ ਦੇਖ ਰਿਹਾ ਸੀ, ਜਦੋਂ ਉੱਠ ਕੇ ਜਾਣ ਲੱਗਾ ਤਾਂ ਭਾਈ ਪਰਾਨੇ ਨੇ ਕਿਹਾ ਕਿ ਹੁਣ ਕਿਥੇ ਚਲਿਆ ਹੈਂ ? ਉਸ ਨੇ ਕਿਹਾ ਕਿ ਜਮਦੂਤਾਂ ਦੇ ਕਹੇ ਅਨੁਸਾਰ ਹੁਣ ਮੈਨੂੰ ਇਥੋਂ ਜਾਣਾ ਪਵੇਗਾ, ਨਹੀਂ ਤਾਂ ਉਹ ਆਪ ਇਥੋਂ ਲੈ ਜਾਣਗੇ ਤਾਂ ਭਾਈ ਪਰਾਨੇ ਨੇ ਕਿਹਾ ਕਿ ਜਮਦੂਤ ਤਾਂ ਕੀ ਉਨ੍ਹਾਂ ਦਾ ਮਾਲਕ ਧਰਮਰਾਜ ਵੀ ਤੈਨੂੰ ਇਥੋਂ ਲਿਜਾ ਨਹੀਂ ਸਕਦਾ। ਧਰਮਰਾਜ ਨੂੰ ਸ਼ਿਕਾਇਤ ਕੀਤੀ ਕਿ ਮੁਨਸ਼ੀ ਧੋਖਾ ਦੇ ਕੇ ਨਿਕਲ ਗਿਆ, ਜੇ ਹੁਕਮ ਹੋਵੇ ਤਾਂ ਉਥੋਂ ਪਕੜ ਕੇ ਲੈ ਆਈਏ ? ਤਾਂ ਧਰਮਰਾਜੇ ਨੇ ਕਿਹਾ, ਜੇਕਰ ਐਸੀ ਗ਼ਲਤੀ ਕੀਤੀ ਤਾਂ ਸਾਰੇ ਬੱਧੀ ਦੇ ਮਰ ਜਾਵਾਂਗੇ, ਨਾ ਮੇਰਾ ਅਤੇ ਨਾ ਹੀ ਤੁਹਾਡਾ ਛੁਟਕਾਰਾ ਹੋਵੇਗਾ ਕਿਉਂਕਿ ਪਰਮੇਸ਼ਰ ਜੀ ਦਾ ਇਹ ਹੁਕਮ ਹੈ, ਜਿਥੇ ਕੋਈ ਸੰਤ, ਭਗਤ ਗੋਬਿੰਦ ਦਾ ਕੀਰਤਨ ਅਤੇ ਭਜਨ ਕਰਦਾ ਹੈ, ਉਸ ਦੇ ਨੇੜੇ ਨਹੀਂ ਜਾਣਾ। ਇਸ ਪ੍ਰਸੰਗ ਨੂੰ ਧਿਆਨ ਵਿਚ ਰੱਖ ਕੇ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਇਹ ਸਲੋਕ ਉਚਾਰਨ ਕੀਤਾ ਹੈ, ਜੋ ਉੱਪਰ ਆ ਚੁੱਕਾ ਹੈ।

**ਉਥਾਨਕਾ :** ਕਾਂਸ਼ੀ ਦੇ ਵਿਚ ਕੁਝ ਲੋਕ ਮਾਸ ਖਾ ਕੇ ਅਤੇ ਸ਼ਰਾਬ, ਭੰਗ ਆਦਿ ਨਸ਼ੇ ਵਰਤ ਕੇ ਆਪਣੇ ਮਨੁੱਖਾ ਸਰੀਰ ਨੂੰ ਬਰਬਾਦ ਕਰ ਰਹੇ ਸਨ, ਉਨ੍ਹਾਂ ਦੀ ਹਾਲਤ ਦੇਖ ਕੇ ਸਿੱਖਿਆ ਦੇਣ ਲਈ ਕਥਨ ਕਰਦੇ ਹਨ।

## ਕਬੀਰ, ਭਾਂਗ ਮਾਛੁਲੀ ਸੁਰਾ ਪਾਨਿ; ਜੋ ਜੋ ਪ੍ਰਾਨੀ ਖਾਂਹਿ ॥

ਭਗਤ ਕਬੀਰ ਸਾਹਿਬ ਜੀ ਵਿਸ਼ਈ ਜੀਵ ਦੀ ਨਿਖੇਧੀ ਕਰਦੇ ਹੋਏ ਕਥਨ ਕਰਦੇ ਹਨ ਕਿ ਹੇ ਭਾਈ! ਭਾਂਗ = ਭੰਗ, ਮਾਛੁਲੀ = ਮੱਛੀ ਅਤੇ ਸੁਰਾ = ਸ਼ਰਾਬ ਪਾਨਿ = ਪੀਣਾ ਕਰਦੇ ਹਨ ਆਦਿ ਨਖਿੱਧ ਵਸਤੂਆਂ ਨੂੰ ਜੋ ਜੋ = ਜਿਹੜੇ ਜਿਹੜੇ ਪ੍ਰਾਨੀ = ਪ੍ਰਾਣਾਧਾਰੀ ਜੀਵ ਖਾਂਹਿ = ਖਾਂਦੇ ਹਨ **ਅਥਵਾ** ਮਾਛੁਲੀ = ਮੱਛੀ

ਉਪਲਖਤ ਹੋਰਨਾਂ ਜੀਵਾਂ ਦਾ ਭਾਂਗ = ਭੰਗਾ, ਮਾਸ[੧] ਅਤੇ ਸ਼ਰਾਬ ਆਦਿ ਨਸ਼ੀਲੀਆਂ ਵਸਤੂਆਂ ਨੂੰ ਜੋ ਜੋ ਪ੍ਰਾਣੀ ਖਾਣਾ ਕਰਦੇ ਹਨ **ਅਥਵਾ** (ਮਾ + ਛੁਲੀ) ਮਾ = ਮਾਇਆ ਛੁਲੀ = ਤੁੱਛ ਰੂਪ ਹੈ, ਜੋ ਸੁਰਾ = ਦੇਵਤਿਆਂ ਦੇ ਪਾਨਿ = ਹੱਥਾਂ ਵਿੱਚੋਂ ਵੀ ਭਾਂਗ = ਭੱਜ ਜਾਣ ਵਾਲੀ ਹੈ, ਜੋ ਜੋ = ਜਿਹੜਾ ਜਿਹੜਾ ਵੀ ਮਾਇਆ ਰਚਤ ਪਦਾਰਥਾਂ ਨੂੰ ਕੁਸੰਗਤ ਵਿਚ ਬੈਠ ਕੇ ਖਾਂਹਿ = ਖਾਂਦਾ ਹੈ ਭਾਵ ਮਾਇਆ ਨੂੰ ਬੁਰੇ ਕੰਮਾਂ ਵਿਚ ਵਰਤਦਾ ਹੈ।

## ਤੀਰਥ ਬਰਤ ਨੇਮ ਕੀਏ; ਤੇ ਸਭੈ ਰਸਾਤਲਿ ਜਾਂਹਿ ॥੨੩੩॥

ਉਨ੍ਹਾਂ ਦੇ ਜੋ ਜੋ ਵੀ ਤੀਰਥ ਦੇ ਇਸ਼ਨਾਨ, ਵਰਤ ਆਦਿ ਧਾਰਨ ਦੇ ਪੁੰਨ ਫਲ ਅਨੇਕ ਨੇਮ = ਨਿਯਮ ਆਦਿ ਸਾਧਨ ਕੀਏ = ਕੀਤੇ ਹੋਏ ਸਨ, ਤੇ = ਉਹ ਸਭੈ = ਸਾਰੇ ਵਿਅਰਥ ਗੁਆ ਕੇ ਰਸਾਤਲਿ = ਨਰਕਾਂ ਵਿਚ ਜਾਂਹਿ = ਜਾਂਦੇ ਹਨ, ਭਾਵ ਸਾਰੇ ਨਿਯਮ ਵਰਤ ਆਦਿ ਵਿਅਰਥ ਜਾਂਦੇ ਹਨ **ਵਾ:** ਉਹ ਪੁਰਖ ਸਾਰੇ ਨਰਕਾਂ ਵਿਚ ਹੀ ਜਾਂਦੇ ਹਨ ॥੨੩੩॥

### ਦੂਸਰਾ ਅਰਥ

**ਕਬੀਰ, ਭਾਂਗ ਮਾਛੁਲੀ ਸੁਰਾ ਪਾਨਿ; ਜੋ ਜੋ ਪ੍ਰਾਨੀ ਖਾਂਹਿ ॥**

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਰਮਾਤਮਾ ਦੇ ਭਉ ਰੂਪੀ ਭੰਗ ਨੂੰ ਖਾਣਾ ਕੀਤਾ ਹੈ ਅਤੇ ਮਨ ਦੇ ਖੋਟੇ ਸੁਭਾਅ ਰੂਪ ਮਾਛੁਲੀ = ਮੱਛੀ ਨੂੰ ਮਾਰਨਾ ਕੀਤਾ ਹੈ, ਪ੍ਰੇਮ ਰੂਪੀ ਸੁਰਾ = ਸ਼ਰਾਬ ਨੂੰ ਪੀਣਾ ਕੀਤਾ ਹੈ, ਜੋ ਜੋ = ਜਿਹੜੇ ਜਿਹੜੇ ਪ੍ਰਾਨੀ = ਪੁਰਸ਼ ਇਤਿਆਦਿ ਸ਼ੁਭ ਗੁਣਾਂ ਨੂੰ ਖਾਂਹਿ = ਧਾਰਨਾ ਕਰਦੇ ਹਨ।

**ਤੀਰਥ ਬਰਤ ਨੇਮ ਕੀਏ; ਤੇ ਸਭੈ ਰਸਾਤਲਿ ਜਾਂਹਿ ॥੨੩੩॥**

ਉਨ੍ਹਾਂ ਨੇ ਤੀਰਥ ਯਾਤਰਾ, ਵਰਤ ਅਤੇ ਯਮ ਨੇਮ ਆਦਿਕ ਸਾਧਨ ਸਾਰੇ ਕਰ ਲਏ ਹਨ ਅਤੇ (ਰਸਾ + ਤਲ) ਸਭੈ = ਸਾਰੇ ਵਿਸ਼ੇ ਰਸਾਂ ਨੂੰ ਸਾਧਨਾ ਰੂਪ ਤਲ = ਪੈਰਾਂ ਦੀਆਂ ਤਲੀਆਂ ਥੱਲੇ ਦਬਾ ਕੇ ਬ੍ਰਹਮ ਵਿਖੇ ਜਾਂਹਿ = ਅਭੇਦ ਹੋ ਜਾਂਦੇ ਹਨ **ਅਥਵਾ** ਨੇਮ = ਨਿਯਮ ਨਾਲ ਜੋ ਪੁਰਸ਼ ਤੀਰਥ = ਪਵਿੱਤਰ ਰੂਪ ਗੁਰਾਂ ਦੇ ਕਹੇ ਹੋਏ ਬਚਨਾਂ ਵਿਚ ਬਰਤ = ਵਰਤਦੇ ਹਨ, ਉਹ ਸਾਰੇ ਪੁਰਸ਼ ਹਿਰਦੇ ਤਲ ਕਰਕੇ (ਰਸਾ ਨਾਮ ਭੂਮਾ ਦਾ, ਭੂਮਾ ਨਾਮ ਬ੍ਰਹਮ ਦਾ ਭਾਵ) ਬ੍ਰਹਮ ਵਿਚ ਅਭੇਦ ਹੋ ਜਾਂਦੇ ਹਨ ॥੨੩੩॥

---

੧. ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਭੰਗਾ ਦਾ ਅਰਥ ਮਾਸ ਕੀਤਾ ਹੈ। ਜੈਸਾ ਕਿ :

ਜੇ ਕਾਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ। *(ਭਾਈ ਗੁਰਦਾਸ ਜੀ, ਵਾਰ ੩੧, ਪਉੜੀ ੯)*

ਮਹਾਂਰਾਸ਼ਟਰ ਦੇ ਮਰਹੱਟੇ ਲੋਕ ਤਮਾਕੂ ਦੇ ਪੱਤਿਆਂ ਨੂੰ ਵੀ ਭਾਂਗ ਕਹਿੰਦੇ ਹਨ, ਤਮਾਕੂ ਚੱਬਣ ਵਾਲੇ ਨੂੰ ਭਾਂਗ ਚੱਬਣ ਵਾਲਾ ਕਹਿੰਦੇ ਹਨ। ਇਸ ਲਈ ਇਹ ਨਖਿੱਧ ਬੂਟੀ ਵੀ ਨਰਕਗਾਮੀ ਕਰਨ ਵਾਲੀ ਹੈ।

ਤਨਕ ਤਮਾਕੂ ਸੇਵੀਐ ਦੇਵ ਪਿਤਰ ਤਜ ਜਾਇ। ਪਾਨੀ ਤਾ ਕੇ ਹਾਥ ਕਾ ਮਦਰਾ ਸਮ ਹੋਇ ਜਾਇ।
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ੧੩, ਪੰਨਾ ੫੫੮੮)*

ਬਿਜੀਆ ਪਾਨ ਕਲਪ ਮੇਕੰਤੂ ਦਸ ਕਲਪੰਤੂ। ਨਾਗਨੀ ਸਹੰਸ ਰੈਸੂ ਧੂਮਰ ਸੰਖਯਾ ਨ ਵਿਦਿਯਤੇ।
ਬਿਜੀਆ ਏਕ ਕਲਪੰਤੇ ਦੋਇ ਕਲਪੰਤੇ ਨਾਗਨੀ। ਵਾਰਨੇ ਸਹੰਸਰ ਕਲਪੰਤੇ ਧੂਮਰ ਪਾਨ ਨ ਬਿਦਿਯਤੇ।
*(ਮਨੂੰ ਸਿੰਮ੍ਰਿਤੀ)*

ਮਦਰਾ ਦਹਿਤਾ ਸਪਤ ਕੁਲ ਭਾਂਗ ਦਹੈ ਤਨ ਏਕ। ਜਗਤ ਝੂਠ ਸਤ ਕੁਲ ਦਹੈ ਨਿੰਦਾ ਦਹੈ ਅਨੇਕ। *(ਸੌ ਸਾਖੀ)*

ਤਮਾਕੂ ਕੇ ਬਰਤਬੇ ਹ੍ਵੈ ਜਪ ਤਪ ਸਭ ਨਾਸ। ਜਿਉ ਚਿਨਗਾਰੀ ਅਗਨ ਕੀ ਪਰਤ ਪੁਰਾਨੇ ਘਾਸ।
ਤਜੇ ਤਮਾਖੂ ਪੁਰਖ ਕਲਿ ਉਧਰਿਆ ਦਰ ਪ੍ਰਵਾਨ। ਪੂਰੀ ਭਈ ਤਿਸ ਭਾਵਨੀ ਸਫਲ ਕਮਾਈ ਜਾਨ।
*(ਸ੍ਰੀ ਗੁਰ ਸੋਭਾ, ਕਵੀ ਸੈਨਾਪਤਿ)*

**ਉਥਾਨਕਾ :** ਕਿਸੇ ਕੋਮਲ ਚਿੱਤ ਵਾਲੇ ਮਹਾਤਮਾ ਨੇ ਕਬੀਰ ਜੀ ਦੇ ਪਾਸ ਆ ਕੇ ਕੁਝ ਬਚਨ ਕੀਤੇ, ਉਨ੍ਹਾਂ ਬਚਨਾਂ ਨੂੰ ਕਬੀਰ ਜੀ ਸਖੀ ਦੇ ਸੰਵਾਦ ਦੁਆਰਾ ਆਪਣੇ ਮੁਖੋਂ ਇਸ ਸਲੋਕ ਦੁਆਰਾ ਉਚਾਰਣ ਕਰਦੇ ਹਨ।

## ਨੀਚੇ ਲੋਇਨ ਕਰਿ ਰਹਉ; ਲੇ ਸਾਜਨ ਘਟ ਮਾਹਿ ॥

ਹੇ ਸਖੀ! ਆਪਣੇ ਲੋਇਨ = ਨੇਤ੍ਰ ਦੁਨੀਆਂ ਵੱਲੋਂ ਨੀਚੇ = ਨੀਵੇਂ ਭਾਵ ਲੱਜਿਆ ਦੇ ਸਹਿਤ ਕਰਿ = ਕਰਕੇ ਰਹਉ = ਰਹਿਣਾ ਕਰ ਅਤੇ ਸਾਜਨ = ਪਿਆਰੇ ਪਰਮਾਤਮਾ ਨੂੰ ਆਪਣੇ ਘਟ = ਹਿਰਦੇ ਮਾਹਿ = ਵਿਚ ਲੇ = ਲੈਣਾ ਕਰ, ਭਾਵ ਉਸ ਦੇ ਧਿਆਨ ਵਿਚ ਚਿੱਤ ਨੂੰ ਲੀਨ ਕਰ।

## ਸਭ ਰਸ ਖੇਲਉ ਪੀਅ ਸਉ; ਕਿਸੀ ਲਖਾਵਉ ਨਾਹਿ ॥੨੩੪॥

ਸਭ = ਸਾਰੇ ਰਸਾਂ ਦੇ ਸਹਿਤ ਪੀਅ = ਪਤੀ ਪਰਮਾਤਮਾ ਦੇ ਸਉ = ਨਾਲ ਪ੍ਰੇਮ ਦੀ ਖੇਡ ਨੂੰ ਖੇਲਉ = ਖੇਲਣਾ ਕਰ ਅਤੇ ਕਿਸੀ = ਕਿਸੇ ਦੂਸਰੇ ਨੂੰ ਵੀ ਇਹ ਅਵਸਥਾ ਲਖਾਵਉ = ਜਣਾਉਣੀ ਨਾ ਕਰ ਕਿਉਂਕਿ ਆਪਣਾ ਸ੍ਵੈ ਸਰੂਪ ਦਾ ਅਨੰਦ ਕਿਸੇ ਨੂੰ ਵੀ ਦੱਸਣ ਯੋਗ ਨਹੀਂ ਹੈ ॥੨੩੪॥

ਅੱਗੋਂ ਕਬੀਰ ਜੀ ਉੱਤਰ ਵਿਚ ਕਥਨ ਕਰਦੇ ਹਨ :

## ਆਠ ਜਾਮ ਚਉ ਸਠਿ ਘਰੀ; ਤੁਅ ਨਿਰਖਤ ਰਹੈ ਜੀਉ ॥

(ਦੂਜਾ ਪਾਠ 'ਚਉਸਠਿ')

ਹੇ ਸਖੀ! ਆਠ = ਅੱਠੇ ਜਾਮ = ਪਹਿਰ ਅਤੇ ਚਉ = ਉਚਾਰਣ ਕੀਤੀਆਂ ਜਾਂਦੀਆਂ ਸੱਠ ਘਰੀ = ਘੜੀਆਂ **ਵਾ:** ਚਉਸਠਿ = ਚੌਂਹਠ ਘੜੀਆਂ ਵਿਚ ਹੇ ਹਰੀ! ਤੁਅ = ਤੇਰੇ ਸਰੂਪ ਨੂੰ ਹੀ ਅਸੀਂ ਜੀਉ = ਹਿਰਦੇ ਕਰਕੇ ਨਿਰਖਤ = ਦੇਖਦੇ ਰਹੈ = ਰਹਿੰਦੇ ਹਾਂ।

## ਨੀਚੇ ਲੋਇਨ ਕਿਉ ਕਰਉ; ਸਭ ਘਟ ਦੇਖਉ ਪੀਉ ॥੨੩੫॥

ਇਸ ਕਰਕੇ ਮੈਂ ਨੀਚੇ = ਨੀਵੇਂ ਲੋਇਨ = ਨੇਤ੍ਰ ਕਿਉਂ ਕਰਉ = ਕਰਾਂ, ਕਿਉਂਕਿ ਮੈਂ ਤਾਂ ਸਭ = ਸਾਰੇ ਘਟਾਂ ਵਿਚ ਪੀਉ = ਪਤੀ-ਪਰਮਾਤਮਾ ਨੂੰ ਵੱਸਦਾ ਹੋਇਆ ਦੇਖਉ = ਦੇਖਦੀ ਹਾਂ ॥੨੩੫॥

ਪੁਰਾਣੇ ਸਮੇਂ ਵਿਚ ਹੁਣ ਦੇ ਸਾਢੇ ਬਾਈ ਮਿੰਟ ਜਿਤਨੀ ਇਹ ਘੜੀ ਮੰਨੀ ਜਾਂਦੀ ਸੀ, ਜਿਸ ਕਰਕੇ ਅੱਠਾਂ ਪਹਿਰਾਂ ਵਿਚ ਚੌਂਹਠ ਘੜੀਆਂ ਮੰਨੀਆਂ ਜਾਂਦੀਆਂ ਸਨ, ਫਿਰ ਸਮਾਂ ਤਬਦੀਲ ਹੋਣ ਤੋਂ ਉਸ ਵਿਚ ਹੁਣ ਦੇ ਸਮੇਂ ਅਨੁਸਾਰ ਡੇਢ ਮਿੰਟ ਦਾ ਵਾਧਾ ਕਰਨ ਤੋਂ ਚੌਵੀ ਮਿੰਟ ਦੀ ਘੜੀ ਮੰਨੀ ਜਾਣ ਲੱਗ ਪਈ, ਜਿਸ ਕਰਕੇ ਅੱਠ ਪਹਿਰਾਂ ਵਿਚ ਸੱਠ ਘੜੀਆਂ ਦਾ ਸਮਾਂ ਬਣਿਆ। ਭਾਈ ਗੁਰਦਾਸ ਜੀ ਨੇ ਵੀ ਅੱਠਾਂ ਪਹਿਰਾਂ ਵਿਚ ਸੱਠ ਘੜੀਆਂ ਦਾ ਹੀ ਪ੍ਰਮਾਣ ਦਿੱਤਾ ਹੈ। ਜੈਸਾ ਕਿ :

**ਆਠ ਹੀ ਪਹਰ ਸਾਠਿ ਘਰੀ ਮੈ ਜਉ ਏਕ ਘਰੀ,**
**ਸਾਧ ਸਮਾਗਮੁ ਕਰੈ ਨਿਜ ਘਰ ਜਾਤ ਹੈ ॥੩੧੦॥** *(ਭਾਈ ਗੁਰਦਾਸ ਜੀ, ਕਬਿੱਤ ੩੧੦)*

ਇਸ ਤੋਂ ਇਹ ਭਾਵ ਲਿਆ ਜਾ ਸਕਦਾ ਹੈ ਕਿ ਜਿਵੇਂ ਪਹਿਲਾਂ ਕੱਚੇ ਸੇਰ ਮੰਨੇ ਜਾਂਦੇ ਸਨ ਤੇ ਬਾਅਦ ਵਿਚ ਪੱਕੇ ਸੇਰ ਮੰਨੇ ਜਾਣ ਲੱਗ ਪਏ। ਏਸੇ ਪ੍ਰਕਾਰ ਕਬੀਰ ਜੀ ਦੇ ਸਮੇਂ ਤਕ ਅੱਠਾਂ ਪਹਿਰਾਂ ਵਿਚ ਚੌਂਹਠ ਘੜੀਆਂ ਮੰਨੀਆਂ ਜਾਂਦੀਆਂ ਸਨ ਤੇ ਭਾਈ ਗੁਰਦਾਸ ਜੀ ਦੇ ਸਮੇਂ ਸੱਠ ਘੜੀਆਂ ਮੰਨੀਆਂ ਜਾਣ ਲੱਗ ਪਈਆਂ ਤਾਂ ਹੀ ਕਬੀਰ ਜੀ ਨੇ ਚੌਂਹਠ ਘੜੀਆਂ ਦਾ ਪ੍ਰਮਾਣ ਦਿੱਤਾ ਹੈ।

***ਨੋਟ :*** ਪਹਿਲੇ ਸਲੋਕ ਵਿਚ ਸਮਾਧੀ ਵਾਲੀ ਕੋਮਲ ਅਵਸਥਾ ਦੱਸੀ ਹੈ ਅਤੇ ਇਸ ਸਲੋਕ ਵਿਚ ਗਿਆਨ ਵਾਲੀ ਅਵਸਥਾ ਦਾ ਕਥਨ ਕੀਤਾ ਹੈ।

## ਸੁਨੁ ਸਖੀ, ਪੀਅ ਮਹਿ ਜੀਉ ਬਸੈ; ਜੀਅ ਮਹਿ ਬਸੈ ਕਿ ਪੀਉ ॥

ਫੇਰ ਪ੍ਰਸ਼ਨ ਰੂਪ ਵਿਚ ਕਥਨ ਕਰਦੇ ਹਨ ਕਿ ਹੇ ਸਖੀ ! ਸੁਨ = ਸੁਣਨਾ ਕਰ, ਇਹ ਜੀਉ = ਜੀਵਾਤਮਾ ਪੀਅ = ਪਤੀ ਪਰਮਾਤਮਾ ਦੇ ਮਹਿ = ਵਿਚ ਜਾ ਕੇ ਬਸੈ = ਵੱਸਦਾ, ਅਭੇਦ ਹੁੰਦਾ ਹੈ ਕਿ = ਜਾਂ ਇਸ ਜੀਅ = ਜੀਵ ਦੇ ਮਹਿ = ਵਿਚ ਪੀਉ = ਪਤੀ ਪਰਮਾਤਮਾ ਆ ਕੇ ਬਸੈ = ਵੱਸਦਾ, ਨਿਵਾਸ ਕਰਦਾ ਹੈ।

## ਜੀਉ ਪੀਉ ਬੂਝਉ ਨਹੀ; ਘਟ ਮਹਿ ਜੀਉ ਕਿ ਪੀਉ ॥੨੩੬॥

ਅੱਗੋਂ ਮਸਤੀ ਦੀ ਹਾਲਤ ਵਿਚ ਉੱਤਰ ਦੇਂਦੇ ਹਨ ਕਿ ਹੇ ਸਖੀ ! ਮੈਂ ਜੀਉ = ਜੀਵ ਤੇ ਪੀਉ = ਪਤੀ ਈਸ਼ਰ ਨੂੰ ਬੂਝਉ = ਜਾਣਦੀ ਹੀ ਨਹੀਂ ਹਾਂ ਕਿ ਇਸ ਘਟ = ਸਰੀਰ ਮਹਿ = ਵਿਚ ਜੀਉ = ਜੀਵ ਹੈ ਕਿ ਪੀਉ = ਪਤੀ ਈਸ਼ਰ ਹੈ ਭਾਵ ਆਤਮ ਆਨੰਦ ਦੀ ਅਵਸਥਾ ਵਿਚ ਜੀਵ ਈਸ਼ ਵਾਲਾ ਦੁੰਦਵਾਦ ਨਹੀਂ ਰਹਿੰਦਾ, ਜੇਕਰ ਇਹ ਦੋਵੇਂ ਵੱਖੋ-ਵੱਖ ਹੋਣ ਤਾਂ ਕਥਨ ਕਰਾਂ ਪਰ ਮੈਂ ਤਾਂ ਇਨ੍ਹਾਂ ਦੇ ਵਾਚ ਅਰਥ ਤਿਆਗ ਕੇ ਭਾਵ ਈਸ਼ਰ ਦੀ ਸਰਬੱਗਤਾ ਦੇ ਗੁਣ ਛੱਡ ਕੇ ਅਤੇ ਜੀਵ ਦੀ ਅਲਪੱਗਤਾ ਦੇ ਔਗੁਣ ਛੱਡ ਕੇ ਦੋਨਾਂ ਦੇ ਸਤਿ ਚਿੱਤ ਅਨੰਦ ਸਰੂਪ ਨੂੰ ਨਿਸਚੇ ਕੀਤਾ ਹੈ।

**ਅਥਵਾ** ਜੇਕਰ ਪਤੀ ਪਰਮਾਤਮਾ ਵਿਚ ਜੀਵ ਵੱਸਦਾ ਕਹੀਏ ਤਾਂ ਉਪਾਸ਼ਕ ਦੀ ਹਾਨੀ ਹੁੰਦੀ ਹੈ ਅਤੇ ਜੇਕਰ ਜੀਵ ਵਿਚ ਪਤੀ-ਪਰਮਾਤਮਾ ਨੂੰ ਵੱਸਦਾ ਨਿਸਚੇ ਕਰੀਏ ਤਾਂ ਉਪਾਸ਼ਯ ਦੀ ਹਾਨੀ ਹੁੰਦੀ ਹੈ **ਵਾ:** ਜੇਕਰ ਪੀਅ ਵਿਚ ਜੀਉ ਵੱਸਦਾ ਕਹੀਏ ਤਾਂ ਅਧੇਯ ਦਾ ਅਭਾਵ ਹੁੰਦਾ ਹੈ ਕਿਉਂਕਿ ਅਧੇਯ ਨਹੀਂ ਰਹਿੰਦਾ ਅਤੇ ਜੇਕਰ ਜੀਵ ਵਿਚ ਪੀਅ ਵੱਸਦਾ ਕਹੀਏ ਤਾਂ ਪੀਅ ਆਧਾਰ ਦੀ ਹਾਨੀ ਹੁੰਦੀ ਹੈ, ਇਸ ਲਈ ਕੁਝ ਕਹਿਣਾ ਨਹੀਂ ਬਣਦਾ, ਮੈਂ ਤਾਂ ਇੱਕੋ ਇਕ ਬ੍ਰਹਮ ਨੂੰ ਹੀ ਸਭ ਥਾਈਂ ਨਿਸਚੇ ਕੀਤਾ ਹੈ॥੨੩੬॥

### ਦੂਸਰਾ ਅਰਥ

**ਸੁਨੁ ਸਖੀ, ਪੀਅ ਮਹਿ ਜੀਉ ਬਸੈ; ਜੀਅ ਮਹਿ ਬਸੈ ਕਿ ਪੀਉ ॥**

ਹੇ ਸਖੀ, ਸੁਣਨਾ ਕਰ ! ਜੀਵਾਂ ਦੇ ਵਿਚ ਪੀਅ = ਪਤੀ-ਪਰਮਾਤਮਾ ਬਸੈ = ਵੱਸਦਾ ਹੈ ਅਤੇ ਜੀਵ ਨੇ ਪਤੀ-ਪਰਮਾਤਮਾ ਵਿਚ ਕੀ ਵੱਸਣਾ ਸੀ।

**ਜੀਉ ਪੀਉ ਬੂਝਉ ਨਹੀ; ਘਟ ਮਹਿ ਜੀਉ ਕਿ ਪੀਉ ॥੨੩੬॥**

ਤੂੰ ਸਮਝਦੀ ਕਿਉਂ ਨਹੀਂ ਹੈ, ਜੀਵਾਂ ਦੇ ਅੰਦਰ ਹੀ ਪਤੀ-ਪਰਮਾਤਮਾ ਵੱਸਦਾ ਹੈ, ਘਟ ਵਿਚ ਕੀ ਕਹੀਏ ਕਿ ਜੀਉ ਹੈ ਜਾਂ ਪੀਉ ਹੈ। ਇਸ ਅਰਥ ਵਿਚ ਉਪਾਸ਼ਕ ਨੂੰ ਨਵਿਰਤ ਕਰ ਕੇ ਉਪਾਸ਼ਯ ਨੂੰ ਰੱਖ ਲਿਆ ਹੈ॥੨੩੬॥

**ਉਥਾਨਕਾ :** ਕੋਈ ਬ੍ਰਾਹਮਣ ਭਗਤ ਕਬੀਰ ਜੀ ਨੂੰ ਕਹਿਣ ਲੱਗਾ ਕਿ ਹੇ ਕਬੀਰ ! ਤੂੰ ਜਿਤਨਾ ਮਰਜ਼ੀ ਉਪਦੇਸ਼ ਦੇਣਾ ਕਰ, ਪਰ ਚੌਹਾਂ ਜੁਗਾਂ ਵਿਚ ਜਗਤ ਦੇ ਗੁਰੂ ਤਾਂ ਅਸੀਂ ਹੀ ਹਾਂ, ਇਸ ਲਈ ਤੂੰ ਵੀ ਸਾਨੂੰ ਹੀ ਗੁਰੂ ਧਾਰਨ ਕਰ ਤਾਂ ਹੀ ਤੇਰੀ ਮੁਕਤੀ ਹੋਵੇਗੀ, ਨਹੀਂ ਤਾਂ ਮੁਕਤ ਨਹੀਂ ਹੋਵੇਂਗਾ। ਤਦੋਂ ਭਗਤ ਕਬੀਰ ਸਾਹਿਬ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਕਬੀਰ ਬਾਮਨੁ ਗੁਰੂ ਹੈ ਜਗਤ ਕਾ; ਭਗਤਨ ਕਾ ਗੁਰੁ ਨਾਹਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਭਾਵੇਂ ਬਾਮਨੁ = ਬ੍ਰਾਹਮਣ ਆਪਣੇ ਆਪ ਨੂੰ ਚੌਹਾਂ ਜੁਗਾਂ ਵਿਚ ਜਗਤ = ਸੰਸਾਰ ਕਾ = ਦਾ ਗੁਰੂ ਕਹਾਉਂਦਾ ਹੈ, ਪਰ ਫੇਰ ਵੀ ਉਹ ਭਗਤਨ = ਭਗਤਾਂ ਕਾ = ਦਾ ਗੁਰੂ ਨਹੀਂ ਹੋ ਸਕਦਾ। ਕੇਵਲ ਸੰਸਾਰ ਦੇ ਅਗਿਆਨੀਆਂ ਜੀਵਾਂ ਦਾ ਹੀ ਹੋ ਸਕਦਾ ਹੈ। ਪ੍ਰਮਾਣ:

**ਬਿਪ ਗੁਰੂ ਸਭ ਹੀ ਜਗ ਕੇ ਸਮਝਾਇ ਕਹੀ ਇਹ ਕਾਨ੍ਹ ਕਹਾਣੀ ॥** *(ਸ੍ਰੀ ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ)*

## ਅਰਝਿ ਉਰਝਿ ਕੈ ਪਚਿ ਮੂਆ; ਚਾਰਉ ਬੇਦਹੁ ਮਾਹਿ ॥੨੩੭॥

ਕਿਉਂਕਿ ਉਹ ਬ੍ਰਾਹਮਣ ਚਾਰਉ = ਚਾਰੇ ਬੇਦਹੁ = ਵੇਦਾਂ ਦੇ ਕਰਮ-ਕਾਂਡਾਂ ਮਾਹਿ = ਵਿਚ ਅਰਝਿ ਉਰਝਿ = ਫਸ-ਫੁਸ ਕੈ = ਕਰ ਕੇ ਪਚਿ = ਸੜ ਮੂਆ = ਮਰਦਾ ਹੈ **ਵਾ:** ਵੇਦਾਂ ਦੀ ਵਿਚਾਰ ਕਰਦਾ ਹੋਇਆ ਕਰਮ-ਕਾਂਡਾਂ ਵਿਚ ਉਲਝ ਕੇ ਈਰਖਾ, ਹੰਕਾਰ ਦੀ ਅੱਗ ਨਾਲ ਸੜ ਮਰਦਾ ਹੈ, ਇਉਂ ਆਪ ਭਗਤੀ ਨਹੀਂ ਕਰਦਾ ਤੇ ਹੋਰਨਾਂ ਨੂੰ ਵੀ ਭਗਤੀ ਤੋਂ ਵਾਂਝਾ ਰੱਖਦਾ ਹੈ ਪਰ ਭਗਤ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜ ਕੇ ਭਗਤੀ ਤੋਂ ਬਿਨਾਂ ਆਪਣੀ ਜ਼ਿੰਦਗੀ ਹੀ ਨਹੀਂ ਸਮਝਦੇ ॥੨੩੭॥ ਜੈਸਾ ਕਿ:

**ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** *(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੬੦)*

***ਪ੍ਰਸ਼ਨ:*** *ਹੇ ਕਬੀਰ ਜੀ! ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਵੇ?*

***ਉੱਤਰ:*** ਕਬੀਰ ਜੀ ਨੇ ਹਾਥੀ ਦੁਆਰਾ ਖੰਡ ਚੁਗਣ ਦਾ ਦ੍ਰਿਸ਼ਟਾਂਤ ਦਿੱਤਾ ਕਿ ਜਿਵੇਂ ਰੇਤੇ ਵਿਚ ਖੰਡ ਖਿੱਲਰੀ ਹੋਵੇ ਤੇ ਉਹ ਹਾਥੀ ਨੂੰ ਖਾਣ ਵਾਸਤੇ ਕਿਹਾ ਜਾਵੇ ਤਾਂ ਉਹ ਹਾਥੀ ਕੋਲੋਂ ਸੁੰਡ ਦੁਆਰਾ ਚੁਗੀ ਨਹੀਂ ਜਾ ਸਕਦੀ ਅਤੇ ਜੇਕਰ ਕੀੜੀ ਨੂੰ ਕਿਹਾ ਜਾਵੇ ਤਾਂ ਉਹ ਇਕੱਲਾ-ਇਕੱਲਾ ਦਾਣਾ ਚੁਗ ਕੇ ਲੈ ਜਾਏਗੀ। ਇਉਂ ਇਸ ਨੂੰ ਦ੍ਰਿਸ਼ਟਾਂਤ ਬਣਾ ਕੇ ਕਥਨ ਕਰਦੇ ਹਨ:

## ਹਰਿ ਹੈ ਖਾਂਡੁ, ਰੇਤੁ ਮਹਿ ਬਿਖਰੀ; ਹਾਥੀ ਚੁਨੀ ਨ ਜਾਇ ॥

ਹੇ ਭਾਈ! ਹਰਿ = ਪਰਮਾਤਮਾ ਆਪ ਖਾਂਡੁ = ਖੰਡ ਰੂਪ ਹੈ, ਇਹ ਖੰਡ ਮਾਨੋ ਸੰਸਾਰ, ਮਾਇਆ ਰੂਪੀ ਰੇਤ ਮਹਿ = ਵਿਚ ਬਿਖਰੀ = ਖਿੱਲਰੀ ਪਈ ਹੈ, ਜੋ ਹਾਥੀ = ਹੱਥਾਂ **ਵਾ:** ਸਕਾਮ ਕਰਮਾਂ ਰੂਪੀ ਹੱਥਾਂ **ਵਾ:** ਹੰਕਾਰ ਦੇਹ ਅਧਿਆਸ ਰੂਪੀ ਹਾਥੀ ਪਾਸੋਂ ਚੁਣੀ ਨਹੀਂ ਜਾ ਸਕਦੀ, ਭਾਵ ਪਰਮਾਤਮਾ ਦਾ ਅਨੰਦ ਨਹੀਂ ਮਾਣਿਆ ਜਾ ਸਕਦਾ।

## ਕਹਿ ਕਬੀਰ, ਗੁਰਿ ਭਲੀ ਬੁਝਾਈ; ਕੀਟੀ ਹੋਇ ਕੈ ਖਾਇ ॥੨੩੮॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਪਰ ਗੁਰਾਂ ਨੇ ਇਕ ਭਲੀ = ਚੰਗੀ ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ ਕਿ ਜਿਵੇਂ ਰੇਤੇ ਵਿਚ ਖਿੱਲਰੀ ਹੋਈ ਖੰਡ ਕੀਟੀ = ਕੀੜੀ ਖਾਇ = ਖਾ ਲੈਂਦੀ ਹੈ, ਇਸੇ ਪ੍ਰਕਾਰ ਕੀੜੀ ਵਾਂਗ ਹੋਇ = ਹੋ ਕੈ = ਕਰਕੇ ਭਾਵ ਦੇਹ ਅਭਿਮਾਨ ਤੋਂ ਰਹਿਤ ਅਤਿਅੰਤ ਨਿਮਰਤਾਵਾਨ ਹੋ ਕੇ ਇਸ ਹਰੀ ਨਾਮ ਰੂਪੀ ਖੰਡ ਨੂੰ ਖਾਇ = ਖਾਣਾ ਕਰੋ **ਵਾ:** ਅਸੱਤ, ਜੜ੍ਹ ਤੇ ਦੁੱਖ ਰੂਪ ਮਾਇਆ ਰੂਪੀ ਰੇਤਾ ਛੱਡ ਕੇ ਸਤ ਚਿਤ ਅਨੰਦ ਰੂਪੀ ਖੰਡ ਨੂੰ ਖਾਣਾ ਕਰ।

**ਅਥਵਾ** ਰੇਤੇ ਵਿਚ ਮਿਲੀ ਹੋਈ ਖੰਡ ਨੂੰ ਕੱਢਣ ਦਾ ਦੂਸਰਾ ਤਰੀਕਾ ਇਹ ਹੈ ਕਿ ਜੇਕਰ ਰੇਤੇ ਵਿਚ ਖੰਡ ਡੁੱਲ੍ਹ ਜਾਵੇ ਤਾਂ ਕਈ ਲੋਕ ਰੇਤੇ ਸਣੇ ਖੰਡ ਚੁੱਕ ਲੈਂਦੇ ਹਨ, ਫੇਰ ਉਸ ਖੰਡ ਨੂੰ ਇਕ ਪਾਣੀ ਦੀ ਬਾਲਟੀ ਵਿਚ ਪਾ ਕੇ ਘੋਲ ਦੇਂਦੇ ਹਨ, ਜਿਸ ਕਰਕੇ ਰੇਤਾ ਹੇਠਾਂ ਬੈਠ ਜਾਂਦਾ ਹੈ ਅਤੇ ਖੰਡ ਸ਼ਰਬਤ ਵਾਂਗ ਬਣ ਜਾਂਦੀ

ਹੈ, ਫੇਰ ਉਸ ਨੂੰ ਨਿਤਾਰ ਕੇ ਇਕ ਕੜਾਹੀ ਵਿਚ ਪਾ ਲਿਆ ਜਾਂਦਾ ਹੈ ਅਤੇ ਹੇਠਾਂ ਮੱਠੀ-ਮੱਠੀ ਅੱਗ ਬਾਲ ਦਿੱਤੀ ਜਾਂਦੀ ਹੈ, ਜਿਸ ਨਾਲ ਪਾਣੀ ਸੜ ਜਾਂਦਾ ਹੈ ਅਤੇ ਖੰਡ ਨਿਕਲ ਆਉਂਦੀ ਹੈ।

ਏਸੇ ਪ੍ਰਕਾਰ ਮਾਇਆ ਰੇਤ ਦੀ ਨਿਆਈਂ ਹੈ ਅਤੇ ਖੰਡ ਦੀ ਨਿਆਈਂ ਬ੍ਰਹਮ ਹੈ ਜੋ ਅੰਤਹਕਰਣ ਦੇ ਵਿਚ ਇੱਕੋ ਜਿਹੇ ਰਲੇ ਹੋਏ ਹਨ, ਇਨ੍ਹਾਂ ਨੂੰ ਬੁੱਧ ਰੂਪੀ ਬਾਲਟੀ ਦੇ ਵਿਚ ਪ੍ਰੇਮ ਰੂਪੀ ਪਾਣੀ ਨਾਲ ਰਲਾਉਣਾ ਕਰੇ, ਫੇਰ ਸ਼ਰਬਤ ਦੀ ਨਿਆਈਂ ਪਰਮਾਤਮਾ ਦੀ ਜੋਤਿ ਪ੍ਰਤੀਤ ਹੋਣ ਲੱਗ ਪੈਂਦੀ ਹੈ। ਫੇਰ ਸਾਧਸੰਗਤ ਰੂਪੀ ਕੜਾਹੀ ਵਿਚ ਇਸ ਸ਼ਰਬਤ ਨੂੰ ਪਾ ਕੇ ਹੇਠਾਂ ਬਿਬੇਕ ਵੈਰਾਗ ਰੂਪੀ ਚੁੱਲ੍ਹੇ ਤਾਅ ਕੇ, ਉਸ ਵਿਚ ਕਾਮ, ਕ੍ਰੋਧ ਰੂਪੀ ਬਾਲਣ ਨੂੰ ਜਾਲ ਕੇ ਬ੍ਰਹਮ ਅਭਿਆਸ ਰੂਪੀ ਅਗਨੀ ਨੂੰ ਮਚਾਉਣਾ ਕਰੇ। ਫੇਰ ਉਸ ਵਿੱਚੋਂ ਦੁਨੀਆਂ ਦਾ ਪ੍ਰੇਮ, ਮੋਹ ਰੂਪੀ ਪਾਣੀ ਸੁਕਾ ਦੇਣਾ ਚਾਹੀਦਾ ਹੈ, ਤਦੋਂ ਖੰਡ ਦੀ ਨਿਆਈਂ ਬ੍ਰਹਮ ਅੰਦਰੋਂ ਹੀ ਸਾਖਸ਼ਾਤ ਹੋ ਜਾਵੇਗਾ ॥੨੩੮॥

## ਕਬੀਰ, ਜਉ ਤੁਹਿ ਸਾਧ ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਉ = ਜੇਕਰ ਤੁਹਿ = ਤੈਨੂੰ ਪਿਰੰਮ = ਪਿਆਰੇ ਪਰਮਾਤਮਾ ਦੇ ਮਿਲਣ ਕੀ = ਦੀ ਸਾਧ = ਸੱਧਰ, ਇੱਛਾ, ਸ਼ਰਧਾ ਲੱਗੀ ਹੋਈ ਹੈ ਤਾਂ ਆਪਣੇ ਹੰਕਾਰ ਰੂਪੀ ਸੀਸੁ = ਸਿਰ ਨੂੰ ਕਾਟਿ = ਕੱਢ ਕੇ ਗੋਇ = ਗੇਂਦ, ਖਿੱਦੋ ਬਣਾਉਣਾ ਕਰ, ਭਾਵ ਹੰਕਾਰ ਤੋਂ ਰਹਿਤ ਅਤਿਅੰਤ ਨਿਮਰਤਾਵਾਨ ਹੋਣਾ ਕਰ।

## ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ ॥੨੩੯॥

ਪ੍ਰੇਮ ਦੀ ਖੇਡ ਨੂੰ ਖੇਲਤ ਖੇਲਤ = ਖੇਡਦਾ ਖੇਡਦਾ ਆਪਣੇ ਆਪ ਨੂੰ ਪਰਮਾਤਮਾ ਦੇ ਅਨੰਦ ਵਿਚ ਹਾਲ = ਮਸਤ ਕਰ, ਫੇਰ ਹੋਰ ਜੋ ਕਿਛੁ = ਕੁਝ ਹੋਇ = ਹੋਵੇ ਤ = ਤਾਂ ਉਹ ਹੋਇ = ਹੋਈ ਜਾਵੇ, ਪਰ ਤੂੰ ਅਨੰਦ ਵਿਚ ਮਸਤ ਰਹੁ **ਵਾ:** ਫੇਰ ਜੋ ਕੁਝ ਤੂੰ ਬ੍ਰਹਮ ਦਾ ਰੂਪਾ ਹੋਣਾ ਹੈ, ਉਹ ਹੋ ਜਾਵੇਂਗਾ ॥੨੩੯॥

## ਕਬੀਰ, ਜਉ ਤੁਹਿ ਸਾਧ ਪਿਰੰਮ ਕੀ; ਪਾਕੇ ਸੇਤੀ ਖੇਲੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਉ = ਜੇਕਰ ਤੁਹਿ = ਤੈਨੂੰ ਪਿਰੰਮ = ਪਿਆਰੇ ਪਰਮਾਤਮਾ ਦੇ ਮਿਲਣ ਕੀ = ਦੀ ਸਾਧ = ਸ਼ਰਧਾ, ਇੱਛਾ ਹੈ ਤਾਂ ਪਾਕੇ = ਪੱਕੇ ਗਿਆਨਵਾਨ ਮਹਾਤਮਾ ਜਨਾਂ ਦੇ ਸੇਤੀ = ਨਾਲ ਪਰਮਾਤਮਾ ਦੇ ਪ੍ਰੇਮ ਦੀ ਖੇਡ ਨੂੰ ਖੇਲੁ = ਖੇਡਣਾ ਕਰ, ਭਾਵ ਉਨ੍ਹਾਂ ਦੀ ਸੰਗਤ ਕਰ ਕਿਉਂਕਿ ਕੱਚਿਆਂ ਦੀ ਕੁਸੰਗਤ ਕਰਕੇ ਨੁਕਸਾਨ ਹੀ ਹੁੰਦਾ ਹੈ। ਜੈਸਾ ਕਿ:

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥** *(ਮਾਰੂ ਮ: ੫, ਅੰਗ ੧੧੦੨)*

## ਕਾਚੀ ਸਰਸਉਂ ਪੇਲਿਕੈ; ਨਾ ਖਲਿ ਭਈ ਨ ਤੇਲੁ ॥੨੪੦॥

ਕਿਉਂਕਿ ਕਾਚੀ = ਕੱਚੀ ਸਰਸਉਂ = ਸਰ੍ਹੋਂ ਪੇਲਿ = ਪੀੜ ਕੈ = ਕਰ ਕੇ, ਨਾ ਹੀ ਉਸ ਵਿੱਚੋਂ ਖਲਿ = ਖਲ ਦੀ ਪ੍ਰਾਪਤੀ ਭਈ = ਹੋਈ ਤੇ ਨਾ ਹੀ ਉਸ ਵਿੱਚੋਂ ਤੇਲ ਨਿਕਲਿਆ।

**ਅਥਵਾ** ਏਸੇ ਪ੍ਰਕਾਰ ਕੱਚੀ ਸਰ੍ਹੋਂ ਦੀ ਨਿਆਈਂ ਕੱਚੇ ਵਿਸ਼ਈ ਪੁਰਖਾਂ ਦੀ ਕੁਸੰਗਤ ਕਰਕੇ ਨਾ ਹੀ ਦੁਨੀਆਂ ਦੇ ਸੁਖ ਰੂਪੀ ਖਲ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ ਪਰਮਾਤਮਾ ਦਾ ਪ੍ਰੇਮ **ਵਾ:** ਬ੍ਰਹਮਾਨੰਦ ਦਾ ਸੁਖ ਰੂਪੀ ਤੇਲ ਪ੍ਰਾਪਤ ਹੁੰਦਾ ਹੈ ॥੨੪੦॥

ਅੱਗੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਇਸ ਚੱਲਦੇ ਪ੍ਰਸੰਗ ਵਿਚ ਭਗਤ ਕਬੀਰ ਜੀ ਦੇ ਸਲੋਕ

ਦੀ ਹੋਰ ਪੁਸ਼ਟੀ ਅਤੇ ਭਗਤਾਂ ਦੀ ਅਭੇਦਤਾ ਜਣਾਉਂਦੇ ਹੋਏ ਭਗਤ ਨਾਮਦੇਵ ਜੀ ਦਾ ਉਚਾਰਣ ਕੀਤਾ ਸਲੋਕ ਦਰਜ ਕਰਵਾਉਂਦੇ ਹਨ ਅਤੇ ਉਸ ਤੋਂ ਅਗਲਾ ਸਲੋਕ ਭਗਤ ਰਵਿਦਾਸ ਜੀ ਦਾ ਉਚਾਰਣ ਕੀਤਾ ਦਰਜ ਕਰਵਾਉਂਦੇ ਹਨ।

## ਢੂੰਢਤ ਡੋਲਹਿ ਅੰਧ ਗਤਿ; ਅਰੁ ਚੀਨਤ ਨਾਹੀ ਸੰਤ ॥

ਅੰਧ = ਅਗਿਆਨੀ ਜੀਵ ਗਤਿ = ਮੁਕਤੀ ਦੇ ਲਈ ਕੱਚਿਆਂ ਗੁਰੂਆਂ ਨੂੰ ਢੂੰਢਤ = ਲੱਭਦੇ ਤੇ ਡੋਲਹਿ = ਡੋਲਦੇ ਫਿਰਦੇ ਹਨ **ਵਾ:** ਜੀਵ ਅੰਧ ਗਤਿ = ਅੰਨ੍ਹਿਆਂ ਦੀ ਤਰ੍ਹਾਂ ਪਰਮਾਤਮਾ ਨੂੰ ਢੂੰਢਤ ਡੋਲਹਿ = ਲੱਭਦੇ ਫਿਰਦੇ ਹਨ ਅਰੁ = ਅਤੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਕਰਾਉਣ ਵਾਲੇ ਨਹੀਂ ਚੀਨ੍ਤ = ਜਾਣਦੇ **ਵਾ:** ਸੰਤਾਂ ਦੁਆਰਾ ਹਰੀ ਨੂੰ ਨਹੀਂ ਜਾਣਦੇ।

## ਕਹਿ ਨਾਮਾ ਕਿਉ ਪਾਈਐ; ਬਿਨੁ ਭਗਤਹੁ ਭਗਵੰਤੁ ॥੨੪੧॥

ਨਾਮਾ = ਭਗਤ ਨਾਮਦੇਵ ਜੀ ਕਹਿ = ਕਥਨ ਕਰਦੇ ਹਨ ਕਿ ਪਰ ਭਗਤਹੁ = ਸੰਤ ਜਨਾਂ ਦੀ ਸੰਗਤ ਤੋਂ ਬਿਨੁ = ਬਗ਼ੈਰ ਭਗਵੰਤੁ = ਪਰਮਾਤਮਾ ਨੂੰ ਕਿਉ = ਕਿਸ ਪ੍ਰਕਾਰ ਪਾਈਐ = ਪਾਉਣਾ ਕਰੀਏ ? ਭਾਵ ਸੰਤਾਂ ਭਗਤਾਂ ਨਾਲ ਮਿਲ ਕੇ ਹੀ ਭਗਵੰਤ ਦੀ ਪ੍ਰਾਪਤੀ ਹੁੰਦੀ ਹੈ॥੨੪੧॥

ਅੱਗੇ ਭਗਤ ਰਵਿਦਾਸ ਜੀ ਕਥਨ ਕਰਦੇ ਹਨ :

## ਹਰਿ ਸੋ ਹੀਰਾ ਛਾਡਿ ਕੈ; ਕਰਹਿ ਆਨ ਕੀ ਆਸ ॥

ਹੇ ਭਾਈ ! ਹਰਿ = ਪਰਮਾਤਮਾ ਸੋ = ਵਰਗਾ ਅਮੋਲਕ ਹੀਰਾ **ਵਾ:** ਹੀਰੇ ਦੀ ਨਿਆਈਂ ਉਸ ਅਮੋਲਕ ਹਰੀ ਨੂੰ ਛਾਡਿ = ਛੱਡ ਕੈ = ਕਰਕੇ ਜੋ ਮਨੁੱਖ ਆਨ = ਹੋਰ ਦੇਵੀ-ਦੇਵਤਿਆਂ ਕੀ = ਦੀ ਆਸ = ਉਮੀਦ ਕਰਹਿ = ਕਰਦੇ ਹਨ।

**ਸਾਖੀ—ਭਗਤ ਪੀਪਾ ਜੀ ਦੀ :** *ਭਗਤਮਾਲਾ* ਵਿਚ ਪ੍ਰਸੰਗ ਆਉਂਦਾ ਹੈ ਕਿ ਰਾਜਾ ਪੀਪਾ ਦੇਵੀ ਦਾ ਉਪਾਸ਼ਕ ਸੀ। ਇਕ ਵਾਰ ਇਸ ਦੀ ਨਗਰੀ ਵਿਚ ਕੁਝ ਸਾਧੂ ਮਹਾਤਮਾ ਆਏ। ਰਾਜਾ ਪੀਪਾ ਮਹਾਤਮਾ ਦੀ ਮਹਿਮਾ ਸੁਣ ਕੇ ਉਨ੍ਹਾਂ ਦੇ ਦਰਸ਼ਨ ਕਰਨ ਵਾਸਤੇ ਆਇਆ। ਤਦ ਰਾਜਾ ਪੀਪਾ ਸਾਧੂਆਂ ਨੂੰ ਨਮਸਕਾਰ ਕਰ ਕੇ ਸਾਧੂਆਂ ਦੀ ਸੰਗਤ ਵਿਚ ਬੈਠ ਗਿਆ, ਤਦ ਮਹਾਤਮਾ ਜਨ ਕਹਿਣ ਲੱਗੇ ਕਿ ਪਰਮੇਸ਼ਰ ਦੀ ਭਗਤੀ ਕਰਨੀ ਚਾਹੀਦੀ ਹੈ, ਇਹ ਸੁਣ ਕੇ ਰਾਜਾ ਪੀਪਾ ਕਹਿਣ ਲੱਗਾ ਕਿ ਮੈਨੂੰ ਦੇਵੀ ਮੁਕਤੀ ਦੇ ਦੇਵੇਗੀ, ਕਿਉਂਕਿ ਮੈਂ ਦੇਵੀ ਦਾ ਉਪਾਸ਼ਕ ਹਾਂ। ਸੰਤ ਮਹਾਤਮਾ ਕਹਿਣ ਲੱਗੇ ਕਿ ਦੇਵੀ ਭੋਗ ਦੀ ਦਾਤੀ ਹੈ, ਮੁਕਤੀ ਨਹੀਂ ਦੇ ਸਕਦੀ। ਜੇਕਰ ਸਤਿਸੰਗਤ ਨਾਲ ਮਿਲ ਕੇ ਪਰਮੇਸ਼ਰ ਦਾ ਭਜਨ ਕਰੀਏ ਤਾਂ ਮੁਕਤੀ ਹੁੰਦੀ ਹੈ, ਭਾਵੇਂ ਤੂੰ ਦੇਵੀ ਦੀ ਉਪਾਸ਼ਨਾ ਕਰ ਕੇ ਦੇਵੀ ਕੋਲੋਂ ਪੁੱਛ ਲਈਂ।

ਰਾਜੇ ਪੀਪੇ ਨੇ ਦੇਵੀ ਦੀ ਬੜੀ ਉਪਾਸ਼ਨਾ ਕੀਤੀ, ਉਪਾਸ਼ਨਾ ਤੋਂ ਪ੍ਰਸੰਨ ਹੋ ਕੇ ਦੇਵੀ ਪ੍ਰਗਟ ਹੋ ਗਈ ਅਤੇ ਪ੍ਰਗਟ ਹੋ ਕੇ ਰਾਜੇ ਪੀਪੇ ਨੂੰ ਕਹਿਣ ਲੱਗੀ, "ਵਰ ਮੰਗ।" ਰਾਜਾ ਪੀਪਾ ਕਹਿਣ ਲੱਗਾ ਕਿ ਮੁਕਤੀ ਦੀ ਪ੍ਰਾਪਤੀ ਦਾ ਵਰ ਦੇਣਾ ਕਰ। ਇਹ ਸੁਣ ਕੇ ਦੇਵੀ ਕਹਿਣ ਲੱਗੀ ਕਿ ਮੈਂ ਮੁਕਤੀ ਨਹੀਂ ਦੇ ਸਕਦੀ, ਕੋਈ ਰਾਜ ਭਾਗ, ਪਦਾਰਥਾਂ ਜਾਂ ਦੁਸ਼ਮਣਾਂ ਨੂੰ ਜਿੱਤਣ ਆਦਿ ਦਾ ਵਰ ਹੀ ਦੇ ਸਕਦੀ ਹਾਂ, ਇਹ ਕਹਿ ਕੇ ਦੇਵੀ ਅਲੋਪ ਹੋ ਗਈ।

ਉਸ ਵੇਲੇ ਰਾਜੇ ਪੀਪੇ ਨੇ ਦੇਵੀ ਨੂੰ ਐਸੇ ਬਚਨ ਕਹੇ ਸਨ।

**ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥੪॥** *(ਅੰਗ ੮੭੪)*

## ਤੇ ਨਰ ਦੋਜਕ ਜਾਹਿਗੇ; ਸਤਿ ਭਾਖੈ ਰਵਿਦਾਸ ॥੨੪੨॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਇਹ ਸਤਿ = ਸੱਚੇ ਬਚਨ ਭਾਖੈ = ਉਚਾਰਣ ਕਰਦੇ ਹਾਂ ਕਿ ਤੇ = ਉਹ ਨਰ = ਮਨੁੱਖ ਅੰਤ ਨੂੰ ਦੋਜਕ = ਨਰਕਾਂ ਵਿਚ ਜਾਹਿਗੇ = ਜਾਣਗੇ ॥੨੪੨॥

## ਕਬੀਰ, ਜਉ ਗ੍ਰਿਹੁ ਕਰਹਿ, ਤ ਧਰਮੁ ਕਰੁ; ਨਾਹੀ ਤ ਕਰੁ ਬੈਰਾਗੁ ॥

ਭਗਤ ਕਬੀਰ ਸਾਹਿਬ ਜੀ ਸਾਰਿਆਂ ਪੂਰਬੋਕਤ ਸਲੋਕਾਂ ਦਾ ਸਾਰਭੂਤ ਉਪਦੇਸ਼ ਕਥਨ ਕਰਦੇ ਹੋਏ ਨਿਯਮ ਦੇ ਬਚਨ ਕਰਦੇ ਹਨ ਕਿ ਹੇ ਭਾਈ! ਜਉ = ਜੇਕਰ ਤੂੰ ਗ੍ਰਿਹੁ = ਗ੍ਰਿਹਸਥ ਆਸ਼ਰਮ ਨੂੰ ਧਾਰਨ ਕਰਹਿ = ਕਰਦਾ ਹੈਂ ਤਾਂ ਗ੍ਰਿਹਸਥ ਦੇ ਧਰਮ ਨੂੰ ਧਾਰਨ ਕਰ[1], ਨਹੀਂ ਤਾਂ ਵੈਰਾਗ ਨੂੰ ਧਾਰਨ ਕਰ ਭਾਵ ਸਾਰੇ ਝੰਬੇਲੇ ਛੱਡ ਕੇ ਤਿਆਗੀ ਬਣ, ਪਦਾਰਥਾਂ ਤੋਂ ਉਪਰਾਮਤਾ ਧਾਰਨ ਕਰ ਕੇ ਭਜਨ ਬੰਦਗੀ ਕਰ।

## ਬੈਰਾਗੀ ਬੰਧਨੁ ਕਰੈ; ਤਾ ਕੋ ਬਡੋ ਅਭਾਗੁ ॥੨੪੩॥

ਜੇਕਰ ਕੋਈ ਮਨੁੱਖ ਬੈਰਾਗੀ ਹੋ ਕੇ ਬੰਧਨੁ = ਜੰਜਾਲਾਂ ਨੂੰ ਧਾਰਨ ਕਰੈ = ਕਰਦਾ ਹੈ, ਤਦ ਤਾ = ਉਸ ਕੋ = ਦਾ ਬਹੁਤ ਬਡੋ = ਵੱਡਾ ਅਭਾਗੁ = ਮੰਦਭਾਗ ਹੈ ॥੨੪੩॥

ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ-ਪ੍ਰਦੇਸਾਂ ਦੀ ਸੰਗਤ ਨੂੰ ਤਾਰਦੇ ਹੋਏ ਭੱਦ੍ਰ ਨਾਮੇ ਖੰਡ ਵਿਚ ਪਹੁੰਚੇ ਤਾਂ ਉਥੋਂ ਦਾ ਰਾਜਾ ਕੌਲ ਨਾਭ ਆਪਣੇ ਮੰਤਰੀਆਂ, ਵਜ਼ੀਰਾਂ ਆਦਿ ਅਹਿਲਕਾਰਾਂ ਦੇ ਸਮੇਤ ਗੁਰੂ ਜੀ ਨੂੰ ਆ ਕੇ ਮਿਲਿਆ, ਉਸ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਕੀਮਤੀ ਵਸਤਾਂ ਦੀ ਭੇਟਾ ਰੱਖੀ ਤੇ ਸਤਿਗੁਰਾਂ ਦੇ ਇਲਾਹੀ ਬਚਨ ਸੁਣਨ ਲਈ ਸੰਗਤ ਵਿਚ ਬੈਠ ਗਿਆ।

ਉਸ ਵੇਲੇ ਰਾਜੇ ਕੌਲ ਨਾਭ ਨੇ ਸਤਿਗੁਰਾਂ ਦੇ ਰੂਹਾਨੀਅਤ ਦੇ ਬਚਨ ਸੁਣ ਕੇ ਬੇਨਤੀ ਪੂਰਬਕ ਬੋਲਿਆ ਕਿ ਹੇ ਸਤਿਗੁਰੂ ਜੀ! ਤੁਸੀਂ ਮਿਹਰਬਾਨੀ ਕਰਕੇ ਦੱਸੋ ਕਿ ਗ੍ਰਿਹਸਤੀ, ਬਾਨ-ਪ੍ਰਸਤੀ, ਸੰਨਿਆਸੀ ਤੇ ਬ੍ਰਹਮਚਾਰੀ ਇਨ੍ਹਾਂ ਚੌਹਾਂ ਆਸ਼ਰਮਾਂ ਵਿੱਚੋਂ ਵੱਡਾ ਆਸ਼ਰਮ ਕਿਹੜਾ ਹੈ? ਤਦ ਅੱਗੋਂ ਸਤਿਗੁਰਾਂ ਨੇ ਕਿਹਾ ਕਿ ਹੇ ਰਾਜਨ! ਇਨ੍ਹਾਂ ਚੌਹਾਂ ਆਸ਼ਰਮਾਂ ਵਿੱਚੋਂ ਗ੍ਰਿਹਸਤ ਆਸ਼ਰਮ ਹੀ ਸਭ ਤੋਂ ਵੱਡਾ ਹੈ। ਜੈਸਾ ਕਿ:

**ਮੂਲ ਬਿਟਪ ਕੋ ਗ੍ਰਿਹਸਤ ਪਛਾਨਹੁ ॥ ਆਸ਼ਰਮ ਅਪਰ ਜਿ ਸਾਖਾ ਮਾਨਹੁ ॥**
**ਯਾਂ ਕੋ ਲਖਹੁ ਸਮੁੰਦ੍ਰ ਸਮਾਨਾ ॥ ਮੁਕਤਾਦਿਕ ਨਿਕਸਤ ਹੈ ਨਾਨਾ ॥**

ਪਰ ਗ੍ਰਿਹਸਤੀ ਹੋਣਾ ਤਦ ਹੀ ਸਫਲ ਮੰਨਿਆ ਜਾ ਸਕਦਾ ਹੈ, ਜੇਕਰ ਗ੍ਰਿਹਸਤੀ ਪੁਰਖ ਗ੍ਰਿਹਸਥ ਧਰਮ ਦੇ ਅਸੂਲਾਂ ਵਿਚ ਪੂਰਨ ਪਰਪੱਕ ਹੋਵੇ। ਇਹ ਬਚਨ ਸੁਣ ਕੇ ਰਾਜੇ ਕੌਲ ਨਾਭ ਨੇ ਫੇਰ ਬੇਨਤੀ ਕੀਤੀ ਕਿ ਗ੍ਰਿਹਸਥ ਧਰਮ ਦੇ ਕਿਹੜੇ ਕਿਹੜੇ ਅਸੂਲ ਹਨ? ਤਦ ਸਤਿਗੁਰਾਂ ਨੇ ਕਿਹਾ। ਜੈਸਾ ਕਿ:

**ਵੰਡ ਖਾਇ ਅਰ ਦਾਨ ਕਰੋਈ ॥ ਛੂਛ ਨ ਫਿਰੈ ਅਭ੍ਯਾਗਤ ਜੋਈ ॥**
**ਨੀਰ ਕੂਪ ਜੋ ਨਿਕਸਤਿ ਨਾਂਹੀ ॥ ਠਹਿਰਤਿ ਗੰਦਾ ਹ੍ਵੈ ਤਿਸ ਮਾਂਹੀ ॥**
**ਨਿਕਸਤਿ ਰਹੈ ਨੀਰ ਜੇ ਤਾਹੂੰ ॥ ਮਧੁਰ ਹੋਇ ਜਾਨਹੋ ਸਭਿ ਕਾਹੂੰ ॥**
**ਤਿਉਂ ਗ੍ਰਹਸਤੀ ਕੀ ਰੀਤ ਸੁਹਾਈ ॥ ਕਰਹਿਂ ਜਿ ਨਰ ਇਤ ਉਤ ਸੁਖ ਪਾਈ ॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿਆਇ ੩)*

---

੧. **ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥**
**ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥** *(ਰਾਮਕਲੀ ਕੀ ਵਾਰ ਮ: ੧, ਅੰਗ ੯੫੨)*

ਗ੍ਰਿਹਸਥ ਧਰਮ ਦੇ ਬਾਬਤ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਵੀ ਐਸਾ ਪ੍ਰਮਾਣ ਮਿਲਦਾ ਹੈ। ਜੈਸਾ ਕਿ :

**ਜੈਸੇ ਮਛ ਕਛ ਬਗ ਹੰਸ ਮੁਕਤਾ ਪਖਾਨ, ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਸੈ ਜਾਨੀਐ॥**
**ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹ ਸਸਤ੍ਰ, ਲੋਹ ਏਕ ਸੇ ਅਨੇਕ ਰਚਨਾ ਬਖਾਨੀਐ॥**
**ਭਾਂਜਨ ਬਿਬਿਧਿ ਜੈਸੇ ਹੋਤ ਏਕ ਮ੍ਰਿਤਕਾ ਸੈ, ਖੀਰ ਨੀਰ ਬਿੰਜਨਾਦਿ ਅਉਖਦ ਸਮਾਨੀਐ॥**
**ਤੈਸੇ ਦਰਸਨ ਬਹੁ ਬਰਨ ਆਸ੍ਰਮ ਧਰਮ, ਸਕਲ ਗ੍ਰਿਹਸਤ ਕੀ ਸਾਖਾ ਉਨਮਾਨੀਐ॥੩੭੫॥**
**ਜੈਸੇ ਸਰਿ ਸਰਿਤਾ ਸਕਲ ਮੈ ਸਮੁੰਦ੍ਰ ਬਡੋ, ਮੇਰ ਮੇਂ ਸੁਮੇਰ ਬਡੋ ਜਗਤੁ ਬਖਾਨ ਹੈ॥**
**ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ, ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ॥**
**ਪੰਛੀਅਨ ਮੈ ਹੰਸੁ ਮ੍ਰਿਗ ਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀਰਾਗੁ ਪਾਰਸ ਪਖਾਨ ਹੈ॥**
**ਗਿਆਨਨ ਮੈ ਗਿਆਨੁ ਅਰੁ ਧਿਆਨਨ ਮੈ ਧਿਆਨ ਗੁਰ, ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ॥੩੭੬॥**
*(ਭਾਈ ਗੁਰਦਾਸ ਜੀ, ਕਬਿੱਤ ੩੭੫-੩੭੬)*

[ਸਲੋਕ ਭਗਤ ਕਬੀਰ ਜੀਉ ਕੇ ਸਮਾਪਤੰ]

# ਸਲੋਕ ਸੇਖ ਫਰੀਦ ਕੇ

## ਭਗਤ ਫ਼ਰੀਦ ਜੀ ਦਾ ਜੀਵਨ

ਭਗਤ ਫ਼ਰੀਦ ਜੀ ਅੱਲ੍ਹਾ ਦੀ ਬੰਦਗੀ ਕਰਨ ਵਾਲੇ ਬਹੁਤ ਵੈਰਾਗੀ, ਸ਼ਾਂਤ ਬਿਰਤੀ ਅਤੇ ਅੱਲ੍ਹਾ ਦੀ ਰਜ਼ਾ ਵਿਚ ਚੱਲਣ ਵਾਲੇ ਨੇਕ ਜੀਵਨ ਵਾਲੇ ਭਗਤ ਹੋਏ ਹਨ। ਭਗਤ ਫ਼ਰੀਦ ਜੀ ਦੇ ੧੨੩ ਸ਼ਬਦਾਂ ਦਾ ਖ਼ਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਹੁਣ ਅੱਗੇ ਭਗਤ ਫ਼ਰੀਦ ਜੀ ਦੀ ਸਲੋਕਾਂ ਦੇ ਰੂਪ ਵਿਚ ਅੰਤਲੀ ਬਾਣੀ ਆ ਰਹੀ ਹੈ, ਇਸ ਤੋਂ ਅੱਗੇ ਭਗਤ ਫ਼ਰੀਦ ਜੀ ਦੀ ਕੋਈ ਹੋਰ ਬਾਣੀ ਨਹੀਂ ਆਵੇਗੀ, ਕਿਉਂਕਿ ਭਗਤ ਬਾਣੀ ਏਥੇ ਸਮਾਪਤ ਹੋ ਜਾਵੇਗੀ। ਸੋ ਇਸ ਲਈ ਇਥੇ ਭਗਤ ਫ਼ਰੀਦ ਜੀ ਦੇ ਜੀਵਨ ਬਾਰੇ ਸੰਖੇਪ ਰੂਪ ਵਿਚ ਵਿਆਖਿਆ ਕੀਤੀ ਜਾ ਰਹੀ ਹੈ।

ਮੁਸਲਮਾਨਾਂ ਵਿਚ ਸ਼ੇਖ਼ ਜਾਤੀ ਅਤੇ ਕੁਰੈਸ਼ੀਆ ਵੰਸ਼ ਦੋਨਾਂ ਨੂੰ ਹੀ ਬੜੀ ਮਹਾਨਤਾ ਪ੍ਰਾਪਤ ਹੈ, ਜਿਵੇਂ ਸਨਾਤਨ ਮੱਤ ਵਿਚ ਚਾਰ ਵਰਨ ਮੰਨੇ ਹਨ—੧. ਬ੍ਰਾਹਮਣ, ੨. ਛੱਤ੍ਰੀ, ੩. ਵੈਸ਼, ਅਤੇ ੪. ਸ਼ੂਦਰ। ਜਿਵੇਂ ਇਨ੍ਹਾਂ ਚਾਰਾਂ ਵਿਚ ਬ੍ਰਾਹਮਣ ਉੱਤਮ ਕਹੀਦੇ ਹਨ, ਤਿਵੇਂ ਮੁਸਲਮਾਨਾਂ ਦੇ ਮੱਤ ਵਿਚ ਸ਼ੇਖ਼ ਜਾਤੀ ਨੂੰ ਬ੍ਰਾਹਮਣਾਂ ਦੀ ਤਰ੍ਹਾਂ ਉੱਤਮ ਮੰਨਿਆ ਜਾਂਦਾ ਹੈ, ਇਨ੍ਹਾਂ ਵਿੱਚੋਂ ੧. ਸ਼ੇਖ਼, ੨. ਸਈਅਦ, ੩. ਖ਼ਾਨ, ਅਤੇ ੪. ਪਠਾਣ ਮੰਨੇ ਜਾਂਦੇ ਹਨ ਅਤੇ ਇਨ੍ਹਾਂ ਵਿੱਚੋਂ ਸ਼ੇਖ਼ ਉੱਤਮ ਕਹੇ ਗਏ ਹਨ ਅਤੇ ਭਗਤ ਫ਼ਰੀਦ ਜੀ ਵੀ ਸ਼ੇਖ਼ ਜਾਤੀ ਵਿੱਚੋਂ ਸਨ।

## ਭਗਤ ਫ਼ਰੀਦ ਜੀ ਦਾ ਪਿਛਲਾ ਜਨਮ

ਮੁਸਲਮਾਨਾਂ ਦੇ ਮੱਤ ਵਿਚ ਕੁਰੈਸ਼ੀਆ ਜਾਤੀ ਦੇ ਅੰਦਰ ਫ਼ਰੀਦ ਜੀ ਦਾ ਪਿਛਲਾ ਜਨਮ ਹੋਇਆ ਮੰਨਿਆ ਜਾਂਦਾ ਹੈ। ਇਸ ਜਾਤੀ ਜਾਂ ਵੰਸ਼ ਦੀ ਇਸਲਾਮ ਵਿਚ ਬਹੁਤ ਮਹਾਨਤਾ ਹੈ ਕਿਉਂਕਿ ਇਸੇ ਵੰਸ਼ ਵਿਚ ਇਬਰਾਹੀਮ ਅਤੇ ਮੁਹੰਮਦ ਸਾਹਿਬ ਵਰਗੇ ਪੈਗ਼ੰਬਰ ਹੋਏ ਹਨ। ਜਿਵੇਂ ਸਿੱਖ ਜਗਤ ਵਿਚ ਬੇਦੀ ਵੰਸ਼ ਅਤੇ ਸੋਢ ਵੰਸ਼ ਦੀ ਬਹੁਤ ਮਹਾਨਤਾ ਹੈ ਕਿਉਂਕਿ ਬੇਦੀ ਵੰਸ਼ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸੋਢ ਵੰਸ਼ ਵਿਚ ਸ੍ਰੀ ਗੁਰੂ ਰਾਮਦਾਸ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਸੱਤ ਗੁਰੂ ਸਾਹਿਬਾਨ ਹੋਏ ਹਨ। ਇਸ ਲਈ ਇਨ੍ਹਾਂ ਵੰਸ਼ਾਂ ਦਾ ਸਿੱਖ ਜਗਤ ਵਿਚ ਬਹੁਤ ਸਤਿਕਾਰ ਹੈ।

ਇਉਂ ਕੁਰੈਸ਼ੀਆ ਵੰਸ਼ ਦਾ ਇਸਲਾਮ ਵਿਚ ਬਹੁਤ ਸਤਿਕਾਰ ਹੈ, ਭਗਤ ਫ਼ਰੀਦ ਜੀ ਨੇ ਕੁਰੈਸ਼ੀਆ ਵੰਸ਼ ਵਿਚ ਪਿਛਲੇ ਜਨਮ ਅੰਦਰ ਵੀ ਬਹੁਤ ਕਠਿਨ ਤਪ ਸਾਧਨਾ ਕੀਤੀ। ਜੋ ਜ਼ਿੰਦਗੀ ਦੇ ਆਖ਼ਰੀ ਪਲਾਂ ਤਕ ਤਪੱਸਿਆ ਨਿਭੀ। ਜਦੋਂ ਫ਼ਰੀਦ ਜੀ ਪਿਛਲੇ ਜਨਮ ਵਿਚ ਜੰਗਲ ਅੰਦਰ ਸਮਾਧੀ ਲਾ ਕੇ ਤਪੱਸਿਆ ਕਰ ਰਹੇ ਸਨ, ਤਦੋਂ ਇਕ ਦਿਨ ਕੁਝ ਚੋਰਾਂ ਨੇ ਚੋਰੀ ਵਿਚ ਚੰਗੀ ਸਫਲਤਾ ਲਈ ਵਿਉਂਤ ਬਣਾਈ ਕਿ ਇਸ ਬੰਦਗੀ ਵਾਲੇ ਫ਼ਕੀਰ ਦੀ ਮੰਨਤਾ ਕੀਤੀ ਜਾਵੇ, ਚੋਰਾਂ ਨੇ ਹੱਥ ਜੋੜ ਕੇ ਕਿਹਾ ਕਿ ਹੇ ਫ਼ਕੀਰ ਸਾਈਂ ਜੇ ਸਾਨੂੰ ਚੋਰੀ ਵਿਚ ਸਫਲਤਾ ਪ੍ਰਾਪਤ ਹੋ ਜਾਵੇ ਤਾਂ ਅਸੀਂ ਚੋਰੀ ਕੀਤੇ ਸਾਮਾਨ ਦਾ ਕੁਝ ਹਿੱਸਾ ਤੁਹਾਨੂੰ ਜ਼ਰੂਰ ਅਰਪਨ ਕਰਕੇ ਜਾਵਾਂਗੇ। ਦੇਵਨੇਤ ਉਸ ਦਿਨ ਚੋਰਾਂ ਨੇ ਇਕ ਘਰ ਵਿਚ ਚੋਰੀ ਕੀਤੀ ਜਿਥੇ ਘਰ ਵਿਚ ਕੋਈ ਵੀ ਨਹੀਂ ਸੀ, ਘਰ ਪਰਿਵਾਰ ਵਾਲੇ ਸਾਰੇ ਕਿਤੇ ਬਾਹਰ ਗਏ ਹੋਏ ਸਨ। ਚੋਰਾਂ ਨੇ ਉਸ ਘਰ

ਦਾ ਸਾਰਾ ਸਾਮਾਨ ਚੋਰੀ ਕਰ ਲਿਆ ਤੇ ਉਹ ਪੰਡਾਂ ਬੰਨ੍ਹ ਕੇ ਫ਼ਰੀਦ ਜੀ ਦੇ ਪਾਸ ਆ ਗਏ, ਫ਼ਰੀਦ ਜੀ ਸਮਾਧੀ ਵਿਚ ਬੈਠੇ ਸਨ, ਉਹ ਚੋਰ ਕੁਝ ਸਾਮਾਨ ਤੇ ਕੁਝ ਖਾਣ-ਪੀਣ ਦੇ ਪਦਾਰਥ ਰੱਖ ਕੇ ਚਲੇ ਗਏ। ਜਦੋਂ ਚੋਰਾਂ ਨੇ ਸੁੱਖਣਾ ਸੁੱਖੀ ਸੀ, ਨਾ ਤਾਂ ਫ਼ਰੀਦ ਜੀ ਨੂੰ ਉਸ ਬਾਰੇ ਪਤਾ ਸੀ ਅਤੇ ਜਦੋਂ ਚੋਰ ਚੋਰੀ ਦਾ ਸਾਮਾਨ ਰੱਖ ਕੇ ਗਏ, ਨਾ ਹੀ ਉਸ ਸਮੇਂ ਪਤਾ ਲੱਗਿਆ ਕਿ ਇਹ ਸਾਮਾਨ ਕੌਣ ਰੱਖ ਗਿਆ ਹੈ। ਸਮਾਧੀ ਖੁੱਲ੍ਹੀ ਤੋਂ ਫ਼ਰੀਦ ਜੀ ਨੇ ਉਹ ਸਾਹਮਣੇ ਪਏ ਸਾਮਾਨ ਵਿਚ ਕੁਝ ਖਾਣ ਵਾਲਾ ਪਦਾਰਥ ਖਾਧਾ ਤੇ ਉੱਧਰ ਫ਼ਕੀਰ ਦੀ ਜ਼ਿੰਦਗੀ ਆਖ਼ਰੀ ਸੁਾਸਾਂ 'ਤੇ ਸੀ, ਇਹ ਚੋਰੀ ਦਾ ਮਾਲ ਜੋ ਫ਼ਕੀਰ ਤੋਂ ਅਣਜਾਣ ਪੁਣੇ ਵਿਚ ਹੀ ਖਾਧਾ ਗਿਆ ਸੀ, ਇਸ ਚੋਰੀ ਦੇ ਪਦਾਰਥ ਨੇ ਦੂਸਰੇ ਜਨਮ ਲਈ ਕਰਮ ਪੈਦਾ ਕਰ ਦਿੱਤਾ, ਕਿਉਂਕਿ ਮਨੁੱਖ ਦਾ ਹਰ ਕਰਮ ਕੋਈ ਨਾ ਕੋਈ ਫਲ ਦਿੱਤੇ ਬਿਨਾਂ ਨਸ਼ਟ ਨਹੀਂ ਹੁੰਦਾ। ਜਿਵੇਂ ਮੀਮਾਂਸਾ ਦਾ ਕਥਨ ਹੈ। ਜੈਸਾ ਕਿ :

**ਅਵੱਸਜ ਮੇਵ ਭੋਕਤਬਯੰ ਕ੍ਰਿਤਮ ਕਰਮ ਸੁਭਾਸੁਭੰ।**
**ਨ ਭੁਕਤੰ ਖੀਯਤੇ ਕਰਮ ਕਲਪ ਕੋਟਿ ਸਤਈ: ਅਪਿ।**

## ਭਗਤ ਫ਼ਰੀਦ ਜੀ ਦਾ ਜਨਮ

ਫੇਰ ਇਸ ਤਪੱਸਵੀ ਨੇ ਸਰੀਰ ਤਿਆਗ ਦਿੱਤਾ ਅਤੇ ਪ੍ਰਾਲਬਧ ਅਨੁਸਾਰ ਅਗਲਾ ਜਨਮ ਸ਼ੇਖ਼ ਜਲਾਲੁੱਦੀਨ ਸੁਲੈਮਾਨ ਦੇ ਘਰ ਮਾਤਾ ਮਰੀਅਮ ਦੀ ਕੁੱਖੋਂ ਪਿੰਡ ਖੋਤਵਾਲ ਜ਼ਿਲ੍ਹਾ ਮੁਲਤਾਨ ਵਿਖੇ ਸੰਮਤ ੧੨੩੧ (੧੧੭੩ ਈ: ਸੰਨ) ਵਿਚ ਹੋਇਆ।

ਹਰ ਜੀਵ ਦੇ ਜਨਮ ਲੈਣ ਵਿਚ ਅਤੇ ਉਸਦੀ ਜ਼ਿੰਦਗੀ ਦੇ ਤਬਦੀਲ ਹੋਣ ਵਿਚ ਕੋਈ ਵਿਸ਼ੇਸ਼ ਮਾਰਗ 'ਤੇ ਚੱਲਣ ਲਈ ਦੋ ਤਰ੍ਹਾਂ ਦੀ ਗੱਲ ਮੰਨੀ ਜਾਂਦੀ ਹੈ। ਇਕ ਤਾਂ ਉਸਦੇ ਆਪਣੇ ਦ੍ਰਿੜ੍ਹ ਸੰਸਕਾਰ ਅਤੇ ਦੂਸਰਾ ਉਸਦੇ ਮਾਤਾ ਪਿਤਾ ਦੇ ਸੰਸਕਾਰ। ਜੇਕਰ ਇੱਕੋ ਤਰ੍ਹਾਂ ਦੇ ਸੰਸਕਾਰ ਮੇਲ ਖਾ ਜਾਣ ਤਾਂ ਬਹੁਤ ਜਲਦੀ ਹੀ ਕਾਮਯਾਬੀ ਪ੍ਰਾਪਤ ਹੋ ਜਾਂਦੀ ਹੈ। ਹੁਣ ਫ਼ਰੀਦ ਜੀ ਦੇ ਆਪਣੇ ਦ੍ਰਿੜ੍ਹ ਭਗਤੀ ਵਾਲੇ ਸੰਸਕਾਰ ਸਨ ਅਤੇ ਪ੍ਰਾਲਬਧ ਅਨੁਸਾਰ ਮਾਤਾ ਪਿਤਾ ਵੀ ਅਤਿਅੰਤ ਨੇਕ, ਧਾਰਮਿਕ ਸੰਸਕਾਰਾਂ ਅਤੇ ਖ਼ੁਦਾ ਦੀ ਇਬਾਦਤ ਕਰਨ ਵਾਲੇ ਪ੍ਰਾਪਤ ਹੋਏ। ਵਿਸ਼ੇਸ਼ ਕਰਕੇ ਫ਼ਰੀਦ ਜੀ ਨੂੰ ਜਨਮ ਦੇਣ ਵਾਲੀ ਕਰਮਾਂ ਅਨੁਸਾਰ ਅਜਿਹੀ ਮਾਂ ਪ੍ਰਾਪਤ ਹੋਈ, ਜੋ ਜੁਗਾਂ ਬਾਅਦ ਕਿਸੇ ਨੂੰ ਪ੍ਰਾਪਤ ਹੁੰਦੀ ਹੈ, ਜਿਸ ਵਿਚ ਸਾਰੇ ਗੁਣ ਸਨ—ਪਤੀਬਰਤਾ ਧਰਮ ਵਿਚ ਪ੍ਰਪੱਕ, ਸੱਚ ਬੋਲਣਾ, ਪਤੀ ਦੀ ਸੇਵਾ ਵਿਚ ਤਤਪਰ ਤੇ ਸਦਾ ਆਗਿਆਕਾਰੀ ਹੋਣਾ। ਫ਼ਰੀਦ ਜੀ ਦੀ ਮਾਤਾ ਜੀ ਨੂੰ ਧਰਮ ਸ਼ਾਸਤ੍ਰ ਅਨੁਸਾਰ ਭਗਤ ਪੁੱਤਰ ਪੈਦਾ ਕਰਨ ਦੇ ਨਿਯਮਾਂ ਦਾ ਵੀ ਗਿਆਨ ਸੀ।

## ਮਾਤਾ ਨੇ ਸ਼ੱਕਰ ਦੇ ਲਾਲਚ ਵਿਚ ਖ਼ੁਦਾ ਦੀ ਬੰਦਗੀ ਵਿਚ ਲਾਉਣਾ

ਇਸ ਲਈ ਇਨ੍ਹਾਂ ਨੇ ਆਪਣੇ ਪੁੱਤਰ ਨੂੰ ਕੋਈ ਵਪਾਰੀ ਜਾਂ ਸ਼ਾਹੂਕਾਰ, ਧਨਾਢ ਬਣਾਉਣ ਦੀ ਥਾਂ ਅੱਲ੍ਹਾ ਦੀ ਬੰਦਗੀ ਕਰਨ ਵਾਲਾ ਬਣਾਉਣ ਲਈ ਆਪਣਾ ਮਨ ਦ੍ਰਿੜ੍ਹ ਕੀਤਾ। ਇਸ ਮਾਂ ਦਾ ਆਪਣੇ ਪੁੱਤਰ ਨੂੰ ਖ਼ੁਦਾ ਦੀ ਬੰਦਗੀ ਵਿਚ ਲਾਉਣ ਦਾ ਅਨੋਖਾ ਹੀ ਢੰਗ ਸੀ, ਜਿਸ ਨੇ ਫ਼ਰੀਦ ਨੂੰ ਬਚਪਨ ਵਿਚ ਹੀ ਰੱਬ ਦੀਆਂ ਗੱਲਾਂ ਕਰਕੇ ਕਿ ਜਿਹੜੇ ਤਰੀਕੇ ਨਾਲ ਬੱਚਾ ਸਮਝ ਸਕੇ, ਉਸ ਤਰੀਕੇ ਨਾਲ ਸਰਲ ਗੱਲਾਂ ਕਰਕੇ ਰੱਬ ਵਾਲੇ ਪਾਸੇ ਨੂੰ ਜੋੜਿਆ।

ਮਨੁੱਖੀ ਸੋਚ ਵਿਚ ਕੋਈ ਵੀ ਕੰਮ ਕਰਨ ਤੋਂ ਪਹਿਲਾਂ ਇਕ ਇਹ ਸੋਚ ਫੁਰਦੀ ਹੈ ਕਿ ਇਸਦਾ ਫਲ ਕੀ ਹੋਵੇਗਾ ਅਤੇ ਮੈਨੂੰ ਲਾਭ ਕੀ ਮਿਲੇਗਾ, ਇਹ ਸੋਚ ਬਚਪਨ ਤੋਂ ਲੈ ਕੇ ਬਿਰਧ ਅਵਸਥਾ ਤਕ ਜਿਉਂ ਦੀ ਤਿਉਂ ਬਣੀ ਰਹਿੰਦੀ ਹੈ, ਉਸੇ ਸੋਚ ਅਨੁਸਾਰ ਫ਼ਰੀਦ ਜੀ ਨੇ ਆਪਣੀ ਮਾਤਾ ਨੂੰ ਪ੍ਰਸ਼ਨ ਕੀਤਾ ਕਿ ਹੇ

ਮਾਂ! ਜੇਕਰ ਮੈਂ ਖ਼ੁਦਾ ਦੀ ਬੰਦਗੀ ਕਰਾਂਗਾ ਤਾਂ ਖ਼ੁਦਾ ਮੈਨੂੰ ਕੀ ਦੇਵੇਗਾ? ਤਦ ਅੱਗੋਂ ਮਾਂ ਨੇ ਕਿਹਾ ਕਿ ਹੇ ਬੇਟਾ! ਖ਼ੁਦਾ ਮਿੱਠੇ-ਮਿੱਠੇ ਪਦਾਰਥ ਖਾਣ ਵਾਸਤੇ ਦਿੰਦਾ ਹੈ ਪਰ ਜਿਤਨਾ ਚਿਰ ਬੰਦਗੀ ਕਰਨੀ ਹੈ, ਉਤਨਾ ਚਿਰ ਅੱਖਾਂ ਨਹੀਂ ਖੋਲ੍ਹਣੀਆਂ। ਇਹ ਬਚਨ ਸੁਣ ਕੇ ਫ਼ਰੀਦ ਮੁਸੱਲਾ ਵਿਛਾ ਕੇ ਉਸ ਉੱਪਰ ਅੱਖਾਂ ਬੰਦ ਕਰਕੇ ਅਨਭੋਲਪੁਣੇ ਵਿਚ ਖ਼ੁਦਾ ਦੀ ਬੰਦਗੀ ਕਰਨ ਲੱਗ ਪਿਆ, ਤਦੋਂ ਮਾਂ ਨੇ ਹੌਲੀ ਜਿਹੀ ਇਸਦੇ ਮੁਸੱਲੇ ਹੇਠਾਂ ਥੋੜ੍ਹੀ ਜਿਹੀ ਸ਼ੱਕਰ ਦੀ ਪੁੜੀ ਬੰਨ੍ਹ ਕੇ ਰੱਖ ਦਿੱਤੀ। ਜਦੋਂ ਕੁਝ ਸਮੇਂ ਮਗਰੋਂ ਫ਼ਰੀਦ ਨੇ ਅੱਖਾਂ ਖੋਲ੍ਹੀਆਂ ਤਾਂ ਇਸ ਨੇ ਆਪਣੀ ਮਾਂ ਨੂੰ ਕਿਹਾ ਕਿ ਹੇ ਮਾਂ! ਖ਼ੁਦਾ ਮੇਰੇ ਲਈ ਕੁਝ ਲੈ ਕੇ ਤਾਂ ਆਇਆ ਨਹੀਂ ਹੈ। ਅੱਗੋਂ ਮਾਤਾ ਨੇ ਕਿਹਾ ਕਿ ਬੇਟਾ! ਖ਼ੁਦਾ ਆਇਆ ਸੀ, ਪਰ ਤੇਰੇ ਨੇਤਰ ਬੰਦ ਸਨ, ਇਸ ਲਈ ਉਹ ਤੇਰੇ ਮੁਸੱਲੇ ਹੇਠਾਂ ਕੁਝ ਰੱਖ ਕੇ ਗਿਆ ਹੈ। ਫ਼ਰੀਦ ਜੀ ਨੇ ਮੁਸੱਲਾ ਚੁੱਕ ਕੇ ਵੇਖਿਆ ਤਾਂ ਉਸਦੇ ਹੇਠਾਂ ਸ਼ੱਕਰ ਦੀ ਪੁੜੀ ਪਈ ਸੀ, ਜਿਸਨੂੰ ਖਾ ਕੇ ਫ਼ਰੀਦ ਬਹੁਤ ਪ੍ਰਸੰਨ ਹੋਇਆ। ਮਾਂ ਵੀ ਫ਼ਰੀਦ ਨੂੰ ਵੇਖ ਕੇ ਬਹੁਤ ਖ਼ੁਸ਼ ਹੋਈ ਤੇ ਸੋਚਦੀ ਹੈ ਕਿ ਮੇਰਾ ਪੁੱਤਰ ਮਿੱਠਾ ਖਾਣ ਦਾ ਸ਼ੌਕੀਨ ਹੈ, ਤੇ ਇਸੀ ਬਹਾਨੇ ਹੀ ਖ਼ੁਦਾ ਦੀ ਬੰਦਗੀ ਕਰਨ ਲੱਗ ਜਾਵੇ। ਅਗਲੇ ਦਿਨ ਫੇਰ ਮਾਤਾ ਨੇ ਮੁਸੱਲੇ ਹੇਠਾਂ ਖੰਡ ਰੱਖ ਦਿੱਤੀ, ਇਸ ਤਰ੍ਹਾਂ ਕਦੇ ਗੁੜ, ਕਦੇ ਸ਼ਹਿਦ ਤੇ ਕਦੇ ਮਿਸ਼ਰੀ ਆਦਿ ਮਿੱਠੇ ਪਦਾਰਥ ਰੱਖਦੀ ਰਹੀ। ਪੂਰਬਲੇ ਜਨਮ ਦੀ ਤਪੱਸਿਆ ਦੇ ਸੰਸਕਾਰਾਂ ਅਨੁਸਾਰ ਥੋੜ੍ਹੇ ਸਮੇਂ ਵਿਚ ਹੀ ਫ਼ਰੀਦ ਜੀ ਨੂੰ ਇਕਾਗਰਤਾ ਵਿਚ ਬੰਦਗੀ ਦਾ ਉਹ ਰਸ ਆਉਣਾ ਸ਼ੁਰੂ ਹੋ ਗਿਆ ਜੋ ਸੰਸਾਰ ਦੇ ਕਿਸੇ ਪਦਾਰਥ ਵਿਚ ਨਹੀਂ ਸੀ। ਵਿਦਵਾਨਾਂ ਵਿਚ ਇਹ ਗੱਲ ਵੀ ਪ੍ਰਚੱਲਤ ਹੈ ਕਿ ਇਕ ਦਿਨ ਐਸਾ ਆਇਆ ਜਦੋਂ ਮਾਤਾ ਕਿਸੇ ਕੰਮ ਵਿਚ ਰੁਝੀ ਹੋਣ ਕਰਕੇ ਮੁਸੱਲੇ ਹੇਠਾਂ ਕੁਝ ਪਦਾਰਥ ਰੱਖਣਾ ਭੁੱਲ ਗਈ, ਤਦੋਂ ਖ਼ੁਦਾ ਨੇ ਐਸੀ ਰਹਿਮਤ ਕੀਤੀ ਕਿ ਉਸ ਦਿਨ ਆਪ ਪਦਾਰਥ ਰੱਖਿਆ। ਹੁਣ ਤਕ ਮਾਂ ਦੇ ਹੱਥਾਂ ਦਾ ਪਦਾਰਥ ਫ਼ਰੀਦ ਜੀ ਛਕਦੇ ਰਹੇ ਸਨ। ਅੱਜ ਖ਼ੁਦਾ ਦੇ ਹੱਥਾਂ ਦਾ ਛਕਿਆ ਤਾਂ ਉਸਦਾ ਰਸ ਇਕ ਆਪਣੀ ਵੱਖਰੀ ਹੀ ਕਿਸਮ ਦਾ ਸੀ। ਜਦੋਂ ਫ਼ਰੀਦ ਜੀ ਸਮਾਧੀ ਤੋਂ ਉਥਾਨ ਹੋਏ ਤਾਂ ਮਾਂ ਨੇ ਪੁੱਛਿਆ ਕਿ ਬੇਟਾ! ਲੱਗਦਾ ਹੈ ਅੱਜ ਖ਼ੁਦਾ ਨੇ ਤੇਰੇ ਮੁਸੱਲੇ ਹੇਠਾਂ ਕੋਈ ਵਸਤੂ ਨਹੀਂ ਰੱਖੀ ਤਾਂ ਫ਼ਰੀਦ ਨੇ ਅੱਗੋਂ ਹੱਸ ਕੇ ਕਿਹਾ ਕਿ ਮਾਂ! ਅਸਲ ਗੱਲ ਤਾਂ ਇਹ ਹੈ ਕਿ ਹੁਣ ਤਕ ਤਾਂ ਤੂੰ ਪਦਾਰਥ ਰੱਖਦੀ ਆਈ ਹੈਂ ਅਤੇ ਤੂੰ ਭੁੱਲ ਸਕਦੀ ਹੈਂ, ਪਰ ਮੇਰਾ ਖ਼ੁਦਾ ਨਹੀਂ ਭੁੱਲਦਾ। ਅੱਜ ਮੈਨੂੰ ਖ਼ੁਦਾ ਨੇ ਖਾਣ ਲਈ ਮਿੱਠਾ ਪਦਾਰਥ ਬਖ਼ਸ਼ਿਆ ਹੈ ਜਿਸਦਾ ਸੁਆਦ ਵੱਖਰੀ ਹੀ ਕਿਸਮ ਦਾ ਹੈ। ਫ਼ਰੀਦ ਦੇ ਕੋਲ ਖ਼ੁਦਾ ਦਾ ਦਿੱਤਾ ਹੋਇਆ ਪਦਾਰਥ ਦੇਖ ਕੇ ਮਾਤਾ ਅਤਿਅੰਤ ਪ੍ਰਸੰਨ ਹੋਈ ਕਿ ਮੇਰਾ ਪੁੱਤਰ ਬੰਦਗੀ ਵਿਚ ਕਾਮਯਾਬ ਹੋ ਗਿਆ ਹੈ ਅਤੇ ਮੈਂ ਵੀ ਆਪਣੇ ਮਕਸਦ ਵਿਚ ਕਾਮਯਾਬ ਹੋ ਗਈ ਹਾਂ ਜੋ ਪੁੱਤਰ ਨੂੰ ਖ਼ੁਦਾ ਦੇ ਰਸਤੇ ਵਿਚ ਲਾ ਦਿੱਤਾ ਹੈ, ਫੇਰ ਜਦੋਂ ਫ਼ਰੀਦ ਜੀ ਖ਼ੁਦਾ ਦੀ ਬੰਦਗੀ ਵਿਚ ਰੰਗੇ ਗਏ ਸਨ ਤਦੋਂ ਆਪਣੀ ਮਾਤਾ ਨੂੰ ਆ ਕੇ ਕਿਹਾ ਸੀ ਕਿ ਮਾਂ! ਜੋ ਸ਼ੱਕਰ, ਖੰਡ, ਮਿਸ਼ਰੀ, ਸ਼ਹਿਦ, ਗੁੜ ਆਦਿ ਮਿੱਠੀਆਂ ਵਸਤੂਆਂ ਖੁਆ ਕੇ ਮੈਨੂੰ ਤੂੰ ਖ਼ੁਦਾ ਦੀ ਬੰਦਗੀ ਵਿਚ ਲਾਇਆ ਹੈ, ਇਹ ਵਸਤੂਆਂ ਭਾਵੇਂ ਸੰਸਾਰ ਦੀ ਦ੍ਰਿਸ਼ਟੀ ਵਿਚ ਬਹੁਤ ਮਿੱਠੀਆਂ ਹਨ ਪਰ ਜੋ ਖ਼ੁਦਾ ਦੀ ਬੰਦਗੀ ਦਾ ਰਸ ਮੈਨੂੰ ਪ੍ਰਾਪਤ ਹੋਇਆ ਹੈ, ਉਹ ਸੰਸਾਰ ਦੇ ਕਿਸੇ ਪਦਾਰਥ ਵਿੱਚੋਂ ਨਹੀਂ ਮਿਲ ਸਕਦਾ। ਇਸ ਵਾਰਤਾ ਨੂੰ ਫ਼ਰੀਦ ਜੀ ਆਪਣੇ ਅੰਮ੍ਰਿਤ ਮਈ ਬਚਨਾਂ ਵਿਚ ਇਉਂ ਵਰਣਨ ਕਰਦੇ ਹਨ। ਜੈਸਾ ਕਿ :

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥** *(ਅੰਗ ੧੩੭੯)*

## ਫ਼ਰੀਦ ਜੀ ਨੇ ਪੜ੍ਹਨ ਲਈ ਜਾਣਾ

ਫੇਰ ਜਦੋਂ ਪੰਜ ਕੁ ਵਰ੍ਹਿਆਂ ਦੀ ਉਮਰ ਹੋਈ ਤਾਂ ਇਨ੍ਹਾਂ ਨੂੰ ਮੁੱਲਾਂ ਜੀ ਦੇ ਪਾਸ ਪੜ੍ਹਨ ਲਈ ਭੇਜਿਆ। ਇਕ ਦੋ ਦਿਨ ਪਹਿਲਾਂ ਬੈਠਣ ਦੀ ਆਦਤ ਪਾਉਣ ਕਰਕੇ ਪੜ੍ਹਾਈ ਨਹੀਂ ਕਰਾਈ ਜਾਂਦੀ। ਕੁਝ ਦਿਨਾਂ ਬਾਅਦ

ਜਦੋਂ ਮੁੱਲਾਂ ਨੇ ਫ਼ਰੀਦ ਨੂੰ ਅਰਬੀ ਵਰਣਮਾਲਾ ਦਾ ਪਹਿਲਾ ਅੱਖਰ 'ਅਲਫ਼' ਪੜ੍ਹਨ ਲਈ ਕਿਹਾ ਤਾਂ ਫ਼ਰੀਦ ਜੀ ਨੇ ਛੋਟੀ ਜਿਹੀ ਉਮਰ ਵਿਚ ਹੀ ਮੁੱਲਾਂ ਜੀ ਨੂੰ ਇਸ 'ਅਲਫ਼' ਪਦ ਤੇ ਪ੍ਰਸ਼ਨ ਕੀਤਾ ਕਿ ਇਸਦਾ ਅਰਥ ਕੀ ਹੈ ? ਅੱਗੋਂ ਮੁੱਲਾਂ ਨੇ ਕਿਹਾ ਕਿ ਬੇਟਾ ! ਮੈਨੂੰ ਇਤਨਾ ਸਮਾਂ ਪੜ੍ਹਾਉਂਦੇ ਨੂੰ ਹੋ ਗਿਆ, ਪਰ ਇਹ ਸਵਾਲ ਅੱਜ ਤਕ ਮੈਨੂੰ ਕਿਸੇ ਪੜ੍ਹਨ ਵਾਲੇ ਨੇ ਨਹੀਂ ਕੀਤਾ, ਫੇਰ ਤੂੰ ਸਵਾਲ ਕਿਉਂ ਕਰਦਾ ਹੈਂ। ਤਾਂ ਫ਼ਰੀਦ ਨੇ ਕਿਹਾ ਕਿ ਮੁੱਲਾਂ ਜੀ ! ਮੇਰੇ ਅਨੁਸਾਰ ਪੜ੍ਹਨ ਦਾ ਮਤਲਬ ਤਾਂ ਇਹੋ ਹੀ ਹੈ ਕਿ ਜੋ ਪੜ੍ਹਿਆ ਹੈ ਉਸਦਾ ਗਿਆਨ ਹੋਵੇ ਕਿ ਮੈਂ ਕੀ ਪੜ੍ਹਿਆ ਹੈ। ਇਹ ਸੁਣ ਕੇ ਮੁੱਲਾਂ ਜੀ ਬਹੁਤ ਖ਼ੁਸ਼ ਹੋਏ ਤੇ ਕਿਹਾ ਕਿ ਬੇਟਾ ! 'ਅਲਫ਼' ਦਾ ਮਤਲਬ 'ਇਕ' ਹੈ। ਫ਼ਰੀਦ ਜੀ ਨੇ ਫੇਰ ਕਿਹਾ ਕਿ 'ਇਕ' ਕੌਣ ਹੈ। ਮੁੱਲਾਂ ਨੇ ਕਿਹਾ ਕਿ ਅੱਲ੍ਹਾ ! ਇਕ ਖ਼ੁਦਾ ਹੈ। ਫੇਰ ਫ਼ਰੀਦ ਜੀ ਨੇ ਕਿਹਾ ਖ਼ੁਦਾ ਤੋਂ ਉੱਪਰ ਹੋਰ ਕੋਈ ਨਹੀਂ ਹੈ, ਇਸ ਲਈ ਮੈਨੂੰ ਹੋਰ ਪੜ੍ਹਨ ਦੀ ਲੋੜ ਨਹੀਂ ਹੈ, ਇਸ ਲਈ ਮੈਂ ਇਕ ਖ਼ੁਦਾ ਨੂੰ ਹੀ ਪੜ੍ਹਨਾ ਹੈ। ਇਸਦਾ ਦ੍ਰਿੜ੍ਹ ਵਿਸ਼ਵਾਸ ਦੇਖ ਕੇ ਮੁੱਲਾਂ ਵੀ ਹੈਰਾਨ ਹੋ ਗਿਆ ਸੀ ਕਿ ਇਹ ਕੋਈ ਚਮਤਕਾਰੀ ਬਾਲਕ ਹੈ। ਫ਼ਰੀਦ ਜੀ ਇਕ ਖ਼ੁਦਾ ਦੀ ਬੰਦਗੀ ਵਿਚ ਲੱਗ ਗਏ ਤੇ ਉਨ੍ਹਾਂ ਨੂੰ ਵਿੱਦਿਆ ਆਪਣੇ ਆਪ ਸਫੁਰਨ ਹੁੰਦੀ ਗਈ। ਬਾਰ੍ਹਾਂ ਵਰ੍ਹਿਆਂ ਦੀ ਉਮਰ ਤਕ ਕੁਰਾਨ ਸ਼ਰੀਫ਼ ਜ਼ੁਬਾਨੀ ਕੰਠ ਹੋ ਗਿਆ ਸੀ।

## ਫ਼ਰੀਦ ਜੀ ਦਾ ਗ੍ਰਿਹਸਥੀ ਜੀਵਨ

ਫ਼ਰੀਦ ਜੀ ਦੇ ਗ੍ਰਿਹਸਥੀ ਜੀਵਨ ਵਿਚ ਇਨ੍ਹਾਂ ਦੇ ਚਾਰ ਵਿਆਹ ਹੋਏ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ : ਪਹਿਲੀ ਸ਼ਾਦੀ ਨਾਸੀਰੁੱਦੀਨ ਮਹਿਮੂਦ ਬਾਦਸ਼ਾਹ ਦਿੱਲੀ ਦੀ ਪੁੱਤਰੀ ਹਜ਼ਬਰਾ ਨਾਲ ਹੋਈ, ਦੂਸਰੀ ਬੀਬੀ ਸ਼ਾਰਦਾ, ਤੀਸਰੀ ਸ਼ਕਰ ਅਤੇ ਚੌਥੀ ਹੋਰ ਇਸਤਰੀ ਨਾਲ ਸ਼ਾਦੀ ਹੋਈ ਵੀ ਮੰਨੀ ਜਾਂਦੀ ਹੈ। ਇਨ੍ਹਾਂ ਵਿੱਚੋਂ ਬੀਬੀ ਹਜ਼ਬਰਾ ਫ਼ਕੀਰੀ ਲਿਬਾਸ ਵਿਚ ਭਗਤ ਫ਼ਰੀਦ ਜੀ ਦੇ ਨਾਲ ਹੀ ਰਹੀ ਸੀ। ਆਪ ਜੀ ਦੇ ਪੰਜ ਪੁੱਤਰ ਅਤੇ ਤਿੰਨ ਪੁੱਤ੍ਰੀਆਂ ਸਨ। ਜਿਵੇਂ ਜਿਵੇਂ ਫ਼ਰੀਦ ਜੀ ਬੰਦਗੀ ਕਰਦੇ ਹੋਏ ਸੰਸਾਰ ਦੇ ਪਦਾਰਥਾਂ ਵੱਲੋਂ ਟੁੱਟਦੇ ਗਏ, ਤਿਉਂ ਤਿਉਂ ਘਰ ਦੇ ਵਿਚ ਗ਼ਰੀਬੀ ਆਉਣੀ ਸ਼ੁਰੂ ਹੋ ਗਈ। ਗ੍ਰਿਹਸਥੀ ਜੀਵਨ ਦੀਆਂ ਜ਼ੁੰਮੇਵਾਰੀਆਂ ਨਿਭਾਉਂਦਿਆਂ ਘਰ ਵਿਚ ਪਦਾਰਥਾਂ ਦੀ ਤੰਗੀ ਵਾਲੇ ਦਿਨ ਵੀ ਗੁਜ਼ਾਰੇ।

## ਚੋਰਾਂ ਨਾਲ ਮਿਲਾਪ

ਜਦੋਂ ਪਰਿਵਾਰ ਨੇ ਇਕ ਦਿਨ ਫ਼ਰੀਦ ਜੀ ਨੂੰ ਪਦਾਰਥ ਲਿਆਉਣ ਲਈ ਮਜਬੂਰ ਕੀਤਾ, ਤਦੋਂ ਇਹ ਪਰਿਵਾਰ ਲਈ ਕੁਝ ਪਦਾਰਥ ਲੈਣ ਲਈ ਘਰ ਤੋਂ ਬਾਹਰ ਗਏ, ਪਰ ਕੋਈ ਵੀ ਸਾਧਨ ਨਾ ਬਣਿਆ, ਖ਼ਾਲੀ ਹੱਥੀਂ ਵਾਪਸ ਮੁੜਨ ਨੂੰ ਦਿਲ ਨਾ ਕਰਿਆ। ਉਸ ਵਕਤ ਸ਼ਾਮ ਪੈ ਗਈ। ਤਦੋਂ ਫ਼ਰੀਦ ਜੀ ਨੂੰ ਇਕ ਚੋਰਾਂ ਦਾ ਟੋਲਾ ਮਿਲਿਆ ਤੇ ਉਨ੍ਹਾਂ ਨੇ ਫ਼ਰੀਦ ਨੂੰ ਪੁੱਛਿਆ ਤੂੰ ਕੌਣ ਹੈਂ ਅਤੇ ਕਿਸ ਲਈ ਜੰਗਲ ਵੱਲ ਘੁੰਮ ਰਿਹਾ ਹੈਂ। ਇਸਨੇ ਕਿਹਾ ਕਿ ਮੇਰੇ ਘਰ ਵਿਚ ਕੋਈ ਪਦਾਰਥ ਨਹੀਂ ਹੈ ਅਤੇ ਕਿਸੇ ਪਦਾਰਥ ਲਈ ਕੋਈ ਕੰਮ ਵੇਖ ਰਿਹਾ ਹਾਂ ਤਾਂ ਚੋਰਾਂ ਨੇ ਕਿਹਾ ਕਿ ਤੂੰ ਸਾਡੇ ਨਾਲ ਚੱਲ ਅਸੀਂ ਬਹੁਤ ਵਧੀਆ ਤੇ ਪੈਸੇ ਵਾਲਾ ਕੰਮ ਕਰਨ ਚੱਲੇ ਹਾਂ। ਫ਼ਰੀਦ ਜੀ ਅਨਜਾਣਪੁਣੇ ਵਿਚ ਉਨ੍ਹਾਂ ਨਾਲ ਚੱਲ ਪਏ। ਉਨ੍ਹਾਂ ਚੋਰਾਂ ਨੇ ਰਾਤ ਦੇ ਸਮੇਂ ਜ਼ਿਮੀਂਦਾਰ ਦੇ ਲੱਗੇ ਬੋਹਲ ਤੋਂ ਪੰਡਾਂ ਬੰਨ੍ਹ ਲਈਆਂ ਤੇ ਫ਼ਰੀਦ ਜੀ ਨੇ ਉਨ੍ਹਾਂ ਨੂੰ ਪੰਡਾਂ ਚੁਕਾ ਕੇ ਕਿਹਾ ਕਿ ਮੈਂ ਆਪਣੀ ਪੰਡ ਆਪ ਹੀ ਚੁੱਕ ਲਵਾਂਗਾ। ਪਿਛਲੇ ਜਨਮ ਦੇ ਤਪੱਸਵੀ ਰੂਪ ਵਿਚ ਚੋਰਾਂ ਦਾ ਭੇਟ ਕੀਤਾ ਪਦਾਰਥ ਖਾਣ ਦੇ ਨਾਲ ਬਣਿਆ ਕਰਮ ਇਸ ਜਨਮ ਵਿਚ ਚੋਰਾਂ ਦੀ ਸੰਗਤ ਦੇ ਰੂਪ ਵਿਚ ਫਲੀਭੂਤ ਹੋਇਆ। ਚੋਰ ਆਪੋ-ਆਪਣੀਆਂ ਪੰਡਾਂ ਚੁੱਕ ਕੇ ਤੁਰ ਪਏ। ਜਦੋਂ ਫਰੀਦ ਜੀ ਆਪਣੀ ਪੰਡ ਚੁੱਕਣ ਲੱਗੇ ਤਾਂ ਉੱਚੀ-ਉੱਚੀ ਹਾਸੇ

ਦੀ ਆਵਾਜ਼ ਆਈ। ਫ਼ਰੀਦ ਜੀ ਏਧਰ ਓਧਰ ਦੇਖਣ ਲੱਗੇ, ਅਤੇ ਦੇਖ ਕੇ ਫੇਰ ਪੰਡ ਚੁੱਕਣ ਲੱਗੇ ਤਾਂ ਫੇਰ ਹਾਸੇ ਦੀ ਆਵਾਜ਼ ਆਈ। ਜਦੋਂ ਹੈਰਾਨ ਹੋ ਕੇ ਦੇਖਿਆ ਤਾਂ ਇਕ ਪਾਸੇ ਬਲਦ ਦਾ ਕਰੰਗ ਪਿਆ ਹੋਇਆ ਸੀ। ਫ਼ਰੀਦ ਜੀ ਉਸ ਕਰੰਗ ਕੋਲ ਜਾ ਕੇ ਸੋਚਣ ਲੱਗੇ ਕਿ ਕਰੰਗ ਤਾਂ ਬੋਲ ਨਹੀਂ ਸਕਦਾ, ਪਹਿਲੀ ਗੱਲ ਕਿ ਕੋਈ ਪਸ਼ੂ ਹੀ ਨਹੀਂ ਬੋਲ ਸਕਦਾ, ਫੇਰ ਉਸਦਾ ਕਰੰਗ ਕਿਵੇਂ ਬੋਲ ਸਕਦਾ ਹੈ। ਪਰ ਫ਼ਰੀਦ ਜੀ ਨੂੰ ਕੀ ਪਤਾ ਸੀ ਕਿ ਉਸਨੂੰ ਖ਼ੁਦਾ ਆਪਣੇ ਆਪ ਜੋੜਨ ਲਈ ਇਕ ਅਜਿਹਾ ਹੀ ਚਮਤਕਾਰ ਕਰ ਰਿਹਾ ਹੈ ਜੋ ਬਚਪਨ ਦੇ ਵਿਚ ਮਿਠਿਆਈ ਰੱਖਣ ਦਾ ਕਰਦਾ ਸੀ, ਉਸ ਕਰੰਗ ਵੱਲੋਂ ਸਰਬ-ਵਿਆਪੀ ਖ਼ੁਦਾ ਆਪ ਬੋਲਿਆ ਕਿ ਤੂੰ ਆਪਣਾ ਕੰਮ ਕਰੀ ਚੱਲ। ਜੇਕਰ ਮੈਂ ਕੁਝ ਦੱਸਿਆ ਤਾਂ ਤੂੰ ਆਪਣੀ ਪੰਡ ਚੁੱਕ ਨਹੀਂ ਸਕੇਂਗਾ। ਫ਼ਰੀਦ ਜੀ ਨੇ ਕਿਹਾ ਕਿ ਹੁਣ ਤਾਂ ਦੱਸਣਾ ਹੀ ਪਵੇਗਾ ਤਾਂ ਉਸ ਵਿੱਚੋਂ ਆਵਾਜ਼ ਆਈ ਕਿ ਮੈਂ ਇਸ ਪਿੰਡ ਦਾ ਚੌਧਰੀ ਸੀ, ਇਕ ਦਿਨ ਘੋੜੀ ਉੱਪਰ ਬੈਠ ਕੇ ਇਸ ਜ਼ਿਮੀਂਦਾਰ ਦੇ ਖੇਤ ਵਿੱਚੋਂ ਲੰਘਿਆ ਜਾਂਦਾ ਸੀ, ਜੋ ਹੱਕ ਸੱਚ ਦੀ ਕਮਾਈ ਕਰਕੇ ਖਾਂਦਾ ਸੀ। ਇਸ ਖੇਤ ਵਿੱਚੋਂ ਅਨਾਜ ਦਾ ਸਿੱਟਾ ਮੇਰੇ ਪੈਰ ਦੀ ਰਕਾਬ ਵਿਚ ਫਸ ਕੇ ਟੁੱਟ ਗਿਆ, ਉਸਨੂੰ ਫੜ ਕੇ ਮੈਂ ਦਾਣੇ ਭੋਰ ਕੇ ਮੂੰਹ ਵਿਚ ਪਾ ਲਏ ਅਤੇ ਤੂੜੀ ਫੂਕ ਮਾਰ ਕੇ ਉਡਾ ਦਿੱਤੀ। ਚਾਰ ਕੁ ਦਾਣੇ ਮੂੰਹ ਵਿਚ ਪਾਉਣ ਦਾ ਨਤੀਜਾ ਇਹ ਹੋਇਆ ਕਿ ਮੈਂ ਬਾਰਾਂ ਸਾਲ ਬਲਦ ਬਣ ਕੇ ਇਸ ਜ਼ਿਮੀਂਦਾਰ ਦੇ ਖੇਤ ਵਿਚ ਕੰਮ ਕਰਦਾ ਰਿਹਾ, ਮਸਾਂ-ਮਸਾਂ ਦਾਣਿਆਂ ਦਾ ਹਿਸਾਬ ਹੋਇਆ ਹੈ ਤੇ ਤੂੜੀ ਦੇ ਹਿਸਾਬ ਲਈ ਅਜੇ ਵੀ ਕਰੰਗ ਰੂਪ ਵਿਚ ਰੁਲ ਰਿਹਾ ਹਾਂ। ਮੇਰਾ ਹਾਸਾ ਇਸ ਲਈ ਨਿਕਲਿਆ ਕਿ ਤੇਰਾ ਕੀ ਬਣੇਗਾ, ਜੋ ਤੂੰ ਪੰਡਾਂ ਦੀਆਂ ਪੰਡਾਂ ਬੰਨ੍ਹ ਕੇ ਲਈ ਜਾ ਰਿਹਾ ਹੈਂ। ਬੱਸ ਏਥੋਂ ਫ਼ਰੀਦ ਜੀ ਨੂੰ ਇਕ ਅਜਿਹੀ ਠੋਕਰ ਲੱਗੀ ਜੋ ਸੰਪੂਰਨ ਰੂਪ ਵਿਚ ਤਿਆਗੀ ਹੋ ਕੇ ਜੰਗਲਾਂ ਵਿਚ ਭਗਤੀ ਕਰਨ ਵਾਸਤੇ ਤੁਰ ਪਏ।

## ਪਹਿਲੇ ਬਾਰਾਂ ਸਾਲ

ਫੇਰ ਪਹਿਲੇ ਬਾਰਾਂ ਸਾਲ ਬ੍ਰਿਛਾਂ ਦੇ ਫਲ, ਫੁੱਲ ਜਾਂ ਪੱਤੇ ਧੂਹ ਕੇ ਅਹਾਰ ਕਰਦੇ ਰਹੇ ਤੇ ਤਪੱਸਿਆ ਕਰਦੇ ਰਹੇ। ਜਦੋਂ ਬਾਰਾਂ ਸਾਲਾਂ ਬਾਅਦ ਆਪਣੇ ਘਰ ਵਿਚ ਆਏ ਤਾਂ ਸਿਰ ਦੇ ਕੇਸਾਂ ਨੂੰ ਠੀਕ ਕਰਨ ਦੇ ਬਹਾਨੇ ਮਾਂ ਨੇ ਕੇਸ ਖੋਲ੍ਹੇ ਅਤੇ ਪੁੱਛਿਆ ਕਿ ਬੇਟਾ! ਤੂੰ ਤਪੱਸਿਆ ਕਰਦਾ ਹੋਇਆ ਭੋਜਨ ਕੀ ਛਕਦਾ ਰਿਹਾ ਹੈਂ ? ਫ਼ਰੀਦ ਜੀ ਨੇ ਅੱਗੋਂ ਦੱਸਿਆ ਕਿ ਮਾਤਾ! ਮੈਂ ਦਰੱਖਤਾਂ ਦੇ ਫਲ ਤੋੜ ਕੇ ਖਾਂਦਾ ਰਿਹਾ ਹਾਂ, ਜਦੋਂ ਫਲ ਨਹੀਂ ਹੁੰਦੇ ਸਨ ਤਦੋਂ ਪੱਤੇ ਧੂਹ ਕੇ ਖਾ ਲੈਂਦਾ ਸੀ। ਉਸ ਵੇਲੇ ਮਾਤਾ ਨੇ ਕੇਸ ਸਾਫ਼ ਕਰਦਿਆਂ ਚੁਟਕੀ ਵਿਚ ਲੈ ਕੇ ਜ਼ੋਰ ਦੀ ਕੇਸ ਖਿੱਚ ਦਿੱਤੇ ਤਾਂ ਫ਼ਰੀਦ ਨੇ ਪੀੜਾ ਦੀ ਆਵਾਜ਼ ਦਿੱਤੀ। ਮਾਂ ਨੇ ਪੁੱਛਿਆ ਕਿ ਕੀ ਹੋਇਆ ਹੈ ? ਫ਼ਰੀਦ ਜੀ ਨੇ ਕਿਹਾ ਕਿ ਮਾਂ! ਤੂੰ ਮੇਰੇ ਕੇਸ ਖਿੱਚੇ ਹਨ, ਜਿਸ ਕਰਕੇ ਮੇਰੇ ਸਿਰ ਵਿਚ ਪੀੜ ਹੋਈ ਹੈ, ਤਦ ਮਾਂ ਨੇ ਕਿਹਾ ਕਿ ਜਿਹੜੇ ਬ੍ਰਿਛਾਂ ਦੇ ਤੂੰ ਫਲ ਫੁੱਲ ਜਾਂ ਪੱਤੇ ਧੂਹ ਕੇ ਖਾਂਦਾ ਰਿਹਾ ਹੈਂ ਕੀ ਉਨ੍ਹਾਂ ਨੂੰ ਪੀੜ ਨਹੀਂ ਹੋਈ ਹੋਵੇਗੀ ? ਇਹ ਸੁਣ ਕੇ ਫ਼ਰੀਦ ਦੇ ਦਿਲ ਨੂੰ ਫੇਰ ਠੋਕਰ ਵੱਜੀ ਤੇ ਮਾਂ ਦੇ ਚਰਨਾਂ 'ਤੇ ਸੀਸ ਨਿਵਾ ਕੇ ਫੇਰ ਜੰਗਲਾਂ ਵੱਲ ਤਪੱਸਿਆ ਕਰਨ ਲਈ ਚਲਾ ਗਿਆ।

## ਦੂਸਰੇ ਬਾਰਾਂ ਸਾਲ

ਇਸ ਤੋਂ ਬਾਅਦ ਫ਼ਰੀਦ ਜੀ ਨੇ ਫੇਰ ਬਾਰਾਂ ਸਾਲ ਕਠਿਨ ਤਪੱਸਿਆ ਕਰਨ ਲਈ ਨਿਯਮ ਧਾਰਨ ਕੀਤਾ। ਫ਼ਰੀਦ ਜੀ ਘਰ ਤੋਂ ਬਾਹਰ ਦਰਿਆ ਦੇ ਕਿਨਾਰੇ ਜੰਗਲ ਵਿਚ ਤਪ ਕਰਨ ਲੱਗ ਪਏ। ਇਕ ਦਿਨ ਉਸ ਦਰਿਆ ਵਿਚ ਇਕ ਬੇੜੀ ਡੁੱਬ ਗਈ ਜਿਸ ਵਿਚ ਬਹੁਤ ਸਾਰੇ ਲੋਕ ਬੈਠੇ ਹੋਏ ਸਨ। ਜਦੋਂ ਲਾਸ਼ਾਂ

ਦੇ ਵਾਰਿਸ ਆਪਣੇ ਸੰਬੰਧੀਆਂ ਦੀਆ ਲਾਸ਼ਾਂ ਲੱਭਣ ਲੱਗੇ, ਤਦੋਂ ਇਕ ਬੱਚੇ ਦੀ ਲਾਸ਼ ਦਰਿਆ ਦੇ ਕਿਨਾਰੇ ਜਾ ਲੱਗੀ, ਉਸਦੀ ਮਾਂ ਬਚ ਗਈ ਸੀ, ਉਸਨੂੰ ਆਪਣੇ ਇਕਲੌਤੇ ਪੁੱਤਰ ਦੀ ਲਾਸ਼ ਮਿਲੀ। ਉਹ ਬਹੁਤ ਵਿਆਕੁਲ ਹੋਏ ਤੇ ਉਸਨੂੰ ਥੋੜ੍ਹੀ ਦੂਰ ਫ਼ਰੀਦ ਜੀ ਤਪ ਕਰਦੇ ਦਿਸੇ। ਉਹ ਲਾਸ਼ ਨੂੰ ਚੁੱਕ ਕੇ ਦਰਿਆ ਦੇ ਕਿਨਾਰੇ ਜੰਗਲ ਵਿਚ ਤਪ ਕਰ ਰਹੇ ਫ਼ਰੀਦ ਜੀ ਦੇ ਪਾਸ ਲੈ ਆਈ। ਮਾਂ ਦੀ ਮਮਤਾ ਕੁਰਲਾਈ। ਪੁੱਤਰ ਤੋਂ ਬਿਨਾਂ ਜੀਵਨ ਦੀ ਆਸ ਚੁਕਾ ਦਿੱਤੀ। ਅਖ਼ੀਰੀ ਤਰਲਾ ਰੱਬੀ ਫ਼ਕੀਰ ਦੇ ਚਰਨਾਂ ਵਿਚ ਪੁੱਤਰ ਦੀ ਲਾਸ਼ ਰੱਖ ਕੇ ਖ਼ੁਦਾ ਦਾ ਵਾਸਤਾ ਪਾਇਆ ਕਿ ਹੇ ਫ਼ਕੀਰ ਸਾਈਂ! ਖ਼ੁਦਾ ਦੇ ਵਾਸਤੇ ਮੇਰੇ ਪੁੱਤਰ ਨੂੰ ਜਿਉਂਦਾ ਕਰ ਦੇ। ਮੇਰੀ ਜ਼ਿੰਦਗੀ ਮੇਰੇ ਇਸ ਪੁੱਤਰ ਦੇ ਨਾਲ ਹੀ ਹੈ। ਨਹੀਂ ਤਾਂ ਮੈਂ ਵੀ ਆਪਣੇ ਪ੍ਰਾਣ ਤਿਆਗ ਦੇਵਾਂਗੀ। ਇਹ ਸੁਣ ਕੇ ਫ਼ਰੀਦ ਜੀ ਦਾ ਚਿਤ ਬਹੁਤ ਦ੍ਰਵ ਗਿਆ। ਫ਼ਰੀਦ ਜੀ ਨੂੰ ਬੱਚੇ ਅਤੇ ਉਸਦੀ ਮਾਂ 'ਤੇ ਤਰਸ ਆਇਆ। ਇਸਨੇ ਕਿਹਾ ਕਿ ਹੇ ਖ਼ੁਦਾ! ਮੈਂ ਬਚਪਨ ਤੋਂ ਹੀ ਤੇਰੀ ਬੰਦਗੀ ਕਰਦਾ ਆ ਰਿਹਾ ਹਾਂ, ਮੇਰੀ ਦੁਆ ਮਨਜ਼ੂਰ ਕਰੋ ਤੇ ਇਸ ਬੱਚੇ ਨੂੰ ਜਿਉਂਦਾ ਕਰੋ ਤਾਂ ਖ਼ੁਦਾ ਨੇ ਇਸਦੀ ਦੁਆ ਕਬੂਲ ਕੀਤੀ ਤੇ ਬੱਚਾ ਜਿਉਂਦਾ ਹੋ ਗਿਆ। ਉਹ ਮਾਈ ਬਹੁਤ ਖ਼ੁਸ਼ ਹੋਈ ਤੇ ਉਸਨੇ ਸਾਰੇ ਲੋਕਾਂ ਵਿਚ ਰੌਲਾ ਪਾ ਦਿੱਤਾ ਕਿ ਇਕ ਫ਼ਕੀਰ ਨੇ ਮੇਰਾ ਬੱਚਾ ਜਿਉਂਦਾ ਕਰ ਦਿੱਤਾ ਹੈ, ਇਹ ਸੁਣ ਕੇ ਜਿਨ੍ਹਾਂ ਦੇ ਸੰਬੰਧੀ ਉਸ ਬੇੜੀ ਵਿਚ ਡੁੱਬੇ ਸਨ, ਉਨ੍ਹਾਂ ਵਿੱਚੋਂ ਜਿਨ੍ਹਾਂ ਦੀਆਂ ਲਾਸ਼ਾਂ ਮਿਲੀਆਂ ਉਹ ਸਭ ਚੁੱਕ ਕੇ ਫ਼ਰੀਦ ਜੀ ਦੇ ਪਾਸ ਲੈ ਆਏ ਅਤੇ ਬੇਨਤੀ ਕੀਤੀ ਕਿ ਜਿਵੇਂ ਤੁਸੀਂ ਉਸ ਮਾਈ ਦਾ ਬੱਚਾ ਜਿਉਂਦਾ ਕੀਤਾ ਹੈ, ਤਿਵੇਂ ਸਾਡੇ ਵੀ ਸੰਬੰਧੀਆਂ ਨੂੰ ਜਿਉਂਦਾ ਕਰੋ। ਜਦੋਂ ਫ਼ਰੀਦ ਜੀ ਨੇ ਦਇਆਵਾਨ ਹੋ ਕੇ ਉਨ੍ਹਾਂ ਲਈ ਵੀ ਖ਼ੁਦਾ ਅੱਗੇ ਅਰਦਾਸ ਕੀਤੀ ਤਾਂ ਫ਼ਰੀਦ ਦੀ ਦੁਆ ਸੁਣ ਕੇ ਖ਼ੁਦਾ ਨੇ ਅਕਾਸ਼ ਬਾਣੀ ਰਾਹੀਂ ਕਿਹਾ ਹੇ ਫਰੀਦ! ਜਿਉਂਦੇ ਤਾਂ ਮੈਂ ਇਨ੍ਹਾਂ ਨੂੰ ਵੀ ਕਰ ਦੇਵਾਂਗਾ ਕਿਉਂਕਿ ਤੂੰ ਮੇਰੀ ਬਚਪਨ ਤੋਂ ਹੀ ਬੰਦਗੀ ਕਰਦਾ ਆ ਰਿਹਾ ਹੈਂ, ਪਰ ਤੂੰ ਬੰਦਗੀ ਮੇਰੀ ਪ੍ਰਾਪਤੀ ਲਈ ਕਰ ਰਿਹਾ ਸੀ, ਨਾ ਕਿ ਮੁਰਦੇ ਜਿਉਂਦੇ ਕਰਨ ਵਾਸਤੇ। ਜੇ ਮੇਰੇ ਕੋਲੋਂ ਮੁਰਦੇ ਜਿਉਂਦੇ ਕਰਵਾਉਣੇ ਹਨ ਤਾਂ ਫੇਰ ਮੇਰੇ ਦਰਸ਼ਨਾਂ ਵਿਚ ਬਹੁਤ ਦੇਰ ਹੋ ਜਾਵੇਗੀ। ਤੇਰੀ ਕੀਤੀ ਤਪੱਸਿਆ ਜਾਂ ਹੋਰ ਤਪੱਸਿਆ ਦੇ ਪੁੰਨ ਪ੍ਰਤਾਪ ਦੇ ਬਦਲੇ ਇਹ ਮੁਰਦੇ ਜਿਉਂਦੇ ਹੋ ਜਾਣਗੇ। ਪਰ ਤੈਨੂੰ ਦੇਰ ਤਕ ਮੇਰੇ ਦਰਸ਼ਨਾਂ ਦਾ ਇੰਤਜ਼ਾਰ ਕਰਨਾ ਪਵੇਗਾ ਤਾਂ ਫ਼ਰੀਦ ਜੀ ਨੇ ਕਿਹਾ ਕਿ ਹੇ ਖ਼ੁਦਾ! ਮੈਨੂੰ ਭਾਵੇਂ ਹੋਰ ਕਠਨ ਤਪੱਸਿਆ ਕਿਉਂ ਨਾ ਕਰਨੀ ਪਵੇ, ਭਾਵੇਂ ਜ਼ਿੰਦਗੀ ਦੇ ਅੰਤਲੇ ਸਮੇਂ ਹੀ ਤੇਰੇ ਦਰਸ਼ਨ ਹੋਣ, ਪਰ ਤੂੰ ਇਨ੍ਹਾਂ ਨੂੰ ਜ਼ਰੂਰ ਜਿਉਂਦਾ ਕਰ ਦੇ ਕਿਉਂਕਿ ਇਨ੍ਹਾਂ ਨੇ ਮੈਨੂੰ ਫ਼ਕੀਰ ਜਾਣ ਕੇ ਤੇਰਾ ਵਾਸਤਾ ਪਾਇਆ ਹੈ। ਉਸ ਵੇਲੇ ਫ਼ਰੀਦ ਦੀ ਅਰਜ਼ ਮਨਜ਼ੂਰ ਹੋਈ ਤੇ ਉਹ ਸਾਰੇ ਮੁਰਦੇ ਜਿਉਂਦੇ ਹੋ ਗਏ ਤੇ ਫ਼ਰੀਦ ਜੀ ਦਾ ਧੰਨਵਾਦ ਕਰਦੇ ਹੋਏ ਆਪੋ-ਆਪਣੇ ਨਗਰਾਂ ਨੂੰ ਚਲੇ ਗਏ। ਇਹ ਬਾਰਾਂ ਸਾਲ ਫਰੀਦ ਜੀ ਜੋ ਫਲ ਅਤੇ ਪੱਤੇ ਹੇਠਾਂ ਡਿੱਗੇ ਹੁੰਦੇ ਸਨ, ਉਹ ਚੁੱਕ ਕੇ ਖਾਂਦੇ ਰਹੇ।

## ਤੀਸਰੇ ਬਾਰਾਂ ਸਾਲ

ਇਨ੍ਹਾਂ ਚੌਵੀ ਸਾਲਾਂ ਦੀ ਕਠਿਨ ਘਾਲਣਾ ਤੇ ਬਚਪਨ ਦੀ ਅਨਭੋਲ ਪੁਣੇ ਵਿਚ ਕੀਤੀ ਬੰਦਗੀ ਦਾ ਇਹ ਫਲ ਹੋਇਆ ਕਿ ਮਨ ਦੀ ਇਕਾਗਰਤਾ ਇਤਨੀ ਬਣ ਗਈ, ਜੋ ਹਰ ਵੇਲੇ ਹੀ ਬਣੀ ਰਹਿੰਦੀ ਸੀ। ਹੁਣ ਚੌਵੀਵੇਂ ਸਾਲ ਨਾਮ ਵਿੱਚੋਂ ਹੀ ਐਸਾ ਰਸ ਆਉਣ ਲੱਗਾ ਤੇ ਬਾਹਰ ਦੇ ਪਦਾਰਥ ਤਿਆਗ ਕੇ ਕੇਵਲ ਨਾਮ ਦਾ ਹੀ ਆਸਰਾ ਹੋ ਗਿਆ। ਜੈਸਾ ਕਿ ਗੁਰੂ ਸਾਹਿਬ ਦਾ ਫ਼ੁਰਮਾਨ ਹੈ:

**ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥**

*(ਗਉੜੀ, ਮ: ੪, ਅੰਗ ੧੭੪)*

**ਸਾਚਾ ਨਾਮੁ ਮੇਰਾ ਆਧਾਰੋ ॥** *(ਰਾਗ ਰਾਮਕਲੀ, ਅੰਗ ੯੧੭)*

ਫੇਰ ਬਾਰਾਂ ਸਾਲ ਰੋਟੀ ਦੀ ਸ਼ਕਲ **ਵਾ:** ਕਾਠ ਚਕਲੇ ਵਾਂਗ ਗੋਲ ਬਣਾ ਕੇ ਆਪਣੇ ਪੇਟ ਨੂੰ ਬੰਨ੍ਹ ਲਿਆ ਅਤੇ ਆਪਣੇ ਮਨ ਨੂੰ ਸਮਝਾਉਣ ਲਈ ਕਿ ਬਸ ਹੁਣ ਇਹੋ ਹੀ ਤੇਰੀ ਰੋਟੀ ਹੈ, ਜਦੋਂ ਬਾਹਰ ਦਾ ਖਾਣਾ ਫ਼ਰੀਦ ਜੀ ਨੇ ਇਹ ਸੋਚ ਕੇ ਤਿਆਗ ਦਿੱਤਾ ਕਿ ਪਰਮਾਤਮਾ ਸੁਆਸਾਂ ਤੋਂ ਬਗ਼ੈਰ ਜੀਵਾਂ ਨੂੰ ਰੱਖ ਸਕਦਾ ਹੈ ਤਾਂ ਕੀ ਆਪਣੇ ਭਗਤਾਂ ਨੂੰ ਰੋਟੀ ਤੋਂ ਬਗ਼ੈਰ ਨਹੀਂ ਰੱਖ ਸਕਦਾ, ਜੈਸਾ ਕਿ :

**ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥** *(ਸੁਖਮਨੀ ਸਾਹਿਬ, ਅੰਗ ੨੭੭)*

ਇਥੇ ਕੁਝ ਤਰਕਸ਼ੀਲ ਬੁੱਧੀ ਵਾਲੇ ਸ਼ੰਕਾ ਕਰਦੇ ਹਨ ਕਿ ਚਾਲ੍ਹੀ ਦਿਨ ਤੋਂ ਬਾਅਦ ਸਰੀਰ ਬੇਹੋਸ਼ ਹੋ ਜਾਂਦਾ ਹੈ ਅਤੇ ਤੁਰਨ ਫਿਰਨ ਦੀ ਸਮਰੱਥਾ ਖ਼ਤਮ ਹੋ ਜਾਂਦੀ ਹੈ। ਇਹ ਦੁਨਿਆਵੀ ਤਲ 'ਤੇ ਖੜੇ ਬੰਦੇ ਦੀ ਸੋਚ ਵਿਚ ਤਾਂ ਠੀਕ ਹੋ ਸਕਦੀ ਹੈ, ਪਰ ਰੂਹਾਨੀਅਤ ਦੇ ਤਲ 'ਤੇ ਇਹ ਗੱਲ ਮੰਨੀ ਨਹੀਂ ਜਾ ਸਕਦੀ।

੧. ਜਿਵੇਂ ਧ੍ਰੂ ਦਾ ਅੰਨ ਜਲ ਤਿਆਗ ਕੇ ਘੋਰ ਤਪੱਸਿਆ ਕਰਦਿਆਂ ਜਿਉਂਦਾ ਰਹਿਣਾ ਉਪ੍ਰੋਕਤ ਗੱਲ ਦਾ ਪ੍ਰਮਾਣ ਹੈ।

੨. ਤ੍ਰੇਤੇ ਯੁੱਗ ਵਿਚ ਲਛਮਣ ਦਾ ਚੌਦਾਂ ਸਾਲ ਅੰਨ ਨਾ ਖਾਣ ਦੀ ਗੱਲ।

੩. ਰਾਮ ਜੀ ਨੂੰ ਨਦੀ ਪਾਰ ਕਰਾਉਣ ਵਾਲੇ ਮਲਾਹ ਦਾ ਚੌਦਾਂ ਸਾਲ ਖਾਣੇ ਤੋਂ ਬਿਨਾਂ ਇੰਤਜਾਰ ਵਿਚ ਰਹਿਣਾ।

੪. ਉਰਮਲਾ ਲਛਮਣ ਦੇ ਘਰਵਾਲੀ ਦਾ ਚੌਦਾਂ ਸਾਲ ਖਾਣੇ ਤੋਂ ਬਿਨਾਂ ਜੀਵਤ ਰਹਿਣਾ

੫. ਤ੍ਰੇਤੇ ਯੁੱਗ ਦਾ ਪੈਦਾ ਹੋਇਆ ਸੰਤੋਖਾ ਰਿਖੀ ਕਲਿਜੁਗ ਦੇ ਵਿਚ ਇਤਨੀ ਲੰਮੀ ਉਮਰ ਖਾਣੇ ਤੋਂ ਬਿਨਾਂ ਜੀਵਤ ਰਹਿਣਾ ਉਪ੍ਰੋਕਤ ਪ੍ਰਮਾਣ ਤਾਂ ਅਤੀਤ ਸਮੇਂ ਦੇ ਹਨ।

੬. ਜੇ ਵਰਤਮਾਨ ਸਮੇਂ ਦੀ ਗੱਲ ਕਰੀਏ ਤਾਂ ਅਜਿਹੀਆਂ ਘਟਨਾ ਵਾਪਰੀਆਂ ਜੋ ਉਪ੍ਰੋਕਤ ਗੱਲ ਨੂੰ ਸਿੱਧ ਕਰਦੀਆਂ ਹਨ ਤੇ ਕੋਈ ਵੀ ਸ਼ੰਕਾ ਨਹੀਂ ਰਹਿਣ ਦੇਂਦੀਆਂ।

ਅਹਿਮਦਾਬਾਦ ਵਿਚ ਇਕ ਸਾਧਕ ਲੰਮੇ ਸਮੇਂ ਲਈ ਜਿਸ ਨੇ ਅੰਨ ਜਲ ਦਾ ਤਿਆਗ ਕਰਕੇ ਇਹ ਸਬੂਤ ਦੇ ਦਿੱਤਾ ਕਿ ਕੋਈ ਪ੍ਰਾਣੀ ਅੰਨ ਜਲ ਤੋਂ ਬਿਨਾਂ ਪਰਮਾਤਮਾ ਦੀ ਕਿਰਪਾ ਨਾਲ ਰੂਹਾਨੀਅਤ ਦੀ ਦੁਨੀਆਂ ਵਿਚ ਜੀ ਸਕਦਾ ਹੈ। ਇਸ ਦੀ ਇਹ ਗੱਲ ਜਾਨਣ ਦੇ ਲਈ ਡਾਕਟਰਾਂ ਅਤੇ ਮੀਡੀਏ ਦੇ ਲੋਕਾਂ ਨੇ ਬਕਾਇਦਾ ਪ੍ਰਸ਼ਾਸਨ ਵੱਲੋਂ ਉਸਦੇ ਦੁਆਲੇ ਹਰ ਸਮੇਂ ਕੈਮਰੇ ਲਗਾ ਕੇ ਵੀਡੀਓ ਰਿਕਾਰਡ ਕੀਤੀ ਗਈ ਕਿ ਕਿਤੇ ਲੁਕ ਕੇ ਕੋਈ ਪਦਾਰਥ ਖਾਂਦਾ ਤਾਂ ਨਹੀਂ ਤਾਂ ਮੀਡੀਏ ਨੇ ਇਹ ਕਹਿ ਕੇ ਆਪਣੇ ਹੱਥ ਖੜੇ ਕਰ ਦਿੱਤੇ ਕਿ ਇਹ ਸਾਡੀ ਸਮਝ ਤੋਂ ਬਾਹਰ ਦੀ ਗੱਲ ਹੈ, ਫੇਰ ਜਦੋਂ ਡਾਕਟਰਾਂ ਨੇ ਉਸਦਾ ਸਰੀਰ, ਖ਼ੂਨ, ਦਿਲ, ਦਿਮਾਗ਼ ਮੈਡੀਕਲ ਸਾਇੰਸ ਦੇ ਤਰੀਕਿਆਂ ਦੇ ਨਾਲ ਚੈੱਕ ਕੀਤਾ ਤਾਂ ਸਭ ਕੁਝ ਤੰਦਰੁਸਤ ਸੀ ਜਿਵੇਂ ਬੰਦੇ ਨੂੰ ਖਾਧੀ ਖ਼ੁਰਾਕ ਵਿੱਚੋਂ ਜਿਊਣ ਦੇ ਤੱਤ ਮਿਲਦੇ ਹਨ। ਇਸ ਤਰ੍ਹਾਂ ਇਸ ਸਾਧਕ ਨੂੰ ਸਭ ਕੁਝ ਸੂਖਮ ਰੂਪ ਵਿਚ ਹਵਾ ਵਿੱਚੋਂ ਹੀ ਪ੍ਰਾਪਤ ਹੋ ਰਿਹਾ ਹੈ। ਇਸ ਗੱਲ ਨੂੰ ਸਿੱਧ ਕਰਨ ਲਈ ਇਹ ਵਰਤਮਾਨ ਸਮੇਂ ਦਾ ਪ੍ਰਤੱਖ ਸਬੂਤ ਹੈ।

੭. ਰਾਜਸਥਾਨ ਦੇ ਰਹਿਣ ਵਾਲੀ ਇਕ ਬੀਬੀ ਜਿਸ ਦੀ ਕਹਾਣੀ ਤਾਂ ਭਾਵੇਂ ਲੰਬੀ ਹੈ ਪਰ ਵਿਸਤਾਰ ਦੇ ਭੈ ਕਰਕੇ ਨਹੀਂ ਦੇ ਰਹੇ, ਕੇਵਲ ਸੰਖੇਪ ਜਿਹੇ ਅੱਖਰਾਂ ਵਿਚ ਲਿਖ ਰਹੇ ਹਾਂ ਪੁਰਾਣੇ ਸਮੇਂ ਦੇ ਨਿਯਮ ਅਨੁਸਾਰ ਬੱਚੇ ਬੱਚੀਆਂ ਦੇ ਵਿਆਹ ਪੰਜ ਛੇ ਸਾਲ ਦੀ ਉਮਰ ਵਿਚ ਕਰ ਦੇਣੇ, ਫੇਰ ਜੁਆਨ ਹੋਣ ਤੋਂ ਦੂਸਰੀ ਵਾਰ ਮੁਕਲਾਵਾ ਦਿੱਤਾ ਜਾਂਦਾ ਸੀ। ਇਸੇ ਰੀਤ ਅਨੁਸਾਰ ਇਕ ਲੜਕੀ ਦਾ ਪੰਜ ਵਰ੍ਹਿਆਂ ਦੀ ਉਮਰ ਵਿਚ ਵਿਆਹ ਕੀਤਾ ਗਿਆ, ਜਿਸ ਨਾਲ ਵਿਆਹੀ ਗਈ, ਉਸਦੀ ਉਮਰ ਤਕਰੀਬਨ ਛੇ ਸਾਲ ਦੀ ਸੀ, ਲਗਪਗ ਇਹ ਹਾਣੀ ਸਨ, ਪਰ ਵਿਆਹ ਤੋਂ ਬਾਅਦ ਉਸ ਬੱਚੇ ਦੀ ਮੌਤ ਹੋ ਗਈ। ਜਦੋਂ ਇਸ ਬੱਚੀ ਦੇ ਕੰਨਾਂ ਵਿਚ ਇਹ

ਧੁਨ ਪਈ ਕਿ ਜਿਸ ਨਾਲ ਮੇਰਾ ਵਿਆਹ ਹੋਇਆ ਹੈ, ਉਹ ਮਰ ਚੁੱਕਾ ਹੈ, ਤਾਂ ਉਸਨੇ ਆਪਣਾ ਲਿਬਾਸ ਵਿਧਵਾ ਵਾਲਾ ਬਣਾ ਲਿਆ ਭਾਵ ਚਿੱਟੇ ਕੱਪੜੇ ਅਤੇ ਖਾਣਾ ਪੀਣਾ ਸੰਜਮ ਦਾ ਕਰ ਲਿਆ। ਇਹ ਇਸ ਦਾ ਪਿਛਲੇ ਜਨਮ ਦਾ ਸੰਸਕਾਰ ਸੀ ਇਹ ਇਸ ਦੇ ਸੁਭਾਅ ਤੋਂ ਪਤਾ ਲੱਗਦਾ ਸੀ, ਨਹੀਂ ਤਾਂ ਬੱਚੇ ਨੂੰ ਕਿੰਨਾ ਕੁ ਗਿਆਨ ਹੁੰਦਾ ਹੈ, ਜਦੋਂ ਇਹ ਨੌਜਵਾਨ ਹੋਈ, ਉਦੋਂ ਤਕ ਲੋਕ ਇਸਨੂੰ ਬਾਲਾ ਸਤੀ ਦੇ ਨਾਮ ਨਾਲ ਸਤਿਕਾਰ ਦੇਣ ਲੱਗੇ। ਹੁਣ ਪਰਿਵਾਰ ਨੇ ਸਲਾਹ ਕਰਕੇ ਉਸਦੇ ਸਹੁਰੇ ਪਰਿਵਾਰ ਦੀ ਸਹਿਮਤੀ ਨਾਲ ਉਥੇ ਛੱਡ ਦਿੱਤੀ ਕਿ ਤੁਹਾਡੀ ਅਮਾਨਤ ਹੈ, ਇਸਨੇ ਹੋਰ ਵਿਆਹ ਕਰਾਉਣ ਤੋਂ ਇਨਕਾਰ ਕਰ ਦਿੱਤਾ ਹੈ, ਭਾਵੇਂ ਦੋਵੇਂ ਪਰਿਵਾਰਾਂ ਦੇ ਮੈਂਬਰਾਂ ਨੇ ਉਸ ਲੜਕੀ ਨੂੰ ਉਸਦੇ ਮਰੇ ਹੋਏ ਪਤੀ ਦੇ ਵੱਡੇ ਭਰਾ ਦੇ ਨਾਲ ਵਿਆਹ ਕਰਾਉਣ ਲਈ ਕਿਹਾ ਪਰ ਲੜਕੀ ਨੇ ਇਨਕਾਰ ਕਰ ਦਿੱਤਾ ਅਤੇ ਨਾਲ ਕਿਹਾ ਕਿ ਮੇਰੇ ਪੇਕੇ ਅਤੇ ਸਹੁਰਿਆਂ ਨੂੰ ਜੀਵਨ ਭਰ ਮੇਰੇ ਵੱਲੋਂ ਕੋਈ ਸ਼ਿਕਾਇਤ ਨਹੀਂ ਹੋਵੇਗੀ, ਵਿਸ਼ੇ-ਵਿਕਾਰਾਂ ਤੋਂ ਉਪਰ ਉੱਠ ਕੇ ਮੈਂ ਜਪ ਤਪ ਕਰਦੀ ਹੋਈ ਪਤੀ ਦੇ ਘਰ ਇਹ ਸਾਬਤ ਕਰ ਦਿਆਂਗੀ ਕਿ ਕੋਈ ਸਤੀ ਅੱਗ ਦੇ ਸੜਨ ਨਾਲ ਹੀ ਨਹੀਂ ਹੋ ਜਾਂਦੀ ਬਲਕਿ ਸਤ ਰੱਖਣ ਨਾਲ ਹੁੰਦੀ ਹੈ ਜੈਸਾ ਕਿ :

**ਬਿਨੁ ਸਤ ਸਤੀ ਹੋਈ ਕੈਸੇ ਨਾਰਿ ॥** *(ਗਉੜੀ ਕਬੀਰ, ਅੰਗ ੩੨੮)*

ਇਸ ਬੀਬੀ ਨੇ ਜੀਵਨ ਵਿਚ ਜੋ ਸਤੀ ਦਾ ਰੁਤਬਾ ਹਾਸਲ ਕੀਤਾ। ਇਸ ਨਾਲ ਇਸ ਨੇ ਅੱਗ 'ਤੇ ਸੜਨ ਵਾਲੀਆਂ ਸਤੀਆਂ ਨੂੰ ਗ਼ਲਤ ਸਾਬਤ ਕਰ ਦਿੱਤਾ। ਇਕ ਦਿਨ ਇਸ ਦੇ ਮਨ ਵਿਚ ਫੁਰਨਾ ਫੁਰਿਆ ਕਿ ਬੁਢਾਪੇ ਦਾ ਸਹਾਰਾ ਸੰਤਾਨ ਹੁੰਦੀ ਹੈ, ਉਹ ਤਾਂ ਮੇਰੀ ਕੁੱਖੋਂ ਹੋ ਨਹੀਂ ਸਕਦੀ ਕਿਉਂਕਿ ਮੈਂ ਸਤ ਧਾਰਨ ਕੀਤਾ ਹੋਇਆ ਹੈ। ਇਸ ਨੇ ਆਪਣੇ ਜੇਠ ਦਾ ਲੜਕਾ ਜਨਮ ਲੈਂਦਿਆਂ ਹੀ ਆਪਣੀ ਝੋਲੀ ਪਵਾ ਲਿਆ ਤੇ ਉਸਨੂੰ ਪੁੱਤਰ ਸਮਝ ਕੇ ਪਾਲਿਆ ਉਸ ਵਿਚ ਸਕੀ ਮਾਂ ਵਾਲੀ ਮਮਤਾ ਹੀ ਜੁੜ ਗਈ।

ਅਚਾਨਕ ਉਸ ਬੱਚੇ ਦੀ ਮੌਤ ਹੋ ਗਈ, ਪਤੀ ਦੀ ਮੌਤ ਨੂੰ ਤਾਂ ਇਸ ਨੇ ਸਹਾਰ ਲਿਆ ਸੀ ਕਿਉਂਕਿ ਉਦੋਂ ਬਚਪਨ ਸੀ, ਪਰ ਪੁੱਤਰ ਦੇ ਮੋਹ ਨੇ ਗਹਿਰੀ ਚੋਟ ਲਾ ਦਿੱਤੀ। ਮਰੇ ਪੁੱਤਰ ਨੂੰ ਗਲੇ ਲਾ ਕੇ ਬਹੁਤ ਰੋਂਦੀ ਰਹੀ ਕਿ ਮੇਰੇ ਜੀਵਨ ਦਾ ਸਹਾਰਾ ਖ਼ਤਮ ਹੋ ਗਿਆ ਤੇ ਆਖ਼ਰ ਪਰਿਵਾਰ ਵਾਲਿਆਂ ਨੇ ਇਸ ਕੋਲੋਂ ਬੱਚੇ ਨੂੰ ਲੈ ਕਰਕੇ ਬੱਚੇ ਦਾ ਅੰਤਮ ਸੰਸਕਾਰ ਕਰ ਦਿੱਤਾ ਤਾਂ ਬੀਬੀ ਆਪਣਾ ਕਮਰਾ ਬੰਦ ਕਰ ਕੇ ਦਿਨ-ਰਾਤ ਰੋਂਦੀ ਰਹੀ। ਸਹੁਰੇ, ਪੇਕਿਆਂ ਤੇ ਸਮਾਜ ਦੇ ਕਹਿਣ ਤੋਂ ਵੀ ਬੂਹਾ ਨਾ ਖੋਲ੍ਹਿਆ। ਉਸ ਗ਼ਮ ਵਿਚ ਇੱਕੋ ਧੁਨ ਉੱਠਦੀ ਰਹੀ—ਹੇ ਰਾਮ! ਹੇ ਰਾਮ! ਤਾਂ ਦੁਖੀ ਹੋਏ ਮਨ ਵਿੱਚੋਂ ਇਕਾਗਰ ਹੋ ਕੇ ਨਾਮ ਐਸਾ ਵੱਸਿਆ ਕਿ ਨਾਮ ਦੀ ਧੁਨ ਦੇ ਆਸਰੇ ਪੁੱਤਰ ਦੇ ਮੋਹ ਦਾ ਦੁੱਖ ਘੱਟ ਹੋਣ ਲੱਗਾ। ਇਸ ਤਰ੍ਹਾਂ ਅੱਠ ਦਿਨ ਹੋ ਗਏ ਸਨ, ਨਾ ਪਾਣੀ ਪੀਤਾ, ਨਾ ਅੰਨ ਖਾਧਾ। ਇਸ ਨੇ ਅੱਠਵੇਂ ਦਿਨ ਬੂਹਾ ਖੋਲ੍ਹ ਦਿੱਤਾ। ਸੰਬੰਧੀਆਂ ਨੇ ਸ਼ੁਕਰ ਕੀਤਾ, ਫਿਰ ਇਸ ਨੂੰ ਖਾਣ-ਪੀਣ ਲਈ ਪ੍ਰੇਰਨਾ ਦੇਣ ਲੱਗੇ ਪਰ ਇਹ 'ਰਾਮ' ਸ਼ਬਦ ਤੋਂ ਬਿਨਾਂ ਹੋਰ ਕੁਝ ਸੁਣਨਾ ਵੀ ਨਹੀਂ ਚਾਹੁੰਦੀ ਸੀ। ਇਸ ਨੇ ਕਿਹਾ ਕਿ ਮੇਰੀ ਰਾਮ ਦੀ ਧੁਨ ਵਿਚ ਰੁਕਾਵਟ ਨਾ ਪਾਉ, ਜਦੋਂ ਮੈਨੂੰ ਲੋੜ ਹੋਵੇਗੀ ਮੈਂ ਖ਼ੁਦ ਕਹਿ ਕੇ ਖਾਣਾ ਮੰਗ ਲਵਾਂਗੀ। ਮੈਨੂੰ ਤੰਗ ਨਾ ਕੀਤਾ ਜਾਵੇ।

ਤਾਂ ਹੁਣ ਦਿਨ ਮਹੀਨਿਆਂ ਵਿਚ ਬਦਲਣ ਲੱਗੇ ਅਤੇ ਮਹੀਨੇ ਸਾਲਾਂ ਵਿਚ। ਇਥੇ ਇਹ ਵੀ ਲਿਖਣਾ ਜ਼ਰੂਰੀ ਹੋਵੇਗਾ ਕਿ ਉਸ ਵੇਲੇ ਹਿੰਦੁਸਤਾਨ ਦਾ ਰਾਸ਼ਟਰਪਤੀ ਰਾਜਿੰਦਰ ਪ੍ਰਸ਼ਾਦ ਸੀ। ਇਸ ਘਟਨਾ ਦੀ ਜਾਣਕਾਰੀ ਰਾਸ਼ਟਰਪਤੀ ਦੇ ਕੋਲ ਪਹੁੰਚੀ, ਜੋ ਕਿ ਸਰਕਾਰੀ ਤੌਰ 'ਤੇ ਡਾਕਟਰਾਂ ਦੀ ਟੀਮ ਨੇ ਲੰਮੇ ਸਮੇਂ ਲਈ ਨਿਗਰਾਨੀ ਕਰਕੇ ਇਹ ਦੱਸਿਆ ਕਿ ਇਸ ਬੀਬੀ ਨੂੰ ਜਿਊਣ ਲਈ ਸਾਰੀ ਖ਼ੁਰਾਕ ਹਵਾ ਵਿੱਚੋਂ ਮਿਲਣੀ ਸ਼ੁਰੂ ਹੋ ਗਈ ਹੈ। ਤੇ ਇਸੇ ਨੂੰ ਰੂਹਾਨੀਅਤ ਵਿਚ ਪਉਣ-ਆਹਾਰੀ ਕਿਹਾ ਜਾਂਦਾ ਹੈ, ਜਿਸ ਨੂੰ ਗੁਰੂ ਸਾਹਿਬ ਜੀ ਕਥਨ ਕਰਦੇ ਹਨ। ਜੈਸਾ ਕਿ :

**ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ ਛਤੀਹ ਅੰਮ੍ਰਿਤ ਪਾਹਿ ॥**
**ਇਕਿ ਮਿਟੀਆ ਮਹਿ ਮਿਟੀਆ ਖਾਹਿ ॥ ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥**
**ਇਕਿ ਨਿਰੰਕਾਰੀ ਨਾਮ ਆਧਾਰਿ ॥** *(ਵਾਰ ਮਾਝ ਮ: ੧, ਅੰਗ ੧੪੪)*

ਇਸ ਬੀਬੀ ਦਾ ਅੰਨ ਅਤੇ ਪਾਣੀ ਤੋਂ ਬਿਨਾਂ ੩੫ ਤੋਂ ੪੦ ਸਾਲ ਤਕ ਜੀਵਤ ਰਹਿਣਾ ਇਕ ਮਿਸਾਲ ਪੈਦਾ ਕਰ ਗਿਆ। ੩੫ ਤੋਂ ੪੦ ਸਾਲ ਤਕ ਨਾ ਕੋਈ ਮਲ-ਮੂਤਰ ਆਦਿ ਦੀ ਕਿਰਿਆ ਹੋਈ, ਕਿਉਂਕਿ ਖਾਣਾ ਪੀਣਾ ਕਰਨ ਤੋਂ ਹੀ ਕਿਰਿਆ ਆਉਂਦੀ ਹੈ। ਫੇਰ ਫ਼ਰੀਦ ਸਾਹਿਬ ਜੀ ਦੇ ਕੇਵਲ ਬਾਰਾਂ ਸਾਲ ਪੌਣ-ਆਹਾਰੀ ਜਾਂ ਨਾਮ ਦੇ ਆਸਰੇ ਰਹਿਣ ਤੇ ਆਪਣੀ ਅਕਲ ਨਾਲ ਸੰਸਾਰੀ ਤਲ ’ਤੇ ਖੜ ਕੇ ਇਹ ਕਹਿਣਾ ਕਿ ਬੰਦਾ ਅੰਨ-ਪਾਣੀ ਤੋਂ ਬਿਨਾਂ ਜੀ ਨਹੀਂ ਸਕਦਾ। ਇਹਨਾਂ ਪ੍ਰਮਾਣਾਂ ਨੇ ਗ਼ਲਤ ਸਾਬਤ ਕਰ ਦਿੱਤਾ ਹੈ।

੮. ਹੁਣ ਇਕ ਵਰਤਮਾਨ ਸਮੇਂ ਦੇ ਵਿਚ ਤਾਜ਼ੀ ਘਟਨਾ ਵਾਪਰ ਰਹੀ ਹੈ ਜੋ ਯੂ-ਟਿਊਬ ’ਤੇ ਦੇਖੀ ਅਤੇ ਸੁਣੀ ਜਾ ਸਕਦੀ ਹੈ। ਇਕ ਛੋਟੀ ਉਮਰ ਦਾ ਬੱਚਾ, ਜਿਸ ਨੇ ਬੋਧ-ਮੱਤ ਧਾਰਨ ਕੀਤਾ ਹੋਇਆ ਹੈ, ਇਸ ਦੀ ਤਪੱਸਿਆ ਨੇ ਲੋਕਾਂ ਵਿਚ ਇਕ ਬੁੱਧ ਵਰਗਾ ਸਤਿਕਾਰ ਪੈਦਾ ਕਰ ਦਿੱਤਾ ਹੈ, ਜਿਸ ਨੇ ਦਸ ਮਹੀਨਿਆਂ ਤੋਂ ਕੁਝ ਵੀ ਨਹੀਂ ਖਾਧਾ ਅਤੇ ਚਿਹਰਾ ਫਿਰ ਵੀ ਜਿਉਂ ਦਾ ਤਿਉਂ ਦਿਸ ਰਿਹਾ ਹੈ। ਜਿਸ ਬ੍ਰਿਛ ਹੇਠਾਂ ਬੈਠਾ ਇਹ ਸਾਧਕ ਬੱਚਾ ਤਪੱਸਿਆ ਕਰ ਰਿਹਾ ਹੈ, ਹੁਣ ਇਸ ਦੇ ਆਲੇ-ਦੁਆਲੇ ਲੱਕੜ ਦੀ ਸੁਰਖਸ਼ਾ ਦਾ ਸਾਧਨ ਵਰਤ ਕੇ ਇਸ ਨੂੰ ਸੁਰੱਖਿਅਤ ਰੱਖਿਆ ਜਾ ਰਿਹਾ ਹੈ, ਜਿਸ ਨੂੰ ਪੱਛਮੀ ਲੋਕਾਂ ਦੇ ਮੀਡੀਏ ਨੇ ਆਪ ਜਾ ਕੇ ਇਸ ਨੂੰ ਰਿਕਾਰਡ ਵਿਚ ਲਿਆਂਦਾ ਹੈ ਕਿ ਹੁਣ ਵਰਤਮਾਨ ਸਮੇਂ ਵਿਚ ਬੈਠਾ ਇਕ ਸਾਧਕ ਖਾਣੇ ਤੋਂ ਬਿਨਾਂ ਜੀ ਰਿਹਾ ਹੈ, ਹੋਰ ਕਿਤਨਾ ਚਿਰ ਜੀਵੇਗਾ, ਇਸ ਬਾਰੇ ਪਤਾ ਨਹੀਂ।

ਇਸ ਪ੍ਰਕਾਰ ਇਹ ਸਾਰੇ ਪ੍ਰਮਾਣਾਂ ਦਾ ਨਿਚੋੜ ਇਹੋ ਹੀ ਹੈ ਕਿ ਫ਼ਰੀਦ ਜੀ ਬਾਰਾਂ ਸਾਲ ਅੰਨ ਤੋਂ ਬਿਨਾਂ ਜਿਉਂਦੇ ਰਹੇ, ਤਪੱਸਆ ਕਰਦੇ ਰਹੇ, ਨਾਮ ਦੇ ਵਿੱਚੋਂ ਰਸ ਜਾਂ ਜਿਊਣ ਲਈ ਹਵਾ ਵਿੱਚੋਂ ਮਿਲ ਰਹੇ ਤੱਤਾਂ ਦੇ ਆਸਰੇ ਬਾਰਾਂ ਸਾਲ ਜਿਉਂਦੇ ਰਹੇ।

## ਚੌਥੇ ਬਾਰਾਂ ਸਾਲ

ਇਉਂ ਫ਼ਰੀਦ ਜੀ ਨੂੰ ੩੬ ਸਾਲ ਤਪੱਸਿਆ ਕਰਦੇ ਨੂੰ ਗੁਜ਼ਰ ਗਏ, ਫੇਰ ਵੀ ਪਰਮਾਤਮਾ ਦੀ ਪ੍ਰਾਪਤੀ ਨਾ ਹੋਈ, ੩੬ਵੇਂ ਸਾਲ ਵਿਚ ਅਚਾਨਕ ਇਕ ਘਟਨਾ ਵਾਪਰੀ। ਜਿਥੇ ਫ਼ਰੀਦ ਜੀ ਤਪ ਕਰ ਰਹੇ ਸਨ, ਉੱਥੇ ਚਿੜੀਆਂ ਨੇ ਆਪਣੀ ਆਵਾਜ਼ ਵਿਚ ਸ਼ੋਰ-ਸ਼ਰਾਬਾ ਕਰ ਦਿੱਤਾ ਤਾਂ ਇਸ ਨੇ ਇਕਾਗਰਤਾ ਭੰਗ ਹੋਣ ਦੇ ਕਾਰਣ ਕ੍ਰੋਧ ਵਿਚ ਆ ਕੇ ਕਿਹਾ ਕਿ ਮਰ ਜਾਓ ਚਿੜੀਓ, ਜੋ ਮੇਰੀ ਇਕਾਗਰਤਾ ਭੰਗ ਕਰ ਰਹੀਆਂ ਹੋ। ਤਦੋਂ ਸਾਰੀਆਂ ਚਿੜੀਆਂ ਮਰ ਗਈਆਂ। ਫੇਰ ਫ਼ਰੀਦ ਜੀ ਨੂੰ ਆਪਣੀ ਵਾਕ-ਸਿੱਧੀ ’ਤੇ ਖ਼ੁਸ਼ੀ ਵੀ ਪ੍ਰਗਟ ਹੋਈ ਅਤੇ ਚਿੜੀਆਂ ਦੇ ਮਰਨ ’ਤੇ ਦਇਆ ਵੀ ਆਈ ਅਤੇ ਅੱਗੇ ਪ੍ਰਲੋਕ ਦਾ ਭੈ ਵੀ ਲੱਗਿਆ ਕਿ ਮੇਰੀ ਵਜ੍ਹਾ ਨਾਲ ਸੈਂਕੜੇ ਚਿੜੀਆਂ ਮਰ ਗਈਆਂ ਹਨ। ਮਨ ਵਿਚ ਇਹ ਭਾਵ ਆਇਆ ਕਿ ਫ਼ਕੀਰ ਨੂੰ ਤਾਂ ਕਿਸੇ ਨੂੰ ਵੀ ਦੁੱਖ ਨਹੀਂ ਦੇਣਾ ਚਾਹੀਦਾ ਤਾਂ ਰੱਬ ਦੀ ਦਰਗਾਹ ਵਿਚ ਇੱਜ਼ਤ ਹੁੰਦੀ ਹੈ, ਮੈਂ ਤਾਂ ਇਤਨੀਆਂ ਚਿੜੀਆਂ ਮਾਰ ਦਿੱਤੀਆਂ ਹਨ। ਜੈਸਾ ਕਿ :

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥** *(ਗਉੜੀ ਕੀ ਵਾਰ ਮ: ੫, ਅੰਗ ੩੨੨)*

ਤੇ ਫਿਰ ਇਸ ਨੇ ਕਿਹਾ ਕਿ ਚਿੜੀਓ, ਜੀ ਪਵੋ। ਤਾਂ ਸਾਰੀਆਂ ਚਿੜੀਆਂ ਜਿਉਂਦੀਆਂ ਹੋ ਗਈਆਂ। ਪਰਮਾਤਮਾ ਆਪ ਮਿਲਣ ਤੋਂ ਪਹਿਲਾਂ ਤਪੱਸਵੀ ਨੂੰ ਕਈ ਕੁਝ ਦੇ ਦੇਂਦਾ ਹੈ, ਜਿਸ ਵਿਚ ਪਦਾਰਥਾਂ ਦੀ ਪ੍ਰਾਪਤੀ, ਵਡਿਆਈ ਦੀ ਪ੍ਰਾਪਤੀ ਅਤੇ ਸ਼ਕਤੀਆਂ ਦੀ ਪ੍ਰਾਪਤੀ। ਜੇਕਰ ਇਨ੍ਹਾਂ ਵਿੱਚੋਂ ਕਿਸੇ ਇਕ ਵਿਚ

ਵੀ ਪਰਚ ਜਾਏ ਤਾਂ ਪਰਮਾਤਮਾ ਦੇ ਮਿਲਣ ਵਿਚ ਦੂਰੀ ਹੋ ਜਾਂਦੀ ਹੈ, ਜੇਕਰ ਇਨ੍ਹਾਂ ਨੂੰ ਲਤੜ ਕੇ ਆਪਣੀ ਮੰਜ਼ਲ ਵੱਲ ਵਧਦਾ ਜਾਵੇ ਕਿ ਰਿਧੀ-ਸਿੱਧੀ ਤਾਂ ਹੋਰ ਤਰ੍ਹਾਂ ਦਾ ਸਵਾਦ ਹੈ, ਜੋ ਨਾਮ ਰਸ ਤੋਂ ਤੋੜਦਾ ਹੈ। ਜੈਸਾ ਕਿ :

**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥** *(ਜਪੁ ਜੀ ਸਾਹਿਬ, ਅੰਗ ੬)*

ਪਰ ਹੁਣ ਏਥੇ ਫ਼ਰੀਦ ਜੀ ਇਸ ਰੂਹਾਨੀਅਤ ਸ਼ਕਤੀ ਦੀ ਪ੍ਰਾਪਤੀ ਕਾਰਣ ਕੁਝ ਹਉਮੈ ਦੇ ਪ੍ਰਭਾਵ ਹੇਠਾਂ ਆ ਗਏ, ਫੇਰ ਸੋਚ ਫੁਰੀ ਕਿ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋਈ, ਘਰ ਬਾਰ ਤਾਂ ਪਰਮਾਤਮਾ ਨੂੰ ਮਿਲਣ ਲਈ ਛੱਡਿਆ ਸੀ। ਫੇਰ ਆਪਣੇ ਆਪ 'ਤੇ ਰੋਸ ਵੀ ਆਇਆ।

## ਖੂਹ ਵਿਚ ਪੁੱਠਾ ਲਟਕਣਾ

ਫੇਰ ਇਹ ਆਪਣੇ ਪੈਰਾਂ ਨੂੰ ਸੰਗਲ ਪਾ ਕੇ ਖੂਹ ਵਿਚ ਪੁੱਠਾ ਲਟਕ ਗਿਆ। ਬਹੁਤ ਸਮਾਂ ਪੁੱਠਾ ਲਟਕਦਾ ਹੋਇਆ ਜਾਣ ਕੇ ਕਾਵਾਂ ਨੇ ਮੁਰਦਾ ਜਾਣ ਕੇ ਫ਼ਰੀਦ ਦੀਆਂ ਪੈਰਾਂ ਦੀਆਂ ਤਲੀਆਂ ਵਿਚ ਠੂੰਗੇ ਮਾਰੇ, ਜਿਸ 'ਤੇ ਫ਼ਰੀਦ ਜੀ ਨੇ ਖ਼ੁਦਾ ਦੇ ਪ੍ਰੇਮ ਵਿਚ ਇਹ ਸਲੋਕ ਉਚਾਰਨ ਕੀਤਾ। ਜੈਸਾ ਕਿ :

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥** *(ਅੰਗ ੧੩੮੨)*

ਇਕ ਦਿਨ ਇਕ ਅਯਾਲੀ ਭੇਡਾਂ-ਬੱਕਰੀਆਂ ਚਾਰਦਾ ਹੋਇਆ ਏਸੇ ਖੂਹ ਦੇ ਪਾਸ ਆ ਗਿਆ, ਉਸ ਨੇ ਫ਼ਰੀਦ ਜੀ ਨੂੰ ਪੁੱਠਾ ਲਟਕਦਾ ਦੇਖ ਕੇ ਪੁੱਛਿਆ ਕਿ ਹੇ ਫ਼ਕੀਰ ਸਾਈਂ! ਤੁਸੀਂ ਐਸਾ ਕਿਉਂ ਕਰ ਰਹੇ ਹੋ ? ਤਾਂ ਅੱਗੋਂ ਫ਼ਰੀਦ ਜੀ ਨੇ ਜਵਾਬ ਦਿੱਤਾ ਕਿ ਮੈਂ ਐਸਾ ਖ਼ੁਦਾ ਦੀ ਪ੍ਰਾਪਤੀ ਲਈ ਕਰ ਰਿਹਾ ਹਾਂ। ਅਯਾਲੀ ਦੇ ਭਾਗ ਜਾਗੇ, ਉਸ ਨੇ ਸੋਚਿਆ ਕਿ ਮੈਂ ਭੇਡਾਂ-ਬੱਕਰੀਆਂ ਆਦਿ ਦੇ ਜੰਜਾਲ ਵਿਚ ਕਾਹਦੇ ਲਈ ਫਸਣਾ ਹੈ, ਮੈਂ ਵੀ ਖੂਹ ਵਿਚ ਲਮਕ ਕੇ ਖ਼ੁਦਾ ਦੀ ਪ੍ਰਾਪਤੀ ਕਰਦਾ ਹਾਂ। ਉਸ ਨੇ ਘਾਹ ਦੀ ਫੂਸ ਨਾਲ ਇਕ ਬੇੜ ਵੱਟਿਆ ਤੇ ਲੱਤਾਂ ਨੂੰ ਬੰਨ੍ਹ ਕੇ ਖੂਹ ਵਿਚ ਪੁੱਠਾ ਲਟਕ ਗਿਆ, ਜਦੋਂ ਘਾਹ ਦਾ ਫੂਸ ਟੁੱਟਣ ਲੱਗ ਪਿਆ ਤਾਂ ਖ਼ੁਦਾ ਨੇ ਉਸ ਦੇ ਪਿਛਲੇ ਅਨੇਕਾਂ ਜਨਮਾਂ ਦੀ ਭਗਤੀ ਤੇ ਇਸ ਜਨਮ ਵਿਚਲਾ ਪ੍ਰੇਮ ਦੇਖ ਕੇ ਉਸ ਨੂੰ ਆ ਕੇ ਦਰਸ਼ਨ ਦਿੱਤੇ। ਇਕ ਤਾਂ ਪੂਰਬਲੇ ਜਨਮਾਂ ਦੀ ਤਪੱਸਿਆ ਕਰ ਕੇ ਇਸ ਅਯਾਲੀ ਦਾ ਪੂਰਬਲਾ ਅੰਕੁਰ ਪ੍ਰਗਟਿਆ ਤੇ ਰਸਿਕ ਬੈਰਾਗੀ ਦੇ ਰੂਪ ਵਿਚ ਫ਼ਰੀਦ ਜੀ ਦਾ ਮਿਲਾਪ ਹੋਇਆ। ਜੈਸਾ ਕਿ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖ ਰਸਿਕ ਬੈਰਾਗੀ ॥** *(ਅੰਗ ੨੦੪)*

ਤੇ ਦੂਸਰਾ ਖ਼ੁਦਾ ਸ਼ਰਧਾ ਅਤੇ ਵਿਸ਼ਵਾਸ, ਪ੍ਰੇਮ ਦੇ ਅਧੀਨ ਹੈ। ਇਸ ਕਰਕੇ ਅਯਾਲੀ ਨੇ ਮਰਨ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਜਦੋਂ ਜੀਵਨ ਦੀ ਬਾਜ਼ੀ ਖ਼ੁਦਾ ਦੇ ਨਾਂ 'ਤੇ ਲਾ ਦਿੱਤੀ, ਤਦ ਜਲਦੀ ਹੀ ਖ਼ੁਦਾ ਨੇ ਪ੍ਰਗਟ ਹੋ ਕੇ ਅਯਾਲੀ ਨੂੰ ਮਰਨ ਤੋਂ ਬਚਾਇਆ। ਅਯਾਲੀ ਕ੍ਰਿਤ-ਕ੍ਰਿਤ ਹੋਇਆ, ਫੇਰ ਅਯਾਲੀ ਨੇ ਖ਼ੁਦਾ ਨੂੰ ਕਿਹਾ ਕਿ ਤੁਸੀਂ ਮੇਰੇ ਗੁਰੂ (ਫ਼ਰੀਦ ਜੀ) ਨੂੰ ਵੀ ਦਰਸ਼ਨ ਦੇਵੋ। ਤਾਂ ਅੱਗੋਂ ਖ਼ੁਦਾ ਨੇ ਕਿਹਾ ਕਿ ਤੇਰਾ ਰੱਸਾ ਟੁੱਟਣ ਵਿਚ ਕੁਝ ਹੀ ਪਲ ਬਾਕੀ ਸਨ, ਮੈਂ ਜ਼ਿੰਦਗੀ ਦੇ ਅੰਤਲੇ ਪਲਾਂ ਵਿਚ ਹੀ ਮਿਲਦਾ ਹਾਂ, ਜਿਥੇ ਮੌਤ ਅਤੇ ਜ਼ਿੰਦਗੀ ਵਿਚ ਬਹੁਤ ਫ਼ਰਕ ਨਾ ਰਹੇ। ਫ਼ਰੀਦ ਦਾ ਸੰਗਲ ਅਜੇ ਮੋਟਾ ਹੈ, ਉਸ ਨੂੰ ਟੁੱਟਦਿਆਂ ਅਜੇ ਵਰ੍ਹੇ ਲੱਗਣਗੇ। ਤੂੰ ਆਪਣੇ ਗੁਰੂ ਨੂੰ ਜਾ ਕੇ ਆਖ ਕਿ ਇਹ ਤਰੀਕਾ ਮੈਨੂੰ ਪ੍ਰਵਾਨ ਨਹੀਂ। ਅਯਾਲੀ ਦੇ ਕਹਿਣ ਤੋਂ ਫ਼ਰੀਦ ਖੂਹ ਵਿੱਚੋਂ ਬਾਹਰ ਆਇਆ ਤੇ ਹੈਰਾਨ ਹੋਇਆ ਕਿ ਹੁਣ ਹੋਰ ਕੋਈ ਮਿਲਣ ਦਾ ਤਰੀਕਾ ਜੋ ਖ਼ੁਦਾ ਨੇ ਇਸ਼ਾਰਾ ਦਿੱਤਾ ਹੈ, ਉਹ ਕੀ ਹੋ ਸਕਦਾ ਹੈ ? ਤੇ ਮੈਂ ਕਿੱਧਰ ਨੂੰ ਜਾਵਾਂ ? ਇਹ ਸੋਚ ਕੇ ਵਾਪਸ ਮੁੜਿਆ ਕਿ ਸ਼ਾਇਦ ਮੇਰੀ ਬਿਰਧ ਮਾਂ ਹੀ ਮੈਨੂੰ ਕੋਈ ਤਰੀਕਾ ਦੱਸੇ।

## ਖੂਹ ਵਿੱਚੋਂ ਬਾਹਰ ਪਾਣੀ ਸੁੱਟਦੀ ਬੀਬੀ ਦਾ ਮਿਲਾਪ

ਜਦੋਂ ਫ਼ਰੀਦ ਵਾਪਸ ਮੁੜਦਾ ਆ ਰਿਹਾ ਸੀ ਤਾਂ ਗ੍ਰੀਖਮ ਰੁੱਤ ਹੋਣ ਕਾਰਨ ਫ਼ਰੀਦ ਜੀ ਨੂੰ ਪਿਆਸ ਲੱਗੀ ਤਾਂ ਇਕ ਨਗਰ ਤੋਂ ਬਾਹਰਲੇ ਪਾਸੇ ਖੂਹੀ ਦੇ ਵਿੱਚੋਂ ਇਕ ਮੁਟਿਆਰ ਪਾਣੀ ਭਰ ਕੇ ਬਾਹਰ ਡੋਲ੍ਹੀ ਜਾ ਰਹੀ ਸੀ। ਤਾਂ ਉਸ ਨੂੰ ਦੇਖ ਕੇ ਪਾਣੀ ਦੇਣ ਲਈ ਕਿਹਾ ਕਿ ਬੀਬੀ ਪਾਣੀ ਦੀ ਪਿਆਸ ਲੱਗੀ ਹੈ, ਤੂੰ ਮੈਨੂੰ ਪਾਣੀ ਪਿਲਾਉਣਾ ਕਰ ਤਾਂ ਉਸ ਬੀਬੀ ਨੇ ਫ਼ਰੀਦ ਜੀ ਦੀ ਗੱਲ ਵੱਲ ਬਹੁਤਾ ਧਿਆਨ ਨਾ ਦਿੱਤਾ ਤੇ ਕਿਹਾ, ਤੁਸੀਂ ਬੈਠ ਜਾਵੋ, ਮੈਂ ਆਪਣਾ ਕੰਮ ਕਰਨ ਤੋਂ ਬਾਅਦ ਤੁਹਾਨੂੰ ਪਾਣੀ ਪਿਲਾ ਦੇਵਾਂਗੀ। ਪਰ ਪਾਣੀ ਡੋਲ ਭਰ-ਭਰ ਕੇ ਜ਼ਮੀਨ ’ਤੇ ਡੋਲ੍ਹੀ ਜਾ ਰਹੀ ਸੀ। ਫ਼ਰੀਦ ਜੀ ਨੇ ਸੋਚਿਆ ਕਿ ਇਹ ਕੋਈ ਨੀਮ ਪਾਗਲ ਲੱਗਦੀ ਹੈ, ਪਰ ਜੇ ਪੂਰੀ ਪਾਗਲ ਹੁੰਦੀ ਤਾਂ ਸੰਗਲ ਲਾ ਕੇ ਬਿਠਾਈ ਹੁੰਦੀ, ਪਰ ਇਸ ਨੂੰ ਪਾਣੀ ਭਰਨ ਲਈ ਭੇਜਿਆ ਹੈ, ਇਸ ਲਈ ਇਹ ਪੂਰੀ ਪਾਗਲ ਨਹੀਂ, ਅੱਧੀ ਕੁ ਪਾਗ਼ਲ ਹੈ, ਜਿਸ ਕਰਕੇ ਪਾਣੀ ਡੋਲ੍ਹੀ ਜਾ ਰਹੀ ਹੈ ਤਾਂ ਫ਼ਰੀਦ ਜੀ ਨੇ ਸੋਚਿਆ ਕਿ ਸਿੱਧਰੇ ਬੰਦੇ ਕੋਲੋਂ ਕੰਮ ਲੈਣ ਲਈ ਜਾਂ ਤਾਂ ਪਿਆਰ ਨਾਲ ਜਾਂ ਫੇਰ ਥੋੜ੍ਹਾ ਜਿਹਾ ਕਰੜੇ ਸ਼ਬਦਾਂ ਨਾਲ ਕਿਹਾ ਜਾਵੇ ਤਾਂ ਉਹ ਕੰਮ ਕਰਦਾ ਹੈ, ਇਸ ਲਈ ਫ਼ਰੀਦ ਜੀ ਨੇ ਫੇਰ ਦੂਸਰੀ ਵਾਰ ਪਿਆਰ ਨਾਲ ਕਿਹਾ ਕਿ ਬੀਬੀ, ਤੂੰ ਪਾਣੀ ਪਿਲਾਉਣ ਦੀ ਥਾਂ ਤੂੰ ਪਾਣੀ ਬਾਹਰ ਡੋਲ੍ਹੀ ਜਾ ਰਹੀ ਹੈਂ, ਤੂੰ ਮੈਨੂੰ ਪਾਣੀ ਕਿਉਂ ਨਹੀਂ ਪਿਲਾਉਂਦੀ ਤਾਂ ਫੇਰ ਉਸ ਬੀਬੀ ਨੇ ਬੜੀ ਧੀਰਜਤਾ ਨਾਲ ਕਿਹਾ ਕਿ ਫ਼ਕੀਰ ਸਾਈਂ, ਪਾਣੀ ਪਿਲਾ ਦੇਂਦੀ ਹਾਂ, ਕਾਹਲੀ ਨਾ ਕਰ, ਮੈਨੂੰ ਕੰਮ ਕਰ ਲੈਣੇ ਦੇ। ਫੇਰ ਥੋੜ੍ਹੇ ਸਮੇਂ ਤੋਂ ਬਾਅਦ ਫ਼ਰੀਦ ਜੀ ਨੇ ਕੁਝ ਗ਼ੁੱਸੇ ਦੇ ਲਹਿਜੇ ਵਿਚ ਕਿਹਾ ਕਿ ਹੇ ਬੀਬੀ, ਤੂੰ ਪਾਣੀ ਪਿਲਾਉਣਾ ਹੈ ਜਾਂ ਨਹੀਂ ? ਤਾਂ ਫੇਰ ਬੀਬੀ ਨੇ ਫ਼ਰੀਦ ਜੀ ਵੱਲ ਪੂਰੇ ਧਿਆਨ ਨਾਲ ਵੇਖ ਕੇ ਕਿਹਾ ਕਿ ਫ਼ਕੀਰਾਂ ਨੂੰ ਕ੍ਰੋਧ ਸ਼ੋਭਾ ਨਹੀਂ ਦਿੰਦਾ ਤੇ ਨਾਲੇ ਇਹ ਜੰਗਲ ਦੀਆਂ ਚਿੜੀਆਂ ਨਹੀਂ ਜਿਹੜੀਆਂ ਤੇਰੇ ਬਚਨਾਂ ਨਾਲ ਮਰ ਜਾਣਗੀਆਂ ਤੇ ਜੀ ਪੈਣਗੀਆਂ। ਤੂੰ ਚੈਨ ਨਾਲ ਬੈਠ ਜਾ, ਮੈਂ ਆਪਣਾ ਕੰਮ ਕਰ ਕੇ ਪਾਣੀ ਪਿਲਾ ਦੇਂਦੀ ਹਾਂ। ਇਹ ਸੁਣ ਕੇ ਫ਼ਰੀਦ ਸਾਹਿਬ ਜੀ ਦੀ ਪਾਣੀ ਪੀਣ ਤੋਂ ਬਿਨਾਂ ਹੀ ਪਿਆਸ ਬੁਝ ਗਈ ਤੇ ਸੋਚਣ ਲੱਗੇ ਕਿ ਚਿੜੀਆਂ ਮਰਨ ਦੀ ਗੱਲ ਮੇਰੇ ਤੋਂ ਬਿਨਾਂ ਤੇ ਮੇਰੇ ਖ਼ੁਦਾ ਤੋਂ ਬਿਨਾਂ ਕਿਸੇ ਨੂੰ ਪਤਾ ਹੀ ਨਹੀਂ ਸੀ, ਜਿਸ ਔਰਤ ਨੂੰ ਮੈਂ ਪਾਗਲ ਸਮਝਦਾ ਸੀ, ਇਹ ਤਾਂ ਕੋਈ ਅੰਤਰਜਾਮੀ ਤਪੱਸਵੀ ਲੱਗਦੀ ਹੈ। ਫੇਰ ਜਦੋਂ ਬੀਬੀ ਕੁਝ ਸਮੇਂ ਬਾਅਦ ਪਾਣੀ ਡੋਲ੍ਹਣ ਤੋਂ ਹਟ ਗਈ ਤੇ ਫੇਰ ਕਿਹਾ ਕਿ ਫ਼ਰੀਦ ਸਾਈਂ ਆਉ, ਆ ਕੇ ਪਾਣੀ ਪੀ ਲਵੋ ਤਾਂ ਫ਼ਰੀਦ ਜੀ ਨੇ ਕਿਹਾ ਕਿ ਹੇ ਬੀਬੀ ! ਹੁਣ ਪਾਣੀ ਨਾਲੋਂ ਵੀ ਜ਼ਿਆਦਾ ਮੈਨੂੰ ਇਹ ਗੱਲ ਜਾਨਣ ਦੀ ਰੁਚੀ ਜਾਗ ਆਈ ਹੈ ਕਿ ਮੇਰੀਆਂ ਚਿੜੀਆਂ ਮਾਰਨ ਤੇ ਜਿਉਂਦਿਆਂ ਕਰਨ ਵਾਲੀ ਗੱਲ ਦਾ ਤੈਨੂੰ ਕਿਵੇਂ ਪਤਾ ਲੱਗਾ ਅਤੇ ਦੂਸਰਾ ਇਹ ਕਿ ਤੂੰ ਬੇਲੋੜਾ ਪਾਣੀ ਧਰਤੀ ਉਪਰ ਕਿਉਂ ਡੋਲ੍ਹ ਰਹੀ ਸੀ। ਇਹਨਾਂ ਦੋਵੇਂ ਸਵਾਲਾਂ ਦਾ ਉੱਤਰ ਲੈਣ ਤੋਂ ਬਾਅਦ ਹੀ ਮੈਂ ਪਾਣੀ ਪੀਵਾਂਗਾ ਤਾਂ ਉਸ ਨੇ ਉੱਤਰ ਦਿੱਤਾ ਕਿ ਇਹ ਅੰਤਰਜਾਮਤਾ ਮੈਨੂੰ ਮੇਰੇ ਪਤੀਬ੍ਰਤਾ ਧਰਮ ਦੀ ਪਰਪੱਕਤਾ ਅਤੇ ਪਰਮਾਤਮਾ ਦੀ ਪ੍ਰੇਮਾ-ਭਗਤੀ ਕਰਨ ਨਾਲ ਪ੍ਰਾਪਤ ਹੋਈ ਹੈ। ਮੈਂ ਘਰ ਦਾ ਕੰਮ-ਕਾਰ ਕਰਦੀ ਹਾਂ, ਮੇਰੇ ਪਤੀ ਦੀ ਸੇਵਾ ਤੋਂ ਪਰਮਾਤਮਾ ਨੇ ਪ੍ਰਸੰਨ ਹੋ ਕੇ ਮੈਨੂੰ ਅਨੰਤ ਸ਼ਕਤੀਆਂ ਬਖ਼ਸ਼ ਦਿੱਤੀਆਂ ਹਨ। ਮੈਂ ਕਦੇ ਅੱਜ ਤਕ ਕਰਾਮਾਤ ਨਹੀਂ ਦਿਖਾਈ ਕਿਉਂਕਿ ਕਰਾਮਾਤ ਦਿਖਾਉਣੀ ਜਿਥੇ ਆਪਣੀ ਹਉਮੈ ਦਾ ਪ੍ਰਗਟਾਵਾ ਕਰਨਾ ਹੈ, ਉਥੇ ਰੱਬ ਦੀ ਰਜ਼ਾ ਤੋਂ ਉਲਟ ਵੀ ਹੈ। ਕਰਾਮਾਤ ਵਿਖਾਉਣ ਵਾਲੇ ਰੱਬ ਤੋਂ ਦੂਰ ਹੋ ਜਾਂਦੇ ਹਨ, ਇਸ ਲਈ ਮੈਂ ਸਭ ਕੁਝ ਜਾਣਦੀ ਹੋਈ ਵੀ ਰੱਬੀ ਭੇਤ ਗੁਪਤ ਰੱਖਦੀ ਹੈ। ਹੁਣ ਤੇਰੀ ਸ਼ੰਕਾ ਮੇਟਣ ਵਾਸਤੇ ਅਤੇ ਇਹ ਸੋਚ ਕੇ ਕਿ ਫ਼ਕੀਰ ਪਾਣੀ ਤੋਂ ਪਿਆਸਾ ਨਾ ਚਲਾ ਜਾਵੇ, ਜੇ ਗਿਆ ਤਾਂ ਮੈਨੂੰ ਪਾਪ ਲੱਗੇਗਾ। ਇਸ ਲਈ ਦੱਸਣ ਲੱਗੀ ਹਾਂ। ਤੇਰਾ ਦੂਸਰਾ ਪ੍ਰਸ਼ਨ ਬੇਲੋੜਾ ਪਾਣੀ ਡੋਲ੍ਹਣ ਤੋਂ ਜਾਨਣ ਦਾ ਹੈ। ਇਥੋਂ ਸੌ ਕੋਹਾਂ ’ਤੇ ਮੇਰੀ ਭੈਣ ਦਾ ਘਰ ਹੈ, ਉਹ ਸਾਰਾ

ਪਰਿਵਾਰ ਕਿਤੇ ਬਾਹਰ ਗਿਆ ਹੋਇਆ ਹੈ ਤੇ ਅਚਾਨਕ ਮੇਰੀ ਭੈਣ ਦੇ ਘਰ ਨੂੰ ਅੱਗ ਲੱਗ ਗਈ ਹੈ। ਮੈਂ ਏਥੋਂ ਪਾਣੀ ਪਾ ਕੇ ਬੁਝਾਈ ਹੈ। ਜੇ ਯਕੀਨ ਨਹੀਂ ਤਾਂ ਨਗਰ ਦਾ ਪਤਾ ਲੈ ਕੇ ਆਪ ਆਪਣੀ ਅੱਖੀਂ ਜਾ ਕੇ ਵੇਖ ਲਵੋ। ਫ਼ਰੀਦ ਜੀ ਨੂੰ ਸੁਣ ਕੇ ਬਹੁਤ ਅਸਚਰਜ ਹੋਇਆ ਅਤੇ ਸੌ ਕੋਹਾਂ 'ਤੇ ਜਾ ਕੇ ਉਸ ਦਾ ਘਰ ਦੇਖਿਆ ਤੇ ਪੁੱਛਣ ਤੋਂ ਵੀ ਪਤਾ ਚੱਲਿਆ ਕਿ ਘਰ ਨੂੰ ਅੱਗ ਲੱਗੀ ਸੀ ਤੇ ਅਚਾਨਕ ਪਾਣੀ ਪੈਣ ਤੋਂ ਆਪੇ ਬੁਝ ਗਈ। ਤਦ ਉਸ ਦੀ ਭੈਣ ਕੋਲੋਂ ਪੁੱਛ ਕੇ ਵਾਪਸ ਉਸੇ ਮੁਟਿਆਰ ਨੂੰ ਗੁਰੂ ਧਾਰਨ ਲਈ ਆਏ ਤੇ ਜਦੋਂ ਉਸ ਬੀਬੀ ਨੂੰ ਆਪਣਾ ਗੁਰੂ ਬਣਨ ਲਈ ਯਾਚਨਾ ਕੀਤੀ ਤਾਂ ਉਸ ਨੇ ਅੱਗੋਂ ਇਹ ਕਿਹਾ ਕਿ ਹੇ ਫ਼ਕੀਰ ਸਾਈਂ, ਤੇਰੀ ਤਪੱਸਿਆ ਮੇਰੇ ਨਾਲੋਂ ਜ਼ਿਆਦਾ ਹੈ। ਦੂਸਰਾ ਆਪਣੇ ਧਰਮ ਸਮਾਜ ਵਿਚ ਇਸਤਰੀ ਨੂੰ ਗੁਰੂ ਬਣਨ ਦੀ ਆਗਿਆ ਨਹੀਂ ਹੈ, ਐਸਾ ਮੇਰਾ ਪਤੀ ਵੀ ਕਰਨ ਨਹੀਂ ਦੇਵੇਗਾ ਕਿ ਮੈਂ ਇਕ ਫ਼ਕੀਰ ਦੀ ਗੁਰੂ ਬਣਾਂ। ਫ਼ਰੀਦ ਜੀ ਨੇ ਕਿਹਾ ਕਿ ਹੇ ਬੀਬੀ, ਫੇਰ ਮੈਂ ਹੁਣ ਕਿਧਰ ਜਾਵਾਂ, ਛੱਤੀ ਸਾਲ ਦੀ ਤਪੱਸਿਆ ਤੋਂ ਬਾਅਦ ਮੈਂ ਤਾਂ ਸ਼ਕਤੀਆਂ ਨੂੰ ਹੀ ਵੱਡਾ ਮੰਨ ਬੈਠਾ ਸੀ, ਐਸੀ ਫ਼ਕੀਰੀ ਨਾਲੋਂ ਤਾਂ ਮੈਂ ਇਸਤਰੀ ਜਾਮੇ ਵਿਚ ਹੁੰਦਾ ਤਦ ਮੈਂ ਵੀ ਤੇਰੀ ਤਰ੍ਹਾਂ ਘਰ ਵਿਚ ਰਹਿੰਦਾ ਹੋਇਆ ਪੂਰਨ ਪਦ ਪ੍ਰਾਪਤ ਕਰ ਲੈਂਦਾ। ਇਹ ਨਿਮਰਤਾ ਦੇ ਬਚਨ ਸੁਣ ਕੇ ਬੀਬੀ ਨੇ ਕਿਹਾ ਕਿ ਫ਼ਕੀਰ ਸਾਈਂ, ਹੌਸਲਾ ਨਾ ਹਾਰ, ਮੈਂ ਤੈਨੂੰ ਜੋ ਵਿਅਕਤੀ ਗੁਰੂ ਬਣਨ ਦੇ ਯੋਗ ਹੈ, ਉਸ ਕੋਲ ਭੇਜਦੀ ਹਾਂ। ਇਸ ਨੇ ਇਕ ਰਾਜੇ ਦੀ ਦੱਸ ਪਾਈ ਕਿ ਉਹ ਰਾਜਾ ਵੀ ਹੈ ਅਤੇ ਗਿਆਨਵਾਨ ਵੀ ਹੈ ਅਤੇ ਉਹੋ ਹੀ ਤੇਰਾ ਗੁਰੂ ਬਣਨ ਦੇ ਯੋਗ ਹੈ, ਜੋ ਇਸ ਦਰਿਆ ਤੋਂ ਪਾਰ ਹੈ। ਤੂੰ ਤੁਲਾ ਬਣਾ ਕੇ ਇਸ ਦਰਿਆ ਤੋਂ ਪਾਰ ਹੋਈਂ ਤੇ ਉਸ ਕੋਲ ਜਾ ਕੇ ਉਸ ਨੂੰ ਗੁਰੂ ਧਾਰਨ ਕਰੀਂ। ਫ਼ਰੀਦ ਜੀ ਤੁਲੇ 'ਤੇ ਬੈਠ ਕੇ ਦਰਿਆ ਤੋਂ ਪਾਰ ਰਾਜੇ ਵੱਲ ਨੂੰ ਚੱਲ ਪਏ। ਜਦੋਂ ਦਰਿਆ ਦੇ ਵਿਚਕਾਰ ਗਿਆ ਤਾਂ ਰਾਜੇ ਨੇ ਦੇਖਿਆ ਕਿ ਕੋਈ ਓਪਰਾ ਬੰਦਾ ਮੇਰੇ ਵੱਲ ਨੂੰ ਆ ਰਿਹਾ ਹੈ ਤਾਂ ਇਸ ਨੇ ਆਪਣੀ ਸ਼ਕਤੀ ਦੇ ਨਾਲ ਉਹ ਤੁਲਾ ਰੋਕ ਦਿੱਤਾ। ਹੁਣ ਤੁਲਾ ਨਾ ਅੱਗੇ ਨੂੰ ਜਾਵੇ, ਨਾ ਪਿੱਛੇ ਨੂੰ ਜਾਵੇ। ਫ਼ਰੀਦ ਜੀ ਵੀ ਸ਼ਕਤੀਵਾਨ ਸਨ, ਇਸ ਲਈ ਇਨ੍ਹਾਂ ਨੇ ਕਿਹਾ ਕਿ ਜਿਸ ਸ਼ਖ਼ਸ ਨੇ ਇਹ ਪਸ਼ੂਆਂ ਵਾਲਾ ਕੰਮ ਕੀਤਾ ਹੈ, ਕਿਉਂਕਿ ਪਸ਼ੂ ਸਿੰਗ ਮਾਰ ਕੇ ਦੂਸਰੇ ਨੂੰ ਦੁੱਖ ਦੇਂਦੇ ਹਨ, ਉਸ ਪੁਰਖ ਨੇ ਮੈਨੂੰ ਦਰਿਆ ਵਿਚ ਰੋਕ ਕੇ ਪਸ਼ੂਆਂ ਵਾਲਾ ਕੰਮ ਕੀਤਾ ਹੈ। ਇਸ ਲਈ ਉਸ ਪੁਰਖ ਦੇ ਸਿਰ ਉੱਪਰ ਸਿੰਗ ਹੋ ਜਾਣ। ਰਾਜੇ ਦੇ ਸਿਰ ਉਪਰ ਸਿੰਗ ਹੋ ਗਏ। ਰਾਜਾ ਬਹੁਤ ਹੈਰਾਨ ਹੋਇਆ ਅਤੇ ਫ਼ਰੀਦ ਨੂੰ ਆਪਣੇ ਨਾਲੋਂ ਵੱਧ ਕਰਾਮਾਤੀ ਦੇਖ ਕੇ ਉਸ ਨੇ ਕਿਹਾ ਕਿ ਇਸ ਦਾ ਤੁਲਾ ਚੱਲ ਪਵੇ ਤਾਂ ਤੁਲਾ ਚੱਲ ਪਿਆ ਤਾਂ ਫ਼ਰੀਦ ਨੇ ਕਿਹਾ ਕਿ ਉਸ ਦੇ ਸਿੰਗ ਅਲੋਪ ਹੋ ਜਾਣ ਤਾਂ ਉਸ ਦੇ ਸਿੰਗ ਅਲੋਪ ਹੋ ਗਏ। ਜਦੋਂ ਫ਼ਰੀਦ ਜੀ ਰਾਜੇ ਨੂੰ ਜਾ ਕੇ ਮਿਲੇ ਤਾਂ ਪਤਾ ਚੱਲਿਆ ਕਿ ਤੁਲਾ ਰਾਜੇ ਨੇ ਹੀ ਰੋਕਿਆ ਸੀ। ਉਸ ਨੂੰ ਗੁਰੂ ਧਾਰਨ ਦੀ ਇੱਛਾ ਪ੍ਰਗਟਾਈ ਤਾਂ ਰਾਜੇ ਨੇ ਕਿਹਾ ਕਿ ਗੁਰੂ ਬਣਨ ਦੇ ਮੈਂ ਯੋਗ ਨਹੀਂ, ਤੂੰ ਇਕ ਤਾਂ ਮੇਰੇ ਤੋਂ ਵੱਧ ਤਪੱਸਿਆ ਕੀਤੀ ਹੈ ਤੇ ਦੂਸਰਾ ਤੂੰ ਕਰਾਮਾਤ ਵਿਚ ਵੀ ਮੇਰੇ ਤੋਂ ਘੱਟ ਨਹੀਂ ਬਲਕਿ ਵੱਧ ਹੈਂ। ਆਪਾਂ ਦੋਵੇਂ ਹੀ ਕਰਾਮਾਤ ਦੀ ਦਲਦਲ ਵਿਚ ਫਸੇ ਹੋਏ ਹਾਂ। ਜੇਕਰ ਗੁਰੂ ਧਾਰਨ ਕਰਨਾ ਹੈ ਤਾਂ ਫੇਰ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਜੀ ਦੀ ਸ਼ਰਨ ਵਿਚ ਜਾ, ਜਿਹੜਾ ਸਮ-ਦ੍ਰਿਸ਼ਟੀ ਬਿਰਤੀ ਵਾਲਾ ਹੈ ਅਤੇ ਖ਼ੁਦਾ ਦੇ ਭਾਣੇ ਵਿਚ ਰਹਿਣ ਵਾਲਾ ਹੈ। ਫੇਰ ਫ਼ਰੀਦ ਜੀ ਉਸ ਨੂੰ ਮੁਰਸ਼ਦ ਧਾਰਨ ਕਰਨ ਲਈ ਉਸ ਦੀ ਚਰਨ-ਸ਼ਰਨ ਵਿਚ ਗਏ, ਜਿਵੇਂ ਗੁਰੂ ਅਮਰਦਾਸ ਜੀ ਨੇ ਵਡੇਰੀ ਉਮਰ ਵਿਚ ਗੁਰੂ ਅੰਗਦ ਦੇਵ ਜੀ ਗੁਰੂ ਧਾਰਨ ਕਰ ਕੇ ਵੱਡੀ ਪਦਵੀ ਪਾਈ, ਤਿਵੇਂ ਭਗਤ ਫ਼ਰੀਦ ਜੀ ਨੇ ਪਾਕਪਟਨ ਸ਼ਹਿਰ ਦੇ ਵਿਚ ਰਹਿਣ ਵਾਲੇ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਨੂੰ ਮੁਰਸ਼ਦ ਧਾਰਨ ਕੀਤਾ। ਉਹਨਾਂ ਦੀ ਸੇਵਾ ਆਰੰਭ ਕੀਤੀ। ਫ਼ਰੀਦ ਜੀ ਦੀ ਇਹ ਸੇਵਾ ਛੱਤੀ ਵਰ੍ਹੇ ਦੀ ਤਪੱਸਿਆ ਨਾਲੋਂ ਵੀ ਕਠਿਨ ਸੀ, ਇਸੇ ਕਰਕੇ ਗੁਰੂ ਸਾਹਿਬ ਜੀ ਨੇ ਕਥਨ ਕੀਤਾ ਹੈ ਕਿ :

**ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥** *(ਸਲੋਕ ਵਾਰਾਂ ਤੇ ਵਧੀਕ, ਅੰਗ ੧੪੨੨)*

ਰਾਤ ਦਿਨ ਸੇਵਾ ਵਿਚ ਤਤਪਰ ਰਹਿੰਦੇ ਸਨ, ਕਦੇ ਵੀ ਆਪਣੇ ਗੁਰੂ ਦਾ ਸੁਭਾਵਿਕ ਵੀ ਕਿਹਾ ਹੋਇਆ

ਹੁਕਮ ਨਹੀਂ ਮੋੜਿਆ ਸੀ, ਸਗੋਂ ਉਸ ਨੂੰ ਇਲਾਹੀ ਹੁਕਮ ਸਮਝ ਕੇ ਨਿਭਾਉਂਦੇ ਰਹੇ। ਕਿਉਂਕਿ ਤੁਲਸੀ ਜੀ ਵੀ ਕਥਨ ਕਰਦੇ ਹਨ ਕਿ ਸਭ ਤੋਂ ਕਠਿਨ ਕਾਰਯ ਸੇਵਾ ਕਰਨੀ ਹੈ। ਜੈਸਾ ਕਿ :

**ਸਭਸੈ ਸੇਵਕ ਧਰਮ ਕਠੋਰਾ**

ਅਤੇ ਆਗਿਆ ਨੂੰ ਮੰਨਣਾ ਇਸ ਦੇ ਵਰਗੀ ਹੋਰ ਕੋਈ ਸੇਵਾ ਨਹੀਂ ਹੈ। ਜੈਸਾ ਕਿ :

**ਆਗਿਆ ਸਮ ਨਹੀਂ ਸਾਹਿਬ ਸੇਵਾ।**

ਇਉਂ ਫੇਰ ਫ਼ਰੀਦ ਜੀ ਨੇ ਬਾਰਾਂ ਸਾਲ ਆਪਣੇ ਮੁਰਸ਼ਦ ਦੀ ਸੇਵਾ ਕੀਤੀ, ਜਦੋਂ ਅਖ਼ੀਰਲਾ ਸਾਲ ਸੀ ਤਾਂ ਪਰਮਾਤਮਾ ਨੇ ਭਗਤ ਦੀ ਐਸੀ ਪਰੀਖਿਆ ਕੀਤੀ ਕਿ ਜਿਸ ਵਿਚ ਪੂਰਾ ਉਤਰਨਾ ਹਰ ਇਕ ਦੇ ਵੱਸ ਦੀ ਗੱਲ ਨਹੀਂ। ਇਕ ਦਿਨ ਐਸਾ ਝੱਖੜ ਝੁੱਲਿਆ ਕਿ ਸਰਦੀ ਵੀ ਜ਼ੋਰਾਂ 'ਤੇ ਸੀ, ਇਸ ਅਸਥਾਨ 'ਤੇ ਨਿੱਤ ਦੀ ਤਰ੍ਹਾਂ ਦੱਬੀ ਅੱਗ ਚੁੱਲ੍ਹੇ ਵਿਚ ਪਾਣੀ ਪੈਣ ਨਾਲ ਬੁਝ ਗਈ। ਫ਼ਰੀਦ ਜੀ ਦਾ ਮੁਰਸ਼ਦ ਬਿਰਧ ਹੋ ਚੁੱਕਾ ਸੀ। ਇਸ ਦੇ ਇਸ਼ਨਾਨ ਦੀ ਸੇਵਾ ਫ਼ਰੀਦ ਜੀ ਆਪ ਕਰਵਾਉਂਦੇ ਸਨ, ਇਸ਼ਨਾਨ ਕਰਾਉਣ ਲਈ ਹਰ ਰੋਜ਼ ਪਾਣੀ ਗਰਮ ਕਰ ਕੇ ਦਿੰਦੇ ਸਨ ਪਰ ਉਸ ਦਿਨ ਵਰਖਾ ਹੋ ਰਹੀ ਸੀ। ਇਸ ਅਸਥਾਨ ਤੋਂ ਦੂਰ ਜੋ ਬਸਤੀ ਉਸ ਦੇ ਵਿਚ ਅੱਗ ਲੈਣ ਲਈ ਅੱਧੀ ਰਾਤ ਨੂੰ ਗਏ, ਜਿਸ ਘਰ ਵਿਚ ਦੀਵਾ ਜਗਦਾ ਸੀ, ਉੱਥੇ ਅੱਗ ਲਿਆਉਣ ਦੀ ਆਸ ਨਾਲ ਉੱਥੇ ਪਹੁੰਚੇ ਪਰ ਉਹ ਅਚਾਨਕ ਵੇਸਵਾ ਦਾ ਘਰ ਸੀ। ਜਦੋਂ ਇਸ ਨੇ ਬੂਹਾ ਖੜਕਾਇਆ ਤਾਂ ਵੇਸਵਾ ਨੇ ਆਪਣਾ ਗਾਹਕ ਜਾਣ ਕੇ ਦਰਵਾਜ਼ਾ ਖੋਲ੍ਹਿਆ ਤਾਂ ਦੇਖਿਆ ਕਿ ਇਕ ਫ਼ਕੀਰ ਖੜਾ ਹੈ, ਤਾਂ ਵੇਸਵਾ ਦੇਖ ਕੇ ਹੈਰਾਨ ਹੋ ਗਈ ਕਿ ਬੰਦਗੀ ਵਾਲਾ ਫ਼ਕੀਰ ਮੇਰੇ ਦਰ 'ਤੇ ਕਿਵੇਂ ਆਇਆ। ਪਰ ਵੇਸਵਾ ਨੂੰ ਫ਼ਕੀਰੀ ਨਾਲ ਕੀ ਸੀ, ਉਸ ਨੇ ਤਾਂ ਆਪਣਾ ਗਾਹਕ ਜਾਣ ਕੇ ਉਸ ਨੂੰ ਅੰਦਰ ਆਉਣ ਲਈ ਕਿਹਾ। ਤਦ ਫ਼ਰੀਦ ਨੇ ਕਿਹਾ ਕਿ ਹੇ ਬੀਬੀ, ਮੈਂ ਅੰਦਰ ਨਹੀਂ ਆ ਸਕਦਾ ਕਿਉਂਕਿ ਇਹ ਗੱਲ ਫ਼ਕੀਰਾਂ ਦੀ ਮਰਯਾਦਾ ਤੋਂ ਉਲਟ ਹੈ। ਵੇਸਵਾ ਨੇ ਪੁੱਛਿਆ ਕਿ ਫੇਰ ਤੂੰ ਕੀ ਕਰਨ ਆਇਆ ਹੈਂ ਤਾਂ ਇਸ ਨੇ ਕਿਹਾ ਕਿ ਮੈਂ ਤਾਂ ਅੱਗ ਲੈਣ ਲਈ ਆਇਆ ਹਾਂ। ਸਾਡੇ ਡੇਰੇ ਵਿਚ ਅੱਗ ਬੁਝ ਗਈ ਹੈ। ਮੈਂ ਆਪਣੇ ਮੁਰਸ਼ਦ ਦਾ ਇਸ਼ਨਾਨ ਕਰਵਾਉਣਾ ਹੈ, ਇਸ ਲਈ ਮੈਨੂੰ ਮਿਹਰਬਾਨੀ ਕਰਕੇ ਅੱਗ ਦੇਣਾ ਕਰ, ਤਾਂ ਕਿ ਮੈਂ ਆਪਣੇ ਗੁਰੂ ਦਾ ਪਾਣੀ ਗਰਮ ਕਰ ਕੇ ਇਸ਼ਨਾਨ ਕਰਵਾ ਸਕਾਂ। ਵੇਸਵਾ ਦੇ ਮਨ ਵਿਚ ਉਸ ਦੇ ਵਿਚਾਰਾਂ ਤੋਂ ਉਲਟ ਸੁਣ ਦੇਖ ਕੇ ਈਰਖਾ ਦ੍ਵੈਸ਼ ਆ ਗਈ ਤਾਂ ਇਸ ਨੇ ਕਿਹਾ ਕਿ ਅੱਗ ਬਹੁਤ ਮਹਿੰਗੀ ਹੈ, ਇਸ ਦੇ ਬਦਲੇ ਤੈਨੂੰ ਆਪਣੀ ਅੱਖ ਦਾ ਆਨਾ ਕੱਢ ਕੇ ਦੇਣਾ ਪਵੇਗਾ ਤਾਂ ਫ਼ਰੀਦ ਨੇ ਬਿਨਾਂ ਦੇਰੀ ਤੋਂ ਕਿਹਾ ਕਿ ਲਿਆ ਮੈਨੂੰ ਚਾਕੂ ਦੇ। ਉਸ ਨੇ ਚਾਕੂ ਫੜਾਇਆ ਤੇ ਫ਼ਰੀਦ ਨੇ ਆਪਣੀ ਅੱਖ ਕੱਢ ਕੇ ਦਿੱਤੀ ਅਤੇ ਉਪਰ ਪੱਟੀ ਬੰਨ੍ਹ ਲਈ, ਜਿਸ ਨੂੰ ਵੇਖ ਕੇ ਵੇਸਵਾ ਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ, ਉਸ ਦਾ ਪੱਥਰ ਮਨ ਵੀ ਢਲਿਆ, ਉਸ ਨੇ ਚੁੱਲ੍ਹੇ ਵਿੱਚੋਂ ਅੱਗ ਚੰਗੀ ਤਰ੍ਹਾਂ ਢੱਕ ਕੇ ਅਜਿਹੇ ਤਰੀਕੇ ਨਾਲ ਦਿੱਤੀ ਕਿ ਰਸਤੇ ਵਿਚ ਬਾਰਸ਼ ਦੀਆਂ ਬੂੰਦਾਂ ਨਾਲ ਬੁਝ ਨਾ ਜਾਵੇ, ਤਦ ਇਥੋਂ ਫ਼ਰੀਦ ਜੀ ਆਪਣੀ ਕੰਬਲੀ ਦੀ ਬੁੱਕਲ ਮਾਰ ਕੇ ਤੁਰਨ ਲੱਗੇ ਤਾਂ ਬਾਰਸ਼ ਹੋਰ ਤੇਜ਼ ਹੋ ਗਈ, ਜਿਸ ਕਰਕੇ ਫ਼ਰੀਦ ਜੀ ਨੇ ਇਹ ਸਲੋਕ ਉਚਾਰਨ ਕੀਤਾ। ਜੈਸਾ ਕਿ :

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥**
**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥** *(ਸਲੋਕ ਫਰੀਦ ਜੀ, ਅੰਗ ੧੩੭੯)*

ਫੇਰ ਫ਼ਰੀਦ ਜੀ ਨੇ ਜਾ ਕੇ ਪਾਣੀ ਗਰਮ ਕੀਤਾ ਅਤੇ ਆਪਣੇ ਮੁਰਸ਼ਦ ਦਾ ਇਸ਼ਨਾਨ ਕਰਾਇਆ। ਭਾਵੇਂ ਅਸਹਿ ਪੀੜਾ ਸੀ, ਪਰ ਗੁਰੂ ਜੀ ਦੇ ਕਥਨ ਅਨੁਸਾਰ ਜੈਸਾ ਕਿ :

**ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥** *(ਸੋਰਠਿ ਮ: ੫, ਅੰਗ ੬੧੦)*

ਇਸ ਤੁਕ ਦੇ ਅਨੁਸਾਰ ਫ਼ਰੀਦ ਜੀ ਆਪਣੇ ਆਪ ਨੂੰ ਵਡਭਾਗਾ ਸਮਝਦੇ ਸਨ ਕਿ ਮੇਰੇ ਕੋਲੋਂ ਅੱਜ ਮੁਰਸ਼ਦ ਦੀ ਸੇਵਾ ਵਿਚ ਵਿਘਨ ਨਹੀਂ ਪਿਆ, ਬਲਕਿ ਸੇਵਾ ਸਿਰੇ ਚੜ੍ਹ ਗਈ, ਜਦੋਂ ਇਸ ਦਾ ਮੁਰਸ਼ਦ ਖ਼ੁਦਾ ਦੀ ਇਬਾਦਤ ਤੋਂ ਵਿਹਲਾ ਹੋਇਆ ਤਾਂ ਉਸ ਨੇ ਆਪਣੇ ਮੁਰੀਦ ਫ਼ਰੀਦ ਜੀ ਨੂੰ ਕੋਲ ਬੁਲਾਇਆ ਤੇ ਬਾਕੀ ਮੁਰੀਦਾਂ ਦੇ ਸਾਹਮਣੇ ਭਰੇ ਇਕੱਠ ਵਿਚ ਮੁਰਸ਼ਦ ਨੇ ਪੁੱਛਿਆ ਕਿ ਫ਼ਰੀਦਾ! ਤੂੰ ਅੱਖ 'ਤੇ ਪੱਟੀ ਕਿਉਂ ਬੰਨ੍ਹੀ ਹੋਈ ਹੈ? ਅੱਗੋਂ ਫ਼ਰੀਦ ਜੀ ਨੇ ਨਿਮਰਤਾ ਵਿਚ ਆ ਕੇ ਕਿਹਾ ਕਿ ਪੀਰ ਜੀ! ਅੱਖ ਆਈ ਹੋਈ ਹੈ, ਭਾਵ ਦੁੱਖ ਦੇ ਸਹਿਤ ਹੈ, ਇਹ ਨਹੀਂ ਜਣਾਇਆ ਕਿ ਮੈਂ ਤੁਹਾਡੀ ਸੇਵਾ ਦੇ ਬਦਲੇ ਆਪਣੀ ਅੱਖ ਦੇ ਆਇਆ ਹਾਂ, ਜਦੋਂ ਮੁਰਸ਼ਦ ਨੇ ਦੇਖਿਆ ਕਿ ਮੁਰੀਦ ਸਮਰਪਿਤ ਹੋ ਚੁੱਕਾ ਹੈ, ਤਾਂ ਉਸ ਨੇ ਕਿਹਾ ਕਿ ਅੱਲ੍ਹਾ ਦੇ ਹੁਕਮ ਵਿਚ ਅੱਖ ਆ ਗਈ ਹੈ, ਹੁਣ ਇਹ ਦੱਸ ਕਿ ਪਹਿਲਾਂ ਵਰਗੀ ਹੀ ਚਾਹੀਦੀ ਹੈ ਤਾਂ ਫ਼ਰੀਦ ਨੇ ਕਿਹਾ ਕਿ ਪੀਰ ਜੀ, ਖ਼ੁਦਾ ਦੀ ਬਰਾਬਰੀ ਨਹੀਂ ਕਰਨੀ ਚਾਹੀਦੀ, ਇਸ ਲਈ ਉਸ ਨਾਲੋਂ ਛੋਟੀ ਦੇ ਦਿਉ। ਕਹਿਣ ਲੱਗੇ ਕਿ ਫੇਰ ਪੱਟੀ ਖੋਲ੍ਹ। ਜਦੋਂ ਫ਼ਰੀਦ ਜੀ ਨੇ ਪੱਟੀ ਖੋਲ੍ਹੀ ਤਾਂ ਅੱਖ ਜਿਉਂ ਦੀ ਤਿਉਂ ਸਾਬਤ ਸੀ, ਨਾ ਕੋਈ ਦਿਸਣ ਵਿਚ ਕਮਜ਼ੋਰੀ ਸੀ, ਬਿਲਕੁਲ ਸਹੀ-ਸਲਾਮਤ ਅੱਖ ਨੂੰ ਦੇਖ ਕੇ ਫ਼ਰੀਦ ਜੀ ਨੇ ਆਪਣੇ ਮੁਰਸ਼ਦ ਦੇ ਚਰਨਾਂ ਵਿਚ ਸਿਜਦਾ ਕੀਤਾ ਤਾਂ ਪੀਰ ਨੇ ਖ਼ੁਸ਼ ਹੋ ਕੇ ਕਿਹਾ ਕਿ ਫ਼ਰੀਦਾ, ਮੈਂ ਤੇਰੇ 'ਤੇ ਪੂਰਨ ਰੂਪ ਵਿਚ ਖ਼ੁਸ਼ ਹਾਂ, ਹੁਣ ਕੁਝ ਹੋਰ ਵੀ ਮੰਗਣਾ ਹੈ ਤਾਂ ਮੰਗ ਲੈ। ਤਾਂ ਫ਼ਰੀਦ ਜੀ ਨੇ ਕਿਹਾ ਕਿ ਪੀਰ ਜੀ, ਜਿਵੇਂ ਇਹ ਮੇਰੀ ਦੁਨਿਆਵੀ ਅੱਖ ਗਈ ਹੋਈ ਵਾਪਸ ਕਰ ਦਿੱਤੀ ਹੈ, ਤਿਵੇਂ ਹੁਣ ਮਿਹਰ ਕਰਨਾ ਕਰੋ ਤੇ ਉਹ ਅੱਖਾਂ ਵੀ ਦੇਣਾ ਕਰੋ, ਜਿਸ ਨਾਲ ਮੈਂ ਖ਼ੁਦਾ ਦੇ ਸਰਗੁਣ ਸਰੂਪ ਦੇ ਦਰਸ਼ਨ ਕਰ ਸਕਾਂ ਤਾਂ ਮੁਰਸ਼ਦ ਨੇ ਅਸ਼ੀਰਵਾਦ ਦਿੱਤਾ ਕਿ ਤੇਰਾ ਇਹ ਵੀ ਸੰਕਲਪ ਪੂਰਾ ਹੋਵੇਗਾ। ਅੱਜ ਤੋਂ ਬਾਅਦ ਤੈਨੂੰ ਅੰਦਰਲੇ ਉਹ ਨੇਤਰ ਪ੍ਰਾਪਤ ਹੋਣਗੇ। ਜੈਸਾ ਕਿ :

**ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੩॥** *(ਮਾਰੂ ਵਾਰ ਮ: ੫, ਅੰਗ ੧੧੦੦)*

ਅਰਥਾਤ ਵੈਰਾਗ ਬਿਬੇਕ ਦੇ ਤੈਨੂੰ ਉਹ ਨੇਤ੍ਰ ਬਖ਼ਸ਼ੇ, ਜਿਹੜੇ ਖ਼ੁਦਾ ਨੂੰ ਲੱਭਣ ਲਈ ਤੂੰ ਛੱਤੀ ਵਰ੍ਹੇ ਜੰਗਲਾਂ ਵਿਚ ਧੱਕੇ ਖਾਧੇ, ਹੁਣ ਤੈਨੂੰ ਖ਼ੁਦਾ ਕਣ-ਕਣ ਵਿਚ ਅਤੇ ਸਭ ਦੇ ਹਿਰਦਿਆਂ ਵਿਚ ਵਿਆਪਕ ਦਿੱਸੇਗਾ। ਤਾਂ ਮੁਰਸ਼ਦ ਦਾ ਅਸ਼ੀਰਵਾਦ ਲੈ ਕੇ ਉਸੇ ਦਿਨ ਤੋਂ ਹੀ ਫ਼ਰੀਦ ਜੀ ਬੰਦਗੀ ਵਿਚ ਬੈਠ ਗਏ ਤੇ ਫੇਰ ਖ਼ੁਦਾ ਦੇ ਸਾਖਸ਼ਾਤ ਦਰਸ਼ਨ ਹੋਏ ਅਤੇ ਰਹਿਮਤਾਂ ਦਾ ਮੀਂਹ ਵਰਸਿਆ। ਖ਼ੁਦਾ ਨੇ ਪ੍ਰਗਟ ਹੋ ਕੇ ਕਿਹਾ ਕਿ ਜਿਸ ਉੱਤੇ ਗੁਰੂ ਪੀਰ ਪ੍ਰਸੰਨ ਹੋ ਜਾਣ ਤਾਂ ਮੇਰੀ ਪ੍ਰਸੰਨਤਾ ਉਸੇ ਪ੍ਰਸੰਨਤਾ ਵਿਚ ਹੈ, ਹੇ ਫ਼ਰੀਦ! ਤੂੰ ਆਪਣੇ ਪੀਰ ਦੀ ਸੇਵਾ ਨਹੀਂ ਬਲਕਿ ਇਹ ਖ਼ੁਦ ਮੇਰੀ ਹੀ ਸੇਵਾ ਕੀਤੀ ਹੈ, ਖ਼ੁਦਾ ਦੇ ਦਰਸ਼ਨ ਕਰ ਕੇ ਫ਼ਰੀਦ ਐਸਾ ਕ੍ਰਿਤ-ਕ੍ਰਿਤ ਹੋਇਆ, ਜਿਹੜੇ ਖ਼ੁਦਾ ਨੂੰ ਲੱਭਣ ਲਈ ਛੱਤੀ ਵਰ੍ਹੇ ਜੰਗਲਾਂ ਵਿਚ ਕਠਿਨ ਘਾਲਣਾ ਘਾਲੀ, ਖੂਹ ਵਿਚ ਲਮਕਿਆ, ਮਿਹਣੇ ਸਹੇ, ਠੋਕਰਾਂ ਖਾਧੀਆਂ, ਕਰਾਮਾਤ ਪ੍ਰਾਪਤ ਹੋਈ ਤੋਂ ਵੀ ਜੋ ਅੰਦਰ ਖ਼ਾਲੀ-ਪਣ ਭਰਿਆ ਨਹੀਂ ਸੀ, ਉਹ ਮੁਰਸ਼ਦ ਦੀ ਸੇਵਾ ਅਤੇ ਸਤਿਸੰਗ ਨੇ ਅਤੇ ਖ਼ੁਦਾ ਦੇ ਦੀਦਾਰਾਂ ਨੇ ਲਬਾਲਬ ਭਰ ਦਿੱਤਾ ਤੇ ਫ਼ਰੀਦ ਜੀ ਪਰਮਾਤਮਾ ਨੂੰ ਪ੍ਰਾਪਤ ਕਰਕੇ ਧੰਨ ਹੋ ਗਏ। ਫੇਰ ਇਸ ਬ੍ਰਹਮ ਗਿਆਨ ਦੀ ਅਵਸਥਾ ਵਿਚ ਪਹੁੰਚ ਕੇ ਫ਼ਰੀਦ ਜੀ ਲੋਕਾਂ ਨੂੰ ਕਿਹਾ ਕਰਨ, ਜੈਸਾ ਕਿ :

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥** *(ਅੰਗ ੧੩੭੮)*

ਇਉਂ ਫ਼ਰੀਦ ਜੀ ਦਾ ਜੀਵਨ ਇਕ ਮਾਰਗ-ਦਰਸ਼ਨ ਬਣਿਆ ਤੇ ਉਸ ਮਹਾਨ ਬੰਦਗੀ ਰਸ ਲੈਣ ਵਾਲੇ ਸੂਫ਼ੀ ਫ਼ਕੀਰ ਦੀ ਸਲੋਕਾਂ ਦੇ ਵਿਚ ਰਚਨਾ ਏਥੋਂ ਆਰੰਭ ਹੁੰਦੀ ਹੈ।

# ਸਲੋਕ ਸੇਖ ਫਰੀਦ ਕੇ ੴ ਸਤਿਗੁਰ ਪ੍ਰਸਾਦਿ ॥

ਹੁਣ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਸ਼ੇਖ਼ ਫ਼ਰੀਦ ਜੀ ਕੇ = ਦੇ ਉਚਾਰਣ ਕੀਤੇ ਸਲੋਕ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓਁ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਭਗਤ ਫ਼ਰੀਦ ਜੀ ਇਸ ਸਲੋਕ ਵਿਚ ਸਰੀਰ ਨੂੰ ਅਸਥਿਰ ਭਾਵ ਨਾਸ਼ਵਾਨ ਜਣਾਉਂਦੇ ਹੋਏ ਪ੍ਰਲੋਕ ਦਾ ਭੈ ਦਿਖਾ ਕੇ ਜੀਵ ਨੂੰ ਔਗੁਣਾਂ ਕਰਕੇ ਲੁੱਟੇ ਜਾਣ ਤੋਂ ਬਚਾਉਣ ਲਈ ਅਲੰਕਾਰ ਰਚਨਾ ਦੁਆਰਾ ਏਥੇ ਜਿੰਦ ਨੂੰ ਵਹੁਟੀ, ਮੌਤ ਨੂੰ ਪਤੀ, ਮੌਤ ਦੇ ਦਿਨ ਨੂੰ ਸਾਹੇ ਆਦਿ ਦੇ ਨਾਮ ਨਾਲ ਵਰਣਨ ਕਰ ਕੇ ਇਹ ਵੈਰਾਗਮਈ ਸ਼ਬਦ ਉਚਾਰਣ ਕਰਦੇ ਹਨ। ਪਹਿਲਾਂ ਬਾਹਜ ਭਾਵ ਲੈ ਕੇ ਕਥਨ ਕਰਦੇ ਹਨ:

## ਜਿਤੁ ਦਿਹਾੜੈ ਧਨ ਵਰੀ; ਸਾਹੇ ਲਏ ਲਿਖਾਇ ॥

ਹੇ ਭਾਈ! ਜਿਤੁ = ਜਿਸ ਦਿਹਾੜੈ = ਦਿਨ ਧਨ = ਇਸਤਰੀ ਲਾੜੇ ਨਾਲ ਵਰੀ ਜਾਵੇਗੀ ਭਾਵ ਨਾਤਾ ਹੋ ਜਾਵੇਗਾ, ਤਦੋਂ ਸਾਹੇ = ਵਿਆਹ ਲਈ ਮੁਕੱਰਰ ਕੀਤੇ ਦਿਨ ਵੀ ਲਿਖਾਇ = ਲਿਖਾ ਲਏ ਜਾਣਗੇ ਭਾਵ ਕਿ ਫ਼ਲਾਣੇ ਦਿਨ ਵਿਆਹ ਹੋਵੇਗਾ।

## ਮਲਕੁ ਜਿ ਕੰਨੀ ਸੁਣੀਦਾ; ਮੁਹੁ ਦੇਖਾਲੇ ਆਇ ॥

ਜਿ = ਜਿਹੜਾ ਮਲਕੁ = ਮਾਲਕ ਪਤੀ ਕੰਨੀ = ਕੰਨਾਂ ਨਾਲ ਸੁਣੀਦਾ ਸੀ, ਉਹ ਇਕ ਦਿਨ ਜੰਞ ਦੇ ਨਾਲ ਆ ਕੇ ਆਪਣਾ ਮੂੰਹ ਦੇਖਾਲੇ = ਵਿਖਾਲ ਦੇਂਦਾ ਹੈ ਭਾਵ ਵਿਆਹੁਣ ਵਾਸਤੇ ਦੁਆਰੇ 'ਤੇ ਆ ਜਾਂਦਾ ਹੈ। ਇਸ ਬਾਹਜ ਭਾਵ ਨੂੰ ਦ੍ਰਿਸ਼ਟਾਂਤ ਬਣਾ ਕੇ ਅੱਗੇ ਅੰਤ੍ਰੀਵ ਭਾਵ ਵਿਚ ਸਮਝਾਉਂਦੇ ਹਨ।

### ਦੂਸਰਾ ਅਰਥ

**ਜਿਤੁ ਦਿਹਾੜੈ ਧਨ ਵਰੀ; ਸਾਹੇ ਲਏ ਲਿਖਾਇ ॥**

ਹੇ ਭਾਈ! ਜਿਤੁ = ਜਿਸ ਦਿਹਾੜੈ = ਦਿਨ ਇਸ ਜੀਵ ਰੂਪੀ ਇਸਤ੍ਰੀ ਨੂੰ ਕਾਲ ਰੂਪੀ ਲਾੜੇ ਨੇ ਵਰਨਾ ਹੈ, ਉਸ ਦਿਨ ਦੇ ਸਾਹੇ ਲਿਖਾ ਲਏ ਹਨ **ਅਥਵਾ** ਜਿਸ ਦਿਨ ਇਸ ਦੇਹੀ ਵਿਚ ਇਹ ਜਿੰਦ ਰੂਪੀ ਧਨ = ਇਸਤ੍ਰੀ ਵਰੀ = ਵੜੀ ਸੀ ਭਾਵ ਪ੍ਰਵੇਸ਼ ਹੋਈ ਸੀ, ਉਸ ਦਿਨ ਤੋਂ ਹੀ ਇਸ ਦੇ ਸਾਹੇ = ਸ੍ਵਾਸ ਲਿਖਾ ਲਏ ਸਨ ਕਿ ਇਤਨੇ ਕੁ ਲੈਣੇ ਹਨ।

**ਮਲਕੁ ਜਿ ਕੰਨੀ ਸੁਣੀਦਾ; ਮੁਹੁ ਦੇਖਾਲੇ ਆਇ ॥**

ਜਿਹੜਾ ਮਲਕੁ = ਮੌਤ ਦਾ ਫ਼ਰਿਸ਼ਤਾ, ਕਾਲ ਕੰਨਾਂ ਨਾਲ ਸੁਣੀਂਦਾ ਸੀ, ਉਹ ਆ ਕੇ ਆਪਣਾ ਮੂੰਹ ਦਿਖਾਲ ਦੇਂਦਾ ਹੈ, ਭਾਵ ਅੰਤ ਦਾ ਸਮਾਂ ਪ੍ਰਤੀਤ ਹੋਣ ਲੱਗ ਪੈਂਦਾ ਹੈ। ਜੈਸਾ ਕਿ:

**ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ॥**

*(ਸਿਰੀਰਾਗੁ ਪਹਰੇ ਮ: ੧, ਅੰਗ ੭੬)*

ਯਥਾ:

**ਜਲ ਬਧੇ ਸਬ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ ॥**
**ਦਾਨਵ ਦੇਵ ਫਨਿੰਦ ਧਰਾਧਰ ਭੂਤ ਭਵਿਖ ਉਪਾਇ ਮਿਟਾਏ ॥**

**ਅੰਤ ਮਰੇ ਪਛੁਤਾਇ ਪ੍ਰਿਥੀ ਪਰਿ ਜੇ ਜਗ ਮੈ ਅਵਤਾਰ ਕਹਾਏ॥**
**ਰੇ ਮਨ ਲੈਲ ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਏ॥੨੩॥** *(ਸ੍ਰੀ ਦਸਮ ਗ੍ਰੰਥ)*

## ਜਿੰਦੁ ਨਿਮਾਣੀ ਕਢੀਐ; ਹਡਾ ਕੂ ਕੜਕਾਇ॥

ਉਸ ਵੇਲੇ ਇਨ੍ਹਾਂ ਹੱਡਾਂ ਕੂ = ਨੂੰ ਕੜਕਾਇ = ਕੜਕਾ ਭਾਵ ਅੰਗਾਂ ਨੂੰ ਭੰਨ-ਤੋੜ, ਅਤਿਅੰਤ ਦੁੱਖ ਦੇ ਕੇ ਇਹ ਨਿਮਾਣੀ = ਵਿਚਾਰੀ ਜਿੰਦ ਕਢੀਐ = ਕੱਢ ਲਈ ਜਾਂਦੀ ਹੈ। ਜੈਸਾ ਕਿ :

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥** *(ਬਾਰਹਮਾਹਾ ਮਾਂਝ ਮ: ੫, ਅੰਗ ੧੩੪)*

## ਸਾਹੇ ਲਿਖੇ ਨ ਚਲਨੀ; ਜਿੰਦੂ ਕੂੰ ਸਮਝਾਇ॥

ਹੇ ਭਾਈ! ਆਪਣੀ ਜਿੰਦ ਕੂੰ = ਨੂੰ ਸਮਝਾਇ = ਸਮਝਾਉਣਾ ਕਰ ਕਿ ਲਿਖੇ ਹੋਏ ਸਾਹੇ ਕਿਤੇ ਚਲਨੀ = ਚੱਲਦੇ ਨਹੀਂ ਭਾਵ ਟਲਦੇ ਨਹੀਂ ਹਨ **ਵਾ:** ਲਿਖੇ ਹੋਏ ਸ੍ਵਾਸ ਨਹੀਂ ਚੱਲਦੇ ਭਾਵ ਵੱਧ-ਘੱਟ ਨਹੀਂ ਹੁੰਦੇ।

## ਜਿੰਦੁ ਵਹੁਟੀ ਮਰਣੁ ਵਰੁ; ਲੈ ਜਾਸੀ ਪਰਣਾਇ॥

ਇਹ ਜਿੰਦ ਵਹੁਟੀ ਦੀ ਨਿਆਈਂ ਹੈ ਅਤੇ ਮਰਣੁ = ਮੌਤ ਦਾ ਫ਼ਰਿਸ਼ਤਾ ਵਰੁ = ਪਤੀ ਦੀ ਨਿਆਈਂ ਹੈਂ ਜੋ ਇਸ ਨੂੰ ਪਰਣਾਇ = ਵਿਆਹ ਕੇ ਲੈ ਜਾਸੀ = ਜਾਵੇਗਾ।

## ਆਪਣ ਹਥੀ ਜੋਲਿ ਕੈ; ਕੈ ਗਲਿ ਲਗੈ ਧਾਇ॥

ਫੇਰ ਮੁਰਦਾ ਪਏ ਸਰੀਰ ਨੂੰ ਸਾਰੇ ਸੰਬੰਧੀ ਆਦਿ ਆਪਣੇ ਹੱਥੀਂ ਜੋਲਿ = ਤੋਰ ਕੈ = ਕਰਕੇ ਜਦੋਂ ਚਿਖਾ ਉਪਰ ਰੱਖ ਦੇਂਦੇ ਹਨ, ਤਦੋਂ ਇਹ ਜਿੰਦ ਧਾਇ = ਦੌੜ ਕੇ ਕੈ = ਕਿਸ ਦੇ ਗਲ ਜਾ ਕੇ ਲੱਗੇਗੀ, ਭਾਵ ਜਿਵੇਂ ਲੜਕੀ ਪੇਕੇ ਘਰੋਂ ਤੁਰਦੀ ਮਾਪਿਆਂ ਦੇ ਗਲ ਨਾਲ ਮਿਲਦੀ ਹੈ, ਪਰ ਇਹ ਜਿੰਦ ਸਰੀਰ ਵਿੱਚੋਂ ਨਿਕਲ ਕੇ ਕਿਸ ਦੇ ਗਲ ਨਾਲ ਲੱਗੇਗੀ ਅਰਥਾਤ ਕੁੜੀ ਤਾਂ ਮਾਪਿਆਂ ਦੇ ਗਲੇ ਮਿਲ ਕੇ ਵਿੱਛੜਦੀ ਹੈ ਪਰ ਜਿੰਦ ਨੂੰ ਇਹ ਅਵਸਰ ਵੀ ਨਹੀਂ ਮਿਲਦਾ।

## ਵਾਲਹੁ ਨਿਕੀ ਪੁਰ ਸਲਾਤ; ਕੰਨੀ ਨ ਸੁਣੀਆਇ॥

(ਦੂਜਾ ਪਾਠ 'ਪੁਰਸਲਾਤ' ਹੈ)

ਹੇ ਭਾਈ! ਅੱਗੇ ਪ੍ਰਲੋਕ ਦੇ ਰਸਤੇ ਵਿਚ ਸਲਾਤ = ਸਿਰਾਤ[੧] ਨਾਮਕ ਪੁਰ = ਪੁਲ ਵਾਲਹੁ = ਵਾਲ ਤੋਂ ਵੀ ਨਿੱਕੀ = ਬਰੀਕ ਧਾਰੀ ਦਾ ਹੈ, ਕੀ ਤੂੰ ਉਹ ਪੁਲ ਆਪਣੇ ਕੰਨੀ = ਕੰਨਾਂ ਨਾਲ ਨਹੀਂ ਸੁਣੀਆਇ = ਸੁਣਿਆ ? ਜੈਸਾ ਕਿ :

**ਪੁਰ ਸਲਾਤ ਕਾ ਪੰਥੁ ਦੁਹੇਲਾ॥ ਸੰਗਿ ਨ ਸਾਥੀ ਗਵਨੁ ਇਕੇਲਾ॥੨॥**
*(ਸੂਹੀ ਰਵਿਦਾਸ ਜੀ, ਅੰਗ ੭੯੩)*

**ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥**
*(ਸੂਹੀ ਸੇਖ ਫਰੀਦ ਜੀ, ਅੰਗ ੭੯੪)*

---

੧. ਮੁਸਲਮਾਨੀ ਮਤ ਅਨੁਸਾਰ ਨਰਕ ਦੀ ਅਗਨੀ ਉੱਪਰ ਇਕ ਸਿਰਾਤ ਨਾਮਕ ਪੁਲ ਮੰਨਿਆ ਜਾਂਦਾ ਹੈ, ਜੋ ਵਾਲ ਤੋਂ ਵੀ ਬਰੀਕ ਅਤੇ ਤਲਵਾਰ ਦੀ ਧਾਰ ਤੋਂ ਵੀ ਤਿੱਖਾ ਹੈ, ਦੋਹੀਂ ਪਾਸੇ ਤਿੱਖੇ ਕੰਡੇ ਹਨ, ਜੋ ਏਧਰ ਉਧਰ ਹਿੱਲਣ ਨਹੀਂ ਦੇਂਦੇ, ਧਰਮੀ ਪੁਰਖ ਇਸ ਉੱਪਰੋਂ ਸੌਖੇ ਲੰਘ ਜਾਂਦੇ ਹਨ ਅਤੇ ਪਾਪੀ ਪੁਰਖ ਨਰਕ ਦੀ ਅੱਗ ਵਿਚ ਡਿੱਗ ਪੈਂਦੇ ਹਨ। ਫ਼ਾਰਸੀ ਵਿਚ ਇਸ ਦਾ ਨਾਮ 'ਸਲਾਤੁਲ ਮੁਸਤਕੀਮ' ਹੈ ਭਾਵ ਜੋ ਦੁੱਖਾਂ ਦੀਆਂ ਸੱਲਾਂ ਨਾਲ ਪੂਰਿਆ ਹੋਇਆ ਹੈ।

# ਫਰੀਦਾ, ਕਿੜੀ ਪਵੰਦੀਈ; ਖੜਾ ਨ ਆਪੁ ਮੁਹਾਇ ॥੧॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ ਕੁਰਾਨ ਆਦਿ ਧਾਰਮਿਕ ਗ੍ਰੰਥਾਂ ਵਿਚ ਪ੍ਰਲੋਕ ਦੀ ਹਾਲਤ ਦੀਆਂ ਕਿੜੀ[੧] = ਆਵਾਜ਼ਾਂ ਪਵੰਦੀਈ = ਪੈ ਰਹੀਆਂ ਹਨ, ਤੂੰ ਇਸ ਰਸਤੇ ਉੱਪਰ ਆਲਸ ਦੇ ਸਹਿਤ ਖੜਾ = ਖਲੋਤਾ ਹੋਇਆ ਆਪੁ = ਆਪਣੇ ਆਪ ਨੂੰ ਵਿਕਾਰਾਂ ਵਿਚ ਮੁਹਾਇ = ਲੁਟਾਈ ਨਾ ਜਾ ॥੧॥

**ਉਥਾਨਕਾ :** ਇਕ ਵਾਰ ਭਗਤ ਫ਼ਰੀਦ ਜੀ ਜਦੋਂ ਬਾਰਾਂ ਸਾਲਾਂ ਬਾਅਦ ਸ਼ਹਿਰ ਵੱਲ ਤੁਰੇ ਜਾ ਰਹੇ ਸਨ, ਉਨ੍ਹਾਂ ਨੂੰ ਬਹੁਤ ਭੁੱਖ ਲੱਗੀ ਹੋਈ ਸੀ। ਤਦ ਰਸਤੇ ਵਿਚ ਇਕ ਖ਼ਰਬੂਜ਼ਿਆਂ ਦਾ ਖੇਤ ਆਇਆ, ਜਿਸ ਖੇਤ ਵਿਚ ਰਾਖਾ ਬੈਠਾ ਹੋਇਆ ਸੀ। ਭਗਤ ਫ਼ਰੀਦ ਜੀ ਨੇ ਉਸ ਨੂੰ ਕਿਹਾ ਕਿ ਮੈਨੂੰ ਬਹੁਤ ਭੁੱਖ ਲੱਗੀ ਹੈ, ਮੈਨੂੰ ਕੁਝ ਖ਼ਰਬੂਜ਼ੇ ਦੇ ਦੇਹ ਤਾਂ ਜੋ ਮੈਂ ਆਪਣੀ ਭੁੱਖ ਮੇਟ ਲਵਾਂ। ਅੱਗੋਂ ਖੇਤ ਦੇ ਰਾਖੇ ਨੇ ਝੂਠ ਹੀ ਆਖ ਦਿੱਤਾ ਕਿ ਖ਼ਰਬੂਜ਼ੇ ਅਜੇ ਕੱਚੇ ਹਨ। ਨਾਲੇ ਤੂੰ ਜਵਾਨ ਹੈਂ, ਮਿਹਨਤ ਕਰ ਕੇ ਆਪਣੇ ਖ਼ਰਬੂਜ਼ੇ ਬੀਜ ਲੈ। ਇਉਂ ਜਵਾਬ ਦੇ ਦਿੱਤਾ। ਫ਼ਰੀਦ ਜੀ ਨਿਰਾਸ਼ੇ ਜਿਹੇ ਹੋ ਕੇ ਵਾਪਸ ਮੁੜ ਆਏ। ਤਦ ਰਸਤੇ ਵਿਚ ਖ਼ਰਬੂਜ਼ਿਆਂ ਦੀਆਂ ਛਿੱਲੜਾਂ ਪਈਆਂ ਹੋਈਆਂ ਸਨ। ਫ਼ਰੀਦ ਜੀ ਨੇ ਉਹ ਧੋ ਕੇ ਛਕ ਲਈਆਂ ਅਤੇ ਨਦੀ ਦੇ ਕਿਨਾਰੇ ਬੈਠ ਕੇ ਬੰਦਗੀ ਵਿਚ ਜੁੜ ਗਏ।

ਉਧਰ ਜਦੋਂ ਖੇਤ ਦਾ ਮਾਲਕ ਖੇਤ ਵਿਚ ਆਇਆ ਤਾਂ ਉਸ ਨੇ ਸਾਰੇ ਖ਼ਰਬੂਜ਼ੇ ਸਿਰ ਬਣੇ ਵੇਖੇ[੨] ਅਤੇ ਕਾਮੇ ਕੋਲੋਂ ਪੁੱਛਿਆ ਕਿ ਇਹ ਕੀ ਹੋਇਆ ਹੈ? ਅੱਗੋਂ ਕਾਮੇ ਨੇ ਕਿਹਾ ਕਿ ਕੋਈ ਫ਼ਕੀਰ ਖ਼ਰਬੂਜ਼ਾ ਮੰਗਦਾ ਸੀ, ਪਰ ਮੈਂ ਉਸਨੂੰ ਤੇਰੀ ਆਗਿਆ ਤੋਂ ਬਿਨਾਂ ਖ਼ਰਬੂਜ਼ਾ ਨਹੀਂ ਦਿੱਤਾ ਤੇ ਉਹ ਉਦਾਸ ਜਿਹਾ ਹੋ ਕੇ ਨਦੀ ਵੱਲ ਨੂੰ ਚਲਾ ਗਿਆ ਹੈ। ਮੈਨੂੰ ਲੱਗਦਾ ਹੈ ਕਿ ਉਸ ਫ਼ਕੀਰ ਦੀ ਕ੍ਰੋਪੀ ਕਰਕੇ ਇਹ ਖੇਤ ਉੱਜੜਿਆ ਹੈ। ਤਦੋਂ ਉਹ ਖੇਤ ਦਾ ਮਾਲਕ ਫ਼ਰੀਦ ਜੀ ਨੂੰ ਭਾਲਦਾ-ਭਾਲਦਾ ਉਨ੍ਹਾਂ ਦੇ ਪਾਸ ਪਹੁੰਚਿਆ ਅਤੇ ਬੇਨਤੀ ਕਰਨ ਲੱਗਾ ਕਿ ਹੇ ਫ਼ਕੀਰ ਸਾਈਂ ਜੀ! ਸਾਡੀ ਭੁੱਲ ਨੂੰ ਖਿਮਾ ਕਰ ਦੇਵੋ, ਤੁਹਾਨੂੰ ਖ਼ਰਬੂਜ਼ਾ ਨਾ ਦੇਣ ਕਰਕੇ ਉਹ ਸਾਰਾ ਖੇਤ ਹੀ ਉੱਜੜ ਗਿਆ ਹੈ, ਉਸ ਵਿਚ ਖ਼ਰਬੂਜ਼ਿਆਂ ਦੇ ਥਾਂ ਸਿਰ ਹੀ ਸਿਰ ਪਏ ਹਨ। ਮੈਂ ਤਾਂ ਇਹ ਖੇਤ ਮੁੱਲ ਲਿਆ ਹੋਇਆ ਹੈ। ਨੌਕਰ ਦੀ ਗ਼ਲਤੀ ਦੀ ਮੁਆਫ਼ੀ ਦੇ ਦੇਵੋ। ਤਦੋਂ ਫ਼ਰੀਦ ਜੀ ਨੇ ਕਿਹਾ ਕਿ ਜਾਹ ਭਾਈ! ਤੇਰੇ ਖੇਤ ਵਿਚ ਸਾਰੇ ਖ਼ਰਬੂਜ਼ੇ ਬਣ ਜਾਣਗੇ ਪਰ ਇਕ ਸਿਰ ਰਹੂਗਾ, ਜੋ ਤੈਨੂੰ ਉਪਦੇਸ਼ ਦੇ ਕੇ ਖ਼ਰਬੂਜ਼ਾ ਬਣ ਜਾਵੇਗਾ। ਇਹ ਬਚਨ ਕਹਿ ਕੇ ਫ਼ਰੀਦ ਜੀ ਨੇ ਵਾਪਸ ਭੇਜ ਦਿੱਤਾ। ਜਦੋਂ ਉਹ ਖੇਤ ਦਾ ਮਾਲਕ ਖੇਤ ਵਿਚ ਆਇਆ ਤਾਂ ਸਾਰੇ ਸਿਰ ਖ਼ਰਬੂਜ਼ੇ ਬਣ ਗਏ ਪਰ ਇਕ ਸਿਰ ਹੀ ਦਿਖਾਈ ਦਿੱਤਾ, ਤਦੋਂ ਉਹ ਜ਼ਿਮੀਂਦਾਰ ਉਸ ਸਿਰ ਕੋਲ ਗਿਆ ਤਾਂ ਉਸ ਵਿੱਚੋਂ ਆਵਾਜ਼ ਆਈ ਕਿ ਹੇ ਜ਼ਿਮੀਂਦਾਰਾ! ਤੇਰੇ ਵਰਗੇ ਬੰਦੇ ਅਸੀਂ ਵੀ ਕਈ ਵਾਰ ਹੋ ਚੁੱਕੇ ਹਾਂ ਅਤੇ ਖੇਤਾਂ ਨੂੰ ਬੀਜਣਾ ਕੀਤਾ ਹੈ, ਹੁਣ ਅਸੀਂ ਉਸ ਫ਼ਕੀਰ ਦੇ ਮੁੱਖ ਵਿਚ ਪੈ ਕੇ ਮੁਕਤ ਹੋਣਾ ਸੀ, ਪਰ ਤੂੰ ਦਾਨ ਨਾ ਕਰ ਸਕਿਆ। ਹੁਣ ਇਹ ਮਨੁੱਖਾ ਜਨਮ ਤੈਨੂੰ ਵੀ ਹੱਥ ਵਿਚ ਨਹੀਂ ਆਵੇਗਾ। ਇਹ ਆਖ ਕੇ ਉਹ ਸਿਰ ਵੀ ਖ਼ਰਬੂਜ਼ਾ ਬਣ ਗਿਆ। ਇਹ ਸੁਣ ਕੇ ਉਸ ਜ਼ਿਮੀਂਦਾਰ ਨੇ ਭਗਤ ਫ਼ਰੀਦ ਜੀ ਦੇ ਨਾਂ 'ਤੇ ਉਹ ਖ਼ਰਬੂਜ਼ਿਆਂ ਵਾਲਾ ਵਾੜਾ ਹੀ ਦਾਨ ਕਰ ਦਿੱਤਾ ਅਤੇ ਫ਼ਰੀਦ ਜੀ ਦੀ ਪ੍ਰਸੰਨਤਾ ਲਈ। ਉੱਧਰ ਫ਼ਰੀਦ ਜੀ ਨੂੰ ਅੰਦਰ ਸੰਕਲਪ ਫੁਰ ਆਇਆ ਕਿ ਆਪਾਂ ਵੀ

---

੧. ਪਹਾੜੀ ਬੋਲੀ ਜਾਂ ਲਹਿੰਦੀ ਪੰਜਾਬੀ ਵਿਚ 'ਕਿੜੀ' ਪਦ ਆਵਾਜ਼ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ।

੨. ਇਹ ਘਟਨਾ ਹੋਰ ਬੇਅੰਤ ਭਗਤਾਂ ਦੇ ਜੀਵਨ ਵਿਚ ਅਨੇਕਾਂ ਆਈਆਂ ਹੋਈਆਂ ਘਟਨਾਵਾਂ ਦੇ ਨਾਲ ਮਿਲਦੀ ਹੈ। ਪਰਮਾਤਮਾ ਨੇ ਆਪਣਿਆਂ ਸੰਤਾਂ ਭਗਤਾਂ, ਪੀਰਾਂ ਦੀ ਪੈਜ ਰੱਖਣ ਲਈ ਅਨੇਕਾਂ ਕੌਤਕ ਕੀਤੇ ਹਨ, ਉਹਨਾਂ ਵਿੱਚੋਂ ਇਹ ਵੀ ਇਕ ਪਰਮਾਤਮਾ ਦਾ ਕੌਤਕ ਸਮਝਣਾ, ਨਹੀਂ ਤਾਂ ਖ਼ਰਬੂਜ਼ਿਆਂ ਨੂੰ ਕੀ ਸਿਰ ਲੱਗਣੇ ਸੀ ਤੇ ਉਨ੍ਹਾਂ ਨੇ ਕੀ ਬੋਲਣਾ ਸੀ, ਇਹ ਸਾਰੀ ਖੇਡ ਪਰਮਾਤਮਾ ਦੀ ਹੀ ਸੀ।

ਖ਼ਰਬੂਜ਼ਿਆਂ ਦੀ ਖੇਤੀ ਕਰ ਲੈਂਦੇ ਹਾਂ। ਪਰ ਆਪਣੇ ਫ਼ਕੀਰੀ ਲਿਬਾਸ ਨੂੰ ਵੇਖ ਕੇ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਦਰ ਦਰਵੇਸੀ ਗਾਖੜੀ; ਚਲਾਂ ਦੁਨੀਆਂ ਭਤਿ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦੇ ਦਰ ਦੀ ਦਰਵੇਸੀ = ਫ਼ਕੀਰੀ ਬਹੁਤ ਗਾਖੜੀ = ਕਠਿਨ ਹੈ ਪਰ ਤੂੰ ਤਾਂ ਦੁਨੀਆਂ = ਸੰਸਾਰੀ ਲੋਕਾਂ ਦੀ ਭਤਿ = ਤਰ੍ਹਾਂ ਚੱਲਣ ਦੀ ਸੋਚ ਰਿਹਾ ਹੈਂ।

[ਅੰਗ ੧੩੭੮]

## ਬੰਨਿ੍ ਉਠਾਈ ਪੋਟਲੀ; ਕਿਥੈ ਵੰਞਾ ਘਤਿ ॥੨॥

ਹੇ ਫ਼ਰੀਦਾ! ਤੂੰ ਫ਼ਕੀਰੀ ਦੀ ਪੋਟਲੀ = ਪੰਡ ਬੰਨ੍ਹ ਕੇ ਆਪਣੇ ਸਿਰ ਉੱਪਰ ਉਠਾਈ = ਚੁੱਕੀ ਹੋਈ ਹੈ ਭਾਵ ਦੁਨੀਆਂ ਦਾ ਮੋਹ ਤਿਆਗਿਆ ਹੋਇਆ ਹੈ, ਹੁਣ ਇਸ ਫ਼ਕੀਰੀ ਨੂੰ ਘਤਿ = ਸਿੱਟ ਕੇ ਕਿੱਥੇ ਵੰਞਾ = ਜਾਣਾ ਚਾਹੁੰਦਾ ਹੈਂ ? ਭਾਵ ਫੇਰ ਸੰਸਾਰ ਦੇ ਮੋਹ ਵਿਚ ਕਿਉਂ ਫਸਦਾ ਹੈਂ ? ਇਸ ਲਈ ਬੰਦਗੀ ਵਿਚ ਜੁੜਿਆ ਰਹੁ ॥੨॥

## ਕਿਝੁ ਨ ਬੁਝੈ, ਕਿਝੁ ਨ ਸੁਝੈ; ਦੁਨੀਆ ਗੁਝੀ ਭਾਹਿ ॥

ਜੀਵਾਂ ਨੂੰ ਕਿਝੁ = ਕੁਝ ਵੀ ਬੁਝੈ = ਬੁੱਝਦਾ ਨਹੀਂ ਕਿ ਇਸ ਲੋਕ ਵਿਚ ਸਾਡਾ ਕੀ ਹਾਲ ਹੋਣਾ ਹੈ ਅਤੇ ਕਿਝੁ = ਕੁਝ ਵੀ ਸੁਝੈ = ਸੁੱਝਦਾ ਨਹੀਂ ਕਿ ਪ੍ਰਲੋਕ ਵਿਚ ਸਾਡਾ ਕੀ ਹਾਲ ਹੋਣਾ ਹੈ **ਵਾ:** ਜੀਵਾਂ ਨੂੰ ਆਤਮ ਸਰੂਪ ਨਹੀਂ ਬੁੱਝਦਾ ਅਤੇ ਜੀਵ ਈਸ਼ ਦੇ ਅਭੇਦ ਗਿਆਨ ਦੀ ਵੀ ਕੁਝ ਸੋਝੀ ਨਹੀਂ ਹੈ। ਸਾਰੀ ਅਗਿਆਤ ਦੁਨੀਆਂ ਈਰਖਾ, ਵਿਕਾਰਾਂ ਆਦਿ ਦੀ ਗੁਝੀ = ਗੁਪਤ ਭਾਹਿ = ਅਗਨੀ ਨਾਲ ਸੜ ਰਹੀ ਹੈ।

## ਸਾਂਈ ਮੇਰੈ ਚੰਗਾ ਕੀਤਾ; ਨਾਹੀ ਤ ਹੰ ਭੀ ਦਝਾਂ ਆਹਿ ॥੩॥

ਪਰ ਮੇਰੇ ਸਾਂਈ = ਮਾਲਕ ਪਰਮਾਤਮਾ ਨੇ ਬਹੁਤ ਚੰਗਾ ਕੀਤਾ ਹੈ ਜੋ ਮੈਨੂੰ ਫ਼ਕੀਰੀ ਭੇਖ ਦੇ ਇਸ ਗੁੱਝੀ ਅਗਨੀ ਤੋਂ ਬਚਾ ਲਿਆ ਹੈ, ਨਾਹੀ = ਨਹੀਂ ਤਾਂ ਹੰ = ਮੈਂ ਭੀ = ਵੀ ਇਸ ਅਗਨੀ ਵਿਚ ਦਝਾਂ ਆਹਿ = ਸੜ ਜਾਂਦਾ ॥੩॥

**ਉਥਾਨਕਾ :** ਇਕ ਸਮੇਂ ਕਿਸੇ ਨਗਰ ਵਿਚ ਕਾਲ ਪੈ ਗਿਆ, ਉਥੇ ਇਕ ਸ਼ਾਹੂਕਾਰ ਬਹੁਤ ਦਾਨੀ ਸੁਭਾਅ ਦਾ ਸੀ, ਉਸ ਨੇ ਅਨੇਕਾਂ ਪਦਾਰਥ ਜਮ੍ਹਾਂ ਕੀਤੇ ਹੋਏ ਸਨ, ਜੋ ਸਭ ਨੂੰ ਦਾਨ ਕਰਨ ਲੱਗ ਪਿਆ, ਉਸ ਦੇ ਸਾਰੇ ਖ਼ਜ਼ਾਨੇ ਖ਼ਾਲੀ ਹੋ ਗਏ। ਤਦੋਂ ਇਕ ਤਿਲਾਂ ਦਾ ਕੋਠਾ ਸੀ, ਉਸ ਵਿੱਚੋਂ ਬੁੱਕ ਭਰ ਭਰ ਕੇ ਦਾਨ ਕਰੀ ਜਾਵੇ, ਜਦੋਂ ਉਹ ਵੀ ਖ਼ਤਮ ਹੋ ਗਿਆ ਤਾਂ ਫੇਰ ਪਛਤਾਵਾ ਕਰਨ ਲੱਗ ਪਿਆ ਕਿ ਜੇਕਰ ਅੱਧਾ-ਅੱਧਾ ਬੁੱਕ ਦੇਂਦਾ ਤਾਂ ਠੀਕ ਰਹਿਣਾ ਸੀ, ਤਦ ਉਸ ਦੀ ਹਾਲਤ ਦੇਖ ਕੇ ਭਗਤ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਫਰੀਦਾ, ਜੇ ਜਾਣਾਂ ਤਿਲ ਥੋੜੜੇ; ਸੰਮਲਿ ਬੁਕੁ ਭਰੀ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਦਾਨੀ ਪੁਰਖਾ! ਜੇ = ਜੇਕਰ ਤੂੰ ਜਾਣਾ = ਜਾਣਦਾ ਸੀ ਕਿ ਤੇਰੇ ਪਾਸ ਤਿਲ ਥੋੜੜੇ = ਥੋੜ੍ਹੇ ਹਨ ਤਾਂ ਤੂੰ ਸੰਮਲਿ = ਸੰਭਾਲ ਕੇ ਬੁੱਕ ਭਰੀ = ਭਰਨਾ ਕਰਦਾ ਭਾਵ ਥੋੜ੍ਹਾ-ਥੋੜ੍ਹਾ ਦਾਨ ਕਰਦਾ।

# ਜੇ ਜਾਣਾ ਸਹੁ ਨੰਢੜਾ; ਤਾਂ ਥੋੜਾ ਮਾਣੁ ਕਰੀ ॥੪॥

ਇਸੇ ਪ੍ਰਕਾਰ ਜੇ = ਜੇਕਰ ਤੂੰ ਜਾਣਾ = ਜਾਣਦਾ ਕਿ ਤੇਰਾ ਸਹੁ ਭਾਵ ਜੋਬਨ ਨੰਢੜਾ = ਨਿੱਕਾ ਭਾਵ ਥੋੜ੍ਹਾ ਚਿਰ ਰਹਿਣ ਵਾਲਾ ਹੈ ਤਾਂ ਜਵਾਨੀ ਦਾ ਥੋੜ੍ਹਾ ਚਿਰ ਮਾਣ ਕਰੀ = ਕਰਦਾ ਭਾਵ ਜਵਾਨੀ ਦੇ ਹੰਕਾਰ ਵਿਚ ਮਸਤ ਨਾ ਹੁੰਦਾ ॥੪॥

## ਦੂਸਰਾ ਅਰਥ

**ਫਰੀਦਾ, ਜੇ ਜਾਣਾਂ ਤਿਲ ਥੋੜੜੇ; ਸੰਮਲਿ ਬੁਕੁ ਭਰੀ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਜੇਕਰ ਇਹ ਜਾਣਦਾ ਕਿ ਤਿਲ ਦੀ ਨਿਆਈਂ ਪਦਾਰਥ ਥੋੜ੍ਹਾ ਚਿਰ ਹੀ ਰਹਿਣ ਵਾਲੇ ਹਨ ਤਾਂ ਸੰਭਲ ਕੇ ਬੁੱਕ ਭਰਦਾ ਭਾਵ ਸਤਿਸੰਗਤ ਦੇ ਵਿਚ ਖ਼ਰਚ ਕਰਦਾ।

**ਜੇ ਜਾਣਾ ਸਹੁ ਨੰਢੜਾ; ਤਾਂ ਥੋੜਾ ਮਾਣੁ ਕਰੀ ॥੪॥**

ਇਸੇ ਪ੍ਰਕਾਰ ਜੇਕਰ ਇਸਤ੍ਰੀ ਜਾਣਦੀ ਕਿ ਮੇਰਾ ਸਹੁ = ਪਤੀ ਨੰਢੜਾ = ਛੋਟਾ ਹੈ ਭਾਵ ਬਾਲਕ ਅਵਸਥਾ ਵਾਲਾ ਹੈ ਤਾਂ ਉਹ ਆਪਣੀ ਜਵਾਨੀ ਦਾ ਥੋੜ੍ਹਾ ਮਾਣ ਕਰਦੀ ॥੪॥

## ਤੀਸਰਾ ਅਰਥ

**ਫਰੀਦਾ, ਜੇ ਜਾਣਾਂ ਤਿਲ ਥੋੜੜੇ; ਸੰਮਲਿ ਬੁਕੁ ਭਰੀ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਜੇਕਰ ਇਹ ਜੀਵ ਇਸਤ੍ਰੀ ਜਾਣਦੀ ਕਿ ਮੇਰੇ ਪਾਸ ਸੁਆਸਾਂ ਰੂਪ ਤਿਲ ਥੋੜ੍ਹੇ ਹਨ ਤਾਂ ਸੰਭਲ ਕੇ ਬੁੱਕ ਭਰਦੀ ਭਾਵ ਸੁਆਸਾਂ ਨੂੰ ਪਰਮਾਤਮਾ ਵੱਲ ਜੋੜਦੀ।

**ਜੇ ਜਾਣਾ ਸਹੁ ਨੰਢੜਾ; ਤਾਂ ਥੋੜਾ ਮਾਣੁ ਕਰੀ ॥੪॥**

ਜੇ ਜਾਣਦੀ ਕਿ ਮੇਰਾ ਸਹੁ = ਪਤੀ ਪਰਮਾਤਮਾ ਨੰਢੜਾ = ਨਿੱਕਿਆਂ ਭਾਵ ਨਿਮਰਤਾ ਵਾਲਿਆਂ ਨੂੰ ਪ੍ਰਾਪਤ ਹੋਣ ਵਾਲਾ ਹੈ ਤਾਂ ਮੈਂ ਆਪਣੇ ਸਾਧਨਾਂ ਦਾ ਥੋੜ੍ਹਾ ਮਾਣ ਕਰਦੀ ਭਾਵ ਮਾਣ ਤੋਂ ਰਹਿਤ ਹੋ ਕੇ ਨਿਮਰਤਾ ਨੂੰ ਧਾਰਨ ਕਰਦੀ, ਜਿਸ ਕਰਕੇ ਮੈਨੂੰ ਖ਼ੁਦਾ ਦੀ ਪ੍ਰਾਪਤੀ ਹੁੰਦੀ ॥੪॥

**ਉਥਾਨਕਾ :** ਕੋਈ ਸ਼ਾਹੂਕਾਰ ਮੋਹਰਾਂ ਦੀ ਗੱਠੜੀ ਬੰਨ੍ਹੀ ਤੁਰੀ ਜਾ ਰਿਹਾ ਸੀ। ਰਸਤੇ ਵਿਚ ਉਸ ਦੀ ਗੱਠੜੀ ਖੁੱਲ੍ਹ ਗਈ ਤੇ ਮੋਹਰਾਂ ਹੇਠਾਂ ਡਿੱਗ ਪਈਆਂ, ਜੋ ਅੱਧੀਆਂ ਕੁ ਗਵਾਚ ਗਈਆਂ। ਇਹ ਦੇਖ ਕੇ ਪਸ਼ਚਾਤਾਪ ਕਰਨ ਲੱਗ ਪਿਆ, ਉਧਰੋਂ ਫ਼ਰੀਦ ਜੀ ਵੀ ਆ ਗਏ ਅਤੇ ਇਸ ਦੀ ਹਾਲਤ ਦੇਖ ਕੇ ਇਹ ਸਲੋਕ ਉਚਾਰਣ ਕਰਦੇ ਹਨ।

# ਜੇ ਜਾਣਾ ਲੜੁ ਛਿਜਣਾ; ਪੀਡੀ ਪਾਈਂ ਗੰਢਿ ॥

ਹੇ ਭਾਈ ! ਜੇ = ਜੇਕਰ ਤੂੰ ਇਹ ਜਾਣਦਾ ਕਿ ਮੋਹਰਾਂ ਵਾਲੀ ਗੱਠੜੀ ਦਾ ਲੜੁ = ਪੱਲਾ ਛਿਜਣਾ = ਨਾਸ਼ ਹੋ ਜਾਣਾ ਭਾਵ ਖੁੱਲ੍ਹ ਜਾਣਾ ਹੈ ਤਾਂ ਤੂੰ ਇਸ ਨੂੰ ਪੀਡੀ = ਘੁੱਟ ਕੇ ਗੰਢ ਪਾਈਂ = ਪਾਉਂਦਾ **ਅਥਵਾ** ਹੇ ਖ਼ੁਦਾ ! ਜੇਕਰ ਮੈਂ ਜਾਣਦਾ ਕਿ ਇਹ ਸਰੀਰ ਰੂਪੀ ਲੜ ਨਾਸ਼ ਹੋ ਜਾਣਾ ਹੈ ਤਾਂ ਤੇਰੇ ਨਾਲ ਪ੍ਰੀਤੀ ਦੀ ਪੱਕੀ ਗੰਢ ਪਾਉਂਦਾ ਭਾਵ ਜੇਕਰ ਮੈਨੂੰ ਇਹ ਸਮਝ ਹੁੰਦੀ ਕਿ ਸਰੀਰਾਂ ਜਾਂ ਪਦਾਰਥਾਂ ਦਾ ਮੋਹ ਕਰ ਕੇ ਤੇਰੇ ਨਾਲ ਪ੍ਰੀਤੀ ਘੱਟ ਜਾਣੀ ਹੈ ਤਦ ਮੈਂ ਤੇਰੇ ਨਾਲ ਪੱਕਾ ਪ੍ਰੇਮ ਕਰਦਾ ਜੋ ਕਦੇ ਵੀ ਟੁੱਟਦਾ ਨਾ।

ਅਰਥਾਤ ਜਦੋਂ ਕਿਤੇ ਜਗਿਆਸੂ ਦੀ ਬਿਰਤੀ ਸੰਸਾਰ ਦੇ ਪਦਾਰਥਾਂ ਵੱਲੋਂ ਕੁਝ ਚਿਰ ਉਪਰਾਮ ਹੁੰਦੀ

ਹੈ ਤਾਂ ਉਹ ਸਮਝ ਤੋਂ ਬਿਨਾਂ ਇਸੇ ਅਵਸਥਾ ਨੂੰ ਪੂਰਨ ਵੈਰਾਗ ਸਮਝ ਬੈਠਦਾ ਹੈ ਅਤੇ ਜਦੋਂ ਕਿਤੇ ਦੈਵੀ ਸੁਖ ਦਾ ਝਲਕਾਰਾ ਪੈਂਦਾ ਹੈ ਤਾਂ ਉਸ ਨੂੰ ਸਾਖਿਆਤਕਾਰ ਸਮਝ ਕੇ ਨਿਰਭੈ ਹੋ ਜਾਂਦਾ ਹੈ, ਤਦ ਅੰਦਰ ਸੂਖਮ ਹੰਕਾਰ ਹੋਣ ਕਾਰਨ ਕਈ ਵਾਰੀ ਅੰਦਰ ਅਹੰਤਾ ਭਾਵ ਆ ਜਾਂਦਾ ਹੈ, ਜਿਸ ਕਰਕੇ ਉਹ ਆਤਮ ਰਸ ਤੋਂ ਖ਼ਾਲੀ ਰਹਿ ਜਾਂਦਾ ਹੈ। ਭਗਤ ਫ਼ਰੀਦ ਜੀ ਉਸ ਅਵਸਥਾ ਦੀ ਗੱਲ ਕਰਦੇ ਹੋਏ ਆਖ ਰਹੇ ਹਨ ਕਿ ਉਸ ਸਮੇਂ ਜਗਿਆਸੂ ਪਸ਼ਚਾਤਾਪ ਕਰਦਾ ਹੈ ਕਿ ਜੇਕਰ ਮੈਨੂੰ ਇਹ ਖ਼ਬਰ ਹੁੰਦੀ ਕਿ ਮੇਰੀਆਂ ਭੁੱਲਾਂ ਮੈਨੂੰ ਫੇਰ ਵਿਛੋੜ ਦੇਣਗੀਆਂ, ਤਾਂ ਮੈਂ ਖ਼ੁਦਾ ਨਾਲ ਐਸਾ ਪ੍ਰੇਮ ਕਰਦਾ ਕਿ ਸੰਸਾਰ ਦੇ ਮੋਹ ਵੱਲ ਦ੍ਰਿਸ਼ਟੀ ਹੀ ਨਾ ਰਹਿੰਦੀ।

## ਤੈ ਜੇਵਡੁ ਮੈ ਨਾਹਿ ਕੋ; ਸਭੁ ਜਗੁ ਡਿਠਾ ਹੰਢਿ ॥੫॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਖ਼ੁਦਾ! ਮੈਂ ਸਭੁ = ਸਾਰਾ ਜਗੁ = ਸੰਸਾਰ ਹੀ ਹੰਢਿ = ਫਿਰ ਕੇ ਡਿਠਾ = ਦੇਖ ਲਿਆ ਹੈ ਭਾਵ ਨਿਰਣਾ ਕੀਤਾ ਹੈ ਕਿ ਤੈ = ਤੇਰੇ ਜੇਵਡੁ = ਜਿੱਡਾ ਵੱਡਾ ਮੈਨੂੰ ਕੋ = ਕੋਈ ਵੀ ਪ੍ਰਤੀਤ ਨਹੀਂ ਹੋਇਆ ਭਾਵ ਤੇਰੀ ਪ੍ਰਾਪਤੀ ਵਰਗਾ ਸੁਖ ਕਿਤੇ ਨਹੀਂ ਹੈ, ਇਸ ਲਈ ਮੈਨੂੰ ਤੇਰੇ ਨਾਲ ਪ੍ਰੇਮ ਲੱਗਾ ਰਹੇ ॥੫॥

**ਉਥਾਨਕਾ :** ਕੋਈ ਆਦਮੀ ਪਟਵਾਰੀ ਸੀ, ਜੋ ਪੈਸੇ ਦੇ ਲਾਲਚ ਕਰਕੇ ਕਿਸੇ ਦੀ ਜ਼ਮੀਨ ਕਿਸੇ ਹੋਰ ਦੇ ਨਾਂ 'ਤੇ ਕਰ ਦੇਂਦਾ ਸੀ। ਉਹ ਇਕ ਦਿਨ ਭਗਤ ਫ਼ਰੀਦ ਜੀ ਦੇ ਪਾਸ ਗਿਆ ਅਤੇ ਬੇਨਤੀ ਕੀਤੀ ਕਿ ਹੇ ਭਗਤ ਜੀ! ਮੈਨੂੰ ਕੋਈ ਉਪਦੇਸ਼ ਦੇਵੋ, ਤਦੋਂ ਭਗਤ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਫਰੀਦਾ, ਜੇ ਤੂ ਅਕਲਿ ਲਤੀਫੁ; ਕਾਲੇ ਲਿਖੁ ਨ ਲੇਖ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇ = ਜੇਕਰ ਤੂੰ ਅਕਲ ਦਾ ਲਤੀਫੁ = ਚਤੁਰ ਹੈਂ ਤਾਂ ਇਹ ਕਾਲੇ ਲੇਖ ਨਾ ਲਿਖੁ = ਲਿਖਣਾ ਕਰ ਭਾਵ ਵੱਢੀ ਲੈ ਕੇ ਹੋਰ ਦਾ ਹੋਰ ਨਾ ਲਿਖ।

## ਆਪਨੜੇ ਗਿਰੀਵਾਨ ਮਹਿ; ਸਿਰੁ ਨੀਂਵਾਂ ਕਰਿ ਦੇਖੁ ॥੬॥

ਸਗੋਂ ਆਪਨੜੇ = ਆਪਣੇ ਗਿਰੀਵਾਨ = ਚੋਲੇ, ਜਾਮੇ ਦੇ ਮਹਿ = ਵਿਚ ਸਿਰ ਨੀਵਾਂ ਕਰਿ = ਕਰ ਕੇ ਦੇਖ ਭਾਵ ਆਪਣੇ ਅੰਦਰ ਝਾਤੀ ਮਾਰਨਾ ਕਰ ਕਿ ਜੇਕਰ ਕੋਈ ਹੋਰ ਤੇਰੇ ਨਾਲ ਐਸਾ ਕਰੇ ਤਾਂ ਤੇਰੇ ਉੱਪਰ ਕੀ ਬੀਤੇਗੀ ॥੬॥

### ਦੂਸਰਾ ਅਰਥ

### ਫਰੀਦਾ, ਜੇ ਤੂ ਅਕਲਿ ਲਤੀਫੁ; ਕਾਲੇ ਲਿਖੁ ਨ ਲੇਖ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਜੇਕਰ ਤੂੰ ਬੇਦਾਂ, ਸ਼ਾਸਤਰਾਂ, ਕੁਰਾਨ ਆਦਿ ਗ੍ਰੰਥ ਦੀ ਸੋਝੀ ਰੱਖਣ ਵਾਲਾ ਲਤੀਫੁ = ਪਵਿੱਤਰ ਅਕਲ ਵਾਲਾ ਹੈਂ ਤਾਂ ਕਾਲੇ = ਪਾਪਾਂ ਵਾਲੇ ਲੇਖ ਨਾ ਲਿਖਣਾ ਕਰ।

### ਆਪਨੜੇ ਗਿਰੀਵਾਨ ਮਹਿ; ਸਿਰੁ ਨੀਂਵਾਂ ਕਰਿ ਦੇਖੁ ॥੬॥

ਆਪਣੇ ਅੰਤਹਕਰਣ ਰੂਪੀ ਗਿਰੀਵਾਨ ਵਿਚ ਨੀਵਾਂ ਸਿਰ ਕਰ ਕੇ ਭਾਵ ਅੰਤਰਮੁਖ ਹੋ ਕਰਕੇ ਦੇਖਣਾ ਕਰ ਕਿ ਇਹ ਕਾਲੇ ਲੇਖ ਕਰਮਾਂ ਦਾ ਫਲ ਤੈਨੂੰ ਹੀ ਭੋਗਣਾ ਪਵੇਗਾ **ਵਾ:** ਹੰਕਾਰ ਰੂਪੀ ਸਿਰ ਨੂੰ ਨੀਵਾਂ ਕਰ ਕੇ ਭਾਵ ਨਵਿਰਤ ਕਰ ਕੇ ਦੇਖ ਕਿ ਉਹ ਪਿਆਰਾ ਖ਼ੁਦਾ ਤੇਰੇ ਅੰਦਰ ਹੀ ਵੱਸ ਰਿਹਾ ਹੈ ॥੬॥

**ਉਥਾਨਕਾ :** ਇਕ ਵਾਰ ਫ਼ਰੀਦ ਜੀ ਕਬਰਾਂ ਦੇ ਬਾਹਰ ਬੈਠੇ ਹੋਏ ਬੰਦਗੀ ਕਰ ਰਹੇ ਸਨ, ਉਧਰੋਂ ਇਕ ਮੁਸਲਮਾਨ ਪਠਾਣ ਆਇਆ, ਉਸਨੇ ਫ਼ਰੀਦ ਜੀ ਤੋਂ ਸ਼ਹਿਰ ਦਾ ਰਸਤਾ ਪੁੱਛਿਆ ਤਾਂ ਫ਼ਰੀਦ ਜੀ ਨੇ ਕਬਰਸਤਾਨ ਵੱਲ ਹੱਥ ਦਾ ਇਸ਼ਾਰਾ ਕਰ ਦਿੱਤਾ। ਉਹ ਮੁਸਲਮਾਨ ਪਠਾਣ ਬਹੁਤ ਦੂਰ ਤੱਕ ਚਲਿਆ ਗਿਆ ਪਰ ਉਸ ਪਾਸੇ ਕਬਰਾਂ ਹੀ ਕਬਰਾਂ ਸਨ। ਉਸਨੇ ਸੋਚਿਆ ਕਿ ਫ਼ਕੀਰ ਨੇ ਮੇਰੇ ਨਾਲ ਮਸਕਰੀ ਕੀਤੀ ਹੈ। ਉਹ ਗ਼ੁੱਸੇ ਵਿਚ ਵਾਪਸ ਫ਼ਰੀਦ ਜੀ ਦੇ ਪਾਸ ਆਇਆ ਅਤੇ ਆਉਂਦਿਆਂ ਹੀ ਫ਼ਰੀਦ ਜੀ ਦੇ ਦੋ-ਤਿੰਨ ਮੁੱਕੀਆਂ ਮਾਰ ਦਿੱਤੀਆਂ। ਫ਼ਰੀਦ ਜੀ ਅੱਗੋਂ ਹੱਸ ਪਏ ਅਤੇ ਉਸਦੇ ਪੈਰੀਂ ਪੈ ਗਏ, ਉਹ ਹੈਰਾਨ ਹੋਇਆ ਕਿ ਇਹ ਤਾਂ ਕੋਈ ਸੱਚਮੁੱਚ ਹੀ ਫ਼ਕੀਰ ਹੈ। ਉਸ ਨੇ ਡਰ ਕੇ ਭਗਤ ਜੀ ਤੋਂ ਮੁਆਫ਼ੀ ਮੰਗੀ ਅਤੇ ਉਪਦੇਸ਼ ਦੀ ਯਾਚਨਾ ਕੀਤੀ। ਤਦ ਭਗਤ ਜੀ ਨੇ ਕਿਹਾ ਕਿ ਸਾਡਾ ਅਸਲ ਸ਼ਹਿਰ ਤਾਂ ਇਹੋ ਹੀ ਹੈ ਜਿਥੇ ਇਹ ਸਰੀਰ ਨੇ ਆ ਕੇ ਸਦਾ ਲਈ ਨਿਵਾਸ ਕਰਨਾ ਹੈ ਅਤੇ ਇਹ ਸਲੋਕ ਉਚਾਰਣ ਕੀਤਾ।

## ਫਰੀਦਾ, ਜੋ ਤੈ ਮਾਰਨਿ ਮੁਕੀਆਂ; ਤਿਨ੍ਾ ਨ ਮਾਰੇ ਘੁੰਮਿ ॥

ਭਗਤ ਫਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ = ਜਿਹੜੇ ਲੋਕ ਤੈ = ਤੈਨੂੰ ਮੁਕੀਆਂ ਮਾਰਨਿ = ਮਾਰਨਾ ਕਰਨ, ਤਿਨ੍ਾ = ਉਨ੍ਹਾਂ ਨੂੰ ਘੁੰਮਿ = ਪਰਤ, ਉਲਟ ਕੇ ਮਾਰਨਾ ਨਾ ਕਰ, ਭਾਵ ਮੁੱਕੀ ਦਾ ਜਵਾਬ ਘਸੁੰਨ ਨਾਲ ਨਾ ਦੇਣਾ ਕਰ।

## ਆਪਨੜੈ ਘਰਿ ਜਾਈਐ; ਪੈਰ ਤਿਨ੍ਾ ਦੇ ਚੁੰਮਿ ॥੭॥

ਸਗੋਂ ਤਿਨ੍ਹਾਂ = ਉਨ੍ਹਾਂ ਦੇ ਪੈਰ ਚੁੰਮ ਕੇ ਭਾਵ ਖਿਮਾ ਧਾਰਨ ਕਰਕੇ ਆਪਨੜੈ = ਆਪਣੇ ਘਰ ਵਿਚ ਹੀ ਚਲੇ ਜਾਈਐ = ਜਾਣਾ ਕਰੀਏ ॥੭॥

### ਦੂਸਰਾ ਅਰਥ

**ਫਰੀਦਾ, ਜੋ ਤੈ ਮਾਰਨਿ ਮੁਕੀਆਂ; ਤਿਨ੍ਾ ਨ ਮਾਰੇ ਘੁੰਮਿ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਜੋ ਫ਼ਕੀਰ , ਮਹਾਤਮਾ ਤੇਰੇ ਤਾਈਂ ਸੰਸਾਰ ਵੱਲੋਂ ਮੁੱਕੀਆਂ ਗੱਲਾਂ ਮਾਰਨ ਕਿ ਇਹ ਸੰਸਾਰ ਮਿਥਿਆ ਹੈ, ਤਿਨ੍ਾ = ਉਨ੍ਹਾਂ ਨੂੰ ਘੁੰਮਿ = ਪਰਤ ਕੇ ਕੌੜਾ ਬਚਨ ਨਹੀਂ ਆਖਣਾ ਚਾਹੀਦਾ, ਸਗੋਂ ਉਨ੍ਹਾਂ ਦੇ ਕਮਾਏ ਹੋਏ ਵੈਰਾਗ ਵਾਲੇ ਬਚਨ ਸੁਣ ਅਤੇ ਧਾਰਨ ਕਰ ਲੈਣੇ ਚਾਹੀਦੇ ਹਨ।

**ਆਪਨੜੈ ਘਰਿ ਜਾਈਐ; ਪੈਰ ਤਿਨ੍ਾ ਦੇ ਚੁੰਮਿ ॥੭॥**

ਆਪ ਮਹਾਤਮਾ ਦੇ ਘਰ ਜਾ ਕੇ ਉਨ੍ਹਾਂ ਦੇ ਚਰਨ ਚੁੰਮਣਾ ਕਰੋ ਭਾਵ ਉਨ੍ਹਾਂ ਦੀ ਚਰਨ ਧੂੜੀ ਲੈਣਾ ਕਰੋ, ਫੇਰ ਸਚਖੰਡ ਰੂਪੀ ਘਰ ਵਿਚ ਜਾ ਰਹੀਦਾ ਹੈ ॥੭॥

### ਤੀਸਰਾ ਅਰਥ

**ਫਰੀਦਾ, ਜੋ ਤੈ ਮਾਰਨਿ ਮੁਕੀਆਂ; ਤਿਨ੍ਾ ਨ ਮਾਰੇ ਘੁੰਮਿ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਇੰਦ੍ਰੀਆਂ ਤੈਨੂੰ ਵਿਸ਼ਿਆਂ ਵਿਚ ਲਾ ਕੇ ਮਾਰਨਿ = ਮਾਰਦੀਆਂ ਹਨ, ਉਹ ਅਜੇ ਤਕ ਤੇਰੀਆਂ ਮੁੱਕੀਆਂ ਕਿਉਂ ਨਹੀਂ, ਤੂੰ ਉਨ੍ਹਾਂ ਨੂੰ ਪਰਤ ਕੇ ਮਾਰਦਾ ਕਿਉਂ ਨਹੀਂ, ਭਾਵ ਇੰਦ੍ਰੀਆਂ ਨੂੰ ਸਮ ਦਮ ਸਾਧਨਾ ਨਾਲ ਵਿਸ਼ਿਆਂ ਵੱਲੋਂ ਰੋਕਣਾ ਕਰ।

**ਆਪਨੜੈ ਘਰਿ ਜਾਈਐ; ਪੈਰ ਤਿਨ੍ਹਾ ਦੇ ਚੁੰਮਿ ॥੭॥**

ਜਿਨ੍ਹਾਂ ਮਹਾਤਮਾ ਨੇ ਆਪਣੀਆਂ ਵਾਸ਼ਨਾਵਾਂ ਮਾਰ ਲਈਆਂ ਹਨ ਤਿਨ੍ਹਾਂ ਮਹਾਤਮਾ ਦੇ ਪੈਰ ਚੁੰਮਣਾ ਕਰੀਏ ਭਾਵ ਉਨ੍ਹਾਂ ਦੀ ਸ਼ਰਨ ਵਿਚ ਕ੍ਰੋਧ ਵਾਲੀ ਬਿਰਤੀ ਦਾ ਤ੍ਰਿਸਕਾਰ ਅਤੇ ਵਾਸ਼ਨਾਵਾਂ ਨੂੰ ਮੇਟ ਕੇ ਆਪਣੇ ਸਰੂਪ ਰੂਪੀ ਘਰ ਵਿਚ ਜਾਣਾ ਕਰੀਏ ॥੭॥

**ਉਥਾਨਕਾ :** ਕੋਈ ਬਿਰਧ ਆਦਮੀ ਉਮਰ ਦੇ ਆਖ਼ਰੀ ਪੜਾਅ 'ਤੇ ਪਹੁੰਚਿਆ ਹੋਇਆ ਸੀ, ਉਸਨੂੰ ਲੋਕ ਆਖਣ ਕਿ ਤੂੰ ਹੁਣ ਭਜਨ ਸਿਮਰਨ ਕਰ, ਤਦ ਅੱਗੋਂ ਆਖਦਾ ਕਿ ਮੇਰੇ ਕੋਲੋਂ ਹੁਣ ਭਜਨ ਨਹੀਂ ਹੁੰਦਾ, ਤਦ ਉਸਦੀ ਹਾਲਤ ਦੇਖ ਕੇ ਫ਼ਰੀਦ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਜਾਂ ਤਉ ਖਟਣ ਵੇਲ; ਤਾਂ ਤੂ ਰਤਾ ਦੁਨੀ ਸਿਉ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਾਂ = ਜਦੋਂ ਤਉ = ਤੇਰਾ ਨਾਮ ਦੀ ਖੱਟੀ ਖੱਟਣ ਦਾ ਪਰਮਾਨੰਦ ਦੀ ਪ੍ਰਾਪਤੀ, ਮੁਕਤੀ ਰੂਪੀ ਧਨ ਖੱਟਣ ਵੇਲ = ਸਮਾਂ ਸੀ, ਭਾਵ ਜਵਾਨੀ ਦੀ ਅਵਸਥਾ ਸੀ। ਤਾਂ = ਤਦੋਂ ਤੂੰ ਦੁਨੀ = ਦੁਨੀਆਂ ਦੇ ਮੋਹ, ਮਾਇਆ ਦੇ ਸਿਉ = ਨਾਲ ਰਤਾ = ਰੰਗਿਆ ਹੋਇਆ ਸੀ।

## ਮਰਗ ਸਵਾਈ ਨੀਹਿ; ਜਾਂ ਭਰਿਆ ਤਾਂ ਲਦਿਆ ॥੮॥

ਤੇਰੀ ਮਰਗ = ਮੌਤ ਦੀ ਨੀਂਹ ਸਵਾਈ = ਵਧਦੀ ਜਾ ਰਹੀ ਹੈ, ਭਾਵ ਜਿਤਨੀ ਉਮਰ ਭੋਗ ਲਈ ਹੈ ਉਹ ਮੌਤ ਦੀ ਨੀਂਹ ਬਾਲ ਜੁਆਨੀ ਦੇ ਸ੍ਵਾਸਾਂ ਕਰਕੇ ਭਰ ਗਈ ਹੈ ਜਾਂ = ਜਦੋਂ ਭਰਿਆ ਭਾਵ ਅੰਤ ਦਾ ਸ੍ਵਾਸ ਪੂਰਾ ਹੋ ਗਿਆ ਤਾਂ = ਤਦ ਫੱਟੇ ਉਪਰ ਲੱਦਿਆ ਜਾਵੇਂਗਾ। ਅਰਥਾਤ ਮੌਤ ਐਸੀ ਹੈ ਜਿਵੇਂ ਨੀਂਹ ਪੁੱਟੀ ਹੁੰਦੀ ਹੈ, ਇੱਟਾਂ ਸ੍ਵਾਸਾਂ ਵਾਂਗ ਹਨ ਜਿਵੇਂ-ਜਿਵੇਂ ਸ੍ਵਾਸ ਭੋਗਦੇ ਗਏ ਤਿਵੇਂ-ਤਿਵੇਂ ਇਹ ਨੀਂਹ ਭਰਦੀ ਗਈ, ਜਦੋਂ ਨੀਂਹ ਪੂਰੀ ਹੋ ਗਈ ਤਦੋਂ ਉਸ ਉੱਪਰ ਮਹਿਲ ਆਦਿ ਪਾ ਦੇਂਦੇ ਹਨ ਜਿਤਨਾ ਚਿਰ ਨੀਂਹ ਪੂਰੀ ਨਾ ਹੋਵੇ ਉਨਾ ਚਿਰ ਮਹਿਲ ਨਹੀਂ ਪੈਂਦਾ। ਤਿਵੇਂ ਜਦੋਂ ਸ੍ਵਾਸ ਪੂਰੇ ਹੋ ਗਏ ਤਦੋਂ ਕਰਮਾਂ ਦਾ ਫਲ ਰੂਪੀ ਮਹਿਲ ਪਵੇਗਾ। ਜੇਕਰ ਸ੍ਵਾਸ ਚੰਗੇ ਪਾਸੇ ਭਾਵ ਭਜਨ ਸਿਮਰਨ ਵਿਚ ਲੱਗੇ ਹੋਏ ਤਾਂ ਉਪਰਲਾ ਮਹਿਲ ਅਟੱਲ ਪਵੇਗਾ ਅਤੇ ਜੇਕਰ ਖੋਟੇ ਪਾਸੇ ਬੀਤੇ ਤਾਂ ਮਹਿਲ ਡਿੱਗ ਪਵੇਗਾ ਭਾਵ ਜੂਨਾਂ ਦੇ ਵਿਚ ਜੀਵ ਰੁਲਦਾ ਰਹੇਗਾ ॥੮॥

**ਉਥਾਨਕਾ :** ਸਰੀਰ ਦੀ ਬਦਲਦੀ ਹੋਈ ਅਵਸਥਾ ਨੂੰ ਧਿਆਨ ਵਿਚ ਰੱਖਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

## ਦੇਖੁ ਫਰੀਦਾ ਜੁ ਥੀਆ; ਦਾੜੀ ਹੋਈ ਭੂਰ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਦੇਖੁ = ਦੇਖਣਾ ਕਰ, ਜੋ ਤੇਰਾ ਹਾਲ ਥੀਆ = ਹੋਇਆ ਹੈ, ਤੇਰੀ ਦਾੜ੍ਹੀ ਭੂਰ = ਭੂਸਲੇ ਰੰਗ ਦੀ ਹੋਈ ਪਈ ਹੈ, ਭਾਵ ਪਹਿਲਾਂ ਵਾਲ ਭੂਰੇ ਜਿਹੇ ਰੰਗ ਦੇ ਹੋ ਜਾਂਦੇ ਹਨ ਤੇ ਫੇਰ ਚਿੱਟੇ ਹੋ ਜਾਂਦੇ ਹਨ।

## ਅਗਹੁ ਨੇੜਾ ਆਇਆ; ਪਿਛਾ ਰਹਿਆ ਦੂਰਿ ॥੯॥

ਤੇਰਾ ਅਗਹੁ = ਅਗਲਾ ਮੌਤ ਦਾ ਸਮਾਂ ਨੇੜਾ = ਨੇੜੇ ਆਇਆ = ਆ ਗਿਆ ਹੈ, ਅਤੇ ਪਿਛਾ = ਪਿਛਲਾ ਜਨਮ ਕਾਲ, ਜੋਬਨ ਦੂਰ ਰਹਿ ਗਿਆ ਹੈ ॥੯॥

**ਉਥਾਨਕਾ :** ਇਕ ਦਿਨ ਫਰੀਦ ਜੀ ਕਿਸੇ ਪ੍ਰੇਮੀ ਦੀ ਭੇਂਟ ਕੀਤੀ ਰੁੱਖੀ ਰੋਟੀ ਲਈ ਜਾ ਰਹੇ ਸਨ, ਤਦ ਉਸੇ ਰਸਤੇ ਤੋਂ ਇਕ ਵਪਾਰੀ ਆਦਮੀ ਗੱਡੇ ਉੱਪਰ ਸ਼ੱਕਰ ਦੀਆਂ ਬੋਰੀਆਂ ਲੱਦੀ ਜਾ ਰਿਹਾ ਸੀ।

ਤਦ ਸ਼ੱਕਰ ਦੀਆਂ ਬੋਰੀਆਂ ਵੇਖ ਕੇ ਸੋਚਿਆ ਕਿ ਚੱਲੋ ਸ਼ੱਕਰ ਨਾਲ ਰੋਟੀ ਸੌਖੀ ਖਾਧੀ ਜਾਵੇਗੀ। ਜਦੋਂ ਉਸ ਆਦਮੀ ਕੋਲ ਜਾ ਕੇ ਕਿਹਾ ਕਿ ਹੇ ਭਾਈ! ਕੀ ਇਹ ਸ਼ੱਕਰ ਹੈ ? ਅੱਗੋਂ ਉਸਨੇ ਵਿਚਾਰਿਆ ਕਿ ਜੇਕਰ ਇਸਨੂੰ ਦੱਸ ਦਿੱਤਾ ਤਾਂ ਇਹ ਮੇਰੇ ਕੋਲੋਂ ਖਾਣ ਲਈ ਮੰਗੇਗਾ। ਇਉਂ ਸੋਚ ਕੇ ਉਸਨੇ ਜਵਾਬ ਦੇ ਦਿੱਤਾ ਕਿ ਇਸ ਵਿਚ ਖਾਸਾ ਖੂਸਾ ਹੈ। ਤਦੋਂ ਫ਼ਰੀਦ ਜੀ ਨੇ ਸਹਿਜ ਸੁਭਾਵਿਕ ਹੀ ਕਹਿ ਦਿੱਤਾ ਕਿ ਚੰਗਾ ਬਈ ਖਾਸਾ ਖੂਸਾ ਹੀ ਸਹੀ। ਜਦੋਂ ਉਸ ਆਦਮੀ ਨੇ ਘਰ ਜਾ ਕੇ ਬੋਰੀਆਂ ਖੋਲ੍ਹੀਆਂ ਤਾਂ ਉਹ ਸ਼ੱਕਰ ਸੱਚਮੁੱਚ ਹੀ ਕੂੜਾ ਕਚਰਾ ਬਣੀ ਪਈ ਸੀ। ਤਦੋਂ ਉਹ ਦੌੜ ਕੇ ਫ਼ਰੀਦ ਜੀ ਦੇ ਪਾਸ ਆਇਆ ਅਤੇ ਆ ਕੇ ਪੈਰੀਂ ਪੈ ਗਿਆ। ਬੇਨਤੀ ਕਰਨ ਲੱਗਾ ਕਿ ਫ਼ਰੀਦ ਜੀ! ਮੇਰੇ ਕੋਲੋਂ ਗ਼ਲਤੀ ਹੋ ਗਈ ਹੈ, ਉਹ ਸ਼ੱਕਰ ਹੀ ਸੀ ਪਰ ਤੁਹਾਡੇ ਅੱਗੇ ਝੂਠ ਬੋਲਣ ਕਰਕੇ ਉਹ ਕੂੜਾ-ਕਚਰਾ ਬਣ ਗਈ ਹੈ, ਤੁਸੀਂ ਕਿਰਪਾ ਕਰਕੇ ਉਸਨੂੰ ਫੇਰ ਸ਼ੱਕਰ ਬਣਾ ਦੇਵੋ। ਭਗਤ ਜੀ ਨੇ ਕਿਹਾ ਮੈਂ ਤਾਂ ਕੋਈ ਗੱਲ ਨਹੀਂ ਕੀਤੀ, ਜੇਕਰ ਉਹ ਸ਼ੁੱਕਰ ਸੀ ਤਾਂ ਸ਼ੱਕਰ ਹੀ ਹੋਵੇਗੀ। ਤਦ ਉਹ ਸ਼ੱਕਰ ਬਣ ਗਈ ਅਤੇ ਉਸਨੇ ਥਾਲੀ ਭਰ ਕੇ ਫ਼ਰੀਦ ਜੀ ਦੀ ਭੇਂਟ ਕੀਤੀ। ਫ਼ਰੀਦ ਜੀ ਨੇ ਥਾਲੀ ਵਿੱਚੋਂ ਲੋੜ ਅਨੁਸਾਰ ਸ਼ੱਕਰ ਲੈ ਲਈ ਅਤੇ ਕਿਹਾ ਕਿ ਖ਼ੁਦਾ ਦੇ ਫ਼ਕੀਰਾਂ ਨਾਲ ਐਸਾ ਨਹੀਂ ਕਰੀਦਾ। ਇਹ ਸਭ ਕੌਤਕ ਤੈਨੂੰ ਸਮਝਾਉਣ ਲਈ ਖ਼ੁਦਾ ਨੇ ਹੀ ਕੀਤਾ ਹੈ। ਤਦੋਂ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਦੇਖੁ ਫਰੀਦਾ ਜਿ ਥੀਆ; ਸਕਰ ਹੋਈ ਵਿਸੁ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਜਿ = ਜਿਹੜਾ ਕੁਝ ਥੀਆ = ਹੋਇਆ ਹੈ ਕਿ ਤੇਰੀ ਸ਼ੱਕਰ ਵਿਸੁ = ਜ਼ਹਿਰ ਰੂਪ ਹੋਈ = ਹੋ ਗਈ ਭਾਵ ਕੂੜਾ ਕਚਰਾ ਰੂਪ ਹੋ ਗਈ **ਅਥਵਾ** ਜੋ ਕੁਝ ਹੋ ਗਿਆ ਹੈ ਕਿ ਇਹ ਬਿਰਧ ਅਵਸਥਾ ਵਿਚ ਸ਼ੱਕਰ ਆਦਿ ਪਦਾਰਥ ਜ਼ਹਿਰ ਰੂਪ ਹੋ ਜਾਂਦੇ ਹਨ ਭਾਵ ਪਚਦੇ ਨਹੀਂ ਹਨ।

## ਸਾਂਈ ਬਾਝਹੁ ਆਪਣੇ; ਵੇਦਣ ਕਹੀਐ ਕਿਸੁ ॥੧੦॥

ਆਪਣੇ ਸਾਂਈ = ਮਾਲਕ ਪਰਮਾਤਮਾ ਤੋਂ ਬਾਝਹੁ = ਬਿਨਾਂ ਇਹ ਬਿਰਧ ਅਵਸਥਾ ਦੀ ਵੇਦਣ = ਪੀੜਾ ਕਿਸ ਨੂੰ ਕਹੀਐ = ਆਖਣਾ ਕਰੀਏ ਭਾਵ ਉਸ ਕੋਲ ਹੀ ਕਹਿਣੀ ਬਣਦੀ ਹੈ॥੧੦॥

**ਉਥਾਨਕਾ :** ਇਸ ਸਲੋਕ ਦੁਆਰਾ ਬਿਰਧ ਅਵਸਥਾ ਦੀ ਹਾਲਤ ਕਥਨ ਕਰਦੇ ਹਨ।

## ਫਰੀਦਾ, ਅਖੀ ਦੇਖਿ ਪਤੀਣੀਆਂ; ਸੁਣਿ ਸੁਣਿ ਰੀਣੇ ਕੰਨ ॥

ਭਗਤ ਫ਼ਰੀਦ ਜੀ ਬਿਰਧ ਅਵਸਥਾ ਬਾਰੇ ਹੋਰ ਕਥਨ ਕਰਦੇ ਹਨ ਕਿ ਬਿਰਧ ਅਵਸਥਾ ਵਿਚ ਅਖੀ = ਅੱਖਾਂ ਰੂਪ ਦੇਖ ਦੇਖ ਕੇ ਦੇਖਣ ਵੱਲੋਂ ਪਤੀਣੀਆਂ = ਪਤਲੀਆਂ ਪੈ ਗਈਆਂ ਭਾਵ ਦਿੱਸਣਾ ਘੱਟ ਗਿਆ ਅਤੇ ਕੰਨ ਵੀ ਅਨੇਕਾਂ ਗੱਲਾਂ-ਬਾਤਾਂ ਨੂੰ ਸੁਣ-ਸੁਣ ਕੇ ਰੀਣੇ = ਖ਼ਾਲੀ ਭਾਵ ਬੋਲ਼ੇ ਹੋ ਗਏ ਹਨ।

## ਸਾਖ ਪਕੰਦੀ ਆਈਆ; ਹੋਰ ਕਰੇਂਦੀ ਵੰਨ ॥੧੧॥

ਜਿਵੇਂ ਜਦੋਂ ਸਾਖ = ਖੇਤੀ ਪਕੰਦੀ = ਪੱਕਣ 'ਤੇ ਆਈਆ = ਆਉਂਦੀ ਹੈ, ਤਦੋਂ ਹੋਰ ਹੀ ਵੰਨ = ਰੰਗ ਕਰੇਂਦੀ = ਕਰ ਲੈਂਦੀ ਹੈ, ਏਸੇ ਪ੍ਰਕਾਰ ਜਦੋਂ ਇਹ ਦੇਹ ਰੂਪੀ ਖੇਤੀ ਪੱਕਣ 'ਤੇ ਆਉਂਦੀ ਹੈ ਤਾਂ ਇਹ ਵੀ ਹੋਰ ਹੀ ਰੰਗ ਕਰ ਲੈਂਦੀ ਹੈ ਭਾਵ ਸਰੀਰ ਕੁੱਬਾ ਹੋ ਜਾਂਦਾ ਹੈ, ਕੇਸ ਚਿੱਟੇ ਹੋ ਜਾਂਦੇ ਹਨ ਅਤੇ ਇੰਦਰੇ ਸਿਥਲ (ਕਮਜ਼ੋਰ) ਹੋ ਜਾਂਦੇ ਹਨ॥੧੧॥

## ਫਰੀਦਾ, ਕਾਲੀਂ ਜਿਨੀ ਨ ਰਾਵਿਆ; ਧਉਲੀ ਰਾਵੈ ਕੋਇ ॥

ਭਗਤ ਫ਼ਰੀਦ ਜੀ ਸਿਧਾਂਤਕ ਬਚਨ ਕਥਨ ਕਰਦੇ ਹਨ ਕਿ ਹੇ ਭਾਈ! ਜਿਨੀ = ਜਿਨ੍ਹਾਂ ਨੇ ਕਾਲੀਂ = ਕਾਲੇ ਕੇਸਾਂ ਵਾਲੀ ਬਾਲਕ, ਜੋਬਨ ਅਵਸਥਾ ਵਿਚ ਪਰਮਾਤਮਾ ਦਾ ਨਾਮ ਨਹੀਂ ਰਾਵਿਆ = ਉਚਾਰਣਾ ਕੀਤਾ, ਤਾਂ ਉਨ੍ਹਾਂ ਵਿੱਚੋਂ ਫੇਰ ਧਉਲੀ = ਚਿੱਟੇ ਕੇਸਾਂ ਵਾਲੀ ਬਿਰਧ ਅਵਸਥਾ ਵਿਚ ਕੋਇ = ਕੋਈ ਵਿਰਲਾ ਹੀ ਖ਼ੁਦਾ ਦਾ ਨਾਮ ਰਾਵੈ = ਉਚਾਰਣ ਕਰਦਾ ਹੈ **ਵਾ:** ਧਉਲੀ ਅਵਸਥਾ ਵਿਚ ਕੋਇ = ਕੌਣ ਰਾਵੇਗਾ ਭਾਵ ਕੋਈ ਵਿਰਲਾ ਹੀ ਉਚਾਰਦਾ ਹੈ।

## ਕਰਿ ਸਾਂਈ ਸਿਉ ਪਿਰਹੜੀ; ਰੰਗੁ ਨਵੇਲਾ ਹੋਇ ॥੧੨॥

ਇਸ ਲਈ ਜੋਬਨ ਅਵਸਥਾ ਵਿਚ ਸਾਂਈ = ਮਾਲਕ ਪਰਮਾਤਮਾ ਦੇ ਸਿਉ = ਨਾਲ ਪਿਰਹੜੀ = ਪ੍ਰੀਤੀ ਕਰ, ਜਿਸ ਪ੍ਰੀਤੀ ਕਰਕੇ ਤੈਨੂੰ ਭਗਤੀ ਦਾ ਨਵੇਲਾ = ਨਵੀਨ ਰੰਗ ਪ੍ਰਾਪਤ ਹੋਇ = ਹੋਵੇਗਾ **ਵਾ:** (ਨ+ਵੇਲਾ) ਫੇਰ ਇਹ ਵੇਲਾ = ਸਮਾਂ ਹੱਥ ਨ = ਨਹੀਂ ਆਵੇਗਾ ॥੧੨॥

## ਮਃ ੩ ॥

ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਹ ਸਲੋਕ ਸੁਣ ਕੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਕੀ ਬਿਰਧ ਅਵਸਥਾ ਵਿਚ ਪਰਮਾਤਮਾ ਨਾਲ ਪ੍ਰੀਤੀ ਨਹੀਂ ਲੱਗ ਸਕਦੀ! ਤਦ ਸਤਿਗੁਰਾਂ ਨੇ ਕਿਹਾ ਕਿ ਤੁਹਾਡੇ ਇਸ ਪ੍ਰਸ਼ਨ ਦੇ ਉੱਤਰ ਵਿਚ ਸਾਡੇ ਵੱਡੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਸਲੋਕ ਉਚਾਰਣ ਕੀਤਾ ਹੈ।

## ਫਰੀਦਾ, ਕਾਲੀ ਧਉਲੀ ਸਾਹਿਬੁ ਸਦਾ ਹੈ; ਜੇ ਕੋ ਚਿਤਿ ਕਰੇ ॥

ਹੇ ਫ਼ਰੀਦ ਜੀ! ਕਾਲੀ = ਕਾਲੇ ਕੇਸਾਂ ਵਾਲੀ ਜੋਬਨ ਅਵਸਥਾ ਅਤੇ ਧਉਲੀ = ਚਿੱਟੇ ਕੇਸਾਂ ਵਾਲੀ ਬਿਰਧ ਅਵਸਥਾ ਵਿਚ ਸਾਹਿਬੁ = ਮਾਲਕ ਪਰਮਾਤਮਾ ਤਾਂ ਸਦਾ = ਹਮੇਸ਼ਾਂ ਮਿਲ ਜਾਂਦਾ ਹੈ, ਪਰ ਜੇ = ਜੇਕਰ ਕੋ = ਕੋਈ ਚਿਤਿ = ਮਨ ਜੋੜ ਕੇ ਉਸਨੂੰ ਸਿਮਰਨਾ ਕਰੇ।

## ਆਪਣਾ ਲਾਇਆ ਪਿਰਮੁ ਨ ਲਗਈ; ਜੇ ਲੋਚੈ ਸਭੁ ਕੋਇ ॥

ਕਿਸੇ ਦਾ ਆਪਣਾ ਲਾਇਆ ਹੋਇਆ ਪਿਰਮੁ = ਪ੍ਰੇਮ ਵਾਹਿਗੁਰੂ ਵਿਚ ਨਹੀਂ ਲਗਈ = ਲੱਗ ਸਕਦਾ, ਜੇ = ਜੇਕਰ ਸਭ ਕੋਇ = ਕੋਈ ਲੋਚੈ = ਲੋਚਦਾ, ਚਾਹੁੰਦਾ ਵੀ ਰਹੇ।

## ਏਹ ਪਿਰਮੁ ਪਿਆਲਾ ਖਸਮ ਕਾ; ਜੈ ਭਾਵੈ ਤੈ ਦੇਇ ॥੧੩॥

(ਪਾਠਾਂਤ੍ਰ 'ਏਹੁ')

ਇਹ ਪਿਰਮੁ = ਪ੍ਰੇਮ ਰੂਪੀ ਪਿਆਲਾ ਖਸਮ = ਮਾਲਕ ਪ੍ਰਭੂ ਕਾ = ਦਾ ਹੈ, ਜੈ = ਜਿਸ ਨੂੰ ਭਾਵੈ = ਭਾਉਂਦਾ ਭਾਵ ਪ੍ਰਭੂ ਦੇਣਾ ਚਾਹੁੰਦਾ ਹੈ ਤੈ = ਉਸਨੂੰ ਦੇਇ = ਦੇਣਾ ਕਰਦਾ ਹੈ **ਵਾ:** ਜਿਸਦੇ ਅੰਦਰ ਭਾਵਨਾ ਹੁੰਦੀ ਹੈ, **ਵਾ:** ਜਿਸ ਦਾ ਸਾਧਨ ਪ੍ਰਭੂ ਨੂੰ ਭਾਅ ਜਾਂਦਾ ਹੈ, ਉਸਨੂੰ ਇਹ ਦਾਤ ਦੇਣਾ ਕਰਦਾ ਹੈ ॥੧੩॥

**ਉਥਾਨਕਾ :** ਭਗਤ ਫ਼ਰੀਦ ਜੀ ਇਕ ਵਾਰ ਤੁਰੇ ਜਾ ਰਹੇ ਸਨ, ਤਦ ਰਸਤੇ ਵਿਚ ਇਕ ਵੇਸਵਾ ਦਾ ਕੋਠਾ ਆਇਆ। ਉਹ ਵੇਸਵਾ ਆਪਣੀ ਗੋਲੀ ਨੂੰ ਕੁੱਟ ਰਹੀ ਸੀ ਕਿ ਤੂੰ ਸੁਰਮਾ ਬਰੀਕ ਨਹੀਂ ਪੀਸਿਆ, ਜਿਸ ਕਰਕੇ ਮੇਰੀਆਂ ਅੱਖਾਂ ਵਿਚ ਰੜਕ ਪੈ ਰਹੀ ਹੈ। ਕੁਝ ਸਮਾਂ ਲੰਘੇ ਤੋਂ ਉਹ ਵੇਸਵਾ ਕੋਹੜ ਹੋਣ ਕਾਰਨ ਮਰ ਗਈ। ਕੋਹੜੀ ਜਾਣ ਕੇ ਕਿਸੇ ਨੇ ਕਬਰ ਵਿਚ ਵੀ ਨਾ ਦੱਬੀ ਅਤੇ ਧੂਹ ਕੇ ਜੰਗਲ ਵਿਚ ਸੁੱਟ ਆਏ, ਉਸਦਾ ਮਾਸ ਤਾਂ ਜਾਨਵਰ ਆਦਿ ਖਾ ਗਏ, ਪਰ ਪਿੰਜਰ ਉੱਤੇ ਹੀ ਪਿਆ ਰਿਹਾ। ਜਿਸ ਦੇ ਸਿਰ ਵਾਲੇ

ਥਾਂ 'ਤੇ ਕਿਸੇ ਪੰਛੀ ਨੇ ਆਲ੍ਹਣਾ ਬਣਾ ਲਿਆ ਤੇ ਉਸ ਵਿਚ ਬੱਚੇ ਦੇ ਦਿੱਤੇ, ਉਹ ਬੱਚੇ ਅੱਖਾਂ ਦੀਆਂ ਖੁੱਡਾਂ ਰਾਹੀਂ ਬਾਹਰ ਨੂੰ ਦੇਖ ਰਹੇ ਸਨ, ਉਧਰੋਂ ਜੰਗਲ ਵਿਚ ਵਿਚਰਦੇ ਹੋਏ ਭਗਤ ਫ਼ਰੀਦ ਜੀ ਵੀ ਉੱਥੇ ਆ ਗਏ। ਉਨ੍ਹਾਂ ਨੇ ਪਿੰਜਰ ਦੀ ਐਸੀ ਹਾਲਤ ਦੇਖ ਕੇ ਅੰਤਰ ਧਿਆਨ ਹੋ ਕੇ ਦੇਖਿਆ ਕਿ ਇਹ ਕਿਸਦਾ ਪਿੰਜਰ ਰੁਲਦਾ ਪਿਆ ਹੈ, ਤਦੋਂ ਸਿਆਣਿਆ ਕਿ ਇਹ ਤਾਂ ਉਹੀ ਵੇਸਵਾ ਦਾ ਪਿੰਜਰ ਹੈ ਜੋ ਸੁਰਮੇ ਦੇ ਅੱਖਾਂ ਵਿਚ ਰੜਕਣ ਕਾਰਨ ਗੋੱਲੀ ਨੂੰ ਕੁੱਟਦੀ ਸੀ, ਇਹ ਹਾਲ ਦੇਖ ਕੇ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਫਰੀਦਾ, ਜਿਨ੍ ਲੋਇਣ ਜਗੁ ਮੋਹਿਆ; ਸੇ ਲੋਇਣ ਮੈ ਡਿਠੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਵੇਸਵਾ ਦੇ ਜਿਨ੍ = ਜਿਨ੍ਹਾਂ ਲੋਇਣ = ਨੇਤ੍ਰਾਂ ਨੇ ਜਗੁ = ਜਗਤ ਦੇ ਵਿਸ਼ਈ ਜੀਵਾਂ ਨੂੰ ਮੋਹਿਆ = ਮੋਹਿਤ ਕਰ ਲਿਆ ਸੀ, ਸੇ = ਉਹ ਲੋਇਣ = ਨੇਤ੍ਰ ਮੈਂ ਵੀ ਵੀ ਡਿਠੁ = ਦੇਖੇ ਸਨ **ਵਾ:** ਉਹ ਨੇਤ੍ਰ ਮੈਂ ਅੱਜ ਵੇਖ ਰਿਹਾ ਹਾਂ।

## ਕਜਲ ਰੇਖ ਨ ਸਹਦਿਆ; ਸੇ ਪੰਖੀ ਸੂਇ ਬਹਿਠੁ ॥੧੪॥

ਜਿਹੜੇ ਨੇਤ੍ਰ ਉਸ ਸਮੇਂ ਕੱਜਲ = ਸੁਰਮੇ ਦੀ ਮੋਟੀ ਰੇਖ = ਲਕੀਰ ਨਹੀਂ ਸਹਦਿਆ = ਸਹਾਰਦੇ ਸੀ, ਸੇ = ਉਨ੍ਹਾਂ ਵਿਚ ਅੱਜ ਪੰਖੀ = ਪੰਛੀਆਂ ਦੇ ਸੂਇ = ਬੱਚੇ[੧] ਬਹਿਠੁ = ਬੈਠੇ ਹੋਏ ਹਨ, ਇਸ ਕਰਕੇ ਇਸ ਦੇਹ ਦਾ ਅਭਿਮਾਨ ਵਿਅਰਥ ਹੈ॥੧੪॥

### ਦੂਸਰਾ ਅਰਥ

**ਫਰੀਦਾ, ਜਿਨ੍ ਲੋਇਣ ਜਗੁ ਮੋਹਿਆ; ਸੇ ਲੋਇਣ ਮੈ ਡਿਠੁ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦੇ ਜਿਨ੍ਹਾਂ ਨੇਤ੍ਰਾਂ ਨੇ ਸਾਰੇ ਸੰਸਾਰ ਨੂੰ ਹੀ ਮੋਹਿਤ ਕੀਤਾ ਹੋਇਆ ਹੈ, ਉਹ ਨੇਤ੍ਰ ਮੈਂ ਦੇਖ ਲਏ ਹਨ ਭਾਵ ਪ੍ਰਭੂ ਸਾਖਿਆਤਕਾਰ ਹੋ ਗਿਆ।

**ਕਜਲ ਰੇਖ ਨ ਸਹਦਿਆ; ਸੇ ਪੰਖੀ ਸੂਇ ਬਹਿਠੁ ॥੧੪॥**

ਜਦੋਂ ਆਸਾਖਿਆਤਕਾਰ ਸੀ ਤਦੋਂ ਕਜਲ = ਮਾਇਆ ਦਾ ਐਸਾ ਡਰ ਸੀ ਕਿ ਮੈਂ ਰੇਖ = ਰੇਖਾ ਭਾਵ ਚਿੰਨ੍ਹ ਅਰਥਾਤ ਉਸਦੇ ਪ੍ਰਭਾਵ ਨੂੰ ਸਹਾਰ ਨਹੀਂ ਸਕਦਾ ਸੀ, ਪਰ ਹੁਣ ਜਦੋਂ ਮੈਨੂੰ ਪੂਰੀ ਖ਼ਬਰ ਹੋ ਗਈ ਹੈ, ਤਦੋਂ ਮੈਂ ਦੇਖਦਾ ਹਾਂ ਕਿ ਇਹ ਸਾਰਾ ਮਾਇਕੀ ਪਸਾਰਾ ਰਚਨਹਾਰ ਦੇ ਬੱਚਿਆਂ ਵਾਂਗ ਹੈ ਅਤੇ ਉਸ ਦੀਆਂ ਅੱਖਾਂ ਦੇ ਵਿਚ ਸਮਾ ਰਿਹਾ ਹੈ ਭਾਵ ਉਸਨੂੰ ਲਿਪਾਇਮਾਨ ਨਹੀਂ ਕਰਦਾ॥੧੪॥

**ਉਥਾਨਕਾ :** ਜੀਵਾਂ ਦੀ ਅਗਿਆਨਤਾ ਵਾਲੀ ਹਾਲਤ ਵੇਖ ਕੇ ਕਥਨ ਕਰਦੇ ਹਨ।

## ਫਰੀਦਾ, ਕੂਕੇਦਿਆਂ ਚਾਂਗੇਦਿਆ; ਮਤੀ ਦੇਦਿਆ ਨਿਤ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਬੇਦਾਂ ਦੀਆਂ ਕੂਕੇਦਿਆਂ = ਕੂਕਾਂ ਮਾਰਦਿਆਂ, ਸ਼ਾਸਤ੍ਰਾਂ ਦੀਆਂ ਚਾਂਗੇਦਿਆ = ਚਾਂਗਾਂ ਮਾਰਦਿਆਂ ਅਤੇ ਸੰਤ ਜਨਾਂ ਦੁਆਰਾ ਨਿਤ = ਨਿਤਾਪ੍ਰਤੀ ਮਤੀ = ਅਕਲ ਦੇਂਦਿਆਂ ਹੋਇਆਂ ਵੀ।

## ਜੋ ਸੈਤਾਨਿ ਵੰਞਾਇਆ; ਸੇ ਕਿਤ ਫੇਰਹਿ ਚਿਤ ॥੧੫॥

ਜੋ = ਜਿਹੜੇ ਜੀਵ ਸੈਤਾਨਿ = ਬਦੀ ਦੇ ਫ਼ਰਿਸ਼ਤੇ ਨੇ **ਵਾ:** ਕਾਮ, ਹੰਕਾਰ ਆਦਿ ਨੇ ਵੰਞਾਇਆ = ਖ਼ਰਾਬ

---

੧. ਫ਼ਾਰਸੀ ਵਿਚ 'ਸੂਇ' ਨਾਮ ਬੱਚੇ ਦਾ ਹੈ ਅਤੇ ਸੰਸਕ੍ਰਿਤ ਵਿਚ 'ਸੂਇ' ਨਾਮ ਜੰਮਣ ਦਾ ਹੈ।

ਕੀਤਾ ਹੋਇਆ ਹੈ, ਸੇ = ਉਹ ਕਿਤ = ਕਿਥੇ ਵਿਸ਼ਿਆਂ ਵੱਲੋਂ ਆਪਣੇ ਚਿਤ = ਮਨ ਨੂੰ ਫੇਰਹਿ = ਫੇਰਦਾ ਹੈ, ਭਾਵ ਉਹ ਮਨਮੁਖਤਾ ਵਾਲਾ ਜੀਵ ਵਿਕਾਰਾਂ ਦੇ ਵਿਚ ਹੀ ਗ੍ਰਸਿਆ ਰਹਿੰਦਾ ਹੈ ਅਤੇ ਉਸ ਦੀ ਦੇਹੀ ਗਾਲੀ ਜਾਂਦੀ ਹੈ ॥੧੫॥ ਜੈਸਾ ਕਿ :

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥** *(ਅੰਗ ੯੩੨)*

**ਉਥਾਨਕਾ :** ਇਕ ਵਾਰ ਭਗਤ ਫ਼ਰੀਦ ਜੀ ਸਫ਼ ਨੂੰ ਬੁਣ ਰਹੇ ਸਨ, ਜਿਸ ਨੂੰ ਮਸੀਤ ਵਿਚ ਵਿਛਾ ਕੇ ਨਿਵਾਜ਼ ਪੜ੍ਹਿਆ ਕਰਦੇ ਸਨ, ਉਨ੍ਹਾਂ ਕੋਲ ਇਕ ਪ੍ਰੇਮੀ ਆਇਆ, ਉਸ ਨੇ ਉਪਦੇਸ਼ ਦੀ ਯਾਚਨਾ ਕੀਤੀ, ਤਦੋਂ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਫਰੀਦਾ; ਥੀਉ ਪਵਾਹੀ ਦਭੁ ॥ ਜੇ; ਸਾਂਈ ਲੋੜਹਿ ਸਭੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤਾਂ ਤੂੰ ਪਵਾਹੀ = ਰਸਤੇ ਦੀ ਦਭ ਵਰਗਾ ਥੀਉ = ਹੋ ਜਾ, ਭਾਵ ਸਭ ਦੇ ਚਰਨਾਂ ਦੀ ਧੂੜ ਬਣ ਜਾ।

ਜੇ = ਜੇਕਰ ਤੂੰ ਸਭੁ = ਸਾਰਿਆਂ ਦੇ ਅੰਦਰ ਸਾਂਈ = ਮਾਲਕ ਖ਼ੁਦਾ ਨੂੰ ਦੇਖਣਾ ਲੋੜਹਿ = ਚਾਹੁੰਦਾ ਹੈਂ।

## ਇਕੁ ਛਿਜਹਿ; ਬਿਆ ਲਤਾੜੀਅਹਿ ॥
## ਤਾਂ; ਸਾਈ ਦੈ ਦਰਿ ਵਾੜੀਅਹਿ ॥੧੬॥

ਦੇਖ ਜਿਵੇਂ ਦੱਭ ਇਕ ਤਾਂ ਛਿਜਹਿ = ਕੱਟੀ ਜਾਂਦੀ ਹੈ ਅਤੇ ਬਿਆ = ਦੂਜਾ ਤੈਹ ਬਣਾਉਣ ਲਈ ਪੈਰਾਂ ਹੇਠ ਲਤਾੜੀਅਹਿ = ਲਤਾੜੀ ਜਾਂਦੀ ਹੈ।

ਤਾਂ = ਤਦ ਹੀ ਸਾਈ = ਮਾਲਕ ਖ਼ੁਦਾ ਦੇ ਦਰ ਵਿਚ ਸਫ਼ ਬਣਾ ਕੇ ਵਾੜੀਅਹਿ = ਵਾੜੀਦੀ ਹੈ **ਅਥਵਾ** ਏਸੇ ਪ੍ਰਕਾਰ ਇਕ ਤਾਂ ਕੋਈ ਤੇਰੇ ਅੰਗ ਛਿਜਹਿ = ਭੰਗ ਕਰ ਦੇਵੇ ਅਤੇ ਦੂਜਾ ਤੈਨੂੰ ਨੀਵਾਂ ਜਾਣ ਕਰਕੇ ਪੈਰਾਂ ਹੇਠ ਲਿਤਾੜੀ ਜਾਵੇ ਭਾਵ ਦੁਰਬਚਨ ਬੋਲਣਾ ਕਰੇ ਪਰ ਜੇਕਰ ਤੂੰ ਸਭ ਕੁਝ ਸਹਾਰ ਲਵੇਂ। ਤਾਂ ਤੂੰ ਮਾਲਕ ਪਰਮਾਤਮਾ ਦੇ ਸਚਖੰਡ ਰੂਪ ਦਰ ਵਿਚ ਲਿਜਾਇਆ ਜਾਵੇਂਗਾ **ਵਾ:** ਗਿਆਨ, ਤੁਰੀਆ ਪਦ ਰੂਪੀ ਦਰ ਵਿਚ ਪ੍ਰਵਾਨ ਹੋਵੇਂਗਾ ॥੧੬॥

**ਉਥਾਨਕਾ :** ਇਕ ਵਾਰ ਫ਼ਰੀਦ ਜੀ ਬਾਹਰ ਰਸਤੇ ਵਿਚ ਬੈਠੇ ਹੋਏ ਸਨ, ਬੈਠਿਆਂ ਉੱਪਰ ਧੂੜ ਉੱਡ-ਉੱਡ ਕੇ ਪੈ ਰਹੀ ਸੀ, ਤਦੋਂ ਕਿਸੇ ਨੇ ਤਰਕ ਮਾਰ ਕੇ ਕਿਹਾ ਕਿ ਇਸ ਤਰ੍ਹਾਂ ਮਿੱਟੀ ਵਿਚ ਬੈਠੇ ਹੋਏ ਨੂੰ ਕਿਹੜਾ ਰੱਬ ਮਿਲ ਜਾਵੇਗਾ, ਤਦੋਂ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਫਰੀਦਾ, ਖਾਕੁ ਨ ਨਿੰਦੀਐ; ਖਾਕੂ ਜੇਡੁ ਨ ਕੋਇ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਸ ਖਾਕੂ = ਧੂੜ ਨੂੰ ਨਿੰਦੀਐ = ਨਿੰਦਣਾ ਨਾ ਕਰੀਏ, ਕਿਉਂਕਿ ਇਸ ਧੂੜ ਜੇਡੁ = ਜਿੱਡਾ ਵੱਡਾ ਕੋਇ = ਕੋਈ ਨਹੀਂ ਹੈ।

## ਜੀਵਦਿਆ ਪੈਰਾ ਤਲੈ; ਮੁਇਆ ਉਪਰਿ ਹੋਇ ॥੧੭॥

ਇਹ ਧੂੜ ਆਪਣੇ ਜੀਵਦਿਆ = ਜਿਉਂਦਿਆਂ ਤਾਂ ਪੈਰਾਂ ਦੇ ਤਲੈ = ਹੇਠਾਂ ਹੁੰਦੀ ਹੈ, ਪਰ ਮੁਇਆ = ਮਰਿਆਂ ਦੇ ਉੱਪਰ ਹੋਇ = ਹੋ ਜਾਂਦੀ ਹੈ, ਭਾਵ ਇਸੇ ਧੂੜ ਦੇ ਵਿਚ ਹੀ ਕਬਰਸਤਾਨ ਅੰਦਰ ਦੱਬ ਦੇਂਦੇ ਹਨ ॥੧੭॥

## ਦੂਸਰਾ ਅਰਥ

**ਫਰੀਦਾ, ਖਾਕੁ ਨ ਨਿੰਦੀਐ; ਖਾਕੂ ਜੇਡੁ ਨ ਕੋਇ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਖ਼ਾਕ ਦੀ ਨਿਆਈਂ ਪੰਜਾਂ ਤੱਤਾਂ ਤੋਂ ਬਣੀ ਮਨੁੱਖਾ ਦੇਹੀ ਨੂੰ ਨਿੰਦਣਾ ਨਾ ਕਰੀਏ ਕਿਉਂਕਿ ਇਸ ਖ਼ਾਕ ਰੂਪ ਪੰਜਾਂ ਤੱਤਾਂ ਤੋਂ ਬਣੀ ਮਨੁੱਖ ਦੇਹੀ ਜਿੱਡੀ ਵੱਡੀ ਹੋਰ ਕੋਈ ਕਾਂਇਆ ਨਹੀਂ, ਭਾਵ ਚੌਰਾਸੀ ਲੱਖ ਜੂਨ ਵਿੱਚੋਂ ਕੋਈ ਵੀ ਇਸਦੇ ਬਰਾਬਰ ਨਹੀਂ ਹੈ।

**ਜੀਵਦਿਆ ਪੈਰਾ ਤਲੈ; ਮੁਇਆ ਉਪਰਿ ਹੋਇ ॥੧੭॥**

ਜੋ ਇਸ ਮਨੁੱਖਾ ਦੇਹੀ ਵਿਚ ਜਿਉਂਦਿਆਂ ਪੈਰਾਂ ਦੇ ਥੱਲੇ ਭਾਵ ਨਿਮਰਤਾ ਧਾਰਨ ਕਰਕੇ ਰਹਿੰਦਾ ਹੈ, ਉਹ ਮਰੇ ਤੋਂ ਸਭ ਤੋਂ ਉੱਪਰ ਸ਼ਿਰੋਮਣੀ ਹੋ ਜਾਂਦਾ ਹੈ ਭਾਵ ਪਰਮਾਤਮਾ ਦੇ ਦਰ ’ਤੇ ਪ੍ਰਵਾਣ ਹੋ ਜਾਂਦਾ ਹੈ ॥੧੭॥ ਜੈਸਾ ਕਿ :

**ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ॥**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩)*

## ਤੀਸਰਾ ਅਰਥ

**ਫਰੀਦਾ, ਖਾਕੁ ਨ ਨਿੰਦੀਐ; ਖਾਕੂ ਜੇਡੁ ਨ ਕੋਇ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਸੰਤ ਜਨ ਖ਼ਾਕ ਦੀ ਨਿਆਈਂ ਸਾਰਿਆਂ ਦੇ ਚਰਨਾਂ ਦੀ ਧੂੜ ਬਣੇ ਰਹਿੰਦੇ ਹਨ, ਉਨ੍ਹਾਂ ਨੂੰ ਨਿੰਦਣਾ ਨਾ ਕਰੀਏ। ਕਿਉਂਕਿ ਖ਼ਾਕ ਦੀ ਨਿਆਈਂ ਉਨ੍ਹਾਂ ਸੰਤ ਜਨਾਂ ਜਿੱਡਾ ਵੱਡਾ ਹੋਰ ਕੋਈ ਨਹੀਂ ਹੈ।

**ਜੀਵਦਿਆ ਪੈਰਾ ਤਲੈ; ਮੁਇਆ ਉਪਰਿ ਹੋਇ ॥੧੭॥**

ਸੰਤ ਜਨ ਜਿਉਂਦੇ ਹੋਏ ਤਾਂ ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦੇ ਹਨ ਅਤੇ ਮਰਨ ਤੋਂ ਬਾਅਦ ਸਭ ਤੋਂ ਉੱਪਰ ਹੋ ਜਾਂਦੇ ਹਨ ਭਾਵ ਸਾਰੀ ਲੋਕਾਈ ਉਨ੍ਹਾਂ ਦਾ ਜੱਸ ਕਰਦੀ ਹੈ ॥੧੭॥

**ਉਥਾਨਕਾ :** ਕੋਈ ਆਦਮੀ ਮਾਇਆ ਦਾ ਬਹੁਤ ਲਾਲਚ ਕਰਦਾ ਸੀ ਅਤੇ ਰੱਬ ਨਾਲ ਪ੍ਰੀਤੀ ਵੀ ਲਾਉਣੀ ਚਾਹੁੰਦਾ ਸੀ, ਉਸ ਵੱਲ ਦੇਖ ਕੇ ਫ਼ਰੀਦ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਜਾ ਲਬੁ, ਤਾ ਨੇਹੁ ਕਿਆ; ਲਬੁ, ਤ ਕੂੜਾ ਨੇਹੁ ॥

ਭਗਤ ਫਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਾ = ਜਦੋਂ ਹਿਰਦੇ ਅੰਦਰ ਖਾਣ ਪੀਣ, ਪਹਿਨਣ ਦਾ ਲਬੁ = ਲਾਲਚ ਹੈ ਤਾ = ਤਦ ਰੱਬ ਨਾਲ ਕਿਆ = ਕੀ ਨੇਹੁ = ਪ੍ਰੇਮ ਲੱਗ ਸਕਦਾ ਹੈ ?[੧] ਜਦੋਂ ਤਕ ਅੰਦਰ ਮਾਇਆ, ਪਦਾਰਥਾਂ ਦਾ ਲਬੁ = ਲਾਲਚ ਹੈ ਤ = ਤਦੋਂ ਤਕ ਨੇਹੁ = ਪ੍ਰੇਮ ਕੂੜਾ = ਝੂਠਾ ਹੀ ਹੈ।

## ਕਿਚਰੁ ਝਤਿ ਲਘਾਈਐ; ਛਪਰਿ ਤੁਟੈ ਮੇਹੁ ॥੧੮॥

ਜਿਵੇਂ ਤੁਟੈ = ਟੁੱਟੇ ਹੋਏ ਛੱਪਰ ਵਿਚ ਜਦੋਂ ਮੇਹੁ = ਮੀਂਹ ਵਰਸਣ ਲੱਗ ਜਾਂਦਾ ਹੈ ਤਾਂ ਉਥੇ ਕਿਚਰੁ = ਕਿਤਨਾ ਕੁ ਚਿਰ ਤਕ ਝਤਿ = ਸਮਾਂ ਲਘਾਈਐ = ਲੰਘਾ ਸਕੀਦਾ ਹੈ ਭਾਵ ਅਖ਼ੀਰ ਨੂੰ ਮੀਂਹ ਨਾਲ

---

੧. ਜੈਸਾ ਕਿ : **ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥**
**ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ ॥੨॥** *(ਅੰਗ ੫੨੩)*

ਭਿੱਜਣਾ ਹੀ ਪਵੇਗਾ। ਏਸੇ ਪ੍ਰਕਾਰ ਇਹ ਸਰੀਰ ਰੂਪੀ ਛਪਰ ਟੁੱਟਾ ਹੋਇਆ ਹੈ, ਜਿਸ ਵਿਚ ਕਾਲ ਰੂਪੀ ਮੀਂਹ ਪੈ ਰਿਹਾ ਹੈ, ਇਸਦੇ ਲੋਭ ਰੂਪੀ ਪਾਣੀ ਵਿਚ ਕਿਤਨਾ ਕੁ ਚਿਰ ਸਮਾਂ ਬਤੀਤ ਕਰੋਗੇ ਭਾਵ ਜਿਵੇਂ ਮੀਂਹ ਪਏ ਤੋਂ ਟੁੱਟਾ ਛੱਪਰ ਭਿੱਜਣ ਤੋਂ ਬਚਾਅ ਨਹੀਂ ਸਕਦਾ, ਉਸੇ ਪ੍ਰਕਾਰ ਲੋਭ ਵਾਲਾ ਪ੍ਰੇਮ ਵੀ ਕਿਸੇ ਔਕੜ ਵੇਲੇ ਨਾਲ ਨਹੀਂ ਨਿਭਦਾ॥੧੮॥

**ਉਥਾਨਕਾ :** ਭਗਤ ਫ਼ਰੀਦ ਜੀ ਜੰਗਲ ਵਿਚ ਵਿਚਰਦੇ ਹੋਏ ਤਪ ਕਰਿਆ ਕਰਦੇ ਸਨ ਉੱਥੇ, ਇਕ ਸ਼ਾਹ ਸਰਫ਼ ਫ਼ਕੀਰ ਸੀ, ਉਸਨੇ ਫ਼ਰੀਦ ਜੀ ਨੂੰ ਜੋ ਬਚਨ ਕੀਤੇ, ਉਹ ਬਚਨ ਫ਼ਰੀਦ ਜੀ ਇਸ ਸਲੋਕ ਦੁਆਰਾ ਉਚਾਰਣ ਕਰਦੇ ਹਨ।

## ਫਰੀਦਾ, ਜੰਗਲੁ ਜੰਗਲੁ ਕਿਆ ਭਵਹਿ; ਵਣਿ ਕੰਡਾ ਮੋੜੇਹਿ॥

ਹੇ ਫ਼ਰੀਦ! ਤੂੰ ਐਵੇਂ ਜੰਗਲੁ ਜੰਗਲੁ = ਵਣ-ਵਣ ਵਿਚ ਕਿਆ = ਕੀ ਭਵਹਿ = ਵਿਚਰਦਾ ਫਿਰਦਾ ਹੈਂ ਅਤੇ ਵਣਿ = ਜੰਗਲ ਵਿਚਲੇ ਕੰਡਾ = ਕੰਡਿਆਂ ਨੂੰ ਮੋੜੇਹਿ = ਮੋੜਦਾ, ਲਤਾੜਦਾ ਫਿਰਦਾ ਹੈਂ।

## ਵਸੀ ਰਬੁ ਹਿਆਲੀਐ; ਜੰਗਲੁ ਕਿਆ ਢੂਢੇਹਿ॥੧੯॥

ਉਹ ਰਬੁ = ਪਰਮਾਤਮਾ ਤਾਂ ਹਿਆਲੀਐ = ਹਿਰਦੇ ਦੇ ਅੰਦਰ ਹੀ ਵਸੀ = ਵੱਸਦਾ ਹੈ, ਫੇਰ ਜੰਗਲ ਵਿਚ ਤੁਰ ਫਿਰ ਕੇ ਕਿਆ = ਕੀ ਢੂਢੇਹਿ = ਲੱਭਦਾ ਫਿਰਦਾ ਹੈਂ॥੧੯॥

### ਦੂਸਰਾ ਅਰਥ

**ਫਰੀਦਾ, ਜੰਗਲੁ ਜੰਗਲੁ ਕਿਆ ਭਵਹਿ; ਵਣਿ ਕੰਡਾ ਮੋੜੇਹਿ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਬੇਦਾਂ ਸ਼ਾਸਤ੍ਰਾਂ ਦੇ ਕਰਮ ਕਾਂਡਾਂ ਰੂਪੀ ਜੰਗਲ-ਜੰਗਲ ਵਿਚ ਕਿਆ = ਕੀ ਭੌਂਦਾ ਫਿਰਦਾ ਹੈਂ ਅਤੇ ਬਾਨ ਪ੍ਰਸਤੀ ਬਣ ਕੇ ਜੰਗਲਾਂ ਦੇ ਕੰਡਿਆਂ ਨੂੰ ਕੀ ਮੋੜਦਾ, ਤੋੜਦਾ ਫਿਰਦਾ ਹੈ।

**ਵਸੀ ਰਬੁ ਹਿਆਲੀਐ; ਜੰਗਲੁ ਕਿਆ ਢੂਢੇਹਿ॥੧੯॥**

ਉਹ ਰੱਬ ਤਾਂ ਹਿਰਦੇ ਦੇ ਅੰਦਰ ਵੱਸਦਾ ਹੈ, ਫੇਰ ਕਰਮ ਕਾਂਡਾਂ, ਸੰਸਾਰ ਰੂਪੀ ਜੰਗਲ ਵਿਚ ਕੀ ਲੱਭਦਾ ਫਿਰਦਾ ਹੈਂ ? ਭਾਵ ਅੰਤਰਮੁਖ ਬਿਰਤੀ ਧਾਰਨ ਕਰ ਤਾਂ ਖ਼ੁਦਾ ਦੀ ਪ੍ਰਾਪਤੀ ਹੋਵੇਗੀ॥੧੯॥ ਜੈਸਾ ਕਿ :

**ਈਂ ਮਤਾਏ ਤਕ ਬ ਪੇਸ਼ ਸਾਹਿਬਾਨੇ ਦਿਲ ਬਵਦ॥**
**ਚੂੰ ਬਸਹਿਰਾਂ ਮੇ ਰਵੀ ਦਰ ਗੋਸਾਏ ਵੀਰਾਨਾ ਨੇਸਤ॥** *(ਭਾਈ ਨੰਦ ਲਾਲ ਜੀ, ਗ਼ਜ਼ਲ ੧੦)*

*ਪੰਜਾਬੀ ਉਲਥਾ :*

ਜਿਨ੍ਹਾਂ ਪਛਾਤਾ ਰੱਬ ਆਪਣੇ ਵਿਚ ਤਿਨ੍ਹਾਂ ਦੀ ਬੁੱਕਲ ਰਹਿੰਦਾ।
ਕਿਉਂ ਜਾਂਦੇ ਵਿਚ ਜੰਗਲਾਂ ਦੇ ਰੱਬ ਜੰਗਲ ਵਿਚ ਨ ਬਹਿੰਦਾ।

**ਉਥਾਨਕਾ :** ਇਕ ਵਾਰ ਫ਼ਰੀਦ ਸਾਹਿਬ ਜੀ ਨੂੰ ਬੁਖ਼ਾਰ ਹੋ ਗਿਆ ਇਕ ਤਾਂ ਬਿਰਧ ਅਵਸਥਾ ਸੀ ਤੇ ਦੂਸਰਾ ਤਪੱਸਿਆ ਕਰਨ ਕਰਕੇ ਸਰੀਰ ਵੀ ਕਮਜ਼ੋਰ ਹੋ ਗਿਆ ਤੀਸਰਾ ਬੁਖ਼ਾਰ ਹੋ ਗਿਆ ਇਨ੍ਹਾਂ ਕਾਰਨਾਂ ਕਰਕੇ ਸਰੀਰ ਨੇ ਸਾਥ ਨਾ ਦਿੱਤਾ, ਜਦੋਂ ਸਵੇਰ ਦੀ ਨਿਮਾਜ਼ ਦਾ ਸਮਾਂ ਹੋਇਆ ਤਦੋਂ ਵੁਜ਼ੂ ਕਰਨ ਵਾਲਾ ਲੋਟਾ ਭਾਵੇਂ ਪਿਆ ਤਾਂ ਕੋਲ ਸੀ ਪਰ ਫੜਨ ਦੀ ਹਿੰਮਤ ਨਾ ਹੋਈ, ਐਸੀ ਬਿਰਧ ਅਵਸਥਾ ਦੀ ਹਾਲਤ ਦੇਖ ਕੇ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਇਨੀ ਨਿਕੀ ਜੰਘੀਐ; ਥਲ ਡੂਗਰ ਭਵਿਓਮ੍ਹਿ ॥

ਭਗਤ ਫ਼ਰੀਦ ਜੀ ਬਿਰਧ ਅਵਸਥਾ ਦੀ ਹਾਲਤ ਬਾਰੇ ਕਥਨ ਕਰਦੇ ਹਨ ਕਿ ਹੇ ਭਾਈ! ਜਵਾਨੀ ਦੀ ਅਵਸਥਾ ਵਿਚ ਇਨੀ = ਇਨ੍ਹਾਂ ਨਿੱਕੀ = ਛੋਟੀਆਂ ਛੋਟੀਆਂ ਜੰਘੀਐ = ਲੱਤਾਂ ਨਾਲ ਥਲ = ਮਾਰੂਥਲ ਅਤੇ ਡੂਗਰ = ਪਹਾੜਾਂ ਆਦਿ ਵਿਚ ਮੈਂ ਭਵਿਓਮ੍ਹਿ = ਭੌਂਦਾ ਫਿਰਦਾ ਸੀ।

## ਅਜੁ ਫਰੀਦੈ ਕੂਜੜਾ; ਸੈ ਕੋਹਾਂ ਥੀਓਮਿ ॥੨੦॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਅੱਜ ਬਿਰਧ ਅਵਸਥਾ ਵਿਚ ਪਾਸ ਪਿਆ ਪਾਣੀ ਵਾਲਾ ਕੂਜੜਾ = ਲੋਟਾ, ਕੁੱਜਾ ਵੀ, ਸੈ = ਸੈਂਕੜੇ ਕੋਹਾਂ ਦੂਰ ਪਿਆ ਥੀਓਮਿ = ਹੋਇਆ ਪ੍ਰਤੀਤ ਹੁੰਦਾ ਹੈ ॥੨੦॥

### ਦੂਸਰਾ ਅਰਥ

**ਫਰੀਦਾ, ਇਨੀ ਨਿਕੀ ਜੰਘੀਐ; ਥਲ ਡੂੰਗਰ ਭਵਿਓਮ੍ਹਿ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਨ੍ਹਾਂ ਨਿੱਕੀਆਂ-ਨਿੱਕੀਆਂ ਜੰਘੀਐ = ਲੱਤਾਂ ਭਾਵ (ਸੁਤ, ਬਿਤ, ਲੋਕ ਈਖਣਾ, ਸ਼ਾਸਤ੍ਰ, ਦੇਹ, ਅਰਥ, ਪਾਠ, ਅਨਿਸ਼ਠਾਨ ਆਦਿ) ਵਾਸ਼ਨਾਵਾਂ ਨਾਲ ਥਲਾਂ ਦੀ ਨਿਆਈਂ ਵਿਸ਼ਈ ਪੁਰਖਾਂ ਦੀ ਕੁਸੰਗਤ ਅਤੇ ਡੂੰਗਰ = ਪਹਾੜਾਂ ਦੀ ਨਿਆਈਂ ਸਵਰਗ ਆਦਿ ਦੇ ਸੁੱਖਾਂ ਵਿਚ **ਵਾ:** ਚੌਰਾਸੀ ਲੱਖ ਜੂਨਾਂ ਵਿਚ ਜੀਵ ਭੌਂਦਾ ਫਿਰਦਾ ਰਿਹਾ ਹੈ।

**ਅਜੁ ਫਰੀਦੈ ਕੂਜੜਾ; ਸੈ ਕੋਹਾਂ ਥੀਓਮਿ ॥੨੦॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਰ ਅੱਜ ਸਾਡਾ ਦੇਹ ਅਭਿਮਾਨ ਰੂਪੀ ਕੂਜੜਾ = ਕੁੱਜਾ ਸਾਡੇ ਤੋਂ ਸੌ ਕੋਹਾਂ ਹੀ ਦੂਰ ਰਹਿ ਗਿਆ ਹੈ ਭਾਵ ਪਰਮਾਤਮਾ ਨੇ ਕਿਰਪਾ ਕਰਕੇ ਸਭ ਵਾਸ਼ਨਾਵਾਂ ਮੇਟ ਦਿੱਤੀਆਂ ਹਨ ॥੨੦॥

**ਉਥਾਨਕਾ :** ਇਕ ਜੱਸਾ ਨਾਮੇ ਲੁਹਾਰ ਭਗਤ ਫਰੀਦ ਜੀ ਦਾ ਮਿੱਤਰ ਸੀ, ਜੋ ਜੰਗਲ ਵਿੱਚੋਂ ਲੱਕੜਾਂ ਵੱਢ ਕੇ ਕੋਇਲੇ ਕਰਕੇ ਸ਼ਹਿਰ ਵਿਚ ਵੇਚਦਾ ਹੁੰਦਾ ਸੀ। ਇਕ ਦਿਨ ਸਿਆਲ ਦੀ ਰੁੱਤ ਵਿਚ ਇਹ ਲੱਕੜਾਂ ਕੱਟਣ ਆਇਆ ਤਾਂ ਇਸਨੂੰ ਜੰਗਲ ਵਿਚ ਹਨੇਰਾ ਹੋ ਗਿਆ, ਤਦੋਂ ਇਸ ਨੇ ਸੋਚਿਆ ਕਿ ਹੁਣ ਘਰ ਕੀ ਜਾਣਾ ਹੈ? ਸਵੇਰ ਨੂੰ ਹੀ ਚਲਾ ਜਾਵਾਂਗਾ। ਏਥੇ ਪਾਸ ਹੀ ਮੇਰਾ ਮਿੱਤਰ ਫ਼ਰੀਦ ਹੈ, ਮੈਂ ਰਾਤ ਉਸ ਕੋਲ ਜਾ ਕੇ ਕੱਟ ਲੈਂਦਾ ਹਾਂ ਅਤੇ ਰੋਟੀ ਵੀ ਉਸ ਕੋਲੋਂ ਖਾ ਲਵਾਂਗਾ। ਇਉਂ ਵਿਚਾਰ ਕੇ ਉਹ ਫ਼ਰੀਦ ਜੀ ਦੇ ਪਾਸ ਆ ਗਿਆ ਅਤੇ ਉਥੇ ਧੂੰਏਂ ਦੇ ਪਾਸ ਆ ਕੇ ਲੰਮਾ ਪੈ ਗਿਆ ਕਿ ਜਦੋਂ ਫ਼ਰੀਦ ਜੀ ਰੋਟੀ ਖਾਣਗੇ ਉਹ ਆਵਾਜ਼ ਦੇ ਦੇਣਗੇ। ਪਰ ਫ਼ਰੀਦ ਜੀ ਭਜਨ ਵਿਚ ਲੱਗੇ ਰਹੇ। ਜੱਸੇ ਨੂੰ ਭੁੱਖ ਜ਼ਿਆਦਾ ਲੱਗਣ ਕਰਕੇ ਨੀਂਦ ਵੀ ਨਾ ਆਵੇ। ਉਸਨੇ ਸੋਚਿਆ ਕਿ ਫ਼ਰੀਦ ਜੀ ਨੇ ਮੇਰੇ ਤੋਂ ਛੁੱਪ ਕੇ ਰੋਟੀ ਖਾ ਲਈ ਹੋਣੀ ਹੈ। ਇਹ ਵਿਚਾਰ ਕਰਕੇ ਉਸਨੇ ਜੋ ਕੁਝ ਫ਼ਰੀਦ ਜੀ ਨੂੰ ਕਿਹਾ ਉਸਦੇ ਕਹੇ ਹੋਏ ਬਚਨਾਂ ਨੂੰ ਭਗਤ ਫ਼ਰੀਦ ਜੀ ਇਸ ਸਲੋਕ ਦੁਆਰਾ ਉਚਾਰਣ ਕਰਦੇ ਹਨ।

## ਫਰੀਦਾ, ਰਾਤੀ ਵਡੀਆਂ; ਧੁਖਿ ਧੁਖਿ ਉਠਨਿ ਪਾਸ ॥

ਹੇ ਫ਼ਰੀਦ ਜੀ! ਸਿਆਲ ਦੀਆਂ ਰਾਤੀ = ਰਾਤਾਂ ਬਹੁਤ ਵੱਡੀਆਂ ਹਨ, ਰਾਤਾਂ ਨੂੰ ਸੌਂ-ਸੌਂ ਕੇ ਪਾਸ = ਪਾਸੇ ਵੀ ਧੁਖ ਧੁਖ ਉਠਨਿ = ਉੱਠਦੇ ਹਨ **ਵਾ:** ਭੁੱਖ ਨਾਲ ਪਾਸੇ ਭਾਵ ਵੱਖੀਆਂ ਧੁਖ-ਧੁਖ ਉੱਠਦੀਆਂ ਹਨ ਅਰਥਾਤ ਭੁੱਖ ਕਾਰਨ ਵੱਖੀਆਂ ਨੂੰ ਲੂਹ ਪੈ ਰਹੀ ਹੈ।

[ਅੰਗ ੧੩੭੯]

## ਧਿਗੁ ਤਿਨ੍ਾ ਦਾ ਜੀਵਿਆ; ਜਿਨ੍ਾ ਵਿਡਾਣੀ ਆਸ ॥੨੧॥

ਤਿਨ੍ਾ = ਉਨ੍ਹਾਂ ਦਾ ਜੀਵਿਆ = ਜਿਉਣਾ ਵੀ ਧਿਗੁ = ਧ੍ਰਿਕਾਰ ਜੋਗ ਹੈ, ਜਿਨ੍ਹਾਂ ਨੂੰ ਵਿਡਾਣੀ = ਬਿਗਾਨੀ ਆਸਾ ਲੱਗੀ ਹੋਈ ਹੈ॥੨੧॥ ਇਹ ਸੁਣ ਕੇ ਅੱਗੋਂ ਫਰੀਦ ਜੀ ਨੇ ਉੱਤਰ ਦਿੱਤਾ :

## ਫਰੀਦਾ, ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਜੱਸਿਆ ! ਮਿਤਾ = ਮਿੱਤਰਾਂ ਦੇ ਆਇੜਿਆਂ = ਆਇਆਂ ਹੋਇਆਂ ਜੇ = ਜੇਕਰ ਮੈਂ ਕੋਲ ਹੋਦਾ = ਹੁੰਦਾ ਪਦਾਰਥ ਵਾਰਿਆ = ਵਰਜ ਕੇ ਰੱਖਦਾ, ਭਾਵ ਲੁਕੋ ਕੇ ਰੱਖਦਾ।

## ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ ॥੨੨॥

ਤਾਂ ਮੇਰਾ ਹੇੜਾ = ਸਰੀਰ ਮਜੀਠ ਦੇ ਜਿਉ = ਵਾਂਗ ਅੰਗਾਰਾਂ ਦੇ ਉੱਪਰ ਜਲੈ = ਸੜ ਜਾਵੇ (ਮਜੀਠ ਦੀ ਲੱਕੜ ਹੌਲੀ-ਹੌਲੀ ਸੜਦੀ ਹੈ ਅਤੇ ਮੁਸਲਮਾਨ ਅੱਗ ਵਿਚ ਸੜਨ ਨੂੰ ਬਹੁਤ ਪਾਪ ਸਮਝਦੇ ਹਨ, ਪਰ ਫ਼ਰੀਦ ਜੀ ਨੇ ਇਹ ਸਜ਼ਾ ਪ੍ਰਵਾਨ ਕੀਤੀ ਕਿ ਜੇਕਰ ਮੈਂ ਕੁਝ ਲੁਕੋ ਕੇ ਖਾਧਾ ਹੋਵੇ ਤਾਂ ਮੈਨੂੰ ਇਹ ਸਜ਼ਾ ਮਿਲੇ)॥੨੨॥

### ਦੂਸਰਾ ਅਰਥ

**ਫਰੀਦਾ, ਰਾਤੀ ਵਡੀਆਂ; ਧੁਖਿ ਧੁਖਿ ਉਠਨਿ ਪਾਸ ॥**

ਭਗਤ ਫਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਪੁਰਾਣੇ ਜੁਗਾਂ ਦੀਆਂ ਉਮਰਾਂ ਰੂਪੀ ਰਾਤਾਂ ਬਹੁਤ ਵੱਡੀਆਂ ਸਨ (ਸਤਿਜੁਗ ਵਿਚ ਲੱਖ ਵਰ੍ਹੇ, ਤ੍ਰੇਤੇ ਵਿਚ ਦਸ ਹਜ਼ਾਰ ਵਰ੍ਹੇ ਅਤੇ ਦੁਆਪਰ ਵਿਚ ਹਜ਼ਾਰ ਵਰ੍ਹਾ ਉਮਰ ਮੰਨੀ ਜਾਂਦੀ ਸੀ) ਅਤੇ ਉਸ ਉਮਰ ਨੂੰ ਕੋਈ ਜੱਗ ਕਰ ਕੇ, ਕੋਈ ਜੋਗ ਅਤੇ ਕੋਈ ਤਪੱਸਿਆ ਕਰ ਕੇ ਪੂਰੀ ਕਰਦਾ ਸੀ ਪਰ ਫੇਰ ਵੀ ਉਨ੍ਹਾਂ ਦੇ ਪਾਸੇ ਧੁਖ-ਧੁਖ ਉੱਠ ਪੈਂਦੇ ਸਨ, ਭਾਵ ਕਿਸੇ ਨੂੰ ਲੰਮੀ ਉਮਰ ਦਾ ਹੰਕਾਰ, ਕਿਸੇ ਨੂੰ ਕਾਮ-ਵਾਸ਼ਨਾ ਪਰਬਲ ਹੋ ਜਾਂਦੀ।

**ਧਿਗੁ ਤਿਨ੍ਾ ਦਾ ਜੀਵਿਆ; ਜਿਨ੍ਾ ਵਿਡਾਣੀ ਆਸ ॥੨੧॥**

ਉਨ੍ਹਾਂ ਦਾ ਜੀਉਣਾ ਧ੍ਰਿਕਾਰ ਯੋਗ ਹੈ ਜਿਨ੍ਹਾਂ ਨੂੰ ਵਿਡਾਣੀ = ਬਿਗਾਨੀ ਭਾਵ ਦੇਵੀ ਦੇਵਤਿਆਂ ਦੀ ਆਸ = ਉਮੀਦ ਲੱਗੀ ਹੋਈ ਹੈ॥੨੧॥

**ਫਰੀਦਾ, ਜੇ ਮੈ ਹੋਦਾ ਵਾਰਿਆ; ਮਿਤਾ ਆਇੜਿਆਂ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਦੋਂ ਮਿੱਤਰ ਅਕਾਲ ਪੁਰਖ ਸਾਡੇ ਅੰਦਰ ਆ ਕੇ ਸਾਖਿਆਤਕਾਰ ਹੋਇਆ, ਤਦੋਂ ਜੋ ਮੇਰੇ ਅੰਦਰ ਮੈਂ ਦੀ ਹੋਂਦ ਸੀ, ਉਸ ਨੂੰ ਪ੍ਰਭੂ ਨੇ ਵਾਰਿਆ = ਵਰਜ, ਰੋਕ ਦਿੱਤਾ, ਭਾਵ ਹੰਗਤਾ ਮਮਤਾ ਨਵਿਰਤ ਕਰ ਦਿੱਤੀ। ਜੈਸਾ ਕਿ :

**ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ ॥** *(ਅੰਗ ੧੦੯੨)*

**ਹੇੜਾ ਜਲੈ ਮਜੀਠ ਜਿਉ; ਉਪਰਿ ਅੰਗਾਰਾ ॥੨੨॥**

ਬ੍ਰਹਮ ਅਭਿਆਸ ਰੂਪੀ ਅੱਗ ਦੇ ਅੰਗਾਰਾਂ ਉਪਰ ਮੇਰੇ ਸਰੀਰ ਦਾ ਅਭਿਮਾਨ ਮਜੀਠ ਵਾਂਗ ਸੜ ਗਿਆ ਹੈ। ਇਉਂ ਹੁਣ ਮੇਰੀ ਏਕਤਾ ਹੋ ਗਈ ਹੈ॥੨੨॥

**ਉਥਾਨਕਾ :** ਕੋਈ ਮੰਦ-ਕਰਮੀ ਪੁਰਖ ਪਦਾਰਥ ਚਾਹੁੰਦਾ ਸੀ, ਇਸਤ੍ਰੀ, ਪੁੱਤਰ ਆਦਿ ਦੇ ਮੋਹ ਤੇ ਵਿਸ਼ਿਆਂ ਵਿਚ ਲੰਪਟ ਸੀ ਅਤੇ ਆਪਣੇ ਭਲੇ ਦੀ ਇੱਛਾ ਵੀ ਰੱਖਦਾ ਸੀ। ਉਸ ਪ੍ਰਤੀ ਉਚਾਰਣ ਕਰਦੇ ਹਨ :

## ਫਰੀਦਾ, ਲੋੜੈ ਦਾਖ ਬਿਜਉਰੀਆਂ; ਕਿਕਰਿ ਬੀਜੈ ਜਟੁ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਕੋਈ ਜੱਟ ਕਿੱਕਰਾਂ ਦੇ ਬੀਜ ਬੀਜਣਾ ਕਰੇ ਅਤੇ ਬਿਜਉਰੀਆਂ = ਬਿਜੌਰ ਦੇਸ਼ ਦੀਆਂ ਦਾਖਾਂ ਲੋੜੈ = ਚਾਹੁਣਾ ਕਰੇ।

## ਹੰਢੈ ਉਂਨ ਕਤਾਇਦਾ; ਪੈਧਾ ਲੋੜੈ ਪਟੁ ॥੨੩॥

ਕੋਈ ਉੱਨ ਨੂੰ ਕਤਾਇਦਾ = ਕਤਾਉਂਦਾ ਹੰਢੈ = ਫਿਰਦਾ ਹੋਵੇ ਅਤੇ ਪਟੁ = ਰੇਸ਼ਮ ਦੇ ਬਸਤਰ ਪੈਧਾ = ਪਹਿਨਣਾ ਲੋੜੈ = ਚਾਹੁੰਦਾ ਹੋਵੇ, ਇਹ ਨਹੀਂ ਹੋ ਸਕਦਾ, ਉਸ ਨੂੰ ਉੱਨ ਦਾ ਫਲ ਉੱਨ ਹੀ ਮਿਲੇਗਾ॥੨੩॥

### ਦੂਸਰਾ ਅਰਥ

**ਫਰੀਦਾ, ਲੋੜੈ ਦਾਖ ਬਿਜਉਰੀਆਂ; ਕਿਕਰਿ ਬੀਜੈ ਜਟੁ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕੋਈ ਜਟੁ = ਜੜ੍ਹ ਆਦਮੀ ਕਿੱਕਰ ਦੀ ਨਿਆਈਂ ਮੰਦ-ਕਰਮਾਂ ਦੇ ਬੀਜ ਬੀਜਦਾ ਹੋਵੇ, ਭਾਵ ਆਪਣੇ ਮਾਤਾ-ਪਿਤਾ ਨੂੰ ਮੰਦਾ ਬੋਲਦਾ ਅਤੇ ਮਾਰਦਾ-ਕੁੱਟਦਾ ਹੋਵੇ, ਪਰ ਬਿਜੌਰ ਦੀਆਂ ਦਾਖਾਂ ਦੀ ਨਿਆਈਂ ਆਪਣੀ ਇਸਤਰੀ, ਧੀਆਂ-ਪੁੱਤਰ ਆਦਿ ਨੂੰ ਆਪਣੀ ਆਗਿਆ ਵਿਚ ਚਲਾਉਣਾ ਚਾਹੁੰਦਾ ਹੋਵੇ ਤਾਂ ਐਸਾ ਨਹੀਂ ਹੋ ਸਕਦਾ।

**ਅਥਵਾ** ਕੋਈ ਜੜ੍ਹ, ਮੂਰਖ ਪੁਰਖ ਕਿੱਕਰ ਦੇ ਕੰਡਿਆਂ ਦੀ ਨਿਆਈਂ ਪਾਪਾਂ ਵਾਲੇ ਕਰਮਾਂ ਦੇ ਬੀਜ ਬੀਜਦਾ ਹੋਵੇ ਅਤੇ ਬਿਜੌਰ ਦੀਆਂ ਦਾਖਾਂ ਦੀ ਨਿਆਈਂ ਬੈਕੁੰਠ ਦੀਆਂ ਮੁਕਤੀਆਂ ਦੇ ਸੁਖ ਚਾਹੁੰਦਾ ਹੋਵੇ ਤਾਂ ਇਹ ਅਸੰਭਵ ਗੱਲ ਹੈ।

**ਹੰਢੈ ਉਂਨ ਕਤਾਇਦਾ; ਪੈਧਾ ਲੋੜੈ ਪਟੁ ॥੨੩॥**

ਕੋਈ ਸਕਾਮ ਕਰਮਾਂ ਰੂਪੀ ਉੱਨ ਨੂੰ ਕੱਤਦਾ ਫਿਰਦਾ ਹੋਵੇ ਅਤੇ ਰੇਸ਼ਮ ਦੇ ਬਸਤ੍ਰਾਂ ਦੀ ਨਿਆਈਂ ਬ੍ਰਹਮ ਗਿਆਨ ਦਾ ਸਿਰੋਪਾਉ ਪਹਿਨਣਾ ਚਾਹੁੰਦਾ ਹੋਵੇ ਤਾਂ ਸਕਾਮ ਕਰਮਾਂ ਵਾਲੇ ਨੂੰ ਬ੍ਰਹਮ ਗਿਆਨ ਕਿਵੇਂ ਪ੍ਰਾਪਤ ਹੋ ਸਕਦਾ ਹੈ, ਭਾਵ ਨਹੀਂ ਪ੍ਰਾਪਤ ਹੋ ਸਕਦਾ॥੨੩॥ ਜੈਸਾ ਕਿ :

**ਵਿਸੁ ਹਲਾਹਲ ਬੀਜਿ ਕੈ ਕਿਉ ਅਮਿਉ ਲਹੀਐ ॥** *(ਵਾਰ ੩੪, ਪਉੜੀ ੭)*

**ਉਥਾਨਕਾ :** ਭਗਤ ਫ਼ਰੀਦ ਜੀ ਬਾਰਾਂ ਸਾਲ ਵਣ ਵਿਚ ਪੱਤੇ, ਫਲ ਤੋੜ ਕੇ ਖਾਂਦੇ ਰਹੇ ਅਤੇ ਤਪ ਕਰਦੇ ਰਹੇ ਸਨ। ਬਾਰਾਂ ਸਾਲ ਡਿੱਗੇ ਹੋਏ ਫਲ-ਫੁੱਲ ਖਾ ਕੇ ਤਪ ਕਰਦੇ ਰਹੇ, ਬਾਰਾਂ ਸਾਲ ਲੱਕੜ ਦੀ ਰੋਟੀ ਪੇਟ ਨਾਲ ਬੰਨ੍ਹ ਕੇ ਸੰਤੋਖ ਧਾਰਨ ਕਰ ਕੇ ਰਹਿੰਦੇ ਰਹੇ ਸਨ। ਕੁਝ ਸਮਾਂ ਖੂਹ ਦੇ ਵਿਚ ਲਮਕਦੇ ਰਹੇ ਸਨ। ਇਉਂ ਛੱਤੀ ਸਾਲ ਕਠਿਨ ਤਪ ਕਰਨ ਤੋਂ ਬਾਅਦ ਆਕਾਸ਼ਬਾਣੀ ਹੋਈ ਕਿ ਕਿਸੇ ਨੂੰ ਆਪਣਾ ਮੁਰਸ਼ਦ ਧਾਰਨ ਕਰ। ਤਦੋਂ ਫ਼ਰੀਦ ਜੀ ਨੇ ਬਾਰਾਂ ਸਾਲ ਪਾਕਪਟਨ ਵਿਚ ਜਾ ਕੇ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੀ ਸੇਵਾ ਕੀਤੀ। ਜਦੋਂ ਬਾਰ੍ਹਵਾਂ ਸਾਲ ਪੂਰਾ ਹੋਣ 'ਤੇ ਆਇਆ ਤਾਂ ਮੁਰਸ਼ਦ ਜੀ ਨੇ ਫ਼ਰੀਦ ਜੀ ਨੂੰ ਪ੍ਰੀਖਿਆ ਪਾ ਦਿੱਤੀ। ਭਗਤ ਫ਼ਰੀਦ ਜੀ ਅੰਮ੍ਰਿਤ ਵੇਲੇ ਪਾਣੀ ਗਰਮ ਕਰ ਕੇ ਆਪਣੇ ਮੁਰਸ਼ਦ ਜੀ ਦਾ ਇਸ਼ਨਾਨ ਕਰਾਇਆ ਕਰਦੇ ਸਨ। ਇਕ ਦਿਨ ਬਹੁਤ ਮੀਂਹ ਆਇਆ, ਸਾਰੀ ਅੱਗ ਬੁਝ ਗਈ। ਅੱਗ ਦਾ ਕਿਤੋਂ ਵੀ

ਇੰਤਜ਼ਾਮ ਨਾ ਹੋਵੇ। ਜਦੋਂ ਥੋੜ੍ਹਾ ਜਿਹਾ ਮੀਂਹ ਰੁਕਿਆ ਤਾਂ ਬਾਹਰ ਦੂਰ ਕਿਸੇ ਦੇ ਘਰ ਦੀਵਾ ਬਲਦਾ ਦਿਸਿਆ। ਭਗਤ ਫ਼ਰੀਦ ਜੀ ਛੇਤੀ ਨਾਲ ਉਸ ਪਾਸੋਂ ਅੱਗ ਲੈਣ ਲਈ ਚੱਲ ਪਏ। ਉਹ ਇਕ ਵੇਸਵਾ ਦਾ ਘਰ ਸੀ, ਉਸ ਨੂੰ ਜਾ ਕੇ ਕਿਹਾ ਕਿ ਮੈਨੂੰ ਅੱਗ ਚਾਹੀਦੀ ਹੈ। ਅੱਗੋਂ ਵੇਸਵਾ ਨੇ ਕਿਹਾ ਕਿ ਆਨਾ ਲੱਗੇਗਾ। ਤਦੋਂ ਫ਼ਰੀਦ ਜੀ ਨੇ ਬਿਨਾਂ ਦੇਰ ਕੀਤਿਆਂ ਚਾਕੂ ਨਾਲ ਆਪਣੀ ਅੱਖ ਕੱਢ ਕੇ ਦੇ ਦਿੱਤੀ। ਵੇਸਵਾ ਬਹੁਤ ਹੈਰਾਨ ਹੋਈ ਕਿ ਇਕ ਅੱਗ ਦੇ ਬਦਲੇ ਇਸ ਨੇ ਸੱਚਮੁੱਚ ਹੀ ਆਪਣੀ ਅੱਖ ਕੱਢ ਕੇ ਦੇ ਦਿੱਤੀ ਹੈ। ਫ਼ਰੀਦ ਜੀ ਅੱਗ ਕੰਬਲੀ ਦੀ ਬੁੱਕਲ ਵਿਚ ਲੁਕੋ ਕੇ ਜਦੋਂ ਚੱਲੇ ਤਾਂ ਬਾਹਰ ਮੀਂਹ ਹੋਰ ਤੇਜ਼ ਹੋ ਗਿਆ, ਤਦੋਂ ਉਸ ਵੇਲੇ ਦੀ ਹਾਲਤ ਨੂੰ ਇਸ ਸਲੋਕ ਵਿਚ ਉਚਾਰਣ ਕਰਦੇ ਹਨ:

## ਫਰੀਦਾ, ਗਲੀਏ ਚਿਕੜੁ ਦੂਰਿ ਘਰੁ; ਨਾਲਿ ਪਿਆਰੇ ਨੇਹੁ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਨਾਂ! ਗਲੀਆਂ ਵਿਚ ਮੀਂਹ ਪੈਣ ਨਾਲ ਚਿੱਕੜ ਹੋਇਆ ਪਿਆ ਹੈ, ਮੁਰਸ਼ਦ ਦਾ ਘਰ ਵੀ ਏਥੋਂ ਬਹੁਤ ਦੂਰ ਹੈ ਅਤੇ ਪਿਆਰੇ ਮੁਰਸ਼ਦ ਦੇ ਨਾਲ ਮੇਰਾ ਨੇਹੁ = ਪ੍ਰੇਮ ਵੀ ਬਹੁਤ ਲੱਗਾ ਹੋਇਆ ਹੈ।

## ਚਲਾ ਤ ਭਿਜੈ ਕੰਬਲੀ; ਰਹਾਂ ਤ ਤੁਟੈ ਨੇਹੁ ॥੨੪॥

ਜੇਕਰ ਮੀਂਹ ਪੈਂਦੇ ਵਿਚ ਮੈਂ ਚਲਾ = ਚੱਲਦਾ ਹਾਂ ਤਾਂ ਮੇਰੀ ਕੰਬਲੀ ਭਿਜੈ = ਭਿੱਜਦੀ ਹੈ ਅਤੇ ਜੇਕਰ ਮੈਂ ਏਥੇ ਰਹਿੰਦਾ ਹਾਂ ਤਾਂ ਮੇਰਾ ਮੁਰਸ਼ਦ ਨਾਲੋਂ ਨੇਹੁ = ਪ੍ਰੇਮ ਤੁਟੈ = ਟੁੱਟਦਾ ਹੈ॥੨੪॥

## ਭਿਜਉ ਸਿਜਉ ਕੰਬਲੀ; ਅਲਹ ਵਰਸਉ ਮੇਹੁ ॥

ਫੇਰ ਵਿਚਾਰ ਕਰ ਕੇ ਕਥਨ ਕਰਦੇ ਹਨ, ਭਾਵੇਂ ਮੇਰੀ ਕੰਬਲੀ ਵਰਖਾ ਦੇ ਪਾਨੀ ਨਾਲ ਭਿਜਉ = ਭਿੱਜ ਕੇ ਸਿਜਉ = ਭਾਰੀ ਹੋ ਜਾਵੇ ਅਤੇ ਅਲਹ = ਖ਼ੁਦਾ ਵੱਲੋਂ ਵੀ ਭਾਵੇਂ ਮੇਹੁ = ਮੀਂਹ ਵਰਸਉ = ਵਰਸਦਾ ਰਹੇ।

## ਜਾਇ ਮਿਲਾ ਤਿਨਾ ਸਜਣਾ; ਤੁਟਉ ਨਾਹੀ ਨੇਹੁ ॥੨੫॥

ਪਰ ਮੈਂ ਤਿਨਾ = ਉਨ੍ਹਾਂ ਪਿਆਰੇ ਸੱਜਣਾਂ (ਮੁਰਸ਼ਦ) ਨੂੰ ਜਾਇ = ਜਾ ਕੇ ਜ਼ਰੂਰ ਮਿਲਾ = ਮਿਲਾਂਗਾ, ਜਿਸ ਕਰਕੇ ਮੇਰਾ ਨੇਹੁ = ਪ੍ਰੇਮ ਨਹੀਂ ਤੁਟਉ = ਟੁੱਟੇਗਾ॥੨੫॥

ਇਉਂ ਆਖ ਕੇ ਭਗਤ ਫ਼ਰੀਦ ਜੀ ਉੱਥੋਂ ਤੁਰ ਪਏ ਅਤੇ ਆ ਕੇ ਪਾਨੀ ਗਰਮ ਕੀਤਾ ਤੇ ਆਪਣੇ ਮੁਰਸ਼ਦ ਨੂੰ ਇਸ਼ਨਾਨ ਕਰਵਾਇਆ। ਮੁਰਸ਼ਦ ਨੇ ਪੁੱਛਿਆ ਕਿ ਤੇਰੀ ਅੱਖ ਉਪਰ ਪੱਟੀ ਕਿਉਂ ਬੰਨ੍ਹੀ ਹੋਈ ਹੈ? ਅੱਗੋਂ ਫ਼ਰੀਦ ਜੀ ਨੇ ਕਿਹਾ ਕਿ ਅੱਖ ਆਈ ਹੋਈ ਹੈ। ਮੁਰਸ਼ਦ ਨੇ ਕਿਹਾ ਕਿ ਉਤਨੀ ਆਵੇ ਜਾਂ ਛੋਟੀ ਆਵੇ। ਫ਼ਰੀਦ ਜੀ ਨੇ ਕਿਹਾ ਕਿ ਖ਼ੁਦਾ ਦੀ ਬਰਾਬਰੀ ਨਹੀਂ ਕਰਨੀ ਚਾਹੀਦੀ। ਤਦ ਮੁਰਸ਼ਦ ਨੇ ਕਿਹਾ ਕਿ ਆਪਣੀ ਪੱਟੀ ਖੋਲ੍ਹ। ਜਦੋਂ ਫ਼ਰੀਦ ਜੀ ਨੇ ਪੱਟੀ ਖੋਲ੍ਹੀ ਤਾਂ ਅੱਖ ਉਵੇਂ ਸਾਬਤ ਸੀ ਪਰ ਥੋੜ੍ਹੀ ਛੋਟੀ ਸੀ (ਜਿਸ ਕਰਕੇ ਫ਼ਰੀਦ ਜੀ ਦੀ ਅੰਸ-ਬੰਸ ਵਿਚ ਖੱਬੀ ਅੱਖ ਛੋਟੀ ਹੁੰਦੀ ਆਈ ਸੀ)। ਭਗਤ ਫ਼ਰੀਦ ਜੀ ਆਪਣੇ ਮੁਰਸ਼ਦ ਦੇ ਪੈਰੀਂ ਪੈ ਗਏ ਅਤੇ ਵੈਰਾਗ ਨਾਲ ਉਹੀ ਬਚਨ ਦੁਹਰਾਏ।

### ਦੂਸਰਾ ਅਰਥ

**ਫਰੀਦਾ, ਗਲੀਏ ਚਿਕੜੁ ਦੂਰਿ ਘਰੁ; ਨਾਲਿ ਪਿਆਰੇ ਨੇਹੁ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇੰਦ੍ਰੀਆਂ ਰੂਪੀ ਗਲੀਆਂ ਵਿਚ ਵਿਸ਼ਿਆਂ ਦੀ

ਵਾਸ਼ਨਾ ਰੂਪ ਚਿੱਕੜ ਹੋਇਆ ਪਿਆ ਹੈ। ਪਰਮਾਤਮਾ ਦਾ ਸਰੂਪ ਰੂਪੀ ਘਰ ਬਹੁਤ ਦੂਰ ਹੈ, ਭਾਵ ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਹੈ ਅਤੇ ਪਿਆਰੇ ਅੱਲ੍ਹਾ ਨਾਲ ਪ੍ਰੇਮ ਵੀ ਲੱਗਾ ਹੋਇਆ ਹੈ।

**ਚਲਾ ਤ ਭਿਜੈ ਕੰਬਲੀ; ਰਹਾਂ ਤ ਤੁਟੈ ਨੇਹੁ ॥੨੪॥**

ਜੇਕਰ ਹਰੀ ਵੱਲ ਚੱਲਦਾ ਹਾਂ ਤਾਂ ਬੁੱਧ ਰੂਪੀ ਕੰਬਲੀ ਪਦਾਰਥਾਂ ਰੂਪੀ ਪਾਣੀ ਨਾਲ ਭਿੱਜਦੀ ਹੈ, ਭਾਵ ਰਿਧੀਆਂ-ਸਿਧੀਆਂ ਆ ਜਾਂਦੀਆਂ ਹਨ, ਲੋਕ ਮੱਥਾ ਟੇਕਦੇ ਤੇ ਭੇਟਾ ਰੱਖਣ ਲੱਗ ਪੈਂਦੇ ਹਨ। ਜੇਕਰ ਮੈਂ ਉੱਥੇ ਹੀ ਟਿਕਿਆ ਰਹਿੰਦਾ ਹਾਂ ਤਾਂ ਅੱਲ੍ਹਾ ਨਾਲੋਂ ਪ੍ਰੇਮ ਟੁੱਟ ਜਾਂਦਾ ਹੈ॥੨੪॥

**ਭਿਜਉ ਸਿਜਉ ਕੰਬਲੀ; ਅਲਹ ਵਰਸਉ ਮੇਹੁ ॥**

ਭਾਵੇਂ ਬੁੱਧ ਰੂਪੀ ਕੰਬਲੀ ਪਦਾਰਥਾਂ ਰੂਪੀ ਪਾਣੀ ਨਾਲ ਭਿੱਜ ਕੇ ਭਾਰੀ ਹੋ ਜਾਵੇ ਅਤੇ ਅੱਲ੍ਹਾ ਵੱਲੋਂ ਵੀ ਮੋਹ ਰੂਪੀ ਬੱਦਲ ਵਰਸਦੇ ਰਹਿਣ, ਭਾਵ ਕਿਤਨੇ ਹੀ ਵਿਘਨ ਪੈ ਜਾਣ।

**ਜਾਇ ਮਿਲਾ ਤਿਨਾ ਸਜਣਾ; ਤੁਟਉ ਨਾਹੀ ਨੇਹੁ ॥੨੫॥**

ਪਰ ਮੈਂ ਜਾ ਕੇ ਤਿਨ੍ਹਾ = ਉਸ ਗੁਰੂ, ਅੱਲ੍ਹਾ ਰੂਪੀ ਸੱਜਣ ਨੂੰ ਜ਼ਰੂਰ ਮਿਲਾਂਗਾ ਜਿਸ ਕਰਕੇ ਮੇਰਾ ਉਸ ਨਾਲੋਂ ਪ੍ਰੇਮ ਨਹੀਂ ਟੁੱਟੇਗਾ॥੨੫॥ ਜੈਸਾ ਕਿ :

**ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ ॥** *(ਆਸਾ ਮ: ੫, ਅੰਗ ੪੫੫)*

**ਉਥਾਨਕਾ :** ਇਕ ਵਾਰ ਕਿਸੇ ਆਦਮੀ ਨੇ ਸਿਰ ਉੱਪਰ ਨਵੀਂ ਪਗੜੀ ਬੰਨ੍ਹੀ ਹੋਈ ਸੀ। ਉਹ ਫ਼ਰੀਦ ਜੀ ਨੂੰ ਮਿਲਣ ਆਇਆ, ਉਸ ਨੇ ਫ਼ਰੀਦ ਜੀ ਨੂੰ ਝੁਕ ਕੇ ਨਮਸਕਾਰ ਕੀਤੀ ਪਰ ਪੱਗ ਨੂੰ ਹੇਠਾਂ ਨਾ ਲੱਗਣ ਦਿੱਤਾ। ਇਹ ਦੇਖ ਕੇ ਫ਼ਰੀਦ ਜੀ ਆਪਣੇ ਪ੍ਰਤੀ ਉਚਾਰਣ ਕਰਕੇ ਉਪਦੇਸ਼ ਬਖ਼ਸ਼ਦੇ ਹਨ।

## ਫਰੀਦਾ, ਮੈ ਭੋਲਾਵਾ ਪਗ ਦਾ; ਮਤੁ ਮੈਲੀ ਹੋਇ ਜਾਇ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈ = ਮੈਨੂੰ ਪੱਗ ਦਾ ਭੋਲਾਵਾ = ਭੁਲੇਖਾ ਸੀ ਕਿ ਧਰਤੀ 'ਤੇ ਲੱਗ ਕਰਕੇ ਮਤੁ = ਮਤਾਂ ਕਿਤੇ ਮੈਲੀ ਹੋ ਜਾਇ = ਜਾਵੇ।

**ਅਥਵਾ** ਅਗਿਆਨ ਕਾਲ ਵਿਚ ਮੈਨੂੰ ਇਹ ਕਿਤਨਾ ਚਿਰ ਅੱਲ੍ਹਾ ਵਿਚ ਪਗ = ਰਪਣੇ ਦਾ ਭੁਲੇਖਾ ਹੀ ਪਿਆ ਰਿਹਾ, ਕਿਉਂਕਿ ਪਾਪਾਂ ਕਾਰਨ ਮੇਰੀ ਬੁੱਧ ਮਲੀਨ ਹੁੰਦੀ ਜਾਂਦੀ ਸੀ, ਭਾਵ ਉਸ ਦੀ ਇਬਾਦਤ ਵਿਚ ਸਿਰ ਨਹੀਂ ਨਿਵਾਉਂਦਾ ਸੀ।

## ਗਹਿਲਾ ਰੂਹੁ ਨ ਜਾਣਈ; ਸਿਰੁ ਭੀ ਮਿਟੀ ਖਾਇ ॥੨੬॥

ਪਰ ਗਹਿਲਾ = ਗ਼ਾਫ਼ਿਲ, ਪਰਮਾਦਤਾਈ ਦੀ ਨੀਂਦ ਵਿਚ ਸੁੱਤਾ ਹੋਇਆ ਰੂਹੁ = ਜੀਵ ਇਹ ਨਹੀਂ ਜਾਣਈ = ਜਾਣਦਾ ਕਿ ਇਕ ਦਿਨ ਕਬਰ ਵਿਚ ਪੈ ਕੇ ਇਹ ਸਿਰ ਵੀ ਮਿੱਟੀ ਨੇ ਹੀ ਖਾ ਜਾਣਾ ਹੈ। ਇਸ ਕਰਕੇ ਸਰੀਰ ਦੇ ਅਭਿਮਾਨ ਤੋਂ ਰਹਿਤ ਹੋਣਾ ਚਾਹੀਦਾ ਹੈ॥੨੬॥

**ਉਥਾਨਕਾ :** ਭਗਤ ਫ਼ਰੀਦ ਜੀ ਦੀ ਮਾਤਾ ਨੇ ਫ਼ਰੀਦ ਜੀ ਨੂੰ ਛੋਟੀ ਉਮਰੇ ਸ਼ੱਕਰ ਦਾ ਲਾਲਚ ਦੇ ਕੇ ਅੱਲ੍ਹਾ ਦੀ ਇਬਾਦਤ ਵਿਚ ਲਾਇਆ ਸੀ। ਜਦੋਂ ਫ਼ਰੀਦ ਜੀ ਮੁਸੱਲਾ ਵਿਛਾ ਕੇ ਉੱਪਰ ਬੈਠ ਕੇ ਬੰਦਗੀ ਕਰਦੇ ਤਾਂ ਮਾਂ ਹੌਲੀ ਜਿਹੇ ਸ਼ੱਕਰ ਦੀ ਪੁੜੀ ਮੁਸੱਲੇ ਹੇਠਾਂ ਰੱਖ ਦਿਆ ਕਰੇ। ਫ਼ਰੀਦ ਜੀ ਉੱਠ ਕੇ ਉਹ ਸ਼ੱਕਰ ਖਾ ਲੈਂਦੇ ਅਤੇ ਬਹੁਤ ਪ੍ਰਸੰਨ ਹੁੰਦੇ ਕਿ ਅੱਲ੍ਹਾ ਆਪਣੀ ਇਬਾਦਤ ਕਰਨ ਵਾਲਿਆਂ ਨੂੰ ਮਿੱਠੀ-ਮਿੱਠੀ ਸ਼ੱਕਰ ਦੇਂਦਾ ਹੈ। ਇਕ ਦਿਨ ਫ਼ਰੀਦ ਜੀ ਮੁਸੱਲਾ ਵਿਛਾ ਕੇ ਬੰਦਗੀ ਕਰਨ ਲੱਗ ਪਏ, ਮਾਤਾ ਜੀ ਨੂੰ ਸ਼ੱਕਰ ਹੇਠਾਂ ਰੱਖਣ ਦਾ ਚੇਤਾ ਭੁੱਲ ਗਿਆ, ਉਧਰੋਂ ਫ਼ਰੀਦ ਜੀ ਦੇ ਉੱਠਣ ਦਾ ਸਮਾਂ ਹੋ ਗਿਆ। ਮਾਤਾ ਜੀ ਨੇ ਖ਼ੁਦਾ

ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਹੇ ਖ਼ੁਦਾ! ਇਸ ਦੀ ਭਾਵਨਾ ਨੂੰ ਆਪ ਹੀ ਫਲ ਲਾਈਂ, ਆਪਣੀ ਬੰਦਗੀ ਵੱਲੋਂ ਟੁੱਟਣ ਨਾ ਦੇਈਂ। ਉਧਰ ਜਦੋਂ ਫ਼ਰੀਦ ਜੀ ਨੇ ਮੁਸੱਲਾ ਚੁੱਕਿਆ ਤਾਂ ਹੇਠਾਂ ਬਹੁਤ ਸਾਰੀ ਸ਼ੱਕਰ ਪਈ ਹੋਈ ਸੀ, ਫ਼ਰੀਦ ਜੀ ਉਹ ਸ਼ੱਕਰ ਖਾ ਕੇ ਬਹੁਤ ਪ੍ਰਸੰਨ ਹੋਏ।

ਹੁਣ ਜਦੋਂ ਫ਼ਰੀਦ ਜੀ ਅੱਲ੍ਹਾ ਦੀ ਪ੍ਰਾਪਤੀ ਕਰ ਕੇ ਆਪਣੀ ਮਾਤਾ ਨੂੰ ਮਿਲਣ ਗਏ ਤਾਂ ਮਾਤਾ ਨੇ ਸ਼ੱਕਰ, ਖੰਡ, ਸ਼ਹਿਦ ਆਦਿ ਮਿੱਠੀਆਂ ਚੀਜ਼ਾਂ ਫ਼ਰੀਦ ਜੀ ਦੇ ਅੱਗੇ ਰੱਖੀਆਂ ਅਤੇ ਪੁੱਛਿਆ ਕਿ ਪੁੱਤਰ ਅੱਲ੍ਹਾ ਦੇ ਨਾਮ ਦਾ ਸਵਾਦ ਇਹਨਾਂ ਮਿੱਠੀਆਂ ਚੀਜ਼ਾਂ ਵਿੱਚੋਂ ਕਿਸ ਵਰਗਾ ਹੈ? ਤਦ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ:

## ਫਰੀਦਾ, ਸਕਰ ਖੰਡੁ ਨਿਵਾਤ ਗੁੜੁ; ਮਾਖਿਉ ਮਾਂਝਾ ਦੁਧੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਮਾਤਾ ਜੀ! ਜੋ ਸ਼ੱਕਰ, ਖੰਡ, ਨਿਵਾਤ = ਮਿਸ਼ਰੀ, ਗੁੜ, ਮਾਖਿਉ = ਸ਼ਹਿਦ ਅਤੇ ਮਾਂਝਾ = ਮੱਝਾਂ ਦਾ ਦੁੱਧ ਆਦਿ ਮਿੱਠੇ ਪਦਾਰਥ ਹਨ।

## ਸਭੇ ਵਸਤੂ ਮਿਠੀਆਂ; ਰਬ ਨ ਪੁਜਨਿ ਤੁਧੁ ॥੨੭॥

ਇਹ ਸਭੇ = ਸਾਰੀਆਂ ਵਸਤੂਆਂ ਭਾਵੇਂ ਮਿੱਠੀਆਂ ਮੰਨੀਆਂ ਜਾਂਦੀਆਂ ਹਨ ਪਰ ਹੇ ਮਾਤਾ ਜੀ! ਮੈਂ ਤੁਧੁ = ਤੁਹਾਨੂੰ ਆਖਦਾ ਹਾਂ ਕਿ ਇਹ ਰਬ = ਪਰਮਾਤਮਾ ਦੇ ਨਾਮ ਦੇ ਤੁਲ ਨਹੀਂ ਪੁਜਨਿ = ਪੁੱਜ ਸਕਦੀਆਂ, ਭਾਵ ਪਰਮਾਤਮਾ ਦਾ ਨਾਮ ਬਹੁਤ ਹੀ ਮਿਠਾਸ ਵਾਲਾ ਹੈ **ਵਾ:** ਹੇ ਅੱਲ੍ਹਾ! ਤੇਰੇ ਨਾਮ ਦੇ ਰਸ ਬਰਾਬਰ ਇਹ ਦੁਨੀਆਂ ਦੇ ਰਸ ਨਹੀਂ ਪਹੁੰਚ ਸਕਦੇ॥੨੭॥ ਜੈਸਾ ਕਿ:

**ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ॥**
**ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ॥** *(ਗਉੜੀ ਕੀ ਵਾਰ ਮ: ੫, ਅੰਗ ੩੨੧)*

**ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ॥**
**ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ॥** *(ਜੈਤਸਰੀ ਕੀ ਵਾਰ, ਅੰਗ ੭੦੮)*

**ਉਥਾਨਕਾ :** ਜਿਸ ਵਕਤ ਫ਼ਰੀਦ ਸਾਹਿਬ ਜੀ ਆਪਣੇ ਪੇਟ ਨਾਲ ਕਾਠ ਦੀ ਰੋਟੀ ਜਿਹੀ ਬਣਾ ਕੇ ਜੰਗਲ ਵਿਚ ਤਪ ਕਰਿਆ ਕਰਦੇ ਸਨ, ਤਦੋਂ ਕਿਸੇ ਨੇ ਪੁੱਛਿਆ ਕਿ ਹੇ ਫ਼ਰੀਦ ਜੀ! ਤੁਸੀਂ ਕੋਈ ਰੋਟੀ-ਪਾਣੀ ਵੀ ਖਾਂਦੇ ਹੋ ਜਾਂ ਨਹੀਂ? ਤਦ ਉੱਤਰ ਵਿਚ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ।

***ਨੋਟ :*** ਫ਼ਰੀਦਕੋਟ ਕਿਲ੍ਹੇ ਦੇ ਪਾਸ ਕਾਠ ਦੀ ਰੋਟੀ ਜਿਹੀ ਬਣਾ ਕੇ ਬਾਹਰ ਲਮਕਾਈ ਹੋਈ ਹੈ, ਜੋ ਇਸ ਗੱਲ ਦਾ ਸਬੂਤ ਹੈ ਕਿ ਫ਼ਰੀਦ ਜੀ ਨੇ ਪ੍ਰਤੱਖ ਕਾਠ ਦੀ ਰੋਟੀ ਬੰਨ੍ਹੀ ਸੀ।

## ਫਰੀਦਾ, ਰੋਟੀ ਮੇਰੀ ਕਾਠ ਕੀ; ਲਾਵਣੁ ਮੇਰੀ ਭੁਖ ॥

('ਲਾਵਣੁ' ਦਾ ਉਚਾਰਣ ਪੋਲਾ ਹੈ)

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੇਰੀ ਤਾਂ ਰੋਟੀ ਕਾਠ = ਲੱਕੜ ਦੀ ਹੈ ਅਤੇ ਜੋ ਮੇਰੀ ਭੁੱਖ ਹੈ, ਇਹੋ ਹੀ ਲਾਵਣੁ = ਸਲੂਣਾ ਪਦਾਰਥ (ਸਬਜ਼ੀ, ਦਾਲ) ਹੈ **ਅਥਵਾ** ਕਾਠ ਰੂਪੀ ਬਨਸਪਤੀ ਤੋਂ ਪੈਦਾ ਹੋਏ ਫਲ ਫੁੱਲ ਹੀ ਮੇਰੀ ਰੋਟੀ ਹਨ, ਮੇਰੀ ਭੁੱਖ ਹੀ ਸਲੂਣਾ ਪਦਾਰਥ ਹੈ ਭਾਵ ਜਦੋਂ ਭੁੱਖ ਲੱਗਦੀ ਹੈ ਤਾਂ ਫਲ ਫੁੱਲ ਖਾ ਲੈਂਦਾ ਹਾਂ **ਵਾ:** ਮੇਰੀ ਰੋਟੀ ਕਾਠ ਦੀ ਭਾਵ ਹੱਕ ਹਲਾਲ ਦੀ ਹੈ ਜੋ ਮੇਰੀ ਭੁੱਖ ਨੂੰ ਦੂਰ ਕਰਦੀ ਹੈ।

## ਜਿਨ੍ਹਾ ਖਾਧੀ ਚੋਪੜੀ; ਘਣੇ ਸਹਨਿਗੇ ਦੁਖ ॥੨੮॥

ਜਿਨ੍ਹਾਂ ਨੇ ਚੋਪੜੀ ਭਾਵ ਪਾਪ ਕਰਮ ਕਰ ਕੇ, ਕਿਸੇ ਦੇ ਖ਼ੂਨ-ਪਸੀਨੇ ਦੀ ਕਮਾਈ ਖੋਹ ਕੇ ਆਪ ਖਾਧੀ ਹੈ, ਉਹ ਐਸੇ ਦਰਗਾਹ ਵਿਚ ਜਾ ਕੇ ਘਣੇ = ਬਹੁਤ ਦੁਖ = ਕਸ਼ਟ ਸਹਨਿਗੇ = ਸਹਾਰਨਗੇ, ਭਾਵ ਜੰਮਣ ਮਰਨ ਦੇ ਕਲੇਸ਼ ਵਿਚ ਪਏ ਰਹਿਣਗੇ ॥੨੮॥

## ਰੁਖੀ ਸੁਖੀ ਖਾਇ ਕੈ; ਠੰਢਾ ਪਾਣੀ ਪੀਉ ॥

ਧਰਮ ਦੀ ਕਿਰਤ ਕਰ ਕੇ ਰੁੱਖੀ ਸੁੱਖੀ ਭਾਵ ਦਾਲ-ਸਬਜ਼ੀ ਤੋਂ ਬਿਨਾਂ ਰੁੱਖੀ ਤੇ ਚੋਪੜੀ ਤੋਂ ਬਿਨਾਂ ਸੁਖੀ = ਸੁੱਕੀ ਰੋਟੀ ਖਾ ਕੈ = ਕਰਕੇ ਠੰਢਾ = ਸੀਤਲ ਪਾਣੀ = ਜਲ ਪੀਉ = ਪੀ ਕੇ ਸੰਤੋਖ ਰੱਖਣਾ ਕਰ।

## ਫਰੀਦਾ, ਦੇਖਿ ਪਰਾਈ ਚੋਪੜੀ; ਨਾ ਤਰਸਾਏ ਜੀਉ ॥੨੯॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਪਰਾਈ = ਬੇਗਾਨੀਆਂ ਰੋਟੀਆਂ ਘਿਉ ਨਾਲ ਚੋਪੜੀਆਂ ਹੋਈਆਂ ਦੇਖ ਕੇ, ਭਾਵ ਆਪਣੇ ਮਿੱਤਰਾਂ, ਸੰਬੰਧੀਆਂ ਨੂੰ ਚੰਗਾ-ਚੋਖਾ ਪਦਾਰਥ ਖਾਂਦਿਆਂ ਵੇਖ ਕੇ ਆਪਣੇ ਜੀਉ = ਚਿੱਤ ਨੂੰ ਤਰਸਾਏ = ਤਰਸਾਉਣਾ ਨਾ ਕਰ, ਭਾਵ ਇਸ ਲਈ ਧਰਮ ਦੀ ਕਿਰਤ ਕਰ ਕੇ ਸੰਤੋਖੀ ਜੀਵਨ ਬਣਾਉਣਾ ਕਰ ॥੨੯॥ ਜੈਸਾ ਕਿ :

**ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥**
**ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥੨॥** *(ਮਾਝ ਮ: ੫, ਅੰਗ ੧੦੫)*

**ਉਥਾਨਕਾ :** ਭਗਤ ਫ਼ਰੀਦ ਜੀ ਦੇ ਸਮਕਾਲੀ ਕੋਈ ਫ਼ਕੀਰ ਸਨ, ਜੋ ਸ਼ਰ੍ਹਾ ਆਦਿ ਦੇ ਨਿਯਮਾਂ ਤੋਂ ਉੱਪਰ ਸਨ, ਉਹ ਨਿਮਾਜ਼, ਰੋਜ਼ੇ ਆਦਿ ਦੇ ਨਿਯਮ ਨਹੀਂ ਕਰਦੇ ਸਨ। ਭਗਤ ਫ਼ਰੀਦ ਜੀ ਵੀ ਇਨ੍ਹਾਂ ਦੇ ਨਾਲ ਹੀ ਤਪ ਕਰਦੇ ਸਨ। ਇਕ ਦਿਨ ਭਗਤ ਫ਼ਰੀਦ ਜੀ ਦਾ ਸਰੀਰ ਕੁਝ ਢਿੱਲਾ ਹੋ ਗਿਆ ਅਤੇ ਨਿਮਾਜ਼ ਪੜ੍ਹਨ ਵਿਚ ਕੁਝ ਆਲਸ ਆ ਗਿਆ। ਪਰ ਫੇਰ ਉੱਦਮ ਕਰ ਕੇ ਨਿਮਾਜ਼ ਪੜ੍ਹੀ ਅਤੇ ਨਾਲ ਦੇ ਫ਼ਕੀਰ ਨੂੰ ਤਰਕ ਮਾਰਦੇ ਹੋਏ ਇਹ ਸਲੋਕ ਉਚਾਰਨ ਕੀਤਾ :

## ਅਜੁ ਨ ਸੁਤੀ ਕੰਤ ਸਿਉ; ਅੰਗੁ ਮੁੜੇ ਮੁੜਿ ਜਾਇ ॥

ਹੇ ਭਾਈ ! ਮੈਂ ਅੱਜ ਆਪਣੇ ਕੰਤ = ਮਾਲਕ ਅੱਲ੍ਹਾ ਦੇ ਸਿਉ = ਨਾਲ ਸੁਤੀ = ਬਿਰਾਜਮਾਨ ਨਹੀਂ ਹੋਈ, ਭਾਵ ਅੱਜ ਨਿਮਾਜ਼ ਨਹੀਂ ਪੜ੍ਹੀ ਤਾਂ ਮੇਰੇ ਸਰੀਰ ਦੇ ਅੰਗ **ਵਾ:** ਅੰਗੁ = ਹਿਰਦਾ ਮੁੜੇ ਮੁੜਿ = ਮੁੜ-ਮੁੜ ਜਾ ਰਿਹਾ ਹੈ, ਭਾਵ ਮੁਰਝਾਈ ਜਾਂਦਾ ਹੈ ਅਰਥਾਤ ਅੱਲ੍ਹਾ ਦੀ ਬੰਦਗੀ ਵਿਚ ਸਮਾਧੀ ਰੂਪ ਸੌਣਾ ਨਹੀਂ ਹੋਇਆ, ਭਾਵ ਅਜੇ ਬਿਰਤੀ ਸਮਾਧੀ ਵਿਚ ਇਸਥਿਤ ਕਰੋ।

## ਜਾਇ ਪੁਛਹੁ ਡੋਹਾਗਣੀ; ਤੁਮ ਕਿਉ ਰੈਣਿ ਵਿਹਾਇ ॥੩੦॥

ਇਸ ਜੀਵ ਰੂਪੀ ਡੋਹਾਗਣੀ = ਛੁੱਟੜ ਇਸਤ੍ਰੀ ਨੂੰ ਜਾਇ = ਜਾ ਕੇ ਪੁਛਹੁ = ਪੁੱਛਣਾ ਕਰੋ ਕਿ ਤੁਮ = ਤੇਰੀ ਉਮਰ, ਅਵਸਥਾ ਰੂਪੀ ਰੈਣਿ = ਰਾਤ ਕਿਉ = ਕਿਵੇਂ ਵਿਹਾਇ = ਬਤੀਤ ਹੁੰਦੀ ਹੈ ਕਿਉਂਕਿ ਤੂੰ ਨਾ ਤਾਂ ਬੰਦਗੀ, ਨਾ ਨਿਮਾਜ਼ ਤੇ ਨਾ ਸ਼ਰ੍ਹਾ ਦਾ ਪਾਲਣ ਕਰਦਾ ਹੈਂ ॥੩੦॥

ਇਹ ਗੱਲ ਸੁਣ ਕੇ ਅੱਗੋਂ ਜੋ ਉਸ ਫ਼ਕੀਰ ਨੇ ਉੱਤਰ ਦਿੱਤਾ, ਉਸ ਨੂੰ ਭਗਤ ਫ਼ਰੀਦ ਜੀ ਇਸ ਸਲੋਕ ਦੁਆਰਾ ਉਚਾਰਣ ਕਰਦੇ ਹਨ :

## ਸਾਹੁਰੈ ਢੋਈ ਨਾ ਲਹੈ; ਪੇਈਐ ਨਾਹੀ ਥਾਉ ॥

ਜੋ ਇਸਤ੍ਰੀ ਆਪਣੇ ਸਹੁਰੇ ਘਰ ਵਿਚ ਢੋਈ = ਓਟ ਨਹੀਂ ਲੈਂਦੀ ਅਤੇ ਜਿਸ ਨੂੰ ਪੇਈਐ = ਪੇਕੇ ਘਰ ਵਿਚ ਵੀ ਕੋਈ ਥਾਉ = ਥਾਂ, ਟਿਕਾਣਾ ਨਹੀਂ ਮਿਲਦਾ ਹੈ।

## ਪਿਰੁ ਵਾਤੜੀ ਨ ਪੁਛਈ; ਧਨ ਸੋਹਾਗਣਿ ਨਾਉ ॥੩੧॥

ਫੇਰ ਜਿਸ ਦਾ ਪਿਰੁ = ਪਤੀ ਵੀ ਉਸ ਦੀ ਕੋਈ ਵਾਤੜੀ = ਗੱਲ ਨਾ ਪੁਛਈ = ਪੁੱਛਦਾ ਹੋਵੇ, ਉਹ ਧਨ = ਇਸਤ੍ਰੀ ਆਪਣਾ ਨਾਉ = ਨਾਮ ਸੋਹਾਗਣਿ = ਸੋਹਾਗਵੰਤੀ ਅਖਵਾਵੇ ਤਾਂ ਉਹ ਇਸਤ੍ਰੀ ਫਿਟਕਾਰ ਯੋਗ ਹੀ ਹੈ॥੩੧॥

ਇਹ ਦੋਵੇਂ ਫ਼ਕੀਰ ਸਮਾਧੀ ਲਗਾ ਕੇ ਜਾਂ ਵੈਸੇ ਜਦੋਂ ਦਰਗਾਹ ਦੇ ਵਿਚ ਜਾਂਦੇ ਸਨ ਤਾਂ ਦੂਜਾ ਫ਼ਕੀਰ ਅੰਦਰ ਅੱਲ੍ਹਾ ਦੇ ਸਿੰਘਾਸਣ ਦੇ ਪਾਸ ਬੈਠਦਾ ਅਤੇ ਫ਼ਰੀਦ ਜੀ ਬਾਹਰ ਜੋੜਿਆਂ ਦੇ ਪਾਸ ਖੜੇ ਰਹਿੰਦੇ ਸਨ। ਇਸ ਭੇਦ ਦ੍ਰਿਸ਼ਟੀ ਦੁਆਰਾ ਦੂਜਾ ਫ਼ਕੀਰ ਕਥਨ ਕਰਦਾ ਹੈ ਕਿ:

### ਦੂਸਰਾ ਅਰਥ

**ਸਾਹੁਰੈ ਢੋਈ ਨਾ ਲਹੈ; ਪੇਈਐ ਨਾਹੀ ਥਾਉ ॥**

ਤੂੰ ਸਹੁਰੇ ਘਰ ਭਾਵ ਦਰਗਾਹ ਦੇ ਵਿਚ ਤਾਂ ਢੋਈ ਨਹੀਂ ਪ੍ਰਾਪਤ ਕਰਦੀ, ਭਾਵ ਤੈਨੂੰ ਅੱਲ੍ਹਾ ਦੇ ਦਰ ਦੇ ਅੰਦਰ ਜਾਣਾ ਨਸੀਬ ਨਹੀਂ ਹੁੰਦਾ ਅਤੇ ਪੇਕੇ ਘਰ ਭਾਵ ਇਥੇ ਵੀ ਤੈਨੂੰ ਕੋਈ ਸੁਖ ਦਾ ਥਾਂ ਨਹੀਂ ਹੈ, ਐਵੇਂ ਸ਼ਰ੍ਹਾ ਦੇ ਵਿਚ ਬੱਝਾ ਹੋਇਆ ਹੈਂ।

**ਪਿਰੁ ਵਾਤੜੀ ਨ ਪੁਛਈ; ਧਨ ਸੋਹਾਗਣਿ ਨਾਉ ॥੩੧॥**

ਫੇਰ ਸਰਗੁਣ ਸਰੂਪ ਧਾਰ ਕੇ ਪ੍ਰਭੂ-ਪਤੀ ਵੀ ਤੇਰੀ ਕੋਈ ਗੱਲ ਨਹੀਂ ਪੁੱਛਦਾ, ਤੂੰ ਤਦ ਵੀ ਆਪਣੇ ਆਪ ਦਾ ਸੋਹਾਗਵੰਤੀ ਨਾਮ ਸਮਝੀ ਬੈਠੀ ਹੈਂ, ਇਸ ਲਈ ਤੂੰ ਧੰਨ ਹੀ ਹੈਂ॥੩੧॥

**ਉਥਾਨਕਾ :** ਇਹ ਸਲੋਕ ਸੁਣ ਕੇ ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਬੇਨਤੀ ਕਿ ਹੇ ਸਤਿਗੁਰੂ ਜੀ! ਇਨ੍ਹਾਂ ਦੋਵਾਂ ਫ਼ਕੀਰਾਂ ਵਿੱਚੋਂ ਕਿਸ ਦਾ ਸਿਧਾਂਤ ਸਹੀ ਹੈ? ਤਦ ਉੱਤਰ ਵਿਚ ਸਤਿਗੁਰਾਂ ਨੇ ਕਿਹਾ ਕਿ ਇਨ੍ਹਾਂ ਸਲੋਕਾਂ ਵਿਚ ਦੋਵਾਂ ਫ਼ਕੀਰਾਂ ਨੇ ਮਾਣ ਕੀਤਾ ਹੈ, ਫ਼ਰੀਦ ਜੀ ਨੇ ਆਪਣੀ ਸ਼ਰ੍ਹਾ (ਕਰਮ ਕਾਂਡ) ਨਿਮਾਜ਼ ਦਾ ਮਾਣ ਕੀਤਾ ਹੈ ਅਤੇ ਦੂਸਰੇ ਫ਼ਕੀਰ ਨੇ ਆਪਦੀ ਅੰਤਰਮੁਖ ਬਿਰਤੀ ਦਾ ਸੂਖਮ ਮਾਣ ਕੀਤਾ ਹੈ। ਇਸਦੇ ਉੱਤਰ ਵਿਚ ਸਾਡੇ ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸਲੋਕ ਉਚਾਰਣ ਕੀਤਾ ਹੈ:

## ਸਾਹੁਰੈ ਪੇਈਐ ਕੰਤ ਕੀ; ਕੰਤੁ ਅਗੰਮੁ ਅਥਾਹੁ ॥[੧]

ਹੇ ਭਾਈ! ਜਿਸ ਜਗਿਆਸੂ ਰੂਪ ਇਸਤ੍ਰੀ ਨੇ ਸਹੁਰੇ ਘਰ ਭਾਵ ਪ੍ਰਲੋਕ ਅਤੇ ਪੇਈਐ = ਪੇਕੇ ਘਰ ਭਾਵ ਮਾਤ ਲੋਕ ਵਿਚ ਆਪਣੇ ਆਪ ਨੂੰ ਉਸ ਕੰਤ = ਪਤੀ ਪਰਮਾਤਮਾ ਦੀ ਹੀ ਸਮਝਿਆ ਹੋਇਆ ਹੈ ਜੋ ਕੰਤ = ਪਤੀ ਪਰਮਾਤਮਾ ਸ਼ਾਸਤ੍ਰਾਂ ਕਰਕੇ ਅਗੰਮੁ = ਗੰਮਤਾ ਤੋਂ ਰਹਿਤ ਅਤੇ ਸ਼ਕਤੀ ਬਿਰਤੀ ਕਰਕੇ ਅਥਾਹੁ = ਥਾਹ ਪਾਉਣ ਤੋਂ ਰਹਿਤ ਗੰਭੀਰਤਾ ਵਾਲਾ ਹੈ।

---

੧. ਇਹ ਸਲੋਕ ਪਿੱਛੇ ੧੦੮੮ ਅੰਗ ਉੱਪਰ ਮ: ੧ ਦੇ ਸਿਰਲੇਖ ਹੇਠ ਕੁਝ ਪਾਠ ਭੇਦ ਨਾਲ ਆ ਚੁੱਕਾ ਹੈ।

## ਨਾਨਕ, ਸੋ ਸੋਹਾਗਣੀ; ਜੁ ਭਾਵੈ ਬੇਪਰਵਾਹ ॥੩੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੋ = ਉਹ ਜਗਿਆਸੂ ਰੂਪੀ ਸੋਹਾਗਣੀ = ਸੋਹਾਗਵੰਤੀ ਧੰਨਤਾ ਜੋਗ ਹੈ, ਜੁ = ਜਿਹੜੀ ਬੇਪਰਵਾਹ = ਬੇ ਮੁਥਾਜ਼ ਅੱਲ੍ਹਾ ਨੂੰ ਭਾਵੈ = ਭਾਅ ਜਾਂਦੀ ਹੈ ਭਾਵ ਚੰਗੀ ਲੱਗਦੀ ਹੈ ॥੩੨॥

ਉੱਪਰ ਕੀਤੇ ਕਥਨ ਅਨੁਸਾਰ ਅਗਲੇ ਸਲੋਕ ਵਿਚ ਨਿਰਹੰਕਾਰਤਾ ਬਾਰੇ ਕਥਨ ਕਰਦੇ ਹਨ।

## ਨਾਤੀ ਧੋਤੀ ਸੰਬਹੀ; ਸੁਤੀ ਆਇ ਨਚਿੰਦੁ ॥

ਦ੍ਰਿਸ਼ਟਾਂਤ ਰੂਪ ਵਿਚ ਕਥਨ ਕਰਦੇ ਹਨ ਕਿ ਜਿਵੇਂ ਕੋਈ ਇਸਤ੍ਰੀ ਨਾਤੀ = ਇਸ਼ਨਾਨ ਕਰਕੇ ਧੋਤੀ = ਬਸਤ੍ਰ ਧੋਤੇ ਹੋਏ ਪਹਿਣ ਕੇ ਅਤਰ ਫੁਲੇਲ ਆਦਿ ਸੁਗੰਧਤ ਪਦਾਰਥ ਲਾ ਕੇ ਸੰਬਹੀ = ਸਜੀ, ਫਬੀ ਹੋਵੇ ਅਤੇ ਨਚਿੰਦੁ = ਨਿਸਚਿੰਤ ਹੋ ਕੇ ਸੋਹਣੀ ਸੇਜਾ ਉੱਪਰ ਆਇ = ਆ ਕੇ ਸੁਤੀ = ਸੌਂ ਜਾਵੇ।

## ਫਰੀਦਾ, ਰਹੀ ਸੁ ਬੇੜੀ ਹਿੰਙੁ ਦੀ; ਗਈ ਕਥੂਰੀ ਗੰਧੁ ॥੩੩॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਪਰ ਹਿੰਙ ਦੀ ਬੇੜੀ = ਲਪੇਟੀ ਹੋਈ ਡੱਬੀ ਸੋ ਕੋਲ ਹੀ ਰਹਿ ਗਈ ਹੋਵੇ ਤਾਂ ਕਥੂਰੀ = ਕਸਤੂਰੀ ਆਦਿ ਦੀ ਗੰਧੁ = ਸੁਗੰਧੀ ਸਾਰੀ ਹੀ ਗਈ = ਚਲੀ ਜਾਂਦੀ ਹੈ ਭਾਵ ਹਿੰਙ ਦੀ ਵਾਸ਼ਨਾ ਕਸਤੂਰੀ ਦੀ ਵਾਸ਼ਨਾ ਉੱਪਰ ਭਾਰੀ ਪੈ ਜਾਂਦੀ ਹੈ ॥੩੩॥

### ਦੂਸਰਾ ਅਰਥ

**ਨਾਤੀ ਧੋਤੀ ਸੰਬਹੀ; ਸੁਤੀ ਆਇ ਨਚਿੰਦੁ ॥**

ਏਸੇ ਪ੍ਰਕਾਰ ਜੀਵ ਰੂਪੀ ਇਸਤ੍ਰੀ ਤੀਰਥਾਂ ਆਦਿ ਦਾ ਇਸ਼ਨਾਨ ਕਰਕੇ **ਵਾ:** ਨੇਤੀ[1] ਧੋਤੀ[2] ਆਦਿ ਕਰਮ ਕਰਕੇ ਸ੍ਰਵਣ, ਮੰਨਣ, ਨਿਧਿਆਸਣ ਆਦਿ ਸਾਧਨਾਂ ਦੇ ਨਾਲ ਸਜੀ ਹੋਈ, ਚਿੰਤਾ ਤੋਂ ਰਹਿਤ ਸਮਾਧੀ ਲਾਉਣ ਰੂਪੀ ਆ ਕੇ ਸੁੱਤੀ ਹੋਵੇ।

**ਫਰੀਦਾ, ਰਹੀ ਸੁ ਬੇੜੀ ਹਿੰਙੁ ਦੀ; ਗਈ ਕਥੂਰੀ ਗੰਧੁ ॥੩੩॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਜੇਕਰ ਅੰਦਰ ਹੰਗਤਾ ਰੂਪੀ ਹਿੰਙੁ ਲਪੇਟੀ ਹੋਈ ਰਹਿ ਗਈ ਤਾਂ ਪ੍ਰਭੂ ਦੀ ਭਗਤੀ ਰੂਪੀ ਕਸਤੂਰੀ ਦੀ ਸੁਗੰਧੀ ਚਲੀ ਜਾਂਦੀ ਹੈ, ਭਾਵ ਹੰਕਾਰ ਦੇ ਨਾਲ ਅੱਲ੍ਹਾ ਦੀ ਪ੍ਰਾਪਤੀ ਨਹੀਂ ਹੁੰਦੀ ॥੩੩॥

**ਉਥਾਨਕਾ :** ਕਿਸੇ ਨੇ ਭਗਤ ਫ਼ਰੀਦ ਜੀ ਨੂੰ ਕਿਹਾ ਕਿ ਤੁਹਾਡੀ ਜਵਾਨੀ ਚਲੀ ਜਾ ਰਹੀ ਹੈ ਅਤੇ ਤੁਸੀਂ ਬਿਰਧ ਹੁੰਦੇ ਜਾ ਰਹੇ ਹੋ, ਤਦ ਇਹ ਸਲੋਕ ਉਚਾਰਣ ਕਰਦੇ ਹਨ :

## ਜੋਬਨ ਜਾਂਦੇ ਨਾ ਡਰਾਂ; ਜੇ ਸਹ ਪ੍ਰੀਤਿ ਨ ਜਾਇ ॥

ਹੇ ਭਾਈ! ਤਦ ਮੈਂ ਇਸ ਜੋਬਨ = ਜਵਾਨੀ ਅਵਸਥਾ ਦੇ ਜਾਂਦੇ = ਜਾਂਦਿਆਂ ਡਰਾਂ = ਡਰਨਾ ਨਹੀਂ ਕਰਦਾ, ਜੇ = ਜੇਕਰ ਸਹ = ਪਤੀ ਪਰਮਾਤਮਾ ਦੀ ਪ੍ਰੀਤਿ = ਪ੍ਰੀਤੀ ਮੇਰੇ ਅੰਦਰੋਂ ਨਾ ਜਾਵੇ।

---

੧. ਸੱਜੀ ਨਾਸਕਾ ਵਿੱਚੋਂ ਪਾਣੀ ਚੜ੍ਹਾਅ ਕੇ ਖੱਬੀ ਨਾਸਕਾ ਵਿੱਚੋਂ ਕੱਢ ਦੇਣਾ। ਖੱਬੀ ਨਾਸਕਾ ਵਿੱਚੋਂ ਪਾਣੀ ਚੜ੍ਹਾਅ ਕੇ ਸੱਜੀ ਵਿੱਚੋਂ ਕੱਢ ਦੇਣਾ, ਇਸ ਨੂੰ 'ਨੇਤੀ' ਕਹਿੰਦੇ ਹਨ।

੨. ਚਾਰ ਉਂਗਲ ਚੌੜੀ, ੧੭ ਗਜ਼ ਲੰਮੀ ਮਲਮਲ ਦੀ ਬਰੀਕ ਲੀਰ ਲੈ ਕੇ ਮੂੰਹ ਵਿਚ ਪਾ ਕੇ ਗੁਦਾ ਵਿੱਚੋਂ ਕੱਢ ਕੇ ਸਾਰੀਆਂ ਨਾੜੀਆਂ ਅੰਦਰੋਂ ਸਾਫ਼ ਕਰਨੀਆਂ—ਇਸ ਨੂੰ 'ਧੋਤੀ' ਆਖਦੇ ਹਨ।

## ਫਰੀਦਾ, ਕਿਤੀ ਜੋਬਨ ਪ੍ਰੀਤਿ ਬਿਨੁ; ਸੁਕਿ ਗਏ ਕੁਮਲਾਇ ॥੩੪॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕਿਉਂਕਿ ਪਰਮਾਤਮਾ ਦੀ ਪ੍ਰੀਤਿ = ਪ੍ਰੀਤੀ ਤੋਂ ਬਿਨੁ = ਬ਼ਗੈਰ, ਕਿਤੀ = ਕਿਤਨੇ ਹੀ ਜੋਬਨ = ਜਵਾਨੀਆਂ ਰੂਪੀ ਰੁੱਖ ਕੁਮਲਾਇ = ਕੁਮਲਾ ਕੇ ਸੁੱਕ ਗਏ ਹਨ **ਵਾ:** ਅਸੀਂ ਕਿਤਨੀਆਂ ਹੀ ਜਵਾਨੀਆਂ ਵੇਖੀਆਂ ਹਨ ਜੋ ਪਹਿਲਾਂ ਬੁਢੇਪੇ ਨਾਲ ਕੁਮਲਾ ਗਈਆਂ ਹਨ ਅਤੇ ਮੌਤ ਆਉਣ ਨਾਲ ਸੁੱਕ ਗਈਆਂ ਹਨ। ਇਸ ਕਰਕੇ ਜਵਾਨੀ ਦੀ ਪਕੜ ਨੂੰ ਛੱਡ ਕੇ ਅੱਲ੍ਹਾ ਦੀ ਪ੍ਰੀਤੀ ਦੀ ਪਕੜ ਕਰਨੀ ਚਾਹੀਦੀ ਹੈ॥੩੪॥

**ਉਥਾਨਕਾ** : ਭਗਤ ਜੀ ਜ਼ਿਆਦਾਤਰ ਭੁੰਞੇ ਹੀ ਲੰਮੇ ਪਿਆ ਕਰਦੇ ਸਨ, ਇਕ ਦਿਨ ਫ਼ਰਿਸ਼ਤਿਆਂ ਵੱਲੋਂ ਅਕਾਸ਼ ਬਾਣੀ ਹੋਈ ਕਿ ਹੇ ਫ਼ਰੀਦ ਜੀ! ਤੁਸੀਂ ਮੰਜੇ ਉੱਪਰ ਕਿਉਂ ਨਹੀਂ ਪੈਂਦੇ ? ਅਤੇ ਕਿਸੇ ਬੰਦੇ ਨੇ ਵੀ ਤਰਕ ਨਾਲ ਕਿਹਾ ਕਿ ਹੇਠਾਂ ਲੰਮਾ ਪੈ ਕੇ ਕਿਹੜਾ ਤੂੰ ਰੱਬ ਨੂੰ ਪਾ ਲਵੇਂਗਾ, ਮੰਜੇ ਉੱਪਰ ਸੌਂ ਜਾਇਆ ਕਰ, ਤਦ ਇਹ ਸਲੋਕ ਉਚਾਰਣ ਕਰਦੇ ਹਨ:

## ਫਰੀਦਾ ਚਿੰਤ ਖਟੋਲਾ ਵਾਣੁ ਦੁਖੁ; ਬਿਰਹਿ ਵਿਛਾਵਣ ਲੇਫੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅੱਲ੍ਹਾ ਦੀ ਪ੍ਰਾਪਤੀ ਦੀ ਲੱਗੀ ਹੋਈ ਚਿੰਤਾ ਹੀ ਮੇਰੇ ਪਾਸ ਖਟੋਲਾ = ਮੰਜਾ ਹੈ, ਜੋ ਜਪ ਤਪ ਦੇ ਦੁੱਖ ਰੂਪੀ ਵਾਣ ਨਾਲ ਬੁਣਿਆ ਅਤੇ ਉਸ ਉੱਪਰ ਬਿਰਹਿ = ਵਿਛੋੜੇ ਦੀ ਲੇਫੁ = ਤੁਲਾਈ ਨੂੰ ਵਿਛਾਉਣਾ ਕੀਤਾ ਹੈ **ਵਾ:** ਵਿਛੋੜੇ ਦਾ ਵਿਛਾਵਣ = ਵਿਛੋਣਾ ਅਤੇ ਪ੍ਰੇਮ ਦੀ ਰਜ਼ਾਈ ਹੈ।

## ਏਹੁ ਹਮਾਰਾ ਜੀਵਣਾ; ਤੂ ਸਾਹਿਬ ਸਚੇ ਵੇਖੁ ॥੩੫॥

ਸਨਮੁਖ ਬੇਨਤੀ ਕਰਦੇ ਹਨ ਕਿ ਹਮਾਰਾ = ਸਾਡਾ ਜੀਵਣਾ = ਜਿਉਣਾ ਏਹੁ = ਇਸ ਪ੍ਰਕਾਰ ਦਾ ਹੈ ਹੇ ਸੱਚੇ ਸਾਹਿਬ = ਮਾਲਕ ਪ੍ਰਭੂ! ਤੂੰ ਸਾਡੇ ਵੱਲ ਇਕ ਵਾਰ ਵੇਖੁ = ਵੇਖਣਾ ਕਰ, ਭਾਵ ਇਕ ਵਾਰ ਤਾਂ ਦਰਸ਼ਨ ਦੇਣਾ ਕਰ॥੩੫॥ ਜੈਸਾ ਕਿ:

**ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥** *(ਵਡਹੰਸੁ ਮ: ੧, ਅੰਗ ੫੫੮)*

## ਬਿਰਹਾ ਬਿਰਹਾ ਆਖੀਐ; ਬਿਰਹਾ ਤੂ ਸੁਲਤਾਨੁ ॥

ਹੇ ਬਿਰਹਾ = ਵਿਛੋੜੇ! ਤੈਨੂੰ ਸਾਰੇ ਬਿਰਹਾ = ਵਿਛੋੜਾ, ਦੁਖਦਾਇਕ ਆਖੀਐ = ਆਖਦੇ ਹਨ, ਪਰ ਹੇ ਬਿਰਹਾ = ਵਿਛੋੜੇ ਤੂੰ ਤਾਂ ਸੁਲਤਾਨੁ = ਚੱਕ੍ਰਵਰਤੀ ਪਾਤਸ਼ਾਹ ਦੀ ਨਿਆਈ ਹੈਂ, ਭਾਵ ਜੇਕਰ ਪਰਮਾਤਮਾ ਨਾਲੋਂ ਵਿਛੋੜਾ ਪ੍ਰਤੀਤ ਹੋਵੇਗਾ ਤਾਂ ਹੀ ਉਸ ਨਾਲ ਮਿਲਣ ਦੀ ਚਾਹ ਉਤਪੰਨ ਹੋਵੇਗੀ, ਇਸ ਲਈ ਬਿਰਹਾ ਸਭ ਸਾਧਨਾ ਦਾ ਮੁਖੀ, ਪਾਤਸ਼ਾਹ ਹੈ।

## ਫਰੀਦਾ, ਜਿਤੁ ਤਨਿ ਬਿਰਹੁ ਨ ਊਪਜੈ; ਸੋ ਤਨੁ ਜਾਣੁ ਮਸਾਨੁ ॥੩੬॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਤੁ = ਜਿਸ ਤਨਿ = ਸਰੀਰ ਵਿਚ ਪ੍ਰਭੂ ਦਾ ਬਿਰਹੁ = ਵਿਛੋੜਾ ਉਪਜੈ = ਉਤਪੰਨ ਨਹੀਂ ਹੋਇਆ, ਸੋ = ਉਹ ਤਨੁ = ਸਰੀਰ ਤਾਂ ਮਸਾਨੁ = ਸ਼ਮਸ਼ਾਨ ਭੂਮੀ ਦੀ ਤਰ੍ਹਾਂ ਉਸਦੇ ਬਰਾਬਰ ਹੀ ਜਾਨਣਾ ਕਰੋ॥੩੬॥

## ਦੂਸਰਾ ਅਰਥ

**ਬਿਰਹਾ ਬਿਰਹਾ ਆਖੀਐ; ਬਿਰਹਾ ਤੂ ਸੁਲਤਾਨੁ ॥**

ਹੇ ਬਿਰਹਾ = ਪ੍ਰੇਮ! ਸੰਸਾਰੀ ਲੋਕ ਤਾਂ ਤੈਨੂੰ ਕੇਵਲ ਪ੍ਰੇਮ ਹੀ ਆਖ ਕੇ ਛੱਡ ਦੇਂਦੇ ਹਨ ਪਰ ਹੇ ਬਿਰਹਾ = ਪ੍ਰੇਮ! ਤੂੰ ਤਾਂ ਸਭ ਸਾਧਨਾਂ, ਗੁਣਾਂ ਦਾ ਸੁਲਤਾਨੁ = ਚੱਕ੍ਰਵਰਤੀ ਪਾਤਸ਼ਾਹ ਹੈ ਭਾਵ ਪ੍ਰੇਮ ਕਰਕੇ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਜੈਸਾ ਕਿ :

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥**

**ਫਰੀਦਾ, ਜਿਤੁ ਤਨਿ ਬਿਰਹੁ ਨ ਊਪਜੈ; ਸੋ ਤਨੁ ਜਾਣੁ ਮਸਾਨੁ ॥੩੬॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਤੁ = ਜਿਸ ਤਨਿ = ਸਰੀਰ ਵਿਚ ਪ੍ਰਭੂ ਦਾ ਬਿਰਹੁ = ਪ੍ਰੇਮ ਉਤਪੰਨ ਨਹੀਂ ਹੁੰਦਾ, ਸੋ = ਉਹ ਤਨੁ = ਸਰੀਰ ਤਾਂ ਸ਼ਮਸ਼ਾਨ ਭੂਮੀ ਦੇ ਵਿਚ ਪਏ ਮੁਰਦਿਆਂ ਵਾਂਗ ਜਾਨਣਾ ਕਰੋ ॥੩੬॥

**ਸਾਖੀ—ਬਿਰਹੋਂ ਵਾਲੇ ਮਹਾਤਮਾ ਦੀ :** ਇਕ ਪੂਰਨ ਬੰਦਗੀ ਵਾਲੇ ਗੁਣਾਂ ਵਿਚ ਪਰੀਪੂਰਨ ਵੈਰਾਗਵਾਨ ਤਪੱਸਵੀ ਸਨ, ਜਦੋਂ ਤਪੱਸਿਆ ਕਰਦਿਆਂ ਕਰਦਿਆਂ ਬਹੁਤ ਸਮਾਂ ਬਤੀਤ ਹੋ ਗਿਆ, ਤਾਂ ਇਨ੍ਹਾਂ ਦੀ ਜੋ ਪਿਛਲੇ ਜਨਮਾਂ ਦੀ ਵੀ ਤਪੱਸਿਆ ਕੀਤੀ ਹੋਈ ਸੀ ਜਿਸ ਕਰਕੇ ਪਰਮਾਤਮਾ ਨੇ ਖ਼ੁਸ਼ ਹੋ ਕੇ ਇਸ ਮਹਾਤਮਾ ਨੂੰ ਅਕਾਸ਼ ਬਾਣੀ ਦੁਆਰਾ ਕਿਹਾ ਕਿ ਹੇ ਮਹਾਂਪੁਰਖੋ, ਮੈਂ ਤੁਹਾਡੇ ਤੇ ਬਹੁਤ ਪ੍ਰਸੰਨ ਹਾਂ ਜੋ ਕੁਝ ਵੀ ਇੱਛਾ ਹੈ ਉਹ ਮੰਗ ਲਵੋ, ਮੈਂ ਉਹੀ ਇੱਛਾ ਪੂਰੀ ਕਰ ਦੇਵਾਂਗਾ। ਇਹ ਗੱਲ ਸੁਣ ਕੇ ਮਹਾਤਮਾ ਜੀ ਜੋ ਪਦਾਰਥਾਂ ਦੀ ਲਾਲਸਾ ਤੋਂ ਉੱਪਰ ਉੱਠੇ ਹੋਏ ਸਨ, ਉਸ ਨੇ ਬੇਨਤੀ ਕੀਤੀ ਕਿ ਹੇ ਪ੍ਰਭੂ ਜੀ! ਜੇਕਰ ਤੁਸੀਂ ਮੇਰੇ 'ਤੇ ਪ੍ਰਸੰਨ ਹੋ ਤਾਂ ਮੈਨੂੰ ਆਪਣਾ ਵਿਛੋੜਾ ਦੇਈ ਰੱਖੋ ਤਾਂ ਕਿ ਮੈਂ ਤੁਹਾਡੇ ਇਸ ਬਿਰਹ, ਵਿਜੋਗ ਦੇ ਵਿਚ ਤੁਹਾਡਾ ਸਦਾ ਚਿੰਤਨ ਕਰਦਾ ਰਹਾਂ। ਕਿਉਂਕਿ ਮੈਨੂੰ ਕੇਵਲ ਤੁਹਾਡੇ ਚਿੰਤਨ ਦੀ ਹੀ ਲੋੜ ਹੈ, ਪਰ ਤੁਹਾਡਾ ਚਿੰਤਨ ਬਿਰਹੋਂ ਤੋਂ ਬਗ਼ੈਰ ਲਿਆ ਨਹੀਂ ਜਾ ਸਕਦਾ। ਇਸ ਲਈ ਆਪਣਾ ਬਿਰਹੋਂ ਦੇਈ ਰੱਖੋ ਤਾਂ ਜੋ ਮੈਂ ਸਦਾ ਤੁਹਾਡਾ ਚਿੰਤਨ ਕਰਦਾ ਰਹਾਂ।

ਸੋ ਇਸ ਕਰਕੇ ਹੀ ਬਿਰਹੋਂ ਨੂੰ ਸਾਰੇ ਸਾਧਨਾ ਦੀ ਫ਼ੌਜ ਵਿਚ ਚੱਕ੍ਰਵਰਤੀ ਪਾਤਸ਼ਾਹ ਕਿਹਾ ਹੈ।

**ਉਥਾਨਕਾ :** ਇਕ ਵਲੀ ਮੁਹੰਮਦ ਨਾਮ ਦਾ ਪਠਾਣ ਭਗਤ ਜੀ ਦੀ ਪ੍ਰੀਖਿਆ ਲੈਣ ਲਈ ਵੇਸਵਾਵਾਂ ਲੈ ਕੇ ਫ਼ਰੀਦ ਜੀ ਦੇ ਪਾਸ ਆਇਆ ਅਤੇ ਕਹਿਣ ਲੱਗਾ ਕਿ ਇਹ ਮੇਰੀ ਭੇਟਾ ਪ੍ਰਵਾਨ ਕਰੋ। ਤਦੋਂ ਭਗਤ ਫ਼ਰੀਦ ਜੀ ਨੇ ਵੈਰਾਗ ਦੇ ਸਹਿਤ ਕਿਹਾ ਕਿ ਹੇ ਪਠਾਨ! ਜੋ ਤੂੰ ਇਹ ਪਾਪ ਕਰਮ ਸਾਡੇ ਤੋਂ ਕਰਾਉਣ ਦੀ ਇੱਛਾ ਲੈ ਕੇ ਆਇਆ ਹੈਂ, ਖ਼ੁਦਾ ਦੀ ਰਹਿਮਤ ਨਾਲ ਅਸੀਂ ਇਸ ਪਾਪ ਕਰਮ ਤੋਂ ਬਚੇ ਹੋਏ ਹਾਂ, ਤੇਰਾ ਮਨ ਜਿਹੋ ਜਿਹਾ ਆਪ ਪਾਪੀ ਸੀ, ਉਹੋ ਜਿਹਾ ਹੀ ਤੂੰ ਦੂਸਰਿਆਂ ਤੋਂ ਪਾਪ ਕਰਾਉਣਾ ਚਾਹੁੰਦਾ ਹੈਂ, ਜੇਕਰ ਤੇਰੇ ਚੰਗੇ ਭਾਗ ਹਨ ਤਾਂ ਤੂੰ ਵੀ ਸਾਡੀ ਸਿੱਖਿਆ ਨੂੰ ਸੁਣ ਅਤੇ ਇਹ ਸਲੋਕ ਉਚਾਰਣ ਕੀਤਾ :

## ਫਰੀਦਾ ਏ ਵਿਸੁ ਗੰਦਲਾ; ਧਰੀਆਂ ਖੰਡੁ ਲਿਵਾੜਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਵੇਂ ਜ਼ਹਿਰ ਦੀਆਂ ਗੰਦਲਾ ਖੰਡ ਨਾਲ ਲਬੇੜ ਕੇ ਕਿਸੇ ਨੂੰ ਖਾਣ ਲਈ ਦਿੱਤੀਆਂ ਜਾਣ ਤੇ ਜੇਕਰ ਉਹ ਖਾ ਲਵੇ ਤਾਂ ਉਸਦੇ ਪ੍ਰਾਣ ਨਸ਼ਟ ਹੋ ਜਾਂਦੇ ਹਨ, ਇਸੇ ਪ੍ਰਕਾਰ ਇਨ੍ਹਾਂ ਵੇਸਵਾਵਾਂ ਦੀਆਂ ਸਰੀਰਾਂ ਰੂਪੀ ਗੰਦਲਾਂ ਹਾਰ ਸ਼ਿੰਗਾਰ, ਵਿਸ਼ਿਆਂ ਰੂਪੀ ਖੰਡ ਨਾਲ ਲਿਵਾੜਿ = ਲਪੇਟ ਕੇ ਰੱਖੀਆਂ ਹੋਈਆਂ ਹਨ, ਜੇਕਰ ਕੋਈ ਵੀ ਇਨ੍ਹਾਂ ਨੂੰ ਭੋਗਣ ਰੂਪ ਖਾਂਦਾ ਹੈ ਤਾਂ ਉਹ ਪਰਮਾਰਥੀ ਜ਼ਿੰਦਗੀ ਦੀ ਮੌਤੇ ਮਰ ਜਾਂਦਾ ਹੈ।

## ਇਕਿ ਰਾਹੇਦੇ ਰਹਿ ਗਏ; ਇਕਿ ਰਾਧੀ ਗਏ ਉਜਾੜਿ ॥੩੭॥

ਇਕ ਤਾਂ ਇਨ੍ਹਾਂ ਗੰਦਲਾਂ ਨੂੰ ਰਾਹੇਦੇ = ਬੀਜਦੇ ਹੋਏ ਰਹਿ ਗਏ ਭਾਵ ਮਰ ਗਏ ਹਨ ਅਤੇ ਇਕ ਰਾਧੀ = ਬੀਜੀ ਹੋਈ ਨੂੰ ਉਜਾੜ ਕੇ ਚਲੇ ਗਏ ਹਨ ਅਰਥਾਤ ਇਕ ਤਾਂ ਇਨ੍ਹਾਂ ਨਾਲ ਵਿਆਹ ਕਰਾਉਂਦੇ ਹੋਏ (ਮੰਗਣਾ ਕਰਵਾ ਕੇ) ਹੀ ਮਰ ਗਏ ਹਨ ਅਤੇ ਇਕ ਵਿਆਹ ਕਰਵਾ ਕੇ ਦੁਖੀ ਹੋ ਕੇ ਮਰ ਗਏ ਹਨ।

**ਅਥਵਾ** ਇਕ ਤਾਂ ਰਾਹੇਦੇ = ਬੀਜਦੇ ਭਾਵ ਪੁੱਤਰ, ਧੀਆਂ ਪੈਦਾ ਕਰਨ ਬਾਰੇ ਸੋਚਦੇ ਹੀ ਰਹਿ ਗਏ ਭਾਵ ਚਲੇ ਗਏ ਹਨ ਅਤੇ ਇਕ ਵਿਆਹ ਕਰਵਾ ਕੇ ਧੀਆਂ, ਪੁੱਤਰ ਰੂਪ ਫ਼ਸਲ ਨੂੰ ਬੀਜ ਕੇ ਭਾਵ ਪੈਦਾ ਕਰਕੇ ਆਪਣੀ ਜ਼ਿੰਦਗੀ ਨੂੰ ਉਜਾੜਿ = ਬਰਬਾਦ ਕਰਕੇ ਮਰ ਗਏ ਹਨ।

**ਅਥਵਾ** ਇਕ ਤਾਂ ਇਨ੍ਹਾਂ ਤੋਂ ਰਹਿੰਦੇ ਹੋਏ ਰਹਿ ਗਏ ਹਨ ਭਾਵ ਇਸਤ੍ਰੀ ਦੇ ਰੂਪ ਨੂੰ ਮੰਦ ਦ੍ਰਿਸ਼ਟੀ ਨਾਲ ਦੇਖਣ ਤੋਂ ਰਹਿਤ ਬਿਰਕਤ ਹੋ ਗਏ ਹਨ ਅਤੇ ਇਸ ਸ਼ੁੱਭ ਗੁਣਾਂ ਨਾਲ ਮਨੁੱਖਾ ਜਨਮ ਰੂਪੀ ਰਾਧੀ = ਬੀਜੀ ਹੋਈ ਖੇਤੀ ਉਜਾੜ ਗਏ ਹਨ ਭਾਵ ਇਸਤ੍ਰੀ ਦੇ ਵਿਸ਼ਿਆਂ ਵਿਚ ਲੰਪਟ ਹੋ ਕੇ ਅੱਲ੍ਹਾ ਦੀ ਬੰਦਗੀ ਵੱਲੋਂ ਮੁਨਕਰ ਹੋਏ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਗੁਆ ਗਏ ਹਨ ॥੩੭॥

**ਉਥਾਨਕਾ :** ਕਿਸੇ ਅਗਿਆਨੀ ਪੁਰਖ ਨੂੰ ਜ਼ਿੰਦਗੀ ਅਜਾਈਂ ਗਵਾਉਂਦਾ ਦੇਖ ਕੇ ਉਸ ਦੇ ਤਾਈਂ ਉਪਦੇਸ਼ ਕਥਨ ਕਰਦੇ ਹਨ :

## ਫਰੀਦਾ, ਚਾਰਿ ਗਵਾਇਆ ਹੰਢਿ ਕੈ; ਚਾਰਿ ਗਵਾਇਆ ਸੰਮਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਦਿਨ ਦੇ ਚਾਰ ਪਹਿਰਾਂ ਨੂੰ ਤਾਂ ਹੰਢਿ = ਤੁਰ ਫਿਰ ਕੈ = ਕਰਕੇ ਗਵਾਇਆ = ਗੁਆ ਲਿਆ ਹੈ ਅਤੇ ਚਾਰ ਰਾਤ ਦੇ ਪਹਿਰਾਂ ਨੂੰ ਵਿਸ਼ੇ ਭੋਗਣ ਅਤੇ ਸੰਮਿ = ਸੌਂ ਕਰਕੇ ਗਵਾਇਆ = ਗੁਆ ਲਿਆ ਹੈ।

## ਲੇਖਾ ਰਬੁ ਮੰਗੇਸੀਆ; ਤੂ ਆਂਹੋ ਕੇਰ੍ਹੇ ਕੰਮਿ ॥੩੮॥

ਹੇ ਭਾਈ! ਤੇਰੇ ਪਾਸੋਂ ਰੱਬ ਕਰਮਾਂ ਦਾ ਲੇਖਾ = ਹਿਸਾਬ-ਕਿਤਾਬ ਜ਼ਰੂਰ ਮੰਗੇਸੀਆ = ਮੰਗੇਗਾ, ਤੂੰ ਏਥੇ ਕੇਰ੍ਹੇ = ਕਿਹੜੇ ਕੰਮ ਵਾਸਤੇ ਆਹੋ = ਆਇਆ ਹੈਂ **ਵਾ:** ਜੇਕਰ ਤੂੰ ਕਹੇਂ ਕਿ ਰੱਬ ਨੂੰ ਬੇਨਤੀ ਕਰਕੇ ਬਖ਼ਸ਼ਾ ਲਵਾਂਗਾ ਤਾਂ ਰੱਬ ਅੱਗੋਂ ਤੈਨੂੰ ਕਹੇਗਾ ਕਿ ਤੂੰ ਮੇਰਾ ਕਿਹੜਾ ਕੰਮ ਕਰਕੇ ਆਇਆ ਹੈਂ, ਜਿਸ ਕਰਕੇ ਮੈਂ ਤੈਨੂੰ ਬਖ਼ਸ਼ ਲਵਾਂ, ਭਾਵ ਉਥੇ ਬਖ਼ਸ਼ਿਆ ਨਹੀਂ ਜਾਵੇਂਗਾ ॥੩੮॥

**ਉਥਾਨਕਾ :** ਇਕ ਵਾਰ ਭਗਤ ਫ਼ਰੀਦ ਜੀ ਫ਼ਰੀਦਕੋਟ ਵਿਖੇ ਆਏ (ਇਸਦਾ ਪਹਿਲਾ ਨਾਮ ਮੋਕਲਾ ਸ਼ਹਿਰ ਸੀ, ਫ਼ਰੀਦ ਜੀ ਦੇ ਚਰਨ ਪਾਉਣ ਕਰਕੇ ਇਸਦਾ ਨਾਮ ਫ਼ਰੀਦਕੋਟ ਪਿਆ ਸੀ) ਭਗਤ ਜੀ ਵਿਚਰਦੇ ਹੋਏ ਰਾਜ ਦਰਬਾਰ ਵਿਖੇ ਪਹੁੰਚ ਗਏ, ਉਥੇ ਘੜਿਆਲ ਵੱਜ ਰਹੀ ਸੀ, ਉਸ ਸਮੇਂ ਉਥੇ ਪਠਾਣਾਂ ਦਾ ਰਾਜ ਸੀ ਤਦੋਂ ਆਪਣੇ ਆਪ ਨੂੰ ਸੰਬੋਧਨ ਕਰਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਦਰਿ ਦਰਵਾਜੈ ਜਾਇ ਕੈ; ਕਿਉ ਡਿਠੋ ਘੜੀਆਲੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਮਨਾਂ! ਕਿਸੇ ਦੇ ਦਰਵਾਜੈ = ਬੂਹੇ ਦੇ ਦਰਿ = ਅੰਦਰ ਜਾਇ = ਜਾ ਕੈ = ਕਰਕੇ, ਤੂੰ ਘੜਿਆਲ ਵੱਜਦਾ ਕਿਉ = ਕਿਸ ਲਈ ਡਿਠੋ = ਦੇਖਣਾ ਕੀਤਾ, ਭਾਵ ਜੇਕਰ ਦੇਖਿਆ ਹੈ ਤਾਂ ਇਸ ਤੋਂ ਕੋਈ ਸਿਖਿਆ ਗ੍ਰਹਿਣ ਕਰ।

## ਏਹੁ ਨਿਦੋਸਾਂ ਮਾਰੀਐ; ਹਮ ਦੋਸਾਂ ਦਾ ਕਿਆ ਹਾਲੁ ॥੩੯॥

ਹੇ ਮਨਾਂ! ਦੇਖਣਾ ਕਰ ਕਿ ਇਹ ਘੜਿਆਲ ਨਿਦੋਸਾਂ = ਬਿਨਾਂ ਦੋਸ਼ ਤੋਂ ਹੀ ਮਾਰੀਐ = ਮਾਰੀਦਾ ਹੈ

ਭਾਵ ਕਿਸੇ ਗੁਨਾਹ ਤੋ ਬਿਨਾਂ ਹੀ ਇਸਨੂੰ ਕੁੱਟਿਆ ਜਾਂਦਾ ਹੈ, ਫੇਰ ਹਮ = ਸਾਡੇ ਵਰਗੇ ਦੋਸਾਂ = ਗੁਨਾਹੀਆਂ ਦਾ ਕਿਆ = ਕੀ ਹਾਲ ਹੋਵੇਗਾ ਭਾਵ ਬੁਰਾ ਹਾਲ ਹੀ ਹੋਵੇਗਾ ॥੩੯॥

## ਘੜੀਏ ਘੜੀਏ ਮਾਰੀਐ; ਪਹਰੀ ਲਹੈ ਸਜਾਇ ॥

ਉਸ ਪ੍ਰਕਰਣ ਨੂੰ ਹੋਰ ਸਪੱਸ਼ਟ ਦੱਸਦੇ ਹਨ ਕਿ ਇਕ-ਇਕ ਘੜੀਏ ਘੜੀਏ = ਘੜੀ-ਘੜੀ ਪਿੱਛੋਂ ਘੜਿਆਲ ਨੂੰ ਡੱਗਾ ਮਾਰੀਐ = ਮਾਰੀਦਾ ਹੈ ਅਤੇ ਪਹਰੀ = ਪਹਿਰ ਪਿੱਛੋਂ ਤਾਂ ਬਹੁਤ ਹੀ ਸਜਾਇ = ਸਜ਼ਾ ਲਹੈ = ਪ੍ਰਾਪਤ ਕਰਦਾ ਹੈ, ਭਾਵ ਜਦੋਂ ਇਕ ਪਹਿਰ ਹੁੰਦਾ ਹੈ ਤਾਂ ਅੱਠ ਵਾਰ ਵਜਾ ਕੇ ਫੇਰ ਇਕ ਵਾਰ ਵਜਾਉਂਦੇ ਹਨ, ਇਸੀ ਤਰ੍ਹਾਂ ਜਦੋਂ ਅੱਠ ਪਹਿਰ ਹੁੰਦੇ ਹਨ ਤਾਂ ਚੌਂਹਠ ਜਾਂ ਸੱਠ ਵਾਰ ਵਜਾ ਕੇ ਫੇਰ ਅੱਠ ਵਾਰ ਵਜਾਉਂਦੇ ਹਨ। ਇਉਂ ਉਸਨੂੰ ਬਹੁਤ ਸਜ਼ਾ ਪ੍ਰਾਪਤ ਹੁੰਦੀ ਹੈ **ਅਥਵਾ** ਜੋ ਘੜੀ ਘੜੀ ਵਿਚ ਪਾਪ ਕਰਮ ਕੀਤੇ ਹਨ ਉਨ੍ਹਾਂ ਅਨੁਸਾਰ ਮਾਰ ਪਵੇਗੀ ਅਤੇ ਪਹਿਰਾਂ ਵਿਚ ਕੀਤੇ ਮੰਦ ਕਰਮਾਂ ਅਨੁਸਾਰ ਭਾਰੀ ਸਜ਼ਾ ਮਿਲੇਗੀ।

## ਸੋ ਹੇੜਾ ਘੜੀਆਲ ਜਿਉ; ਡੁਖੀ ਰੈਣਿ ਵਿਹਾਇ ॥੪੦॥

ਸੋ ਪਾਪੀ ਮਨੁੱਖ ਦਾ ਹੇੜਾ = ਸਰੀਰ ਘੜਿਆਲ ਦੇ ਜਿਉ = ਵਾਂਗ ਕੁੱਟਿਆ ਜਾਵੇਗਾ ਅਤੇ ਉਸਦੀ ਅਵਸਥਾ ਰੂਪੀ ਰੈਣਿ = ਰਾਤ੍ਰੀ ਡੁਖੀ = ਦੁੱਖ ਦੇ ਸਹਿਤ ਹੀ ਵਿਹਾਇ = ਬਤੀਤ ਹੋਵੇਗੀ ॥੪੦॥

**ਉਥਾਨਕਾ :** ਕੋਈ ਪੁਰਖ ਬਿਰਧ ਹੋ ਗਿਆ ਅਤੇ ਫ਼ਰੀਦ ਜੀ ਦੇ ਪਾਸ ਆ ਕੇ ਕਹਿਣ ਲੱਗਾ ਕਿ ਮੇਰੀ ਲੰਬੀ ਉਮਰ ਦੀ ਦੁਆ ਕਰੋ, ਤਦੋਂ ਫ਼ਰੀਦ ਜੀ ਇਹ ਸਲੋਕ ਉਚਾਰਣ ਕਰਦੇ ਹਨ।

**[ਅੰਗ ੧੩੮੦]**

## ਬੁਢਾ ਹੋਆ, ਸੇਖ ਫਰੀਦੁ; ਕੰਬਣਿ ਲਗੀ ਦੇਹ ॥

ਭਗਤ ਸੇਖ ਫਰੀਦ ਜੀ ਕਥਨ ਕਰਦੇ ਹਨ ਹੇ ਭਾਈ! ਤੂੰ ਹੁਣ ਬੁੱਢਾ = ਬਿਰਧ ਹੋਆ = ਹੋ ਗਿਆ ਹੈਂ ਅਤੇ ਤੇਰੀ ਦੇਹ = ਕਾਂਇਆ ਪਾਲ਼ੇ ਤੋਂ ਬਿਨਾਂ ਹੀ ਕਮਜ਼ੋਰੀ ਦੇ ਨਾਲ ਕੰਬਣ ਲੱਗ ਗਈ ਹੈ।

## ਜੇ ਸਉ ਵਰ੍ਹਿਆ ਜੀਵਣਾ; ਭੀ ਤਨੁ ਹੋਸੀ ਖੇਹ ॥੪੧॥

ਜੇ = ਜੇਕਰ ਸਉ = ਸੈਂਕੜੇ ਵਰ੍ਹਿਆ = ਸਾਲ ਵੀ ਜੀਵਣਾ = ਜਿਉਣਾ ਹੋਵੇ ਤਾਂ ਭੀ = ਵੀ ਇਹ ਤਨੁ = ਸਰੀਰ ਅੰਤ ਨੂੰ ਖੇਹ = ਮਿੱਟੀ ਰੂਪ ਹੀ ਹੋਸੀ = ਹੋ ਜਾਵੇਗਾ, ਭਾਵ ਇਸ ਕਰਕੇ ਇਸ ਦੇਹ ਵੱਲੋਂ ਵੈਰਾਗ ਧਾਰਨ ਕਰੋ ॥੪੧॥

**ਉਥਾਨਕਾ :** ਜਦੋਂ ਇਕ ਵਾਰ ਫ਼ਰੀਦ ਜੀ ਸਿਆਲ ਦੀ ਰੁੱਤ ਵਿਚ ਬਾਹਰ ਤਪ ਕਰ ਰਹੇ ਸਨ। ਉਨ੍ਹਾਂ ਨੂੰ ਬਹੁਤ ਠੰਢ ਲੱਗੀ ਅਤੇ ਭੁੱਖ ਵੀ ਬਹੁਤ ਤੰਗ ਕਰ ਰਹੀ ਸੀ, ਉਹ ਵਿਚਰਦੇ-ਵਿਚਰਦੇ ਦਾਣੇ ਭੁੰਨਣ ਵਾਲੀ ਭਠਿਆਰਣ ਕੋਲ ਆ ਗਏ, ਉਸ ਨੂੰ ਕਿਹਾ ਕਿ ਸਾਨੂੰ ਠੰਢ ਬਹੁਤ ਲੱਗ ਰਹੀ ਹੈ, ਕੁਝ ਚਿਰ ਆਪਣੀ ਭੱਠੀ ਕੋਲ ਅੱਗ ਸੇਕ ਲੈਣ ਦੇ, ਤੇਰਾ ਧੰਨਵਾਦ ਹੋਵੇਗਾ। ਉਸ ਨੇ ਕਿਹਾ ਕਿ ਚੰਗਾ ਅੰਦਰ ਆ ਜਾ। ਤਦੋਂ ਫ਼ਰੀਦ ਜੀ ਉਸਦੀ ਭੱਠੀ ਦੇ ਅੱਗੇ ਬੈਠ ਗਏ, ਉਸ ਨੇ ਬੁੱਕ ਕੁ ਦਾਣੇ ਫ਼ਰੀਦ ਜੀ ਨੂੰ ਦੇ ਦਿੱਤੇ। ਫ਼ਰੀਦ ਜੀ ਨਾਲੇ ਦਾਣੇ ਖਾਈ ਜਾਣ ਨਾਲੇ ਭੱਠੀ ਵਿਚ ਅੱਗ ਝੋਕੀ ਜਾਣ, ਦਾਣੇ ਖਾ ਕੇ ਫ਼ਰੀਦ ਜੀ ਦੀ ਭੁੱਖ ਵੀ ਮਿਟ ਗਈ ਅਤੇ ਅੱਗ ਸੇਕਣ ਨਾਲ ਪਾਲ਼ਾ ਵੀ ਦੂਰ ਹੋ ਗਿਆ। ਉਸ ਸਮੇਂ ਫ਼ਰੀਦ ਜੀ ਨੂੰ ਸੁਸਤੀ ਪੈਣ ਕਾਰਨ ਨੀਂਦ ਦੇ ਝੋਕੇ ਆਉਣ ਲੱਗ ਪਏ ਅਤੇ ਭੱਠੀ ਵਿਚ ਬਾਲਣ ਨਾ ਪਾਉਣ ਕਰਕੇ ਉਹ ਕੁਝ ਠੰਡੀ ਹੋ ਗਈ। ਤਦੋਂ ਭੱਠੀ ਵਾਲੀ ਨੇ ਦਾਣੇ ਭੁੰਨਣ ਵਾਲੀ ਗਰਮ ਗਰਮ ਦਾਤਰੀ ਫ਼ਰੀਦ ਜੀ ਨੂੰ ਮਾਰੀ। ਫ਼ਰੀਦ

ਜੀ ਇਕਦਮ ਤ੍ਰਬਕ ਕੇ ਉੱਠੇ। ਭਠਿਆਰਣ ਨੇ ਕਿਹਾ ਕਿ ਹੇ ਫ਼ਕੀਰ! ਤੁਸੀਂ ਦਾਣੇ ਵੀ ਚੱਬ ਲਏ, ਪਾਲਾ ਵੀ ਦੂਰ ਕਰ ਲਿਆ, ਹੁਣ ਤੂੰ ਅੱਗ ਕਿਉਂ ਨਹੀਂ ਡਾਹੁੰਦਾ, ਮੈਂ ਤਾਂ ਤੈਨੂੰ ਦਾਣੇ ਇਸ ਲਈ ਦਿੱਤੇ ਸਨ ਕਿ ਤੂੰ ਮੇਰੇ ਦਾਣੇ ਭੁੰਨਣ ਵਿਚ ਸਹਾਇਤਾ ਕਰੇਂਗਾ ਪਰ ਭਠਿਆਰਣ ਨੂੰ ਇਹ ਨਹੀਂ ਪਤਾ ਸੀ ਕਿ ਇਹ ਕੋਈ ਪੂਰਨ ਫ਼ਕੀਰ ਹੈ, ਤਦੋਂ ਵੈਰਾਗ ਵਿਚ ਆ ਕੇ ਖ਼ੁਦਾ ਨੂੰ ਯਾਦ ਕਰਦਿਆਂ ਇਹ ਸਲੋਕ ਉਚਾਰਣ ਕੀਤਾ :

## ਫਰੀਦਾ, ਬਾਰਿ ਪਰਾਇਐ ਬੈਸਣਾ; ਸਾਂਈ ਮੁਝੈ ਨ ਦੇਹਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਸਾਂਈ = ਮਾਲਕ ਪ੍ਰਭੂ! ਕਿਸੇ ਪਰਾਇਐ = ਪਰਾਏ ਦੇ ਬਾਰ = ਬੂਹੇ ਉੱਪਰ ਬੈਸਣਾ = ਬੈਠਣਾ ਮੈਨੂੰ ਨਾ ਦੇਹਿ = ਦੇਣਾ ਕਰ।

## ਜੇ ਤੂ ਏਵੈ ਰਖਸੀ; ਜੀਉ ਸਰੀਰਹੁ ਲੇਹਿ ॥੪੨॥

ਹੇ ਖ਼ੁਦਾ! ਜੇ = ਜੇਕਰ ਤੂੰ ਮੈਨੂੰ ਏਵੈ = ਇਸ ਤਰ੍ਹਾਂ ਹੀ ਪਰਾਏ ਬਾਰਾਂ ਤੇ ਰੋਲਣ ਰੂਪ ਰਖਸੀ = ਰੱਖਣਾ ਚਾਹੁੰਦਾ ਹੈਂ, ਤਾਂ ਮੇਰੇ ਸਰੀਰਹੁ = ਸਰੀਰ ਵਿੱਚੋਂ ਜੀਉ = ਜੀਵ ਨੂੰ ਕੱਢ ਲੇਹਿ = ਲੈਣਾ ਕਰ ॥੪੨॥

### ਦੂਸਰਾ ਅਰਥ

**ਫਰੀਦਾ, ਬਾਰਿ ਪਰਾਇਐ ਬੈਸਣਾ; ਸਾਂਈ ਮੁਝੈ ਨ ਦੇਹਿ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਖ਼ੁਦਾ! ਪਰਾਏ ਦੇਵੀ ਦੇਵਤਿਆਂ **ਵਾ:** ਸੰਸਾਰ ਰੂਪੀ ਪਰਾਏ ਬਾਰ ਵਿਚ ਬੈਠਣਾ ਮੈਨੂੰ ਨਾ ਦੇਣਾ ਕਰ।

**ਜੇ ਤੂ ਏਵੈ ਰਖਸੀ; ਜੀਉ ਸਰੀਰਹੁ ਲੇਹਿ ॥੪੨॥**

ਜੇਕਰ ਤੂੰ ਇਸ ਤਰ੍ਹਾਂ ਹੀ ਸੰਸਾਰ ਰੂਪੀ ਪਰਾਏ ਬਾਰ ਵਿਚ ਰੱਖਣਾ ਚਾਹੁੰਦਾ ਹੈਂ, ਤਾਂ ਫੇਰ ਮੇਰੇ ਸਰੀਰ ਵਿੱਚੋਂ ਜੀਵਪੁਣਾ ਲੈ ਲੈਣਾ ਕਰ, ਭਾਵ ਮੈਂ ਜੀਵਤ-ਭਾਵ ਤੋਂ ਰਹਿਤ ਹੋ ਕੇ ਤੇਰੀ ਬੰਦਗੀ ਦੇ ਵਿਚ ਜੁੜਿਆ ਰਹਾਂ ॥੪੨॥

**ਉਥਾਨਕਾ :** ਇਕ ਵਾਰ ਭਗਤ ਫ਼ਰੀਦ ਜੀ ਦਾ ਮਿੱਤਰ ਜੱਸਾ ਲੁਹਾਰ ਸਵੇਰੇ ਤੜਕੇ ਹੀ ਜੰਗਲ ਵਿਚ ਲੱਕੜਾਂ ਕੱਟਣ ਲਈ ਆ ਗਿਆ। ਅਜੇ ਮੂੰਹ ਹਨੇਰਾ ਸੀ ਤੇ ਦੂਸਰਾ ਉਸਨੂੰ ਥੋੜ੍ਹਾ ਘੱਟ ਦਿੱਸਦਾ ਸੀ। ਉਥੇ ਇਕ ਦਰੱਖ਼ਤ ਦੇ ਨਾਲ ਫ਼ਰੀਦ ਜੀ ਵੀ ਖੜੇ ਹੋ ਕੇ ਤਪ ਕਰ ਰਹੇ ਸਨ, ਜੱਸੇ ਨੇ ਸੁੱਕੀ ਲੱਕੜ ਦੇਖਣ ਲਈ ਕੁਹਾੜੇ ਦਾ ਪੁੱਠਾ ਪਾਸਾ ਮਾਰ ਕੇ ਦੇਖਣਾ ਕੀਤਾ, ਉਹ ਕੁਹਾੜੇ ਦਾ ਪੁੱਠਾ ਪਾਸਾ ਫ਼ਰੀਦ ਜੀ ਦੀਆਂ ਲੱਤਾਂ ਨਾਲ ਵੱਜ ਗਿਆ, ਤਦੋਂ ਫ਼ਰੀਦ ਜੀ ਸਮਾਧੀ ਤੋਂ ਉਥਾਨ ਹੋਏ ਅਤੇ ਇਹ ਸਲੋਕ ਉਚਾਰਣ ਕੀਤਾ :

## ਕੰਧਿ ਕੁਹਾੜਾ ਸਿਰਿ ਘੜਾ; ਵਣਿ ਕੈ ਸਰੁ ਲੋਹਾਰੁ ॥

ਹੇ ਜੱਸੇ ਲੋਹਾਰ! ਤੂੰ ਕੰਧਿ = ਮੋਢਿਆਂ ਉੱਪਰ ਕੁਹਾੜਾ ਅਤੇ ਅੱਗ ਬੁਝਾ ਕੇ ਕੋਲੇ ਕਰਨ ਲਈ ਸਿਰ ਉੱਪਰ ਪਾਣੀ ਦਾ ਘੜਾ ਚੁੱਕ ਕੇ ਵਣਿ = ਜੰਗਲ ਕੈ = ਦੇ ਸਰੁ = ਸਿਰ ਉੱਪਰ ਆ ਖਲੋਤਾ ਹੈਂ।

## ਫਰੀਦਾ, ਹਉ ਲੋੜੀ ਸਹੁ ਆਪਣਾ; ਤੂ ਲੋੜਹਿ ਅੰਗਿਆਰ ॥੪੩॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹਉ = ਮੈਂ ਤਾਂ ਏਥੇ ਜੰਗਲ ਵਿਚ ਖੜਾ ਆਪਣਾ ਸਹੁ = ਮਾਲਕ ਲੋੜੀ = ਚਾਹ ਰਿਹਾ ਹਾਂ ਭਾਵ ਏਥੇ ਖੜ੍ਹ ਕੇ ਬੰਦਗੀ ਕਰ ਰਿਹਾ ਹਾਂ ਅਤੇ ਤੂੰ ਸਾਡੇ, ਇਨ੍ਹਾਂ ਬਿਰਛਾਂ ਦੇ ਅੰਗਿਆਰ = ਕੋਇਲੇ ਕਰਨਾ ਲੋੜਹਿ = ਚਾਹੁੰਦਾ ਹੈਂ ॥੪੩॥

**ਦੂਸਰਾ ਅਰਥ**

**ਕੰਧਿ ਕੁਹਾੜਾ ਸਿਰਿ ਘੜਾ; ਵਣਿ ਕੈ ਸਰੁ ਲੋਹਾਰੁ ॥**

ਲੋਹਾਰ ਦੀ ਨਿਆਈਂ ਜਮਦੂਤਾਂ ਦੇ ਮੋਢੇ ਉੱਪਰ ਸ਼ਸਤ੍ਰਾਂ ਰੂਪੀ ਕੁਹਾੜਾ ਅਤੇ ਸਿਰ ਉੱਪਰ ਖ਼ੁਦਾ ਦਾ ਹੁਕਮ ਰੂਪੀ ਘੜਾ ਚੁੱਕਿਆ ਹੋਇਆ ਹੈ, ਉਹ ਇਸ ਸਰੀਰ ਰੂਪੀ ਵਣ ਦੇ ਸਿਰ ਉੱਪਰ ਅੰਤ ਨੂੰ ਆ ਕੇ ਖੜ੍ਹ ਜਾਂਦੇ ਹਨ।

**ਫਰੀਦਾ, ਹਉ ਲੋੜੀ ਸਹੁ ਆਪਣਾ; ਤੂ ਲੋੜਹਿ ਅੰਗਿਆਰ ॥੪੩॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਜਮਦੂਤੋ ! ਮੈਂ ਤਾਂ ਆਪਣੇ ਮਾਲਕ ਪ੍ਰਭੂ ਦੀ ਲੋੜ ਰੱਖਦਾ ਹਾਂ ਅਤੇ ਤੁਸੀਂ ਪਾਪਾਂ ਰੂਪੀ ਅੰਗਿਆਰਾਂ ਨੂੰ ਭਾਲਦੇ ਹੋ **ਵਾ:** ਮੇਰੇ ਪਾਸੋਂ ਸੁਆਹ ਚਾਹੁੰਦੇ ਹੋ ? ਇਹ ਸੁਣ ਕੇ ਜਮਦੂਤ ਚਲੇ ਗਏ ॥੪੩॥

**ਉਥਾਨਕਾ :** ਇਕ ਫ਼ਰੀਦ ਜੀ ਦਾ ਸਿਖਿਆਰਥੀ ਪੁੱਛਣ ਲੱਗਾ ਕਿ ਕੀ ਅਮੀਰ ਲੋਕਾਂ ਦਾ ਅੱਗੇ ਲਿਹਾਜ਼ ਹੁੰਦਾ ਹੋਵੇਗਾ ? ਕਿਉਂਕਿ ਇਸ ਲੋਕ ਵਿਚ ਦੇਖਿਆ ਜਾਂਦਾ ਹੈ ਕਿ ਅਮੀਰ ਲੋਕ ਅਦਾਲਤਾਂ, ਕਚਹਿਰੀਆਂ ਵਿਚ ਵੱਢੀ ਦੇ ਕੇ ਬਚ ਜਾਂਦੇ ਹਨ, ਉਨ੍ਹਾਂ ਦਾ ਪੱਖ ਹੋ ਜਾਂਦਾ ਹੈ। ਇਹ ਸੁਣ ਕੇ ਫ਼ਰੀਦ ਜੀ ਕਥਨ ਕਰਦੇ ਹਨ।

## ਫਰੀਦਾ, ਇਕਨਾ ਆਟਾ ਅਗਲਾ; ਇਕਨਾ ਨਾਹੀ ਲੋਣੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਕਨਾ = ਕਈਆਂ ਪਾਸ ਤਾਂ ਅਗਲਾ = ਬਹੁਤ ਆਟਾ ਭਾਵ ਬਹੁਤ ਧਨ ਪਦਾਰਥ ਹੈ ਅਤੇ ਇਕਨਾ = ਕਈਆਂ ਦੇ ਕੋਲ ਤਾਂ ਲੋਣੁ = ਲੂਣ ਮਾਤ੍ਰ ਵੀ ਕੋਈ ਪਦਾਰਥ ਨਹੀਂ ਹੈ **ਅਥਵਾ** ਕਈਆਂ ਦੇ ਪਾਸ ਤਾਂ ਬਹੁਤ ਆਟੇ ਦੀ ਨਿਆਈਂ ਜਨਮਾਂ-ਜਨਮਾਤ੍ਰਾਂ ਦੀ ਬਹੁਤ ਬੰਦਗੀ ਹੈ ਅਤੇ ਕਈਆਂ ਦੇ ਪਾਸ ਲੂਣ ਭਾਵ ਥੋੜ੍ਹੇ ਮਾਤ੍ਰ ਵੀ ਭਜਨ ਬੰਦਗੀ, ਪੁੰਨ ਕਰਮ ਨਹੀਂ ਹੈ।

## ਅਗੈ ਗਏ ਸਿੰਞਾਪਸਨਿ੍; ਚੋਟਾਂ ਖਾਸੀ ਕਉਣੁ ॥੪੪॥

ਪਰ ਅੱਗੇ ਪ੍ਰਲੋਕ ਵਿਚ ਗਏ ਹੋਏ ਹੀ ਸਿੰਞਾਪਸਨਿ੍ = ਜਾਣੇ ਜਾਣਗੇ ਕਿ ਜਮਾਂ ਦੀਆਂ ਚੋਟਾਂ = ਮਾਰਾਂ ਕਉਣੁ = ਕਿਹੜੇ ਖਾਸੀ = ਖਾਣਗੇ ਭਾਵ ਜਿਨ੍ਹਾਂ ਦੇ ਪਾਸ ਕੋਈ ਗੁਣਾਂ, ਭਜਨ-ਬੰਦਗੀ ਨਹੀਂ ਹੈ, ਉਹ ਹੀ ਜਮਾਂ ਦੀਆਂ ਚੋਟਾਂ ਸਹਾਰਨਗੇ ਭਾਵੇਂ ਉਹ ਅਮੀਰ ਹੋਣ ਜਾਂ ਗ਼ਰੀਬ। ਪਰਮਾਤਮਾ ਦੇ ਦਰ 'ਤੇ ਨਿਆਂ ਹੈ, ਉਥੇ ਕਿਸੇ ਦੇ ਗ਼ਰੀਬ ਅਮੀਰ ਹੋਣ ਦੀ ਲਿਹਾਜ਼ ਨਹੀਂ ਕੀਤੀ ਜਾਵੇਗੀ ॥੪੪॥

ਕੋਈ ਪਾਤਸ਼ਾਹ ਦੁਨੀਆਂ ਤੋਂ ਕੂਚ ਕਰ ਗਿਆ, ਉਹ ਬੰਦਗੀ ਤੋਂ ਬਿਨਾਂ ਹੀ ਅਮੋਲਕ ਮਨੁੱਖਾ ਸਰੀਰ ਗੁਆ ਕੇ ਚਲਾ ਗਿਆ, ਉਸਦਾ ਬਿਅੰਤ ਰਾਜ ਭਾਗ ਅੰਤ ਨੂੰ ਉਸਦੇ ਨਾਲ ਨਾ ਜਾਂਦਾ ਦੇਖ ਕੇ ਫ਼ਰੀਦ ਜੀ ਵੈਰਾਗ ਜਨਕ ਉਪਦੇਸ਼ ਕਥਨ ਕਰਦੇ ਹਨ :

## ਪਾਸਿ ਦਮਾਮੇ ਛਤੁ ਸਿਰਿ; ਭੇਰੀ ਸਡੋ ਰਡ ॥

ਜਿਨ੍ਹਾਂ ਦੇ ਪਾਸਿ = ਕੋਲ ਜਿੱਤ ਦੇ ਦਮਾਮੇ = ਧੌਂਸੇ ਵੱਜਦੇ ਸਨ ਸਿਰ ਉੱਪਰ ਛਤੁ = ਛਤਰ ਝੂਲਦੇ ਸਨ, ਭੇਰੀਆਂ = ਤੂਤੀਆਂ ਵੱਜਦੀਆਂ ਅਤੇ ਰਡ = ਭੱਟ ਸਡੋ = ਛੰਦ ਗਾਉਂਦੇ ਸਨ।

## ਜਾਇ ਸੁਤੇ ਜੀਰਾਣ ਮਹਿ; ਥੀਏ ਅਤੀਮਾ ਗਡ ॥੪੫॥

ਐਸੇ ਪ੍ਰਤਾਪ ਵਾਲੇ ਰਾਜੇ ਲੋਕ ਵੀ ਜੀਰਾਣ = ਉਜਾੜ ਭਾਵ ਮਸਾਣਾਂ, ਕਬਰਾਂ ਦੇ ਮਹਿ = ਵਿਚ

ਜਾਇ = ਜਾ ਕੇ ਸੁੱਤੇ ਹਨ ਅਤੇ ਅਤੀਮਾ = ਯਤੀਮਾਂ, ਗ਼ਰੀਬਾਂ ਦੀ ਨਿਆਈਂ ਹੀ ਗਡ = ਗੱਡੇ ਥੀਏ = ਹੋਏ ਹਨ ਭਾਵ ਜਿਵੇਂ ਗ਼ਰੀਬਾਂ ਨੂੰ ਮਿੱਟੀ ਵਿਚ ਦੱਬਿਆ ਗਿਆ, ਉਸੇ ਪ੍ਰਕਾਰ ਇਨ੍ਹਾਂ ਉੱਪਰ ਮਿੱਟੀ ਪਾ ਕੇ ਕਬਰਾਂ ਵਿਚ ਦੱਬਿਆ ਗਿਆ ॥੪੫॥

**ਉਥਾਨਕਾ :** ਉਪਰੋਕਤ ਸਲੋਕ ਵਿਚ ਜੋ ਸਿਧਾਂਤ ਹੈ ਉਸ ਨੂੰ ਹੀ ਹੋਰ ਸਪੱਸ਼ਟ ਕਰ ਰਹੇ ਹਨ ਕਿ ਉਹ ਮਰਨ ਵਾਲਾ ਹਮੇਸ਼ਾਂ ਮਹਿਲ ਮਾੜੀਆਂ ਬਨਾਉਣ ਵਿਚ ਹੀ ਲੱਗਾ ਰਹਿੰਦਾ ਸੀ। ਉਸੇ ਨੂੰ ਧਿਆਨ ਵਿਚ ਰੱਖ ਕੇ ਇਹ ਵੈਰਾਗ ਜਨਕ ਉਪਦੇਸ਼ ਕਥਨ ਕਰਦੇ ਹਨ।

## ਫਰੀਦਾ, ਕੋਠੇ ਮੰਡਪ ਮਾੜੀਆ, ਉਸਾਰੇਦੇ ਭੀ ਗਏ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕੱਚੇ ਕੋਠੇ, ਮੰਡਪ = ਪੱਕੇ ਮਕਾਨ, ਮਾੜੀਆ = ਹਵੇਲੀਆਂ ਆਦਿ ਨੂੰ ਉਸਾਰੇਦੇ = ਉਸਾਰਨ, ਬਣਾਉਣ ਵਾਲੇ ਭੀ = ਵੀ ਮਰ ਗਏ ਹਨ।

## ਕੂੜਾ ਸਉਦਾ ਕਰਿ ਗਏ; ਗੋਰੀ ਆਇ ਪਏ ॥੪੬॥

ਉਹ ਮਨੁੱਖ ਕੂੜਾ = ਝੂਠਾ ਹੀ ਪਦਾਰਥਾਂ ਦਾ ਸੌਦਾ ਕਰਿ = ਕਰਕੇ ਪ੍ਰਲੋਕ ਨੂੰ ਗਏ ਹਨ ਅਤੇ ਉਨ੍ਹਾਂ ਦੇ ਸਰੀਰ ਏਥੇ ਗੋਰੀ = ਕਬਰਾਂ ਵਿਚ ਆ ਪਏ ਹਨ ਭਾਵ ਜਾਣ ਲੱਗਿਆਂ ਕੁਝ ਵੀ ਨਾਲ ਨਾ ਗਿਆ ਸਗੋਂ ਉਨ੍ਹਾਂ ਹਵੇਲੀਆਂ ਵਿੱਚੋਂ ਬਾਹਰ ਕੱਢ ਕੇ ਉਜਾੜ ਵਿਚ ਹੀ ਕਬਰਾਂ ਦੇ ਵਿਚ ਦੱਬ ਦਿੱਤਾ ॥੪੬॥

**ਉਥਾਨਕਾ :** ਕੋਈ ਜੋਗੀ ਗੋਦੜੀ ਨੂੰ ਸਿਉਂਦਾ ਸੀ, ਤਦ ਉਸ ਵੱਲ ਵੇਖ ਕੇ ਫ਼ਰੀਦ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਖਿੰਥੜਿ ਮੇਖਾ ਅਗਲੀਆ; ਜਿੰਦੁ ਨ ਕਾਈ ਮੇਖ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਖਿੰਥੜਿ = ਗੋਦੜੀ ਨੂੰ ਤਾਂ ਅਗਲੀਆ = ਬਹੁਤ ਮੇਖਾ = ਤੋਪੇ ਲਾ ਲਏ ਹਨ **ਵਾ:** ਇਸ ਦੇਹ ਰੂਪੀ ਖੱਫਣੀ ਨੂੰ ਤਾਂ ਨਾੜੀਆਂ ਰੂਪ ਬਹੁਤ ਮੇਖਾਂ ਲੱਗੀਆਂ ਹੋਈਆਂ ਹਨ[੧]। ਪਰ ਅੰਦਰਲੀ ਜਿੰਦ ਨੂੰ ਕਾਈ = ਕੋਈ ਵੀ ਮੇਖ = ਤੋਪੇ ਨਹੀਂ ਲੱਗ ਸਕਦੇ ਭਾਵ ਜਦੋਂ ਵਾਰੀ ਆਉਂਦੀ ਹੈ ਤਾਂ ਵੱਡੇ ਵੱਡੇ ਲੋਕ ਵੀ ਤੁਰ ਜਾਂਦੇ ਹਨ **ਵਾ:** ਅੰਦਰਲੀ ਜਿੰਦ ਨੂੰ ਭਜਨ ਬੰਦਗੀ ਰੂਪ ਕੋਈ ਤੋਪੇ ਨਹੀਂ ਲਾਉਣਾ ਕੀਤੇ।

## ਵਾਰੀ ਆਪੋ ਆਪਣੀ; ਚਲੇ ਮਸਾਇਕ ਸੇਖ ॥੪੭॥

ਆਪੋ-ਆਪਣੀ ਵਾਰੀ ਦੇ ਅਨੁਸਾਰ ਮਸਾਇਕ = ਮਿਹਨਤਾਂ ਕਰਨ ਵਾਲੇ ਅਤੇ ਸੇਖ = ਬਿਰਧ ਜਾਤੀ ਵਾਲੇ ਵੱਡੇ ਵੱਡੇ ਲੋਕ ਚਲੇ ਗਏ ਹਨ ਅਰਥਾਤ ਗੋਦੜੀ ਤਾਂ ਸਿਉਂ ਕੇ ਸਾਂਭੀ ਗਈ ਪਰ ਜਿੰਦੜੀ ਨਹੀਂ ਸਾਂਭੀ ਜਾਵੇਗੀ ॥੪੭॥

## ਫਰੀਦਾ, ਦੁਹੁ ਦੀਵੀ ਬਲੰਦਿਆ; ਮਲਕੁ ਬਹਿਠਾ ਆਇ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੂਰਜ ਅਤੇ ਚੰਦ੍ਰਮਾ **ਵਾ:** ਸੱਜਾ, ਖੱਬਾ ਨੇਤ੍ਰ ਰੂਪੀ ਦੁਹੁ = ਦੋ ਦੀਵੀ = ਦੀਪਕਾਂ ਦੇ ਬਲੰਦਿਆ = ਬਲਦਿਆਂ ਕਾਲ ਰੂਪੀ ਮਲਕੁ = ਮਾਲਕ ਆਇ = ਆ ਬਹਿਠਾ = ਬਹਿੰਦਾ ਹੈ।

---

੧. ਬਹੱਤਰ ਕਰੋੜ ਬਹੱਤਰ ਲੱਖ ਦਸ ਹਜ਼ਾਰ ਦੋ ਸੌ ਇਕ ਨਾੜੀਆਂ ਹਨ।

## ਗੜੁ ਲੀਤਾ, ਘਟੁ ਲੁਟਿਆ; ਦੀਵੜੇ ਗਇਆ ਬੁਝਾਇ ॥੪੮॥

ਉਸ ਕਾਲ, ਫ਼ਰਸ਼ਿਤੇ ਨੇ ਇਹ ਸਰੀਰ ਰੂਪੀ ਗੜੁ = ਕਿਲ੍ਹਾ ਕਾਬੂ ਕਰ ਲੀਤਾ = ਲਿਆ ਸੂਖਮ ਸਰੀਰ ਰੂਪੀ ਘਟੁ = ਘੜਾ ਲੁਟਿਆ = ਲੁੱਟ ਲਿਆ ਅਤੇ ਨੇਤ੍ਰਾਂ ਰੂਪੀ ਦੀਵੜੇ = ਦੀਵੇ ਬੁਝਾਇ = ਬੁਝਾ ਕੇ ਚਲਿਆ ਗਇਆ = ਗਿਆ ਭਾਵ ਅੱਖਾਂ ਦੀ ਜੋਤ ਆਦਿ ਸੱਤਾ ਸਭ ਖਿੱਚ ਲਈ ॥੪੮॥

**ਉਥਾਨਕਾ :** ਕਿਸੇ ਨੇ ਫ਼ਰੀਦ ਜੀ ਨੂੰ ਪੁੱਛਿਆ ਕਿ ਮੰਦੇ ਅਮਲ ਕਰਨ ਨਾਲ ਕੀ ਸਜ਼ਾ ਮਿਲਦੀ ਹੈ ਤਾਂ ਉਚਾਰਣ ਕਰਦੇ ਹਨ।

## ਫਰੀਦਾ, ਵੇਖੁ ਕਪਾਹੈ ਜਿ ਥੀਆ; ਜਿ ਸਿਰਿ ਥੀਆ ਤਿਲਾਹ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਦੇਖ ਜਿ = ਜਿਹੜਾ ਕੁਝ ਕਪਾਹੈ = ਕਪਾਹ ਦਾ ਹਾਲ ਥੀਆ = ਹੋਇਆ ਹੈ ਅਤੇ ਜਿ = ਜਿਹੜਾ ਕੁਝ ਤਿਲਾਹ = ਤਿਲਾਂ ਦੇ ਸਿਰ ਉੱਪਰ ਥੀਆ = ਹੋਇਆ ਹੈ। ਅਰਥਾਤ ਜਿਵੇਂ ਕਪਾਹ ਨੂੰ ਚੁਗ ਕੇ ਪਹਿਲਾਂ ਵੇਲਿਆ ਗਿਆ, ਫੇਰ ਪਿੰਜਿਆ ਗਿਆ, ਫੇਰ ਕੱਤ ਕੇ ਸੂਤ ਬਣਾਇਆ, ਸੂਤ ਤੋਂ ਬਸਤਰ ਬਣਾਇਆ, ਬਸਤਰ ਨੂੰ ਖੁੰਭ ਚਾੜ੍ਹੀ ਗਈ। ਫੇਰ ਉਸ ਬਸਤਰ ਨੂੰ ਦਰਜੀ ਨੇ ਕੈਂਚੀ ਨਾਲ ਕੱਟ ਕੇ ਸਿਉਣਾ ਕੀਤਾ ਅਤੇ ਤਿਲਾਂ ਨੂੰ ਘਾਣੀ ਵਿਚ ਪਾ ਕੇ ਪੀੜਿਆ ਗਿਆ ਤੇ ਖਲ ਰੂਪ ਬਣਾਇਆ ਗਿਆ, ਏਸੇ ਪ੍ਰਕਾਰ ਦੇ ਦੁੱਖ ਪ੍ਰਾਪਤ ਹੁੰਦੇ ਹਨ।

## ਕਮਾਦੈ ਅਰੁ ਕਾਗਦੈ; ਕੁੰਨੇ ਕੋਇਲਿਆਹ ॥

ਫੇਰ ਕਮਾਦੈ = ਗੰਨੇ ਅਰੁ = ਅਤੇ ਕਾਗਦੈ = ਕਾਗ਼ਜ਼ ਨੂੰ ਜੋ ਦੁੱਖ ਪ੍ਰਾਪਤ ਹੁੰਦੇ ਹਨ, ਕੁੰਨੇ = ਮਿੱਟੀ ਦੀ ਹਾਂਡੀ ਅਤੇ ਕੋਇਲਿਆਹ = ਕੋਲਿਆਂ ਨੂੰ ਜੋ ਦੁੱਖ ਪ੍ਰਾਪਤ ਹੁੰਦੇ ਹਨ ਅਰਥਾਤ ਕਮਾਦ ਨੂੰ ਕੱਟਿਆ ਜਾਂਦਾ ਹੈ, ਉਸਦੇ ਭੱਥੇ ਬਣਾ ਕੇ ਵੇਲਣੇ ਵਿਚ ਪੀੜਿਆ ਜਾਂਦਾ ਹੈ ਫੇਰ ਰਸ ਕੱਢ ਕੇ ਉਸਨੂੰ ਕੜਾਹੇ ਵਿਚ ਪਾ ਕੇ ਗੁੜ, ਖੰਡ, ਸ਼ੱਕਰ ਆਦਿ ਪਦਾਰਥ ਬਣਾਏ ਜਾਂਦੇ ਹਨ, ਕਾਗ਼ਜ਼ ਨੂੰ ਮੁੜ ਮੁੜ ਗਾਲਿਆ ਜਾਂਦਾ ਹੈ, ਕੁੰਨਿਆ ਨੂੰ ਅੱਗ ਉੱਤੇ ਚਾੜ੍ਹਿਆ ਜਾਂਦਾ ਹੈ ਅਤੇ ਕੋਲਿਆਂ ਨੂੰ ਮੁੜ ਮੁੜ ਸਾੜਿਆ ਜਾਂਦਾ ਹੈ, ਇਉਂ ਇਨ੍ਹਾਂ ਵਾਂਗ ਭਿਆਨਕ ਦੁੱਖ ਪ੍ਰਾਪਤ ਹੋਣਗੇ।

**ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ ॥**
**ਖੁੰਢਾ ਅੰਦਰਿ ਰਖਿਕੈ ਦੇਨਿ ਸੁ ਮਲ ਸਜਾਇ ॥**
**ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥**
**ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥**
**ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ ॥੨॥** *(ਅੰਗ ੧੪੩)*

## ਮੰਦੇ ਅਮਲ ਕਰੇਦਿਆ; ਏਹ ਸਜਾਇ ਤਿਨਾਹ ॥੪੯॥

ਜਿਹੜੇ ਮੰਦੇ = ਭੈੜੇ ਅਮਲ = ਕਰਮ ਕਰੇਦਿਆ = ਕਰਦੇ ਹਨ, ਤਿਨਾ = ਉਨ੍ਹਾਂ ਨੂੰ ਏਹ = ਇਹੋ ਜਿਹੀਆਂ ਸਜਾਇ = ਸਜ਼ਾਵਾਂ ਮਿਲਦੀਆਂ ਹਨ ॥੪੯॥ ਜੈਸਾ ਕਿ :

**ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।**
**ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।**
**ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ।**
**ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੩)*

**ਉਥਾਨਕਾ :** ਕਿਸੇ ਪਖੰਡੀ ਪੁਰਖ ਦਾ ਦਿਖਾਵੇ ਮਾਤ੍ਰ ਫ਼ਕੀਰਾਂ ਵਾਲਾ ਲਿਬਾਸ ਪਹਿਨਿਆ ਦੇਖ ਕੇ ਉਚਾਰਨ ਕਰਦੇ ਹਨ।

## ਫਰੀਦਾ, ਕੰਨਿ ਮੁਸਲਾ ਸੂਫੁ ਗਲਿ; ਦਿਲਿ ਕਾਤੀ ਗੁੜੁ ਵਾਤਿ ॥

('ਮੁਸੱਲਾ' ਉਚਾਰਣ ਹੈ)

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤੇਰੇ ਕੰਨਿ = ਮੋਢੇ ਉੱਪਰ ਤਾਂ ਮੁਸਲਾ = ਨਮਾਜ਼ ਪੜ੍ਹਨ ਦਾ ਆਸਣ ਹੈ, ਗਲਿ = ਗਲੇ ਵਿਚ ਸੂਫੁ = ਕੰਬਲੀ ਪਹਿਨੀ ਹੋਈ ਹੈ, ਤੇਰੇ ਦਿਲ = ਮਨ ਵਿਚ ਤਾਂ ਈਰਖਾ ਰੂਪੀ ਕਾਤੀ = ਛੁਰੀ ਹੈ ਅਤੇ ਵਾਤਿ = ਮੁੱਖ ਵਿੱਚੋਂ ਗੁੜ ਵਰਗੀਆਂ ਮਿਠਾਸ ਭਰੀਆਂ ਗੱਲਾਂ ਕਰਦਾ ਹੈਂ। ਜੈਸਾ ਕਿ :

**ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥**

*(ਸਾਰਗ, ਭਗਤ ਪਰਮਾਨੰਦ ਜੀ, ਅੰਗ ੧੨੫੩)*

## ਬਾਹਰਿ ਦਿਸੈ ਚਾਨਣਾ; ਦਿਲਿ ਅੰਧਿਆਰੀ ਰਾਤਿ ॥੫੦॥

ਬਾਹਰਿ = ਬਾਹਰੋਂ ਤਾਂ ਚਾਨਣਾ = ਪ੍ਰਕਾਸ਼ ਦਿਸੈ = ਦਿਸ ਰਿਹਾ ਹੈ, ਭਾਵ ਫ਼ਕੀਰੀ ਲਿਬਾਸ ਧਾਰਨ ਕੀਤਾ ਹੋਇਆ ਹੈ ਅਤੇ ਗਿਆਨਵਾਨ ਭਾਸਦਾ ਹੈਂ ਪਰ ਤੇਰੇ ਦਿਲਿ = ਹਿਰਦੇ ਵਿਚ ਤਾਂ ਅਵਿੱਦਿਆ ਰੂਪੀ ਅੰਧਿਆਰੀ = ਹਨੇਰੀ ਰਾਤ ਪਈ ਹੋਈ ਹੈ ॥੫੦॥

## ਫਰੀਦਾ, ਰਤੀ ਰਤੁ ਨ ਨਿਕਲੈ; ਜੇ ਤਨੁ ਚੀਰੈ ਕੋਇ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਤਪ ਕਰਕੇ ਵੈਰਾਗਵਾਨ ਪੁਰਖ ਐਸਾ ਸਰੀਰ ਸੁਕਾਵੇ ਕਿ ਜੇ = ਜੇਕਰ ਕੋਇ = ਕੋਈ ਤਨੁ = ਸਰੀਰ ਨੂੰ ਚੀਰੈ = ਚੀਰ ਕੇ ਵੀ ਵੇਖ ਲਵੇ ਤਾਂ ਵੀ ਰੱਤੀ ਮਾਤ੍ਰ ਇਸ ਸਰੀਰ ਵਿੱਚੋਂ ਰਤੁ = ਲਹੂ ਨਾ ਨਿਕਲੇ।

## ਜੋ ਤਨ ਰਤੇ ਰਬ ਸਿਉ; ਤਿਨ ਤਨਿ ਰਤੁ ਨ ਹੋਇ ॥੫੧॥

ਕਿਉਂਕਿ ਜੋ = ਜਿਹੜੇ ਤਨ = ਸਰੀਰ ਰਬ = ਪਰਮਾਤਮਾ ਦੇ ਸਿਉ = ਨਾਲ ਰਤੇ = ਰੰਗੇ ਹੋਏ ਹਨ, ਤਿਨ = ਉਨ੍ਹਾਂ ਤਨਿ = ਸਰੀਰਾਂ ਵਿਚ ਰਤੁ = ਲਹੂ ਨਹੀਂ ਹੋਇ = ਹੁੰਦਾ ॥੫੧॥

ਫ਼ਰੀਦ ਜੀ ਨੇ ਇਸ ਸਲੋਕ ਵਿਚ ਜੋ ਅੰਤ੍ਰੀਵ ਸਿਧਾਂਤ ਕਥਨ ਕੀਤਾ ਹੈ, ਉਸਨੂੰ ਸਤਿਗੁਰੂ ਜੀ ਨੇ ਅਗਲੇ ਸਲੋਕ ਵਿਚ ਸਪੱਸ਼ਟ ਕਰ ਦਿੱਤਾ ਹੈ।

## ਮਃ ੩ ॥

**ਉਥਾਨਕਾ :** ਗੁਰਸਿੱਖਾਂ ਨੇ ਉਪ੍ਰੋਕਤ ਸਲੋਕ ਸੁਣ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਮਨੁੱਖਾਂ ਵਿਚ ਤਾਂ ਬਹੁਤ ਸਾਰਾ ਖ਼ੂਨ ਹੁੰਦਾ ਹੈ, ਪਰ ਫ਼ਰੀਦ ਜੀ ਕਥਨ ਕਰ ਰਹੇ ਹਨ ਕਿ ਖ਼ੂਨ ਹੁੰਦਾ ਹੀ ਨਹੀਂ। ਭਗਤ ਫ਼ਰੀਦ ਜੀ ਦੇ ਇਸ ਉਪ੍ਰੋਕਤ ਸਲੋਕ ਦਾ ਗੂੜ੍ਹ ਭਾਵ ਕੀ ਹੈ ਅਤੇ ਉਨ੍ਹਾਂ ਨੇ ਕਿਸ ਲਹੂ ਦੀ ਗੱਲ ਕੀਤੀ ਹੈ ? ਤਦ ਉੱਤਰ ਵਿਚ ਸਤਿਗੁਰਾਂ ਨੇ ਇਹ ਮਹਲਾ ਉਚਾਰਣ ਕੀਤਾ।

## ਇਹੁ ਤਨੁ ਸਭੋ ਰਤੁ ਹੈ; ਰਤੁ ਬਿਨੁ ਤੰਨੁ ਨ ਹੋਇ ॥

ਹੇ ਗੁਰਸਿੱਖੋ ! ਇਹੁ = ਇਹ ਸਭੋ = ਸਾਰਾ ਤਨੁ = ਸਰੀਰ ਰਤੁ = ਲਹੂ ਦਾ ਬਣਿਆ ਹੋਇਆ ਹੈ ਕਿਉਂਕਿ

ਰਤੁ = ਲਹੂ ਤੋਂ ਬਿਨੁ = ਬਗ਼ੈਰ ਇਹ ਤੰਨੁ = ਸਰੀਰ ਪੈਦਾ ਨਹੀਂ ਹੋਇ = ਹੋ ਸਕਦਾ[੧], ਭਾਵ ਜਦੋਂ ਲਹੂ ਸੁੱਕ ਜਾਵੇ ਜਾਂ ਬਨਣੋਂ ਹਟ ਜਾਵੇ ਤਾਂ ਇਹ ਸਰੀਰ ਨਾਸ਼ ਹੋ ਜਾਂਦਾ ਹੈ।

## ਜੋ ਸਹ ਰਤੇ ਆਪਣੇ; ਤਿਤੁ ਤਨਿ ਲੋਭੁ ਰਤੁ ਨ ਹੋਇ ॥

ਜੋ = ਜਿਹੜੇ ਗੁਰਮੁਖ ਜਨ ਆਪਣੇ = ਆਪ ਦੇ ਸਹ = ਪਤੀ ਪਰਮਾਤਮਾ ਦੇ ਨਾਮ, ਪ੍ਰੇਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਤਿਤੁ = ਉਨ੍ਹਾਂ ਦੇ ਤਨਿ = ਸਰੀਰ ਵਿਚ ਲੋਭੁ = ਲਾਲਚ ਰੂਪੀ ਰਤੁ = ਲਹੂ ਨਹੀਂ ਹੋਇ = ਹੁੰਦਾ।

## ਭੈ ਪਇਐ ਤਨੁ ਖੀਣੁ ਹੋਇ; ਲੋਭੁ ਰਤੁ ਵਿਚਹੁ ਜਾਇ ॥

ਪਰਮਾਤਮਾ ਦੇ ਭੈ = ਡਰ ਪਇਐ = ਪੈਣ ਕਰਕੇ ਇਹ ਤਨੁ = ਸਰੀਰ ਖੀਣੁ = ਕਮਜ਼ੋਰ ਹੋਇ = ਹੋ ਜਾਂਦਾ ਹੈ ਅਤੇ ਲੋਭ ਰੂਪੀ ਰਤੁ = ਲਹੂ ਇਸਦੇ ਵਿਚਹੁ = ਅੰਦਰੋਂ ਨਿਕਲ ਜਾਇ = ਜਾਂਦਾ ਹੈ, ਭਾਵ ਪਦਾਰਥਾਂ ਨੂੰ ਇਕੱਤ੍ਰ ਕਰਨ ਵਾਲੀ ਲੋਭ ਦੀ ਬਿਰਤੀ ਨਵਿਰਤ ਹੋ ਜਾਂਦੀ ਹੈ।

## ਜਿਉ ਬੈਸਤਰਿ ਧਾਤੁ ਸੁਧੁ ਹੋਇ; ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥

ਜਿਉ = ਜਿਵੇਂ ਬੈਸੰਤਰਿ = ਅੱਗ ਵਿਚ ਪੈ ਕੇ ਸੋਨੇ ਆਦਿ ਦੀ ਧਾਤ ਸ਼ੁੱਧ ਹੋਇ = ਹੋ ਜਾਂਦੀ ਹੈ, ਤਿਉ = ਤਿਵੇਂ ਹਰਿ = ਪਰਮਾਤਮਾ ਕਾ = ਦਾ ਭਉ = ਡਰ ਅੰਦਰੋਂ ਦੁਰਮਤਿ = ਖੋਟੀ ਮੱਤ ਰੂਪੀ ਮੈਲੁ = ਮਲੀਨਤਾਈ ਨੂੰ ਗਵਾਇ = ਗੁਆ ਦੇਂਦਾ ਹੈ ਭਾਵ ਬਾਰਾਂ ਵੰਨੀ ਦੇ ਸੋਨੇ ਵਾਂਗ ਅੰਤਹਕਰਨ ਨੂੰ ਸ਼ੁੱਧ ਕਰ ਦੇਂਦਾ ਹੈ **ਵਾ:** ਪੰਜੇ ਗਿਆਨ ਇੰਦ੍ਰੇ, ਪੰਜੇ ਕਰਮ ਇੰਦ੍ਰੇ ਮਨ ਤੇ ਬੁੱਧ ਇਹ ਬਾਰਾਂ ਸ਼ੁੱਧ ਹੋ ਜਾਂਦੇ ਹਨ।

## ਨਾਨਕ, ਤੇ ਜਨ ਸੋਹਣੇ; ਜਿ ਰਤੇ ਹਰਿ ਰੰਗੁ ਲਾਇ ॥੫੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਸਿੱਖੋ ! ਤੇ = ਉਹ ਗੁਰਮੁਖ ਜਨ ਸੋਹਣੇ = ਸੁੰਦਰ ਜੀਵਨ ਵਾਲੇ ਹਨ ਜਿ = ਜਿਹੜੇ ਪਰਮਾਤਮਾ ਨਾਲ ਰੰਗੁ = ਪ੍ਰੇਮ ਲਾਇ = ਲਾ ਕੇ ਮਨ ਬਾਣੀ ਸਰੀਰ ਕਰਕੇ ਉਸਦੇ ਨਾਮ ਰੰਗ ਵਿਚ ਰੱਤੇ ਗਏ ਹਨ ॥੫੨॥

**ਉਥਾਨਕਾ** : ਫ਼ਰੀਦ ਜੀ ਸੁਤੇ-ਸਿੱਧ ਤੁਰੇ ਜਾ ਰਹੇ ਸਨ, ਅੱਗੇ ਇੱਕ ਛੱਪੜ ਦੇ ਕਿਨਾਰੇ ਹੰਸ ਨੂੰ ਪੰਜਾ ਮਾਰ ਕੇ ਕੁਝ ਲੱਭਦੇ ਹੋਏ ਨੂੰ ਦੇਖਿਆ ਤਾਂ ਇਸਨੂੰ ਧਿਆਨ ਵਿਚ ਰੱਖ ਕੇ ਸਿੱਖਿਆ ਦੇਣ ਲਈ ਪ੍ਰਮਾਣ ਰੂਪ ਵਿਚ ਕਥਨ ਕਰਦੇ ਹਨ।

## ਫਰੀਦਾ, ਸੋਈ ਸਰਵਰੁ ਢੂਢਿ ਲਹੁ; ਜਿਥਹੁ ਲਭੀ ਵਥੁ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹੰਸ ! ਸੋਈ = ਉਹ ਸਰਵਰੁ = ਮਾਨ ਸਰੋਵਰ ਢੂਢਿ = ਖੋਜ ਲਹੁ = ਲਵੋ, ਜਿਥਹੁ = ਜਿਥੋਂ ਹੀਰੇ, ਰਤਨਾਂ ਰੂਪੀ ਵਥੁ = ਵਸਤੂ ਲਭੀ = ਲੱਭਦੀ ਹੈ।

## ਛਪੜਿ ਢੂਢੈ ਕਿਆ ਹੋਵੈ; ਚਿਕੜਿ ਡੁਬੈ ਹਥੁ ॥੫੩॥

ਐਵੇਂ ਛੱਪੜ ਆਦਿ ਨੂੰ ਢੂਢੈ = ਭਾਲਦਿਆਂ ਕਿਆ = ਕੀ ਹੋਵੇਗਾ, ਸਗੋਂ ਚਿੱਕੜ ਦੇ ਵਿਚ ਹੀ ਹੱਥ ਡੁਬੈ = ਡੁੱਬੇਗਾ ॥੫੩॥

---

੧. ਜੈਸਾ ਕਿ : **ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥** (ਅੰਗ ੬੩)

**ਦੂਸਰਾ ਅਰਥ**

**ਫਰੀਦਾ, ਸੋਈ ਸਰਵਰੁ ਢੂਢਿ ਲਹੁ; ਜਿਥਹੁ ਲਭੀ ਵਥੁ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਹ ਸਤਿਸੰਗਤ, ਗੁਰੂ ਰੂਪੀ ਸਰਵਰੁ = ਮਾਨ ਸਰੋਵਰ ਲੱਭ ਲਵੋ, ਜਿਥੋਂ ਨਾਮ ਰੂਪੀ ਹੀਰਾ ਤੇ ਆਤਮਾ ਅਨੰਦ ਰੂਪੀ ਵਥੁ = ਵਸਤੂ ਲੱਭੀਦੀ ਹੈ।

**ਛਪੜਿ ਢੂਢੈ ਕਿਆ ਹੋਵੈ; ਚਿਕੜਿ ਡੁਬੈ ਹਥੁ ॥੫੩॥**

ਐਵੇਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪੀ ਛੱਪੜ ਨੂੰ ਭਾਲਣ ਨਾਲ ਕੀ ਹੋਵੇਗਾ ਸਗੋਂ ਪਦਾਰਥਾਂ, ਵਿਸ਼ੇ ਰੂਪੀ ਚਿੱਕੜ ਵਿਚ ਮਨ ਰੂਪੀ ਹੱਥ ਗਰਕ ਜਾਵੇਗਾ ॥੫੩॥

## ਫਰੀਦਾ, ਨੰਢੀ ਕੰਤੁ ਨ ਰਾਵਿਓ; ਵਡੀ ਥੀ ਮੁਈ ਆਸੁ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਜੀਵ ਰੂਪੀ ਇਸਤ੍ਰੀ ਨੇ ਨੰਢੀ = ਛੋਟੀ ਉਮਰ ਵਿਚ **ਵਾ:** ਨੰਢੀ ਭਾਵ ਨਿਮਰਤਾ ਧਾਰਨ ਕਰਕੇ ਕੰਤੁ = ਪਤੀ ਪਰਮਾਤਮਾ ਦੇ ਅਨੰਦ ਨੂੰ ਰਾਵਿਓ = ਮਾਨਣਾ ਨਾ ਕੀਤਾ। ਜਦੋਂ ਉਮਰ ਵੱਡੀ ਥੀ = ਹੋ ਗਈ, ਤਦੋਂ ਉਸਦੇ ਮਿਲਣ ਦੀ ਆਸਾ ਹੀ ਮੁਈ = ਮਰ ਗਈ **ਵਾ:** ਵੱਡੀ ਭਾਵ ਹੰਕਾਰ ਦੇ ਸਹਿਤ ਹੋ ਕੇ ਵਿਅਰਥ ਹੀ ਮੁਈਆਸੁ = ਮਰ ਗਈ।

## ਧਨ ਕੂਕੇਂਦੀ ਗੋਰ ਮੇਂ; ਤੈ ਸਹ ਨਾ ਮਿਲੀਆਸੁ ॥੫੪॥

ਫੇਰ ਧਨ = ਜੀਵ ਰੂਪੀ ਇਸਤ੍ਰੀ ਗੋਰ = ਕਬਰ ਮੇਂ = ਵਿਚ ਪਈ ਹੋਈ ਕਿਆਮਤ ਤਕ ਕੂਕੇਂਦੀ = ਕੂਕਾਂ ਮਾਰਦੀ, ਪੁਕਾਰਦੀ ਹੈ ਕਿ ਹੇ ਸਹ = ਪਤੀ ਪਰਮਾਤਮਾ! ਮੈਂ ਤੈ = ਤੇਰੇ ਨਾਲ ਨਾ ਮਿਲੀਆਸੁ = ਮਿਲ ਸਕੀ ਅਰਥਾਤ ਕਬਰ ਵਿਚ ਪਸ਼ਚਾਤਾਪ ਕਰਨਾ ਇਹ ਮੁਸਲਮਾਨਾਂ ਦਾ ਮਤ ਹੈ, ਜੋ ਫ਼ਰੀਦ ਜੀ ਨੇ ਏਥੇ ਸੁਭਾਵਿਕ ਹੀ ਆਪਣੇ ਮੁਸਲਮਾਨ ਮਤ ਦੀ ਗੱਲ ਨੂੰ ਕਥਨ ਕੀਤਾ ਹੈ। ਇਸ ਲਈ ਦੇਹ ਦੇ ਹੁੰਦਿਆਂ ਹੀ ਭਜਨ ਸਿਮਰਨ ਕਰਨਾ ਚਾਹੀਦਾ ਹੈ, ਮਰਨ ਤੋਂ ਬਾਅਦ ਪਸ਼ਚਾਤਾਪ ਹੀ ਹੁੰਦਾ ਹੈ ॥੫੪॥

**ਉਥਾਨਕਾ :** ਇਕ ਪੁਰਖ ਜੋ ਬਿਰਧ ਅਵਸਥਾ ਹੋਣ ਦੇ ਬਾਵਜੂਦ ਵੀ ਸੰਸਾਰਕ ਪਦਾਰਥ, ਪਰਿਵਾਰ ਦੇ ਮੋਹ ਵਿਚ ਖਚਿਤ ਹੋਇਆ ਪਿਆ ਸੀ। ਉਸਦੇ ਪਰਥਾਏ ਭਗਤ ਫ਼ਰੀਦ ਜੀ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਸਿਰੁ ਪਲਿਆ, ਦਾੜੀ ਪਲੀ; ਮੁਛਾਂ ਭੀ ਪਲੀਆਂ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਿਰ ਵੀ ਪਲਿਆ = ਪਲ ਗਿਆ ਭਾਵ ਚਿੱਟਾ ਹੋ ਗਿਆ ਹੈ, ਦਾੜ੍ਹੀ ਵੀ ਪਲੀ = ਪਲ ਗਈ ਭਾਵ ਚਿੱਟੀ ਹੋ ਗਈ ਹੈ ਅਤੇ ਮੁੱਛਾਂ ਭੀ = ਵੀ ਪਲੀਆਂ = ਪਲ ਗਈਆਂ ਭਾਵ ਚਿੱਟੀਆਂ ਹੋ ਗਈਆਂ ਹਨ ਅਰਥਾਤ ਬਿਰਧ ਅਵਸਥਾ ਆ ਗਈ ਹੈ।

## ਰੇ ਮਨ ਗਹਿਲੇ ਬਾਵਲੇ; ਮਾਣਹਿ ਕਿਆ ਰਲੀਆਂ ॥੫੫॥

ਪਰ ਰੇ = ਹੇ ਗਹਿਲੇ = ਗ਼ਾਫ਼ਲ ਤੇ ਬਾਵਲੇ = ਕਮਲੇ ਮਨਾਂ! **ਵਾ:** ਵਿਕਾਰਾਂ ਦੇ ਗਹਿਲੇ = ਪਕੜੇ ਹੋਏ ਕਮਲੇ ਮਨਾਂ! ਤੂੰ ਅਜੇ ਵੀ ਵਿਸ਼ਿਆਂ ਦੀਆਂ ਰਲੀਆਂ = ਖ਼ੁਸ਼ੀਆਂ ਨੂੰ ਕਿਆ = ਕੀ ਮਾਣਹਿ = ਮਾਨਣਾ ਕਰ ਰਿਹਾ ਹੈਂ? ਭਾਵ ਹੁਣ ਤਾਂ ਤੇਰੇ ਸਰੀਰ ਦਾ ਅੰਤ ਆ ਰਿਹਾ ਹੈ, ਇਸ ਲਈ ਅੱਲ੍ਹਾ ਦੀ ਬੰਦਗੀ ਵਿਚ ਜੁੜਨਾ ਕਰ ॥੫੫॥

**ਉਥਾਨਕਾ :** ਫ਼ਰੀਦ ਜੀ ਦੀ ਇਹ ਗੱਲ ਸੁਣ ਕੇ ਉਸ ਪਦਾਰਥਾਂ, ਸੰਸਾਰਕ ਬਿਰਤੀ ਵਿਚ ਫਸੇ ਹੋਏ ਬਿਰਧ ਮਨੁੱਖ ਨੇ ਕਿਹਾ ਕੇ ਅਜੇ ਤਾਂ ਬਹੁਤ ਉਮਰ ਰਹਿੰਦੀ ਹੈ, ਫੇਰ ਕਦੇ ਖ਼ੁਦਾ ਦੀ ਬੰਦਗੀ ਕਰ ਲਵਾਂਗੇ, ਤਦੋਂ ਫ਼ਰੀਦ ਜੀ ਉਚਾਰਣ ਕਰਦੇ ਹਨ :

## ਫਰੀਦਾ, ਕੋਠੇ ਧੁਕਣੁ ਕੇਤੜਾ; ਪਿਰ ਨੀਦੜੀ ਨਿਵਾਰਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕੋਠੇ = ਮਕਾਨ ਦੀ ਛੱਤ ਉੱਪਰ ਕੇਤੜਾ = ਕਿਤਨਾ ਕੁ ਦੌੜਨਾ ਹੋਵੇਗਾ ਭਾਵ ਮਕਾਨ ਦੀ ਛੱਤ ਮਿਣਤੀ ਕੁ ਦੀ ਹੀ ਹੁੰਦੀ ਹੈ। ਜੈਸਾ ਕਿ :

**ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥**
**ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥** *(ਅੰਗ ੪੦੨)*

**ਵਾ:** ਇਸ ਸਰੀਰ ਰੂਪੀ ਕੋਠੇ ਕਰਕੇ ਸੰਸਾਰ ਵਿਚ ਕਿਤਨਾ ਕੁ ਦੌੜਨਾ ਹੋਵੇਗਾ ? ਇਕ ਦਿਨ ਤਾਂ ਅੰਤ ਆ ਜੀ ਜਾਣਾ ਹੈ। ਇਸ ਲਈ ਪਿਰ = ਪਤੀ ਪਰਮਾਤਮਾ ਵੱਲੋਂ ਪਈ ਹੋਈ ਗ਼ਾਫ਼ਲਤਾਈ, ਅਵਿੱਦਿਆ ਦੀ ਨੀਦੜੀ = ਨੀਂਦ ਨੂੰ ਨਿਵਾਰਿ = ਨਵਿਰਤ ਕਰ।

## ਜੋ ਦਿਹ ਲਧੇ ਗਾਣਵੇ; ਗਏ ਵਿਲਾੜਿ ਵਿਲਾੜਿ ॥੫੬॥

ਕਿਉਂਕਿ ਜੋ = ਜਿਹੜੇ ਦਿਹ = ਦਿਨ ਤੈਨੂੰ ਗਾਣਵੇ = ਗਿਣਤੀ ਦੇ ਲਧੇ = ਲੱਭੇ ਹਨ, ਉਹ ਤਾਂ ਵਿਲਾੜਿ ਵਿਲਾੜਿ = ਖੜੋਤੇ-ਖੜੋਤੇ ਭਾਵ ਸਲਾਹਾਂ-ਮਸ਼ਵਰੇ ਕਰਦਿਆਂ ਦੇ ਹੀ ਲੰਘ ਗਏ ਹਨ **ਵਾ:** (ਵਿ + ਲਾੜਿ) ਵਿ = ਵਿਸ਼ੇਸ਼ ਕਰਕੇ ਲਾੜਿ = ਲਾਡਾਂ ਭਾਵ ਮੋਹ ਵਿਚ ਫਸੇ ਦੇ ਹੀ ਵਿਲਾੜਿ = ਗੁਜ਼ਰ ਗਏ ਹਨ **ਵਾ:** ਵਿਲਾੜਿ ਵਿਲਾੜਿ = ਖ਼ਰਾਬੀਆਂ ਖ਼ਰਾਬੀਆਂ ਵਿਚ ਲੰਘ ਗਏ ਹਨ। **ਵਾ:** ਤੇਰੇ ਗਿਣਤੀ ਦੇ ਲੱਭੇ ਦਿਨ ਵਿਲਾੜਿ ਵਿਲਾੜਿ = ਦੌੜ ਦੌੜ ਕੇ ਬੀਤ ਰਹੇ ਹਨ ॥੫੬॥ ਜੈਸਾ ਕਿ :

**ਕਾਲ ਬਿਸਾਰ ਅਕਾਲ ਭਜਿਓ ਨਹੀ ਏਕ ਦਿਨਾ ਸੋਈ ਕਾਲ ਹੀ ਖਾਵੇ।**
**ਸਾਧ ਕਾ ਸੰਗ ਕੀਓ ਨ ਕਬੈ ਜਮ ਕਿੰਕਰ ਤੇ ਕਹੇ ਕਉਨੁ ਛਡਾਵੇ।**
**ਨੀਤ ਨਹੀ ਤੇਰੋ ਜੋਬਨ ਤੋਹਿ ਪੈ ਤੋਹਿ ਤਿਆਗ ਕੇ ਯੋ ਉਠ ਜਾਵੇ।**
**ਜੋਗੀ ਜਯੋਂ ਕੰਧ ਪੈ ਡਾਰ ਬਾਘੰਬਰ ਠੌਰ ਤਜੇ ਫਿਰ ਮੂਲ ਨ ਆਵੇ।** *(ਅਮੀਰ ਭੰਡਾਰ)*

**ਉਥਾਨਕਾ :** ਪਰਮਾਤਮਾ ਦੀ ਬੰਦਗੀ ਛੱਡ ਕੇ ਕੋਈ ਪੁਰਖ ਮਕਾਨਾਂ ਦੇ ਉਸਾਰਨ ਵਿਚ ਲੱਗਾ ਹੋਇਆ ਸੀ, ਉਸਨੂੰ ਮਨੁੱਖਾ ਸਰੀਰ ਦਾ ਕਰਤੱਵ ਦਰਸਾਉਂਦੇ ਹੋਏ ਉਚਾਰਣ ਕਰਦੇ ਹਨ।

## ਫਰੀਦਾ, ਕੋਠੇ ਮੰਡਪ ਮਾੜੀਆ; ਏਤੁ ਨ ਲਾਏ ਚਿਤੁ ॥

ਭਗਤ ਫ਼ਰੀਦ ਜੀ ਵੈਰਾਗ ਜਨਕ ਉਪਦੇਸ਼ ਕਥਨ ਕਰਦੇ ਹਨ ਕਿ ਹੇ ਭਾਈ ਜੋ ਕੋਠੇ ਕੱਚੇ ਮਕਾਨ, ਮੰਡਪ = ਪੱਕੇ ਮਹੱਲ ਅਤੇ ਮਾੜੀਆ = ਹਵੇਲੀਆਂ ਆਦਿ ਹਨ, ਏਤੁ = ਇਨ੍ਹਾਂ ਦੇ ਮੋਹ ਵਿਚ ਆਪਣੇ ਚਿਤੁ = ਮਨ ਨੂੰ ਲਾਏ = ਲਾਉਣਾ ਨਾ ਕਰੋ।

## ਮਿਟੀ ਪਈ ਅਤੋਲਵੀ; ਕੋਇ ਨ ਹੋਸੀ ਮਿਤੁ ॥੫੭॥

ਕਿਉਂਕਿ ਜਿਸ ਵੇਲੇ ਕਬਰ ਵਿਚ ਦੱਬੇ ਜਾਣ ਤੋਂ ਬਾਅਦ ਤੇਰੇ ਉੱਪਰ ਅਤੋਲਵੀ = ਤੋਲਣ ਤੋਂ ਰਹਿਤ ਬਿਅੰਤ ਮਿੱਟੀ ਪਈ = ਪਵੇਗੀ, ਤਦੋਂ ਕੋਇ = ਕੋਈ ਤੇਰਾ ਮਿਤੁ = ਮਿੱਤ੍ਰ ਨਹੀਂ ਹੋਸੀ = ਹੋਵੇਗਾ ਅਰਥਾਤ ਹੇ ਭਾਈ! ਇਸ ਮਿੱਟੀ ਤੋਂ ਬਣੇ ਮਕਾਨਾਂ ਵਿਚ ਚਿੱਤ ਕਿਉਂ ਜੋੜਦਾ ਹੈਂ ? ਜਿਸ ਮਿੱਟੀ ਤੋਂ ਇਹ ਬਣੇ ਹਨ ਉਹ ਅੰਤ ਨੂੰ ਕਬਰ ਵਿਚ ਤੇਰੇ ਉੱਪਰ ਬਹੁਤ ਪੈ ਜਾਵੇਗੀ। ਜਿਸ ਦੁਰਦਸ਼ਾ, ਭੈੜੀ ਹਾਲਤ ਵਿਚ ਤੇਰਾ ਕੋਈ ਵੀ ਸਹਾਇਕ ਨਹੀਂ ਹੋਵੇਗਾ। ਇਸ ਲਈ ਹੁਣ ਤੋਂ ਹੀ ਰੱਬ ਨੂੰ ਚੇਤੇ ਕਰਿਆ ਕਰ ॥੫੭॥

## ਦੂਸਰਾ ਅਰਥ

**ਫਰੀਦਾ ਕੋਠੇ ਮੰਡਪ ਮਾੜੀਆ; ਏਤੁ ਨ ਲਾਏ ਚਿਤੁ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਕੋਠਿਆਂ ਦੀ ਨਿਆਈਂ ਅਗਿਆਨੀ ਪੁਰਖਾਂ ਵਿਚ ਸੰਤਾਪ ਦੀ ਨਿਆਈਂ ਦੰਭੀ ਪੁਰਖਾਂ ਵਿਚ ਅਤੇ ਮਾੜੀਆਂ ਦੀ ਨਿਆਈਂ ਪਾਪੀ ਸਾਕਤ ਪੁਰਖਾਂ ਵਿਖੇ ਤੂੰ ਆਪਣੇ ਚਿੱਤ ਦੀ ਬਿਰਤੀ ਨੂੰ ਨਾ ਲਗਾਉਣਾ ਕਰ।

**ਮਿਟੀ ਪਈ ਅਤੋਲਵੀ; ਕੋਇ ਨ ਹੋਸੀ ਮਿਤੁ ॥੫੭॥**

ਕਿਉਂਕਿ ਸਰੀਰ ਤਿਆਗਣ ਪਿੱਛੋਂ ਪ੍ਰਲੋਕ ਵਿਚ ਗਿਆਂ ਜਿਸ ਵਕਤ ਤੇਰੇ ਉੱਪਰ ਜਮਾਂ ਦੀਆਂ ਲਾਹਨਤਾਂ ਰੂਪੀ ਅਤੋਲਵੀ ਮਿੱਟੀ ਪਈ ਤਾਂ ਤੇਰਾ ਉਸ ਵੇਲੇ ਕੋਈ ਸਹਾਇਕ ਨਹੀਂ ਹੋਵੇਗਾ ॥੫੭॥

## ਫਰੀਦਾ ਮੰਡਪ ਮਾਲੁ ਨ ਲਾਇ; ਮਰਗ ਸਤਾਣੀ ਚਿਤਿ ਧਰਿ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮੰਡਪ = ਪੱਕੇ ਮਕਾਨਾਂ ਅਤੇ ਮਾਲੁ = ਧਨ ਪਦਾਰਥ ਆਦਿ ਵਿਚ ਆਪਣੇ ਚਿੱਤ ਦੀ ਬਿਰਤੀ ਨੂੰ ਨਾ ਲਾਇ = ਲਾਉਣਾ ਕਰ, ਸਤਾਣੀ = ਸਹਿਤ ਬਲ ਵਾਲੀ ਮਰਗ = ਮੌਤ ਨੂੰ ਆਪਣੇ ਚਿਤਿ = ਮਨ ਵਿਚ ਧਰਿ = ਰੱਖਣਾ ਕਰ ਭਾਵ ਮੌਤ ਨੂੰ ਯਾਦ ਰੱਖ।

**[ਅੰਗ ੧੩੮੧]**

## ਸਾਈ ਜਾਇ ਸਮ੍ਾਲਿ; ਜਿਥੈ ਹੀ ਤਉ ਵੰਞਣਾ ॥੫੮॥

ਸਾਈ = ਉਹ ਕਬਰ ਅਸਥਾਨ **ਵਾ:** ਪ੍ਰਲੋਕ ਰੂਪੀ ਜਾਇ = ਜਗ੍ਹਾ ਨੂੰ ਸਮਾਲਿ੍ = ਸੰਭਾਲਣਾ ਕਰ, ਜਿੱਥੇ ਤਉ = ਤੂੰ ਹੀ = ਨਿਸਚੇ ਕਰਕੇ ਵੰਞਣਾ = ਜਾਣਾ ਹੈ ॥੫੮॥ ਜੈਸਾ ਕਿ :

**ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥**
**ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥** *(ਅੰਗ ੪੩)*

**ਉਥਾਨਕਾ :** ਕੋਈ ਮੰਦ ਕਰਮੀ ਆਦਮੀ ਸੀ ਜੋ ਵਿਸ਼ੇ ਲੰਪਟ ਤੇ ਪ੍ਰਲੋਕ ਦਾ ਭੈ ਵਿਸਾਰ ਕੇ ਵਿਸ਼ਿਆਂ ਵਿਚ ਖੱਚਿਤ ਸੀ, ਉਸਦੇ ਪਰਥਾਏ ਇਹ ਸਲੋਕ ਉਚਾਰਣ ਕਰਕੇ ਸਭ ਪ੍ਰਤੀ ਸਿੱਖਿਆ ਉਚਾਰਣ ਕਰਦੇ ਹਨ।

## ਫਰੀਦਾ, ਜਿਨੀ ਕੰਮੀ ਨਾਹਿ ਗੁਣ; ਤੇ ਕੰਮੜੇ ਵਿਸਾਰਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਨੀ੍ = ਜਿਨ੍ਹਾਂ ਕੰਮੀ = ਕੰਮਾਂ ਕਰਕੇ ਕੋਈ ਚੰਗਾ ਗੁਣ ਪ੍ਰਾਪਤ ਨਹੀਂ ਹੁੰਦਾ **ਵਾ:** ਕੋਈ ਗੁਣ = ਲਾਭ, ਉਪਕਾਰ ਨਹੀਂ ਹੁੰਦਾ, ਤੇ = ਉਹ ਕੰਮੜੇ = ਕੰਮ ਵਿਸਾਰਿ = ਭੁਲਾ, ਛੱਡ ਦੇਹ। ਜੈਸਾ ਕਿ :

**ਸਦ ਕਾਰ ਕਰਦਾਈ ਕੋ ਨਯਾਯਦ ਬਕਾਰੇ ਤੋ।**
**ਗੋਯਾ ਬਕੁਨ ਕਿ ਬਾਜੁ ਬਯਾਯਦ ਬਕਾਰੇ।** *(ਭਾਈ ਨੰਦ ਲਾਲ ਜੀ)*

*ਪੰਜਾਬੀ ਉਲਥਾ :* ਕੀਤੇ ਕੰਮ ਹਜ਼ਾਰਾਂ ਜਗ ਵਿਚ ਕੁਝ ਕੰਮ ਨਾ ਆਏ ਤੇਰੇ।
ਗੋਯਾ ਕਾਰ ਕਮਾ ਕੁਝ ਸਚੀ ਜੋ ਦਰ ਸਚੇ ਥਾਂਇ ਪਈ।

## ਮਤੁ ਸਰਮਿੰਦਾ ਥੀਵਹੀ; ਸਾਂਈ ਦੈ ਦਰਬਾਰਿ ॥੫੯॥

ਇਨ੍ਹਾਂ ਮੰਦ ਕਰਮਾਂ ਕਰਕੇ ਸਾਂਈ = ਮਾਲਕ ਖ਼ੁਦਾ ਦੇ ਦਰਬਾਰ ਵਿਚ ਤੂੰ ਮਤੁ = ਮਤਾਂ ਕਿਤੇ ਸਰਮਿੰਦਾ = ਸ਼ਰਮਸਾਰ ਥੀਵਹੀ = ਹੋਵੇਂ **ਵਾ:** ਮਤੁ = ਨਹੀਂ ਤਾਂ ਸ਼ਰਮਿੰਦਾ ਹੋਣਾ ਪਵੇਗਾ ॥੫੯॥

**ਉਥਾਨਕਾ :** ਇਕ ਵਾਰ ਫ਼ਰੀਦ ਸਾਹਿਬ ਜੰਗਲ ਵਿਚ ਤਪੱਸਿਆ ਕਰਦਿਆਂ ਜਦੋਂ ਸ਼ਹਿਰ ਵੱਲ ਨੂੰ ਆਉਣ ਲੱਗੇ ਤਾਂ ਰਸਤੇ ਵਿਚ ਇਕ ਬ੍ਰਿਛ ਦੇ ਹੇਠਾਂ ਕੁਝ ਖਰਬੂਜ਼ਿਆਂ ਦੇ ਬੀਜ ਤੇ ਛਿੱਲੜਾਂ ਪਈਆਂ ਸਨ, ਭੁੱਖ ਨੂੰ ਮਿਟਾਉਣ ਲਈ ਜੰਗਲ ਵਿਚ ਫਲ ਫੁੱਲ ਖਾ ਕੇ ਗੁਜ਼ਾਰਾ ਕਰਦੇ ਰਹੇ ਸਨ ਉਸ ਪ੍ਰਕਾਰ ਛਿੱਲੜ ਚੁੱਕ ਕੇ ਖਾਣ ਲੱਗ ਪਏ, ਉਧਰੋਂ ਐਸਾ ਭਾਣਾ ਵਾਪਰਿਆ ਕਿ ਜਿਹੜਾ ਨਾਸਤਕ ਪੁਰਖ ਖਰਬੂਜ਼ੇ ਖਾ ਕੇ ਛਿੱਲੜ ਸੁੱਟ ਗਿਆ ਸੀ, ਉਹ ਵਾਪਸ ਮੁੜ ਆਇਆ ਜਦੋਂ ਆ ਕੇ ਬ੍ਰਿਛ ਹੇਠ ਫ਼ਰੀਦ ਨੂੰ ਛਿੱਲੜ ਖਾਂਦੇ ਦੇਖਿਆ ਤਾਂ ਉਸਨੇ ਸਮਝਿਆ ਕਿ ਕੋਈ ਮੰਗਤਾ ਪੁਰਖ ਹੈ, ਜੋ ਮੇਰੇ ਸੁੱਟੇ ਹੋਏ ਛਿੱਲੜ ਖਾ ਰਿਹਾ ਹੈ ਉਸ ਨੇ ਆਉਂਦਿਆਂ ਹੀ ਗ਼ੁੱਸੇ ਦੇ ਲਹਿਜੇ ਵਿਚ ਪੁੱਛਿਆ ਕਿ ਇਥੇ ਮੇਰਾ ਚਾਕੂ ਰਹਿ ਗਿਆ ਸੀ, ਦੱਸ ਮੇਰਾ ਚਾਕੂ ਕਿਥੇ ਹੈ ਤੇਰੇ ਤੋਂ ਬਗ਼ੈਰ ਹੋਰ ਕੋਈ ਵੀ ਇਥੇ ਨਹੀਂ ਆਇਆ ਤਾਂ ਫ਼ਰੀਦ ਜੀ ਕਹਿਣ ਲੱਗੇ ਕਿ ਹੇ ਭਾਈ ! ਮੈਂ ਤੇਰਾ ਚਾਕੂ ਚੁੱਕ ਕੇ ਕੀ ਲੈਣਾ, ਮੈਂ ਤਾਂ ਚਾਕੂ ਵੇਖਿਆ ਵੀ ਨਹੀਂ ਹੈ ਤਾਂ ਉਸ ਪੁਰਖ ਨੇ ਗ਼ੁੱਸੇ ਵਿਚ ਆ ਕੇ ਕਿਹਾ ਕਿ ਤੂੰ ਚੋਰ ਹੈਂ ਮੇਰਾ ਚਾਕੂ ਲੁਕਾ ਕੇ ਹੁਣ ਝੂਠ ਬੋਲ ਰਿਹਾ ਹੈਂ, ਚਾਕੂ ਤੇਰੇ ਕੋਲ ਹੀ ਹੈ, ਮੈਂ ਚਾਕੂ ਤੇਰੇ ਕੋਲੋਂ ਹੀ ਕੱਢਾਂਗਾ ਤਾਂ ਫ਼ਰੀਦ ਜੀ ਨੇ ਕਿਹਾ ਜੇਕਰ ਮੇਰੇ ਕੋਲ ਹੈ ਤਾਂ ਤੂੰ ਮੇਰੀ ਤਲਾਸ਼ੀ ਲੈ ਲੈ, ਤਾਂ ਉਸ ਪੁਰਖ ਨੇ ਕਿਹਾ ਕਿ ਮੈਨੂੰ ਫਰੋਲਾ ਫਰਾਲੀ ਕਰਨ ਦੀ ਲੋੜ ਨਹੀਂ, ਤੂੰ ਸਿੱਧਾ ਹੋ ਕੇ ਚਾਕੂ ਦੇਣਾ ਕਰ ਇਹ ਕਹਿੰਦਿਆਂ ਹੀ ਚਾਰੇ ਉਂਗਲਾਂ ਤੇ ਅੰਗੂਠਾ ਇਕੱਠਾ ਕਰਕੇ ਮੁੱਠੀ ਮੀਚ ਕੇ ਫ਼ਰੀਦ ਜੀ ਦੀ ਵੱਖੀ ਵਿਚ ਘਸੁੰਨ ਮਾਰਿਆ ਤਾਂ ਅੱਗੋਂ ਫ਼ਰੀਦ ਜੀ ਖਿੜ ਖਿੜ ਕੇ ਹੱਸ ਪਏ ਤਾਂ ਉਸ ਮਾਰਨ ਵਾਲੇ ਮਨੁੱਖ ਨੇ ਇਕ ਦੋ ਘਸੁੰਨ ਮਾਰੇ ਅਤੇ ਫ਼ਰੀਦ ਜੀ ਨੂੰ ਹੱਸਦਾ ਦੇਖ ਕੇ ਸੋਚਣ ਲੱਗਾ ਕਿ ਜਿਸਨੂੰ ਮਾਰ ਪੈਂਦੀ ਹੋਵੇ ਉਹ ਹੱਸਦਾ ਨਹੀਂ ਰੋਂਦਾ ਹੁੰਦਾ ਹੈ, ਇਹ ਜੋ ਹੱਸਿਆ ਕਿ ਇਹ ਕਿਤੇ ਮੰਗਤੇ ਪੁਰਖ ਦੇ ਥਾਂ ਕੋਈ ਬੰਦਗੀ ਵਾਲਾ ਫ਼ਕੀਰ ਤਾਂ ਨਹੀਂ। ਸੋਚਣ ਲੱਗਾ ਕਿ ਮੈਂ ਚਾਕੂ ਦੇ ਬਦਲੇ ਕੋਈ ਗੁਨਾਹ ਤਾਂ ਨਹੀਂ ਕਰ ਰਿਹਾ ? ਇਹ ਸੋਚ ਕੇ ਫਿਰ ਉਸ ਨੇ ਪੁੱਛਿਆ ਕਿ ਤੂੰ ਹੱਸਿਆ ਕਿਉਂ ਹੈਂ ? ਅੱਗੋਂ ਫ਼ਰੀਦ ਜੀ ਨੇ ਕਿਹਾ ਕਿ ਹੇ ਭਾਈ, ਹੱਸਣ ਅਤੇ ਰੋਣ ’ਤੇ ਹਰ ਮਨੁੱਖ ਦਾ ਆਪਣਾ ਅਧਿਕਾਰ ਹੁੰਦਾ ਹੈ, ਜੋ ਦੂਸਰਾ ਬੰਦਾ ਖੋਹ ਨਹੀਂ ਸਕਦਾ। ਇਸ ਲਈ ਤੂੰ ਆਪਣਾ ਕੰਮ ਕਰੀ ਜਾਹ ਤੇ ਮੈਨੂੰ ਆਪਣਾ ਕੰਮ ਕਰ ਲੈਣ ਦੇ। ਉਸ ਮਾਰਨ ਵਾਲੇ ਪੁਰਖ ਦੇ ਵਿਚ ਮਾਰਨ ਦੀ ਹਿੰਮਤ ਨਾ ਰਹੀ। ਉਸ ਨੇ ਕਿਹਾ ਕਿ ਹੇ ਫ਼ਕੀਰਾ ! ਤੂੰ ਸੱਚ ਦੱਸ ਕਿ ਤੂੰ ਕਿਤੇ ਫ਼ਰੀਦ ਤਾਂ ਨਹੀਂ ਤਾਂ ਫ਼ਰੀਦ ਜੀ ਨੇ ਕਿਹਾ ਕਿ ਤੂੰ ਫ਼ਰੀਦ ਨੂੰ ਕਿਵੇਂ ਜਾਣਦਾ ਹੈਂ, ਉਸ ਮਾਰਨ ਵਾਲੇ ਪੁਰਖ ਨੇ ਕਿਹਾ ਕਿ ਅੱਜ ਫ਼ਰੀਦ ਜੀ ਨੂੰ ਦੁਨੀਆਂ ਵਿਚ ਕੌਣ ਨਹੀਂ ਜਾਣਦਾ ਉਸ ਦੀ ਘੋਰ ਤਪੱਸਿਆ ਤਾਂ ਰਾਜੇ ਮਹਾਰਾਜਿਆਂ ਦੇ ਦਰਾਂ ਵਿਚ ਸ਼ੋਭਾ ਬਣ ਕੇ ਪਹੁੰਚ ਗਈ ਹੈ। ਤਾਂ ਫ਼ਰੀਦ ਨੇ ਅੱਗੋਂ ਨਿਮਰਤਾ ਨਾਲ ਕਿਹਾ ਕਿ ਇਹ ਤਾਂ ਮੈਂ ਬਾਅਦ ਵਿਚ ਦੱਸਦਾ ਹਾਂ ਕਿ ਮੈਂ ਕੌਣ ਹਾਂ, ਪਰ ਮੈਂ ਤੈਨੂੰ ਤੇਰੇ ਪਹਿਲੇ ਪ੍ਰਸ਼ਨਾਂ ਦਾ ਉੱਤਰ ਦੇਂਦਾ ਹਾਂ ਕਿ ਮੈਂ ਹੱਸਿਆ ਕਿਉਂ ਹਾਂ, ਅਸਲ ਵਿਚ ਮੈਂ ਤੇਰੇ ਘਸੁੰਨ ਮਾਰਨ ਅਤੇ ਛਿੱਲੜ ਖਾਣ ਤੋਂ ਹੀ ਹੱਸਿਆ ਹਾਂ। ਜੈਸਾ ਕਿ :

**ਜੇਤੀਆ ਖੁਸ਼ੀਆ ਮਾਣੀਆ ਤੇਤੇ ਲਗੇ ਰੋਗ।**
**ਛਿਲਾਂ ਕਾਰਨ ਮਾਰੀਐ ਫਲ ਖਾਂਦੇ ਕਿਆ ਹੋਗ॥**

ਰਹੀ ਗੱਲ ਦੂਸਰੀ ਕਿ ਤੇਰਾ ਅਨੁਮਾਨ ਠੀਕ ਹੈ ਕਿ ਕਿਉਂਕਿ ਮੈਨੂੰ ਹੀ ਲੋਕ ਫ਼ਰੀਦ ਕਹਿੰਦੇ ਹਨ। ਪੁਰਸ਼ ਵਿਚ ਪਰਿਵਰਤਨ ਆਉਂਦਿਆਂ ਕੋਈ ਦੇਰ ਨਹੀਂ ਲੱਗਦੀ, ਕੋਈ ਪੂਰਬਲਾ ਕਰਮ ਜਾਗ ਆਉਂਦਾ ਹੈ ਇਸ ਪੁਰਖ ਵਿਚ ਵੀ ਐਸਾ ਪਰਿਵਰਤਨ ਆਇਆ ਕਿ ਝੱਟ ਹੀ ਇਸਨੇ ਫ਼ਰੀਦ ਜੀ ਦੇ ਪੈਰ ਫੜ ਲਏ। ਫ਼ਰੀਦ ਜੀ ਹੈਰਾਨ ਹੋ ਕੇ ਪੁੱਛਦੇ ਹਨ ਕਿ ਹੇ ਭਾਈ ਹੁਣ ਤੂੰ ਚਾਕੂ ਕੱਢਣ ਤੋਂ ਬਿਨਾਂ ਹੀ ਪੈਰ ਫੜ ਲਏ ਤਾਂ ਉਸ ਨੇ ਆਪਣੀ ਭੁੱਲ ਦੀ ਮੁਆਫ਼ੀ ਮੰਗਦਿਆਂ ਰੋ ਰੋ ਕੇ ਕਿਹਾ ਕਿ ਹੇ ਸ਼ੇਖ਼ ਜੀ ! ਜੇਕਰ ਤੁਸੀਂ ਮੈਨੂੰ ਮੁਆਫ਼ ਨਾ ਕੀਤਾ ਤਾਂ ਖ਼ੁਦਾ ਵੀ ਮੈਨੂੰ ਮੁਆਫ਼ ਨਹੀਂ ਕਰੇਗਾ, ਇਸ ਲਈ ਤੁਸੀਂ ਮੈਨੂੰ ਮੁਆਫ਼ ਕਰ ਦਿਓ ਤਾਂ ਫ਼ਰੀਦ ਜੀ ਨੇ ਕਿਹਾ ਕਿ ਸਾਡੇ ਮਨ ਵਿਚ ਕੋਈ ਵੈਰ ਵਿਰੋਧ ਨਹੀਂ ਹੈ, ਇਸ ਲਈ ਜਾਹ ਤੈਨੂੰ ਮੁਆਫ਼

ਕੀਤਾ ਉਸਨੇ ਕਿਹਾ ਕਿ ਮੈਂ ਤਦ ਮੰਨਾਂਗਾ ਕਿ ਤੁਸੀਂ ਮੈਨੂੰ ਮੁਆਫ਼ ਕਰ ਦਿੱਤਾ ਹੈ ਜੇਕਰ ਤੁਸੀਂ ਮੇਰੇ ਘਰ ਚਰਨ ਪਾਵੋਗੇ ਤਾਂ ਫ਼ਰੀਦ ਜੀ ਉਸਦੀ ਬੇਨਤੀ ਮੰਨ ਕੇ ਉਸ ਪੁਰਖ ਦੇ ਘਰ ਚਲੇ ਗਏ। ਉਸ ਨੇ ਆਪਣੀ ਘਰ ਵਾਲੀ ਨੂੰ ਖ਼ੁਸ਼ੀ ਦੇ ਸ਼ਬਦ ਬੋਲਦਿਆਂ ਕਿਹਾ ਕਿ ਹੇ ਭਾਗਾਂ ਵਾਲੀਏ ਰੱਬ ਦੇ ਫ਼ਕੀਰ ਰੱਬ ਵਰਗੇ ਹੀ ਹੁੰਦੇ ਹਨ, ਤੂੰ ਇਹ ਸਮਝ ਲੈ ਕੇ ਤੇਰੇ ਘਰ ਹੁਣ ਰੱਬ ਆਇਆ ਹੈ, ਇਸ ਲਈ ਅਨੇਕ ਤਰ੍ਹਾਂ ਦੇ ਪਦਾਰਥ ਤਿਆਰ ਕਰਕੇ ਅਸੀਂ ਇਨ੍ਹਾਂ ਨੂੰ ਭੋਜਨ ਛਕਾਉਣਾ ਹੈ। ਤਦ ਫ਼ਕੀਰ ਜੀ ਨੂੰ ਪਦਾਰਥ ਛਕਾਏ ਤੇ ਉਪਦੇਸ਼ ਦੀ ਜਾਚਨਾ ਕੀਤੀ। ਫ਼ਰੀਦ ਜੀ ਨੇ ਉਨ੍ਹਾਂ ਨੂੰ ਬੰਦਗੀ ਕਰਨ ਦਾ ਸੁਭਾਅ ਪਾਉਣ ਵਾਸਤੇ ਕਿਹਾ ਤਾਂ ਉਨ੍ਹਾਂ ਨੇ ਕਿਹਾ ਕਿ ਜੇਕਰ ਅਸੀਂ ਰੱਬ ਦੀ ਚਾਕਰੀ ਕਰਨ ਲੱਗ ਪਏ ਤਾਂ ਸਾਡਾ ਖਾਣ-ਪੀਣ ਆਦਿ ਘਰ ਦਾ ਕੰਮ ਕਿਵੇਂ ਚੱਲੇਗਾ, ਤਦੋਂ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ ਜਿਸਦੀ ਪਹਿਲੀ ਤੁਕ ਵਿਚ ਉਨ੍ਹਾਂ ਨੂੰ ਉਪਦੇਸ਼ ਬਖਸ਼ਿਆ ਅਤੇ ਦੂਸਰੀ ਤੁਕ ਵਿਚ ਆਪਣਾ ਫ਼ਕੀਰੀ ਲਿਬਾਸ ਦੇਖ ਕੇ ਫ਼ਕੀਰ ਨੂੰ ਰੁੱਖਾਂ ਵਾਂਗ ਜੇਰਾ ਰੱਖਣ ਲਈ ਬਚਨ ਕੀਤੇ।

## ਫਰੀਦਾ, ਸਾਹਿਬ ਦੀ ਕਰਿ ਚਾਕਰੀ; ਦਿਲ ਦੀ ਲਾਹਿ ਭਰਾਂਦਿ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਹਿਬ = ਮਾਲਕ ਖ਼ੁਦਾ ਦੀ ਭਗਤੀ ਰੂਪੀ ਚਾਕਰੀ = ਨੌਕਰੀ ਕਰ ਅਤੇ ਦਿਲ ਦੀ ਸਾਰੀ ਭਰਾਂਦਿ = ਭ੍ਰਾਂਤੀ ਲਹਿ = ਲਾਹੁਣਾ ਕਰ ਭਾਵ ਸਭ ਕੁਝ ਦੇਣ ਵਾਲਾ ਖ਼ੁਦਾ ਹੈ, ਉਹ ਆਪਣੀ ਬੰਦਗੀ ਕਰਨ ਵਾਲਿਆਂ ਨੂੰ ਭੁੱਖਾ ਨਹੀਂ ਮਰਨ ਦੇਂਦਾ।

## ਦਰਵੇਸਾਂ ਨੋ ਲੋੜੀਐ; ਰੁਖਾਂ ਦੀ ਜੀਰਾਂਦਿ ॥੬੦॥

ਦਰਵੇਸਾਂ = ਫ਼ਕੀਰਾਂ ਨੋ = ਨੂੰ ਲੋੜੀਐ = ਚਾਹੀਦਾ ਹੈ ਕਿ ਉਹ ਰੁੱਖਾਂ ਦੀ ਤਰ੍ਹਾਂ ਜੀਰਾਂਦਿ = ਜੇਰਾ ਰੱਖਣ **ਅਥਵਾ** ਜਿਨ੍ਹਾਂ ਨੇ (ਦਰ + ਅਵੇਸਾਂ) ਖ਼ੁਦਾ ਦੀ ਪ੍ਰਾਪਤੀ ਵਾਲੇ ਗਿਆਨ ਰੂਪੀ ਦਰ ਵਿਚ **ਵਾ:** ਦਰ = ਦਰਗਾਹ ਵਿਚ ਅਵੇਸਾਂ = ਪ੍ਰਵੇਸ਼ ਹੋਣਾ ਹੈ, ਉਨ੍ਹਾਂ ਨੋ = ਨੂੰ ਖ਼ੁਦਾ ਦੀ ਬੰਦਗੀ ਕਰਨ ਵਾਲੇ ਫ਼ਕੀਰ ਹੋਣਾ ਚਾਹੀਦਾ ਹੈ ਅਤੇ ਰੁੱਖਾਂ = ਬਿਰਛਾਂ ਦੀ ਤਰ੍ਹਾਂ ਜੇਰਾ ਹੋਣਾ ਚਾਹੀਦਾ ਹੈ, ਭਾਵ ਜਿਵੇਂ ਰੁੱਖ ਗਰਮੀ, ਸਰਦੀ, ਹਨੇਰੀ, ਮੀਂਹ ਆਦਿ ਨੂੰ ਸਹਾਰਦੇ ਹਨ, ਏਸੇ ਪ੍ਰਕਾਰ ਗਰਮੀ ਦੀ ਨਿਆਈਂ ਕ੍ਰੋਧ, ਸਰਦੀ ਦੀ ਨਿਆਈਂ ਜੜ ਪੁਰਖਾਂ ਦੇ ਕਬੋਲ ਲੋਭ ਦੀ ਹਨੇਰੀ ਅਤੇ ਹੰਕਾਰ ਦੇ ਮੀਂਹ ਵਿਚ ਆਪਣੇ ਚਿੱਤ ਦੀ ਬਿਰਤੀ ਨੂੰ ਇਕ-ਰਸ ਰੱਖਣਾ ਕਰੇ ॥੬੦॥

**ਸਾਖੀ—ਮਹਾਰਾਜਾ ਰਣਜੀਤ ਸਿੰਘ ਜੀ ਦੀ :** ਇਸੇ ਸਿਧਾਂਤ ਉੱਤੇ ਮਿਲਦੀ ਹੋਈ ਇਕ ਸਾਖੀ ਜੋ ਬਿਲਕੁਲ ਢੁਕਦੀ ਹੈ ਅਤੇ ਇਹ ਵੀ ਸਾਬਤ ਕਰਦੀ ਹੈ ਕਿ ਇਹੋ ਜਿਹਾ ਜਿਗਰਾ ਕਿਸੇ ਰਾਜ ਕਰਨ ਵਾਲੇ ਗੁਰਸਿੱਖ ਵਿਚ ਵੀ ਹੋ ਸਕਦਾ ਹੈ। ਇਕ ਵਾਰ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ, ਜਿਨ੍ਹਾਂ ਦੀ ਸੂਰਬੀਰਤਾ ਦੀ ਚਰਚਾ ਲੋਕਾਂ ਵਿਚ ਅੱਜ ਤਕ ਪ੍ਰਸਿੱਧ ਹੈ, ਤੇ ਕਵੀਆਂ ਵਿਚ ਖ਼ਾਸ ਕਰਕੇ ਸ਼ਾਹ ਮੁਹੰਮਦ ਨੇ ਲਿਖਿਆ ਸੀ। ਜੈਸਾ ਕਿ :

**ਮਹਾਬਲੀ ਰਣਜੀਤ ਸਿੰਘ ਹੋਇਆ ਪੈਦਾ, ਨਾਲ ਜ਼ੋਰ ਦੇ ਮੁਲਖ ਹਲਾਇ ਗਇਆ ॥**
**ਸ਼ਾਹ ਮੁਹੰਮਦਾ ਜਾਨ ਪੰਚਾਸ ਬਰਸਾਂ, ਹੱਛਾ ਰੱਜ ਕੇ ਰਾਜ ਕਮਾਇ ਗਇਆ ॥**

ਇਸ ਮਹਾਰਾਜੇ ਦੇ ਰਾਜ ਦੀਆਂ ਚੰਗਿਆਈਆਂ ਇਸ ਦੇ ਗੁਣਾਂ ਕਰਕੇ ਪ੍ਰਸਿੱਧ ਸਨ ਆਪ ਜੀ ਇਕ ਵਾਰ ਜਿਹਲਮ ਦੇ ਇਲਾਕੇ ਦਾ ਦੌਰਾ ਕਰ ਰਹੇ ਸਨ ਜਦੋਂ ਇਕ ਨਗਰ ਦੇ ਪਾਸ ਦੀ ਗੁਜ਼ਰੇ ਤਾਂ ਉਸ ਨਗਰ ਦੇ ਛੋਟੇ-ਛੋਟੇ ਬੱਚੇ ਇਕ ਉਜੜੇ ਹੋਏ ਮਕਾਨ ਦੇ ਵਿਚ ਖੜੀ ਬੇਰੀ ਦੇ ਬੜੇ ਮਿੱਠੇ ਤੇ ਸੁਆਦਲੇ ਬੇਰਾਂ ਨੂੰ ਤੋੜਨ ਲਈ ਵੱਟੇ ਮਾਰ ਰਹੇ ਸਨ, ਉਨ੍ਹਾਂ ਵਿੱਚੋਂ ਇਕ ਵੱਟਾ ਮਹਾਰਾਜਾ ਰਣਜੀਤ ਸਿੰਘ ਨੂੰ ਆ ਕੇ ਵੱਜਾ ਵੱਟਾ

ਲੱਗਦਿਆਂ ਹੀ ਜਿਧਰੋਂ ਵੱਟਾ ਆਇਆ ਸੀ, ਉਧਰ ਨੂੰ ਕੁਝ ਸਿਪਾਹੀ ਦੌੜ ਕੇ ਗਏ, ਤਦ ਛੋਟੇ ਬੱਚੇ ਬੇਰੀ ਦੁਆਲੇ ਸਿਪਾਹੀਆਂ ਨੂੰ ਦੇਖ ਕੇ ਸਹਿਮ ਗਏ। ਸਿਪਾਹੀਆਂ ਨੇ ਸਾਰੇ ਬੱਚੇ ਪਕੜ ਕੇ ਮਹਾਰਾਜਾ ਰਣਜੀਤ ਸਿੰਘ ਦੇ ਕੋਲ ਪੇਸ਼ ਕੀਤੇ ਤੇ ਕਿਹਾ ਕਿ ਮਹਾਰਾਜ ਜੀ ਵੱਟਾ ਮਾਰਨ ਵਾਲਾ ਇਨ੍ਹਾਂ ਬੱਚਿਆਂ ਵਿੱਚੋਂ ਹੀ ਕੋਈ ਬੱਚਾ ਹੈ। ਤੁਸੀਂ ਆਗਿਆ ਦੇਵੋ ਤਾਂ ਉਨ੍ਹਾਂ ਬੱਚਿਆਂ ਨੂੰ ਡਰਾ ਧਮਕਾਅ ਦੇ ਅਸਲ ਦੋਸ਼ੀ ਫੜ ਕੇ ਸਜ਼ਾ ਦਿੱਤੀ ਜਾਵੇ । ਤਾਂ ਸ਼ੇਰੇ ਪੰਜਾਬ ਜਿਸਦੇ ਜੀਵਨ ਵਿਚ ਕਿਸੇ 'ਤੇ ਜ਼ੁਲਮ ਕਰਨਾ ਤਾਂ ਲਿਖਿਆ ਹੀ ਨਹੀਂ ਹੋਇਆ ਸੀ, ਉਹ ਆਪਣੇ ਪਰਉਪਕਾਰੀ ਤੇ ਨਿਮਰਤਾ ਵਾਲੇ ਸੁਭਾਅ ਅਨੁਸਾਰ ਬੱਚਿਆਂ ਨੂੰ ਪੁੱਛਿਆ ਕਿ ਬੱਚਿਓ ! ਮੇਰੇ ਜੋ ਵੱਟਾ ਵੱਜਾ ਹੈ ਸੱਚ ਦੱਸੋ ਕਿਸ ਬੱਚੇ ਨੇ ਮਾਰਿਆ ਹੈ ਤਾਂ ਬਚਪਨ ਦੇ ਸੁਆਰਥੀ ਸੁਭਾਅ ਅਤੇ ਆਪਣੇ ਬਚਾਅ ਲਈ ਕਿ ਇਕ ਕਰਕੇ ਅਸੀਂ ਸਾਰੇ ਹੀ ਨਾ ਬੰਨ੍ਹੇ ਜਾਈਏ, ਤਦੋਂ ਕੁਝ ਲੜਕਿਆਂ ਨੇ ਕਿਹਾ ਕਿ ਆਹ ਲੜਕਾ ਹੈ ਜਿਸਦਾ ਵੱਟਾ ਤੁਹਾਡੇ ਵੱਜਾ ਹੈ। ਤਾਂ ਉਹ ਬੱਚਾ ਡਰਦਾ ਮਾਰਾ ਰੋਣ ਲੱਗ ਪਿਆ। ਸ਼ੇਰੇ ਪੰਜਾਬ ਘੋੜੇ ਤੋਂ ਹੇਠਾਂ ਉਤਰਿਆ ਤੇ ਉਸ ਬੱਚੇ ਨੂੰ ਬੁੱਕਲ ਵਿਚ ਲੈ ਕੇ ਪਿਆਰ ਨਾਲ ਕਹਿਣ ਲੱਗਾ ਕਿ ਬੱਚੇ ਰੋ ਨਾ, ਜੇ ਤੂੰ ਸੱਚ ਬੋਲਿਆ ਤਾਂ ਮੈਂ ਤੈਨੂੰ ਕੋਈ ਸਜ਼ਾ ਨਹੀਂ ਦੇਵਾਂਗਾ। ਸੱਚ ਦੱਸ ਤੂੰ ਵੱਟਾ ਮਾਰਿਆ ਸੀ। ਉਸ ਨੇ ਕਿਹਾ ਕਿ ਮਹਾਰਾਜ ਜੀ ਇਹ ਤਾਂ ਸੱਚ ਹੈ ਕਿ ਮੇਰਾ ਮਾਰਿਆ ਵੱਟਾ ਹੀ ਤੁਹਾਨੂੰ ਵੱਜਾ ਹੈ ਪਰ ਇਹ ਸੱਚ ਨਹੀਂ ਕਿ ਮੈਂ ਵੱਟਾ ਤੁਹਾਨੂੰ ਮਾਰਿਆ ਹੈ। ਫਿਰ ਸ਼ੇਰੇ ਪੰਜਾਬ ਨੇ ਪੁੱਛਿਆ ਕਿ ਫੇਰ ਤੂੰ ਵੱਟਾ ਕਿਸ ਨੂੰ ਮਾਰਿਆ ਸੀ। ਉਸ ਨੇ ਕਿਹਾ ਕਿ ਅਸੀਂ ਤੁਹਾਨੂੰ ਵੱਟਾ ਕੀ ਮਾਰਨਾ ਹੈ, ਆਪਾਂ ਤਾਂ ਕਦੇ ਨਗਰ ਵਾਲਿਆਂ ਨੂੰ ਵੀ ਵੱਟਾ ਨਹੀਂ ਮਾਰਿਆ। ਫੇਰ ਸ਼ੇਰੇ ਪੰਜਾਬ ਨੇ ਪੁੱਛਿਆ ਕਿ ਤੁਸੀਂ ਵੱਟੇ ਕਿਸਨੂੰ ਮਾਰਦੇ ਸੀ, ਤਾਂ ਉਸ ਬੱਚੇ ਨੇ ਕਿਹਾ ਕਿ ਮੈਂ ਅਤੇ ਮੇਰੇ ਸਾਥੀ ਬੇਰੀ ਨੂੰ ਵੱਟੇ ਮਾਰਦੇ ਸੀ। ਸ਼ੇਰੇ ਪੰਜਾਬ ਨੇ ਪੁੱਛਿਆ ਕਿ ਬੇਰੀ ਨੂੰ ਵੱਟੇ ਕਿਉਂ ਮਾਰਦੇ ਸੀ ਤਾਂ ਬੱਚਿਆਂ ਨੇ ਕਿਹਾ ਕਿ ਬੇਰੀ ਸਾਨੂੰ ਮਿੱਠੇ-ਮਿੱਠੇ ਬੇਰ ਦਿੰਦੀ ਹੈ, ਭਾਵ ਅਸੀਂ ਵੱਟੇ ਮਾਰ ਕੇ ਬੇਰ ਝਾੜਦੇ ਸੀ, ਪੱਕੇ ਬੇਰ ਹੇਠਾਂ ਡਿੱਗ ਜਾਂਦੇ ਹਨ ਜੋ ਅਸੀਂ ਖਾ ਕੇ ਅਨੰਦ ਮਾਣਦੇ ਹਾਂ। ਇਹ ਸੁਣ ਕੇ ਮਹਾਰਾਜਾ ਬਹੁਤ ਗੰਭੀਰ ਹੋ ਗਿਆ। ਕਲਗ਼ੀ ਵਾਲੇ ਸਤਿਗੁਰੂ ਨੂੰ ਚੇਤੇ ਕਰਦਾ ਹੋਇਆ ਕਹਿਣ ਲੱਗਾ ਕਿ ਹੇ ਸੱਚੇ ਪਾਤਸ਼ਾਹ ਕੀ ਤੇਰਾ ਸਿੱਖ ਬੇਰੀ ਵਰਗਾ ਵੀ ਨਹੀਂ ਹੈ, ਇਸ ਲਈ ਅੱਜ ਮੈਂ ਇਹ ਸਾਬਤ ਕਰਨਾ ਚਾਹੁੰਦਾ ਹਾਂ ਕਿ ਕਲਗ਼ੀ ਵਾਲੇ ਦਾ ਸਿੱਖ ਇਨ੍ਹਾਂ ਬ੍ਰਿਛਾਂ ਵਰਗੇ ਸੁਭਾਅ ਵਿਚ ਵਰਤਦਾ ਹੈ। ਉਸੇ ਸਮੇਂ ਵਿਚ ਇਨ੍ਹਾਂ ਬੱਚਿਆਂ ਦੇ ਮਾਤਾ ਪਿਤਾ ਤੇ ਨਗਰ ਦੇ ਲੋਕ ਬੁਲਾਏ। ਸਾਰੇ ਲੋਕਾਂ ਦੇ ਸਾਹਮਣੇ ਜਿਸ ਬੱਚੇ ਤੋਂ ਵੱਟਾ ਵੱਜਿਆ ਸੀ, ਉਸਨੂੰ ਦੋ ਪਿੰਡ ਜਗੀਰ ਵਜੋਂ ਦਿੱਤੇ। ਇਕ ਪਿੰਡ ਦਾ ਨਾਮ 'ਬੁੱਢਣ' ਹੈ ਅਤੇ ਦੂਸਰਾ ਇਸਦੇ ਨਾਲ ਲੱਗਦਾ ਪਿੰਡ ਅਤੇ ਦੂਸਰੇ ਬੱਚਿਆਂ ਨੂੰ ਦੋ-ਦੋ ਮੋਹਰਾਂ ਆਪਣੇ ਖ਼ਜ਼ਾਨੇ ਵਿੱਚੋਂ ਦਿਵਾਈਆਂ। ਇਹ ਸਾਬਤ ਕਰ ਦਿੱਤਾ ਕਿ ਗੁਰੂ ਦਾ ਸਿੱਖ ਵੱਡੇ ਤੋਂ ਵੱਡੇ ਉੱਚੇ ਅਹੁਦੇ ਤੇ ਬੈਠ ਕੇ ਵੀ ਇਉਂ ਬ੍ਰਿਛਾਂ ਵਾਲੇ ਗੁਣ ਵਿਚ ਵਰਤਦਾ ਹੈ, ਜਿਵੇਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ।

**ਉਥਾਨਕਾ :** ਕਿਸੇ ਨੇ ਭਗਤ ਫ਼ਰੀਦ ਜੀ ਨੂੰ ਕਿਹਾ ਕਿ ਤੁਸੀਂ ਬਹੁਤ ਕਾਮਲ ਦਰਵੇਸ਼ ਹੋ, ਤਦੋਂ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਕਾਲੇ ਮੈਡੇ ਕਪੜੇ; ਕਾਲਾ ਮੈਡਾ ਵੇਸੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮੈਡੇ = ਮੇਰੇ ਕਾਲੇ ਕਪੜੇ = ਬਸਤ੍ਰ ਹਨ (ਕਾਲੀ ਕੰਬਲੀ ਤੇ ਕਾਲਾ ਚੋਲਾ ਪਹਿਨਿਆ ਹੋਇਆ ਹੈ) ਅਤੇ ਮੈਡਾ = ਮੇਰਾ ਵੇਸੁ = ਰੂਪ ਵੀ ਕਾਲਾ ਹੋਇਆ ਪਿਆ ਹੈ (ਘੋਰ ਤਪ ਕਾਰਨ ਫ਼ਰੀਦ ਜੀ ਦਾ ਰੰਗ ਵੀ ਥੋੜ੍ਹਾ ਕਾਲਾ ਹੋਇਆ ਪਿਆ ਸੀ।) **ਅਥਵਾ** ਮੇਰੇ ਸਾਧਨ ਰੂਪੀ ਬਸਤ੍ਰ ਵੀ ਕਾਲੇ, ਪਾਪਾਂ ਵਾਲੇ ਹਨ ਅਤੇ ਮੇਰੇ ਮਨ ਦਾ ਸੁਭਾਅ ਰੂਪੀ ਵੇਸ ਵੀ ਕਾਲਾ ਹੈ।

## ਗੁਨਹੀ ਭਰਿਆ ਮੈ ਫਿਰਾ; ਲੋਕੁ ਕਹੈ ਦਰਵੇਸੁ ॥੬੧॥

ਅੰਦਰੋਂ ਮੈਂ ਗੁਨਹੀ = ਗੁਨਾਹਾਂ ਦਾ ਭਰਿਆ ਹੋਇਆ ਫਿਰਾ = ਫਿਰਦਾ ਹਾਂ ਅਤੇ ਬਾਹਰੋਂ ਮੇਰਾ ਲਿਬਾਸ ਦੇਖ ਕੇ ਲੋਕ ਮੈਨੂੰ ਦਰਵੇਸੁ = ਫ਼ਕੀਰ ਕਹੈ = ਆਖਦੇ ਹਨ ॥੬੧॥

## ਤਤੀ ਤੋਇ ਨ ਪਲਵੈ; ਜੇ ਜਲਿ ਟੁਬੀ ਦੇਇ ॥

ਤੋਇ = ਪਾਣੀ ਨਾਲ ਤਤੀ = ਸੜੀ ਹੋਈ ਖੇਤੀ ਫੇਰ ਪਲਵੈ = ਪੱਲ੍ਹਰਦੀ, ਹਰੀ ਨਹੀਂ ਹੁੰਦੀ, ਜੇਕਰ ਉਸਨੂੰ ਜਲਿ = ਪਾਣੀ ਦੀ ਟੁਬੀ = ਟੁੱਭਕੀ ਵੀ ਦੇਇ = ਦੇ ਦੇਈਏ ਭਾਵ ਸੁੱਕੀ ਹੋਈ ਖੇਤੀ ਤਾਂ ਪਾਣੀ ਨਾਲ ਹਰੀ ਹੋ ਜਾਂਦੀ ਹੈ ਪਰ ਬਹੁਤ ਪਾਣੀ ਆਉਣ ਕਰਕੇ ਸੜੀ ਹੋਈ ਖੇਤੀ ਮੁੜ ਪਾਣੀ ਨਾਲ ਵੀ ਹਰੀ ਨਹੀਂ ਹੁੰਦੀ।

**ਅਥਵਾ** ਏਸੇ ਪ੍ਰਕਾਰ ਜੋ ਮਨੁੱਖ ਸਤਿਸੰਗਤ ਕਰਕੇ ਜਾਂ ਬੇਦਾਂ ਸ਼ਾਸਤ੍ਰਾਂ ਨੂੰ ਪੜ੍ਹ ਕੇ ਵੀ ਜੀਵਨ ਵਿਗਾੜ ਲੈਂਦੇ ਹਨ, ਉਨ੍ਹਾਂ ਨੂੰ ਬੇਦਾਂ ਸ਼ਾਸਤ੍ਰਾਂ ਦੀਆਂ ਅਨੇਕਾਂ ਜੁਗਤੀਆਂ ਦੱਸਣ ਨਾਲ ਉਹ ਸੁਧਰਦੇ ਨਹੀਂ ਹਨ।

## ਫਰੀਦਾ, ਜੋ ਡੋਹਾਗਣਿ ਰਬ ਦੀ; ਝੂਰੇਦੀ ਝੂਰੇਇ ॥੬੨॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਜੋ ਜੀਵ ਰੂਪੀ ਇਸਤ੍ਰੀ ਰੱਬ ਕੀ = ਦੀ ਡੋਹਾਗਣਿ = ਛੁੱਟੜ ਕੀਤੀ ਹੋਈ ਹੈ, ਉਹ ਝੁਰੇਇ = ਝੋਰਿਆਂ ਕਰਕੇ ਝੂਰੇਦੀ = ਝੂਰਦੀ ਰਹਿੰਦੀ ਹੈ **ਵਾ:** ਝੂਰਦੀ ਹੀ ਝੂਰਦੀ ਰਹਿੰਦੀ ਹੈ ॥੬੨॥

## ਜਾਂ ਕੁਆਰੀ ਤਾ ਚਾਉ; ਵੀਵਾਹੀ ਤਾਂ ਮਾਮਲੇ ॥

ਜਾਂ = ਜਦੋਂ ਲੜਕੀ ਕੁਆਰੀ ਹੁੰਦੀ ਹੈ ਤਾ = ਤਦ ਉਸਨੂੰ ਵਿਆਹ ਕਰਾਉਣ ਦਾ ਚਾਉ = ਉਤਸ਼ਾਹ ਹੁੰਦਾ ਹੈ ਅਤੇ ਜਦੋਂ ਵੀਵਾਹੀ = ਵਿਆਹੀ ਜਾਂਦੀ ਹੈ ਤਾਂ = ਤਦੋਂ ਪਰਿਵਾਰ ਦੇ ਝਗੜੇ-ਝੰਬੇਲਿਆਂ ਰੂਪ ਮਾਮਲੇ ਗਲ ਪੈ ਜਾਂਦੇ ਹਨ ਭਾਵ ਕਦੇ ਕਿਸੇ ਵਿਹਾਰ ਵਿਚ ਫਸ ਜਾਂਦੀ ਹੈ ਅਤੇ ਕਿਸੇ ਵਿਹਾਰ ਵਿਚ ਫਸ ਜਾਂਦੀ ਹੈ।

## ਫਰੀਦਾ, ਏਹੋ ਪਛੋਤਾਉ; ਵਤਿ ਕੁਆਰੀ ਨ ਥੀਐ ॥੬੩॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਸ ਲੜਕੀ ਨੂੰ ਇਹ ਪਛੋਤਾਉ = ਪਛਤਾਵਾ ਰਹਿੰਦਾ ਹੈ ਅਤੇ ਵਤਿ = ਫੇਰ ਕੁਆਰੀ ਅਵਸਥਾ ਪ੍ਰਾਪਤ ਨਹੀਂ ਥੀਐ = ਹੋ ਸਕਦੀ ॥੬੩॥

### ਦੂਸਰਾ ਅਰਥ

**ਜਾਂ ਕੁਆਰੀ ਤਾ ਚਾਉ; ਵੀਵਾਹੀ ਤਾਂ ਮਾਮਲੇ ॥**

ਜਦੋਂ ਕੁਆਰੀ ਭਾਵ ਜਗਿਆਸਾ ਅਵਸਥਾ ਸੀ ਤਦੋਂ ਗੁਰੂ ਧਾਰਨ ਦਾ ਬਹੁਤ ਚਾਉ ਸੀ, ਪਰ ਜਦੋਂ ਵਿਆਹੀ ਗਈ ਭਾਵ ਪ੍ਰਵਿਰਤੀ ਦੀ ਪਕੜ ਵਾਲਾ ਗੁਰੂ ਮਿਲ ਗਿਆ ਤਾਂ ਵਿਕਾਰਾਂ ਆਦਿ ਦੇ ਹੋਰ ਮਾਮਲੇ ਪੈ ਗਏ।

ਜਿਵੇਂ ਕੋਈ ਬੈਰਾਗੀ ਪੁਰਖ ਨੇ ਘੋੜੇ ਆਦਿ ਪਾਲੇ ਹੋਏ ਸਨ, ਉਹ ਬਹੁਤ ਬਿਰਧ ਸੀ ਉਸ ਕੋਲੋਂ ਘਾਹ ਖੋਤ ਕੇ ਘੋੜਿਆਂ ਨੂੰ ਨਹੀਂ ਪਾਲਿਆ ਜਾਂਦਾ ਸੀ, ਉਸ ਕੋਲ ਇਕ ਜ਼ਿਮੀਂਦਾਰ ਚਲਾ ਗਿਆ, ਕੁਝ ਦਿਨ ਸੇਵਾ ਕਰਨ ਤੋਂ ਬਾਅਦ ਜ਼ਿਮੀਂਦਾਰ ਨੇ ਕਿਹਾ ਕਿ ਮਹਾਰਾਜ ਜੀ! ਮੈਨੂੰ ਉਪਦੇਸ਼ ਦੇਵੋ ਜਿਸ ਕਰਕੇ ਮੇਰੀ ਕਲਿਆਣ ਹੋਵੇ। ਤਦੋਂ ਉਸਨੇ ਇਕ ਛੰਦ ਜਿਹਾ ਉਚਾਰਣ ਕੀਤਾ:

**ਖੁਰਪਾ ਖੜੀਅੰ, ਮੰਤ੍ਰ ਦ੍ਰਿੜੀਅੰ, ਹਰਿ ਹਰਿ ਦੂਬ ਨਿਕੰਦਨੰ।**
**ਅਸਨੀ ਕੁਮਾਰ ਪਾਲਨੰ, ਜਿਹੀ ਧਰਮ ਸਨਾਤਨੰ।**

ਕਿ ਹੱਥ ਵਿਚ ਖੁਰਪਾ ਫੜ ਤੈਨੂੰ ਇਹ ਮੰਤ੍ਰ ਦ੍ਰਿੜ੍ਹ ਕਰਵਾਉਂਦਾ ਹਾਂ, ਜੋ ਹਰਾ ਹਰਾ ਦੂਬ = ਘਾਹ ਹੈ, ਉਸਨੂੰ ਨਿਕੰਦਨੰ = ਕੱਟਣਾ ਕਰ ਅਤੇ ਇਨ੍ਹਾਂ ਅਸਨੀ ਕੁਮਾਰ = ਘੋੜਿਆਂ ਨੂੰ ਪਾਲਣਾ ਕਰ, ਇਹੋ ਹੀ ਸਨਾਤਨ ਧਰਮ ਦਾ ਉਪਦੇਸ਼ ਹੈ।

ਇਸ ਪ੍ਰਕਾਰ ਉਹ ਜ਼ਿਮੀਂਦਾਰ ਝੂਠੇ ਗੁਰੂ ਦੇ ਕੋਲ ਜਾ ਕੇ ਵਿਹਾਰਾਂ ਵਿਚ ਫਸ ਗਿਆ ਪਰ ਪਰਮਾਤਮਾ ਦੀ ਭਜਨ ਬੰਦਗੀ ਵੱਲੋਂ ਖ਼ਾਲੀ ਰਹਿ ਗਿਆ। ਜਿਸ ਕਰਕੇ ਉਸਦੇ ਮਨ ਵਿਚ ਪਛਤਾਵਾ ਹੋਇਆ ਕਿ ਇਸ ਨਾਲੋਂ ਤਾਂ ਪਹਿਲਾਂ ਹੀ ਠੀਕ ਸਾਂ ਜੋ ਰੱਬ ਦਾ ਨਾਮ ਤਾਂ ਜਪ ਲੈਂਦਾ ਸੀ। ਜੈਸਾ ਕਿ :

**ਸੋਰਠਾ॥ ਫੂਲੇ ਫਲੇ ਨ ਬੈਂਤ ਕੋਟਿਕ ਬਰਸੇ ਸੁਧਾ ਰਸ।**
**ਮੂਰਖ ਰਿਦੇ ਨ ਚੈਨ ਜੇ ਗੁਰ ਮਿਲੇ ਬਰੰਚ ਸਮ।**

**ਫਰੀਦਾ, ਏਹੋ ਪਛੋਤਾਉ; ਵਤਿ ਕੁਆਰੀ ਨ ਥੀਐ ॥੬੩॥**

ਇਸ ਪ੍ਰਕਾਰ ਉਸਦੇ ਮਨ ਵਿਚ ਇਹ ਪਸ਼ਚਾਤਾਪ ਹੋ ਗਿਆ, ਪਰ ਫੇਰ ਉਸਦੇ ਹੱਥ ਉਹ ਪਹਿਲੀ ਜਗਿਆਸਾ ਅਵਸਥਾ ਰੂਪੀ ਕੁਆਰਾਪਣ ਨਾ ਆ ਸਕਿਆ॥੬੩॥

## ਤੀਸਰਾ ਅਰਥ

**ਜਾਂ ਕੁਆਰੀ ਤਾ ਚਾਉ; ਵੀਵਾਹੀ ਤਾਂ ਮਾਮਲੇ ॥**

ਜਿਸ ਵੇਲੇ ਕੁਆਰੀ ਭਾਵ ਜਗਿਆਸਾ ਅਵਸਥਾ ਸੀ ਤਾਂ ਉਸ ਵੇਲੇ ਵਿਵੇਕ ਵੈਰਾਗ ਆਦਿ ਸਾਧਨਾ ਦੇ ਸਹਿਤ ਹੋ ਕੇ ਪਰਮਾਤਮਾ ਪਤੀ ਦੇ ਨਾਲ ਮਿਲਣ ਦਾ ਬਹੁਤ ਚਾਉ = ਉਤਸ਼ਾਹ ਪੈਦਾ ਹੋ ਰਿਹਾ ਸੀ, ਜਦੋਂ ਜੀਵ ਰੂਪੀ ਇਸਤ੍ਰੀ ਪਰਮਾਤਮਾ ਪਤੀ ਦੇ ਨਾਲ ਵਿਆਹੀ ਗਈ ਭਾਵ ਪਰਮਾਤਮਾ ਦੇ ਨਾਲ ਅਭੇਦਤਾ ਹੋ ਗਈ, ਤਦੋਂ (ਮਾ + ਮਲੇ) ਮਾ = ਮਾਇਆ ਨੂੰ ਮਲੇ = ਮਲ ਦਿੱਤਾ ਭਾਵ ਮਾਇਆ ਵਾਲੀ ਬਿਰਤੀ ਦਾ ਅਭਾਵ ਹੋ ਗਿਆ, ਮਾਇਆ ਨੂੰ ਮਿਥਿਆ ਨਿਸਚੇ ਕਰ ਲਿਆ।

**ਫਰੀਦਾ, ਏਹੋ ਪਛੋਤਾਉ; ਵਤਿ ਕੁਆਰੀ ਨ ਥੀਐ ॥੬੩॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਇਹ ਜੰਮਣ ਮਰਨ ਦਾ ਪਸ਼ਚਾਤਾਪ ਮਿਟ ਜਾਂਦਾ ਹੈ, ਵਤਿ = ਫੇਰ ਕੁਆਰੀ ਭਾਵ ਜਗਿਆਸਾ ਅਵਸਥਾ ਵਿਚ ਕੀਤੀ ਘਾਲਣਾ ਦੀ ਲੋੜ ਨਹੀਂ ਹੁੰਦੀ॥੬੩॥

## ਕਲਰ ਕੇਰੀ ਛਪੜੀ; ਆਇ ਉਲਥੇ ਹੰਝ ॥

('ਕੱਲਰ' ਅਤੇ 'ਉੱਲਥੇ' ਉਚਾਰਣ ਹੈ)

ਜਿਵੇਂ ਕੱਲਰ ਕੇਰੀ = ਦੀ ਛਪੜੀ ਉੱਪਰ ਹੰਝ = ਹੰਸ ਆਇ = ਆ ਕੇ ਉਲਥੇ = ਉਤਰੇ।

## ਚਿੰਜੂ ਬੋੜਨਿ੍ ਨਾ ਪੀਵਹਿ; ਉਡਣ ਸੰਦੀ ਡੰਝ ॥੬੪॥

ਉਹ ਉਸ ਛਪੜੀ ਦੇ ਪਾਣੀ ਵਿਚ ਆਪਣੀ ਚਿੰਜੂ = ਚੁੰਝ ਬੋੜਨਿ੍ = ਡੁਬਾਉਣ ਤਾਂ ਸਹੀ ਪਰ ਉਹ ਪਾਣੀ ਨਾ ਪੀਵਹਿ = ਪੀਣ, ਤਦੋਂ ਉਨ੍ਹਾਂ ਨੂੰ ਉਥੋਂ ਉਡਣ = ਉੱਡ ਜਾਣ ਸੰਦੀ = ਦੀ ਡੰਝ = ਚਾਹ ਲੱਗ ਗਈ॥੬੪॥

### ਦੂਸਰਾ ਅਰਥ

**ਕਲਰ ਕੇਰੀ ਛਪੜੀ; ਆਇ ਉਲਥੇ ਹੰਝ ॥**

ਏਸੇ ਪ੍ਰਕਾਰ ਸੰਸਾਰ ਰੂਪੀ ਕੱਲਰ ਦੀ ਛਪੜੀ ਜਿਸ ਵਿਚ ਪਦਾਰਥਾਂ ਰੂਪੀ ਜਲ ਵਿਸ਼ੇ-ਵਿਕਾਰ ਰੂਪੀ ਕੱਲਰ ਹੈ, ਇਥੇ ਮਹਾਤਮਾ ਰੂਪੀ ਹੰਸ ਆਇ = ਆ ਕੇ ਉਲਥੇ = ਉੱਤਰੇ ਹਨ।

**ਚਿੰਜੂ ਬੋੜਨਿ੍ ਨਾ ਪੀਵਹਿ; ਉਡਣ ਸੰਦੀ ਡੰਝ ॥੬੪॥**

ਉਹ ਆਪਣੀ ਬੁੱਧ ਰੂਪੀ ਚੁੰਝ ਪਦਾਰਥਾਂ ਰੂਪੀ ਪਾਣੀ ਵਿਚ ਡੁਬਾਉਂਦੇ ਤਾਂ ਹਨ ਪਰ ਪੀਂਦੇ ਨਹੀਂ ਹਨ, ਭਾਵ ਬੁੱਧ ਕਰਕੇ ਗ੍ਰਹਿਣ ਨਹੀਂ ਕਰਦੇ, ਉਨ੍ਹਾਂ ਨੂੰ ਸਦਾ ਏਥੋਂ ਉੱਡ ਜਾਣ ਦੀ ਭਾਵ ਆਪਣੇ ਆਤਮ ਸਰੂਪ ਰੂਪੀ ਮਾਨ ਸਰੋਵਰ ਵਿਚ ਜਾਣ ਦੀ ਇੱਛਾ ਲੱਗੀ ਰਹਿੰਦੀ ਹੈ ॥੬੪॥

ਪਹਿਲੀ ਕਹੀ ਵਾਰਤਾ ਨੂੰ ਫੇਰ ਕਥਨ ਕਰਦੇ ਹਨ :

## ਹੰਸੁ ਉਡਰਿ ਕੋਧ੍ਰੈ ਪਇਆ; ਲੋਕੁ ਵਿਡਾਰਣਿ ਜਾਇ ॥

ਜਿਵੇਂ ਇਕ ਵਾਰ ਹੰਸ ਉਡਰਿ = ਉੱਡ ਕੇ ਕੋਧਰੇ[1] ਦੇ ਖੇਤ ਵਿਚ ਜਾ ਪਿਆ, ਬੈਠਾ ਅਤੇ ਲੋਕ ਉਸਨੂੰ ਵਿਡਾਰਣਿ = ਉਡਾਉਣ ਜਾਇ = ਜਾਣ।

## ਗਹਿਲਾ ਲੋਕੁ ਨ ਜਾਣਦਾ; ਹੰਸੁ ਨ ਕੋਧ੍ਰਾ ਖਾਇ ॥੬੫॥

ਗਹਿਲਾ = ਗ਼ਾਫ਼ਲ ਲੋਕੁ = ਜੀਵ ਇਹ ਨਹੀਂ ਜਾਣਦਾ ਕਿ ਹੰਸ ਕੋਧਰਾ ਨਹੀਂ ਖਾਂਦੇ ॥੬੫॥

### ਦੂਸਰਾ ਅਰਥ

**ਹੰਸੁ ਉਡਰਿ ਕੋਧ੍ਰੈ ਪਇਆ; ਲੋਕੁ ਵਿਡਾਰਣਿ ਜਾਇ ॥**

ਏਸੇ ਪ੍ਰਕਾਰ ਮਹਾਤਮਾ ਰੂਪੀ ਹੰਸ ਉੱਡ ਭਾਵ ਸੰਸਾਰ ਤੋਂ ਵੈਰਾਗਵਾਨ ਹੋ ਕੇ ਕੋਧਰੇ ਪਇਆ ਭਾਵ ਕਿਸੇ ਗ੍ਰਿਹਸਤੀ ਦੇ ਘਰ ਅਰਾਮ ਕਰਨ ਚਲਾ ਗਿਆ ਤਾਂ ਦੁਨੀਆਂ ਦੇ ਲੋਕ ਉਸ ਨੂੰ ਉਠਾਲਣ ਵਾਸਤੇ ਜਾਂਦੇ ਹਨ ਕਿ ਕਿਤੇ ਸਾਡੀ ਜਗ੍ਹਾ ਨਾ ਮੱਲ ਲਵੇ ਜਾਂ ਸਾਡੀ ਇੱਜ਼ਤ ਵਿਚ ਕੋਈ ਫ਼ਰਕ ਨਾ ਪਾ ਦੇਵੇ।

**ਗਹਿਲਾ ਲੋਕੁ ਨ ਜਾਣਦਾ; ਹੰਸੁ ਨ ਕੋਧ੍ਰਾ ਖਾਇ ॥੬੫॥**

ਪਰ ਗਹਿਲਾ = ਗ਼ਾਫ਼ਲ, ਪਰਮਾਦੀ ਲੋਕੁ = ਜਗਤ ਇਹ ਨਹੀਂ ਜਾਣਦਾ ਕਿ ਮਹਾਤਮਾ ਰੂਪੀ ਹੰਸ ਕੋਧਰਾ ਨਹੀਂ ਖਾਂਦਾ, ਭਾਵ ਵਿਸ਼ੇ ਭੋਗਾਂ ਜਾਂ ਕਿਸੇ ਦੀ ਮਲਕੀਅਤ ਅੰਗੀਕਾਰ ਨਹੀਂ ਕਰਦਾ ॥੬੫॥

## ਚਲਿ ਚਲਿ ਗਈਆਂ ਪੰਖੀਆਂ; ਜਿਨੀ ਵਸਾਏ ਤਲ ॥

ਹੇ ਭਾਈ ! ਵੱਡੇ ਵੱਡੇ ਪਾਤਸ਼ਾਹਾਂ ਰੂਪੀ ਪੰਖੀਆਂ = ਪੰਛੀਆਂ ਦੀਆਂ ਡਾਰਾਂ ਚੱਲ ਚੱਲ ਭਾਵ ਕੂਚ ਕਰਕੇ ਫ਼ਨਾਹ ਹੋ ਗਈਆਂ ਹਨ, ਜਿਨੀ = ਜਿਨ੍ਹਾਂ ਰਾਜਿਆਂ ਨੇ ਤਲ = ਦੇਸ਼ ਵਸਾਏ ਸਨ **ਵਾ:** ਸਮੁੰਦਰ ਦੇ ਤਲ ਵਸਾਉਣਾ ਕੀਤੇ ਸਨ ਭਾਵ ਸਮੁੰਦਰ ਦੇ ਤਲਿਆਂ ਤਕ ਆਪਣਾ ਰਾਜ ਅਬਾਦ ਕੀਤਾ ਹੋਇਆ ਸੀ।

---

੧. ਕੋਧਰਾ ਬਾਥੂ ਜੇਹਾ ਇਕ ਘਾਹ, ਜਿਸਦਾ ਦਾਣਾ ਗ਼ਰੀਬ ਲੋਕ ਰਿੰਨ੍ਹ ਕੇ **ਅਥਵਾ** ਪੀਹ ਕੇ ਆਟੇ ਦੀ ਰੋਟੀ ਪਕਾ ਕੇ ਖਾਂਦੇ ਹਨ। ਜੋ ਪੋਠੋਹਾਰ ਆਦਿ ਇਲਾਕੇ ਵਿਚ ਹੁੰਦਾ ਹੈ।

## ਫਰੀਦਾ, ਸਰੁ ਭਰਿਆ ਭੀ ਚਲਸੀ; ਥਕੇ ਕਵਲ ਇਕਲ ॥੬੬॥

('ਇਕੱਲ' ਉਚਾਰਣ ਹੈ)

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਹ ਭਰਿਆ ਹੋਇਆ ਸਰੁ = ਸਮੁੰਦਰ ਭੀ = ਵੀ ਚਲਸੀ = ਚਲਿਆ ਜਾਵੇਗਾ ਅਤੇ ਇਕਲ = ਇਕੱਲੇ ਕਵਲ = ਕੌਲ ਫੁੱਲ ਥਕੇ = ਥੱਕ, ਕੁਮਲਾ ਜਾਣਗੇ **ਅਥਵਾ** ਸੰਸਾਰ ਰੂਪੀ ਸਮੁੰਦਰ ਜੋ ਪਦਾਰਥਾਂ ਰੂਪੀ ਪਾਣੀ ਦੇ ਨਾਲ ਭਰਿਆ ਹੋਇਆ ਹੈ, ਉਹ ਵੀ ਚਲਸੀ = ਚਲਿਆ ਜਾਵੇਗਾ ਭਾਵ ਨਾਸ਼ ਹੋ ਜਾਵੇਗਾ ਅਤੇ ਕੌਲ ਫੁੱਲ ਦੀ ਨਿਆਈਂ ਇਕੱਲੇ ਮਹਾਤਮਾ ਜਨ ਥੱਕ ਭਾਵ ਜੰਮਣ ਮਰਨ ਤੋਂ ਰਹਿਤ ਹੋ ਕੇ ਆਪਣੇ ਸਰੂਪ ਵਿਚ ਇਸਥਿਤ ਹੋ ਜਾਣਗੇ।

**ਅਥਵਾ** ਇਹ ਸਰੀਰ ਰੂਪੀ ਧਰਤੀ ਜਿਨ੍ਹਾਂ ਇੰਦ੍ਰੀਆਂ ਕਰਕੇ ਵੱਸ ਰਹੀ ਹੈ, ਉਹ ਇੰਦ੍ਰੀਆਂ ਵੀ ਵਿਨਾਸ਼ੀ ਹਨ। ਸਰੀਰ ਦਾ ਆਸਰਾ ਲਹੂ ਧਾਤ ਆਦਿ ਸਾਰਾ ਸਮੁੰਦਰ ਵੀ ਨਾਸ਼ਵਾਨ ਹੈ। ਜਦੋਂ ਸਥੂਲ ਸਰੀਰ ਹੀ ਨਾ ਰਿਹਾ ਅਤੇ ਇੰਦ੍ਰੇ ਵੀ ਨਾ ਰਹੇ, ਤਦੋਂ ਜੀਵ ਰੂਪੀ ਕਵਲ ਕਿਸ ਦੇ ਆਸਰੇ ਰਹੇਗਾ, ਉਹ ਕਵਲ ਵੀ ਇਕੱਲਾ ਥੱਕ ਟੁੱਟ ਜਾਵੇਗਾ ਪਰ ਉਹ ਦੇਹ ਤੋਂ ਅਲੱਗ ਹੋ ਕੇ ਇਕੱਲਾ ਹੋ ਜਾਵੇਗਾ, ਨਾਸ਼ ਨਹੀਂ ਹੋਵੇਗਾ, ਪ੍ਰੰਤੂ ਦੇਹ ਰਹਿਤ ਹੋ ਜਾਵੇਗਾ ॥੬੬॥

**ਉਥਾਨਕਾ :** ਇਕ ਵਾਰ ਭਗਤ ਫ਼ਰੀਦ ਜੀ ਤਪ ਕਰਕੇ ਕੁਝ ਥੱਕ ਗਏ, ਤਦੋਂ ਇੱਟ ਦਾ ਸਿਰ੍ਹਾਣਾ ਲਾ ਕੇ ਲੰਮੇ ਪੈ ਗਏ, ਤਦੋਂ ਉਨ੍ਹਾਂ ਨੂੰ ਨੀਂਦ ਆ ਗਈ ਅਤੇ ਉਹ ਇਕ ਪਾਸੇ ਹੀ ਸੁੱਤੇ ਰਹੇ, ਬਹੁਤ ਸਮਾਂ ਲੰਘਣ ਤੋਂ ਉਨ੍ਹਾਂ ਦੇ ਸਰੀਰ ਨਾਲ ਇਕ ਕੀੜਾ ਛੋਹ ਗਿਆ ਜਾਂ ਕੀੜੇ ਨੇ ਡੰਗ ਮਾਰਿਆ, ਤਦੋਂ ਫ਼ਰੀਦ ਜੀ ਦੀ ਜਾਗ ਖੁੱਲ੍ਹੀ ਅਤੇ ਮਨ ਨੂੰ ਸਮਝਾਉਂਦੇ ਹੋਇਆਂ ਨੇ ਇਹ ਸਲੋਕ ਉਚਾਰਣ ਕੀਤਾ :

## ਫਰੀਦਾ, ਇਟ ਸਿਰਾਣੇ ਭੁਇ ਸਵਣੁ; ਕੀੜਾ ਲੜਿਓ ਮਾਸਿ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਸਿਰ੍ਹਾਣੇ ਇੱਟ ਰੱਖ ਕੇ ਭੁਇ = ਧਰਤੀ ਉੱਪਰ ਸਵਣੁ = ਸੌਂ ਗਏ ਸਾਂ, ਜਦੋਂ ਇਹ ਕੀੜਾ ਸਾਡੇ ਮਾਸ, ਸਰੀਰ ਵਿਚ ਲੜ ਗਿਆ, ਤਦੋਂ ਜਾਗ ਆਈ ਹੈ।

## ਕੇਤੜਿਆ ਜੁਗ ਵਾਪਰੇ; ਇਕਤੁ ਪਇਆ ਪਾਸਿ ॥੬੭॥

ਇਕਤੁ = ਇਕ ਪਾਸੇ ਵੱਲ ਪਿਆਂ ਹੋਇਆਂ ਸਾਡੇ ਕੇਤੜਿਆ = ਕਿਤਨੇ ਹੀ ਜੁਗ ਵਾਪਰੇ = ਵਾਪਰ, ਲੰਘ ਗਏ ਹਨ (ਪਰਮਾਤਮਾ ਦੀ ਬੰਦਗੀ ਕਰਨ ਵਾਲੇ ਬੈਰਾਗੀ ਪੁਰਖ ਨੂੰ ਸਿਮਰਨ ਤੋਂ ਬਿਨਾਂ ਇਕ-ਇਕ ਪਲ ਵੀ ਕਈ ਜੁਗਾਂ ਵਰਗਾ ਲੱਗਦਾ ਹੈ) ॥੬੭॥

### ਦੂਸਰਾ ਅਰਥ

**ਫਰੀਦਾ, ਇਟ ਸਿਰਾਣੇ ਭੁਇ ਸਵਣੁ; ਕੀੜਾ ਲੜਿਓ ਮਾਸਿ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅੰਤ ਨੂੰ ਕਬਰ ਵਿਚ ਸਿਰਾਣੇ ਇੱਟ ਹੋਵੇਗੀ, ਭੁਇ = ਜ਼ਮੀਨ 'ਤੇ ਹੀ ਸਵਣੁ = ਸੌਣਾ ਹੋਵੇਗਾ ਅਤੇ ਮਾਸ ਵਿਚ ਕੀੜਾ ਲੜੇਗਾ, ਭਾਵ ਦੇਹੀ ਨੂੰ ਕੀੜੇ ਖਾ ਜਾਣਗੇ।

**ਕੇਤੜਿਆ ਜੁਗ ਵਾਪਰੇ; ਇਕਤੁ ਪਇਆ ਪਾਸਿ ॥੬੭॥**

ਫੇਰ ਉਥੇ ਇਕ ਪਾਸਿ = ਪਾਸੇ ਪਇਆਂ ਹੋਇਆਂ ਕੇਤੜਿਆ = ਕਈ ਜੁਗ ਵਾਪਰੇ = ਗੁਜ਼ਰ ਜਾਣਗੇ **ਵਾ:** (ਵਾ + ਪਰੇ) ਵਾ = ਵਿਸ਼ੇਸ਼ ਕਰਕੇ ਪਰੇ = ਪਰ੍ਹੇ ਹੋ ਜਾਣਗੇ ਭਾਵ ਮੁਸਲਮਾਨਾਂ ਦਾ ਮਤ ਹੈ ਕਿ ਕਬਰ ਵਿਚ ਪਏ ਹੋਏ ਮੁਰਦੇ ਕਿਆਮਤ ਦੇ ਦਿਨਾਂ ਤਕ ਉਥੇ ਰਹਿਣਗੇ, ਫੇਰ ਉਨ੍ਹਾਂ ਦਾ ਨਿਆਂ ਹੋਵੇਗਾ। ਸੋ ਇਸਲਾਮ

ਦੇ ਉਸੇ ਵਿਸ਼ਵਾਸ ਅਨੁਸਾਰ ਏਥੇ ਭਾਵ ਇਹ ਹੈ ਕਿ ਇਕ ਦਿਨ ਕਬਰ ਵਿਚ ਪੈ ਕੇ ਕਈ ਜੁਗਾਂ ਤਕ ਸੌਣਾ ਹੀ ਹੈ ਤਾਂ ਫੇਰ ਹੁਣ ਸੌਂ ਕੇ ਆਪਣੀ ਉਮਰਾ ਕਿਉਂ ਵਿਅਰਥ ਗਵਾ ਰਹੇ ਹੋ, ਇਸ ਲਈ ਇਹ ਅਮੋਲਕ ਸਮਾਂ ਖ਼ੁਦਾ ਦੀ ਬੰਦਗੀ ਵਿਚ ਲਗਾਉ ॥੬੭॥

**ਉਥਾਨਕਾ :** ਇਕ ਵਾਰ ਭਗਤ ਫ਼ਰੀਦ ਜੀ ਵਿਚਰਦੇ ਹੋਏ ਮੋਕਲਾ ਨਗਰ ਵਿਚ ਪਹੁੰਚੇ। ਏਥੋਂ ਦਾ ਰਾਜਾ ਮੋਕਲ ਪਠਾਣ ਸੀ, ਉਹ ਗ਼ਰੀਬ ਲੋਕਾਂ ਤੇ ਫ਼ਕੀਰਾਂ ਨੂੰ ਕੈਦੀ ਕਰਕੇ ਆਪਣਾ ਕਿਲ੍ਹਾ ਬਣਵਾ ਰਿਹਾ ਸੀ, ਰਾਜੇ ਦੇ ਸਿਪਾਹੀਆਂ ਨੇ ਭਗਤ ਫ਼ਰੀਦ ਜੀ ਨੂੰ ਵੀ ਕੈਦ ਕਰ ਲਿਆ। ਅੰਦਰ ਕੈਦੀ ਕੀਤੇ ਹੋਏ ਫ਼ਕੀਰਾਂ ਨੇ ਭਗਤ ਫ਼ਰੀਦ ਜੀ ਦੀ ਘਾਲ ਕਮਾਈ ਬਾਰੇ ਸੁਣਿਆ ਹੋਇਆ ਸੀ, ਉਨ੍ਹਾਂ ਨੇ ਫ਼ਰੀਦ ਜੀ ਨੂੰ ਬੇਨਤੀ ਕੀਤੀ ਕਿ ਸਾਨੂੰ ਇਸ ਰਾਜੇ ਦੀ ਕੈਦ ਵਿੱਚੋਂ ਛੁਡਾਓ, ਉਸ ਸਮੇਂ ਉਹ ਰਾਜਾ ਇਸ਼ਨਾਨ ਕਰਕੇ ਬਹੁਤ ਸੁਗੰਧੀਆਂ ਸਰੀਰ ਉੱਪਰ ਮਲ ਰਿਹਾ ਸੀ, ਉਸ ਸਮੇਂ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਫਰੀਦਾ, ਭੰਨੀ ਘੜੀ ਸਵੰਨਵੀ; ਟੂਟੀ ਨਾਗਰ ਲਜੁ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਸਵੰਨਵੀ = ਸ੍ਰੇਸ਼ਟ, ਸੋਨੇ ਰੰਗ ਵਾਲੀ ਦੇਹ ਰੂਪੀ ਘੜੀ ਭੰਨੀ = ਭੱਜ ਜਾਵੇਗੀ ਅਤੇ ਉਮਰਾ ਰੂਪੀ ਨਾਗਰੁ = ਸ੍ਰੇਸ਼ਟ ਲਜੁ = ਰੱਸੀ ਵੀ ਟੂਟੀ = ਟੁੱਟ ਜਾਵੇਗੀ।

## ਅਜਰਾਈਲੁ ਫਰੇਸਤਾ; ਕੈ ਘਰਿ ਨਾਠੀ ਅਜੁ ॥੬੮॥

ਅਜਰਾਈਲੁ ਫਰੇਸਤਾ = ਧਰਮ ਰਾਜੇ ਦਾ ਦੂਤ (ਮੌਤ ਦਾ ਫ਼ਰਿਸ਼ਤਾ) ਅੱਜ ਕੈ = ਕਿਸ ਦੇ ਘਰ ਨਾਠੀ = ਪ੍ਰਾਹੁਣਾ ਬਣ ਕੇ ਆਉਂਦਾ ਹੈ, ਭਾਵ ਇਸ ਰਾਜੇ ਦਾ ਅੰਤ ਆ ਗਿਆ ਹੈ ਜੋ ਬੇਗੁਨਾਹ ਲੋਕਾਂ, ਫ਼ਕੀਰਾਂ ਉੱਪਰ ਅੱਤਿਆਚਾਰ ਕਰਦਾ ਹੈ ॥੬੮॥

ਇਤਨੇ ਚਿਰ ਨੂੰ ਉਹ ਰਾਜਾ ਘੋੜੇ ਉੱਪਰ ਸਵਾਰ ਹੋਣ ਲੱਗਾ ਤਾਂ ਘੋੜੇ ਤੋਂ ਸਿਰ ਪਰਨੇ ਹੇਠਾਂ ਡਿੱਗ ਗਿਆ, ਉਸਦੀ ਮੌਤ ਨੇੜੇ ਆਈ ਹੋਈ ਸੀ ਜਿਸ ਕਰਕੇ ਉਸਦੀ ਮੌਤ ਹੋ ਗਈ। ਤਦੋਂ ਸਭ ਘਬਰਾ ਗਏ ਕਿ ਇਸ ਫ਼ਕੀਰ ਨੂੰ ਪਕੜਨ ਕਾਰਨ ਰਾਜੇ ਦੀ ਮੌਤ ਹੋਈ ਹੈ ਉਹ ਰਾਜੇ ਨੂੰ ਲੈ ਕੇ ਫ਼ਰੀਦ ਜੀ ਪਾਸ ਆਏ ਅਤੇ ਕਹਿਣ ਲੱਗੇ ਕਿ ਇਸ ਰਾਜੇ ਨੂੰ ਜਿਉਂਦਾ ਕਰੋ, ਤਦੋਂ ਭਗਤ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਫਰੀਦਾ, ਭੰਨੀ ਘੜੀ ਸਵੰਨਵੀ; ਤੂਟੀ ਨਾਗਰ ਲਜੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਸਵੰਨਵੀ = ਸੋਨੇ ਰੰਗੀ ਦੇਹ ਰੂਪੀ ਘੜੀ ਭੰਨੀ = ਭੱਜ ਗਈ ਹੈ **ਵਾ:** ਜਮਰਾਜ ਨੇ ਭੰਨ ਦਿੱਤੀ ਹੈ ਅਤੇ ਉਮਰ, ਪ੍ਰਾਣਾਂ ਰੂਪੀ ਨਾਗਰ = ਸ੍ਰੇਸ਼ਟ ਲਜੁ = ਰੱਸੀ ਵੀ ਟੁੱਟ ਗਈ ਹੈ।

## ਜੋ ਸਜਣ ਭੁਇ ਭਾਰੁ ਥੇ; ਸੇ ਕਿਉ ਆਵਹਿ ਅਜੁ ॥੬੯॥

ਹੇ ਭਾਈ ! ਜੋ = ਜਿਹੜੇ ਸੱਜਣ ਇਸ ਭੁਇ = ਧਰਤੀ ਉੱਪਰ ਭਾਰ = ਬੋਝ ਰੂਪ ਥੇ = ਸਨ, ਸੇ = ਉਹ ਕਿਉ = ਕਿਵੇਂ ਅੱਜ ਆਵਹਿ = ਆ ਸਕਦੇ ਹਨ ਭਾਵ ਹੁਣ ਇਹ ਜਿਉਂਦਾ ਨਹੀਂ ਹੋ ਸਕਦਾ ॥੬੯॥

ਤਦੋਂ ਸਭ ਨੇ ਭਗਤ ਜੀ ਦੇ ਚਰਨਾਂ ਉੱਪਰ ਨਮਸਕਾਰ ਕੀਤੀ ਅਤੇ ਇਸ ਨਗਰ ਦਾ ਨਾਮ ਬਦਲ ਕੇ ਭਗਤ ਫ਼ਰੀਦ ਜੀ ਦੇ ਨਾਮ ਉੱਪਰ 'ਫ਼ਰੀਦਕੋਟ' ਨਾਮ ਰੱਖਿਆ।

**ਉਥਾਨਕਾ :** ਕੋਈ ਮੁਸਲਮਾਨ ਮਨੁੱਖ ਨਿਮਾਜ਼ ਨਹੀਂ ਪੜ੍ਹਦਾ ਸੀ, ਨਿਮਾਜ਼ ਦੇ ਨਿਯਮ ਵਿਚ ਪ੍ਰਪੱਕ ਹੋਣ ਲਈ ਉਸਦੇ ਪ੍ਰਥਾਏ ਉਚਾਰਣ ਕਰਦੇ ਹਨ।

## ਫਰੀਦਾ, ਬੇ ਨਿਵਾਜਾ ਕੁਤਿਆ; ਏਹ ਨ ਭਲੀ ਰੀਤਿ ॥

ਭਗਤ ਫ਼ਰੀਦ ਜੀ ਮੁਸਲਮਾਨ ਮਤ ਅਨੁਸਾਰ ਸ਼ਰ੍ਹਾ ਦੀ ਗੱਲ ਕਥਨ ਕਰਦੇ ਹਨ ਕਿ ਹੇ ਬੇ ਨਿਵਾਜਾ = ਨਿਮਾਜ਼ ਪੜ੍ਹਨ ਤੋਂ ਰਹਿਤ ਗ਼ਾਫ਼ਲ ਮਨੁੱਖ ! ਤੂੰ ਕੁਤਿਆ = ਕੁੱਤੇ ਦੀ ਨਿਆਈਂ ਹੈਂ। ਤੇਰੀ ਇਹ (ਨਿਮਾਜ਼ ਨਾ ਪੜ੍ਹਨ ਦੀ) ਦੀ ਰੀਤਿ = ਰੀਤੀ ਭਲੀ = ਚੰਗੀ ਨਹੀਂ ਹੈ।

## ਕਬਹੀ ਚਲਿ ਨ ਆਇਆ; ਪੰਜੇ ਵਖਤ ਮਸੀਤਿ ॥੭੦॥

ਕਿਉਂਕਿ ਤੂੰ ਮਸੀਤ ਵਿਚ ਪੰਜੇ ਵਖਤ ਕਬ = ਕਦੇ ਹੀ = ਵੀ ਚੱਲ ਕੇ ਨਹੀਂ ਆਇਆ **ਵਾ:** ਪੰਜਾਂ ਵਖਤਾਂ ਵਿੱਚੋਂ ਇਕ ਵਖਤ ਵੀ ਚੱਲ ਕੇ ਨਹੀਂ ਆਇਆ, ਭਾਵ ਤੈਨੂੰ ਆਪਣੇ ਧਰਮ ਅਨੁਸਾਰ ਨਿਤਨੇਮ ਜ਼ਰੂਰ ਕਰਨਾ ਚਾਹੀਦਾ ਹੈ ॥੭੦॥

### ਦੂਸਰਾ ਅਰਥ

**ਫਰੀਦਾ, ਬੇ ਨਿਵਾਜਾ ਕੁਤਿਆ; ਏਹ ਨ ਭਲੀ ਰੀਤਿ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਬੇ ਨਿਵਾਜਾ = ਪਰਮਾਤਮਾ ਦੀ ਬੰਦਗੀ ਤੋਂ ਹੀਣ ਮਨੁੱਖ ! ਤੂੰ ਕੁੱਤੇ ਵਾਂਗ ਲੋਭੀ ਹੋ ਰਿਹਾ ਹੈਂ, ਤੇਰੀ ਇਹ ਰੀਤੀ ਚੰਗੀ ਨਹੀਂ ਹੈ।

**ਕਬਹੀ ਚਲਿ ਨ ਆਇਆ; ਪੰਜੇ ਵਖਤ ਮਸੀਤਿ ॥੭੦॥**

ਤੂੰ ਇਸ ਦੇਹ ਰੂਪੀ ਮਸੀਤ ਦੇ ਵਿਚ ਪੰਜੇ ਵਖਤ ਭਾਵ ਪੰਜਾਂ ਇੰਦ੍ਰੀਆਂ, ਵਿਕਾਰਾਂ ਉੱਪਰ ਕਾਬੂ ਪਾ ਕੇ ਕਦੇ ਵੀ ਅੰਤਰਮੁਖ ਹੋਣ ਰੂਪ ਚੱਲ ਕੇ ਨਹੀਂ ਆਇਆ ॥੭੦॥ ਅਰਥਾਤ ਗੁਰਮਤਿ ਅਨੁਸਾਰ ਪੰਜ ਨਿਵਾਜਾਂ ਇਹ ਹਨ :

**ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥**
**ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥**
**ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥**
**ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥** *(ਵਾਰ ਮਾਝ ਕੀ ਮ: ੧, ਅੰਗ ੧੪੧)*

**ਅਵਲਿ ਸਿਫਤਿ ਦੂਜੀ ਸਾਬੂਰੀ ॥**
**ਤੀਜੈ ਹਲੇਮੀ ਚਉਥੈ ਖੈਰੀ ॥**
**ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰ ਪਰਾ ॥੯॥** *(ਮਾਰੂ ਮ: ੫, ਅੰਗ ੧੦੮੪)*

## ਉਠੁ ਫਰੀਦਾ, ਉਜੂ ਸਾਜਿ; ਸੁਬਹ ਨਿਵਾਜ ਗੁਜਾਰਿ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਅੰਮ੍ਰਿਤ ਵੇਲੇ ਉੱਠ ਅਤੇ ਉਜੂ[1] ਸਾਜਿ = ਪੰਜ ਇਸ਼ਨਾਨਾ ਕਰਕੇ ਸੁਬਹ = ਸਵੇਰ ਦੀ ਪਹਿਲੀ ਨਿਮਾਜ਼ ਗੁਜਾਰਿ = ਗੁਜ਼ਾਰਨਾ, ਪੜ੍ਹਨਾ ਕਰ। **ਅਥਵਾ** ਅੰਮ੍ਰਿਤ ਵੇਲੇ ਪਰਮਾਤਮਾ ਅੱਗੇ ਨਿਵਣ ਰੂਪ ਪਹਿਲੀ ਨਿਮਾਜ਼ ਪੜ੍ਹਨਾ ਕਰ।

## ਜੋ ਸਿਰੁ ਸਾਂਈ ਨਾ ਨਿਵੈ; ਸੋ ਸਿਰੁ ਕਪਿ ਉਤਾਰਿ ॥੭੧॥

ਜੋ = ਜਿਹੜਾ ਸਿਰ ਸਾਂਈ = ਮਾਲਕ ਪਰਮਾਤਮਾ ਦੇ ਅੱਗੇ ਨਿਵੈ = ਨਿਵਦਾ, ਝੁਕਦਾ ਨਹੀਂ ਹੈ, ਸੋ = ਉਹ

---

੧. **ਉਜੂ :** ਮੁਸਲਮਾਨੀ ਮੱਤ ਵਿਚ ਨਿਮਾਜ਼ ਪੜ੍ਹਨ ਤੋਂ ਪਹਿਲਾਂ, ਕੂਹਣੀਆਂ ਤਕ ਹੱਥ, ਗੋਡਿਆਂ ਤਕ ਲੱਤਾਂ, ਮੂੰਹ, ਕੰਨ, ਨੱਕ ਅਤੇ ਗੁਪਤ ਇੰਦ੍ਰੇ ਧੋਤੇ ਜਾਂਦੇ ਹਨ, ਇਸ ਕਰਮ ਨੂੰ ਉਜੂ (ਵੁਜ਼ੂ) ਆਖਦੇ ਹਨ।

ਸਿਰ ਕਪਿ = ਕੱਟ ਕੇ ਉਤਾਰ ਦੇਣਾ ਕਰ **ਅਥਵਾ** ਜਪ ਤਪ ਕਰਨ ਨਾਲ ਕਈ ਵਾਰੀ ਮਨ ਹੰਕਾਰ ਕਰ ਬੈਠਦਾ ਹੈ, ਜਿਸ ਕਾਰਨ ਮਨੁੱਖ ਬਾਹਰੋਂ ਸਰੀਰ ਕਰਕੇ ਵੀ ਝੁਕਣਾ ਪਸੰਦ ਨਹੀਂ ਕਰਦਾ, ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਐਸੇ ਹੰਕਾਰ ਰੂਪੀ ਸਿਰ ਨੂੰ ਨਿਮਰਤਾ, ਖਿਮਾ ਰੂਪੀ ਸ਼ਸਤ੍ਰਾਂ ਨਾਲ ਕੱਟ ਕੇ ਉਤਾਰ ਦੇਣਾ ਕਰ ॥੭੧॥

## ਜੋ ਸਿਰੁ ਸਾਈ ਨਾ ਨਿਵੈ; ਸੋ ਸਿਰੁ ਕੀਜੈ ਕਾਂਇ ॥

ਹੇ ਭਾਈ ! ਜੋ = ਜਿਹੜਾ ਸਿਰ ਸਾਈ = ਮਾਲਕ ਪਰਮਾਤਮਾ ਦੇ ਅੱਗੇ ਨਿਵੈ = ਝੁਕਦਾ ਨਹੀਂ ਹੈ, ਸੋ = ਉਹ ਸਿਰ ਕਾਂਇ = ਕੀ ਕੀਜੈ = ਕਰਨਾ ਹੈ ? ਭਾਵ ਕਿਸੇ ਕੰਮ ਦਾ ਨਹੀਂ ਹੈ।

## ਕੁੰਨੇ ਹੇਠਿ ਜਲਾਈਐ; ਬਾਲਣ ਸੰਦੈ ਥਾਇ ॥੭੨॥

ਉਸ ਸਿਰ ਨੂੰ ਬਾਲਣ ਸੰਦੈ = ਦੇ ਥਾਇ = ਥਾਂ ਕੁੰਨੇ = ਹਾਂਡੀ ਦੇ ਹੇਠਾਂ ਜਲਾਈਐ = ਸਾੜ ਦੇਣਾ ਕਰੀਏ ॥੭੨॥ ਜੈਸਾ ਕਿ :

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥**
**ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥** *(ਅੰਗ ੮੯)*

**ਉਥਾਨਕਾ :** ਅੱਗੇ ਫ਼ਰੀਦ ਜੀ ਬੀਤੇ ਹੋਏ ਸਮੇਂ ਵਿਚ ਜੋ ਮਾਤਾ ਪਿਤਾ ਵਿਛੁੜ ਚੁੱਕੇ ਸਨ, ਜਿਸ ਮਾਂ ਨੇ ਬੰਦਗੀ ਵਿਚ ਲਾਉਣ ਲਈ ਫ਼ਰੀਦ ਜੀ ਨੂੰ ਪਦਾਰਥਾਂ ਦੇ ਲਾਲਚ ਵਿਚ ਖ਼ੁਦਾ ਦੀ ਇਬਾਦਤ ਵਿਚ ਲਾਇਆ ਸੀ, ਉਸ ਮਾਂ ਦੀ ਯਾਦ ਆਈ ਕਿ ਜਦੋਂ ਉਹ ਹੀ ਨਾ ਰਹੀ ਤਾਂ ਤੂੰ ਕਿੱਥੇ ਰਹੇਂਗਾ ਅਤੇ ਇਹ ਸਲੋਕ ਉਚਾਰਣ ਕੀਤਾ :

## ਫਰੀਦਾ, ਕਿਥੈ ਤੈਡੇ ਮਾਪਿਆ; ਜਿਨ੍ਹੀ ਤੂ ਜਣਿਓਹਿ ॥

ਭਗਤ ਫ਼ਰੀਦ ਜੀ ਵੈਰਾਗਮਈ ਉਪਦੇਸ਼ ਕਥਨ ਕਰਦੇ ਹਨ ਕਿ ਹੇ ਭਾਈ ! ਤੈਡੇ = ਤੇਰੇ ਮਾਪਿਆ = ਮਾਤਾ ਪਿਤਾ ਕਿਥੇ ਹਨ ? ਜਿਨ੍ਹੀ = ਜਿਨ੍ਹਾਂ ਨੇ ਤੂ = ਤੈਨੂੰ ਜਣਿਓਹਿ = ਜਾਇਆ, ਪੈਦਾ ਕੀਤਾ ਹੈ, ਭਾਵ ਉਹ ਮ੍ਰਿਤੂ ਨੂੰ ਪ੍ਰਾਪਤ ਹੋ ਗਏ ਹਨ।

## ਤੈ ਪਾਸਹੁ ਓਇ ਲਦਿ ਗਏ; ਤੂੰ ਅਜੈ ਨ ਪਤੀਣੋਹਿ ॥੭੩॥

ਤੈ = ਤੇਰੇ ਪਾਸਹੁ = ਕੋਲੋਂ ਓਇ = ਉਹ ਦੇਖਦਿਆਂ ਦੇਖਦਿਆਂ ਹੀ ਦੁਨੀਆਂ ਤੋਂ ਲਦਿ = ਚਲੇ ਗਏ ਹਨ ਪਰ ਤੂੰ ਅਜੈ = ਹੁਣ ਵੀ ਪਤੀਣੋਹਿ = ਪਤੀਜਦਾ ਨਹੀਂ ਹੈਂ, ਭਰੋਸਾ ਨਹੀਂ ਕਰਦਾ ਭਾਵ ਐਸਾ ਗ਼ਾਫ਼ਲ ਹੋਇਆ ਪਿਆ ਹੈਂ ਕਿ ਮਰਨਾ ਯਾਦ ਹੀ ਨਹੀਂ ਹੈ ॥੭੩॥

**ਉਥਾਨਕਾ :** ਕਿਸੇ ਅਧਿਕਾਰੀ ਪੁਰਖ ਨੇ ਫ਼ਰੀਦ ਜੀ ਨੂੰ ਬੇਨਤੀ ਕੀਤੀ ਕਿ ਮੈਂ ਦੋਜਕਾਂ ਦੀ ਅੱਗ ਤੋਂ ਕਿਵੇਂ ਬਚ ਸਕਦਾ ਹਾਂ, ਮੈਨੂੰ ਕੋਈ ਜੁਗਤੀ ਦੱਸੋ, ਉਸਦੀ ਇਹ ਗੱਲ ਸੁਣ ਕੇ ਫ਼ਰੀਦ ਜੀ ਉਚਾਰਣ ਕਰਦੇ ਹਨ।

## ਫਰੀਦਾ, ਮਨੁ ਮੈਦਾਨੁ ਕਰਿ; ਟੋਏ ਟਿਬੇ ਲਾਹਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਆਪਣੇ ਮਨ ਨੂੰ ਮੈਦਾਨ ਦੀ ਨਿਆਈਂ ਸਾਫ਼ ਕਰ, ਪਰਾਏ ਦੂਸ਼ਣ ਦੇਖਣ ਰੂਪ ਟੋਏ ਅਤੇ ਆਪਣੇ ਗੁਣਾਂ ਦਾ ਹੰਕਾਰ ਰੂਪ ਟਿੱਬੇ ਲਾਹਿ = ਲਾਹੁਣਾ ਕਰ।

## ਅਗੈ ਮੂਲਿ ਨ ਆਵਸੀ; ਦੋਜਕ ਸੰਦੀ ਭਾਹਿ ॥੭੪॥

ਫੇਰ ਦੋਜਕ = ਨਰਕਾਂ ਸੰਦੀ = ਦੀ ਭਾਹਿ = ਅੱਗ ਸਾੜਨ ਲਈ ਅੱਗੇ ਪ੍ਰਲੋਕ ਵਿਚ ਮੂਲਿ = ਉੱਕਾ ਹੀ ਨਹੀਂ ਆਵਸੀ = ਆਵੇਗੀ ॥੭੪॥ ਜੈਸਾ ਕਿ :

**ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥** *(ਅੰਗ ੧੦੨੬)*

## ਮਹਲਾ ੫ ॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਫ਼ਰੀਦ ਜੀ ਨੂੰ ਸਿਰੋਪਾਉ ਬਖਸ਼ਦੇ ਹਨ।

## ਫਰੀਦਾ, ਖਾਲਕੁ ਖਲਕ ਮਹਿ; ਖਲਕ ਵਸੈ ਰਬ ਮਾਹਿ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਖਾਲਕੁ = ਖ਼ਲਕਤ ਦਾ ਮਾਲਕ ਪ੍ਰਭੂ ਖਲਕ = ਖ਼ਲਕਤ, ਸ੍ਰਿਸ਼ਟੀ ਦੇ ਮਹਿ = ਵਿਚ ਵੱਸ ਰਿਹਾ ਹੈ ਅਤੇ ਇਹ ਸਾਰੀ ਖਲਕ = ਖ਼ਲਕਤ, ਸ੍ਰਿਸ਼ਟੀ ਉਸ ਰੱਬ = ਪਰਮਾਤਮਾ ਦੇ ਸਰੂਪ ਮਾਹਿ = ਵਿਚ ਵਸੈ = ਵੱਸ ਰਹੀ ਹੈ, ਭਾਵ ਉਹ ਪ੍ਰਭੂ ਇਸ ਖ਼ਲਕਤ ਦਾ ਅਧਿਸ਼ਠਾਨ (ਆਸਰਾ) ਰੂਪ ਹੈ ਅਤੇ ਇਹ ਖ਼ਲਕਤ ਉਸ ਵਿਚ ਅਧਿਅਸਤ (ਕਲਪਤ) ਰੂਪ ਹੈ।

## ਮੰਦਾ ਕਿਸ ਨੋ ਆਖੀਐ; ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥

ਫੇਰ ਕਿਸ ਨੋ = ਨੂੰ ਮੰਦਾ = ਭੈੜਾ ਬਚਨ ਆਖੀਐ = ਕਹਿਣਾ ਕਰੀਏ, ਜਾਂ = ਜਦੋਂ ਤਿਸੁ = ਉਸ ਤੋਂ ਬਿਨੁ = ਬ਼ਗੈਰ ਹੋਰ ਕੋਈ ਨਹੀਂ ਹੈ ॥੭੫॥

**ਉਥਾਨਕਾ :** ਭਗਤ ਫ਼ਰੀਦ ਜੀ ਨੇ ਖ਼ੁਦਾ ਪ੍ਰਾਪਤੀ ਲਈ ਬਹੁਤ ਲੰਮਾ ਸਮਾਂ ਘਾਲਣਾ ਘਾਲੀ ਸੀ, ਫੇਰ ਵੀ ਰੱਬ ਦੀ ਪ੍ਰਾਪਤੀ ਨਾ ਹੋਈ, ਤਦੋਂ ਵਿਛੋੜੇ ਵਿਚ ਇਹ ਸਲੋਕ ਉਚਾਰਣ ਕਰਦੇ ਹਨ :

## ਫਰੀਦਾ, ਜਿ ਦਿਹਿ ਨਾਲਾ ਕਪਿਆ; ਜੇ ਗਲੁ ਕਪਹਿ ਚੁਖ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿ = ਜਿਸ ਦਿਹਿ = ਦਿਨ ਦਾਈ ਨੇ ਜਨਮ ਸਮੇਂ ਮੇਰਾ ਨਾਲਾ = ਨਾੜੂਆ ਕਪਿਆ = ਕੱਟਿਆ ਸੀ, ਜੇ = ਜੇਕਰ ਉਸ ਦਿਨ ਚੁਖ = ਰਤਾ ਥੋੜ੍ਹਾ ਕੁ ਜਿਹਾ ਗਲੇ ਨੂੰ ਕਪਹਿ = ਕੱਟ ਦੇਂਦੀ, ਭਾਵ ਮੇਰੀ ਸਾਹ ਰਗ ਵੱਢ ਦੇਂਦੀ।

## ਪਵਨਿ ਨ ਇਤੀ ਮਾਮਲੇ; ਸਹਾਂ ਨ ਇਤੀ ਦੁਖ ॥੭੬॥

ਤਾਂ ਇਤੀ = ਇਤਨੇ ਅੱਲ੍ਹਾ ਦੀ ਨਾ ਪ੍ਰਾਪਤੀ ਦੇ ਦੁਖ ਰੂਪੀ ਮਾਮਲੇ ਹੁਣ ਨਾ ਪਵਨਿ = ਪੈਂਦੇ ਅਤੇ ਮੈਂ ਇਤੀ = ਇਤਨੇ ਵਿਛੋੜੇ ਦੇ ਦੁੱਖ ਨਾ ਸਹਾਂ = ਸਹਾਰਨਾ ਕਰਦਾ ॥੭੬॥

ਅੱਗੇ ਬਿਰਧ ਅਵਸਥਾ ਦੀ ਹਾਲਤ ਕਥਨ ਕਰਦੇ ਹਨ :

## ਚਬਣ ਚਲਣ ਰਤੰਨ; ਸੇ ਸੁਣੀਅਰ ਬਹਿ ਗਏ ॥

ਭਗਤ ਫ਼ਰੀਦ ਜੀ ਬਿਰਧ ਅਵਸਥਾ ਬਾਰੇ ਕਥਨ ਕਰਦੇ ਹਨ ਕਿ ਹੇ ਭਾਈ! ਚੱਬਣ ਵਾਲੇ ਦੰਦ, ਚਲਣ = ਤੁਰਨ ਵਾਲੇ ਪੈਰ, ਰਤੰਨ = ਰਤਨਾਂ ਵਰਗੇ ਪ੍ਰਕਾਸ਼ ਵਾਲੇ ਨੇਤ੍ਰ ਅਤੇ ਸੁਣੀਅਰ = ਕੰਨ ਆਦਿ ਸੇ = ਉਹ ਸਾਰੇ ਇੰਦ੍ਰੇ ਆਪਣੇ ਕੰਮਾਂ ਵੱਲੋਂ ਬਹਿ = ਬੈਠ ਗਏ ਹਨ।

**ਅਥਵਾ** ਜਿਵੇਂ ਵਰਖਾ ਪੈਣ ਕਰਕੇ ਕੱਚੀ ਕੰਧ ਢਹਿ ਜਾਂਦੀ ਹੈ, ਤਿਵੇਂ ਬਿਰਧ ਅਵਸਥਾ ਰੂਪੀ ਵਰਖਾ ਪੈਣ ਕਰਕੇ ਸਭ ਇੰਦ੍ਰੇ ਆਪੋ-ਆਪਣੀਆਂ ਗੋਲਕਾਂ ਵਿਚ ਬਹਿ ਗਏ ਭਾਵ ਕਮਜ਼ੋਰ ਹੋ ਗਏ ਹਨ।

## ਹੇੜੇ ਮੁਤੀ ਧਾਹ; ਸੇ ਜਾਨੀ ਚਲਿ ਗਏ ॥੭੭॥

ਉਸ ਵੇਲੇ ਹੇੜੇ = ਸਰੀਰ ਨੇ ਧਾਹ = ਦੁੱਖ ਰੂਪੀ ਉੱਚੀ ਆਵਾਜ਼ (ਚਾਂਗ) ਮੁਤੀ = ਮਾਰਨਾ ਕੀਤੀ ਕਿ ਸੇ = ਉਹ ਮੇਰੇ ਜਾਨੀ = ਪਿਆਰੇ ਮਿੱਤਰ ਚਲਿ = ਚਲੇ ਗਏ ਹਨ ਭਾਵ ਸਰੀਰ ਧਾਹਾਂ ਮਾਰ ਕੇ ਰੋ ਪਿਆ ਕਿ ਮੇਰੇ ਸਾਰੇ ਅੰਗ ਸਿਥਲ ਪੈ ਗਏ ਹਨ ॥੭੭॥ ਜੈਸਾ ਕਿ :

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥** *(ਸੋਰਠਿ ਭਗਤ ਭੀਖਨ ਜੀ, ਅੰਗ ੬੫੯)*

## ਫਰੀਦਾ, ਬੁਰੇ ਦਾ ਭਲਾ ਕਰਿ; ਗੁਸਾ ਮਨਿ ਨ ਹਢਾਇ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਬੁਰੇ = ਮੰਦੇ ਆਦਮੀ ਦਾ ਵੀ ਭਲਾ = ਚੰਗਾ ਹੀ ਕਰੋ ਅਤੇ ਆਪਣੇ ਮਨਿ = ਹਿਰਦੇ ਵਿਚ ਗੁਸਾ = ਕ੍ਰੋਧ ਨਾ ਹਢਾਇ = ਹੰਢਾਉਣਾ ਕਰੋ, ਭਾਵ ਜਿਵੇਂ ਬਸਤਰ ਦੇ ਹੰਢ ਜਾਣ ਨਾਲ ਉਹ ਪੁਰਾਣਾ ਹੋ ਜਾਂਦਾ ਹੈ, ਇਸੇ ਤਰ੍ਹਾਂ ਗ਼ੁੱਸੇ ਦੇ ਹੰਢਣ ਨਾਲ ਇਹ ਸਰੀਰ ਰੂਪੀ ਬਸਤਰ ਪੁਰਾਣਾ ਹੋ ਜਾਂਦਾ ਹੈ, ਜੋ ਜੀਵਨ ਨੂੰ ਲੀਰੋ ਲੀਰ ਕਰ ਦੇਂਦਾ ਹੈ।

**[ਅੰਗ ੧੩੮੨]**

## ਦੇਹੀ ਰੋਗੁ ਨ ਲਗਈ; ਪਲੈ ਸਭੁ ਕਿਛੁ ਪਾਇ ॥੭੮॥

ਫੇਰ ਤੁਹਾਡੀ ਦੇਹੀ ਨੂੰ ਕੋਈ ਵਿਕਾਰਾਂ ਆਦਿ ਦਾ ਰੋਗ ਨਹੀਂ ਲਗਈ = ਲੱਗੇਗਾ, ਅਤੇ ਤੁਸੀਂ ਆਪਣੇ ਰਿਦੇ ਰੂਪੀ ਪੱਲੇ ਵਿਚ ਸਭੁ = ਸਾਰਾ ਕਿਛੁ = ਕੁਝ ਭਾਵ ਦੈਵੀ ਗੁਣ ਆਦਿ ਪਾਇ = ਪਾ ਲਵੋਗੇ ॥੭੮॥

**ਉਥਾਨਕਾ :** ਕਿਸੇ ਪਾਤਸ਼ਾਹ ਦੇ ਦਰਬਾਰ ਵਿਚ ਨੌਬਤ ਵੱਜਦੀ ਸੁਣ ਕੇ ਭਗਤ ਫ਼ਰੀਦ ਜੀ ਇਹ ਵੈਰਾਗਮਈ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਪੰਖ ਪਰਾਹੁਣੀ; ਦੁਨੀ ਸੁਹਾਵਾ ਬਾਗੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੀਵ ਰੂਪੀ ਪੰਖ = ਪੰਛੀਆਂ ਦੀ ਡਾਰ ਬਿਧ ਨਿਖੇਧ ਕਰਮਾਂ ਰੂਪੀ ਖੰਭਾਂ ਨਾਲ ਉੱਡ ਕੇ ਏਥੇ ਪਰਾਹੁਣੀ = ਪ੍ਰਾਹੁਣੇਚਾਰੀ ਵਿਚ ਆਈ ਹੈ ਅਤੇ ਇਹ ਦੁਨੀ = ਦੁਨੀਆਂ ਸੁਹਾਵਾ = ਸ਼ੋਭਨੀਕ ਬਾਗ਼ ਦੀ ਨਿਆਈਂ ਹੈ ਜਿਸ ਵਿਚ ਪਦਾਰਥਾਂ ਰੂਪੀ ਫਲ ਫੁੱਲ ਦੇਖ ਕੇ ਪਰਚ ਗਿਆ ਹੈ।

## ਨਉਬਤਿ ਵਜੀ ਸੁਬਹ ਸਿਉ; ਚਲਣ ਕਾ ਕਰਿ ਸਾਜੁ ॥੭੯॥

ਹੇ ਭਾਈ! ਸੁਬਹ = ਸਵੇਰ ਸਿਉ = ਨਾਲ ਹੀ ਭਾਵ ਜਨਮ ਕਾਲ ਤੋਂ ਹੀ ਮੌਤ ਦੀ ਨਉਬਤਿ = ਭੇਰੀ ਵੱਜ ਰਹੀ ਹੈ, ਇਸ ਲਈ ਏਥੋਂ ਚੱਲਣ ਕਾ = ਦਾ ਸਾਜੁ = ਆਹਰ ਭਾਵ ਉੱਦਮ ਨਾਲ ਭਜਨ ਬੰਦਗੀ ਕਰੋ **ਵਾ:** ਵੇਦ ਰੂਪ ਨੌਬਤ ਵੱਜ ਰਹੀ ਹੈ, ਇਸ ਲਈ ਸਵੇਰ ਤੋਂ ਹੀ ਭਾਵ ਬਾਲਕ ਅਵਸਥਾ ਤੋਂ ਚੱਲਣ ਦਾ ਸਾਜ਼ੋ-ਸਾਮਾਨ ਇਕੱਤ੍ਰ ਕਰੋ ਭਾਵ ਭਜਨ ਬੰਦਗੀ ਕਰੋ ॥੭੯॥

**ਉਥਾਨਕਾ :** ਕਈ ਫ਼ਕੀਰ ਰਾਤਾਂ ਨੂੰ ਭਜਨ ਬੰਦਗੀ ਕਰਦੇ ਹੁੰਦੇ ਹਨ, ਉਨ੍ਹਾਂ ਵਿਚ ਕੁਝ ਨਵੇਂ ਜਗਿਆਸੂ ਊਂਘਣ ਲੱਗ ਪੈਂਦੇ ਹਨ ਜਾਂ ਉੱਠ ਕੇ ਹੋਰ ਪਾਸੇ ਲੱਗ ਜਾਂਦੇ ਹਨ, ਉਨ੍ਹਾਂ ਨੂੰ ਵੇਖ ਕੇ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਰਾਤਿ ਕਥੂਰੀ ਵੰਡੀਐ; ਸੁਤਿਆ ਮਿਲੈ ਨ ਭਾਉ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਵੇਂ ਰਾਤ ਦੇ ਸਮੇਂ ਕਥੂਰੀ = ਕਸਤੂਰੀ ਆਦਿ ਵਸਤੂ ਵੰਡੀਐ = ਵੰਡੀ ਜਾਂਦੀ ਹੋਵੇ, ਪਰ ਸੁੱਤਿਆਂ ਹੋਇਆਂ ਨੂੰ ਉਸ ਦਾ ਕੁਝ ਭਾਉ = ਹਿੱਸਾ ਨਹੀਂ ਮਿਲੈ = ਮਿਲਦਾ।

## ਜਿੰਨ੍ਾ ਨੈਣ ਨੀਂਦ੍ਰਾਵਲੇ; ਤਿੰਨ੍ਾ ਮਿਲਣੁ ਕੁਆਉ ॥੮੦॥

ਜਿਨ੍ਹਾਂ ਦੇ ਨੈਣ = ਨੇਤ੍ਰ ਨੀਂਦ੍ਰਾਵਲੇ = ਨੀਂਦ ਵਾਲੇ ਹਨ ਭਾਵ ਜੋ ਗੂੜ੍ਹੀ ਨੀਂਦ ਵਿਚ ਸੁੱਤੇ ਹਨ, ਉਨ੍ਹਾਂ ਨੂੰ ਛਾਂਦਾ ਮਿਲਣਾ ਕੁਆਉ = ਕਠਿਨ ਹੈ **ਵਾ:** ਜੋ ਨੀਂਦ੍ਰਾਵਲੇ ਭਾਵ ਥੋੜ੍ਹੇ ਜਿਹੇ ਊਂਘਦੇ ਰਹਿੰਦੇ ਹਨ, ਉਨ੍ਹਾਂ ਨੂੰ ਜਗਾ ਕੇ ਛਾਂਦਾ ਦੇ ਦਿੱਤਾ ਜਾਂਦਾ ਹੈ ॥੮੦॥

### ਦੂਸਰਾ ਅਰਥ

**ਫਰੀਦਾ, ਰਾਤਿ ਕਥੂਰੀ ਵੰਡੀਐ; ਸੁਤਿਆ ਮਿਲੈ ਨ ਭਾਉ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਮਨੁੱਖਾ ਜਨਮ ਰੂਪੀ ਰਾਤ ਵਿਚ ਮਹਾਤਮਾ ਦੁਆਰਾ ਪਰਮਾਤਮਾ ਦੀ ਭਗਤੀ ਰੂਪੀ ਕਸਤੂਰੀ ਵੰਡੀ ਜਾ ਰਹੀ ਹੈ, ਪਰ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਹੋਇਆਂ ਨੂੰ ਇਸ ਦਾ ਹਿੱਸਾ ਨਹੀਂ ਮਿਲਦਾ।

**ਜਿੰਨ੍ਾ ਨੈਣ ਨੀਂਦ੍ਰਾਵਲੇ; ਤਿੰਨ੍ਾ ਮਿਲਣੁ ਕੁਆਉ ॥੮੦॥**

ਜਿਨ੍ਹਾਂ ਦੇ ਮਨ ਬੁੱਧ ਰੂਪੀ ਨੇਤ੍ਰ ਅਵਿੱਦਿਆ ਦੀ ਨੀਂਦ ਵਾਲੇ ਹਨ, ਤਿਨ੍ਹਾਂ ਨੂੰ ਇਹ ਹਿੱਸਾ ਮਿਲਣਾ ਕਠਿਨ ਹੈ **ਅਥਵਾ** ਜਿਨ੍ਹਾਂ ਨੇ ਆਪਣੇ ਮਨ ਬੁੱਧ ਰੂਪੀ ਨੇਤ੍ਰ ਅਵਿੱਦਿਆ ਦੀ ਨੀਂਦ ਵੱਲੋਂ ਵਲ, ਰੋਕ ਲਏ ਹਨ, ਉਨ੍ਹਾਂ ਨੂੰ ਕੁਆਉ = ਆਵਾਜ਼ ਦੇ ਕੇ ਇਹ ਹਿੱਸਾ ਮਿਲਦਾ ਹੈ।

**ਅਥਵਾ** ਇਸ ਸਲੋਕ ਵਿਚ ਤਿੰਨ ਅਵਸਥਾਵਾਂ ਕਥਨ ਕੀਤੀਆਂ ਹਨ, ਇਕ ਜਾਗਣ ਵਾਲਿਆਂ ਦੀ ਹੈ, ਜਿਨ੍ਹਾਂ ਨੂੰ ਕਸਤੂਰੀ ਮਿਲਦੀ ਹੈ, ਦੂਜੀ ਸੌਣ ਵਾਲਿਆਂ ਦੀ ਹੈ, ਜਿਨ੍ਹਾਂ ਨੂੰ ਕੁਝ ਨਹੀਂ ਪ੍ਰਾਪਤ ਹੁੰਦਾ ਅਤੇ ਤੀਸਰੀ ਜਾਗੋ-ਮੀਟੀ ਦੀ ਅਵਸਥਾ ਹੈ, ਜਿਸ ਵਿਚ ਆਵਾਜ਼ ਮਾਰ ਕੇ ਕੋਈ ਵਸਤੂ ਦਿੱਤੀ ਜਾ ਸਕਦੀ ਹੈ, ਅਰਥਾਤ ਪਹਿਲੀ ਅਵਸਥਾ ਇਕਾਗਰ ਚਿੱਤ ਦੀ ਹੈ ਜਿਸ ਅਵਸਥਾ ਵਿਚ ਭਗਤੀ ਰੂਪੀ ਕਸਤੂਰੀ ਮਿਲ ਰਹੀ ਹੈ। ਦੂਸਰੀ ਅਵਸਥਾ ਮੂੜ੍ਹ ਬਿਰਤੀ ਦੀ ਹੈ, ਜਿਸ ਵਿਚ ਪਰਮਾਰਥ ਦੀ ਕੋਈ ਸਮਝ ਹੀ ਨਹੀਂ ਹੁੰਦੀ ਅਤੇ ਤੀਸਰੀ ਵਿਖਜਪਤ ਦੀ ਹੈ ਜਿਸ ਵਿਚ ਕਿਸੇ ਵੇਲੇ ਨੀਂਦ ਆ ਗਈ ਅਤੇ ਕਿਸੇ ਵੇਲੇ ਜਾਗ ਕੇ ਮਨ ਇਕਾਗਰ ਹੋ ਗਿਆ, ਭਾਵ ਇਸ ਅਵਸਥਾ ਵਿਚ ਕਦੇ ਤਾਂ ਚਿੱਤ ਜੁੜ ਜਾਂਦਾ ਹੈ ਅਤੇ ਸੰਕਲਪਾਂ ਵੱਲ ਭੱਜ ਜਾਂਦਾ ਹੈ ਪਰ ਫੇਰ ਅੰਦਰੋਂ ਆਵਾਜ਼ ਆਉਂਦੀ ਹੈ ਕਿ ਤੂੰ ਇਹ ਕੀ ਕਰ ਰਿਹਾ ਹੈਂ ਪਰਮਾਤਮਾ ਦਾ ਭੈ ਧਾਰ ਕੇ ਬੰਦਗੀ ਕਰ ॥੮੦॥

**ਉਥਾਨਕਾ :** ਪਰਮਾਤਮਾ ਦੀ ਨਾ ਪ੍ਰਾਪਤੀ ਦੇ ਵਿਛੋੜੇ ਦੇ ਦੁੱਖ ਕਾਰਨ ਭਗਤ ਫ਼ਰੀਦ ਜੀ ਆਪਣੇ ਚਿੱਤ ਨੂੰ ਸਮਝਾਉਂਦੇ ਹੋਏ ਇਹ ਸਲੋਕ ਉਚਾਰਣ ਕਰਦੇ ਹਨ।

## ਫਰੀਦਾ, ਮੈ ਜਾਨਿਆ ਦੁਖੁ ਮੁਝ ਕੂ; ਦੁਖੁ ਸਬਾਇਐ ਜਗਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈਂ ਇਹ ਜਾਨਿਆ = ਸਮਝਿਆ ਹੋਇਆ ਸੀ ਕਿ ਮੁਝ = ਮੇਰੇ ਕੂ = ਤਾਈਂ ਹੀ ਦੁੱਖ ਹੈ, ਪਰ ਦੁੱਖ ਤਾਂ ਸਬਾਇਐ = ਸਾਰੇ ਜਗਿ = ਸੰਸਾਰ ਨੂੰ ਹੀ ਲੱਗਾ ਹੋਇਆ ਹੈ।

## ਊਚੇ ਚੜਿ ਕੈ ਦੇਖਿਆ; ਤਾਂ ਘਰਿ ਘਰਿ ਏਹਾ ਅਗਿ ॥੮੧॥

ਜਦੋਂ ਉੱਚਾ ਭਾਵ ਸਰੀਰ, ਸੰਸਾਰ ਤੋਂ ਉਪਰਾਮ ਹੋ ਕੇ ਵੈਰਾਗ, ਪ੍ਰੇਮ ਰੂਪੀ ਟਿੱਲੇ ਉੱਪਰ ਚੜ੍ਹ ਕਰਕੇ ਦੇਖਿਆ = ਵੇਖਣਾ ਕੀਤਾ ਤਾਂ ਘਰਿ ਘਰਿ = ਹਰੇਕ ਸਰੀਰ ਸਰੀਰ ਅੰਦਰ ਇਹ ਦੁੱਖ, ਈਰਖਾ, ਕ੍ਰੋਧ, ਕਾਲ ਆਦਿ ਦੀ ਅੱਗ ਲੱਗੀ ਹੋਈ ਹੈ ॥੮੧॥

## ਮਹਲਾ ੫ ॥[1]

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਇਸ ਦੁਖੀ ਦਸ਼ਾ ਦਾ ਇਲਾਜ ਦੱਸਦੇ ਹੋਏ ਭਗਤ ਫ਼ਰੀਦ ਜੀ ਨੂੰ ਸਿਰੋਪਾਉ ਬਖ਼ਸ਼ਦੇ ਹਨ, ਫ਼ਰੀਦ ਜੀ ਨੂੰ ਸੰਬੋਧਨ ਕਰਕੇ ਕਥਨ ਕਰਦੇ ਹਨ।

## ਫਰੀਦਾ, ਭੂਮਿ ਰੰਗਾਵਲੀ; ਮੰਝਿ ਵਿਸੂਲਾ ਬਾਗ ॥

ਹੇ ਫ਼ਰੀਦ ਜੀ ! ਇਹ ਭੂਮਿ = ਧਰਤੀ ਰੰਗਾਵਲੀ = ਅਨੰਦਦਾਇਕ ਹੈ, ਪਰ ਇਸਦੇ ਮੰਝਿ = ਵਿਚ ਕੁਸੰਗੀ ਜੀਵਾਂ ਨੇ ਚੋਰੀ, ਯਾਰੀ ਤੇ ਮੰਦ ਕਰਮਾਂ ਕਰਕੇ ਵਿਸੂਲਾ = ਵਿਹੁ ਵਾਲਾ ਬਾਗ = ਬਗ਼ੀਚਾ ਲਗਾ ਰੱਖਿਆ ਹੈ **ਵਾ:** (ਵਿ + ਸੂਲਾ) ਵਿ = ਵਿਸ਼ੇਸ਼ ਕਰਕੇ ਸੂਲਾਂ ਵਾਲਾ ਦੁਖਦਾਇਕ **ਵਾ:** ਈਰਖਾ ਰੂਪੀ ਸੂਲਾਂ ਵਾਲਾ ਬਾਗ਼ ਲਗਾ ਰੱਖਿਆ ਹੈ।

## ਜੋ ਜਨ ਪੀਰਿ ਨਿਵਾਜਿਆ; ਤਿੰਨ੍ਾ ਅੰਚ ਨ ਲਾਗ ॥੮੨॥

ਜੋ = ਜਿਹੜੇ ਜਨ = ਮਨੁੱਖ ਪੀਰਿ = ਗੁਰਾਂ ਨੇ ਨਾਮ, ਬੰਦਗੀ ਦੀ ਦਾਤ ਦੇ ਕੇ ਨਿਵਾਜਿਆ = ਵਡਿਆਉਣਾ ਕੀਤੇ ਹਨ, ਤਿੰਨ੍ਾ = ਉਨ੍ਹਾਂ ਨੂੰ ਇਹ ਦੁੱਖਾਂ ਦੀ ਅੱਗ ਦਾ ਅੰਚ = ਸੇਕ ਨਹੀਂ ਲਾਗ = ਲੱਗਦਾ ॥੮੨॥

### ਦੂਸਰਾ ਅਰਥ

**ਫਰੀਦਾ ਭੂਮਿ ਰੰਗਾਵਲੀ; ਮੰਝਿ ਵਿਸੂਲਾ ਬਾਗ ॥**

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਬੁੱਧ ਰੂਪੀ ਧਰਤੀ ਬਹੁਤ ਅਨੰਦਦਾਇਕ ਹੈ, ਇਸਦੇ ਵਿਚ ਜੀਵਾਂ ਨੇ ਵਿਸ਼ਿਆਂ ਦਾ ਵਿਸੂਲਾ = ਜ਼ਹਿਰੀਲਾ ਬਾਗ਼ ਲਗਾ ਰੱਖਿਆ ਹੈ **ਵਾ:** ਵਿਸ਼ੇਸ਼ ਕਰਕੇ ਕਾਮਾਦਿ ਵਿਕਾਰਾਂ ਰੂਪੀ ਸੂਲਾਂ ਦਾ ਬਾਗ਼ ਲਗਾ ਰੱਖਿਆ ਹੈ।

**ਜੋ ਜਨ ਪੀਰਿ ਨਿਵਾਜਿਆ; ਤਿੰਨ੍ਾ ਅੰਚ ਨ ਲਾਗ ॥੮੨॥**

ਪ੍ਰੰਤੂ ਜਿਹੜੇ ਮਨੁੱਖ ਗੁਰਾਂ ਨੇ ਨਾਮ ਦਾਨ ਦੁਆਰਾ ਵਡਿਆਉਣਾ ਕੀਤੇ ਹਨ, ਉਨ੍ਹਾਂ ਨੂੰ ਈਰਖਾ, ਕਾਲ, ਵਿਕਾਰਾਂ ਨੂੰ ਭੋਗਣ ਦੀ ਇੱਛਾ ਰੂਪ ਸੇਕ ਨਹੀਂ ਲੱਗਦਾ ॥੮੨॥

## ਮਹਲਾ ੫ ॥[2]

ਇਸ ਸਲੋਕ ਦੁਆਰਾ ਵੀ ਫ਼ਰੀਦ ਜੀ ਨੂੰ ਸਿਰੋਪਾਓ ਬਖ਼ਸ਼ਦੇ ਹੋਏ ਉਨ੍ਹਾਂ ਪ੍ਰਤੀ ਕਥਨ ਕਰਦੇ ਹਨ।

## ਫਰੀਦਾ, ਉਮਰ ਸੁਹਾਵੜੀ; ਸੰਗਿ ਸੁਵੰਨੜੀ ਦੇਹ ॥

ਹੇ ਫ਼ਰੀਦ ਜੀ ! ਇਹ ਚੜ੍ਹਦੀ ਜਵਾਨੀ ਵਾਲੀ ਉਮਰ = ਆਯੂ ਵੀ ਬਹੁਤ ਸੁਹਾਵੜੀ = ਸ਼ੋਭਨੀਕ ਹੋਵੇ ਅਤੇ ਸੰਗਿ = ਨਾਲ ਸਵੰਨੜੀ = ਸੋਨੇ ਰੰਗੀ **ਵਾ:** ਸੋਹਣੇ ਰੰਗ ਵਾਲੀ ਦੇਹ = ਕਾਂਇਆ ਹੋਵੇ।

---

੧. ਇਹ ਸਲੋਕ ਰਾਮਕਲੀ ਦੀ ਦੂਸਰੀ ਵਾਰ (ਅੰਗ ੯੬੬) ਵਿਚ ਵੀ ਕੁਝ ਪਾਠ-ਭੇਦ ਨਾਲ ਆ ਚੁੱਕਾ ਹੈ।

੨. ਇਹ ਸਲੋਕ ਵੀ ਪਿੱਛੇ ਰਾਮਕਲੀ ਦੀ ਦੂਸਰੀ ਵਾਰ (ਅੰਗ ੯੬੬) ਉੱਪਰ ਕੁਝ ਪਾਠ-ਭੇਦ ਨਾਲ ਆ ਚੁੱਕਾ ਹੈ।

# ਵਿਰਲੇ ਕੇਈ ਪਾਈਅਨਿ; ਜਿੰਨ੍ਾ ਪਿਆਰੇ ਨੇਹ ॥੮੩॥

ਅਤੇ ਫੇਰ ਜਿੰਨ੍ਹਾਂ ਦਾ ਪਿਆਰੇ ਗੁਰੂ, ਪ੍ਰਭੂ ਨਾਲ ਨੇਹ = ਪ੍ਰੇਮ ਵੀ ਹੋਵੇ, ਐਸੇ ਮਨੁੱਖ ਕੇਈ = ਕੋਈ ਵਿਰਲੇ = ਟਾਵੇਂ-ਟਾਵੇਂ ਹੀ ਪਾਈਅਨਿ = ਪਾਈਦੇ, ਲੱਭੀਦੇ ਹਨ ॥੮੩॥

### ਦੂਸਰਾ ਅਰਥ

**ਫਰੀਦਾ, ਉਮਰ ਸੁਹਾਵੜੀ; ਸੰਗਿ ਸੁਵੰਨੜੀ ਦੇਹ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਨ੍ਹਾਂ ਦੀ ਮਨੁੱਖਾ ਜਨਮ ਵਿਚ ਅਵਸਥਾ ਰੂਪੀ ਉਮਰ ਵੀ ਬਹੁਤ ਸੁਹਾਵੜੀ = ਸ਼ੋਭਨੀਕ ਹੈ ਅਤੇ ਨਾਲ ਬੁੱਧ ਰੂਪੀ ਦੇਹ ਵੀ ਸ਼ੁੱਭ ਗੁਣਾਂ ਰੂਪੀ ਸੋਹਣੇ ਰੰਗ ਵਾਲੀ ਹੈ।

**ਵਿਰਲੇ ਕੇਈ ਪਾਈਅਨਿ; ਜਿੰਨ੍ਾ ਪਿਆਰੇ ਨੇਹ ॥੮੩॥**

ਜਿਨ੍ਹਾਂ ਦਾ ਪਿਆਰੇ ਪਿਰੀ ਨਾਲ ਪ੍ਰੇਮ ਲੱਗਾ ਹੋਇਆ ਹੈ, ਅਜਿਹੇ ਕੋਈ ਵਿਰਲੇ ਵਿਰਲੇ ਹੀ ਪਾਈਦੇ ਹਨ ॥੮੩॥

**ਉਥਾਨਕਾ :** ਜਿਥੇ ਪਾਕਪਟਨ ਸ਼ਹਿਰ ਵਿਖੇ ਫ਼ਰੀਦ ਜੀ ਬਿਰਾਜਦੇ ਸਨ, ਉਥੇ ਇਕ ਵਾਰ ਸ਼ਹਿਰ ਦਾ ਦਰਿਆ ਬਹੁਤ ਚੜ੍ਹ ਆਇਆ, ਉਸ ਨੇ ਸਾਰੇ ਸ਼ਹਿਰ ਨੂੰ ਢਾਅ ਲਾ ਲਈ। ਤਦੋਂ ਲੋਕ ਫ਼ਰੀਦ ਜੀ ਦੇ ਪਾਸ ਆਏ ਅਤੇ ਬੇਨਤੀ ਕਰਕੇ ਰੱਖਿਆ ਲਈ ਕਿਹਾ, ਤਦੋਂ ਫ਼ਰੀਦ ਜੀ ਦਰਿਆ ਦੇ ਕਿਨਾਰੇ ਉੱਪਰ ਆ ਗਏ ਅਤੇ ਇਹ ਸਲੋਕ ਉਚਾਰਣ ਕੀਤਾ।

# ਕੰਧੀ ਵਹਣ ਨ ਢਾਹਿ; ਤਉ ਭੀ ਲੇਖਾ ਦੇਵਣਾ ॥

ਹੇ ਦਰਿਆ ਦੇ ਵਹਣ = ਪ੍ਰਵਾਹ ! ਤੂੰ ਆਪਣੇ ਕੰਧੀ = ਕਿਨਾਰਿਆਂ ਨੂੰ ਢਾਹਿ = ਢਾਹੁਣਾ ਨਾ ਕਰ, ਕਿਉਂਕਿ ਤਉ = ਤੈਨੂੰ ਭੀ = ਵੀ ਪ੍ਰਲੋਕ ਵਿਚ ਲੇਖਾ ਦੇਵਣਾ = ਦੇਣਾ ਪਵੇਗਾ।

ਇਨ੍ਹਾਂ ਬਚਨਾਂ ਤੋਂ ਬਾਅਦ ਦਰਿਆ ਹੋਰ ਚੜ੍ਹ ਗਿਆ, ਤਦੋਂ ਫ਼ਰੀਦ ਜੀ ਨੇ ਲੋਕਾਂ ਨੂੰ ਕਿਹਾ ਕਿ ਇਕ ਕਹੀ ਮੈਨੂੰ ਵੀ ਲਿਆ ਦੇਵੋ। ਤਦੋਂ ਫ਼ਰੀਦ ਜੀ ਵੀ ਕਹੀ ਨਾਲ ਕਿਨਾਰਾ ਢਾਹੁਣ ਲੱਗ ਪਏ। ਲੋਕਾਂ ਨੇ ਕਿਹਾ ਕਿ ਇਹ ਕੀ ਕਰਦੇ ਹੋ, ਤਦੋਂ ਉਚਾਰਦੇ ਹਨ :

# ਜਿਧਰਿ ਰਬ ਰਜਾਇ; ਵਹਣੁ ਤਿਦਾਊ ਗੰਉ ਕਰੇ ॥੮੪॥

ਹੇ ਭਾਈ ! ਜਿਧਰਿ = ਜਿਸ ਪਾਸੇ ਵੱਲ ਰਬ = ਪਰਮਾਤਮਾ ਦੀ ਰਜਾਇ = ਆਗਿਆ ਹੋ ਰਹੀ ਹੈ, ਤਿਦਾਊ = ਉਸ ਪਾਸੇ ਵੱਲ ਹੀ ਇਹ ਵਹਣੁ = ਦਰਿਆ ਦਾ ਪ੍ਰਵਾਹ ਗੰਉ = ਗਮਨ, ਜਾਣਾ ਕਰੇ = ਕਰਦਾ ਹੈ, ਤਦੋਂ ਦਰਿਆ ਪਿੱਛੇ ਹਟ ਗਿਆ। ਇਉਂ ਫ਼ਰੀਦ ਜੀ ਨੇ ਖ਼ੁਦਾ ਦੀ ਰਜ਼ਾ ਪ੍ਰਵਾਨ ਕੀਤੀ ਸੀ ॥੮੪॥

### ਦੂਸਰਾ ਅਰਥ

**ਕੰਧੀ ਵਹਣ ਨ ਢਾਹਿ; ਤਉ ਭੀ ਲੇਖਾ ਦੇਵਣਾ ॥**

ਹੇ ਜੀਵ ਰੂਪੀ ਵਹਿਣ ! ਵੈਰਾਗ, ਸ਼ੁਭ ਗੁਣਾਂ **ਵਾ:** ਪਰਾਇਆ ਹੱਕ ਰੂਪੀ ਕਿਨਾਰੇ ਨਾ ਢਾਹੁਣਾ ਕਰ, ਭੀ = ਬਹੁੜੋ ਤੈਨੂੰ ਕੀਤੇ ਕਰਮਾਂ ਦਾ ਲੇਖਾ ਜੋਖਾ ਦੇਣਾ ਪਵੇਗਾ।

**ਜਿਧਰਿ ਰਬ ਰਜਾਇ; ਵਹਣੁ ਤਿਦਾਊ ਗੰਉ ਕਰੇ ॥੯੪॥**

ਜਿਸ ਪਾਸੇ ਵੱਲ ਖ਼ੁਦਾ ਦੀ ਰਜ਼ਾ ਹੈ, ਹੇ ਜੀਵ ਰੂਪੀ ਵਹਿਣ! ਤੂੰ ਉਸ ਪਾਸੇ ਵੱਲ ਜਾਣਾ ਕਰ, ਭਾਵ ਖ਼ੁਦਾ ਦੀ ਰਜ਼ਾ ਵਿਚ ਚੱਲਣਾ ਕਰ ॥੯੪॥

## ਫਰੀਦਾ, ਡੁਖਾ ਸੇਤੀ ਦਿਹੁ ਗਇਆ; ਸੂਲਾਂ ਸੇਤੀ ਰਾਤਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੀਵ ਦਾ ਦਿਹੁ = ਦਿਨ ਤਾਂ ਅਨੇਕਾਂ ਡੁਖਾ = ਦੁੱਖਾਂ ਦੇ ਸੇਤੀ = ਨਾਲ ਬਤੀਤ ਹੋ ਗਿਆ ਅਤੇ ਰਾਤ ਵੀ ਅਨੇਕਾਂ ਚਿੰਤਾਵਾਂ ਰੂਪੀ ਸੂਲਾਂ ਦੇ ਸੇਤੀ = ਨਾਲ ਬਤੀਤ ਹੋ ਗਈ ਹੈ **ਅਥਵਾ** ਜੀਵ ਦਾ ਜਵਾਨੀ ਰੂਪੀ ਦਿਨ ਤਾਂ ਵਿਸ਼ਿਆਂ ਦੇ ਦੁੱਖਾਂ ਵਿਚ ਗੁਜ਼ਰ ਗਿਆ ਹੈ, ਅਤੇ ਬਿਰਧ ਅਵਸਥਾ ਰੂਪੀ ਰਾਤ ਵੀ ਵਿਸ਼ਿਆਂ ਦੀ ਵਾਸ਼ਨਾ ਜਾਂ ਪਛਤਾਵੇ ਦੀਆ ਸੂਲਾਂ ਨਾਲ ਬਤੀਤ ਹੋਵੇਗੀ।

## ਖੜਾ ਪੁਕਾਰੇ ਪਾਤਣੀ; ਬੇੜਾ ਕਪਰ ਵਾਤਿ ॥੯੫॥

ਗੁਰੂ ਰੂਪੀ ਪਾਤਣੀ = ਮਲਾਹ, ਵੈਰਾਗ ਰੂਪੀ ਪੱਤਣ 'ਤੇ ਖੜਾ ਪੁਕਾਰੇ = ਪੁਕਾਰ ਰਿਹਾ ਹੈ ਕਿ ਹੇ ਜੀਵੋ! ਤੁਹਾਡਾ ਸਰੀਰ ਰੂਪੀ ਬੇੜਾ = ਜਹਾਜ਼ ਕਾਮਾਦਿਕ ਵਿਕਾਰਾਂ ਦੇ ਕਪਰ = ਘੁੰਮਣ ਘੇਰ ਦੇ ਵਾਤਿ = ਮੂੰਹ ਵਿਚ ਫਸ ਰਿਹਾ ਹੈ **ਵਾ:** ਵਿਕਾਰਾਂ ਦੀਆਂ ਕਪਰ = ਲਹਿਰਾਂ ਅਤੇ ਵਾਸ਼ਨਾਵਾ ਦੀਆਂ ਵਾਤਿ = ਹਵਾਵਾਂ ਨਾਲ ਘਿਰਿਆ ਪਿਆ ਹੈ ॥੯੫॥

## ਲੰਮੀ ਲੰਮੀ ਨਦੀ ਵਹੈ; ਕੰਧੀ ਕੇਰੈ ਹੇਤਿ ॥

ਹੇ ਭਾਈ! ਕਾਲ **ਵਾ:** ਤ੍ਰਿਸ਼ਨਾ, ਆਸਾ ਰੂਪੀ ਲੰਮੀ ਲੰਮੀ ਨਦੀ ਵਹੈ = ਵਗ ਰਹੀ ਹੈ, ਜਿਸਦਾ ਸਰੀਰਾਂ, ਗੁਣਾਂ ਰੂਪੀ ਕੰਧੀ = ਕਿਨਾਰਿਆਂ ਨੂੰ ਕੇਰੈ = ਕੇਰਨ, ਡੇਗਣ ਵਿਚ ਹੇਤਿ = ਪ੍ਰੇਮ ਹੈ।

## ਬੇੜੇ ਨੋ ਕਪਰੁ ਕਿਆ ਕਰੇ; ਜੇ ਪਾਤਣ ਰਹੈ ਸੁਚੇਤਿ ॥੯੬॥

ਤਦ ਉਸਦੇ ਜੀਵ, ਮਨ ਰੂਪੀ ਬੇੜੇ = ਜਹਾਜ਼ ਨੋ = ਨੂੰ ਵਿਕਾਰਾਂ ਰੂਪੀ ਕਪਰੁ = ਲਹਿਰਾਂ, ਦਰਿਆ ਦਾ ਉੱਚਾ ਢਾਹਾ ਕੀ ਕਰੇ = ਕਰ ਸਕਦਾ ਹੈ, ਜੇ = ਜੇਕਰ ਗੁਰੂ ਰੂਪੀ ਪਾਤਣ = ਮਲਾਹ ਜਿਸਦੀ ਰੱਖਿਆ ਕਰਨ ਨੂੰ ਸੁਚੇਤਿ = ਸਾਵਧਾਨ ਰਹੈ = ਰਹਿੰਦੇ ਹੋਣ, ਭਾਵ ਜੇਕਰ ਗੁਰੂ ਪੂਰਨ ਬ੍ਰਹਮ ਨੇਸ਼ਠੀ, ਬ੍ਰਹਮ ਸ੍ਰੋਤਰੀ ਹੈ ਤਾਂ ਉਹ ਜਗਿਆਸੂ ਨੂੰ ਤੁਰੀਆ ਅਵਸਥਾ ਵਿਚ ਲਿਜਾ ਕੇ ਆਤਮਾਨੰਦ ਬਖ਼ਸ਼ ਦੇਂਦੇ ਹਨ। ਜੇਕਰ ਜਗਿਆਸੂ ਗ਼ਾਫ਼ਲ ਤੇ ਅਚੇਤ ਗੁਰੂ ਕਹਾਉਣ ਵਾਲੇ ਦੇ ਸੰਗ ਵਿਚ ਪੈਂਦਾ ਹੈ ਤਾਂ ਉਸਨੂੰ ਵਿਕਾਰਾਂ ਦੇ ਕੱਪਰਾਂ ਦਾ ਡਰ ਲੱਗਾ ਰਹੇਗਾ ॥੯੬॥

**ਉਥਾਨਕਾ :** ਪੂਰਨ ਸਤਿਗੁਰਾਂ ਦੇ ਮਿਲਣ ਦੀ ਮਹਾਨਤਾ ਦੱਸਦੇ ਹੋਏ ਕਥਨ ਕਰਦੇ ਹਨ ਕਿ ਉਨ੍ਹਾਂ ਦਾ ਮਿਲਾਪ ਬਹੁਤ ਕਠਿਨ ਹੈ।

## ਫਰੀਦਾ, ਗਲੀਂ ਸੁ ਸਜਣ ਵੀਹ; ਇਕੁ ਢੂੰਢੇਦੀ ਨ ਲਹਾਂ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੁ ਗਲੀਂ = ਗੱਲਾਂ ਨਾਲ ਤਾਂ ਘਰ ਪੂਰਾ ਕਰਨ ਵਾਲੇ ਸੱਜਣ ਵੀਹ ਮਿਲ ਪੈਂਦੇ ਹਨ, ਪਰ ਅਸਲੀ ਸੱਜਣ ਦੀ ਢੂੰਢੇਦੀ = ਢੂੰਢ ਕਰਦਿਆਂ ਇਕ ਵੀ ਲਹਾਂ = ਪ੍ਰਾਪਤ ਨਹੀਂ ਹੁੰਦਾ। ਜੈਸਾ ਕਿ :

**ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥**
**ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥** *(ਅੰਗ ੧੨੮੬)*

## ਧੁਖਾਂ ਜਿਉ ਮਾਂਲੀਹ; ਕਾਰਣਿ ਤਿੰਨ੍ਾ ਮਾ ਪਿਰੀ ॥੮੭॥

ਤਿੰਨ੍ਾ = ਉਨ੍ਹਾਂ ਮਾ = ਮੇਰੇ ਪਿਰੀ = ਪਿਆਰੇ (ਅਸਲੀ ਸੱਜਣਾਂ) ਨੂੰ ਮਿਲਣ ਦੇ ਕਾਰਣਿ = ਵਾਸਤੇ ਮੈਂ ਮਾਂਲੀਹ = ਸੁੱਕੇ ਗੋਹਿਆਂ ਦੇ ਚੂਰੇ ਜਿਉ = ਵਾਂਗ ਧੁਖਾਂ = ਧੁਖ ਰਹੀ ਹਾਂ, ਭਾਵ ਖੁੱਲ੍ਹ ਕੇ ਨਹੀਂ ਬਲਦੀ, ਵਿੱਚੇ ਵਿਚ ਸੜ ਰਹੀ ਹਾਂ ॥੮੭॥

**ਉਥਾਨਕਾ :** ਕੋਈ ਵਿਕਾਰੀ ਆਦਮੀ ਵਿਕਾਰਾਂ ਦੀ ਸਿਫ਼ਤ ਕਰਦਾ ਸੀ ਕਿ ਇਹ ਬਹੁਤ ਸੁਖਦਾਇਕ ਹੁੰਦੇ ਹਨ, ਉਸ ਦੇ ਪ੍ਰਥਾਏ ਭਗਤ ਫ਼ਰੀਦ ਜੀ ਵੈਰਾਗ ਦੇ ਬਚਨ ਉਚਾਰਣ ਕਰਦੇ ਹਨ :

## ਫਰੀਦਾ, ਇਹੁ ਤਨੁ ਭਉਕਣਾ; ਨਿਤ ਨਿਤ ਦੁਖੀਐ ਕਉਣੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹ ਤਨੁ = ਸਰੀਰ ਪਦਾਰਥਾਂ, ਵਿਕਾਰਾਂ ਨੂੰ ਗ੍ਰਹਿਣ ਕਰਨ ਲਈ ਕੁੱਤੇ ਵਾਂਗ ਭਉਕਣਾ ਕਰਦਾ ਹੈ ਪਰ ਇਸਦੀਆਂ ਲੋੜਾਂ ਪੂਰੀਆਂ ਕਰਨ ਲਈ **ਵਾ:** ਇਸ ਦੀ ਭਉਂਕ ਸੁਣ ਕੇ ਨਿਤ ਨਿਤ = ਨਿਤਾਪ੍ਰਤੀ ਕਉਣੁ = ਕਿਹੜਾ ਦੁਖੀਐ = ਦੁਖੀ ਹੁੰਦਾ ਫਿਰੇ।

## ਕੰਨੀ ਬੁਜੇ ਦੇ ਰਹਾਂ; ਕਿਤੀ ਵਗੈ ਪਉਣੁ ॥੮੮॥

ਭਾਵੇਂ ਕਿਤੀ = ਕਿਤਨੀ ਹੀ ਵਾਸ਼ਨਾ ਰੂਪੀ ਪਉਣੁ = ਹਵਾ ਵਗੈ = ਵਗਣਾ ਕਰੇ, ਪਰ ਮਨ ਬੁੱਧ ਰੂਪੀ ਕੰਨਾਂ ਵਿਚ ਵੈਰਾਗ, ਵੀਚਾਰ ਰੂਪੀ ਬੁੱਜੇ ਦੇ ਕੇ ਰਹਾਂ = ਰਹਿਣਾ ਕਰੀਏ ਭਾਵ ਕਿ ਕਿਤਨੇ ਮਰਜ਼ੀ ਪਦਾਰਥਾਂ, ਵਿਕਾਰਾਂ ਦੀ ਪਕੜ ਵਾਸਤੇ ਸੰਕਲਪ ਉਤਪੰਨ ਹੋਣ, ਪਰ ਉਨ੍ਹਾਂ ਵੱਲ ਖ਼ਿਆਲ ਨਾ ਕਰੀਏ ॥੮੮॥

**ਉਥਾਨਕਾ :** ਕਿਸੇ ਆਦਮੀ ਨੇ ਭਗਤ ਫ਼ਰੀਦ ਜੀ ਦੇ ਪਾਸ ਆ ਕੇ ਕਿਹਾ ਕਿ ਹੇ ਭਗਤ ਜੀ ! ਚਲੋ ਆਪਾਂ ਅਰਬ ਦੇਸ਼ ਦੀਆਂ ਖਜੂਰਾਂ ਲੈਣ ਚੱਲੀਏ, ਤਦੋਂ ਭਗਤ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ :

## ਫਰੀਦਾ, ਰਬ ਖਜੂਰੀ ਪਕੀਆਂ, ਮਾਖਿਅ ਨਈ ਵਹੰਨਿ੍ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਰਬ = ਖ਼ੁਦਾ ਦੀਆਂ ਸੰਤ ਰੂਪੀ ਖਜੂਰੀ = ਖ਼ਜੂਰਾਂ ਪੱਕੀਆਂ ਹਨ ਭਾਵ ਬ੍ਰਹਮ ਗਿਆਨ ਵਿਚ ਪ੍ਰਪੱਕ ਹਨ ਅਤੇ ਉਨ੍ਹਾਂ ਦੀ ਸੰਗਤ ਵਿਚ ਕਥਾ ਕੀਰਤਨ ਰੂਪੀ ਮਾਖਿਅ = ਸ਼ਹਿਦ ਦੀ ਨਈ = ਨਦੀ ਵਹੰਨਿ੍ = ਵਗ ਰਹੀ ਹੈ।

## ਜੋ ਜੋ ਵੰਞੈਂ ਡੀਹੜਾ; ਸੋ ਉਮਰ ਹਥ ਪਵੰਨਿ ॥੮੯॥

ਉਨ੍ਹਾਂ ਦੀ ਸੰਗਤ ਵਿਚ ਜੋ ਜੋ = ਜਿਹੜਾ ਜਿਹੜਾ ਡੀਹੜਾ = ਦਿਨ ਵੰਞੈਂ = ਬਤੀਤ ਹੁੰਦਾ ਹੈ, ਸੋ = ਉਹ ਉਮਰ ਹੀ ਹੱਥ ਪਵੰਨਿ = ਪੈਂਦੀ ਹੈ ਭਾਵ ਸਫਲੀ ਹੁੰਦੀ ਹੈ ॥੮੯॥ ਜੈਸਾ ਕਿ :

**ਉਮਰ ਓਹਾ ਵਿੱਚ ਲੇਖੇ ਦੇ, ਜਿਹੜੀ ਯਾਦ ਸਾਂਈ ਵਿਚ ਗੁਜ਼ਰੇ, ਪੈਂਦੀ ਮੁਜਰੇ।**

**ਉਥਾਨਕਾ :** ਭਗਤ ਫ਼ਰੀਦ ਜੀ ਜਦੋਂ ਪੈਰਾਂ ਨੂੰ ਸੰਗਲ ਆਦਿ ਮਾਰ ਕੇ ਖੂਹ ਵਿਚ ਪੁੱਠੇ ਲਟਕ ਕੇ ਤਪ ਕਰ ਰਹੇ ਸਨ। ਸਰੀਰ ਪੁੱਠਾ ਲਮਕਦਾ ਵੇਖ ਕੇ ਕਾਂ ਮੁਰਦਾ ਜਾਣ ਕੇ ਪੈਰਾਂ ਦੀਆਂ ਤਲੀਆਂ ਵਿਚ ਚੁੰਝਾਂ ਮਾਰਦੇ ਸਨ। ਉਸ ਸਮੇਂ ਇਕ ਆਜੜੀ ਆਇਆ ਜਿਸਦੇ ਅੰਦਰ ਵੀ ਖ਼ੁਦਾ ਨੂੰ ਮਿਲਣ ਦੀ ਬਹੁਤ ਤਾਂਘ ਸੀ, ਉਸ ਨੇ ਭਗਤ ਫ਼ਰੀਦ ਜੀ ਨੂੰ ਪੁੱਠਾ ਲਮਕਦਿਆਂ ਵੇਖ ਕੇ ਪੁੱਛਿਆ ਕਿ ਤੁਸੀਂ ਪੁੱਠੇ ਕਿਉਂ ਲਟਕ ਰਹੇ ਹੋ ਤਾਂ ਫ਼ਰੀਦ ਜੀ ਨੇ ਕਿਹਾ ਕਿ ਮੈਂ ਖ਼ੁਦਾ ਦੀ ਪ੍ਰਾਪਤੀ ਵਾਸਤੇ ਪੁੱਠਾ ਲਟਕ ਰਿਹਾ ਹਾਂ, ਤਦ ਆਜੜੀ ਨੇ ਕਿਹਾ ਕਿ ਜੇਕਰ ਇਸ ਤਰੀਕੇ ਨਾਲ ਰੱਬ ਮਿਲ ਸਕਦਾ ਹੈ ਤਾਂ ਮੈਂ ਕਿਉਂ ਭੇਡਾਂ ਚਾਰਨੀਆਂ ਹਨ, ਇਸ ਲਈ ਮੈਂ ਵੀ ਹੁਣ ਖ਼ੁਦਾ ਦੀ ਬੰਦਗੀ ਹੀ ਕਰਾਂਗਾ। ਤਦ ਉਸ ਨੇ ਘਾਹ ਦੀ ਸੁੱਬ ਬਣਾ ਕੇ ਪੈਰਾਂ ਨੂੰ ਬੰਨ੍

ਲਈ ਅਤੇ ਉਹ ਵੀ ਖੂਹ ਵਿਚ ਪੁੱਠਾ ਲਮਕ ਕੇ ਖ਼ੁਦਾ ਨੂੰ ਯਾਦ ਕਰਨ ਲੱਗ ਪਿਆ, ਜਦੋਂ ਘਾਹ ਦੀ ਸੁੱਬ ਟੁੱਟਣ ਲੱਗੀ ਤਾਂ ਖ਼ੁਦਾ ਨੇ ਸੋਚਿਆ ਕਿ ਇਹ ਤਾਂ ਵਿਚਾਰਾ ਮੇਰੇ ਮਿਲਣ ਦੇ ਬਦਲੇ ਆਪਣੀ ਜਾਨ ਗਵਾ ਦੇਵੇਗਾ, ਤਦੋਂ ਇਸਦੀ ਲਾਜ ਰੱਖਣ ਲਈ ਅਤੇ ਉਸ ਦੀ ਨਿਸ਼ਕਪਟਤਾ ਤੇ ਪ੍ਰੇਮ ਵੇਖ ਉਸਨੂੰ ਦਰਸ਼ਨ ਦਿੱਤੇ ਅਤੇ ਆਪਣੇ ਗਲ ਨਾਲ ਲਾਇਆ।

ਜਦੋਂ ਇਸ ਅਯਾਲੀ ਨੂੰ ਦਰਸ਼ਨ ਹੋ ਗਏ ਤਾਂ ਉਸਨੇ ਖ਼ੁਦਾ ਨੂੰ ਦਰਖ਼ਾਸਤ ਕੀਤੀ ਕਿ ਤੁਸੀਂ ਮੇਰੇ ਗੁਰੂ ਨੂੰ ਵੀ ਦਰਸ਼ਨ ਦੇਵੋ, ਜਿਸ ਦੇ ਦੱਸੇ ਤਰੀਕੇ ਨਾਲ ਤੁਸੀਂ ਮੈਨੂੰ ਪ੍ਰਾਪਤ ਹੋਏ ਹੋ ਤਾਂ ਖ਼ੁਦਾ ਨੇ ਕਿਹਾ ਕਿ ਹੈ ਤਾਂ ਫ਼ਰੀਦ ਵੀ ਮੇਰੀ ਬੰਦਗੀ ਵਾਲਾ, ਜਦੋਂ ਮੌਤ ਦੇ ਕਿਨਾਰੇ ਜਾ ਪਹੁੰਚਿਆ, ਫੇਰ ਮੇਰੇ ਦਰਸ਼ਨ ਉਸਨੂੰ ਵੀ ਹੋ ਜਾਣਗੇ, ਭਾਵ ਮੌਤ ਦੇ ਆਰ ਪਾਰ ਹੀ ਮੇਰੇ ਦਰਸ਼ਨ ਹਨ। ਉਸਦਾ ਸੰਗਲ ਲੋਹੇ ਦਾ ਹੈ, ਜਿਸਦਾ ਭਾਵ ਹੈ ਕਿ ਕਿਤੇ ਛੇਤੀ ਟੁੱਟ ਕੇ ਮੈਂ ਕਿਤੇ ਖੂਹ ਵਿਚ ਹੀ ਨਾ ਡਿੱਗ ਪਵਾਂ, ਜਦੋਂ ਸੰਗਲ ਜਰ ਨੇ ਖਾ ਲਿਆ ਤੇ ਟੁੱਟਣ 'ਤੇ ਆਇਆ ਤਾਂ ਮੈਂ ਉਸ ਸਮੇਂ ਉਸ ਨੂੰ ਦਰਸ਼ਨ ਦੇਵਾਂਗਾ ਤੇਰਾ ਤਾਂ ਘਾਹ ਦਾ ਸੁੱਬ ਹੁਣੇ ਹੀ ਟੁੱਟਣ ਲੱਗਾ ਸੀ। ਉਸ ਨੇ ਜਦੋਂ ਇਹ ਵਾਰਤਾ ਫ਼ਰੀਦ ਜੀ ਨੂੰ ਦੱਸੀ ਤਾਂ ਫ਼ਰੀਦ ਜੀ ਦਾ ਮਨ ਬਹੁਤ ਦੁਖੀ ਹੋਇਆ ਅਤੇ ਇਹ ਸਲੋਕ ਉਚਾਰਣ ਕੀਤਾ।

## ਫਰੀਦਾ, ਤਨੁ ਸੁਕਾ ਪਿੰਜਰੁ ਥੀਆ; ਤਲੀਆਂ ਖੂੰਡਹਿ ਕਾਗ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਪ ਨਾਲ ਮੇਰਾ ਤਨੁ = ਸਰੀਰ ਸੁਕਾ = ਸੁੱਕ ਕਰਕੇ ਪਿੰਜਰੁ = ਹੱਡੀਆਂ ਦੇ ਕਰੰਗ ਵਾਂਗ ਥੀਆ = ਹੋ ਗਿਆ ਹੈ ਅਤੇ ਕਾਗਾ = ਕਾਂ ਮੈਨੂੰ ਮੁਰਦਾ ਜਾਣ ਕੇ ਮੇਰੀਆਂ ਤਲੀਆਂ ਵਿਚ ਖੂੰਡਹਿ = ਠੂੰਗੇ ਮਾਰ ਰਹੇ ਹਨ।

## ਅਜੈ ਸੁ ਰਬੁ ਨ ਬਾਹੁੜਿਓ; ਦੇਖੁ ਬੰਦੇ ਕੇ ਭਾਗ ॥੯੦॥

ਪਰ ਅਜੇ ਵੀ ਸੁ = ਉਹ ਰਬੁ = ਖ਼ੁਦਾ ਬਾਹੁੜਿਓ = ਪ੍ਰਾਪਤ ਨਹੀਂ ਹੋਇਆ ਭਾਵ ਤ੍ਰੁੱਠ ਕੇ ਸਰਗੁਣ ਸਰੂਪ ਵਿਚ ਦਰਸ਼ਨ ਨਹੀਂ ਦਿੱਤੇ, ਮੇਰੇ ਬੰਦੇ ਕੇ = ਦੇ ਮੰਦੇ ਭਾਗ ਦੇਖੁ = ਦੇਖਣਾ ਕਰੋ ॥੯੦॥

ਇਤਨੇ ਨੂੰ ਕਾਂ ਉੱਡ ਕੇ ਫ਼ਰੀਦ ਜੀ ਦੀਆਂ ਅੱਖਾਂ ਦਾ ਮਾਸ ਖਾਣ ਲਈ ਨੇੜੇ ਪਹੁੰਚਿਆ ਤਾਂ ਫ਼ਰੀਦ ਜੀ ਨੇ ਇਹ ਬਚਨ ਕਹੇ:

## ਕਾਗਾ ਕਰੰਗ ਢਢੋਲਿਆ; ਸਗਲਾ ਖਾਇਆ ਮਾਸੁ ॥

ਹੇ ਕਾਗਾ = ਕਾਂਵੋਂ! ਤੁਸੀਂ ਮੇਰਾ ਕਰੰਗ = ਪਿੰਜਰ ਵੀ ਢੰਢੋਲਿਆ = ਖੋਜ ਲਿਆ ਹੈ ਅਤੇ ਸਗਲਾ = ਸਾਰਾ ਮਾਸ ਵੀ ਚੂੰਡ-ਚੂੰਡ ਕੇ ਖਾਇਆ = ਖਾ ਲਿਆ ਹੈ।

## ਏ ਦੁਇ ਨੈਨਾ ਮਤਿ ਛੁਹਉ; ਪਿਰ ਦੇਖਨ ਕੀ ਆਸ ॥੯੧॥

ਪਰ ਮੇਰੇ ਏ = ਇਹ ਦੁਇ = ਦੋਵੇਂ ਨੈਨਾ = ਨੇਤ੍ਰਾਂ ਨੂੰ ਮਤਿ = ਮਤਾਂ ਛੁਹਉ = ਛੋਹਣਾ ਕਿਉਂਕਿ ਇਨ੍ਹਾਂ ਨਾਲ ਮੈਨੂੰ ਪਿਰ = ਪਿਆਰੇ ਪਰਮਾਤਮਾ ਦੇ ਸਰਗੁਣ ਸਰੂਪ ਵਿਚ ਦਰਸ਼ਨ ਦੇਖਣ ਕੀ = ਦੀ ਆਸ = ਉਮੀਦ ਹੈ ॥੯੧॥ ਜੈਸਾ ਕਿ:

**ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥** *(ਅੰਗ ੭੨੪)*

ਜਦੋਂ ਕਾਂ ਉੱਡ ਗਿਆ ਤਾਂ ਫ਼ਰੀਦ ਜੀ ਨੂੰ ਵਿਚਾਰ ਆਈ ਕਿ ਕਿਤੇ ਖ਼ੁਦਾ ਕਾਂ ਬਣ ਕੇ ਹੀ ਨਾ ਮੇਰੀ

ਪ੍ਰੀਖਿਆ ਲੈਣ ਆਇਆ ਹੋਵੇ, ਇਹ ਮੇਰੇ ਕੋਲੋਂ ਬਹੁਤ ਵੱਡੀ ਗ਼ਲਤੀ ਹੋ ਗਈ ਹੈ ਜੋ ਮੈਂ ਕਾਂ ਨੂੰ ਨੇਤ੍ਰ ਖਾਣ ਤੋਂ ਉਡਾ ਦਿੱਤਾ, ਫੇਰ ਕਾਂ ਉੱਡ ਕੇ ਉੱਚੀ ਕਿੱਕਰ 'ਤੇ ਜਾ ਬੈਠਾ, ਫੇਰ ਫਰੀਦ ਜੀ ਨੇ ਆਵਾਜ਼ ਮਾਰੀ:

**ਆਜਾ ਕਾਗਾ ਆ ਜਾ ਏ ਦੁਇ ਨੈਨਾ ਲੇਜਾ ਲੇਜਾ ਲੇਜਾ ਪੀਆ ਕੇ ਪਾਸ,**
**ਪਹਿਲਾ ਦਰਸ ਦਿਖਾਲਿ ਕੈ ਫੇਰ ਖਾ ਲੈਨਾ ਮਾਸ।**

ਜਦੋਂ ਕਾਂ ਢਿੱਡ 'ਤੇ ਆ ਕੇ ਠੂੰਗਾ ਮਾਰਨ ਲੱਗਾ ਸੀ, ਤਦੋਂ ਫ਼ਰੀਦ ਜੀ ਨੇ ਇਹ ਬਚਨ ਕਹੇ:

## ਕਾਗਾ ਚੂੰਡਿ ਨ ਪਿੰਜਰਾ; ਬਸੈ ਤ ਉਡਰਿ ਜਾਹਿ ॥

ਹੇ ਕਾਗਾ = ਕਾਂਵੋਂ! ਮੇਰਾ ਪਿੰਜਰਾ = ਸਰੀਰ ਰੂਪੀ ਕਰੰਗ ਨਾਂ ਚੂੰਡਿ = ਚੁੰਡਣਾ ਕਰੋ, ਜੇ ਤੁਸੀਂ ਇਸਨੂੰ ਮੁਰਦਾ ਸਮਝ ਕੇ ਇਸ ਪਾਸ ਬਸੈ = ਵੱਸ ਗਏ ਹੋ ਤਾਂ ਹੁਣ ਏਥੋਂ ਉਡਰਿ = ਉੱਡ ਜਾਹਿ = ਜਾਵੋ।

## ਜਿਤੁ ਪਿੰਜਰੈ ਮੇਰਾ ਸਹੁ ਵਸੈ; ਮਾਸੁ ਨ ਤਿਦੂ ਖਾਹਿ ॥੯੨॥

ਜਿਤੁ = ਜਿਸ ਸਰੀਰ ਰੂਪੀ ਪਿੰਜਰੈ = ਪਿੰਜਰ ਵਿਚ ਮੇਰਾ ਸਹੁ = ਪਤੀ ਪਰਮਾਤਮਾ ਸਾਖੀ ਰੂਪ ਹੋ ਕੇ ਵਸੈ = ਵੱਸਦਾ ਹੈ, ਤਿਦੂ = ਉਸ ਸਰੀਰ ਵਿੱਚੋਂ ਮਾਸ ਚੂੰਡ ਕੇ ਨਾ ਖਾਹਿ = ਖਾਣਾ ਕਰੋ।

**ਵਾ:** ਜਿਸ ਪਿੰਜਰੇ ਵਿਚ ਮੇਰੇ ਪਿਆਰੇ ਖ਼ੁਦਾ ਦੀ ਯਾਦ ਵੱਸ ਰਹੀ ਹੈ, ਉਸਦਾ ਮਾਸ ਕਿਉਂ ਖਾਂਦੇ ਹੋ, ਕਿਸੇ ਰੱਬ ਤੋਂ ਬੇਮੁਖ ਨਾਸਤਕ ਮਨੁੱਖ ਦਾ ਮਾਸ ਖਾਣਾ ਕਰੋ॥੯੨॥

***ਨੋਟ:*** ਤਰਤੀਬ ਬਣਾਉਣ ਵਾਸਤੇ ੯੨ ਸਲੋਕ ਦਾ ਪਹਿਲਾ ਅਰਥ ਕਰਕੇ ਫੇਰ ੯੧ ਸਲੋਕ ਦਾ ਅਰਥ ਕਰ ਲੈਣਾ ਭਾਵ ਕਾਂ ਪਹਿਲਾਂ ਪੈਰਾਂ 'ਤੇ ਸੀ, ਫੇਰ ਉੱਡ ਕੇ ਢਿੱਡ ਪਾਸ ਆ ਗਿਆ ਤੇ ਫੇਰ ਅੱਖਾਂ ਦੇ ਪਾਸ ਆਇਆ। ਦੂਸਰੇ ਅਰਥ ਵਿਚ ਲਿਖੇ ਸਲੋਕਾਂ ਅਨੁਸਾਰ ਹੀ ਤਰਤੀਬ ਰੱਖਣੀ।

### ਦੂਸਰਾ ਅਰਥ

**ਫਰੀਦਾ, ਤਨੁ ਸੁਕਾ ਪਿੰਜਰੁ ਥੀਆ; ਤਲੀਆਂ ਖੂੰਡਹਿ ਕਾਗ ॥**

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮਿੰਨਤਾਂ ਜੋਦੜੀਆਂ ਕਰਦਿਆਂ ਮੇਰਾ ਇਹ ਤਨ ਸੁੱਕ ਕਰਕੇ ਪਿੰਜਰ ਵਾਂਗ ਕਮਜ਼ੋਰ ਹੋ ਗਿਆ ਹੈ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਰੂਪੀ ਕਾਗ = ਕਾਂ ਮੇਰੀਆਂ, ਮਨ ਬੁੱਧ ਰੂਪੀ ਤਲੀਆਂ ਨੂੰ ਖੂੰਡਹਿ = ਠੂੰਗੇ ਮਾਰ ਰਹੇ ਹਨ।

**ਵਾ:** ਮੇਰੀਆਂ ਬਿਰਤੀਆਂ ਰੂਪੀ ਤਲੀਆਂ ਨੂੰ ਠੂੰਗੇ ਮਾਰ ਰਹੇ ਹਨ, ਭਾਵ ਮੇਰੇ ਸ਼ੁਭ ਗੁਣਾਂ ਨੂੰ ਨਾਸ਼ ਕਰ ਰਹੇ ਹਨ **ਵਾ:** ਇੰਦ੍ਰੀਆਂ ਰੂਪੀ ਤਲੀਆਂ ਨੂੰ ਆਪਣੀ ਇੱਛਾ ਰੂਪ ਠੂੰਗੇ ਮਾਰ ਰਹੇ ਹਨ ਭਾਵ ਦਮਨ ਨਹੀਂ ਕਰਨ ਦਿੰਦੇ।

**ਅਜੈ ਸੁ ਰਬੁ ਨ ਬਾਹੁੜਿਓ; ਦੇਖੁ ਬੰਦੇ ਕੇ ਭਾਗ ॥੯੦॥**

ਇਤਨਾ ਜਪ ਤਪ ਕਰਦਿਆਂ ਅਜੇ ਵੀ ਉਹ ਰੱਬ ਮੈਨੂੰ ਪ੍ਰਾਪਤ ਨਹੀਂ ਹੋਇਆ, ਦੇਖੋ, ਮੇਰੇ ਬੰਦੇ ਦੇ ਕਿਹੋ ਜਿਹੇ ਭਾਗ ਹਨ ਭਾਵ ਮੰਦੇ ਭਾਗ ਹਨ॥੯੦॥

**ਕਾਗਾ ਕਰੰਗ ਢਢੋਲਿਆ; ਸਗਲਾ ਖਾਇਆ ਮਾਸੁ ॥**

ਹੇ ਕਾਮ ਕ੍ਰੋਧ ਰੂਪੀ ਕਾਂਵੋਂ! ਤੁਸੀਂ ਮੇਰੇ ਰਿਦੇ ਰੂਪੀ ਕਰੰਗ ਨੂੰ ਢਢੋਲਿਆ = ਖੋਜ ਲਿਆ ਹੈ ਅਤੇ ਸ਼ੁਭ ਗੁਣਾਂ ਰੂਪੀ ਸਾਰਾ ਮਾਸ ਖਾਇਆ = ਖਾ ਲਿਆ ਹੈ।

**ਏ ਦੁਇ ਨੈਨਾ ਮਤਿ ਛੁਹਉ; ਪਿਰ ਦੇਖਨ ਕੀ ਆਸ ॥੯੧॥**

ਪਰ ਇਹ ਮੇਰੇ ਮਨ ਬੁੱਧ ਜਾਂ ਵਿਵੇਕ ਵੈਰਾਗ ਰੂਪੀ ਦੋਵੇਂ ਨੇਤ੍ਰ ਮਤਾਂ ਛੋਹਣਾ ਕਰੋ, ਕਿਉਂਕਿ ਇਨ੍ਹਾਂ ਅੰਤ੍ਰੀਵੀ ਨੇਤ੍ਰਾਂ ਨਾਲ ਮੈਨੂੰ ਖ਼ੁਦਾ ਦੇ ਨਿਰਗੁਣ ਸਰੂਪ ਦੇਖਣ ਦੀ ਆਸ ਲੱਗੀ ਹੋਈ ਹੈ ॥੯੧॥

**ਕਾਗਾ ਚੂੰਡਿ ਨ ਪਿੰਜਰਾ; ਬਸੈ ਤ ਉਡਰਿ ਜਾਹਿ ॥**

ਹੇ ਕਾਮ ਕ੍ਰੋਧ ਰੂਪੀ ਕਾਂਵੋਂ ! ਮੇਰਾ ਰਿਦਾ ਰੂਪੀ ਪਿੰਜਰਾ ਚੂੰਡਣਾ ਨਾ ਕਰੋ, ਜੇ ਤੁਸੀਂ ਰਿਦੇ ਅੰਦਰ ਵਾਸਾ ਕਰ ਹੀ ਲਿਆ ਹੈ ਤਾਂ ਤੁਸੀਂ ਉੱਡ ਜਾਵੋ, ਭਾਵ ਕਿਸੇ ਹੋਰ ਅਗਿਆਨੀ ਪੁਰਖ ਨੂੰ ਜਾ ਕੇ ਚੰਬੜ ਜਾਓ।

**ਜਿਤੁ ਪਿੰਜਰੈ ਮੇਰਾ ਸਹੁ ਵਸੈ; ਮਾਸੁ ਨ ਤਿਦੂ ਖਾਹਿ ॥੯੨॥**

ਜਿਸ ਰਿਦੇ ਰੂਪੀ ਪਿੰਜਰ ਵਿਚ ਮੇਰਾ ਪਤੀ-ਪਰਮਾਤਮਾ ਵੱਸ ਰਿਹਾ ਹੈ, ਉਸ ਵਿੱਚੋਂ ਸ਼ੁਭ ਗੁਣਾਂ ਰੂਪੀ ਮਾਸ ਨਾ ਖਾਣਾ ਕਰੋ ॥੯੨॥

## ਫਰੀਦਾ, ਗੋਰ ਨਿਮਾਣੀ ਸਡੁ ਕਰੇ; ਨਿਘਰਿਆ ਘਰਿ ਆਉ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਨਿਮਾਣੀ = ਵਿਚਾਰੀ ਨੀਵੀਂ ਗੋਰ = ਕਬਰ **ਵਾ:** ਕਬਰ ਨਿਮਾਣੀ ਜਿੰਦ ਨੂੰ ਸਡੁ = ਆਵਾਜ਼ਾਂ ਕਰੇ = ਕਰ, ਮਾਰ ਰਹੀ ਹੈ ਕਿ ਹੇ ਨਿਘਰਿਆ = ਬੇ-ਘਰੇ ਜੀਵ ! ਇਸ ਆਪਣੇ ਘਰ ਵਿਚ ਭਾਵ ਮੇਰੇ ਅੰਦਰ ਆਉ = ਆਉਣਾ ਕਰ।

## ਸਰਪਰ ਮੈ ਥੈ ਆਵਣਾ; ਮਰਣਹੁ ਨ ਡਰਿਆਹੁ ॥੯੩॥

ਤੂੰ ਸਰਪਰ = ਜ਼ਰੂਰ ਬਰ ਜ਼ਰੂਰ ਮੈ = ਮੇਰੇ ਥੈ = ਥਾਂ ਵਿਚ ਆਵਣਾ = ਆਉਣਾ ਹੈ, ਫੇਰ ਮਰਣਹੁ = ਮਰਨ ਤੋਂ ਨਾ ਡਰਿਆਹੁ = ਡਰਿਆ ਕਰ ਕਿਉਂਕਿ ਇਹੀ ਤੇਰਾ ਅਸਲੀ ਘਰ ਹੈ **ਵਾ:** ਜੀਵ-ਭਾਵ ਤੋਂ ਮਰ ਕੇ ਪਰਮਾਤਮਾ ਦੇ ਸਰੂਪ ਵਿਚ ਅਭੇਦ ਹੋ ਜਾ ਤੇ ਕਾਲ ਤੋਂ ਨਾ ਡਰ ॥੯੩॥

## ਏਨੀ ਲੋਇਣੀ ਦੇਖਦਿਆ; ਕੇਤੀ ਚਲਿ ਗਈ ॥

ਹੇ ਭਾਈ ! ਏਨੀ = ਇਨ੍ਹਾਂ ਲੋਇਣੀ = ਅੱਖਾਂ ਦੇ ਨਾਲ ਦੇਖਦਿਆ = ਵੇਖਦਿਆਂ ਵੇਖਦਿਆਂ ਕੇਤੀ = ਕਿਤਨੀ ਹੀ ਦੁਨੀਆਂ ਪ੍ਰਲੋਕ ਨੂੰ ਚਲੀ ਗਈ ਹੈ।

**ਉਡਤੇ ਕਬੂਤਰ ਜਨਾਵਰ ਕੀ ਛਾਉ ॥ ਕੇਤੇ ਖਾਕ ਹੁਏ ਕੋਈ ਪੂਛੈ ਨ ਨਾਉ ॥** *(ਨਸੀਹਤਨਾਮਾ)*

## ਫਰੀਦਾ, ਲੋਕਾਂ ਆਪੋ ਆਪਣੀ; ਮੈ ਆਪਣੀ ਪਈ ॥੯੪॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਲੋਕਾਂ ਨੂੰ ਤਾਂ ਆਪੋ-ਆਪਣੀ ਚਿੰਤਾ ਪਈ ਹੋਈ ਹੈ, ਤਿਵੇਂ ਮੈ = ਮੈਨੂੰ ਆਪਣੀ ਚਿੰਤਾ ਪਈ ਹੋਈ ਹੈ ਕਿ ਖ਼ੁਦਾ ਦੀ ਪ੍ਰਾਪਤੀ ਵੀ ਨਹੀਂ ਹੋਈ ਤੇ ਪ੍ਰਲੋਕ ਵਿਚ ਕੀ ਮੂੰਹ ਲੈ ਕੇ ਜਾਵਾਂਗਾ ॥੯੪॥

## ਆਪੁ ਸਵਾਰਹਿ ਮੈ ਮਿਲਹਿ; ਮੈ ਮਿਲਿਆ ਸੁਖੁ ਹੋਇ ॥

ਤਦੋਂ ਅਕਾਸ਼ਬਾਨੀ ਹੋਈ ਕਿ ਹੇ ਫ਼ਰੀਦ ! ਪਹਿਲਾਂ ਆਪਣੇ ਜੀਵਨ ਨੂੰ ਸਵਾਰਹਿ = ਸੰਵਾਰਨਾ ਕਰ ਭਾਵ ਨਿਰਬਿਕਾਰ ਹੋ ਕੇ ਨਿੱਜ ਸਰੂਪ ਦੇ ਗਿਆਨ ਵਿਚ ਇਸਥਿਤ ਹੋ ਤਾਂ ਤੂੰ ਮੈ = ਮੈਨੂੰ ਮਿਲਹਿ = ਮਿਲ ਸਕਦਾ ਹੈਂ। ਮੈ = ਮੇਰੇ ਨਾਲ ਮਿਲਿਆਂ ਹੀ ਤੈਨੂੰ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਇ = ਹੋਵੇਗੀ।

## ਫਰੀਦਾ, ਜੇ ਤੂ ਮੇਰਾ ਹੋਇ ਰਹਹਿ; ਸਭੁ ਜਗੁ ਤੇਰਾ ਹੋਇ ॥੯੫॥

ਹੇ ਫ਼ਰੀਦ! ਜੇ = ਜੇਕਰ ਤੂੰ ਮੇਰਾ ਹੋਇ = ਹੋ ਕੇ ਰਹਹਿ = ਰਹੇਂ ਭਾਵ ਆਪਣਾ ਸਭ ਕੁਝ ਮੈਨੂੰ ਅਰਪਨ ਕਰ ਦੇਵੇਂ ਤਾਂ ਸਭੁ = ਸਾਰਾ ਜਗੁ = ਸੰਸਾਰ ਤੇਰਾ ਸੇਵਕ ਹੋਇ = ਹੋ ਜਾਵੇਗਾ॥੯੫॥

ਸਰੀਰ ਦੀ ਅਨਸਥਿਰਤਾ ਦਿਖਾਉਂਦੇ ਹੋਏ ਉਚਾਰਣ ਕਰਦੇ ਹਨ:

## ਕੰਧੀ ਉਤੈ ਰੁਖੜਾ; ਕਿਚਰਕੁ ਬੰਨੈ੍ ਧੀਰੁ ॥

ਹੇ ਭਾਈ! ਜਿਵੇਂ ਨਦੀ ਦੇ ਕੰਧੀ = ਕਿਨਾਰੇ ਉਤੈ = ਉੱਪਰ ਜੋ ਰੁਖੜਾ = ਰੁੱਖ ਹੈ, ਉਹ ਕਿਚਰਕੁ = ਕਿਤਨਾ ਕੁ ਚਿਰ ਧੀਰੁ = ਧੀਰਜਤਾ ਬੰਨ੍ਹ ਸਕਦਾ ਹੈ ਭਾਵ ਜਦੋਂ ਨਦੀ ਦਾ ਵਹਾਅ ਤੇਜ਼ ਹੋਇਆ ਤਾਂ ਪੁੱਟ ਕੇ ਲੈ ਜਾਵੇਗੀ।

**ਅਥਵਾ** ਏਸੇ ਪ੍ਰਕਾਰ ਕਾਲ ਰੂਪੀ ਨਦੀ ਦੇ ਪ੍ਰਾਲਬਧ ਰੂਪੀ ਕਿਨਾਰੇ ਉੱਪਰ ਖੜਾ ਸਰੀਰ ਰੂਪੀ ਰੁੱਖ ਕਿਤਨਾ ਕੁ ਚਿਰ ਧੀਰਜ ਬੰਨ੍ਹ ਸਕਦਾ ਹੈ, ਭਾਵ ਕਾਲ ਜ਼ਰੂਰ ਸਰੀਰ ਨੂੰ ਨਾਸ਼ ਕਰ ਦੇਵੇਗਾ।

## ਫਰੀਦਾ, ਕਚੈ ਭਾਂਡੈ ਰਖੀਐ; ਕਿਚਰੁ ਤਾਈ ਨੀਰੁ ॥੯੬॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਵੇਂ ਮਿੱਟੀ ਦੇ ਕੱਚੇ ਭਾਂਡੇ ਵਿਚ ਜੇਕਰ ਪਾਣੀ ਪਾ ਕੇ ਰਖੀਐ = ਰੱਖਣਾ ਕਰੀਏ ਤਾਂ ਉਹ ਨੀਰੁ = ਪਾਣੀ ਕਿਚਰੁ = ਕਿਤਨਾ ਕੁ ਚਿਰ ਤਾਈ = ਤਕ ਠਹਿਰ ਸਕਦਾ ਹੈ ਭਾਵ ਉਹ ਕੱਚਾ ਭਾਂਡਾ ਖਰ ਕੇ ਪਾਣੀ ਬਾਹਰ ਆ ਜਾਵੇਗਾ **ਅਥਵਾ** ਏਸੇ ਪ੍ਰਕਾਰ ਇਹ ਪੰਜਾਂ ਤੱਤਾਂ ਦੀ ਮਿੱਟੀ ਦਾ ਬਣਿਆ ਸਰੀਰ ਰੂਪੀ ਭਾਂਡਾ ਕੱਚਾ ਹੈ, ਇਸ ਵਿਚ ਸੁਆਸਾਂ ਰੂਪੀ ਪਾਣੀ ਕਿਤਨਾ ਕੁ ਚਿਰ ਤਕ ਠਹਿਰ ਸਕਦਾ ਹੈ ਭਾਵ ਜਲਦੀ ਹੀ ਨਾਸ਼ ਹੋ ਜਾਵੇਗਾ।

**ਅਥਵਾ** ਜਿਵੇਂ ਕੱਚੇ ਭਾਂਡੇ ਨੂੰ ਪਾਣੀ ਵਿਚ ਰੱਖਣਾ ਕਰੀਏ ਤਾਂ ਉਹ ਕਿਤਨਾ ਕੁ ਚਿਰ ਕੱਢੇਗਾ ਭਾਵ ਛੇਤੀ ਹੀ ਖਰ ਜਾਵੇਗਾ। ਏਸੇ ਪ੍ਰਕਾਰ ਸਰੀਰ ਰੂਪੀ ਕੱਚੇ ਭਾਂਡੇ ਨੂੰ ਕਿਤਨਾ ਕੁ ਚਿਰ ਪਦਾਰਥਾਂ ਰੂਪੀ ਪਾਣੀ ਵਿਚ ਰੱਖਾਂਗੇ, ਭਾਵ ਇਕ ਦਿਨ ਇਨ੍ਹਾਂ ਪਦਾਰਥਾਂ ਦੇ ਵਿਚ ਪਿਆ ਹੀ ਨਾਸ਼ ਹੋ ਜਾਵੇਗਾ॥੯੬॥

## ਫਰੀਦਾ, ਮਹਲ ਨਿਸਖਣ ਰਹਿ ਗਏ; ਵਾਸਾ ਆਇਆ ਤਲਿ ॥

('ਨਿਸੱਖਣ' ਅਤੇ 'ਤੱਲਿ' ਉਚਾਰਣ ਹੈ)

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਸ ਸਮੇਂ ਵੱਡੇ ਵੱਡੇ ਮਹਲ (ਨਿ + ਸਖਣ) ਨਿ = ਵਿਸ਼ੇਸ਼ ਕਰਕੇ ਸਖਣ = ਖ਼ਾਲੀ ਹੀ ਰਹਿ ਗਏ, ਜਦੋਂ ਉਸ ਵਿਚ ਵੱਸਣ ਵਾਲਿਆਂ ਦਾ ਵਾਸਾ = ਨਿਵਾਸ ਤਲਿ = ਥੱਲੇ ਜ਼ਮੀਨ ਪਰ ਭਾਵ ਕਬਰਾਂ ਵਿਚ ਆ ਗਿਆ।

**[ਅੰਗ ੧੩੮੩]**

## ਗੋਰਾਂ ਸੇ ਨਿਮਾਣੀਆ; ਬਹਸਨਿ ਰੂਹਾਂ ਮਲਿ ॥

ਤਦੋਂ ਸੇ = ਉਹ ਨਿਮਾਣੀਆ = ਵਿਚਾਰੀਆਂ ਤੁੱਛ ਜਿੰਦਾਂ **ਵਾ:** ਉਹ ਨਿਮਾਣੀਆ = ਮਾਣ ਤੋਂ ਰਹਿਤ ਨੀਵੀਆਂ ਗੋਰਾਂ = ਕਬਰਾਂ ਜੀਵਾਂ ਦੀਆਂ ਰੂਹਾਂ ਨੂੰ ਮੱਲ ਕੇ ਬਹਸਨਿ = ਬੈਠ ਜਾਂਦੀਆਂ ਹਨ ਭਾਵ ਮੁਸਲਮਾਨਾਂ ਦਾ ਮੱਤ ਹੈ ਕਿ ਜਿਤਨਾ ਚਿਰ ਕਿਆਮਤ ਨਹੀਂ ਆਉਂਦੀ, ਉਤਨਾ ਚਿਰ ਸਭ ਦੀਆਂ ਰੂਹਾਂ ਕਬਰਾਂ ਵਿਚ ਰਹਿੰਦੀਆਂ ਹਨ, ਕਿਆਮਤ ਵਾਲੇ ਦਿਨ ਰੂਹਾਂ ਦਾ ਨਿਆਂ ਹੁੰਦਾ ਹੈ। ਸਰੀਰ ਤਾਂ ਮਿੱਟੀ ਰੂਪ ਹੋ ਜਾਂਦਾ ਹੈ ਪਰ ਉਹ ਰੂਹਾਂ ਉਥੇ ਬੈਠੀਆਂ ਰਹਿੰਦੀਆਂ ਹਨ।

## ਆਖੀਂ ਸੇਖਾਂ ਬੰਦਗੀ; ਚਲਣੁ ਅਜੁ ਕਿ ਕਲਿ ॥੯੭॥

ਹੇ ਸੇਖਾਂ = ਸ਼ੇਖ਼ ਜਾਤੀ ਵਾਲੇ **ਵਾ:** ਸਿੱਖਿਆ ਲੈਣ ਵਾਲੇ! ਪਰਮਾਤਮਾ ਦੀ ਬੰਦਗੀ = ਭਗਤੀ ਆਖੀ = ਆਖ ਭਾਵ ਕਰ **ਵਾ:** ਅਸੀਂ ਤੇਰੇ ਤਾਈਂ ਪਰਮਾਤਮਾ ਦੀ ਬੰਦਗੀ ਕਰਨ ਵਾਲੀ ਗੱਲ ਆਖੀ ਹੈ ਕਿ ਅੱਜ ਕਿ = ਜਾਂ ਕੱਲ ਨੂੰ ਤੇਰਾ ਚਲਣੁ = ਚੱਲਣਾ ਹੋ ਜਾਵੇਗਾ ॥੯੭॥

## ਫਰੀਦਾ, ਮਉਤੈ ਦਾ ਬੰਨਾ ਏਵੈ ਦਿਸੈ; ਜਿਉ ਦਰੀਆਵੈ ਢਾਹਾ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮਉਤੈ = ਮੌਤ ਦਾ ਬੰਨਾ = ਕਿਨਾਰਾ ਏਵੈ = ਇਸ ਪ੍ਰਕਾਰ ਦਾ ਦਿਸੈ = ਦਿੱਸਦਾ ਹੈ ਜਿਉ = ਜਿਵੇਂ ਦਰੀਆਵੈ = ਦਰਿਆ ਦਾ ਢਾਹਾ = ਕਿਨਾਰਾ ਹੁੰਦਾ ਹੈ **ਵਾ:** ਜਿਵੇਂ ਦਰਿਆ ਨੂੰ ਢਾਹ ਲੱਗੀ ਹੁੰਦੀ ਹੈ, ਤਿਵੇਂ ਕਾਲ ਰੂਪੀ ਦਰਿਆ ਹੈ ਤੇ ਸੰਸਾਰ, ਸਰੀਰ ਰੂਪੀ ਢਾਹਾ, ਕਿਨਾਰਾ ਹੈ ਤੇ ਮੌਤ ਦਾ ਪ੍ਰਵਾਹ ਚੱਲ ਰਿਹਾ ਹੈ।

## ਅਗੈ ਦੋਜਕੁ ਤਪਿਆ ਸੁਣੀਐ; ਹੂਲ ਪਵੈ ਕਾਹਾਹਾ ॥

ਅੱਗੇ ਦੋਜਕੁ = ਨਰਕ ਧਾਰਮਿਕ ਗ੍ਰੰਥਾਂ ਦੁਆਰਾ ਅੱਗ ਨਾਲ ਤਪਿਆ = ਤਪਦਾ ਸੁਣੀਐ = ਸੁਣੀਦਾ ਹੈ, ਜਿਥੇ ਵਿਕਾਰੀ ਜੀਵ ਦੀ ਹੂਲ = ਪੀੜਾ ਨਾਲ ਕਾਹਾਹਾ = ਡੰਡ ਰੌਲੀ, ਹਾਹਾਕਾਰ ਪਵੈ = ਪੈ ਰਹੀ ਹੈ। ਜੈਸਾ ਕਿ :

**ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥੧॥ਰਹਾਉ॥** *(ਸੋਰਠਿ ਮ: ੧, ਅੰਗ ੬੩੬)*

## ਇਕਨਾ ਨੋ ਸਭ ਸੋਝੀ ਆਈ; ਇਕਿ ਫਿਰਦੇ ਵੇਪਰਵਾਹਾ ॥

ਇਕਨਾਂ ਸ੍ਰੇਸ਼ਟ ਭਾਗਾਂ ਵਾਲਿਆਂ ਨੋ = ਨੂੰ ਧਾਰਮਿਕ ਗ੍ਰੰਥਾਂ ਦੁਆਰਾ ਆਪਣੇ ਆਤਮ ਸਰੂਪ ਦੀ ਸਭ = ਸਾਰੀ ਸੋਝੀ ਆਈ = ਆ ਗਈ ਹੈ ਅਤੇ ਇਕ ਮੰਦ ਭਾਗਾਂ ਵਾਲੇ ਵੇਪਰਵਾਹਾ = ਫ਼ਿਕਰ ਤੋਂ ਰਹਿਤ ਹੋਏ ਫਿਰਦੇ ਹਨ ਭਾਵ ਅਗਿਆਨ ਦੇ ਵਿਚ ਆਖਦੇ ਹਨ ਕਿ 'ਆਹ ਜੱਗ ਮਿੱਠਾ ਅਗਲਾ ਕਿਨ ਡਿੱਠਾ'।

## ਅਮਲ ਜਿ ਕੀਤਿਆ ਦੁਨੀ ਵਿਚਿ; ਸੇ ਦਰਗਹ ਓਗਾਹਾ ॥੯੮॥

ਪਰੰਤੂ ਜਿ = ਜਿਹੜੇ ਜਿਹੜੇ ਅਮਲ = ਕਰਮ ਇਸ ਦੁਨੀ = ਦੁਨੀਆਂ ਵਿਚ ਕੀਤਿਆ = ਕੀਤੇ ਹਨ, ਸੇ = ਉਹੋ ਹੀ ਖ਼ੁਦਾ ਦੀ ਦਰਗਾਹ ਵਿਚ ਓਗਾਹਾ = ਗਵਾਹੀ ਦੇਂਦੇ ਹਨ ਕਿ ਸਾਨੂੰ ਇਸ ਨੇ ਕੀਤਾ ਹੈ ਭਾਵ ਉਹ ਕਰਮ ਹੀ ਗਵਾਹੀ ਬਣ ਜਾਂਦੇ ਹਨ ॥੯੮॥

**ਉਥਾਨਕਾ :** ਇਕ ਵਾਰ ਫ਼ਰੀਦ ਜੀ ਦਰਿਆ ਦੇ ਕਿਨਾਰੇ ਨਾਮ ਦੀ ਮਸਤੀ ਵਿਚ ਘੁੰਮ ਰਹੇ ਸਨ, ਤਦ ਉਹਨਾਂ ਦੀ ਸਾਹਮਣੇ ਇਕ ਬਗਲੇ 'ਤੇ ਨਿਗ੍ਹਾ ਗਈ, ਜਿਸ ਨੇ ਇਕ ਮੱਛੀ ਨੂੰ ਪਾਣੀ ਵਿੱਚੋਂ ਫੜਿਆ ਤੇ ਉਸ ਨਾਲ ਖੇਡਾਂ ਕਰੀ ਜਾਂਦਾ ਹੈ, ਕਦੇ ਉਸ ਨੂੰ ਚੁੰਜ ਨਾਲ ਉਤਾਂਹ ਨੂੰ ਵਗ੍ਹਾ ਕੇ ਮਾਰਦਾ ਹੈ ਤੇ ਕਦੇ ਬੋਚ ਲੈਂਦਾ ਹੈ, ਫ਼ਰੀਦ ਜੀ ਇਹ ਦੇਖ ਹੀ ਰਹੇ ਸਨ ਕਿ ਇਤਨੇ ਨੂੰ ਇਕ ਬਾਜ਼ ਨੇ ਝਪਟ ਮਾਰ ਕੇ ਉਸ ਬਗਲੇ ਨੂੰ ਆਪਣਾ ਆਹਾਰ ਬਣਾ ਲਿਆ। ਇਹ ਘਟਨਾ ਦੇਖ ਕੇ ਇਹ ਸਲੋਕ ਉਚਾਰਣ ਕੀਤਾ :

## ਫਰੀਦਾ, ਦਰੀਆਵੈ ਕੰਨੈ ਬਗੁਲਾ; ਬੈਠਾ ਕੇਲ ਕਰੇ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਬਗੁਲਾ ਦਰੀਆਵੈ = ਦਰਿਆ ਦੇ ਕੰਨੈ = ਕਿਨਾਰੇ ਉੱਪਰ ਬੈਠਾ ਹੋਇਆ ਕੇਲ = ਖੇਲ, ਕ੍ਰੀੜਾ ਕਰੇ = ਕਰ ਰਿਹਾ ਸੀ ਭਾਵ ਮੱਛੀਆਂ ਨੂੰ ਚੁੰਜ ਨਾਲ ਉਤਾਹਾਂ ਨੂੰ ਸੁੱਟ ਕੇ ਫੇਰ ਬੋਚ ਕੇ ਖਾ ਰਿਹਾ ਸੀ।

## ਕੇਲ ਕਰੇਦੇ ਹੰਝ ਨੋ; ਅਚਿੰਤੇ ਬਾਜ ਪਏ ॥

ਉਸ ਕੇਲ = ਕ੍ਰੀੜਾ ਕਰੇਦੇ = ਕਰਦੇ ਹੋਏ ਹੰਝ = ਬਗੁਲੇ ਨੋ = ਨੂੰ ਅਚਿੰਤੇ = ਅਚਾਨਕ ਹੀ ਬਾਜ਼ ਆਨ ਪਏ।

## ਬਾਜ ਪਏ ਤਿਸੁ ਰਬ ਦੇ; ਕੇਲਾਂ ਵਿਸਰੀਆਂ ॥

ਤਿਸੁ = ਉਸ ਰਬ = ਖ਼ੁਦਾ ਦੇ ਹੁਕਮ ਨਾਲ ਹੀ ਉਸ ਬਗਲੇ ਨੂੰ ਬਾਜ਼ ਆਣ ਪਏ ਹਨ, ਤਦੋਂ ਬਗਲੇ ਦੀਆਂ ਸਭ ਕੇਲਾਂ = ਕ੍ਰੀੜਾ ਕਰਨ ਦੀਆਂ ਗੱਲਾਂ ਵਿਸਰੀਆਂ = ਭੁੱਲ ਗਈਆਂ।

## ਜੋ ਮਨਿ ਚਿਤਿ ਨ ਚੇਤੇ ਸਨਿ; ਸੋ ਗਾਲੀ ਰਬ ਕੀਆਂ ॥੯੯॥

ਬਗਲੇ ਦੇ ਮਨ ਵਿਚ ਜੋ = ਜਿਹੜੀਆਂ ਗੱਲਾਂ ਚਿੱਤ ਚੇਤੇ ਨਹੀਂ ਸਨ, ਸੋ = ਉਹ ਗਾਲੀ = ਗੱਲਾਂ ਰਬ = ਖ਼ੁਦਾ ਨੇ ਕੀਆ = ਕਰ ਦਿੱਤੀਆਂ ਹਨ ॥੯੯॥

ਜਿਵੇਂ ਲਾਇਲਪੁਰ ਨਗਰ ਦੇ ਕੁਝ ਬੱਚੇ ਸਕੂਲ ਤੋਂ ਆਉਂਦੇ ਹੋਏ ਗਰਮੀ ਦੀ ਰੁੱਤ ਵਿਚ ਦਰਿਆ ਵਿਚ ਨਹਾਉਣ ਲੱਗ ਪਏ। ਉਹ ਸਾਰੇ ਵਿੱਚੇ ਹੀ ਰੁੜ੍ਹ ਗਏ। ਲਾਇਲਪੁਰ ਵਿਚ ਹਾਹਾਕਾਰ ਮੱਚਿਆ, ਉਨ੍ਹਾਂ ਦੇ ਭੋਗ 'ਤੇ ਰਾਗੀ ਹਰਨਾਮ ਸਿੰਘ ਜੀ ਲਾਇਲਪੁਰ ਵਾਲਿਆਂ ਨੇ ਇਸੇ ਸ਼ਬਦ ਦਾ ਗਾਇਨ ਇਤਨੇ ਵੈਰਾਗ ਨਾਲ ਕੀਤਾ ਕਿ ਗ਼ਮਗੀਨ ਬੈਠੇ ਬੱਚਿਆਂ ਦੇ ਸੰਬੰਧੀ ਅਤੇ ਸਰੋਤਾ-ਜਨ ਆਦਿ ਸਭ ਦੀਆਂ ਅੱਖਾਂ ਵਿਚ ਵੈਰਾਗ ਦੇ ਹੰਝੂ ਵਗ ਤੁਰੇ। ਇਹੋ ਜਿਹੀਆਂ ਘਟਨਾਵਾਂ ਟੋਭਿਆਂ, ਖੂਹਾਂ, ਨਦੀਆਂ ਨਹਿਰਾਂ ਦੀਆਂ ਬਹੁਤ ਹਨ ਪਰ ਇਥੇ ਕੇਵਲ ਮਹਾਂਪੁਰਖਾਂ ਦੀ ਰਸਨਾ ਤੋਂ ਕਥਨ ਕੀਤਾ ਇੱਕੋ ਹੀ ਦ੍ਰਿਸ਼ਟਾਂਤ ਲਾਇਆ ਹੈ। ਇਹ ਕਥਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਕਥਾ ਵਿਚ ਸੁਣਾਇਆ ਸੀ।

### ਦੂਸਰਾ ਅਰਥ

**ਫਰੀਦਾ, ਦਰੀਆਵੈ ਕੰਨੈ ਬਗੁਲਾ; ਬੈਠਾ ਕੇਲ ਕਰੇ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਸੰਸਾਰ ਰੂਪੀ ਦਰਿਆ ਦੇ ਕਿਨਾਰੇ ਬਗਲੇ ਦੀ ਨਿਆਈਂ ਦੰਭੀ ਜੀਵ ਬੈਠਾ ਕ੍ਰੀੜਾ ਕਰ ਰਿਹਾ ਹੈ ਭਾਵ ਧੀਆਂ, ਪੁੱਤਰਾਂ ਤੇ ਇਸਤਰੀ ਦੇ ਮੋਹ ਵਿਚ ਖੇਲ ਰਿਹਾ ਹੈ।

**ਕੇਲ ਕਰੇਦੇ ਹੰਝ ਨੋ; ਅਚਿੰਤੇ ਬਾਜ ਪਏ ॥**

ਇਹ ਕੇਲ = ਕ੍ਰੀੜਾ, ਖੇਲ ਕਰਦੇ ਹੋਏ ਜੀਵ ਰੂਪੀ ਹੰਝ = ਬਗਲੇ ਨੂੰ ਅਚਾਣਚੱਕ ਜਮਦੂਤ ਰੂਪੀ ਬਾਜ਼ ਆਣ ਪਏ।

**ਬਾਜ ਪਏ ਤਿਸੁ ਰਬ ਦੇ; ਕੇਲਾਂ ਵਿਸਰੀਆਂ ॥**

ਇਹ ਜਮਦੂਤ ਰੂਪੀ ਬਾਜ਼ ਉਸ ਰੱਬ ਦੇ ਹੁਕਮ ਅਨੁਸਾਰ ਹੀ ਆਣ ਕੇ ਪਏ ਹਨ, ਤਦ ਜੀਵ ਰੂਪੀ ਦੰਭੀ ਬਗਲੇ ਨੂੰ ਸਾਰੀਆਂ ਕੇਲਾਂ = ਕ੍ਰੀੜਾ, ਖੇਡਾਂ ਭੁੱਲ ਗਈਆਂ।

**ਜੋ ਮਨਿ ਚਿਤਿ ਨ ਚੇਤੇ ਸਨਿ; ਸੋ ਗਾਲੀ ਰਬ ਕੀਆਂ ॥੯੯॥**

ਜੋ ਗੱਲਾਂ ਇਸ ਜੀਵ ਰੂਪ ਬਗਲੇ ਦੇ ਮਨ ਵਿਚ ਚਿਤ = ਮਨ ਦੇ ਚੇਤੇ = ਯਾਦ ਨਹੀਂ ਸਨ ਭਾਵ ਮੌਤ ਯਾਦ ਹੀ ਨਹੀਂ ਸੀ, ਉਹ ਗੱਲਾਂ ਰੱਬ ਨੇ ਕਰ ਦਿੱਤੀਆਂ ਭਾਵ ਮੌਤ ਨੇ ਆ ਕੇ ਗ੍ਰਸ ਲਿਆ ॥੯੯॥

ਅਰਥਾਤ ਇਸ ਕਰਕੇ ਪਾਪ, ਵਿਕਾਰ ਨਹੀਂ ਕਰਨੇ ਚਾਹੀਦੇ, ਭਾਵੇਂ ਕੋਈ ਪ੍ਰਗਟ ਕਰੇ ਜਾਂ ਲੁਕ ਕੇ

ਕਰੇ, ਉਸ ਦੀ ਸਜ਼ਾ ਪਰਮਾਤਮਾ ਕਿਸੇ ਨਾ ਕਿਸੇ ਰੂਪ ਵਿਚ ਉਸ ਨੂੰ ਦੇ ਦੇਂਦਾ ਹੈ, ਜਿਵੇਂ ਕਿ ਵਿਕਾਰੀ ਸੁਭਾਅ ਦਾ ਇਕ ਪਖੰਡੀ ਆਪਣੇ ਆਪ ਨੂੰ ਮੋਨੀ ਕਹਾਉਣ ਵਾਲਾ ਜਗਰਾਵਾਂ ਦੇ ਬਾਹਰ ਕੁਟੀਆ ਦੇ ਵਿਚ ਨਿਵਾਸ ਕਰ ਕੇ ਰਹਿੰਦਾ ਸੀ, ਜਦੋਂ ਉਸ ਦਾ ਵਿਕਾਰ ਪਤਾ ਲੱਗਣ ਤੋਂ ਲੁਕ ਕੇ ਅੱਖੀਂ ਵੇਖ ਲਿਆ ਤਾਂ ਜੱਟਾਂ ਨੇ ਆਪਣੀਆਂ ਧੀਆਂ-ਭੈਣਾਂ ਦੀ ਇੱਜ਼ਤ ਬਚਾਉਣ ਲਈ ਉਸ ਨੂੰ ਐਸੀ ਸਜ਼ਾ ਦਿੱਤੀ ਕਿ ਕੁੱਟ-ਕੁੱਟ ਕੇ ਮਾਰ ਦਿੱਤਾ ਤੇ ਕਿਸੇ ’ਤੇ ਕੋਈ ਕੇਸ ਨਹੀਂ ਬਣਿਆ ਸੀ। ਇਸ ਲਈ ਵਿਕਾਰ ਨਹੀਂ ਕਰਨੇ ਚਾਹੀਦੇ ਕਿਉਂਕਿ ਪਰਮਾਤਮਾ ਕਿਸੇ ਨਾ ਕਿਸੇ ਰੂਪ ਵਿਚ ਲੁਕ ਕੇ ਕੀਤੇ ਹੋਏ ਪਾਪਾਂ ਨੂੰ ਪ੍ਰਗਟ ਕਰ ਹੀ ਦੇਂਦਾ ਹੈ ਅਤੇ ਆਪਣੇ ਤਰੀਕੇ ਨਾਲ ਸਜ਼ਾ ਵੀ ਦਿੰਦਾ ਹੈ। ਇਸ ਕਰਕੇ ਫ਼ਰੀਦ ਜੀ ਨੇ ਬਗਲੇ ਦੀ ਕਿਰਿਆ ਦੰਭੀ ਹੋਣ ਕਰਕੇ ਇਸ ਦਾ ਦ੍ਰਿਸ਼ਟਾਂਤ ਪਖੰਡੀਆਂ ਨਾਲ ਦੇ ਕੇ ਸੰਸਾਰ ਨੂੰ ਸਿੱਖਿਆ ਦਿੱਤੀ ਹੈ।

**ਉਥਾਨਕਾ :** ਇਕ ਪੁਰਖ ਜੋ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਸੀ, ਉਸ ਦੇ ਮ੍ਰਿਤਕ ਸਰੀਰ ਨੂੰ ਚਾਰ ਕਾਨੀ ਅਰਥੀ ਨੂੰ ਲੱਗ ਕੇ ਅੰਤਮ ਕਿਰਿਆ ਲਈ ਉਸ ਦੇ ਸੰਬੰਧੀ ਲਈ ਜਾ ਰਹੇ ਸਨ, ਉਸ ਨੂੰ ਦੇਖ ਕੇ ਫ਼ਰੀਦ ਜੀ ਵੈਰਾਗਮਈ ਸਲੋਕ ਉਚਾਰਨ ਕਰਦੇ ਹਨ :

## ਸਾਢੇ ਤ੍ਰੈ ਮਣ ਦੇਹੁਰੀ; ਚਲੈ ਪਾਣੀ ਅੰਨਿ ॥

ਹੇ ਭਾਈ ! ਇਕ ਆਮ ਤੰਦਰੁਸਤ ਮਨੁੱਖ ਦੀ ਦੇਹੁਰੀ = ਕਾਇਆ ਸਾਢੇ ਕੁ ਤ੍ਰੈ = ਤਿੰਨ ਕੱਚੇ ਮਣ ਦੀ ਹੈ **ਵਾ:** ਮਨੁੱਖਾਂ ਦੀ ਦੇਹੀ ਦੀ ਮਣ = ਮਿਣਤੀ ਆਪੋ-ਆਪਣੇ ਸਾਢੇ ਕੁ ਤਿੰਨ ਹੱਥ ਹਨ ਜੋ ਪਾਣੀ ਅਤੇ ਅੰਨਿ = ਅਨਾਜ ਦੇ ਆਸਰੇ ਚਲੈ = ਚੱਲ ਰਹੀ ਹੈ। ਕਬੀਰ ਸਾਹਿਬ ਜੀ ਨੇ ਵੀ ਕਥਨ ਕੀਤਾ ਹੈ ਕਿ ਜੇਕਰ ਸਾਢੇ ਤਿੰਨ ਹੱਥ ਤੋਂ ਥੋੜ੍ਹੀ ਜਿਹੀ ਦੇਹੀ ਵੱਡੀ ਹੋਵੇਗੀ ਤਾਂ ਉਹ ਪੌਣੇ ਕੁ ਚਾਰ ਹੱਥ ਹੀ ਹੋ ਜਾਵੇਗੀ। ਜੈਸਾ ਕਿ :

**ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥** *(ਅੰਗ ੧੩੭੬)*

## ਆਇਓ ਬੰਦਾ ਦੁਨੀ ਵਿਚਿ; ਵਤਿ ਆਸੂਣੀ ਬੰਨ੍ਹਿ ॥

ਇਹ ਬੰਦਾ = ਮਨੁੱਖ ਦੁਨੀ = ਦੁਨੀਆਂ ਵਿਚ ਬੰਦਗੀ ਕਰਨ ਲਈ ਆਇਆ ਹੈ, ਪਰ ਅਨੇਕਾਂ ਆਸੂਣੀ = ਆਸਾਂ ਨੂੰ ਆਪਣੇ ਪੱਲੇ ਬੰਨ੍ਹ ਕੇ ਤੁਰੀ ਵਤਿ = ਫਿਰਦਾ ਹੈ **ਵਾ:** ਫੇਰ ਆਸਾ ਕਰ ਕੇ ਬੰਨ੍ਹਿਆ ਜਾਂਦਾ ਹੈ।

***ਨੋਟ :*** ਮੁਲਤਾਨੀ ਬੋਲੀ ਵਿਚ ‘ਵਤਿ’ ਨਾਮ ਫਿਰਨ ਦਾ ਹੈ।)

## ਮਲਕਲ ਮਉਤ ਜਾਂ ਆਵਸੀ; ਸਭ ਦਰਵਾਜੇ ਭੰਨਿ ॥

ਮਲਕਲ ਮਉਤ = ਮੌਤ ਦਾ ਫ਼ਰਿਸ਼ਤਾ **ਵਾ:** (ਮਲ + ਕਲ) ਕਲ = ਕਲਬਲਾਹਟ ਪਾ ਕੇ ਮਲ ਕੇ ਸੁੱਟਣ ਵਾਲੀ ਮੌਤ **ਵਾ:** ਕਾਲ ਰੂਪੀ ਪਾਤਸ਼ਾਹ ਦੇ ਘਰਵਾਲੀ ਮੌਤ ਰੂਪੀ ਮਲਕਲ = ਪਾਤਸ਼ਾਹਨੀ) ਜਾਂ = ਜਦੋਂ ਆਵਸੀ = ਆਵੇਸੀ ਤਾਂ ਉਹ ਇੰਦ੍ਰਿਆਂ ਰੂਪੀ ਸਭ = ਸਾਰੇ ਦਰਵਾਜ਼ਿਆਂ ਨੂੰ ਭੰਨ ਦੇਵੇਗੀ ਭਾਵ ਇੰਦ੍ਰੇ ਸੱਤਾ ਹੀਣ ਹੋ ਜਾਣਗੇ।

***ਨੋਟ :*** ਪਿਛਲੇ ਸਮੇਂ ਵਿਚ ਕੁਝ ਵਿਗਿਆਨੀਆਂ ਦਾ ਇਹ ਮਤ ਰਿਹਾ ਹੈ ਕਿ ਜਦੋਂ ਬੰਦਾ ਮਰ ਗਿਆ, ਬਸ ਉਥੇ ਹੀ ਸਾਰੀ ਕਹਾਣੀ ਖ਼ਤਮ ਹੋ ਜਾਂਦੀ ਹੈ, ਹੋਰ ਕੋਈ ਇਸ ਦੇ ਵਿੱਚੋਂ ਰੂਹ ਨਹੀਂ ਨਿਕਲਦੀ, ਜਿਵੇਂ ਸਾਰੇ ਧਰਮੀ ਲੋਕ ਮੰਨਦੇ ਹਨ। ਅਮਰੀਕਾ ਦੇ ਵਿਗਿਆਨੀਆਂ ਨੇ ਆਪਣੀਆਂ ਮਸ਼ੀਨਾਂ ਦੁਆਰਾ ਇਹ ਅਨੁਮਾਨ ਲਾ ਲਿਆ ਸੀ ਕਿ ਇਸ ਬੰਦੇ ਨੇ ਇਤਨੇ ਸਮੇਂ ਤੋਂ ਬਾਅਦ ਮਰ ਜਾਣਾ ਹੈ ਤਦੋਂ ਦੋ ਬੰਦਿਆਂ ’ਤੇ ਇਕ ਅਜ਼ਮਾਇਸ਼ ਕੀਤੀ, ਜਿਨ੍ਹਾਂ ਨੂੰ ਸ਼ੀਸ਼ੇ ਦੇ ਬਕਸੇ ਵਿਚ ਪਾਇਆ ਕਿ ਦੇਖਾਂਗੇ ਕਿ ਇਨ੍ਹਾਂ ਵਿੱਚੋਂ ਕੋਈ ਚੀਜ਼ ਬਾਹਰ ਨਿਕਲ ਕੇ ਜਾਂਦੀ ਹੈ ਜਾਂ ਨਹੀਂ ਤਾਂ ਜਦੋਂ ਉਨ੍ਹਾਂ ਦੋਨਾਂ ਦੇ ਵਿੱਚੋਂ ਇਕ ਪ੍ਰਾਣੀ ਦੀ ਮੌਤ ਹੋਈ ਤਾਂ ਤੜਕ ਦੇ ਕੇ ਸ਼ੀਸ਼ਾ ਟੁੱਟ ਗਿਆ ਤੇ ਵਿੱਚੋਂ ਹਵਾ ਜਿਹੀ ਨਿਕਲੀ ਮਹਿਸੂਸ ਹੋਈ ਤੇ ਦੂਸਰੇ ਮਿਰਤਕ ਸਰੀਰ ਦੇ ਵਿੱਚੋਂ

ਪੈਰਾਂ ਵਾਲੇ ਪਾਸੇ ਤੋਂ ਹਰੇ ਰੰਗ ਦਾ ਧੂੰਆਂ ਜਿਹਾ ਨਿਕਲ ਕੇ ਸ਼ੀਸ਼ਾ ਤੋੜ ਕੇ ਬਾਹਰ ਜਾਂਦਾ ਪ੍ਰਤੀਤ ਹੋਇਆ। ਜਿਸ 'ਤੇ ਵਿਗਿਆਨੀਆਂ ਨੇ ਹੈਰਾਨ ਹੋ ਕੇ ਧਾਰਮਿਕ ਗ੍ਰੰਥਾਂ, ਅਵਤਾਰਾਂ, ਪੀਰਾਂ, ਪੈਗ਼ੰਬਰਾਂ, ਗੁਰੂਆਂ ਦੀ ਗੱਲ 'ਤੇ ਵਿਸ਼ਵਾਸ ਕੀਤਾ ਕਿ ਸਰੀਰ ਵਿੱਚੋਂ ਕੋਈ ਚੀਜ਼ ਨਿਕਲ ਕੇ ਬਾਹਰ ਜਾਂਦੀ ਹੈ। ਉਸ ਦੇ ਰੋਕਣ ਲਈ ਭਾਵੇਂ ਕੋਈ ਪੱਥਰ, ਲੋਹੇ ਆਦਿ ਦੇ ਕੋਟ ਕਿਉਂ ਨਾ ਕਰ ਲਵੇ, ਉਹ ਸੂਖਮ ਸਰੀਰ ਉਸ ਦੇ ਵਿੱਚੋਂ ਨਿਕਲ ਕੇ ਜਾਂਦਾ ਹੈ। ਇਸ ਪ੍ਰਕਾਰ ਫ਼ਰੀਦ ਜੀ ਕਥਨ ਕਰਦੇ ਹਨ ਕਿ ਮੌਤ ਸਰੀਰ ਰੂਪੀ ਦਰਵਾਜ਼ੇ ਭੰਨ ਕੇ ਨਿਕਲਦੀ ਹੈ ਤੇ ਪ੍ਰਤੱਖ ਦੀਵਾਰਾਂ ਦੇ ਬੰਧਨ ਤੋੜ ਕੇ ਵੀ ਨਿਕਲ ਜਾਂਦੀ ਹੈ।

## ਤਿਨ੍ਹਾ ਪਿਆਰਿਆ ਭਾਈਆਂ; ਅਗੈ ਦਿਤਾ ਬੰਨਿ੍ ॥

ਜਿਨ੍ਹਾਂ ਨਾਲ ਖੇਡਾਂ ਖੇਡੀਆਂ ਸਨ ਜਾਂ ਖੇਡਿਆ-ਮੱਲਿਆ ਸੀ, ਤਿਨ੍ਹਾ = ਉਨ੍ਹਾਂ ਪਿਆਰਿਆ = ਪਿਆਰ ਕਰਨ ਵਾਲੇ ਅੰਮਾ ਜਾਏ ਭਾਈਆਂ = ਭਰਾਵਾਂ ਨੇ ਹੀ ਅੱਗੇ ਸ਼ਮਸ਼ਾਨ ਭੂਮੀ ਵਿਚ ਲੈ ਜਾਣ ਲਈ ਅਰਥੀ ਉਪਰ ਬੰਨ੍ਹ ਦਿੱਤਾ। (ਬੰਨ੍ਹਦੇ ਇਸ ਲਈ ਹਨ ਕਿ ਕਿਤੇ ਅਰਥੀ ਤੋਂ ਡਿੱਗ ਨਾ ਜਾਵੇ।)

## ਵੇਖਹੁ ਬੰਦਾ ਚਲਿਆ; ਚਹੁ ਜਣਿਆ ਦੈ ਕੰਨਿ੍ ॥

ਹੇ ਭਾਈ! ਵੇਖਹੁ = ਦੇਖਣਾ ਕਰੋ, ਇਹ ਬੰਦਾ = ਮਨੁੱਖ ਅੱਜ ਚਹੁ = ਚਾਰ ਜਣਿਆ = ਆਦਮੀਆਂ[1] ਦੇ ਕੰਨਿ੍ = ਮੋਢਿਆਂ ਉਪਰ ਭਾਵ ਅਰਥੀ ਵਿਚ ਪੈ ਕੇ ਚਲਿਆ = ਤੁਰ ਪਿਆ ਹੈ।

## ਫਰੀਦਾ, ਅਮਲ ਜਿ ਕੀਤੇ ਦੁਨੀ ਵਿਚਿ; ਦਰਗਹ ਆਏ ਕੰਮਿ ॥੧੦੦॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮਨੁੱਖ ਨੇ ਜਿ = ਜਿਹੋ ਜਿਹੇ ਅਮਲ = ਕਰਮ ਦੁਨੀ = ਦੁਨੀਆਂ ਵਿਚ ਰਹਿ ਕੇ ਕੀਤੇ ਹਨ, ਉਹੋ ਹੀ ਰੱਬ ਦੀ ਦਰਗਾਹ ਵਿਚ ਕੰਮ ਆਉਂਦੇ ਹਨ ਭਾਵ ਸਹਾਇਕ ਹੁੰਦੇ ਹਨ। ਕਿਉਂਕਿ ਆਮ ਬੋਲਣ ਵਿਚ ਸਮਝਿਆ ਜਾਂਦਾ ਹੈ ਕਿ ਫ਼ਲਾਣਾ ਬੰਦਾ ਮੇਰੇ ਕੰਮ ਨਹੀਂ ਆਇਆ ॥੧੦੦॥

## ਫਰੀਦਾ, ਹਉ ਬਲਿਹਾਰੀ ਤਿਨ੍ ਪੰਖੀਆ; ਜੰਗਲਿ ਜਿੰਨ੍ਹਾ ਵਾਸੁ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹਉ = ਮੈਂ ਤਿਨ੍ = ਉਨ੍ਹਾਂ ਪੰਖੀਆ = ਪੰਛੀਆਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦਾ ਜੰਗਲ ਦੇ ਵਿਚ ਵਾਸੁ = ਨਿਵਾਸ ਹੈ।

## ਕਕਰੁ ਚੁਗਨਿ, ਥਲਿ ਵਸਨਿ; ਰਬ ਨ ਛੋਡਨਿ੍ ਪਾਸੁ ॥੧੦੧॥

ਉਹ ਥਲਿ = ਧਰਤੀ ਉਪਰ ਵਸਨਿ = ਵੱਸਦੇ ਕਕਰੁ = ਕੰਕਰਾਂ ਨੂੰ ਚੁਗਨਿ = ਚੁਗਦੇ ਹਨ ਪਰ ਫੇਰ ਵੀ ਰੱਬ ਦਾ ਪਾਸੁ = ਪਾਸਾ, ਆਸਰਾ ਨਹੀਂ ਛੋਡਨਿ = ਛੱਡਦੇ ॥੧੦੧॥

### ਦੂਸਰਾ ਅਰਥ

**ਫਰੀਦਾ, ਹਉ ਬਲਿਹਾਰੀ ਤਿਨ੍ ਪੰਖੀਆ; ਜੰਗਲਿ ਜਿੰਨ੍ਹਾ ਵਾਸੁ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈਂ ਤਿਨ੍ਹਾਂ ਮਹਾਤਮਾਂ ਰੂਪੀ ਪੰਛੀਆਂ ਦੇ ਉਪਰੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਦਾ ਪ੍ਰਤੱਖ ਜੰਗਲ ਜਾਂ ਸੰਸਾਰ ਰੂਪੀ ਜੰਗਲ ਵਿਚ ਵਾਸਾ ਹੈ।

---

੧. ਮਾਝੇ ਦੀ ਬੋਲੀ ਵਿਚ 'ਜਣੇ' ਨਾਮ ਬੰਦਿਆਂ ਦਾ ਹੈ, ਜਿਵੇਂ ਕਿੰਨੇ ਜਣੇ ਹਨ, ਭਾਵ ਕਿਤਨੇ ਬੰਦੇ ਹਨ।

**ਕਕਰੁ ਚੁਗਨਿ, ਥਲਿ ਵਸਨਿ; ਰਬ ਨ ਛੋਡਨਿ੍ ਪਾਸੁ ॥੧੦੧॥**

ਉਹ ਕੰਕਰਾਂ ਦੀ ਨਿਆਈਂ ਫਲ-ਫੁਲ ਚੁਗ ਕੇ ਖਾ ਲੈਂਦੇ ਹਨ ਅਤੇ ਜ਼ਮੀਨ ਉੱਪਰ ਹੀ ਵੱਸਦੇ ਭਾਵ ਸੌਂ ਜਾਂਦੇ ਹਨ ਪਰ ਰੱਬ ਦਾ ਪਾਸਾ ਭਾਵ ਆਸਰਾ ਨਹੀਂ ਛੱਡਦੇ ॥੧੦੧॥

**ਉਥਾਨਕਾ :** ਭਗਤ ਫ਼ਰੀਦ ਜੀ ਅੱਗੇ ਬਿਰਧ ਅਵਸਥਾ ਨੂੰ ਧਿਆਨ ਵਿਚ ਰੱਖਦੇ ਹੋਏ ਕਥਨ ਕਰਦੇ ਹਨ :

## ਫਰੀਦਾ, ਰੁਤਿ ਫਿਰੀ ਵਣੁ ਕੰਬਿਆ; ਪਤ ਝੜੇ ਝੜਿ ਪਾਹਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਦੋਂ ਰੁੱਤ ਫਿਰੀ = ਫਿਰ, ਬਦਲ ਗਈ ਭਾਵ ਸਿਸਰ (ਪੱਤਝੜ) ਰੁੱਤ ਆ ਗਈ ਤਾਂ ਸਾਰਾ ਵਣੁ = ਜੰਗਲ ਹੀ ਕੰਬਿਆ = ਕੰਬ ਉੱਠਿਆ ਅਤੇ ਸਾਰੇ ਪਤ = ਪੱਤੇ ਝੜੇ ਝੜਿ = ਝੜ ਝੜ ਕੇ ਹੇਠਾਂ ਡਿੱਗ ਪਾਹਿ = ਪਏ।

## ਚਾਰੇ ਕੁੰਡਾ ਢੂੰਢੀਆਂ; ਰਹਣੁ ਕਿਥਾਊ ਨਾਹਿ ॥੧੦੨॥

ਤਦੋਂ ਉਹਨਾਂ ਪੱਤਿਆਂ ਨੇ ਉੱਡ ਉੱਡ ਕੇ ਚਾਰੇ ਕੁੰਡਾ = ਦਿਸ਼ਾਵਾਂ ਢੂੰਡੀਆਂ = ਖੋਜਣਾ ਕੀਤੀਆਂ ਭਾਵ ਹਵਾ ਨਾਲ ਉੱਡ ਕੇ ਅਨੇਕਾਂ ਬ੍ਰਿਛਾਂ ਪਾਸ ਗਏ ਪਰ ਉਨ੍ਹਾਂ ਨੂੰ ਕਿਥਾਊ = ਕਿਸੇ ਥਾਂ ਵੀ ਰਹਣੁ = ਰਹਿਣਾ ਪ੍ਰਾਪਤ ਨਹੀਂ ਹੋਇਆ ॥੧੦੨॥

### ਦੂਸਰਾ ਅਰਥ

**ਫਰੀਦਾ, ਰੁਤਿ ਫਿਰੀ ਵਣੁ ਕੰਬਿਆ; ਪਤ ਝੜੇ ਝੜਿ ਪਾਹਿ ॥**

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਦੋਂ ਜਵਾਨੀ ਦੀ ਰੁੱਤ ਫਿਰ ਗਈ ਭਾਵ ਬਿਰਧ ਅਵਸਥਾ ਰੂਪੀ ਪੱਤਝੜ ਦੀ ਰੁੱਤ ਆ ਗਈ ਤਦੋਂ ਸਰੀਰ ਰੂਪੀ ਵਣ ਕੰਬ ਉੱਠਿਆ ਭਾਵ ਬਿਰਧ ਅਵਸਥਾ ਵਿਚ ਸਰੀਰ ਬਿਨਾਂ ਪਾਲੇ ਤੋਂ ਕੰਬਦਾ ਰਹਿੰਦਾ ਹੈ ਅਤੇ ਇੰਦ੍ਰਿਆਂ ਰੂਪੀ ਪੱਤੇ ਵੀ ਝੜ-ਝੜ ਪਏ ਹਨ ਭਾਵ ਇੰਦ੍ਰੇ ਨਿਰਬਲ ਹੋ ਜਾਂਦੇ ਹਨ।

**ਚਾਰੇ ਕੁੰਡਾ ਢੂੰਢੀਆਂ; ਰਹਣੁ ਕਿਥਾਊ ਨਾਹਿ ॥੧੦੨॥**

ਅਸਾਂ ਨੇ ਚਾਰੇ ਉੱਤਰ, ਦੱਖਣ, ਪੂਰਬ, ਪੱਛਮ ਦਿਸ਼ਾਵਾਂ ਢੂੰਢੀਆਂ = ਭਾਲੀਆਂ ਹਨ **ਵਾ:** ਚਾਰੇ ਖਾਣੀਆਂ ਦੇ ਜੀਵ ਢੂੰਢ ਕੇ ਦੇਖੇ ਹਨ ਕਿ ਕਿਥਾਊ = ਕਿਸੇ ਥਾਂ ਵੀ ਸਰੀਰ ਨੇ ਰਹਿਣਾ ਨਹੀਂ ਹੈ ॥੧੦੨॥

**ਉਥਾਨਕਾ :** ਆਪਣੇ ਪਹਿਨੇ ਹੋਏ ਪਹਿਰਾਵੇ ਦਾ ਜ਼ਿਕਰ ਕਰਦੇ ਹੋਏ ਉਚਾਰਣ ਕਰਦੇ ਹਨ।

## ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੈਂ ਪਟੋਲਾ = ਰੇਸ਼ਮੀ ਬਸਤਰ ਪਾੜ ਕੇ ਧਜ = ਲੀਰਾਂ ਕਰ ਲਵਾਂ ਅਤੇ ਤਨ ਉੱਪਰ ਉੱਨ ਦੀ ਕੰਬਲੜੀ = ਕੰਬਲੀ ਪਹਿਰੇਉ = ਪਹਿਨ ਲਵਾਂ।

## ਜਿਨੀ੍ ਵੇਸੀ ਸਹੁ ਮਿਲੈ; ਸੇਈ ਵੇਸ ਕਰੇਉ ॥੧੦੩॥

ਜਿਨੀ੍ = ਜਿਨ੍ਹਾਂ ਵੇਸੀ = ਵੇਸਾਂ, ਲਿਬਾਸਾਂ ਕਰਕੇ ਮੇਰਾ ਸਹੁ = ਪਤੀ ਪ੍ਰਭੂ ਮਿਲੈ = ਮਿਲ ਪਵੇ, ਮੈਂ ਸੇਈ = ਉਹੋ ਹੀ ਵੇਸ = ਲਿਬਾਸ ਧਾਰਨ ਕਰੇਉ = ਕਰ ਲਵਾਂ ॥੧੦੩॥

## ਮਃ ੩ ॥

ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਪਾਸ ਸਿੱਖਾਂ ਨੇ ਭਗਤ ਫ਼ਰੀਦ ਜੀ ਦੇ ਉਪਰੋਕਤ ਸਲੋਕ ਬਾਬਤ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਕੀ ਰੇਸ਼ਮ ਦੇ ਬਸਤਰ ਪਾੜ ਦੇਣੇ ਚਾਹੀਦੇ ਹਨ ਤਾਂ ਸੁਣ ਕੇ ਸਤਿਗੁਰੂ ਜੀ ਸਖੀ ਸੰਬਾਦ ਦੁਆਰਾ ਕਥਨ ਕਰਦੇ ਹਨ।

## ਕਾਇ ਪਟੋਲਾ ਪਾੜਤੀ; ਕੰਬਲੜੀ ਪਹਿਰੇਇ ॥

ਹੇ ਸਖੀ ! ਪਟੋਲਾ = ਰੇਸ਼ਮ ਦੇ ਬਸਤਰਾਂ ਨੂੰ ਕਾਇ = ਕਿਸ ਵਾਸਤੇ ਪਾੜਤੀ = ਪਾੜਨਾ ਕਰਦੀ ਹੈਂ ਅਤੇ ਕੰਬਲੜੀ = ਕੰਬਲੀ ਕਿਸ ਲਈ ਪਹਿਰੇਇ = ਪਹਿਨਣਾ ਕਰਦੀ ਹੈਂ।

## ਨਾਨਕ, ਘਰ ਹੀ ਬੈਠਿਆ ਸਹੁ ਮਿਲੈ; ਜੇ ਨੀਅਤਿ ਰਾਸਿ ਕਰੇਇ ॥੧੦੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਖੀ ! ਘਰ ਦੇ ਵਿਚ ਬੈਠਿਆਂ ਹੋਇਆਂ ਹੀ ਸਹੁ = ਪਤੀ ਪਰਮਾਤਮਾ ਮਿਲੈ = ਮਿਲ ਜਾਂਦਾ ਹੈ, ਜੇ = ਜੇਕਰ ਕੋਈ ਅੰਦਰੋਂ ਨੀਅਤਿ = ਨੀਤ ਰਾਸਿ = ਸਾਫ਼, ਸਚਿਆਈ ਵਾਲੀ ਕਰੇਇ = ਕਰ ਲਵੇ ॥੧੦੪॥ ਜੈਸਾ ਕਿ :

**ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮਾਲੇ ॥**
**ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥੧॥** *(ਅੰਗ ੫੯੪)*

## ਮਃ ੫ ॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਫ਼ਰੀਦ ਜੀ ਨੂੰ ਸਿਰੋਪਾਉ ਬਖ਼ਸ਼ਦੇ ਹਨ :

## ਫਰੀਦਾ, ਗਰਬੁ ਜਿਨ੍ਾ ਵਡਿਆਈਆ; ਧਨਿ ਜੋਬਨਿ ਆਗਾਹ ॥

ਹੇ ਫ਼ਰੀਦ ਜੀ ! ਜਿਨ੍ਹਾਂ ਦੇ ਅੰਦਰ ਗੁਣਾਂ ਦਾ ਗਰਬੁ = ਹੰਕਾਰ ਅਤੇ ਵਡਿਆਈਆਂ ਦੀ ਇੱਛਾ ਹੈ, ਫੇਰ ਧਨ ਅਤੇ ਜੋਬਨਿ = ਜਵਾਨੀ ਦੇ ਨਸ਼ੇ ਵਿਚ ਆਗਾਹ = ਡੂੰਘੀ ਤਰ੍ਹਾਂ ਖੁੱਭੇ ਹੋਏ ਹਨ।

## ਖਾਲੀ ਚਲੇ ਧਣੀ ਸਿਉ; ਟਿਬੇ ਜਿਉ ਮੀਹਾਹੁ ॥੧੦੫॥

ਉਹ ਧਣੀ = ਮਾਲਕ ਪਰਮਾਤਮਾ ਦੀ ਪ੍ਰਾਪਤੀ ਸਿਉ = ਨਾਲੋਂ, ਵੱਲੋਂ ਖਾਲੀ = ਸੱਖਣੇ ਹੀ ਪ੍ਰਲੋਕ ਨੂੰ ਚੱਲੇ ਹਨ, ਜਿਉ ਜਿਵੇਂ ਮੀਹਾਹੁ = ਮੀਂਹ ਪੈਣ ਨਾਲ ਵੀ ਟਿੱਬੇ ਖ਼ਾਲੀ, ਖ਼ੁਸ਼ਕ ਰਹਿ ਜਾਂਦੇ ਹਨ ਭਾਵ ਉਨ੍ਹਾਂ ਦੇ ਅੰਦਰ ਸ਼ੁਭ ਗੁਣ ਨਹੀਂ ਟਿਕਦੇ ॥੧੦੫॥

**ਉਥਾਨਕਾ :** ਅੱਗੇ ਨਾਮਹੀਣ ਪੁਰਖਾਂ ਦੀ ਭਿਆਨਕਤਾ ਤੇ ਲੋਕ-ਪ੍ਰਲੋਕ ਵਿਚ ਦੁਖੀ ਹੋਣ ਦੀ ਗੱਲ ਕਥਨ ਕਰਦੇ ਹਨ।

## ਫਰੀਦਾ, ਤਿਨਾ ਮੁਖ ਡਰਾਵਣੇ; ਜਿਨਾ ਵਿਸਾਰਿਓਨੁ ਨਾਉ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤਿਨਾ = ਉਨ੍ਹਾਂ ਮਨੁੱਖਾਂ ਦੇ ਮੁੱਖ ਡਰਾਵਣੇ = ਭੈਦਾਇਕ ਹਨ, ਜਿਨ੍ਹਾਂ ਨੇ ਪਰਮਾਤਮਾ ਦਾ ਨਾਉ = ਨਾਮ ਵਿਸਾਰਿਓਨੁ = ਭੁਲਾਇਆ ਹੋਇਆ ਹੈ।

## ਐਥੈ ਦੁਖ ਘਣੇਰਿਆ; ਅਗੈ ਠਉਰ ਨ ਠਾਉ ॥੧੦੬॥

ਉਨ੍ਹਾਂ ਨੂੰ ਐਥੈ = ਇਸ ਥਾਂ ਭਾਵ ਸੰਸਾਰ ਵਿਚ ਵੀ ਘਣੇਰਿਆ = ਬਹੁਤ ਦੁਖ ਚਿੰਬੜੇ ਰਹਿੰਦੇ ਹਨ ਅਤੇ

ਅੱਗੇ ਪ੍ਰਲੋਕ ਵਿਚ ਵੀ ਉਨ੍ਹਾਂ ਨੂੰ ਠਉਰ = ਠਹਿਰਨ ਲਈ ਕੋਈ ਠਾਉ = ਥਾਂ ਨਹੀਂ ਮਿਲਦੀ **ਵਾ:** ਅੱਗੇ ਨਾ ਸਵਰਗ ਵਿਚ ਠਉਰ = ਥਾਂ ਮਿਲਦੀ ਹੈ ਅਤੇ ਨਾ ਹੀ ਬ੍ਰਹਮ ਲੋਕ ਵਿਚ ਕੋਈ ਥਾਂ ਮਿਲਦੀ ਹੈ ॥੧੦੬॥ ਜੈਸਾ ਕਿ :

**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥**
**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥** *(ਅੰਗ ੪੭੩)*

**ਉਥਾਨਕਾ :** ਭਗਤ ਫ਼ਰੀਦ ਜੀ ਇਸ ਸਲੋਕ ਵਿਚ ਪਿਛਲੀ ਰਾਤ ਭਾਵ ਅੰਮ੍ਰਿਤ ਵੇਲੇ ਦੀ ਮਹਿਮਾ ਕਥਨ ਕਰਦੇ ਹਨ।

## ਫਰੀਦਾ, ਪਿਛਲ ਰਾਤਿ ਨ ਜਾਗਿਓਹਿ; ਜੀਵਦੜੋ ਮੁਇਓਹਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਮਨੁੱਖ ਪਿਛਲ = ਪਿਛਲੀ ਰਾਤ[1] ਭਾਵ ਪਹਿਰ ਰਾਤ ਰਹਿੰਦੀ ਦੇ (ਅੰਮ੍ਰਿਤ ਵੇਲੇ) ਨਹੀਂ ਜਾਗਿਓਹਿ = ਜਾਗਿਆ, ਪ੍ਰਾਣ ਚੱਲਣ ਕਰਕੇ ਭਾਵੇਂ ਉਸ ਦੀ ਗਿਣਤੀ ਜਿਉਂਦਿਆਂ ਵਿਚ ਹੈ, ਪਰ ਪਰਮਾਰਥ ਦ੍ਰਿਸ਼ਟੀ ਦੁਆਰਾ ਉਸ ਦੀ ਜਿਉਂਦੇ ਦੀ ਮਰਿਆਂ ਵਿਚ ਹੀ ਗਿਣਤੀ ਹੈ **ਵਾ:** ਬਾਲ ਜਵਾਨੀ ਤੋਂ ਪਿਛਲੀ ਬਿਰਧ ਅਵਸਥਾ ਰੂਪੀ ਰਾਤ ਵਿਚ ਵੀ ਜਿਹੜਾ ਗਿਆਨ ਅਵਸਥਾ ਵਿਚ ਨਹੀਂ ਜਾਗਿਆ, ਉਹ ਜੀਵੰਦੜੋ = ਜਿਉਂਦਾ ਹੀ ਰੱਬ ਵੱਲੋਂ ਮੁਇਓਹਿ = ਮਰਿਆ ਹੋਇਆ ਸਮਝਣਾ ਚਾਹੀਦਾ ਹੈ।

## ਜੇ ਤੈ ਰਬੁ ਵਿਸਾਰਿਆ; ਤ ਰਬਿ ਨ ਵਿਸਰਿਓਹਿ ॥੧੦੭॥

ਹੇ ਭਾਈ ! ਜੇ = ਜੇਕਰ ਤੈ = ਤੂੰ ਰਬੁ = ਖ਼ੁਦਾ ਨੂੰ ਯਾਦ ਕਰਨਾ ਵਿਸਾਰਿਆ = ਭੁਲਾ ਦਿੱਤਾ ਹੈ, ਤ = ਤਾਂ ਰਬਿ = ਖ਼ੁਦਾ ਨੇ ਤੈਨੂੰ ਵਿਸਾਰਿਓਹਿ = ਭੁਲਾਇਆ ਨਹੀਂ ਹੈ ਭਾਵ ਉਹ ਖ਼ੁਦਾ ਤੇਰੇ ਸਾਰੇ ਕਰਤਬ ਵੇਖ ਰਿਹਾ ਹੈ ॥੧੦੭॥

## ਮਃ ੫ ॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਫ਼ਰੀਦ ਜੀ ਨੂੰ ਸਿਰੋਪਾਉ ਬਖ਼ਸ਼ਦੇ ਹਨ।

## ਫਰੀਦਾ, ਕੰਤੁ ਰੰਗਾਵਲਾ; ਵਡਾ ਵੇਮੁਹਤਾਜੁ ॥

ਹੇ ਭਗਤ ਫ਼ਰੀਦ ਜੀ ! ਕੰਤੁ = ਪਤੀ ਪਰਮਾਤਮਾ ਰੰਗਾਵਲਾ = ਅਨੰਦ ਦੇਣ ਵਾਲਾ (ਅਨੰਦ ਸਰੂਪ) ਹੈ ਅਤੇ ਸਭ ਤੋਂ ਵੱਡਾ ਵੇਮੁਹਤਾਜੁ = ਖ਼ੁਸ਼ਾਮਦੀ ਤੋਂ ਰਹਿਤ, ਬੇ-ਮੁਥਾਜ ਹੈ ਭਾਵ ਕਿਸੇ ਦੇ ਅਧੀਨ ਨਹੀਂ ਹੈ।

## ਅਲਹ ਸੇਤੀ ਰਤਿਆ; ਏਹੁ ਸਚਾਵਾਂ ਸਾਜੁ ॥੧੦੮॥

ਜੋ ਅਲਹ = ਖ਼ੁਦਾ ਦੇ ਸੇਤੀ = ਨਾਲ ਪ੍ਰੇਮ ਰੰਗ ਵਿਚ ਰਤਿਆ = ਰੰਗੇ ਰਹਿਣਾ ਹੈ, ਏਹੁ = ਇਹੋ ਹੀ ਸਚਾਵਾਂ = ਸੱਚਾ ਸਾਜੁ = ਸਾਜ਼ੋ-ਸਾਮਾਨ, ਸਾਧਨ ਹੈ **ਵਾ:** ਇਹੋ ਹੀ ਸੱਚ ਸਰੂਪ ਦੀ ਪ੍ਰਾਪਤੀ ਵਾਲਾ ਗਿਆਨ ਦਾਇਕ ਸਾਜ਼ੋ-ਸਾਮਾਨ ਹੈ ॥੧੦੮॥

---

੧. **ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ ॥** *(ਭਾਈ ਗੁਰਦਾਸ ਜੀ, ਵਾਰ ੨੮, ਪਉੜੀ ੧੫)*

## ਮਃ ੫ ॥

ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਫ਼ਰੀਦ ਜੀ ਨੂੰ ਸਿਰੋਪਾਉ ਬਖ਼ਸ਼ਦੇ ਹਨ।

## ਫਰੀਦਾ, ਦੁਖੁ ਸੁਖੁ ਇਕੁ ਕਰਿ; ਦਿਲ ਤੇ ਲਾਹਿ ਵਿਕਾਰੁ ॥

ਹੇ ਭਗਤ ਫ਼ਰੀਦ ਜੀ! **ਵਾ:** ਭਗਤ ਫ਼ਰੀਦ ਜੀ ਦੀ ਰਸਨਾ ਦੁਆਰਾ ਪੰਜਵੇਂ ਪਾਤਸ਼ਾਹ ਜੀ ਕਥਨ ਕਰਦੇ ਹਨ ਕਿ ਹੇ ਭਾਈ! ਦੁੱਖ ਅਤੇ ਸੁੱਖ ਵੇਲੇ ਇਕ-ਸਮਾਨ (ਤਤਿਖਸ਼ਾ) ਬਿਰਤੀ ਕਰ ਅਤੇ ਦਿਲ = ਮਨ ਤੇ = ਤੋਂ ਕਾਮਾਦਿਕ ਵਿਕਾਰ ਲਾਹਿ = ਲਾਹ ਦੇ। ਜੈਸਾ ਕਿ :

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥** *(ਸੋਰਠਿ ਮ: ੯, ਅੰਗ ੬੩੩)*

## ਅਲਹ ਭਾਵੈ ਸੋ ਭਲਾ; ਤਾਂ ਲਭੀ ਦਰਬਾਰੁ ॥੧੦੯॥

ਹਿਰਦੇ ਅੰਦਰ ਇਉਂ ਨਿਸਚੇ ਕਰ ਕਿ ਜੋ ਕੁਝ ਅਲਹ = ਰੱਬ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਭਲਾ = ਚੰਗਾ ਹੈ ਤਾਂ = ਤਦੋਂ ਹੀ ਤੈਨੂੰ ਉਸ ਰੱਬ ਦਾ ਦਰਬਾਰ ਲਭੀ = ਲੱਭੇਗਾ **ਵਾ:** ਸਰੂਪ, ਤੁਰੀਆ ਪਦ ਰੂਪੀ ਦਰਬਾਰ ਲੱਭੇਗਾ ॥੧੦੯॥

## ਮਃ ੫ ॥

ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਫ਼ਰੀਦ ਜੀ ਨੂੰ ਸਿਰੋਪਾਉ ਬਖ਼ਸ਼ਦੇ ਹਨ।

## ਫਰੀਦਾ, ਦੁਨੀ ਵਜਾਈ ਵਜਦੀ; ਤੂੰ ਭੀ ਵਜਹਿ ਨਾਲਿ ॥

ਹੇ ਭਗਤ ਫ਼ਰੀਦ ਜੀ! ਇਹ ਦੁਨੀ = ਦੁਨੀਆਂ[1] ਢੋਲਕੀ ਦੀ ਨਿਆਈਂ ਦ੍ਵੈਤ ਦੀ ਵਜਾਈ ਹੋਈ ਵਜਦੀ = ਵੱਜ ਰਹੀ ਹੈ **ਵਾ:** ਇਹ ਦੁਨੀਆਂ ਇਕ ਦੂਜੇ ਦੀ ਵਜਾਈ ਹੋਈ ਵੱਜ ਰਹੀ ਹੈ ਭਾਵ ਇਕ ਦੂਜੇ ਨੂੰ ਦੇਖ ਕੇ ਮਾਇਆ ਦੀ ਪ੍ਰਵਿਰਤੀ, ਕਰਮ-ਕਾਂਡਾਂ ਵਿਚ ਦੌੜ ਰਹੀ ਹੈ। ਤੂੰ ਭੀ = ਵੀ ਇਸ ਦੇ ਨਾਲ ਹੀ ਵਜਹਿ = ਵੱਜ ਰਿਹਾ ਹੈਂ ਭਾਵ ਰੀਸੋ-ਰੀਸੀ ਚੱਲ ਰਿਹਾ ਹੈਂ।

## ਸੋਈ ਜੀਉ ਨ ਵਜਦਾ; ਜਿਸੁ ਅਲਹੁ ਕਰਦਾ ਸਾਰ ॥੧੧੦॥

ਪਰ ਇਸ ਦੁਨੀਆਂ ਵਿਚ ਸੋਈ = ਉਹ ਜੀਉ = ਜੀਵ ਨਹੀਂ ਵੱਜਦਾ ਭਾਵ ਦੁਨੀਆਂ ਦੇ ਕਰਮ-ਕਾਂਡਾਂ, ਮਾਇਆ ਵਿਚ ਨਹੀਂ ਪਰਚਦਾ, ਜਿਸ ਦੀ ਅਲਹੁ = ਖ਼ੁਦਾ ਆਪ ਸਾਰ = ਸੰਭਾਲ ਕਰਦਾ ਹੈ ॥੧੧੦॥

## ਮਃ ੫ ॥

ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਫ਼ਰੀਦ ਜੀ ਨੂੰ ਸਿਰੋਪਾਉ ਬਖ਼ਸ਼ਦੇ ਹਨ।

## ਫਰੀਦਾ, ਦਿਲੁ ਰਤਾ ਇਸੁ ਦੁਨੀ ਸਿਉ; ਦੁਨੀ ਨ ਕਿਤੈ ਕੰਮਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਜੀਵ ਦਾ ਦਿਲੁ = ਮਨ ਤਾਂ ਇਕ ਝੂਠੀ

---

੧. **ਦੁਨੀ** : ਦੋ ਨੀਹਾਂ ਵਾਲੀ ਭਾਵ ਜੰਮਣ ਤੇ ਮਰਨ, ਦੁੱਖ ਤੇ ਸੁੱਖ, ਹਨੇਰਾ ਤੇ ਚਾਨਣ, ਗੁਰਮੁਖ ਤੇ ਮਨਮੁਖ, ਸਾਧ ਤੇ ਅਸਾਧ **ਵਾ:** ਢੋਲਕੀ ਦੇ ਦੋ ਪਾਸਿਆਂ ਦੀ ਤਰ੍ਹਾਂ ਰਾਗ ਦ੍ਵੈਖ ਦੁਆਰਾ ਵੱਜ ਰਹੀ ਹੈ।

ਦੂਨੀ = ਦੁਨੀਆਂ, ਮਾਇਆ ਦੇ ਸਿਉ = ਨਾਲ ਰਤਾ = ਰੰਗਿਆ ਹੋਇਆ ਹੈ, ਪਰ ਇਹ ਦੂਨੀ = ਦੁਨੀਆਂ, ਮਾਇਆ ਅੰਤ ਨੂੰ ਕਿਤੈ = ਕਿਸੇ ਕੰਮ ਨਹੀਂ ਆਵੇਗੀ।

[ਅੰਗ ੧੩੮੪]

## ਮਿਸਲ ਫਕੀਰਾਂ ਗਾਖੜੀ; ਸੁ ਪਾਈਐ ਪੂਰ ਕਰੰਮਿ ॥੧੧੧॥

ਫ਼ਕੀਰਾਂ ਦੀ ਮਿਸਲ = ਰਹਿਣੀ ਬਹੁਤ ਗਾਖੜੀ = ਕਠਿਨ ਹੈ, ਸੁ = ਉਹ ਪੂਰ = ਪੂਰਨ ਕਰੰਮਿ = ਕਰਮਾਂ **ਵਾ:** ਰੱਬ ਦੀ ਕਰੰਮਿ = ਬਖ਼ਸ਼ਿਸ਼ ਕਰਕੇ ਹੀ ਪਾਈਐ = ਪਾਈਦੀ ਹੈ।

ਅਰਥਾਤ ਜੋ ਭਗਤ ਫ਼ਰੀਦ ਜੀ ਦਾ ੧੦੭ ਅੰਕ ਵਾਲਾ ਸਲੋਕ ਹੈ, ਜਿਸ ਵਿਚ ਉਨ੍ਹਾਂ ਨੇ ਸਵੇਰੇ ਜਾਗਣ ਦੀ ਵਡਿਆਈ ਕਹੀ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਚਾਰ ਸਲੋਕ ਉਚਾਰਣ ਕਰ ਕੇ ਭਗਤ ਜੀ ਦੇ ਸਲੋਕ ਨੂੰ ਸਪੱਸ਼ਟ ਕੀਤਾ ਹੈ ਕਿ ਇਕੱਲਾ ਜਾਗਣਾ ਹੀ ਨਹੀਂ, ਬਲਕਿ ਅੰਮ੍ਰਿਤ ਵੇਲੇ ਪਰਮਾਤਮਾ ਦੇ ਸਿਮਰਨ, ਧਿਆਨ ਵਿਚ ਲਿਵਲੀਨ ਹੋਣਾ, ਉਸ ਦਾ ਭਾਣਾ ਮੰਨਣਾ, ਵਿਕਾਰਾਂ ਨੂੰ ਦੂਰ ਕਰਨਾ, ਦੁਨੀਆਂ ਦੀ ਭੇਡ-ਚਾਲ ਤੋਂ ਬਚ ਕੇ ਰਹਿਣਾ, ਫੇਰ ਦੁਨੀਆਂ ਦੀ ਪ੍ਰੀਤੀ ਹਟਾ ਕੇ ਫ਼ਕੀਰਾਂ ਵਾਂਗ ਸਾਈਂ ਦੇ ਪਰਾਇਣ ਹੋ ਜਾਣਾ। ਐਸੇ ਗੁਣ ਵੀ ਅੰਦਰ ਧਾਰਨ ਕਰਨੇ ਚਾਹੀਦੇ ਹਨ, ਤਦ ਹੀ ਅੰਮ੍ਰਿਤ ਵੇਲੇ ਜਾਗਣਾ ਸ੍ਰੇਸ਼ਟ ਹੈ। ਨਹੀਂ ਤਾਂ ਕੇਵਲ ਜਾਗਣ ਮਾਤ੍ਰ ਹੀ ਹੈ, ਪਰਮਾਰਥ ਵਿਚ ਕਿਸੇ ਤਰ੍ਹਾਂ ਗੁਣਕਾਰ ਨਹੀਂ। ਇਸ ਲਈ ਸਾਈਂ ਦੀ ਪੂਰਨ ਕਿਰਪਾ ਹਾਸਲ ਕਰਨੀ ਚਾਹੀਦੀ ਹੈ, ਤਦ ਹੀ ਭਾਗ ਜਾਗਣਗੇ॥੧੧੧॥

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਪਾਕਪਟਨ ਵਿਚ ਗਏ, ਉਥੇ ਭਗਤ ਫ਼ਰੀਦ ਜੀ ਦਾ ਗੱਦੀਨਸ਼ੀਨ ਪੋਤਾ ਸ਼ੇਖ਼ ਬ੍ਰਹਮ (ਸ਼ੇਖ਼ ਇਬਰਾਹੀਮ) ਸੀ, ਜੋ ਕੁਝ ਹੋਰ ਫ਼ਕੀਰਾਂ ਦੇ ਨਾਲ ਰਾਤ ਨੂੰ ਜਾਗਰਣ ਕਰਿਆ ਕਰਦਾ ਸੀ। ਇਕ ਸ਼ਾਹੂਕਾਰ ਨਿੱਤ ਹੀ ਇਨ੍ਹਾਂ ਫ਼ਕੀਰਾਂ ਲਈ ਦਾਲ-ਫੁਲਕਾ ਲਿਆ ਕੇ ਖਵਾਇਆ ਕਰਦਾ ਸੀ। ਉਹ ਦਾਲ-ਫੁਲਕਾ ਖਵਾ ਕੇ ਚਲਾ ਗਿਆ। ਪਿੱਛੋਂ ਸਤਿਗੁਰੂ ਜੀ ਉੱਥੇ ਆ ਪਹੁੰਚੇ। ਇਹਨਾਂ ਫ਼ਕੀਰਾਂ ਤੋਂ ਥੋੜ੍ਹੇ ਜਿਹੇ ਫ਼ਾਸਲੇ 'ਤੇ ਬਿਰਾਜ ਗਏ ਤੇ ਉਹ ਸ਼ਾਹੂਕਾਰ ਅੱਧੀ ਰਾਤ ਫੇਰ ਇਨ੍ਹਾਂ ਫ਼ਕੀਰਾਂ ਲਈ ਦੁੱਧ ਲੈ ਕੇ ਆਇਆ ਅਤੇ ਕਮਾਈ ਵਿਚ ਨਫ਼ਾ ਹੋਣ ਕਰਕੇ ਉਹ ਖ਼ੁਸ਼ੀ ਦੇ ਸਨਮਾਨ ਲਈ ਮੋਹਰਾਂ ਵੀ ਨਾਲ ਲੈ ਕੇ ਆਇਆ ਤੇ ਇਸ ਨੇ ਫ਼ਕੀਰਾਂ ਦੇ ਪਿਆਲਿਆਂ ਵਿਚ ਦੁੱਧ ਪਾ ਦਿੱਤਾ ਤੇ ਇਕ-ਇਕ ਮੋਹਰ ਰੱਖ ਦਿੱਤੀ। ਜਦੋਂ ਮੁੜਨ ਲੱਗਾ ਤਾਂ ਦੇਖਿਆ ਕਿ ਸਾਹਮਣੇ ਤਿੰਨ ਫ਼ਕੀਰ ਹੋਰ ਵੀ ਆਏ ਬੈਠੇ ਹਨ ਕਿ ਇਨ੍ਹਾਂ ਫ਼ਕੀਰਾਂ ਦੇ ਤਾਂ ਮੈਂ ਨਿੱਤ ਹੀ ਦਰਸ਼ਨ ਕਰਦਾ ਹਾਂ ਪਰ ਪ੍ਰਦੇਸੀ ਫ਼ਕੀਰਾਂ ਦਾ ਕੀ ਪਤਾ, ਫੇਰ ਮੁੜ ਕੇ ਮਿਲਣਗੇ ਜਾਂ ਨਹੀਂ, ਇਸ ਲਈ ਮੈਂ ਇਨ੍ਹਾਂ ਦੀ ਸੇਵਾ ਦਾ ਲਾਭ ਉਠਾ ਲੈਂਦਾ ਹਾਂ, ਗੁਰੂ ਜੀ ਨੂੰ ਸੁੱਤੇ ਜਾਣ ਕੇ ਜਗਾਉਣ ਤੋਂ ਸੰਕੋਚ ਕੀਤਾ, ਜੋ ਬਚਦਾ ਦੁੱਧ ਸੀ, ਉਹ ਸਾਰਾ ਹੀ ਉੱਥੇ ਰੱਖ ਦਿੱਤਾ ਅਤੇ ਮੋਹਰਾਂ ਦੀ ਥੈਲੀ, ਜਿਸ ਵਿਚ ਕਾਫ਼ੀ ਮੋਹਰਾਂ ਸਨ, ਉਹ ਵੀ ਉੱਥੇ ਹੀ ਭੇਟਾ ਕਰ ਦਿੱਤੀਆਂ ਤੇ ਨਮਸਕਾਰ ਕਰ ਕੇ ਚਲਿਆ ਗਿਆ। ਇਹ ਕੌਤਕ ਤਾਂ ਭਾਵੇਂ ਗੁਰੂ ਜੀ ਦਾ ਹੀ ਸੀ, ਪਰ ਉਨ੍ਹਾਂ ਦਾ ਮਾਣ ਤੋੜਨ ਲਈ ਭਾਣਾ ਵਰਤਾਇਆ।

ਸ਼ੇਖ਼ ਬ੍ਰਹਮ ਜੀ ਨੂੰ ਪਤਾ ਨਾ ਲੱਗਿਆ ਕਿ ਗੁਰੂ ਜੀ ਦੇ ਪਾਸ ਵੀ ਦੁੱਧ ਅਤੇ ਮੋਹਰਾਂ ਰੱਖ ਗਿਆ ਹੈ ਜਦੋਂ ਕੁਝ ਸਮੇਂ ਬਾਅਦ ਗੁਰੂ ਜੀ ਉੱਠੇ ਤਾਂ ਸ਼ੇਖ਼ ਬ੍ਰਹਮ ਜੀ ਨੇ ਫ਼ਰੀਦ ਜੀ ਦਾ ਇਹ ਸਲੋਕ ਉਚਾਰਣ ਕਰ ਕੇ ਤਰਕ ਮਾਰੀ :

## ਪਹਿਲੈ ਪਹਰੈ ਫੁਲੜਾ; ਫਲੁ ਭੀ ਪਛਾ ਰਾਤਿ ॥

ਹੇ ਫ਼ਕੀਰ ਸਾਈਂ! ਦੇਖ, ਜਿਹੜੇ ਰਾਤ ਦੇ ਪਹਿਲੇ ਪਹਿਰ ਜਾਗਦੇ ਹਨ, ਉਹ ਤਾਂ ਪੌਦਿਆਂ ਨੂੰ ਫੁੱਲ ਲੱਗਣ ਦੀ ਤਰ੍ਹਾਂ ਉਨ੍ਹਾਂ ਨੂੰ ਦਾਲ-ਫੁਲਕਾ ਪ੍ਰਾਪਤ ਹੁੰਦਾ ਹੈ, ਇਹ ਉਨ੍ਹਾਂ ਨੇ ਆਪਣੇ 'ਤੇ ਢੁਕਾ ਕੇ ਕਿਹਾ

ਤੇ ਜੋ ਪਿਛਲੇ ਪਹਿਰ ਜਾਗਦੇ ਹਨ, ਉਨ੍ਹਾਂ ਨੂੰ ਫਲ ਦੀ ਨਿਆਈਂ ਦੁੱਧ ਅਤੇ ਮੋਹਰਾਂ ਵੀ ਪ੍ਰਾਪਤ ਹੁੰਦੀਆਂ ਹਨ, ਜਿਵੇਂ ਕਿ ਸਾਡੇ ਪਿਆਲਿਆਂ ਵਿਚ ਦੁੱਧ ਅਤੇ ਸਨਮਾਨ ਲਈ ਮੋਹਰਾਂ ਖ਼ੁਦਾ ਨੇ ਭੇਜ ਦਿੱਤੀਆਂ ਹਨ। ਤੁਸੀਂ ਸਾਰੀ ਰਾਤ ਸੌਂ ਕੇ ਲੰਘਾ ਲਈ ਹੈ, ਇਸ ਲਈ ਤੁਹਾਨੂੰ ਕੋਈ ਪਦਾਰਥ ਪ੍ਰਾਪਤ ਨਹੀਂ ਹੋਇਆ।

## ਜੋ ਜਾਗੰਨਿ੍ ਲਹੰਨਿ ਸੇ; ਸਾਈ ਕੰਨੋ ਦਾਤਿ ॥੧੧੨॥

ਜੋ = ਜਿਹੜੇ ਇਸ ਪ੍ਰਕਾਰ ਜਾਗੰਨਿ੍ = ਜਾਗਦੇ ਹਨ, ਸੇ = ਉਹ ਸਾਈ = ਮਾਲਕ ਖ਼ੁਦਾ ਦੇ ਕੰਨੋ = ਪਾਸੋਂ ਇਹ ਦਾਤਿ = ਬਖ਼ਸ਼ਿਸ਼ ਲਹੰਨਿ = ਪ੍ਰਾਪਤ ਕਰ ਲੈਂਦੇ ਹਨ॥੧੧੩॥

ਇਹ ਹੰਕਾਰ ਦੇ ਬਚਨ ਸੁਣ ਕੇ ਫ਼ਕੀਰਾਂ ਨੂੰ ਨਿਰਹੰਕਾਰ ਕਰਨ ਲਈ ਸਤਿਗੁਰੂ ਜੀ ਅੱਗੇ ਸਲੋਕ ਉਚਾਰਣ ਕਰਦੇ ਹਨ।

## ਦਾਤੀ ਸਾਹਿਬ ਸੰਦੀਆ; ਕਿਆ ਚਲੈ ਤਿਸੁ ਨਾਲਿ ॥

ਹੇ ਸ਼ੇਖ਼ ਬ੍ਰਹਮ! ਇਹ ਦਾਤੀ = ਦਾਤਾਂ ਤਾਂ ਸਾਹਿਬ = ਮਾਲਕ ਪਰਮਾਤਮਾ ਸੰਦੀਆਂ = ਦੀਆਂ ਹਨ, ਤਿਸੁ = ਉਸ ਪ੍ਰਭੂ ਨਾਲ ਕਿਸੇ ਦਾ ਕਿਆ = ਕੀ ਜ਼ੋਰ ਚਲੈ = ਚੱਲ ਸਕਦਾ ਹੈ?

## ਇਕਿ ਜਾਗੰਦੇ ਨਾ ਲਹਨਿ੍; ਇਕਨਾ ਸੁਤਿਆ ਦੇਇ ਉਠਾਲਿ ॥੧੧੩॥[੧]

ਇਕ ਤਾਂ ਜਾਗੰਦੇ = ਜਾਗਦੇ ਹੋਏ ਵੀ ਭਾਵ ਤੁਸੀਂ ਉਤਨਾ ਪਦਾਰਥ ਨਾ = ਨਹੀਂ ਲਹਨਿ੍ = ਲੈ ਸਕੇ ਅਤੇ ਇਕਨ੍ਾ = ਕਈਆਂ ਸੁੱਤਿਆਂ ਹੋਇਆਂ ਨੂੰ ਉਠਾਲ ਕੇ ਭਾਵ ਸਾਨੂੰ ਖ਼ੁਦਾ ਨੇ ਬੇਅੰਤ ਦਾਤ ਦੇਇ = ਦੇ ਦਿੱਤੀ ਹੈ॥੧੧੩॥

ਇਹ ਦੇਖਣਾ ਕਰੋ ਕਿ ਬਾਕੀ ਦਾ ਬਚਿਆ ਸਾਰਾ ਦੁੱਧ ਅਤੇ ਮੋਹਰਾਂ ਸਾਡੇ ਪਾਸ ਪਈਆਂ ਹਨ। ਇਹ ਸੁਣ ਕੇ ਸ਼ੇਖ਼ ਬ੍ਰਹਮ ਬਹੁਤ ਹੈਰਾਨ ਹੋਇਆ।

### ਦੂਸਰਾ ਅਰਥ

**ਪਹਿਲੈ ਪਹਰੈ ਫੁਲੜਾ; ਫਲੁ ਭੀ ਪਛਾ ਰਾਤਿ ॥**

ਪਹਿਲੀ ਰਾਤ ਵਿਚ ਭਜਨ ਕਰਨ ਨਾਲ ਫੁੱਲ ਲੱਗਦਾ ਹੈ, ਭਾਵ ਕੁਝ ਕੁ ਬਿਰਤੀ ਦਾ ਨਿਰੋਧ ਹੋ ਜਾਂਦਾ ਹੈ ਭਾਵ ਰੁਕ ਜਾਂਦੀ ਹੈ ਅਤੇ ਭੀ = ਬਹੁੜੋ ਪਿਛਲੀ ਰਾਤ ਵਿਚ ਫਲ ਮਿਲਦਾ ਹੈ, ਭਾਵ ਅੰਮ੍ਰਿਤ ਵੇਲੇ ਨਾਮ ਦਾ ਅਭਿਆਸ ਕਰਨ ਨਾਲ ਮਨ ਅੰਤਰਮੁਖ ਹੋ ਕੇ ਭਜਨ ਵਿਚ ਇਸਥਿਤ ਹੋ ਜਾਂਦਾ ਹੈ।

**ਜੋ ਜਾਗੰਨਿ੍ ਲਹੰਨਿ ਸੇ; ਸਾਈ ਕੰਨੋ ਦਾਤਿ ॥੧੧੨॥**

ਪਰ ਜੋ ਜਾਗਦੇ ਹਨ, ਉਹੋ ਹੀ ਸਾਈਂ ਪਾਸੋਂ ਇਹ ਨਾਮ ਦੀ ਦਾਤ ਲੈਂਦੇ ਹਨ॥੧੧੨॥

ਅੱਗੇ ਗੁਰੂ ਜੀ ਕਥਨ ਕਰਦੇ ਹਨ:

**ਦਾਤੀ ਸਾਹਿਬ ਸੰਦੀਆ; ਕਿਆ ਚਲੈ ਤਿਸੁ ਨਾਲਿ ॥**

ਹੇ ਸ਼ੇਖ਼ ਬ੍ਰਹਮ! ਸਭ ਬਾਹਰੀ ਅਤੇ ਅੰਤ੍ਰੀਵ ਦਾਤਾਂ ਮਾਲਕ ਪ੍ਰਭੂ ਦੀਆਂ ਹਨ, ਤਿਸ ਨਾਲ ਕਿਸੇ ਦਾ ਕੀ ਜ਼ੋਰ ਚੱਲ ਸਕਦਾ ਹੈ ਭਾਵ ਉਹ ਜਿਸ ਨੂੰ ਚਾਹੇ ਦੇ ਦੇਵੇ।

**ਇਕਿ ਜਾਗੰਦੇ ਨਾ ਲਹਨਿ੍; ਇਕਨਾ ਸੁਤਿਆ ਦੇਇ ਉਠਾਲਿ ॥੧੧੩॥**

ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਜਿਵੇਂ ਕੁਝ ਆਦਮੀ ਜਹਾਜ਼ ਉਪਰ ਚੜ੍ਹ ਕੇ ਵਪਾਰ ਕਰਨ ਲਈ

---

੧. ਇਹ ਸਲੋਕ ਕੁਝ ਪਾਠ-ਭੇਦ ਨਾਲ ਸਲੋਕ ਮ: ੧ ਦੇ ਸਿਰਲੇਖ ਹੇਠ ਸਿਰੀਰਾਗੁ ਦੀ ਵਾਰ (ਅੰਗ ੮੩) ਉੱਪਰ ਆ ਚੁੱਕਾ ਹੈ।

ਕਿਸੇ ਹੋਰ ਦੇਸ਼ ਵਿਚ ਚੱਲੇ ਸਨ। ਜਹਾਜ਼ ਚੱਲਣ ਵਿਚ ਅਜੇ ਕੁਝ ਸਮਾਂ ਬਾਕੀ ਸੀ। ਉਨ੍ਹਾਂ ਵਿੱਚੋਂ ਕੁਝ ਆਦਮੀ ਆਪਣਾ ਸਾਮਾਨ ਲੱਦ ਕੇ ਜਹਾਜ਼ ਵਿਚ ਸੌਂ ਗਏ ਤੇ ਕੁਝ ਨੇ ਸੋਚਿਆ ਕਿ ਜਦੋਂ ਜਹਾਜ਼ ਚੱਲਣ ਲਗੇਗਾ, ਉਦੋਂ ਚੜ੍ਹ ਜਾਵਾਂਗੇ। ਇਹ ਸੋਚ ਕੇ ਉਹ ਸਾਮਾਨ ਰੱਖ ਕੇ ਬਜ਼ਾਰ ਦੇਖਣ ਤੁਰ ਗਏ ਤੇ ਬਜ਼ਾਰ ਵਿਚ ਸਾਜ਼ੋ-ਸਾਮਾਨ ਵੇਚਣ ਜਾਂ ਖ਼ਰੀਦਣ ਵਿਚ ਹੀ ਪਰਚ ਗਏ। ਇਤਨੇ ਚਿਰ ਨੂੰ ਜਹਾਜ਼ ਦਾ ਬਿਗਲ ਵੱਜ ਗਿਆ ਤੇ ਜਹਾਜ਼ ਤੁਰ ਪਿਆ। ਜਿਤਨੇ ਚਿਰ ਨੂੰ ਉਹ ਆਏ, ਉਤਨੇ ਚਿਰ ਨੂੰ ਜਹਾਜ਼ ਬਹੁਤ ਦੂਰ ਚਲਾ ਗਿਆ। ਤਦੋਂ ਉਹ ਪਛਤਾਵਾ ਕਰਨ ਲੱਗ ਪਏ। ਜੋ ਜਹਾਜ਼ ਵਿਚ ਸੁੱਤੇ ਪਏ ਸਨ, ਉਨ੍ਹਾਂ ਨੂੰ ਦੂਸਰੇ ਵਪਾਰੀਆਂ ਨੇ ਉਠਾਲ ਕੇ ਉਨ੍ਹਾਂ ਨਾਲ ਵਪਾਰ ਕੀਤਾ ਅਤੇ ਉਨ੍ਹਾਂ ਨੇ ਲਾਭ ਪ੍ਰਾਪਤ ਕੀਤਾ।

ਇਉਂ ਇਕ ਜੋ ਜਾਗਦੇ ਸਨ, ਉਹ ਤਾਂ ਜਹਾਜ਼ 'ਤੇ ਵੀ ਨਾ ਜਾ ਸਕੇ ਅਤੇ ਉਨ੍ਹਾਂ ਦਾ ਸਾਮਾਨ ਵੀ ਵਾਧੂ ਪਿਆ ਜਾਣ ਕੇ ਚੋਰਾਂ ਆਦਿ ਨੇ ਲੁੱਟ ਲਿਆ ਪਰ ਜੋ ਜਹਾਜ਼ ਵਿਚ ਸੁੱਤੇ ਪਏ ਸਨ, ਉਨ੍ਹਾਂ ਨੂੰ ਦੂਸਰੇ ਵਪਾਰੀਆਂ ਨੇ ਉਠਾ ਕੇ ਵਪਾਰ ਕੀਤਾ ਅਤੇ ਨਫ਼ਾ ਪ੍ਰਾਪਤ ਕੀਤਾ।

ਇਸੇ ਪ੍ਰਕਾਰ ਸਾਰੇ ਜੀਵ ਸ਼ੁਭ ਗੁਣ, ਨਾਮ ਰੂਪੀ ਸੌਦੇ ਦਾ ਵਪਾਰ ਕਰਨ ਲਈ ਆਏ ਹੋਏ ਹਨ, ਉਨ੍ਹਾਂ ਵਿੱਚੋਂ ਜੋ ਜੀਵ ਜਾਗਦੇ ਦਿਮਾਗ਼ ਦੇ ਮੰਨਣ ਵਾਲੇ ਪੰਡਿਤ, ਵਿਦਵਾਨ ਆਦਿ ਲੋਕ ਸਤਿਸੰਗਤ ਰੂਪੀ ਜਹਾਜ਼ ਵਿਚ ਨਹੀਂ ਚੜ੍ਹੇ, ਉਹ ਕੁਝ ਵੀ ਲਾਭ ਪ੍ਰਾਪਤ ਨਹੀਂ ਕਰ ਸਕਦੇ ਅਤੇ ਉਨ੍ਹਾਂ ਦੇ ਸ਼ੁਭ ਗੁਣਾਂ ਰੂਪੀ ਸੌਦੇ ਨੂੰ ਵੀ ਕਾਮਾਦਿਕ ਚੋਰ ਲੁੱਟ ਲੈਂਦੇ ਹਨ।

ਪਰ ਜੋ ਅਗਿਆਨੀ ਜੀਵ ਭਾਵੇਂ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਹੋਏ ਹਨ, ਜੇਕਰ ਉਹ ਸਤਿਸੰਗਤ ਰੂਪੀ ਜਹਾਜ਼ ਉਪਰ ਚੜ੍ਹ ਜਾਣ ਤਾਂ ਪਰਮਾਤਮਾ ਉਨ੍ਹਾਂ ਨੂੰ ਅਵਿੱਦਿਆ ਦੀ ਨੀਂਦ ਤੋਂ ਬ੍ਰਹਮ ਗਿਆਨ ਦੀ ਜਾਗਰਤ ਅਵਸਥਾ ਵਿਚ ਉਠਾਲ ਦੇਂਦਾ ਹੈ॥੧੧੩॥ **ਅਥਵਾ**

**ਦਾਤੀ ਸਾਹਿਬ ਸੰਦੀਆ; ਕਿਆ ਚਲੈ ਤਿਸੁ ਨਾਲਿ ॥**

ਬ੍ਰਹਮ ਗਿਆਨ, ਬ੍ਰਹਮ ਵਿਦਿਆ ਰੂਪੀ ਦਾਤੀ = ਦਾਤਾਂ ਮਾਲਕ ਪ੍ਰਭੂ ਦੀਆਂ ਹੀ ਦਿੱਤੀਆਂ ਹੋਈਆਂ ਹਨ।

***ਪ੍ਰਸ਼ਨ*** *: ਇਹ ਕਿਸ ਪ੍ਰਕਾਰ ਪ੍ਰਾਪਤ ਹੁੰਦੀਆਂ ਹਨ ?*

***ਉੱਤਰ*** : ਇਹ ਤਿਸੁ = ਉਸ ਪਰਮਾਤਮਾ ਦੀ ਰਜ਼ਾ, ਭਾਣੇ ਵਿਚ ਚੱਲਣ ਨਾਲ ਪ੍ਰਾਪਤ ਹੁੰਦੀਆਂ ਹਨ।

**ਇਕਿ ਜਾਗੰਦੇ ਨਾ ਲਹਨਿ; ਇਕਨਾ ਸੁਤਿਆ ਦੇਇ ਉਠਾਲਿ ॥੧੧੩॥**

ਇਕ ਗਿਆਨ ਅਵਸਥਾ ਵਿਚ ਜਾਗਦੇ ਹੋਏ ਬ੍ਰਹਮ ਗਿਆਨੀ ਤਾਂ ਪਰਮਾਤਮਾ ਦੇ (ਨਾਲ + ਹਨਿ) ਨਾਲ = ਸਾਥ ਮਿਲੇ ਹੋਏ ਹਨ ਅਤੇ ਇਕਨਾਂ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਹੋਏ ਜਗਿਆਸੂਆਂ ਨੂੰ ਉਠਾਲ ਕੇ ਬ੍ਰਹਮ ਗਿਆਨ, ਬ੍ਰਹਮ ਵਿਦਿਆ ਦੀ ਦਾਤ ਦੇਣਾ ਕਰਦੇ ਹਨ॥੧੧੩॥

**ਉਥਾਨਕਾ :** ਕੋਈ ਜਗਿਆਸੂ ਬਹੁਤ ਘਾਲਣਾ ਘਾਲਦਾ ਸੀ ਪਰ ਅਜੇ ਸਿੱਖਿਆਤਤਾ ਨਹੀਂ ਹੋਈ ਸੀ, ਉਸ ਨੇ ਭਗਤ ਫ਼ਰੀਦ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮੈਨੂੰ ਪਰਮਾਤਮਾ ਦਾ ਅਨੰਦ ਸਿੱਖਿਆਤ ਕਿਉਂ ਨਹੀਂ ਹੋਇਆ, ਤਦੋਂ ਫ਼ਰੀਦ ਜੀ ਸਖੀ ਦੇ ਸੰਬਾਦ ਦੁਆਰਾ ਉਚਾਰਣ ਕਰਦੇ ਹਨ।

## ਢੂਢੇਦੀਏ ਸੁਹਾਗ ਕੂ; ਤਉ ਤਨਿ ਕਾਈ ਕੋਰ ॥

ਹੇ ਸੁਹਾਗ = ਪਤੀ ਕੂ = ਨੂੰ ਢੂਢੇਦੀਏ = ਭਾਲਣ ਵਾਲੀ ਇਸਤਰੀਏ ! ਤਉ = ਤੇਰੇ ਹੀ ਤਨਿ = ਸਰੀਰ ਵਿਚ ਕਾਈ = ਕੋਈ ਕੋਰ = ਕਾਣੋ, ਕਮੀ ਹੈ।

## ਜਿਨ੍ਾ ਨਾਉ ਸੁਹਾਗਣੀ; ਤਿਨਾ ਝਾਕ ਨ ਹੋਰ ॥੧੧੪॥

ਕਿਉਂਕਿ ਜਿਨ੍ਹਾਂ ਦਾ ਨਾਉ = ਨਾਮ ਸੁਹਾਗਣੀ = ਸੁਹਾਗਵੰਤੀ ਹੈ, ਤਿਨ੍ਾ = ਉਨ੍ਹਾਂ ਨੂੰ ਆਪਣੇ ਪਤੀ ਤੋਂ ਬਿਨਾਂ ਕਿਸੇ ਹੋਰ ਦੀ ਝਾਕ = ਦ੍ਰਿਸ਼ਟੀ ਨਹੀਂ ਹੁੰਦੀ ॥੧੧੪॥

**ਦੂਸਰਾ ਅਰਥ**

**ਢੂਢੇਦੀਏ ਸੁਹਾਗ ਕੂ; ਤਉ ਤਨਿ ਕਾਈ ਕੋਰ ॥**

ਹੇ ਸੁਹਾਗ = ਪਤੀ ਪਰਮਾਤਮਾ ਦੇ ਆਨੰਦ ਨੂੰ ਢੂੰਢਣ ਵਾਲੀ ਜਗਿਆਸੂ ਰੂਪੀ ਸਖੀਏ! ਤੇਰੇ ਤਨਿ = ਸਰੀਰ, ਅੰਤਹਕਰਨ ਦੇ ਅੰਦਰ ਹੀ ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਦੀ ਝਾਕ ਹੈ।

**ਜਿਨ੍ਾ ਨਾਉ ਸੁਹਾਗਣੀ; ਤਿਨ੍ਾ ਝਾਕ ਨ ਹੋਰ ॥੧੧੪॥**

ਜਿਨ੍ਹਾਂ ਦਾ ਨਾਮ ਸੁਹਾਗਣੀ = ਸੋਹਾਗਵੰਤੀ ਭਾਵ ਪਰਮਾਤਮਾ ਦੇ ਅਨੰਦ ਵਾਲੀਆਂ ਮਹਾਤਮਾ ਰੂਪ ਸਖੀਆਂ ਹਨ, ਉਨ੍ਹਾਂ ਨੂੰ ਕਿਸੇ ਹੋਰ ਦੇਵੀ-ਦੇਵਤੇ ਦੀ ਝਾਕ = ਆਸ ਨਹੀਂ ਹੁੰਦੀ ॥੧੧੪॥

**ਉਥਾਨਕਾ :** ਫ਼ਰੀਦ ਜੀ ਨੂੰ ਕਿਸੇ ਜਗਿਆਸੂ ਨੇ ਪੁੱਛਿਆ ਕਿ ਸੰਤੋਖ ਰੂਪੀ ਗੁਣ ਧਾਰਨ ਦਾ ਕਿਤਨਾ ਕੁ ਅਤੇ ਕੀ ਲਾਭ ਹੈ। ਤਦ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਸਬਰ ਮੰਝ ਕਮਾਣ; ਏ ਸਬਰੁ ਕਾ ਨੀਹਣੋ ॥

ਹੇ ਭਾਈ! ਜੋ ਹਿਰਦੇ ਮੰਝ = ਵਿਚ ਸਬਰ = ਸੰਤੋਖ ਧਾਰਨ ਕਰਨਾ ਹੈ, ਇਹ ਕਮਾਣ = ਧਨੁੱਖ ਬਣਾ ਅਤੇ ਜੋ ਤਨ ਵਿਚ ਸੰਤੋਖ ਧਾਰਨ ਕਰਨਾ ਹੈ, ਏ = ਇਹ ਸਬਰ = ਸੰਤੋਖ ਕਾ = ਦਾ ਨੀਹਣੋ = ਚਿੱਲਾ ਬਣਾ।

## ਸਬਰ ਸੰਦਾ ਬਾਣੁ; ਖਾਲਕੁ ਖਤਾ ਨ ਕਰੀ ॥੧੧੫॥

ਫੇਰ ਸਬਰ = ਸੰਤੋਖ ਸੰਦਾ = ਦਾ ਹੀ ਬਾਣੁ = ਤੀਰ ਚਲਾ ਭਾਵ ਬਾਣੀ ਕਰਕੇ ਵੀ ਸੰਤੋਖ ਧਾਰਨ ਕਰ ਅਰਥਾਤ ਮਨ, ਬਾਣੀ ਤੇ ਸਰੀਰ ਕਰਕੇ ਸੰਤੋਖ ਦੇ ਸਹਿਤ ਹੋਣਾ ਕਰ, ਤਦੋਂ ਖਾਲਕੁ = ਖ਼ਲਕਤ ਦਾ ਮਾਲਕ ਪ੍ਰਭੂ ਤੇਰਾ ਤੀਰ ਨਿਸ਼ਾਨੇ ਲੱਗਣ ਤੋਂ ਖਤਾ = ਉੱਕਣ ਨਹੀਂ ਦੇਵੇਗਾ ਭਾਵ ਤੀਰ ਵਿਅਰਥ ਨਹੀਂ ਕਰਦਾ **ਵਾ:** ਉਸ ਦਾ ਬਚਨ ਰੂਪੀ ਤੀਰ ਵਿਅਰਥ ਨਹੀਂ ਕਰਦਾ ਭਾਵ ਸਬਰ ਵਾਲਾ ਮਨੁੱਖ ਜੋ ਵੀ ਬਚਨ ਬੋਲਦਾ ਹੈ, ਉਹ ਪੂਰਾ ਹੋ ਜਾਂਦਾ ਹੈ।

**ਅਥਵਾ** ਸੰਤੋਖ ਦੇ ਵਿਚ ਧਰਮ ਵਸ਼ਿਸ਼ਟ ਮਨ ਨੂੰ ਰੱਖਣ ਰੂਪ ਕਮਾਣ = ਧਨੁੱਖ ਬਣਾਇਆ ਹੋਵੇ ਜੋ ਸ਼ਬਦ ਦਾ ਨਿਸਚੇ ਦੇ ਸਹਿਤ ਹੋਣਾ ਹੈ, ਇਹ ਚਿੱਲਾ ਬਣਿਆ ਹੋਵੇ ਅਤੇ ਜੋ ਬਾਣੀ ਵਿੱਚੋਂ ਸਬਰ ਦੇ ਬਚਨ ਬੋਲਣੇ ਹਨ, ਉਹ ਤੀਰ ਬਣਿਆ ਹੋਇਆ ਹੈ ਤਦੋਂ ਪ੍ਰਭੂ ਤੈਨੂੰ ਗੁਨਾਹਗਾਰ ਨਹੀਂ ਕਰੇਗਾ **ਵਾ:** ਸਬਰ ਸੰਤੋਖ ਕਰਕੇ ਤੂੰ ਖ਼ਾਲਕ ਨੂੰ ਜਾਣ ਲਵੇਂਗਾ ਅਤੇ ਖਤਾ = ਗੁਨਾਹਾਂ ਨੂੰ ਕਦੇ ਵੀ ਨਹੀਂ ਕਰੇਂਗਾ ॥੧੧੫॥

ਅੱਗੇ ਫ਼ਰੀਦ ਜੀ ਸਬਰ ਧਾਰ ਕੇ ਖ਼ੁਦਾ ਦੇ ਨੇੜੇ ਹੋਣ ਵਾਲਿਆਂ ਦਾ ਵਰਣਨ ਕਰਦੇ ਹਨ :

## ਸਬਰ ਅੰਦਰਿ ਸਾਬਰੀ; ਤਨੁ ਏਵੈ ਜਾਲੇਨਿ੍ ॥

ਸਾਬਰੀ = ਸੰਤੋਖੀ ਪੁਰਖ ਸਬਰ = ਸੰਤੋਖ ਦੇ ਅੰਦਰਿ = ਵਿਚ ਰਹਿੰਦੇ ਹੋਏ ਆਪਣੇ ਤਨੁ = ਸਰੀਰ ਦੇ ਅਭਿਮਾਨ ਨੂੰ ਏਵੈ = ਐਉਂ ਹੀ ਭਾਵ ਸੁਖੈਨ ਹੀ ਜਾਲੇਨਿ੍ = ਸਾੜ ਲੈਂਦੇ ਹਨ **ਵਾ:** ਮਨ ਦੇ ਸੰਤੋਖੀ ਬਾਣੀ

ਅਤੇ ਸਰੀਰ ਕਰਕੇ ਵੀ ਸੰਤੋਖ ਰੱਖਣ ਵਾਲੇ ਸੰਤੋਖ ਦੇ ਅੰਦਰ ਹੀ ਆਪਣੇ ਤਨ ਵਿੱਚੋਂ ਲੋਭ ਵਾਲੀ ਬਿਰਤੀ ਨੂੰ ਸਾੜ ਦੇਂਦੇ ਹਨ। ਜੈਸਾ ਕਿ :

**ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ॥** *(ਅੰਗ ੧੧੦੦)*

## ਹੋਨਿ ਨਜੀਕਿ ਖੁਦਾਇ ਦੈ; ਭੇਤੁ ਨ ਕਿਸੈ ਦੇਨਿ੍ ॥੧੧੬॥

ਉਹ ਖੁਦਾਇ = ਪਰਮਾਤਮਾ ਦੇ ਨਜੀਕਿ = ਨੇੜੇ ਹੋਨਿ = ਹੁੰਦੇ ਹਨ ਭਾਵ ਅੰਤਰਮੁਖ ਬਿਰਤੀ ਕਰਕੇ ਪ੍ਰਭੂ ਦੇ ਸਰੂਪ ਵਿਚ ਜੁੜੇ ਹੁੰਦੇ ਹਨ ਪਰ ਆਪਣੀ ਅਵਸਥਾ ਦਾ ਭੇਤੁ = ਰਾਜ਼ ਕਿਸੇ ਦੂਸਰੇ ਨੂੰ ਨਹੀਂ ਦੇਨਿ੍ = ਦੇਣਾ ਕਰਦੇ ਕਿ ਅਸੀਂ ਰੱਬ ਨਾਲ ਮਿਲੇ ਹੋਏ ਹਾਂ।

ਅਰਥਾਤ ਦੁਨੀਆਂ ਦੇ ਵਿਹਾਰ ਆਦਿ ਆਮ ਮਨੁੱਖਾਂ ਵਾਂਗ ਹੀ ਕਰਦੇ ਹਨ। ਜਿਵੇਂ ਪਤੀਬ੍ਰਤਾ ਇਸਤਰੀਆਂ ਤਿੰਨ ਪ੍ਰਕਾਰ ਦੀਆਂ ਹੁੰਦੀਆਂ ਹਨ—੧) ਇਕ ਤਾਂ ਐਸੀਆਂ ਹਨ ਜੋ ਪਤੀ ਨਾਲੋਂ ਵਿੱਛੜੀਆਂ ਹੋਈਆਂ ਵਿਹਾਰ ਆਦਿ ਕਰੀ ਜਾਂਦੀਆਂ ਹਨ ਪਰ ਜਦੋਂ ਪਤੀ ਦੀ ਯਾਦ ਆ ਜਾਂਦੀ ਹੈ ਤਦੋਂ ਵਿਵਹਾਰ ਛੱਡ ਕੇ ਪਤੀ ਦੀ ਯਾਦ ਵਿਚ ਗੁੰਮ-ਸੁੰਮ ਜਿਹੀਆਂ ਹੋ ਕੇ ਬੈਠ ਜਾਂਦੀਆਂ ਹਨ, ੨) ਦੂਸਰੀਆਂ ਐਸੀਆਂ ਹੁੰਦੀਆਂ ਹਨ ਜੋ ਕੰਮ-ਕਾਰ ਆਦਿ ਕਰਦੀਆਂ ਰਹਿੰਦੀਆਂ ਹਨ ਪਰ ਹਮੇਸ਼ਾ ਝੋਰੇ ਦੇ ਸਹਿਤ ਰਹਿੰਦੀਆਂ ਹਨ, ੩) ਤੀਸਰੀਆਂ ਐਸੀਆਂ ਹੁੰਦੀਆਂ ਹਨ ਜਿਨ੍ਹਾਂ ਨੇ ਆਪਣੇ ਹਿਰਦੇ ਅੰਦਰ ਪਤੀ ਦੇ ਧਿਆਨ ਨੂੰ ਵਸਾਇਆ ਹੁੰਦਾ ਹੈ, ਜੋ ਉਪਰੋਂ ਕਿਸੇ ਨੂੰ ਭੇਤ ਨਹੀਂ ਦੇਂਦੀਆਂ ਅਤੇ ਪਤੀਬ੍ਰਤਾ ਧਰਮ ਵਿਚ ਪਰਪੱਕ ਰਹਿੰਦੀਆਂ ਹਨ।

ਏਸੇ ਪ੍ਰਕਾਰ ਇਕ ਜਗਿਆਸੂ ਐਸੇ ਹੁੰਦੇ ਹਨ, ਜੋ ਪਤੀ ਪਰਮਾਤਮਾ ਤੋਂ ਵਿੱਛੜੇ ਹੋਏ ਵਿਹਾਰਾਂ ਵਿਚ ਲੱਗੇ ਰਹਿੰਦੇ ਹਨ ਪਰ ਜਦੋਂ ਪਰਮਾਤਮਾ ਦੀ ਯਾਦ ਆ ਜਾਂਦੀ ਹੈ ਤਦੋਂ ਉਹ ਸਾਰੇ ਵਿਹਾਰ ਛੱਡ ਕੇ ਉਸ ਨੂੰ ਯਾਦ ਕਰਨ ਲੱਗ ਪੈਂਦੇ ਹਨ। ਦੂਸਰੇ ਐਸੇ ਹੁੰਦੇ ਹਨ, ਜੋ ਵਿਹਾਰ ਵੀ ਕਰਦੇ ਹਨ ਅਤੇ ਅੰਦਰੋਂ ਪਰਮਾਤਮਾ ਨਾਲ ਵੀ ਜੁੜੇ ਰਹਿੰਦੇ ਹਨ ਅਤੇ ਤੀਸਰੇ ਐਸੇ ਹਨ ਜੋ ਅੰਦਰੋਂ ਪਰਮਾਤਮਾ ਦੇ ਨਿਕਟਵਰਤੀ ਭਾਵ ਅਭੇਦ ਹੋਏ ਰਹਿੰਦੇ ਹਨ ਪਰ ਬਾਹਰੋਂ ਕਿਸੇ ਨੂੰ ਭੇਤ ਨਹੀਂ ਦੇਂਦੇ॥੧੧੬॥

**ਸਾਖੀ—ਸਰਮੱਦ ਫਕੀਰ ਦੀ :** ਰੂਮ ਵਲੈਤ ਦਾ ਬਾਦਸ਼ਾਹ ਜਿਸਨੂੰ ਅੱਜ ਇਟਲੀ ਮੁਲਖ ਕਿਹਾ ਜਾਂਦਾ ਹੈ ਉਸ ਦੀ ਰਾਜਧਾਨੀ ਰੂਮ ਹੈ, ਇਥੋਂ ਦਾ ਬਾਦਸ਼ਾਹ ਜਗਿਆਸਾ ਬਿਰਤੀ ਰੱਖਣ ਵਾਲਾ ਵਿਦਵਾਨਾਂ ਦੀ ਸੰਗਤ ਵਿਚ ਕੁਝ ਨਾ ਕੁਝ ਆਪਣੇ ਗਿਆਨ ਵਿਚ ਵਾਧਾ ਕਰਨਾ ਚਾਹੁੰਦਾ ਸੀ। ਇਕ ਦਿਨ ਪਰਮਾਰਥੀ ਬਚਨਾਂ ਵਿੱਚੋਂ ਦੋ ਬਚਨਾਂ 'ਤੇ ਬਾਦਸ਼ਾਹ ਨੇ ਚਰਚਾ ਕਰਨ ਲਈ ਕਿਹਾ। ਉੱਤਰ ਨਾ ਦਿੱਤਾ ਗਿਆ ਤਾਂ ਉਸ ਬਾਦਸ਼ਾਹ ਨੇ ਆਪਣੇ ਮੁੱਖ ਮੰਤਰੀ ਨੂੰ ਕਿਹਾ ਕਿ ਹਿੰਦੁਸਤਾਨ ਵਿਚ ਬਾਦਸ਼ਾਹ ਔਰੰਗਜ਼ੇਬ ਦੀ ਸਭਾ ਵਿਦਵਾਨਾਂ ਨਾਲ ਭਰੀ ਸੁਣੀ ਹੈ ਕਿ ਉਥੇ ਚੌਦਾਂ ਸੌ ਵਿਦਵਾਨ ਇਸਲਾਮ ਦੇ ਵੱਡੇ ਆਲਮ ਫ਼ਾਜ਼ਲ ਦੇ ਸਨਮਾਨ ਨਾਲ ਸਨਮਾਨੇ ਹੋਏ ਵੀ ਹਨ ਇਹ ਵਜ਼ੀਰ ਸਮੁੰਦਰ ਬੇੜੇ ਰਾਹੀਂ ਹਿੰਦੁਸਤਾਨ ਦੀ ਧਰਤੀ 'ਤੇ ਪਹੁੰਚਿਆ ਤੁਰਨ ਤੋਂ ਪਹਿਲਾਂ ਬਾਦਸ਼ਾਹ ਨੇ ਇਸਨੂੰ ਇਕ ਹੋਰ ਗੱਲ ਸਮਝਾਈ ਸੀ ਕਿ ਮੇਰੀ ਕਚਹਿਰੀ ਦੇ ਵਿਦਵਾਨਾਂ ਦੀ ਤਰ੍ਹਾਂ ਉਥੋਂ ਦੇ ਵਿਦਵਾਨਾਂ ਨੂੰ ਇਸ ਦਾ ਸਹੀ ਉੱਤਰ ਨਾ ਆਇਆ ਤਾਂ ਹਿੰਦੁਸਤਾਨ ਵਿਚ ਬੜੇ ਅਨੁਭਵੀ ਵਿਦਵਾਨ ਫ਼ਕੀਰ ਵੀ ਰਹਿੰਦੇ ਹਨ। ਸੁਣਿਆ ਹੈ ਕਿ ਉਨ੍ਹਾਂ ਵਿੱਚੋਂ ਇਕ ਸਰਮੱਦ ਫ਼ਕੀਰ ਹੈ ਜੋ ਇਹੋ ਜਿਹੇ ਗੁੰਝਲਦਾਰ ਪ੍ਰਸ਼ਨਾਂ ਦਾ ਉੱਤਰ ਸਹਜ ਸੁਭਾਇ ਹੀ ਦੇਣ ਦੀ ਸਮਰੱਥਾ ਰੱਖਦਾ ਹੈ, ਤਾਂ ਫੇਰ ਉਸਦੀ ਭਾਲ ਕਰਕੇ ਉਸ ਦੇ ਕੋਲੋਂ ਉੱਤਰ ਲੈ ਆਉਣਾ। ਬਾਦਸ਼ਾਹ ਦੀ ਆਗਿਆ ਲੈ ਕੇ ਇਹ ਵਜ਼ੀਰ ਜਦੋਂ ਦਿੱਲੀ ਔਰੰਗਜ਼ੇਬ ਦੀ ਕਚਹਿਰੀ ਵਿਚ ਆਇਆ ਔਰੰਗਜ਼ੇਬ ਨੇ ਦੂਸਰੇ ਦੇਸ਼ ਦਾ ਰਾਜਦੂਤ ਜਾਣ ਕੇ ਸਨਮਾਨ ਦਿੱਤਾ ਅਤੇ ਆਉਣ ਦਾ ਕਾਰਨ ਪੁੱਛਿਆ ਤਾਂ ਇਸ ਵਜ਼ੀਰ ਨੇ ਬੜੀ ਸਿਆਣਪ ਨਾਲ ਸਲਾਮ ਕਰਕੇ ਕਿਹਾ ਕਿ ਹੇ ਬਾਦਸ਼ਾਹ ! ਮੇਰੇ ਮਹਾਰਾਜ ਨੇ ਦੋ ਸਵਾਲਾਂ ਦਾ ਉੱਤਰ ਮੰਗਿਆ ਹੈ ਆਪ ਦੇ ਕੋਲ ਚੌਦਾਂ ਸੌ ਵਿਦਵਾਨ ਹਨ।

ਇਨ੍ਹਾਂ ਕੋਲੋਂ ਮੈਨੂੰ ਪ੍ਰਸ਼ਨਾਂ ਦਾ ਸਹੀ ਉੱਤਰ ਲੈ ਕੇ ਦੇਵੋ ਤਾਂ ਕਿ ਮੈਂ ਆਪਣੇ ਬਾਦਸ਼ਾਹ ਦਾ ਹੁਕਮ ਮੰਨ ਕੇ ਉਸਦੀ ਖ਼ੁਸ਼ੀ ਲੈ ਸਕਾਂ। ਔਰੰਗਜ਼ੇਬ ਨੇ ਜਦੋਂ ਵਿਦਵਾਨਾਂ ਦੇ ਸਾਹਮਣੇ 'ਸਬਰ' ਤੇ 'ਸ਼ੁਕਰ' ਦੇ ਅਰਥ ਪੁੱਛੇ ਤਾਂ ਉਹੀ ਸਮੱਸਿਆ ਵਜ਼ੀਰ ਨੇ ਆਪਣੇ ਰਾਜੇ ਦੀ ਕਚਹਿਰੀ ਵਾਲੀ ਔਰੰਗਜ਼ੇਬ ਦੀ ਕਚਹਿਰੀ ਵਿਚ ਦੇਖੀ ਤਾਂ ਨਿਰਾਸ ਹੋ ਕੇ ਸਭਾ ਵਿੱਚੋਂ ਬਾਹਰ ਆਇਆ ਫੇਰ ਲੋਕਾਂ ਤੋਂ ਪੁੱਛਣ ਲੱਗਾ ਕਿ ਏਥੇ ਕੋਈ ਸਰਮੱਦ ਫ਼ਕੀਰ ਵੀ ਰਹਿੰਦਾ ਹੈ ਮੈਂ ਉਸ ਨੂੰ ਮਿਲਣਾ ਚਾਹੁੰਦਾ ਹਾਂ, ਸ਼ਹਿਰ ਦੇ ਵਸਨੀਕਾਂ ਤੋਂ ਜਦੋਂ ਕੋਈ ਉਸਦਾ ਥਹੁ ਪਤਾ ਨਾ ਮਿਲਿਆ ਤਾਂ ਔਰੰਗਜ਼ੇਬ ਦੇ ਇਕ ਸਰਕਾਰੀ ਕਰਮਚਾਰੀ ਨੇ ਦੱਸਿਆ ਕਿ ਉਹ ਤਾਂ ਔਰੰਗਜ਼ੇਬ ਦੀ ਕੈਦ ਵਿਚ ਨਜ਼ਰਬੰਦ ਕੀਤਾ ਹੋਇਆ ਹੈ ਉਸ 'ਤੇ ਸ਼ਰ੍ਹਾ ਤੋਂ ਉਲਟ ਚੱਲਣ ਦਾ ਦੋਸ਼ ਲਾਇਆ ਗਿਆ ਹੈ। ਇਹ ਵਜ਼ੀਰ ਮਿਲਣ ਦੇ ਬੜੇ ਯਤਨ ਕਰਕੇ ਆਖ਼ਿਰ ਮਿਲਣ ਵਿਚ ਕਾਮਯਾਬ ਹੋ ਗਿਆ। ਇਸ ਨੇ ਫ਼ਕੀਰ ਨੂੰ ਸਲਾਮ ਕੀਤੀ ਜੋ ਹਨੇਰੀ ਕੋਠੜੀ ਵਿਚ ਅਲਫ਼ ਨੰਗਾ ਸੀ। ਇਤਨੇ ਨੂੰ ਜਲਾਦ ਆਇਆ ਜਿਸ ਨੇ ਆ ਕੇ ਬਾਦਸ਼ਾਹ ਦੇ ਹੁਕਮ ਅਨੁਸਾਰ ਫ਼ਕੀਰ ਨੂੰ ਸੌ ਕੋਰੜਾ ਮਾਰਿਆ ਕਿਉਂਕਿ ਬਾਦਸ਼ਾਹ ਨੇ ਇਹ ਉਸ ਨੂੰ ਨਿਤ ਦੀ ਸਜ਼ਾ ਲਗਾਈ ਹੋਈ ਸੀ ਪਰ ਸਰਮੱਦ ਫ਼ਕੀਰ ਕੋਰੜੇ ਖਾ ਕੇ ਵੀ ਸ਼ਾਂਤ ਰਿਹਾ, ਮੁਖ ਤੋਂ ਸੀ ਨਾ ਉਚਾਰੀ, ਇਹ ਦੇਖ ਕੇ ਮੰਤਰੀ ਅਜੇ ਸੋਚ ਹੀ ਰਿਹਾ ਸੀ ਕਿ ਇਹੋ ਜਿਹੇ ਰੱਬੀ ਫ਼ਕੀਰ ਨੂੰ ਇਤਨੀ ਕਰੜੀ ਸਜ਼ਾ ਕਿਉਂ! ਇੰਨੇ ਨੂੰ ਬਾਦਸ਼ਾਹ ਦੇ ਹੁਕਮ ਅਨੁਸਾਰ ਇਕ ਹੋਰ ਮਨੁੱਖ ਆਇਆ, ਉਸ ਨੇ ਇਕ ਕੋਧਰੇ ਦੀ ਰੋਟੀ ਲੂਣ ਦੀ ਡਲੀ ਅਤੇ ਪਾਣੀ ਦਾ ਪਿਆਲਾ ਰੱਖ ਦਿੱਤਾ। ਉਹ ਲੂਣ ਪਾਣੀ ਵਿਚ ਘੋਲ ਕੇ ਉਸ ਨਾਲ ਹੀ ਰੋਟੀ ਖਾ ਲਈ। ਇਹ ਸਭ ਕੁਝ ਦੇਖ ਉਹ ਵਜ਼ੀਰ ਬਹੁਤ ਭਾਵੁਕ ਹੋਇਆ ਅਤੇ ਫ਼ਕੀਰ ਦੇ ਦਰਸ਼ਨਾਂ ਲਈ ਬਿਹਬਲ ਹੋ ਕੇ ਲੋਹੇ ਦੀਆਂ ਸੀਖਾਂ ਦੇ ਕੋਲ ਖੜੇ ਹੋ ਕੇ ਆਵਾਜ਼ ਦਿੱਤੀ ਕਿ ਹੇ ਸਾਈਂ ਲੋਕਾ ਮੈਂ ਤੇਰੇ ਦੀਦਾਰ ਲਈ ਦੂਰ ਦੇਸ਼ ਤੋਂ ਆਇਆ ਹਾਂ, ਤੂੰ ਕਿਰਪਾ ਕਰਕੇ ਮੈਨੂੰ ਦਰਸ਼ਨ ਦੇ। ਅੰਦਰ ਅੰਨ੍ਹੇਰਾ ਹੋਣ ਕਰਕੇ ਕੁਝ ਦਿੱਸਦਾ ਨਹੀਂ ਸੀ ਜਦੋਂ ਸਰਮੱਦ ਸੀਖਾਂ ਦੇ ਪਾਸ ਆਇਆ ਤਦੋਂ ਵਜ਼ੀਰ ਹੈਰਾਨ ਹੋਇਆ ਕਿ ਭੁੱਖਾ ਪਿਆਸਾ ਅਤੇ ਕੋਰੜਿਆਂ ਦੀ ਮਾਰ ਨਾਲ ਸਰੀਰ ਲਿੱਸਾ ਹੈ, ਪਰ ਆਤਮਿਕ ਵਿਸ਼ਵਾਸ ਦ੍ਰਿੜ੍ਹਤਾ ਨਿਡਰਤਾ ਅਤੇ ਚਿਹਰੇ 'ਤੇ ਕੋਈ ਨਿਰਾਸ਼ਤਾ ਦਾ ਚਿੰਨ੍ਹ ਨਹੀਂ ਹੈ। ਵਜ਼ੀਰ ਦੇਖ ਰਿਹਾ ਹੈ ਕਿ ਇਤਨਾ ਜ਼ੁਲਮ ਕਿ ਕੋਈ ਲੱਕ 'ਤੇ ਬੰਨ੍ਹਣ ਲਈ ਚਾਰ ਉਂਗਲ ਲੰਗੋਟੀ ਵੀ ਨਹੀਂ ਦਿੱਤੀ ਗਈ। ਬੇਪਰਵਾਹ ਫ਼ਕੀਰ ਨੇ ਪੁੱਛਿਆ ਕਿ ਹੇ ਭਾਈ! ਦੱਸ ਤੂੰ ਮੇਰੇ ਪਾਸ ਕਿਸ ਕਾਰਨ ਆਇਆ ਹੈਂ ਤਾਂ ਵਜ਼ੀਰ ਨੇ ਕਿਹਾ ਕਿ ਮੈਂ ਰੂਮ ਵਲਾਇਤ ਦੇਸ਼ ਦੇ ਬਾਦਸ਼ਾਹ ਦਾ ਵਜ਼ੀਰ ਹਾਂ ਮੇਰੇ ਬਾਦਸ਼ਾਹ ਦੀ ਕਚਹਿਰੀ ਦੇ ਵਿਦਵਾਨਾਂ ਤੋਂ ਇਕ ਸਵਾਲ ਦਾ ਸਹੀ ਉੱਤਰ ਨਾ ਦਿੱਤਾ ਗਿਆ ਤੇ ਮੈਨੂੰ ਔਰੰਗਜ਼ੇਬ ਦੀ ਸਭਾ ਦੇ ਵਿਦਵਾਨਾਂ ਕੋਲ ਭੇਜਿਆ ਗਿਆ, ਤਸੱਲੀਬਖ਼ਸ਼ ਉੱਤਰ ਔਰੰਗਜ਼ੇਬ ਦੀ ਸਭਾ ਦੇ ਵਿਦਵਾਨਾਂ ਤੋਂ ਵੀ ਨਾ ਦਿੱਤਾ ਗਿਆ। ਮੇਰੇ ਬਾਦਸ਼ਾਹ ਦਾ ਹੁਕਮ ਸੀ ਕਿ ਜੇਕਰ ਔਰੰਗਜ਼ੇਬ ਦੀ ਸਭਾ ਦੇ ਵਿੱਚੋਂ ਤੈਨੂੰ ਸਹੀ ਉੱਤਰ ਨਾ ਮਿਲਿਆ ਤਾਂ ਸਰਮੱਦ ਫ਼ਕੀਰ ਨੂੰ ਮਿਲਣਾ। ਇਸ ਲਈ ਸੁਆਲੀਆ ਹੋ ਕੇ ਮੈਂ ਤੁਹਾਡੇ ਪਾਸ ਆਇਆ ਹਾਂ ਤਾਂ ਸਰਮੱਦ ਨੇ ਕਿਹਾ ਕਿ ਤੁਸੀਂ ਆਪਣਾ ਸਵਾਲ ਕਹੋ। ਵਜ਼ੀਰ ਨੇ ਕਿਹਾ ਕਿ ਸਵਾਲ ਦੋ ਸ਼ਬਦਾਂ ਦਾ ਹੈ ਕਿ 'ਸਬਰ' ਕਿਸਨੂੰ ਕਹਿੰਦੇ ਹਨ। ਅਤੇ 'ਸ਼ੁਕਰ' ਕਿਸਨੂੰ ਕਹਿੰਦੇ ਹਨ ? ਇਹ ਸੁਣ ਕੇ ਸਰਮੱਦ ਫ਼ਕੀਰ ਨੇ ਕਿਹਾ ਕਿ ਸਹੀ ਉੱਤਰ ਚਾਹੀਦਾ ਹੈ ਤਾਂ ਅੱਜ ਨਹੀਂ, ਕੱਲ੍ਹ ਨੂੰ ਆਈਂ। ਪਰ ਨਾਲ ਇਕ ਮਸ਼ਕ ਪਾਣੀ ਵਾਲੀ ਤੇ ਇਕ ਤਹਿਮਤ (ਧੋਤੀ) ਇਹ ਦੋਨੋਂ ਚੀਜ਼ਾਂ ਲੈ ਕੇ ਮੇਰੇ ਪਾਸ ਆ ਜਾਵੀਂ। ਤਦ ਉਹ ਦਿਨ ਅਤੇ ਰਾਤ ਬੀਤੀ। ਅਗਲੇ ਦਿਨ ਇਕ ਮਸ਼ਕ ਪਾਣੀ ਦੀ ਤੇ ਇਕ ਲੱਕ ਨੂੰ ਬੰਨ੍ਹਣ ਵਾਲੀ ਧੋਤੀ ਲੈ ਕੇ ਹਾਜ਼ਰ ਹੋਇਆ। ਉਸਨੇ ਆ ਕੇ ਬਹੁਤ ਪ੍ਰੇਮ ਭਰੀ ਆਵਾਜ਼ ਨਾਲ ਕਿਹਾ ਕਿ ਹੇ ਫ਼ਕੀਰ ਸਾਈਂ ਕੱਲ ਦੇ ਵਾਅਦੇ ਅਨੁਸਾਰ ਮੈਂ ਦੋਨੋਂ ਚੀਜ਼ਾਂ ਲੈ ਕੇ ਹਾਜ਼ਰ ਹੋ ਗਿਆ ਹਾਂ ਤਾਂ ਅੰਦਰ ਤੋਂ ਆਵਾਜ਼ ਆਈ ਕਿ ਅੱਲ੍ਹਾ ਦੇ ਪਿਆਰੇ ਅੰਦਰ ਆ ਜਾਉ ਤਾਂ ਉਸ ਨੇ ਕਿਹਾ ਕਿ ਬੂਹਾ ਬੰਦ ਹੈ ਮੈਂ ਕਿਵੇਂ ਆਵਾਂ ਤਾਂ ਸਰਮੱਦ ਨੇ ਕਿਹਾ ਕਿ ਅੱਲ੍ਹਾ ਦੀ ਰਹਿਮਤ ਨਾਲ ਤੇਰਾ ਹੱਥ ਲੱਗਦਿਆਂ ਹੀ ਬੂਹਾ ਖੁੱਲ੍ਹ ਜਾਵੇਗਾ। ਇਉਂ

ਰੂਹਾਨੀਅਤ ਸ਼ਕਤੀ ਦਾ ਪ੍ਰਯੋਗ ਨਿਰਹੰਕਾਰਤਾ ਨਾਲ ਕੀਤਾ, ਬੂਹਾ ਖੁੱਲ੍ਹ ਗਿਆ ਤੇ ਉਹ ਵਜ਼ੀਰ ਅੰਦਰ ਚਲਾ ਗਿਆ। ਬੂਹਾ ਫੇਰ ਬੰਦ ਹੋ ਗਿਆ। ਸਰਮੱਦ ਨੇ ਕਿਹਾ ਜੋ ਪਾਣੀ ਲੈ ਕੇ ਆਇਆ ਹੈਂ ਇਸਦੇ ਨਾਲ ਮੇਰਾ ਇਸ਼ਨਾਨ ਕਰਵਾ ਦੇ ਤਾਂ ਵਜ਼ੀਰ ਨੇ ਸਰੀਰ ’ਤੇ ਪਾਣੀ ਪਾਇਆ। ਸਰਮੱਦ ਨੇ ਇਸ਼ਨਾਨ ਕਰਕੇ ਜੋ ਬਸਤਰ ਵਜ਼ੀਰ ਲੈ ਕੇ ਆਇਆ ਸੀ ਉਹ ਧੋਤੀ ਲੱਕ ਨੂੰ ਬੰਨ੍ਹ ਲਈ, ਧੋਤੀ ਬੰਨ੍ਹ ਕੇ ਖ਼ੁਦਾ ਦੀ ਇਬਾਦਤ ਕਰਨ ਲੱਗਾ। ਕੁਝ ਚਿਰ ਸਮਾਧੀ ਵਿਚ ਬੈਠਾ ਰਿਹਾ। ਕੁਝ ਵਜ਼ੀਰ ਤੋਂ ਵੀ ਬੰਦਗੀ ਕਰਾਈ। ਫਿਰ ਉਸਦੇ ਸਿਰ ’ਤੇ ਹੱਥ ਰੱਖ ਕੇ ਉਸ ਨੂੰ ਸੂਖਮ ਸ੍ਰਿਸ਼ਟੀ ਦਾ ਵਰਤਾਰਾ ਵਰਤਦਾ ਦਿਖਾਇਆ। ਫੇਰ ਉਸਨੂੰ ਕਿਹਾ ਕਿ ਨੇਤ੍ਰ ਖੋਹਲ ਕੇ ਦੇਖ। ਜਦੋਂ ਉਸ ਨੇ ਨੇਤ੍ਰ ਖੋਲ੍ਹੇ ਤਾਂ ਇਕ ਦੋ ਚੌਹਾਂ ਦੀ ਗਿਣਤੀ ਹੀ ਕੀ ਹੈ ਸੈਂਕੜੇ ਰੂਹਾਂ ਦਰਵੇਸ਼ ਦੇ ਅੱਗੇ ਹੱਥ ਜੋੜੀ ਖੜ੍ਹੀਆਂ ਹਨ ਕਿ ਹੇ ਫ਼ਕੀਰ ਸਾਈਂ ਸਾਨੂੰ ਆਗਿਆ ਦੇ, ਅਸੀਂ ਔਰੰਗਜ਼ੇਬ ਨੂੰ ਉਸ ਦੇ ਪਰਿਵਾਰ ਸਮੇਤ ਅਤੇ ਰਾਜ ਤਖ਼ਤ ਸਭ ਨੂੰ ਗ਼ਰਕ ਕਰ ਦੇਈਏ। ਪਰ ਸਰਮੱਦ ਐਸਾ ਕਰਨ ਦੀ ਆਗਿਆ ਨਹੀਂ ਦੇ ਰਿਹਾ ਸੀ। ਇਹ ਤਸੱਲੀ ਕਰਵਾ ਕੇ ਮੰਤ੍ਰੀ ਨੂੰ ਕਿਹਾ ਕਿ ਹੁਣ ਤੂੰ ਆਪਣੇ ਪਾਤਸ਼ਾਹ ਨੂੰ ਸਹੀ ਉੱਤਰ ਦੇ ਸਕੇਂਗਾ। ਮੰਤ੍ਰੀ ਤਾਂ ਦਰਵਾਜ਼ਾ ਆਪਣੇ ਆਪ ਖੁੱਲ੍ਹਣ ਦੀ ਸ਼ਕਤੀ ਤੋਂ ਹੀ ਬਹੁਤ ਪ੍ਰਭਾਵ ਵਿਚ ਸੀ ਪਰ ਹੁਣ ਜੋ ਸਿਰ ਉੱਪਰ ਹੱਥ ਰੱਖਣ ਤੋਂ ਨਜ਼ਾਰਾ ਦੇਖਿਆ, ਉਸਦੇ ਉੱਪਰ ਬਹੁਤ ਪ੍ਰਭਾਵ ਪਿਆ ਜੋ ਕਹਿਣ ਕਥਨ ਤੋਂ ਉੱਪਰ ਹੈ। ਸਰਮੱਦ ਨੇ ਕਿਹਾ ਕਿ ਜਾਹ ਆਪਣੇ ਬਾਦਸ਼ਾਹ ਨੂੰ ਹੁਣ ਸਹੀ ਉੱਤਰ ਦੇ। ਇਤਨੀਆਂ ਸ਼ਕਤੀਆਂ ਹਾਜ਼ਰ ਹੁੰਦਿਆਂ ਵੀ ਜਿਹੜਾ ਆਦਮੀ ਦੁਖ ਤਕਲੀਫ਼ ਨੂੰ ਅੱਲ੍ਹਾ ਦੀ ਰਜ਼ਾ ਮੰਨ ਕੇ ਸਹਿਣ ਕਰਦਾ ਹੈ ਇਸ ਦਾ ਨਾਮ ‘ਸਬਰ’ ਹੈ। ਭਾਵ ਜੇ ਰੱਬ ਵੱਲੋਂ ਦੁੱਖ ਪ੍ਰਾਪਤ ਹੋਵੇ ਤਾਂ ਉਨ੍ਹਾਂ ਦੁੱਖਾਂ ਨੂੰ ਆਪਣੇ ਹੀ ਕਰਮਾਂ ਦਾ ਫਲ ਸਮਝ ਕੇ ਸਹਿਣ ਕਰ ਲਏ, ਉਨ੍ਹਾਂ ਦੀ ਨਵਿਰਤੀ ਦਾ ਕੋਈ ਯਤਨ ਨਾ ਕਰੇ, ਫੇਰ ਇਤਨੀ ਭਿਆਨਕ ਗ੍ਰੀਖਮ ਰੁੱਤ ਦੀ ਗਰਮੀ ਵਿਚ ਹੁੰਦਿਆਂ ਇਤਨੇ ਹਨੇਰੇ ਵਿਚ ਅਲਫ਼ ਨੰਗਾ ਰਹਿ ਕੇ ਅੱਠ ਪਹਿਰਾਂ ਵਿਚ ਲੂਣ ਵਾਲੇ ਪਾਣੀ ਦਾ ਪਿਆਲਾ ਤੇ ਇਕ ਕੋਧਰੇ ਦੀ ਰੋਟੀ ਖਾਣੀ ਇਤਨੇ ਕੁ ਆਹਾਰ ਵਿਚ ਖ਼ੁਸ਼ ਰਹਿਣਾ ਇਸਦਾ ਨਾਮ ‘ਸ਼ੁਕਰ’ ਹੈ, ਖਾਣ-ਪੀਣ ਪਹਿਨਣ ਲਈ ਕੋਈ ਵੀ ਮਨ ਦਾ ਨਾ ਲਲਚਾਉਣਾ ਜੋ ਮਿਲਿਆ ਹੈ, ਉਸੇ ਵਿਚ ਸੰਤੁਸ਼ਟ ਰਹਿਣਾ ਇਸਦਾ ਨਾਮ ਹੀ ‘ਸ਼ੁਕਰ’ ਹੈ, ਇਸ ਤਰ੍ਹਾਂ ਸਰਮੱਦ ਨੇ ਵਜ਼ੀਰ ਦੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਉਸ ਨੂੰ ਵਿਦਾ ਕੀਤਾ।

## ਸਬਰੁ ਏਹੁ ਸੁਆਉ; ਜੇ ਤੂੰ ਬੰਦਾ ਦਿੜੁ ਕਰਹਿ ॥

ਜੋ ਸਬਰੁ = ਸੰਤੋਖ ਹੈ, ਇਹੋ ਸੁਆਉ = ਲਾਭ, ਪਰਮ ਪ੍ਰਯੋਜਨ ਹੈ, ਹੇ ਬੰਦਾ = ਮਨੁੱਖ ! ਜੇ = ਜੇਕਰ ਤੂੰ ਇਸ ਸੰਤੋਖ ਨੂੰ ਦਿੜੁ = ਪ੍ਰਪੱਕ ਕਰਹਿ = ਕਰ ਲਵੇਂ।

## ਵਧਿ ਥੀਵਹਿ ਦਰੀਆਉ; ਟੁਟਿ ਨ ਥੀਵਹਿ ਵਾਹੜਾ ॥੧੧੭॥

ਤਦ ਤੂੰ ਨਦੀ ਤੋਂ ਵੱਧ ਕਰਕੇ ਦਰੀਆਉ = ਦਰਿਆ ਰੂਪ ਹੋ ਜਾਵੇਂਗਾ, ਭਾਵ ਜੀਵ ਤੋਂ ਬ੍ਰਹਮ ਰੂਪ ਹੋ ਜਾਵੇਂਗਾ ਅਤੇ ਫੇਰ ਉਸ ਨਾਲੋਂ ਟੁੱਟ ਭਾਵ ਜੁਦਾ ਹੋ ਕੇ ਕਦੇ ਜੀਵ ਰੂਪੀ ਵਾਹੜਾ = ਨਾਲ ਨਹੀਂ ਥੀਵਹਿ = ਹੋਵੇਂਗਾ ॥੧੧੭॥

**ਉਥਾਨਕਾ :** ਇਕ ਵਾਰ ਫ਼ਰੀਦ ਜੀ ਨੇ ਕੁਝ ਫ਼ਕੀਰਾਂ ਪਾਸੋਂ ਇਕ ਮਾਈ ਬਸੀ[੧] ਦਾ ਨਾਮ ਸੁਣਿਆ ਕਿ ਉਹ ਖ਼ੁਦਾ ਦੀ ਭਗਤਨੀ ਹੈ ਜੋ ਕਦੇ ਕਹਿੰਦੀ ਹੈ ਕਿ ਅੱਜ ਮੇਰੇ ਉੱਪਰ ਰੱਬ ਤੁੱਠਾ ਹੈ ਅਤੇ ਕਦੇ ਕਹਿੰਦੀ ਹੈ ਕਿ ਅੱਜ ਮੇਰੇ ਉੱਪਰ ਰੱਬ ਰੁੱਠਾ ਹੈ। ਸਾਨੂੰ ਉਸ ਮਾਈ ਦੇ ਦਰਸ਼ਨ ਕਰਨੇ ਚਾਹੀਦੇ ਹਨ, ਤਦੋਂ ਵੀਹ ਕੁ ਫ਼ਕੀਰ ਉਸ ਮਾਈ ਦੇ ਦੇਸ਼ (ਆਸਾਮ)[੨] ਵੱਲ ਚੱਲ ਪਏ। ਭਗਤ ਫ਼ਰੀਦ ਜੀ ਵੀ ਉਨ੍ਹਾਂ ਦੇ ਪਿੱਛੇ

---

੧. ਇਸ ਮਾਈ ਬਸੀ ਨੂੰ ਸ਼ਹੁ ਸ਼ਰਫ਼ ਦੇ ਘਰਵਾਲੀ ਵੀ ਕਿਹਾ ਜਾਂਦਾ ਹੈ।

੨. ਆਸਾਮ ਦੇਸ਼ ਨੂੰ ਪਹਿਲਾਂ ਆਸਾ ਦੇਸ਼ ਕਹਿੰਦੇ ਸਨ।

ਪਿੱਛੇ ਚੱਲ ਪਏ ਤੇ ਆਸਾਮ ਪਹੁੰਚੇ। ਬਸੀ ਮਾਈ ਇਕਾਗਰ ਚਿੱਤ ਵਾਲੀ ਪਰਮੇਸ਼ਰ ਪ੍ਰਾਇਣ ਰਹਿਣ ਵਾਲੀ ਸੀ, ਇਸਦੇ ਕੋਲ ਫ਼ਰੀਦ ਜੀ ਦੇ ਸਮੇਤ ਵੀਹ ਫ਼ਕੀਰ ਚਲੇ ਗਏ। ਉਸ ਦੇ ਕੋਲ ਉਸ ਦਿਨ ਵੀਹ ਹੀ ਰੋਟੀਆਂ ਸਨ, ਜਿਸ ਨਾਲ ਸਾਰੇ ਫ਼ਕੀਰ ਰੱਜ ਨਹੀਂ ਸਕਦੇ ਸੀ, ਮਾਈ ਨੇ ਇਕ-ਇਕ ਰੋਟੀ ਸਭ ਦੇ ਅੱਗੇ ਪਰੋਸ ਦਿੱਤੀ, ਇਤਨੇ ਨੂੰ ਇਕ ਹੋਰ ਫ਼ਕੀਰ ਆ ਗਿਆ ਉਸਨੇ 'ਸਦਾ' ਕੀਤਾ (ਆਵਾਜ਼ ਮਾਰੀ) ਅਤੇ ਕਿਹਾ ਕਿ ਜੇਕਰ ਮੈਨੂੰ ਕੋਈ ਰੋਟੀ ਦੇਵੇ ਤਾਂ 'ਦਹ ਦੁਨੀਆ ਸੱਤਰ ਆਖਿਰ' ਮਿਲਣਗੀਆਂ। ਇਹ ਸੁਣ ਕੇ ਮਾਈ ਬਸੀ ਨੇ ਫ਼ਕੀਰਾਂ ਦੇ ਅੱਗੋਂ ਸਾਰੀਆਂ ਰੋਟੀਆਂ ਚੁੱਕ ਲਈਆਂ ਤੇ ਨਵੇਂ ਆਏ ਫ਼ਕੀਰ ਨੂੰ ਦੇ ਦਿੱਤੀਆਂ। ਸਾਰੇ ਫ਼ਕੀਰ ਦੇਖਦੇ ਹੀ ਰਹਿ ਗਏ ਕਿ ਪਹਿਲਾਂ ਤਾਂ ਇਕ ਇਕ ਰੋਟੀ ਦਿੱਤੀ ਸੀ ਤੇ ਹੁਣ ਉਹ ਵੀ ਚੁੱਕ ਕੇ ਉਹ ਨਵੇਂ ਆਏ ਫ਼ਕੀਰ ਨੂੰ ਦੇ ਦਿੱਤੀਆਂ ਹਨ। ਫ਼ਕੀਰ ਸੋਚਣ ਲੱਗੇ ਕਿ ਇਹ ਮਾਈ ਤਾਂ ਕਰਣੀ ਵਾਲੀ ਸੁਣੀ ਸੀ, ਇਹ ਕਰਤੱਵ ਤਾਂ ਕੋਈ ਅਗਿਆਨੀ ਵੀ ਨਹੀਂ ਕਰਦਾ। ਜੇਕਰ ਰੋਟੀਆਂ ਚੁੱਕਣੀਆਂ ਹੀ ਸੀ ਤਾਂ ਫੇਰ ਦੇਣੀਆਂ ਹੀ ਕਿਉਂ ਸੀ, ਉਸੇ ਵੇਲੇ ਖ਼ੁਦਾ ਵੱਲੋਂ ਬਖ਼ਸ਼ਿਸ਼ ਰਹਿਮਤ ਹੋਈ ਤੇ ਮਾਈ ਨੂੰ ਲੰਗਰ ਉਤਰ ਆਇਆ, ਫੇਰ ਫ਼ਕੀਰਾਂ ਨੂੰ ਮਾਈ ਨੇ ਦੋ-ਦੋ ਪ੍ਰਸ਼ਾਦੇ ਵਰਤਾ ਦਿੱਤੇ, ਮਾਈ ਦੀ ਗੋੱਲੀ ਨੇ ਕੁਝ ਪ੍ਰਸ਼ਾਦੇ ਲੁਕੋ ਲਏ ਸਨ। ਮਾਈ ਨੇ ਗੋੱਲੀ ਤੋਂ ਪੁੱਛਿਆ ਤੇ ਉਹ ਨਾ ਮੰਨੀ ਜਿਸ 'ਤੇ ਗੋੱਲੀ ਨੂੰ ਮਾਈ ਨੇ ਕੁੱਟਿਆ। ਫ਼ਕੀਰ ਹੈਰਾਨ ਹੋ ਕੇ ਪੁੱਛਣ ਲੱਗੇ ਕਿ ਮਾਈ ਜੋ ਅਸੀਂ ਤੇਰੀ ਕਰਣੀ ਸੁਣੀ ਸੀ ਉਸਦੇ ਅਨੁਸਾਰ ਤੇਰਾ ਕਰਤੱਵ ਕੁਝ ਹੋਰ ਪ੍ਰਕਾਰ ਦਾ ਦਿਸ ਰਿਹਾ ਹੈ। ਸਾਡੇ ਸਾਹਮਣੇ ਦੋ ਤਿੰਨ ਗੱਲਾਂ ਹਨ ਜੋ ਸਾਡੀ ਸਮਝ ਤੋਂ ਬਾਹਰ ਹੋ ਗਈਆਂ ਹਨ ਪਹਿਲਾਂ ਇਕ ਇਕ ਪ੍ਰਸ਼ਾਦਾ ਵਰਤਾਇਆ ਤੇ ਫੇਰ ਵੀਹਾਂ ਦੇ ਅੱਗੋਂ ਚੁੱਕ ਲਈਆਂ ਅਤੇ ਨਵੇਂ ਆਏ ਫ਼ਕੀਰ ਦੀ ਝੋਲੀ ਵਿਚ ਪਾ ਦਿੱਤੀਆਂ ਤੇ ਫੇਰ ਬਿਨਾਂ ਕਸੂਰ ਤੋਂ ਗੋੱਲੀ ਨੂੰ ਕੁੱਟਿਆ। ਇਹ ਸਭ ਕੁਝ ਕੀ ਹੈ ਤਾਂ ਬਸੀ ਮਾਈ ਨੇ ਕਿਹਾ ਕਿ ਹੇ ਫ਼ਕੀਰੋ! ਮੇਰੇ ਕੋਲ ਸਿਰਫ਼ ਵੀਹ ਰੋਟੀਆਂ ਸਨ, ਉਹ ਮੈਂ ਤੁਹਾਨੂੰ ਵੀਹਾਂ ਨੂੰ ਵਰਤਾ ਦਿੱਤੀਆਂ ਸਨ, ਪਹਿਲਾਂ ਤਾਂ ਮੇਰੀ ਪ੍ਰੀਖਿਆ ਇਹ ਸੀ ਕਿ ਖ਼ੁਦਾ ਨੇ ਮੈਨੂੰ ਰੋਟੀਆਂ ਵੀਹ ਦਿੱਤੀਆਂ ਤੇ ਖਾਣ ਵਾਲੇ ਵੀ ਵੀਹ ਭੇਜ ਦਿੱਤੇ ਹਨ। ਹੁਣ ਤੁਹਾਡੀ ਤ੍ਰਿਪਤੀ ਇਕ-ਇਕ ਰੋਟੀ ਨਾਲ ਨਹੀਂ ਹੋ ਸਕਦੀ ਸੀ, ਪਰ ਦ੍ਵੈਸ਼ ਨਹੀਂ ਕਰ ਸਕਦੀ ਸੀ। ਮੈਂ ਤੁਹਾਨੂੰ ਵੀਹ ਰੋਟੀਆਂ ਵਰਤਾ ਦਿੱਤੀਆਂ ਕਿਉਂਕਿ ਮੇਰੇ ਪਾਸ ਵੀਹ ਹੀ ਸਨ ਤਦੋਂ ਉਸੇ ਸਮੇਂ ਖ਼ੁਦਾ ਮੇਰੀ ਪ੍ਰੀਖਿਆ ਕਰਨ ਲਈ ਫ਼ਕੀਰ ਦਾ ਰੂਪ ਧਾਰਨ ਕਰਕੇ ਆ ਗਿਆ। ਤਦ ਮੈਂ ਗੋੱਲੀ ਨੂੰ ਕਹਿ ਕੇ ਅੱਲ੍ਹਾ ਨੂੰ ਫ਼ਕੀਰ ਸਮਝ ਕੇ ਉਸਦੀ ਝੋਲੀ ਵਿਚ ਸਾਰੀਆਂ ਰੋਟੀਆਂ ਗੋੱਲੀ ਨੂੰ ਪਾਉਣ ਲਈ ਕਿਹਾ। ਪਰ ਇਸ ਮੂਰਖ ਨੇ ਅਠਾਰਾਂ ਰੋਟੀਆਂ ਫ਼ਕੀਰ ਦੀ ਝੋਲੀ ਵਿਚ ਪਾ ਦਿੱਤੀਆਂ ਤੇ ਦੋ ਆਪਣੇ ਵਾਸਤੇ ਛੁਪਾ ਕੇ ਰੱਖ ਲਈਆਂ, ਇਸ ਨੂੰ ਐਸਾ ਨਹੀਂ ਕਰਨਾ ਚਾਹੀਦਾ ਸੀ, ਉਸ ਵੇਲੇ ਮੈਨੂੰ ਵੀ ਪਤਾ ਨਹੀਂ ਸੀ ਕਿ ਫ਼ਕੀਰੀ ਲਿਬਾਸ ਵਿਚ ਖ਼ੁਦਾ ਆਇਆ ਹੈ ਪਰ ਮੇਰਾ ਨਿਸਚਾ ਦੇਖ ਕੇ ਖ਼ੁਦਾ ਨੇ ਮੈਨੂੰ ਅੰਨ ਦਾ ਅਤੁੱਟ ਖ਼ਜ਼ਾਨਾ ਦਸ ਗੁਣਾ ਬਖ਼ਸ਼ ਦਿੱਤਾ। ਇਹ ਮੂਰਖ ਗੋੱਲੀ ਨੇ ਦੋ ਰੋਟੀਆਂ ਲੁਕਾ ਕੇ ਇਹ ਨੁਕਸਾਨ ਕਰ ਦਿੱਤਾ ਕਿ ਉਹ ਅੱਠ ਗੁਣਾਂ ਰਹਿ ਗਿਆ, ਨਹੀਂ ਤਾਂ ਦਸ ਗੁਣਾ ਸੀ, ਮੈਂ ਇਸਨੂੰ ਤਾਂ ਕੁੱਟਿਆ ਹੈ। ਹੁਣ ਖ਼ੁਦਾ ਦੀਆਂ ਬਰਕਤਾਂ ਅੱਠ ਗੁਣਾ ਰਹਿਣਗੀਆਂ, ਨਹੀਂ ਤਾਂ ਦਸ ਗੁਣਾ ਰਹਿਣੀਆਂ ਸਨ ਤਾਂ ਫ਼ਕੀਰਾਂ ਨੂੰ ਸ਼ਰਧਾ ਵਧੀ ਅਤੇ ਉਨ੍ਹਾਂ ਨੇ ਪੁੱਛਿਆ ਕਿ ਹੱਛਾ ਮਾਤਾ ਇਹ ਦੱਸ ਕਿ ਤੂੰ ਕਦੇ ਕਹਿੰਦੀ ਹੈਂ ਕਿ ਅੱਜ ਰੱਬ ਤੁੱਠਾ ਤੇ ਕਦੇ ਕਹਿੰਦੀ ਹੈਂ ਕਿ ਅੱਜ ਰੱਬ ਰੁੱਠਾ, ਇਸ ਦਾ ਕੀ ਕਾਰਨ ਹੈ। ਤਦ ਇਸ ਨੇ ਉੱਤਰ ਦਿੱਤਾ ਕਿ ਜਿਸ ਵੇਲੇ ਮੇਰੇ ਘਰ ਬੰਦਗੀ ਵਾਲੇ ਫ਼ਕੀਰ ਦਰਸ਼ਨ ਦੇਂਦੇ ਹਨ ਅਤੇ ਮੈਨੂੰ ਅੰਨ ਪਾਣੀ ਛਕਾਉਣ ਦੀ ਸੇਵਾ ਮਿਲਦੀ ਹੈ ਅਤੇ ਖ਼ੁਦਾ ਦੇ ਨਾਮ ਦੀ ਚਰਚਾ ਹੁੰਦੀ ਹੈ ਤਾਂ ਇਸਨੂੰ ਮੈਂ ਖ਼ੁਦਾ ਦੀ ਪ੍ਰਸੰਨਤਾ ਸਮਝ ਕੇ ਕਹਿੰਦੀ ਹਾਂ ਕਿ ਅੱਜ ਮੇਰੇ ਉੱਪਰ ਰੱਬ ਤੁੱਠਾ ਹੈ। ਜਿਸ ਦਿਨ ਮੇਰੇ ਘਰ ਕੋਈ ਫ਼ਕੀਰ ਨਹੀਂ ਆਉਂਦਾ, ਮੈਨੂੰ ਸੇਵਾ ਦਾ ਅਤੇ ਸਤਿਸੰਗਤ ਦਾ ਘਾਟਾ ਮਹਿਸੂਸ ਹੁੰਦਾ ਹੈ ਤਾਂ ਮੈਂ ਕਹਿੰਦੀ ਹਾਂ ਕਿ ਅੱਜ ਰੱਬ ਮੇਰੇ 'ਤੇ ਰੁੱਠਾ ਹੈ।

ਇਉਂ ਮੇਰਾ ਪਰਮੇਸ਼ਰ 'ਤੇ ਨਿਸਚਾ ਹੈ। ਫੇਰ ਇਹ ਫ਼ਕੀਰ ਕੁਝ ਦਿਨ ਉਥੇ ਮਾਈ ਬਸੀ ਦੇ ਟਿਕਾਣੇ 'ਤੇ ਰਹੇ। ਅਗਲੇ ਦਿਨ ਫ਼ਕੀਰਾਂ ਵਾਸਤੇ ਮਿਠਾਈ ਆਦਿ ਪਕਵਾਨ ਬਣਾ ਕੇ ਛਕਾਉਣਾ ਕੀਤੇ। ਫ਼ਰੀਦ ਜੀ ਉਸ ਵੇਲੇ ਜੰਗਲ ਦੇ ਵਿਚ ਬੰਦਗੀ ਵਿਚ ਬੈਠੇ ਸਨ ਤੇ ਵਰਤਾਰਾ ਕਰਨੇ ਤੋਂ ਬਾਅਦ ਦਿਨ ਛਿਪੇ ਆਏ। ਤਦੋਂ ਬਸੀ ਨੇ ਆਪਣੀ ਗੋੱਲੀ ਨੂੰ ਕਿਹਾ ਕਿ ਫ਼ਕੀਰ ਆਇਆ ਹੈ ਇਸ ਲਈ ਫ਼ਕੀਰਾਂ ਵਾਲਾ ਭੋਜਨ ਤਿਆਰ ਕਰ। ਗੋੱਲੀ ਨੇ ਮਾਈ ਬਸੀ ਦਾ ਇਸ਼ਾਰਾ ਪਾ ਕੇ ਕਈ ਸਾਲਾਂ ਦੇ ਪੁਰਾਣੇ ਛੋਲੇ ਪੀਹ ਕੇ ਉਸ ਦਾ ਭੁੱਘਾ ਜਿਹਾ ਤਿਆਰ ਕਰਕੇ ਬਿਨਾਂ ਲੂਣ ਮਿਰਚ ਤੋਂ ਰਿੰਨ੍ਹ ਕੇ ਫ਼ਰੀਦ ਜੀ ਦੇ ਅੱਗੇ ਰੱਖ ਦਿੱਤਾ। ਜਦੋਂ ਫ਼ਰੀਦ ਜੀ ਛਕਣ ਲੱਗੇ ਤਦੋਂ ਬੁਰਕੀ ਅੰਦਰ ਨੂੰ ਨਾ ਜਾਵੇ। ਕਿਉਂਕਿ ਉਸਦੇ ਵਿਚ ਦੇਰ ਦਾ ਹੋਣ ਕਰਕੇ ਥੋੜ੍ਹਾ ਜਿਹਾ ਮੁਸ਼ਕ ਆ ਰਿਹਾ ਸੀ ਤੇ ਆਟਾ ਕੌੜਾ ਹੋਣ ਕਰਕੇ ਖਾਧਾ ਨਹੀਂ ਜਾਂਦਾ ਸੀ। ਕਿਉਂਕਿ ਉਸਦੇ ਵਿਚ ਨਾ ਮਿਠਾਸ ਸੀ ਤੇ ਨਾ ਸਲੂਣਾਪਣ ਸੀ। ਤਦ ਫ਼ਰੀਦ ਨੇ ਮਾਈ ਬਸੀ ਨੂੰ ਕਿਹਾ ਕਿ ਮਾਤਾ ਜੀ! ਜੇਕਰ ਮੈਨੂੰ ਥੋੜ੍ਹਾ ਜਿਹਾ ਲੂਣ ਮਿਲੇ ਤਾਂ ਮੈਂ ਇਹ ਭੋਜਨ ਛਕ ਲਵਾਂ ਕਿਉਂਕਿ ਜੂਠਾ ਛੱਡਣਾ ਫ਼ਕੀਰਾਂ ਦੀ ਮਰਯਾਦਾ ਤੋਂ ਉਲਟ ਹੈ। ਉਸ ਵੇਲੇ ਮਾਈ ਬਸੀ ਨੇ ਆਪਣੀ ਗੋੱਲੀ ਨੂੰ ਫੇਰ ਘੂਰ ਕੇ ਕਿਹਾ ਕਿ ਤੂੰ ਇਹ ਕੀ ਕੀਤਾ ਹੈ? ਜੋ ਖਾਣੇ ਵਿਚ ਲੂਣ ਵੀ ਨਹੀਂ ਪਾਇਆ ਤਾਂ ਅੱਗੋਂ ਗੋਲੀ ਨੇ ਤਰਕ ਮਾਰ ਕੇ ਕਿਹਾ ਕਿ ਤੁਸੀਂ ਤਾਂ ਮੈਨੂੰ ਫ਼ਕੀਰਾਂ ਦਾ ਖਾਣਾ ਤਿਆਰ ਕਰਨ ਲਈ ਕਿਹਾ ਸੀ ਜੇਕਰ ਤੁਸੀਂ ਮੈਨੂੰ ਸੁਆਦੀਆਂ ਦਾ ਖਾਣਾ ਬਣਾਉਣ ਲਈ ਕਹਿੰਦੇ ਤਾਂ ਮੈਂ ਤੜਕੇ ਲਾ ਕੇ ਭੋਜਨ ਤਿਆਰ ਕਰਦੀ।

ਇਹ ਸੁਣ ਕੇ ਫ਼ਰੀਦ ਜੀ ਵੈਰਾਗ ਵਿਚ ਆ ਗਏ ਅਤੇ ਨੇਤ੍ਰਾਂ ਵਿੱਚੋਂ ਵੈਰਾਗ ਦੇ ਹੰਝੂ ਭਰ ਆਏ ਅਤੇ ਕਹਿਣ ਲੱਗੇ ਕਿ ਹੇ ਖ਼ੁਦਾ ਮੈਨੂੰ ਤਾਂ ਇਸ ਗੋੱਲੀ ਜਿਤਨੀ ਵੀ ਅਜੇ ਅਕਲ ਨਹੀਂ ਆਈ। ਅੱਜ ਇਸ ਗੋੱਲੀ ਰਾਹੀਂ ਤੂੰ ਮੈਨੂੰ ਜਣਾ ਦਿੱਤਾ ਹੈ ਕਿ ਮੈਂ ਸ਼ਬਦਾਂ ਵਿਚ ਫਸਿਆ ਹੋਇਆ ਹਾਂ। ਉਸ ਵੇਲੇ ਫ਼ਰੀਦ ਜੀ ਨੇ ਇਹ ਸਲੋਕ ਉਚਾਰਣ ਕੀਤਾ:

## ਫਰੀਦਾ, ਦਰਵੇਸੀ ਗਾਖੜੀ; ਚੋਪੜੀ ਪਰੀਤਿ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਮਨਾਂ! ਖ਼ੁਦਾ ਦੇ ਦਰ ਉੱਪਰ ਪ੍ਰਵੇਸ਼ ਹੋਣ ਵਾਲੀ ਦਰਵੇਸੀ = ਫ਼ਕੀਰੀ ਬਹੁਤ ਗਾਖੜੀ = ਕਠਿਨ ਹੈ, ਪਰ ਤੇਰੀ ਤਾਂ ਚੋਪੜੀ = ਸਨਿਗਧ ਪਦਾਰਥਾਂ ਨਾਲ ਪਰੀਤਿ = ਪ੍ਰੀਤੀ, ਲਗਨ ਹੈ **ਵਾ:** ਤੇਰੀ ਤਾਂ ਚੋਪੜੀ ਭਾਵ ਬਾਹਰੋਂ ਦਿਖਾਵੇ ਵਾਲੀ ਪ੍ਰੀਤੀ ਹੈ, ਜੋ ਤੂੰ ਲੂਣ ਮੰਗ ਕੇ ਸਾਬਤ ਕਰ ਦਿੱਤਾ ਹੈ ਕਿ ਤੂੰ ਅਜੇ ਸਵਾਦਾਂ ਵਿਚ ਫਸਿਆ ਹੋਇਆ ਹੈਂ।

## ਇਕਨਿ ਕਿਨੈ ਚਾਲੀਐ; ਦਰਵੇਸਾ ਵੀ ਰੀਤਿ ॥੧੧੮॥

ਹੇ ਮਨਾਂ! ਇਸ ਦਰਵੇਸਾ = ਫ਼ਕੀਰਾਂ ਵੀ = ਵਾਲੀ ਰੀਤਿ = ਰੀਤੀ, ਮਰਯਾਦਾ ਵਿਚ ਕਿਨੈ = ਕਿਸੇ ਇਕਨਿ = ਇਕ ਵਿਰਲੇ ਨੇ ਹੀ ਚਾਲੀਐ = ਚੱਲਣਾ ਕੀਤਾ ਹੈ ॥੧੧੮॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਕਪਟਨ ਸ਼ਹਿਰ ਵਿਖੇ ਗਏ ਸਨ, ਉਥੇ ਭਗਤ ਸ਼ੇਖ ਫ਼ਰੀਦ ਜੀ ਦੇ ਪੋਤੇ ਚੇਲੇ ਸ਼ੇਖ ਬ੍ਰਹਮ ਨੇ ਸਤਿਗੁਰਾਂ ਦੇ ਪਾਸ ਫ਼ਰੀਦ ਜੀ ਦਾ ਉਚਾਰਣ ਕੀਤਾ ਇਹ ਸਲੋਕ ਪ੍ਰਸ਼ਨ ਰੂਪ ਵਿਚ ਕਿਹਾ:

## ਤਨੁ ਤਪੈ ਤਨੂਰ ਜਿਉ; ਬਾਲਣੁ ਹਡ ਬਲੰਨਿ੍ ॥

ਖ਼ੁਦਾ ਦੀ ਪ੍ਰਾਪਤੀ ਲਈ ਜੇਕਰ ਮੇਰਾ ਤਨੁ = ਸਰੀਰ ਤਨੂਰ = ਤੰਦੂਰ ਦੇ ਜਿਉ = ਵਾਂਗ ਤਪੈ = ਤਪਣ ਲੱਗ ਜਾਵੇ ਅਤੇ ਹਡ = ਹੱਡੀਆਂ ਬਾਲਣ ਦੇ ਥਾਂ ਬਲੰਨਿ੍ = ਬਲ ਜਾਣ।

## ਪੈਰੀ ਥਕਾਂ ਸਿਰਿ ਜੁਲਾਂ; ਜੇ ਮੂੰ ਪਿਰੀ ਮਿਲੰਨਿ੍ ॥੧੧੯॥

ਜੇਕਰ ਮੈਂ ਪੈਰੀ = ਪੈਰਾਂ ਨਾਲ ਤੁਰਦਾ ਹੋਇਆ ਥਕਾਂ = ਥੱਕ ਜਾਵਾਂ ਤਾਂ ਸਿਰ ਪਰਨੇ ਹੋ ਕੇ ਜੁਲਾਂ = ਤੁਰ ਪਵਾਂ, ਭਲਾ ਇਸ ਤਰ੍ਹਾਂ ਕਠਿਨ ਘਾਲਣਾ ਨਾਲ ਵੀ ਜੇ ਮੂੰ = ਮੈਨੂੰ ਪਿਰੀ = ਪਿਆਰੇ ਪ੍ਰਭੂ ਜੀ ਮਿਲੰਨਿ੍ = ਮਿਲ ਪੈਣ ਤਾਂ ਵੀ ਮੈਂ ਪ੍ਰਸੰਨ ਹੋ ਜਾਵਾਂ ॥੧੧੯॥

ਇਹ ਬਚਨ ਉਚਾਰਣ ਕਰ ਕੇ ਸੇਖ਼ ਬ੍ਰਹਮ ਜੀ ਨੇ ਕਿਹਾ ਕਿ ਹੇ ਸਤਿਗੁਰੂ ਜੀ ! ਕੀ ਇਸ ਤਰ੍ਹਾਂ ਮਿਹਨਤ ਕਰ ਕੇ ਰੱਬ ਮਿਲ ਜਾਵੇਗਾ ਜਾਂ ਕੋਈ ਹੋਰ ਤਰੀਕਾ ਹੈ ? ਇਹ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਤੁਹਾਡੇ ਬਜ਼ੁਰਗਾਂ ਨੇ ਇਹ ਬਚਨ ਖ਼ੁਦਾ ਦੀ ਪ੍ਰਾਪਤੀ ਨਾ ਹੋਣ ਕਰਕੇ ਉਸ ਦੇ ਬਿਰਹੁੰ ਵਿਚ ਆ ਕੇ ਐਸੇ ਬਚਨ ਕਹੇ ਹਨ, ਪਰੰਤੂ ਹਰੇਕ ਜਗਿਆਸੂ ਨੂੰ ਐਸੀ ਕਠਿਨ ਘਾਲਣਾ ਕਰਨ ਦੀ ਲੋੜ ਨਹੀਂ ਹੈ ਖ਼ੁਦਾ ਦੀ ਪ੍ਰਾਪਤੀ ਲਈ ਸ੍ਰੇਸ਼ਟ ਗੁਣ ਧਾਰਨ ਕਰਨੇ ਚਾਹੀਦੇ ਹਨ, ਇਤਨਾ ਕਹਿ ਕੇ ਇਹ ਸਲੋਕ ਉਚਾਰਣ ਕੀਤਾ।

## ਤਨੁ ਨ ਤਪਾਇ ਤਨੂਰ ਜਿਉ; ਬਾਲਣੁ ਹਡ ਨ ਬਾਲਿ ॥

ਹੇ ਭਾਈ ! ਆਪਣੇ ਤਨੁ = ਸਰੀਰ ਨੂੰ ਤਨੂਰ = ਤੰਦੂਰ ਦੇ ਜਿਉ = ਵਾਂਗ ਨਹੀਂ ਤਪਾਇ = ਤਪਾਉਣਾ ਚਾਹੀਦਾ ਅਤੇ ਆਪਣੇ ਹੱਡਾਂ ਨੂੰ ਅੱਗ ਵਿਚ ਬਾਲਣੁ = ਲੱਕੜਾਂ ਦੇ ਥਾਂ ਨਹੀਂ ਬਾਲਿ = ਬਾਲਣਾ, ਸਾੜਨਾ ਚਾਹੀਦਾ **ਵਾ:** ਆਪਣੇ ਹੱਡਾਂ ਨੂੰ ਤਪ ਰੂਪੀ ਅਗਨੀ ਦੇ ਵਿਚ ਬਾਲਣ ਦੇ ਥਾਂ ਨਹੀਂ ਬਾਲਣਾ ਚਾਹੀਦਾ।

## ਸਿਰਿ ਪੈਰੀ ਕਿਆ ਫੇੜਿਆ; ਅੰਦਰਿ ਪਿਰੀ ਨਿਹਾਲਿ ॥੧੨੦॥[1]

ਸਿਰਿ = ਸੀਸ ਤੇ ਪੈਰੀ = ਪੈਰਾਂ ਨੇ ਕਿਆ = ਕੀ ਫੇੜਿਆ = ਵਿਗਾੜਿਆ ਹੈ, ਜੋ ਇਨ੍ਹਾਂ ਨੂੰ ਤਕਲੀਫ਼ ਦੇਣੀ ਹੈ, ਇਸ ਲਈ ਹਿਰਦੇ ਦੇ ਅੰਦਰਿ = ਵਿਚ ਹੀ ਪਿਰੀ = ਪਿਆਰੇ ਪਰਮਾਤਮਾ ਨੂੰ ਗੁਰਾਂ ਦੁਆਰਾ ਨਿਹਾਲਿ = ਦੇਖਣਾ ਕਰ ॥੧੨੦॥ ਜੈਸਾ ਕਿ :

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥** *(ਧਨਾਸਰੀ ਮ: ੯, ਅੰਗ ੬੮੪)*

**ਉਥਾਨਕਾ :** ਅੱਗੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਭਗਤ ਫ਼ਰੀਦ ਜੀ ਦੇ ਅੰਦਰ ਦੀ ਇੱਛਾ ਨੂੰ ਪੂਰੀ ਕਰਦੇ ਹੋਏ ਉਨ੍ਹਾਂ ਨੂੰ ਸਿਰੋਪਾਓ ਬਖ਼ਸ਼ਦੇ ਹਨ।

## ਹਉ ਢੂਢੇਦੀ ਸਜਣਾ; ਸਜਣੁ ਮੈਡੇ ਨਾਲਿ ॥

ਹੇ ਸਖੀ ! ਹਉ = ਮੈਂ ਸਜਣਾ = ਪਿਆਰੇ ਪਰਮਾਤਮਾ ਨੂੰ ਬਾਹਰ ਢੂਢੇਦੀ = ਖੋਜਦੀ ਪਈ ਸਾਂ, ਪਰ ਹੁਣ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋਣ ਤੋਂ ਮੈਂ ਇਹ ਨਿਸਚੇ ਕੀਤਾ ਹੈ ਕਿ ਉਹ ਸਜਣੁ = ਪਿਆਰੇ ਪ੍ਰਭੂ ਜੀ ਮੈਡੇ = ਮੇਰੇ ਨਾਲਿ = ਸਾਥ ਭਾਵ ਹਿਰਦੇ ਵਿਚ ਹੀ ਹਨ।

## ਨਾਨਕ ਅਲਖੁ ਨ ਲਖੀਐ; ਗੁਰਮੁਖਿ ਦੇਇ ਦਿਖਾਲਿ ॥੧੨੧॥[2]

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਖੀਏ ! ਉਹ ਅਲਖੁ = ਲਖਣ ਤੋਂ ਰਹਿਤ ਸਰੂਪ ਕਿਸੇ ਪਾਸੋਂ ਆਪਣੇ ਸਾਧਨਾਂ ਦੇ ਬਲ, ਸ਼ਕਤੀ ਬਿਰਤੀ ਨਾਲ ਲਖੀਐ = ਜਾਣਿਆ ਨਹੀਂ ਜਾ ਸਕਦਾ,

---

੧. ਇਹ ਸਲੋਕ ਕੁਝ ਪਾਠ-ਭੇਦ ਨਾਲ ਵਾਰਾਂ ਤੇ ਵਧੀਕ ਸਲੋਕਾਂ ਵਿਚ (ਅੰਗ ੧੪੧੧) 'ਤੇ ਵੀ ਆਵੇਗਾ।
੨. ਇਹ ਸਲੋਕ ਪਿੱਛੇ ਕਾਨੜੇ ਕੀ ਵਾਰ ਵਿਚ ਮ: ੪ ਦੇ ਸਿਰਲੇਖ ਹੇਠ ਅੰਗ ੧੩੧੮ ਉੱਪਰ ਆ ਚੁੱਕਾ ਹੈ।

ਗੁਰਮੁਖਿ = ਮੁਖੀ ਗੁਰੂ ਹੀ ਉਸਨੂੰ ਅਨੁਭਵ ਸਰੂਪ ਪ੍ਰਗਟ ਕਰਕੇ ਦਿਖਾਲ ਦੇਇ = ਦੇਂਦੇ ਹਨ **ਵਾ:** ਗੁਰਮੁਖਾਂ ਨੂੰ ਗੁਰਾਂ ਦੁਆਰਾ ਪ੍ਰਭੂ ਆਪਣਾ ਸਰੂਪ ਦਿਖਾਲ ਦੇਂਦਾ ਹੈ॥੧੨੧॥

***ਨੋਟ :*** ਭਗਤ ਫ਼ਰੀਦ ਜੀ ਦੇ ਪਿਛਲੇ ੧੧੮ਵੇਂ ਸਲੋਕ ਨੂੰ ਹੋਰ ਸਪੱਸ਼ਟ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਏਥੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਲੋਕ ਦਰਜ ਕਰਦੇ ਹਨ।

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਕੋਈ ਪਖੰਡੀ ਆਦਮੀ ਸਾਧੂਆਂ ਦੇ ਲਿਬਾਸ ਵਿਚ ਆਇਆ। ਤਦ ਅੰਤਰਜਾਮੀ ਸਤਿਗੁਰਾਂ ਨੇ ਉਸਦੇ ਪਖੰਡ ਨੂੰ ਜ਼ਾਹਰ ਕਰਨ ਲਈ ਅਤੇ ਉਸਦਾ ਪਖੰਡ ਛੁਡਾਉਣ ਲਈ ਉਸਨੂੰ ਆਪਣੇ ਪਾਸ ਬਿਠਾਲ ਲਿਆ ਅਤੇ ਉਸਦਾ ਬਹੁਤ ਸਤਿਕਾਰ ਕੀਤਾ, ਸਤਿਗੁਰਾਂ ਦੇ ਪਾਸ ਇਕ ਅਮੋਲਕ ਸੁੱਚੇ ਮੋਤੀਆਂ ਦੀ ਮਾਲਾ ਸੀ, ਉਸ ਮਾਲਾ ਨੂੰ ਪਲੰਘੇ ਉੱਪਰ ਰੱਖ ਕੇ ਆਪ ਇਧਰ-ਉੱਧਰ ਵਿਚਰਨ ਲੱਗ ਪਏ। ਬਾਕੀ ਸੰਗਤਾਂ ਨੂੰ ਸਤਿਗੁਰਾਂ ਨੇ ਉਥੇ ਹੀ ਬੈਠਣ ਦਾ ਹੁਕਮ ਕੀਤਾ। ਸਭ ਸੰਗਤਾਂ ਬਹੁਤ ਪ੍ਰੇਮ ਵਿਚ ਸਤਿਗੁਰਾਂ ਦੇ ਦਰਸ਼ਨ ਕਰ ਰਹੀਆਂ ਸਨ। ਉਸ ਵੇਲੇ ਉਸ ਪਖੰਡੀ ਦਾ ਧਿਆਨ ਸਤਿਗੁਰਾਂ ਦੇ ਸਿਮਰਨੇ ਉੱਪਰ ਪਿਆ ਤੇ ਅੰਦਰ ਲਾਲਚ ਜਾਗਿਆ ਕਿ ਇਹ ਬਹੁਤ ਕੀਮਤੀ ਹੋਵੇਗਾ। ਇਹ ਵਿਚਾਰ ਕੇ ਉਸ ਨੇ ਸਤਿਗੁਰਾਂ ਦਾ ਸਿਮਰਨਾ ਬਹੁਤ ਚਲਾਕੀ ਨਾਲ ਚੁੱਕ ਕੇ ਆਪਣੇ ਆਸਣ ਹੇਠਾਂ ਰੱਖ ਲਿਆ। ਇਤਨੇ ਚਿਰ ਨੂੰ ਸਤਿਗੁਰੂ ਜੀ ਮੁੜ ਆਪਣੇ ਪਲੰਘੇ ਉੱਪਰ ਆਣ ਕੇ ਬਿਰਾਜਮਾਨ ਹੋ ਗਏ ਅਤੇ ਜਾਣ ਬੁੱਝ ਕੇ ਇਧਰ ਉੱਧਰ ਵੇਖਣ ਲੱਗ ਪਏ। ਪਾਸ ਖੜ੍ਹੇ ਸੇਵਕਾਂ ਨੇ ਬੇਨਤੀ ਕਰਕੇ ਪੁੱਛਿਆ ਕਿ ਮਹਾਰਾਜ ਜੀ! ਆਪ ਜੀ ਕੀ ਲੱਭ ਰਹੇ ਹੋ? ਤਦੋਂ ਸਤਿਗੁਰਾਂ ਨੇ ਕਿਹਾ ਕਿ ਏਥੇ ਸਾਡਾ ਸਿਮਰਨਾ ਪਿਆ ਸੀ, ਉਹ ਪਤਾ ਨਹੀਂ ਕਿਥੇ ਰਹਿ ਗਿਆ। ਇਸ ਸੁਣ ਕੇ ਸਭ ਸੰਗਤਾਂ ਇਕ ਦੂਜੇ ਕੋਲੋਂ ਸਤਿਗੁਰਾਂ ਦੇ ਸਿਮਰਨੇ ਬਾਰੇ ਪੁੱਛਣ ਲੱਗ ਪਈਆਂ, ਪਰ ਕਿਤੋਂ ਵੀ ਨਾ ਮਿਲਿਆ। ਫੇਰ ਸਤਿਗੁਰਾਂ ਨੇ ਕਲਾ ਵਰਤਾਈ ਤੇ ਹਵਾ ਦਾ ਬੁੱਲ੍ਹਾ ਆ ਗਿਆ ਜਿਸ ਨਾਲ ਉਸ ਪਾਖੰਡੀ ਦੇ ਆਸਣ ਵਾਲਾ ਕੱਪੜਾ ਚੁੱਕਿਆ ਗਿਆ ਤੇ ਸਿੱਖਾਂ ਨੇ ਉਸ ਹੇਠਾਂ ਸਤਿਗੁਰਾਂ ਦਾ ਸਿਮਰਨਾ ਵੇਖ ਲਿਆ। ਤਦੋਂ ਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਪੂਰਬਕ ਕਿਹਾ ਕਿ ਆਪ ਜੀ ਨੇ ਇਸਨੂੰ ਇਤਨਾ ਸਤਿਕਾਰ ਕਿਉਂ ਦਿੱਤਾ? ਤਦ ਸਤਿਗੁਰਾਂ ਨੇ ਕਿਹਾ ਕਿ ਅਸੀਂ ਤਾਂ ਇਸਦਾ ਪਖੰਡ ਜ਼ਾਹਰ ਕਰਾਉਣਾ ਸੀ ਅਤੇ ਇਹ ਸਲੋਕ ਉਚਾਰਣ ਕੀਤਾ:

## ਹੰਸਾ ਦੇਖਿ ਤਰੰਦਿਆ; ਬਗਾ ਆਇਆ ਚਾਉ ॥

ਹੇ ਭਾਈ! ਹੰਸਾਂ ਨੂੰ ਤਰੰਦਿਆ = ਤਰਦਿਆਂ ਹੋਇਆਂ ਦੇਖਿ = ਦੇਖ ਕਰਕੇ ਬਗਾ = ਬਗਲਿਆਂ ਨੂੰ ਵੀ ਤਰਨ ਦਾ ਚਾਉ = ਚਾਅ ਆਇਆ = ਆ ਗਿਆ।

## ਡੁਬਿ ਮੁਏ ਬਗ ਬਪੁੜੇ; ਸਿਰੁ ਤਲਿ ਉਪਰਿ ਪਾਉ ॥੧੨੨॥

ਬਪੁੜੇ = ਵਿਚਾਰੇ ਬਗ = ਬਗਲੇ ਕਿਨਾਰੇ 'ਤੇ ਬੈਠ ਕੇ ਮੱਛੀਆਂ ਖਾਣਾ ਹੀ ਜਾਣਦੇ ਹਨ, ਪਰ ਉਨ੍ਹਾਂ ਹੰਸਾਂ ਦੀ ਰੀਸ ਕਾਰਨ ਬਗਲੇ ਪਾਣੀ ਵਿਚ ਤੈਰਨ ਲੱਗ ਪਏ, ਜਿਸ ਤੋਂ ਉਹ ਪਾਣੀ ਵਿਚ ਹੀ ਡੁੱਬ ਕੇ ਮਰ ਗਏ ਅਤੇ ਉਨ੍ਹਾਂ ਦਾ ਸਿਰ ਹੇਠਾਂ ਅਤੇ ਪੈਰ ਉੱਪਰ ਹੋ ਗਏ॥੧੨੨॥

## ਮੈ ਜਾਣਿਆ ਵਡ ਹੰਸੁ ਹੈ; ਤਾਂ ਮੈ ਕੀਤਾ ਸੰਗੁ ॥

ਹੇ ਭਾਈ! ਮੈਂ ਤਾਂ ਜਾਣਿਆ = ਜਾਨਣਾ ਕੀਤਾ ਸੀ ਕਿ ਇਹ ਕੋਈ ਵਡ = ਵੱਡਾ ਹੰਸ ਭਾਵ ਪਰਮਹੰਸ, ਵੱਡਾ ਮਹਾਤਮਾ ਹੈ, ਤਾਂ = ਤਦ ਹੀ ਮੈਂ ਇਸ ਦਾ ਸੰਗੁ = ਸਾਥ ਕੀਤਾ ਭਾਵ ਇਸ ਨੂੰ ਪਰਮਹੰਸ (ਤੱਤਬੇਤਾ) ਜਾਣ ਕੇ ਆਪਣੇ ਪਾਸ ਬਿਠਾਇਆ।

## ਜੇ ਜਾਣਾ ਬਗੁ ਬਪੁੜਾ; ਜਨਮਿ ਨ ਭੇੜੀ ਅੰਗੁ ॥੧੨੩॥[1]

ਪਰ ਜੇਕਰ ਮੈਂ ਇਹ ਜਾਣਾ = ਜਾਣਦਾ ਕਿ ਇਹ ਤਾਂ ਬਪੁੜਾ = ਵਿਚਾਰਾ ਬਗੁ = ਬਗਲੇ ਦੀ ਨਿਆਈਂ ਪਖੰਡੀ ਹੈ, ਤਦ ਮੈਂ ਇਸ ਨੂੰ ਜਨਮਿ = ਮੁੱਢ ਤੋਂ ਹੀ ਅੰਗੁ = ਸਰੀਰ ਦੇ ਨੇੜੇ ਭੇੜੀ = ਛੂਹਣ ਨਾ ਦੇਂਦਾ ਭਾਵ ਇਸ ਨੂੰ ਨੇੜੇ ਨਾ ਬੈਠਣ ਦੇਂਦਾ **ਵਾ:** ਇਸ ਦਾ ਅੰਗੁ = ਪੱਖ ਨਾ ਕਰਦਾ ॥੧੨੩॥

### ਦੂਸਰਾ ਅਰਥ

**ਹੰਸਾ ਦੇਖਿ ਤਰੰਦਿਆ; ਬਗਾ ਆਇਆ ਚਾਉ ॥**

ਹੰਸਾ = ਤੱਤਬੇਤੇ ਮਹਾਤਮਾ ਜਨਾਂ (ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲਿਆਂ) ਨੂੰ ਸੰਸਾਰ ਦੇ ਮੋਹ ਤੋਂ ਨਿਰਲੇਪ ਤੇ ਮਹਾਂਵਾਕਾਂ ਨੂੰ ਉਚਾਰਨ ਰੂਪ ਤਰੰਦਿਆ = ਤਰਦਿਆਂ ਵੇਖ ਕੇ ਬਗਾ = ਬਗਲਿਆਂ ਦੀ ਨਿਆਈਂ ਪਖੰਡੀਆਂ ਨੂੰ ਵੀ ਆਪਣੀ ਪੂਜਾ ਪ੍ਰਤਿਸ਼ਠਾ ਕਰਾਉਣ ਦਾ ਚਾਉ = ਉਤਸ਼ਾਹ ਆ ਗਿਆ ਕਿ ਅਸੀਂ ਵੀ ਮਾਇਆ ਦਾ ਤਿਆਗ ਕਰ ਕੇ ਨਿਰਲੇਪ ਰਹਿ ਸਕਦੇ ਹਾਂ।

**ਡੁਬਿ ਮੁਏ ਬਗ ਬਪੁੜੇ; ਸਿਰੁ ਤਲਿ ਉਪਰਿ ਪਾਉ ॥੧੨੨॥**

ਪਰ ਉਹ ਬਪੁੜੇ = ਵਿਚਾਰੇ ਬਗਲੇ ਭਾਵ ਪਖੰਡੀ ਮਨੁੱਖ ਸੰਸਾਰ-ਸਮੁੰਦ੍ਰ ਦੇ ਵਿਚ ਹੀ ਡੁੱਬ ਕੇ ਮਰ ਗਏ ਹਨ **ਵਾ:** ਸੰਸਾਰ ਰੂਪੀ ਸਮੁੰਦ੍ਰ ਦੇ ਪਦਾਰਥਾਂ ਰੂਪੀ ਪਾਣੀ ਨੂੰ ਤਰ ਨਹੀਂ ਸਕੇ, ਇਸ ਦੇ ਵਿਚ ਹੀ ਖਚਿਤ ਹੋਣ ਰੂਪ ਡੁੱਬ ਕੇ ਮਰ ਗਏ ਹਨ ਤੇ ਜੀਵਨ ਨੂੰ ਵਿਅਰਥ ਗਵਾਉਣ ਰੂਪ ਮਰ ਗਏ। ਉਨ੍ਹਾਂ ਦੇ ਸਿਰ ਨੀਵੇਂ ਤੇ ਪੈਰ ਉੱਪਰ ਕਰ ਕੇ ਮਾਤਾ ਦੇ ਗਰਭ **ਵਾ:** ਨਰਕਾਂ ਵਿਚ ਪੁੱਠਾ ਲਟਕਾਇਆ ਜਾਂਦਾ ਹੈ ॥੧੨੨॥

**ਮੈ ਜਾਣਿਆ ਵਡ ਹੰਸੁ ਹੈ; ਤਾਂ ਮੈ ਕੀਤਾ ਸੰਗੁ ॥**

ਜਗਿਆਸੂ ਮੁਖ ਦੁਆਰਾ ਸਤਿਗੁਰਾਂ ਦੇ ਪਾਸ ਬੇਨਤੀ ਕਰਦੇ ਹਨ ਕਿ ਹੇ ਸਤਿਗੁਰੂ ਜੀ! ਮੈਂ ਇਸ ਸਰੀਰ ਨੂੰ ਵਡ = ਪਰਮਹੰਸ ਦੀ ਨਿਆਈਂ ਜਾਣਿਆ ਕਿ ਮੇਰੇ ਲਈ ਸੁਖਦਾਇਕ ਅਤੇ ਗਿਆਨ ਪ੍ਰਾਪਤੀ ਦਾ ਸਾਧਨ ਹੋਵੇਗਾ, ਤਾਂ ਹੀ ਮੈਂ ਇਸ ਨੂੰ ਆਪਣਾ ਸੰਗੀ ਜਾਣ ਕੇ ਇਸ ਦਾ ਸਾਥ ਕੀਤਾ।

**ਜੇ ਜਾਣਾ ਬਗੁ ਬਪੁੜਾ; ਜਨਮਿ ਨ ਭੇੜੀ ਅੰਗੁ ॥੧੨੩॥**

ਪਰ ਜੇਕਰ ਮੈਂ ਇਹ ਜਾਣਦੀ ਕਿ ਇਹ ਵਿਚਾਰਾ ਬਗਲੇ ਦੀ ਨਿਆਈਂ ਦੰਭੀ ਹੈ, ਭਾਵ ਮੈਨੂੰ ਆਪਣੇ ਤੇ ਆਪਣੇ ਇੰਦ੍ਰਿਆਂ ਦੇ ਮੋਹ ਵਿਚ ਫਸਾ ਕੇ ਇਸ ਨੇ ਏਥੇ ਰੱਖ ਲੈਣਾ ਹੈ ਤਾਂ ਮੈਂ ਜਨਮ ਤੋਂ ਲੈ ਕੇ ਹੀ ਇਸ ਦਾ ਅੰਗੁ = ਪੱਖ ਨਾ ਭੇੜੀ = ਲਾਉਂਦੀ ਭਾਵ ਇਸ ਸਰੀਰ ਦੇ ਮੋਹ ਤੋਂ ਨਿਰਲੇਪ ਰਹਿੰਦੀ ਅਰਥਾਤ ਇਹ ਜਾਣ ਲੈਂਦੀ ਕਿ ਜੀਵਾਤਮਾ ਨੇ ਇਥੋਂ ਚਲੇ ਜਾਣਾ ਹੈ ਤਾਂ ਮੈਂ ਉੱਕਾ ਹੀ ਇਸ ਨਾਲ ਮੋਹ ਨਾ ਕਰਦੀ ॥੧੨੩॥

**ਉਥਾਨਕਾ :** ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੰਗਾ ਉਪਰ ਪੰਡਤਾਂ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ ਤਾਂ ਉਨ੍ਹਾਂ ਸਾਰਿਆਂ ਦੀ ਲਿਵ ਲੱਗ ਗਈ। ਤਦੋਂ ਭਾਈ ਮਰਦਾਨਾ ਜੀ ਨੇ ਕਿਹਾ ਕਿ ਹੇ ਸਤਿਗੁਰੂ ਜੀ! ਆਪ ਜੀ ਨੇ ਇਹਨਾਂ ਬਗਲਿਆਂ ਨੂੰ ਥੋੜ੍ਹੇ ਸਮੇਂ ਵਿਚ ਹੀ ਹੰਸ ਬਣਾ ਦਿੱਤਾ, ਤਦ ਸਤਿਗੁਰਾਂ ਨੇ ਇਹ ਸਲੋਕ ਉਚਾਰਣ ਕੀਤਾ :

## ਕਿਆ ਹੰਸੁ, ਕਿਆ ਬਗੁਲਾ; ਜਾ ਕਉ ਨਦਰਿ ਧਰੇ ॥

ਹੇ ਭਾਈ! ਕਿਆ = ਕੀ ਹੰਸ ਹੈ ਅਤੇ ਕਿਆ = ਕੀ ਬਗਲਾ ਹੈ, ਅਰਥਾਤ ਜਿਵੇਂ ਬਗਲੇ ਦੇ ਬਾਹਰੋਂ

---

੧. ਇਹ ਦੋਵੇਂ ਸਲੋਕ ਪਿੱਛੇ ਵਡਹੰਸ ਕੀ ਵਾਰ ਮਹਲਾ ੪ ਵਿਚ ਸਲੋਕ ਮ: ੩ ਅਤੇ ਮ: ੩ ਦੇ ਸਿਰਲੇਖ ਹੇਠ ਅੰਗ ੫੮੫ ਉਪਰ ਕੁਝ ਪਾਠ-ਭੇਦ ਨਾਲ ਆ ਚੁੱਕੇ ਹਨ।

ਚਿੱਟੇ ਖੰਭ ਹੁੰਦੇ ਹਨ, ਪਰ ਉਸ ਦੇ ਅੰਦਰ ਪਖੰਡ ਹੁੰਦਾ ਹੈ, ਇਉਂ ਇਹ ਪੰਡਤ ਬਾਹਰੋਂ ਤਾਂ ਸੰਧਿਆਂ, ਤਰਪਣ ਆਦਿ ਚੰਗੇ ਕਰਮ ਕਰਦੇ ਤਾਂ ਹਨ ਪਰ ਅੰਦਰ ਵਿਸ਼ਿਆਂ, ਪਦਾਰਥਾਂ ਦੀ ਵਾਸ਼ਨਾ ਸੀ। ਇਸ ਪ੍ਰਕਾਰ ਬਗਲਿਆਂ ਦੀ ਨਿਆਈਂ ਦੰਭੀ ਆਦਮੀਆਂ ਨੂੰ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਤੱਤਬੇਤੇ ਮਹਾਤਮਾ ਰੂਪ ਹੰਸ ਬਣਾ ਦਿੱਤਾ ਤਾਂ ਕੀ ਹੋ ਗਿਆ, ਜਾ = ਜਿਸ ਕਉ = ਦੇ ਉਪਰ ਪਰਮਾਤਮਾ ਕਿਰਪਾ ਦੀ ਨਦਰਿ = ਦ੍ਰਿਸ਼ਟੀ ਧਰੇ = ਧਾਰਨ ਕਰਦਾ ਹੈ, ਉਹ ਭਗਤੀ ਗਿਆਨ ਆਦਿ ਦੇ ਰਸਤੇ ਉਪਰ ਪੈ ਜਾਂਦਾ ਹੈ।

## ਜੇ ਤਿਸੁ ਭਾਵੈ ਨਾਨਕਾ; ਕਾਗਹੁ ਹੰਸੁ ਕਰੇ ॥੧੨੪॥[1]

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੇ = ਜੇਕਰ ਤਿਸੁ = ਉਸ ਪ੍ਰਭੂ ਨੂੰ ਭਾਵੈ = ਭਾਅ ਜਾਵੇ ਤਾਂ ਉਹ ਕਾਗਹੁ = ਕਾਂਵਾਂ ਤੋਂ ਵੀ ਹੰਸ ਕਰੇ = ਕਰ ਦੇਂਦਾ ਹੈ, ਫੇਰ ਬਗਲਿਆਂ ਤੋਂ ਹੰਸ ਕਰਨ ਦੀ ਕੀ ਗੱਲ ਹੈ ? ਅਰਥਾਤ ਬਗਲੇ ਤਾਂ ਅੰਦਰੋਂ ਹੀ ਮੈਲੇ ਹੁੰਦੇ ਹਨ ਪਰ ਕਾਂ ਤਾਂ ਅੰਦਰੋਂ ਬਾਹਰੋਂ ਕਾਲਾ ਹੈ ਭਾਵ ਕਾਂ ਦੇ ਬਾਹਰੋਂ ਖੰਭ ਵੀ ਕਾਲੇ ਹਨ ਅਤੇ ਵਿਸ਼ਟਾ ਖਾਣ ਕਰਕੇ ਅੰਦਰ ਵੀ ਗੰਦਗੀ ਹੈ। ਇਉਂ ਕੀ ਹੋ ਗਿਆ ਜੇਕਰ ਬਗਲਿਆਂ ਦੀ ਨਿਆਈਂ ਪਖੰਡੀਆਂ ਨੂੰ ਹੰਸਾਂ ਦੀ ਨਿਆਈਂ ਤੱਤਬੇਤੇ ਬਣਾ ਦਿੱਤਾ। ਜੇਕਰ ਪਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਅਤੇ ਉਸ ਨੂੰ ਭਾਅ ਜਾਵੇ ਤਾਂ ਉਹ ਕਾਵਾਂ ਦੀ ਨਿਆਈਂ ਬਾਹਰੋਂ ਬੁਰੇ ਜੀਵਨ, ਪਾਪਾਂ, ਅਵਿੱਦਿਆ ਕਾਰਨ ਕਾਲੇ ਅਤੇ ਅੰਦਰੋਂ ਨਿੰਦਿਆ ਰੂਪੀ ਵਿਸ਼ਟਾ ਖਾਣ ਵਾਲੇ ਮਨੁੱਖਾਂ ਨੂੰ ਵੀ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਤੱਤਬੇਤੇ ਬਣਾ ਦਿੰਦਾ ਹੈ ॥੧੨੪॥

## ਸਰਵਰ ਪੰਖੀ ਹੇਕੜੋ; ਫਾਹੀਵਾਲ ਪਚਾਸ ॥

ਹੇ ਖ਼ੁਦਾ ! ਇਸ ਸੰਸਾਰ ਰੂਪੀ ਸਰਵਰ = ਸਮੁੰਦ੍ਰ ਵਿਚ ਮੇਰਾ ਜੀਵਾਤਮਾ ਰੂਪੀ ਪੰਖੀ = ਪੰਛੀ ਹੇਕੜੋ = ਇਕੱਲਾ ਹੈ, ਜਿਸ ਨੂੰ ਵਿਘਨਾਂ ਰੂਪੀ ਫਾਹੀਵਾਲ = ਫਾਹੀ ਲਾਉਣ ਵਾਲੇ ਪਚਾਸ = ਪੰਜਾਹ ਭਾਵ ਬੇਅੰਤ ਹਨ **ਵਾ:** ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਚਾਰੇ ਅੰਤਹਕਰਨ, ਚੌਦਾਂ ਇਨ੍ਹਾਂ ਦੇ ਵਿਸ਼ੇ, ਚੌਦਾਂ ਇਨ੍ਹਾਂ ਦੇ ਦੇਵਤੇ, ਪੰਜ ਕਾਮ, ਕ੍ਰੋਧ ਅਤੇ ਤਿੰਨ ਗੁਣ, ਇਹ ਪੰਜਾਹ ਫਾਹੀਵਾਲ ਹਨ।

## ਇਹੁ ਤਨੁ ਲਹਰੀ ਗਡੁ ਥਿਆ; ਸਚੇ ਤੇਰੀ ਆਸ ॥੧੨੫॥

ਇਹ ਤਨੁ = ਸਰੀਰ, ਸੂਖਮ ਮਨ ਵਿਸ਼ਿਆਂ ਜਾਂ ਸੰਕਲਪਾਂ ਵਿਕਲਪਾਂ ਦੀਆਂ ਲਹਰੀ = ਤਰੰਗਾਂ ਵਿਚ ਗਡੁ = ਗੱਡਿਆ ਥਿਆ = ਹੋਇਆ ਹੈ, ਇਸ ਲਈ ਹੇ ਸੱਚੇ ਪ੍ਰਭੂ ! ਮੈਨੂੰ ਇਕ ਤੇਰੀ ਹੀ ਆਸ = ਉਮੀਦ ਹੈ ਭਾਵ ਐਸੇ ਭਿਆਨਕ ਹਾਲਤਾਂ ਤੋਂ ਤੂੰ ਹੀ ਬਚਾਉਣਾ ਕਰ ॥੧੨੫॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਸ਼ੇਖ਼ ਬ੍ਰਹਮ ਦੇ ਪਾਸ ਵਾਰਤਾਲਾਪ ਕਰ ਰਹੇ ਸਨ, ਉਸ ਸਮੇਂ ਸ਼ੇਖ਼ ਬ੍ਰਹਮ ਜੀ ਨੇ ਇਸਤਰੀ ਰੂਪ ਅਲੰਕਾਰ ਦੁਆਰਾ ਪ੍ਰਸ਼ਨ ਉਚਾਰਣ ਕੀਤਾ :

## ਕਵਣੁ ਸੁ ਅਖਰੁ, ਕਵਣੁ ਗੁਣੁ; ਕਵਣੁ ਸੁ ਮਣੀਆ ਮੰਤੁ ॥

ਹੇ ਸਖੀ ! ਪਤੀ ਪਰਮਾਤਮਾ ਦੀ ਪ੍ਰਾਪਤੀ ਲਈ ਸੁ = ਉਹ ਕਵਣੁ = ਕਿਹੜਾ ਜੰਤਰ ਦਾ ਅੱਖਰ ਹੈ, ਕਵਣੁ = ਕਿਹੜਾ ਗੁਣੁ = ਤਾਗਾ, ਟੂਣਾ ਹੈ ਅਤੇ ਸੁ = ਉਹ ਕਵਣੁ = ਕਿਹੜਾ ਮਣੀਆ = ਸ਼ਿਰੋਮਣੀ ਮੰਤੁ = ਮੰਤ੍ਰ ਹੈ ?

---

੧. ਇਹ ਸਲੋਕ ਪਿੱਛੇ ਸਿਰੀਰਾਗੁ ਕੀ ਵਾਰ ਮਹਲਾ ੪ ਵਿਚ ਮ: ੧ ਦੇ ਸਿਰਲੇਖ ਹੇਠ ਅੰਗ ੯੧ ਉਪਰ ਕੁਝ ਪਾਠ ਭੇਦ ਨਾਲ ਆ ਚੁੱਕਾ ਹੈ।

## ਕਵਣੁ ਸੁ ਵੇਸੋ ਹਉ ਕਰੀ; ਜਿਤੁ ਵਸਿ ਆਵੈ ਕੰਤੁ ॥੧੨੬॥

ਹੇ ਸਖੀ! ਫੇਰ ਹਉ = ਮੈਂ ਸੁ = ਉਹ ਕਵਣੁ = ਕਿਹੜਾ ਵੇਸੋ = ਲਿਬਾਸ ਧਾਰਨ ਕਰੀ = ਕਰਾਂ, ਜਿਤੁ = ਜਿਸ ਕਰਕੇ ਕੰਤੁ = ਪਤੀ ਪਰਮਾਤਮਾ ਮੇਰੇ ਵਸਿ = ਅਧੀਨ ਆਵੈ = ਆ ਜਾਵੇ, ਭਾਵ ਮੇਰੇ ਚਿੱਤ ਵਿਚ ਆ ਕੇ ਸਾਖਸ਼ਾਤ ਹੋ ਜਾਵੇ ਅਤੇ ਮੇਰੀ ਮੇਰ ਉਸ ਦੇ ਉੱਪਰ ਬਣੀ ਰਹੇ ॥੧੨੬॥

ਅੱਗੋਂ ਸਤਿਗੁਰੂ ਜੀ ਉੱਤਰ ਵਿਚ ਉਚਾਰਣ ਕਰਦੇ ਹਨ :

## ਨਿਵਣੁ ਸੁ ਅਖਰੁ, ਖਵਣੁ ਗੁਣੁ; ਜਿਹਬਾ ਮਣੀਆ ਮੰਤੁ ॥

ਹੇ ਸਖੀ! ਨਿਵਣੁ = ਨਿਮਰਤਾ ਧਾਰਨ ਕਰਨੀ ਹੀ ਸੁ = ਉਹ ਜੰਤਰ ਦਾ ਅੱਖਰ ਹੈ, ਬੋਲਾਂ, ਕੁਬੋਲਾਂ ਨੂੰ ਖਵਣੁ = ਸਹਾਰਨਾ ਹੀ ਗੁਣੁ = ਤਾਗਾ, ਟੂਣਾ ਹੈ ਅਤੇ ਜਿਹਬਾ = ਰਸਨਾ ਕਰਕੇ ਮਿੱਠੇ ਬਚਨ ਬੋਲਣੇ ਹੀ ਮਣੀਆ = ਸ਼ਿਰੋਮਣੀ ਮੰਤੁ = ਮੰਤ੍ਰ ਹੈ।

## ਏ ਤ੍ਰੈ ਭੈਣੇ ਵੇਸ ਕਰਿ; ਤਾ ਵਸਿ ਆਵੀ ਕੰਤੁ ॥੧੨੭॥

ਹੇ ਸੰਤ ਰੂਪ ਭੈਣੇ, ਸਖੀਏ (ਸ਼ੇਖ਼ ਬ੍ਰਹਮ)! ਏ = ਇਹ ਤ੍ਰੈ = ਤਿੰਨ ਗੁਣ (ਨਿਮਰਤਾ, ਖਿਮਾ ਅਤੇ ਜ਼ਬਾਨ ਨਾਲ ਮਿੱਠੇ ਬਚਨ ਬੋਲਣੇ) ਧਾਰਨ ਕਰਨ ਰੂਪ **ਵਾ:** ਤਿੰਨ ਇਹ ਗੁਣ ਅਤੇ ਚੌਥਾ ਭੈਣੇ = ਭੈ ਦੇ ਸਹਿਤ ਹੋਣ ਰੂਪ ਵੇਸ = ਲਿਬਾਸ ਧਾਰਨ ਕਰ ਤਾਂ ਹੀ ਕੰਤੁ = ਪਤੀ ਪਰਮਾਤਮਾ ਵੱਸ ਵਿਚ ਆਵੀ = ਆਉਂਦਾ ਹੈ ॥੧੨੭॥ ਜੈਸਾ ਕਿ :

**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥** *(ਅੰਗ ੧੩੬੭)*

ਅੱਗੇ ਫ਼ਰੀਦ ਜੀ ਨਿਰਹੰਕਾਰਤਾ ਵਾਲਾ ਗੁਣ ਅਤੇ ਨਿਮਰਤਾ ਧਾਰਨ ਦਾ ਉਪਦੇਸ਼ ਕਥਨ ਕਰਦੇ ਹਨ :

## ਮਤਿ ਹੋਦੀ; ਹੋਇ ਇਆਣਾ ॥ ਤਾਣ ਹੋਦੇ; ਹੋਇ ਨਿਤਾਣਾ ॥

ਹੇ ਭਾਈ! ਸਾਰੇ ਸ਼ਾਸਤ੍ਰਾਂ ਆਦਿ ਜਾਂ ਵਿਵਹਾਰਕ ਤੇ ਪਰਮਾਰਥ ਦੇ ਗਿਆਨ ਵਾਲੀ ਮਤਿ = ਬੁੱਧ ਹੋਦੀ = ਹੁੰਦੀ ਹੋਵੇ ਤਾਂ ਵੀ ਹੰਗਤਾ ਤੋਂ ਰਹਿਤ ਇਆਣਾ = ਅਨਜਾਣ ਜਿਹਾ ਹੋਇ = ਹੋ ਕੇ ਰਹਿਣਾ ਕਰੇ।

ਅਨੇਕਾਂ ਰਿਧੀਆਂ ਸਿਧੀਆਂ **ਵਾ:** ਪ੍ਰਤੱਖ ਸਰੀਰ ਵਿਚ ਬੇਅੰਤ ਤਾਣ = ਬਲ ਹੋਦੇ = ਹੁੰਦੇ ਹੋਇਆਂ ਵੀ ਨਿਤਾਣਾ = ਨਿਰਬਲ ਜਿਹਾ ਹੋਏ = ਹੋ ਕੇ ਰਹਿਣਾ ਕਰੇ।

## ਅਣਹੋਦੇ; ਆਪੁ ਵੰਡਾਏ ॥ ਕੋ ਐਸਾ; ਭਗਤੁ ਸਦਾਏ ॥੧੨੮॥

ਅਣਹੋਦੇ = ਨਾ ਹੁੰਦੇ ਪਦਾਰਥ ਭਾਵ ਆਪਣੇ ਕੋਲ ਕੁਝ ਪਦਾਰਥ ਨਾ ਹੋਣਾ ਪਰ ਕੋਈ ਆ ਜਾਵੇ ਤਾਂ ਉਸ ਨੂੰ ਵੀ ਆਪ ਵੰਡਾਏ = ਵੰਡ ਦੇਵੇ **ਵਾ:** ਅਣਹੋਇਆ ਜੋ ਅਗਿਆਨ ਹੈ **ਵਾ:** ਅਣਹੋਈ ਜੋ ਹਉਮੈ ਹੈ, ਇਸ ਨੂੰ ਆਪ ਵੰਡਾਏ = ਵੰਡ ਭਾਵ ਨਾਸ਼ ਕਰ ਦੇਵੇ।

ਐਸਾ = ਅਜਿਹਾ ਕੋ = ਕੋਈ ਵਿਰਲਾ ਹੀ ਭਗਤ ਸਦਾਏ = ਅਖਵਾ ਸਕਦਾ ਹੈ ॥੧੨੮॥

## ਇਕੁ ਫਿਕਾ ਨ ਗਾਲਾਇ; ਸਭਨਾ ਮੈ ਸਚਾ ਧਣੀ ॥

ਹੇ ਭਾਈ! ਕਿਸੇ ਨੂੰ ਇਕ ਵੀ ਫਿਕਾ = ਬੇ-ਰਸੀ ਵਾਲਾ ਬਚਨ ਨਾ ਗਾਲਾਇ = ਬੋਲਣਾ ਕਰ ਕਿਉਂਕਿ ਸਭਨਾ = ਸਾਰਿਆਂ ਦੇ ਹਿਰਦੇ ਮੈ = ਵਿਚ ਸਚਾ ਧਣੀ = ਮਾਲਕ ਆਪ ਬੈਠਾ ਹੋਇਆ ਹੈ।

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥ ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥੧॥**
*(ਅੰਗ ੪੭੩)*

**ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥**
**ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥** *(ਸਿਰੀਰਾਗੁ ਮ: ੧, ਅੰਗ ੧੫)*

**ਵਾ: ਫਿਕਿਆਂ ਨੇ ਫਿਕੀ ਬਾਣੀ ਆਖ ਕੇ ਵਖਿਆਨ ਕੀਤੀ, ਸੁਨਨੇ ਮੇਂ ਆਵੇ ਸੋ ਭੀ ਫਿਕੇ ਹੋਇ ਜਾਂਵਦੇ।**
**ਫਿਕਿਆਂ ਦੀ ਬਾਣੀ, ਜਗ ਸੋਭਾ ਨਹੀਂ ਮੂਲ ਪਾਵੇ, ਬੋਲ ਬੋਲ ਬੋਲ ਜਗ ਫਿਕੇ ਹੋਇ ਆਂਵਦੇ।**
**ਜਗ ਮਾਂਹਿ ਫਿਕਿਆਂ ਦੀ ਫਿਕੀ ਹੋਇ ਸੋਭਾ ਯਾਰੋ, ਵਿਚ ਪ੍ਰਲੋਕ ਫਿਕੇ ਫਿਕੇ ਹੋਇ ਧਾਂਵਦੇ।**
**ਫਿਕਾ ਬੋਲ ਬੋਲਣੇ ਤੋਂ ਕੀਤੀ ਹੈ ਮਨਾਹੀ ਗੁਰੂ, ਫਿਕਾ ਬੋਲ ਬੋਲੇ ਜੋਈ ਸੋਈ ਦੁਖ ਪਾਂਵਦੇ।**

## ਹਿਆਉ ਨ ਕੈਹੀ ਠਾਹਿ; ਮਾਣਕ ਸਭ ਅਮੋਲਵੇ॥੧੨੯॥

ਹੇ ਭਾਈ! ਕੈਹੀ = ਕਿਸੇ ਦੇ ਹਿਆਉ = ਹਿਰਦੇ ਨੂੰ ਮੰਦਾ ਆਖ ਕੇ ਠਾਹਿ = ਢਾਹੁਣਾ ਨਾ ਕਰ, ਕਿਉਂਕਿ ਸਭ ਦੇ ਹਿਰਦੇ ਮਾਣਕ ਵਤ ਅਮੋਲਵੇ = ਅਮੋਲਕ ਹਨ **ਵਾ:** ਸਭ ਦੇ ਹਿਰਦਿਆਂ ਅੰਦਰ ਮਾਣਕ ਵਤ ਅਮੋਲਕ ਹਰੀ ਵੱਸਦਾ ਹੈ **ਵਾ:** ਸ੍ਰਵਣ, ਮੰਨਣ, ਨਿਧਿਆਸਣ, ਸ਼ੁਭ ਗੁਣਾਂ ਰੂਪੀ ਅਮੋਲਕ ਮਾਣਕ ਸਭ ਦੇ ਅੰਦਰ ਹੀ ਵੱਸ ਰਹੇ ਹਨ॥੧੨੯॥

## ਸਭਨਾ ਮਨ ਮਾਣਿਕ; ਠਾਹਣੁ ਮੂਲਿ ਮਚਾਂਗਵਾ॥

ਹੇ ਭਾਈ! ਸਭਨਾ = ਸਾਰਿਆਂ ਦੇ ਮਨ = ਹਿਰਦੇ ਅੰਦਰ ਮਾਣਿਕ = ਮੋਤੀ ਰੂਪ ਹਰੀ ਵੱਸ ਰਿਹਾ ਹੈ, ਇਸ ਕਰਕੇ ਕਿਸੇ ਦੇ ਹਿਰਦੇ ਨੂੰ ਠਾਹਣੁ = ਢਾਹੁਣਾ ਭਾਵ ਬੋਲ ਕੁਬੋਲ ਬੋਲਣਾ ਮੂਲਿ = ਉੱਕਾ ਹੀ ਮਚਾਂਗਵਾ = ਚੰਗਾ ਨਹੀਂ ਹੈ।

## ਜੇ ਤਉ ਪਿਰੀਆ ਦੀ ਸਿਕ; ਹਿਆਉ ਨ ਠਾਹੇ ਕਹੀ ਦਾ॥੧੩੦॥

ਹੇ ਭਾਈ! ਜੇ = ਜੇਕਰ ਤਉ = ਤੈਨੂੰ ਪਿਰੀਆ = ਪਿਆਰੇ ਪਰਮਾਤਮਾ ਦੇ ਮਿਲਣ ਕੀ = ਦੀ ਸਿਕ = ਚਾਹਨਾ, ਇੱਛਾ ਲੱਗੀ ਹੋਈ ਹੈ ਤਾਂ ਫੇਰ ਕਹੀ = ਕਿਸੇ ਦਾ ਹਿਆਉ = ਹਿਰਦਾ ਨਾ ਠਾਹੇ = ਢਾਹੁਣਾ ਕਰ, ਭਾਵ ਕਿਸੇ ਦੇ ਮਨ ਨੂੰ ਦੁਖਾਉਣਾ ਨਾ ਕਰ॥੧੩੦॥

[ਸਲੋਕ ਸੇਖ ਫਰੀਦ ਕੇ ਸਮਾਪਤੰ]

# ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

## ਭੱਟਾਂ ਬਾਰੇ ਸੰਖੇਪ ਜਾਣਕਾਰੀ

ਭੱਟਾਂ ਦੇ ਸਵੱਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਹ ਇਤਿਹਾਸ ਦੇ ਪੱਖ ਤੋਂ ਆਪਣਾ ਇਕ ਵਿਸ਼ੇਸ਼ ਅਸਥਾਨ ਰੱਖਣ ਵਾਲੀ ਬਾਣੀ ਹੈ। ਇਸ ਦੇ ਵਿਚ ਕਈ ਵਿਦਵਾਨਾਂ ਨੂੰ ਸੰਪ੍ਰਦਾਈ ਵਿਚਾਰਧਾਰਾ ਤੋਂ ਉਲਟ ਸਤਾਰਾਂ ਤੋਂ ਗਿਆਰਾਂ ਹੋਣ ਦਾ ਕੇਵਲ ਵਿਸ਼ਵਾਸ ਹੀ ਨਹੀਂ ਬਲਕਿ ਇਸ ਦੇ ਉਲਟ ਬਹਿਸ ਕੀਤੀ ਜਾਂਦੀ ਹੈ ਕਿ ਗਿਆਰਾਂ ਹੀ ਹਨ। ਅਸੀਂ ਅੱਗੇ ਚੱਲ ਕੇ ਸਤਾਰਾਂ ਹੋਣ ਦੇ ਜੋ ਸਬੂਤ ਸ੍ਰੋਤਾਂ ਵਿਚ ਮਿਲਦੇ ਹਨ, ਉਹ ਲਿਖਾਂਗੇ।

ਜਿਥੇ ਭੱਟਾਂ ਦੇ ਸਤਾਰਾਂ ਅਤੇ ਗਿਆਰਾਂ ਹੋਣ ਦਾ ਮਤਭੇਦ ਪੈਦਾ ਹੋ ਗਿਆ ਹੈ, ਉਥੇ ਦੂਸਰੀ ਇਕ ਹੋਰ ਸ਼ੰਕਾ ਵੀ ਕੀਤੀ ਜਾਂਦੀ ਹੈ ਕਿ ਸੰਪ੍ਰਦਾਈ ਵਿਦਵਾਨ ਭੱਟਾਂ ਨੂੰ ਵੇਦਾਂ ਦਾ ਅਵਤਾਰ ਕਹਿੰਦੇ ਹਨ ਤੇ ਉਸ ਦਾ ਉੱਤਰ ਇਸੇ ਲੇਖ ਵਿਚ ਦੇ ਰਹੇ ਹਾਂ। ਜਿਸ 'ਤੇ ਪੁਰਾਤਨ ਵਿਦਵਾਨਾਂ ਦੀ ਗੱਲ ਸਹੀ ਸਾਬਤ ਹੁੰਦੀ ਹੈ, ਸ਼ੰਕਾ ਕਰਨ ਵਾਲੇ ਦਾ ਇਹ ਆਪਣਾ ਮੱਤ ਤਾਂ ਹੋ ਸਕਦਾ ਹੈ ਪਰ ਪੁਰਾਤਨ ਸ੍ਰੋਤਾਂ ਅਨੁਸਾਰ ਇਹ ਗੱਲ ਕਦਾਚਿਤ ਵੀ ਨਹੀਂ ਮੰਨੀ ਜਾ ਸਕਦੀ, ਪਰ ਜਿਸ ਗੱਲ ਦਾ ਮੰਨਣ ਨਾਲ ਕੋਈ ਨੁਕਸਾਨ ਨਾ ਹੁੰਦਾ ਹੋਵੇ, ਬਲਕਿ ਇਕਸਾਰਤਾ ਬਣਾਉਣ ਵਿਚ ਫ਼ਾਇਦਾ ਹੁੰਦਾ ਹੋਵੇ ਤਾਂ ਫਿਰ ਇਹ ਨਿੱਕੇ-ਨਿੱਕੇ ਕੰਡੇ ਇਕ ਦੂਸਰੇ ਨੂੰ ਨਹੀਂ ਚੋਭਣੇ ਚਾਹੀਦੇ।

ਹੁਣ ਉਪਰੋਕਤ ਗੱਲ ਦਾ ਸਿਧਾਂਤ ਸਮਝਣ ਲਈ ਜੋ ਪੁਰਾਤਨ ਵਿਦਵਾਨਾਂ ਨੇ ਚਾਰੇ ਬੇਦਾਂ ਦੇ ਸੋਲ੍ਹਾਂ ਭੱਟ ਅਤੇ ਸਤਾਰ੍ਹਵਾਂ ਭਿਖਾ ਭੱਟ ਬ੍ਰਹਮਾ ਦਾ ਅਵਤਾਰ ਮੰਨਿਆ ਹੈ, ਇਹ ਕਿਵੇਂ ਹੋਇਆ ਕਿ ਇਕ ਗ੍ਰੰਥ ਕਿਵੇਂ ਸਰੀਰ ਧਾਰ ਸਕਦਾ ਹੈ? ਇਸ ਦਾ ਉੱਤਰ ਦੇਣ ਲਈ ਪਾਠਕਾਂ ਦਾ ਧਿਆਨ ਬ੍ਰਹਮਾ ਦੀ ਉਤਪਤੀ 'ਤੇ ਲਿਜਾਵਾਂਗੇ। ਪਰਮਾਤਮਾ ਨੇ ਆਪਣੀ ਸ਼ਕਤੀ ਨਾਲ ਪੰਜੇ ਤੱਤਾਂ ਦੀ ਰਚਨਾ ਕਰ ਕੇ, ਫੇਰ ਆਪਣੇ ਸਰੂਪ ਤੋਂ ਨਾਭ ਕਮਲ ਪੈਦਾ ਕਰ ਕੇ ਉਸ ਕਮਲ ਵਿੱਚੋਂ ਬ੍ਰਹਮਾ ਨੂੰ ਉਤਪਤ ਕੀਤਾ ਅਤੇ ਨਾਲ ਹੀ ਚਾਰ ਬੇਦਾਂ ਦਾ ਗਿਆਨ ਬ੍ਰਹਮਾ ਨੂੰ ਪ੍ਰਦਾਨ ਕੀਤਾ, ਜੋ ਇਕ ਸੰਖ ਦੀ ਆਵਾਜ਼ ਵਿਚ ਚਾਰੇ ਬੇਦਾਂ ਦੀਆਂ ਧੁਨੀਆਂ ਸਨ, ਅਤੇ ਉਹ ਉਨ੍ਹਾਂ ਧੁਨੀਆਂ ਨੂੰ ਆਪਣੇ ਕੰਠ ਤੋਂ ਉਚਾਰ-ਉਚਾਰ ਕੇ ਅਨੰਦ ਲੈਂਦਾ ਸੀ, ਜੈਸਾ ਕਿ:

**ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ॥**

*(ਰਾਗੁ ਗੂਜਰੀ ਮ: ੧, ਅੰਗ ੪੮੯)*

ਇਥੋਂ ਤਕ ਇਹ ਸਾਬਤ ਹੋ ਗਿਆ ਹੈ ਕਿ ਬੇਦ ਇਕ ਪੁਸਤਕ ਦੇ ਰੂਪ ਵਿਚ ਨਹੀਂ ਬਲਕਿ ਇਕ ਧੁਨੀ ਦੇ ਰੂਪ ਵਿਚ ਸਨ। ਇਹ ਚਾਰ ਪ੍ਰਕਾਰ ਦੇ ਗਿਆਨ ਦੀ ਧੁਨੀ ਸੰਖ ਰੂਪ ਦੇ ਵਿਚ ਬ੍ਰਹਮਾ ਜੀ ਕੋਲ ਸੀ। ਪਰਮਾਤਮਾ ਨੇ ਜਿਥੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਰਚੇ, ਉਥੇ ਦੈਂਤਾਂ ਨੂੰ ਵੀ ਨਾਲ ਹੀ ਰਚਿਆ। ਇਹ ਉਸ ਦੀ ਖੇਡ ਹੈ। ਜੈਸਾ ਕਿ:

**ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰੁ ਉਪਾਇਆ॥**
**ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ॥**

**ਸਿੰਧ ਪਰਬਤ ਮੇਦਨੀ ਬਿਨੁ ਥੰਮਾ ਗਗਨਿ ਰਹਾਇਆ॥**
**ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ॥**
**ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ॥**
**ਤੈਥੋਂ ਹੀ ਬਲੁ ਰਾਮੁ ਲੈ ਨਾਲ ਬਾਣਾ ਦਹਸਿਰੁ ਘਾਇਆ॥**
**ਤੈਥੋਂ ਹੀ ਬਲੁ ਕ੍ਰਿਸਨੁ ਲੈ ਕੰਸੁ ਕੇਸੀ ਪਕੜਿ ਗਿਰਾਇਆ॥**
**ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥**
**ਕਿਨੀ ਤੇਰਾ ਅੰਤੁ ਨ ਪਾਇਆ॥੨॥** *(ਚੰਡੀ ਦੀ ਵਾਰ, ਸ੍ਰੀ ਦਸਮ ਗ੍ਰੰਥ)*

ਸੋ ਉਪਰੋਕਤ ਵਿਚਾਰ ਤੋਂ ਇਹ ਗੱਲ ਸਿੱਧ ਹੋਈ ਕਿ ਦੈਂਤ ਵੀ ਦੇਵਤਿਆਂ ਦੇ ਨਾਲ ਹੀ ਪਰਮਾਤਮਾ ਨੇ ਪੈਦਾ ਕੀਤੇ। ਫੇਰ ਬ੍ਰਹਮਾ ਦੇ ਕੋਲੋਂ ਅਸੁਰ ਸ਼ਕਤੀ ਦੁਆਰਾ ਬੇਦਾਂ ਦੀ ਧੁਨੀ ਵਾਲਾ ਸੰਖ ਚੁਰਾ ਕੇ ਪਾਤਾਲ ਵਿਚ ਜਾਣ ਦੀ ਗੱਲ ਪੁਰਾਣਾਂ ਵਿਚ ਪ੍ਰਸਿੱਧ ਹੈ, ਫ਼ਰਕ ਸਿਰਫ਼ ਇਤਨਾ ਹੀ ਹੈ ਕਿ ਉਥੇ ਲਿਖਿਆ ਹੈ ਕਿ ਸੰਖਾਸੁਰ ਬੇਦ ਚੁਰਾ ਕੇ ਲੈ ਗਿਆ ਸੀ ਪਰ ਪੁਰਾਣਾਂ ਵਿਚ ਇਹ ਸਪੱਸ਼ਟ ਕਰਨਾ ਚਾਹੀਦਾ ਸੀ ਕਿ ਉਹ ਵੇਦ ਪੁਸਤਕ ਨਹੀਂ ਬਲਕਿ ਇਕ ਸੰਖ ਸੀ, ਜੋ ਰਾਖਸ਼ ਨੇ ਚੁਰਾਇਆ ਸੀ, ਜਿਸ ਨੂੰ ਕਲਗ਼ੀਧਰ ਪਾਤਸ਼ਾਹ ਜੀ ਨੇ ਸਪੱਸ਼ਟ ਕੀਤਾ ਹੈ, ਜੈਸਾ ਕਿ :

**ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ॥** *(ਸ੍ਰੀ ਦਸਮ ਗ੍ਰੰਥ, ਅੰਗ ੪੨੯)*

ਹੁਣ ਇਸ ਤੋਂ ਅੱਗੇ ਬੇਦਾਂ ਦੀ ਧੁਨੀ ਵਾਲਾ ਸੰਖ ਪ੍ਰਾਪਤ ਕਰ ਕੇ ਬ੍ਰਹਮਾ ਜੀ ਪਰਮਾਤਮਾ ਦੀ ਦਿੱਤੀ ਸ਼ਕਤੀ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਕਰਨ ਦੇ ਆਦਿ ਵਿਚ ਜਿਥੇ ਅਵਾਨ ਸੰਗਿਆ ਵਾਲੇ ਤੇਤੀ ਕਰੋੜ ਦੇਵਤੇ ਪੈਦਾ ਕੀਤੇ, ਉਥੇ ਉਨ੍ਹਾਂ ਵਿਚ ਚਾਰ ਵਿਅਕਤੀ ਜਿਨ੍ਹਾਂ ਨੂੰ ਬ੍ਰਹਮਾ ਜੀ ਨੇ ਇਕ-ਇਕ ਵੇਦ ਦਾ ਗਿਆਨ ਦਿੱਤਾ ਅਤੇ ਉਹ ਚਾਰੇ ਬੇਦ ਕਹਿਲਾਏ, ਪ੍ਰਾਣਾਧਾਰੀ ਜਾਨਦਾਰ ਚਾਰ ਦੇਵ ਸ਼ਕਤੀਆਂ ਸਨ, ਹਮੇਸ਼ਾ ਬ੍ਰਹਮਾ ਜੀ ਦੇ ਕੋਲ ਰਿਹਾ ਕਰਦੇ ਸਨ। ਏਥੋਂ ਤਕ ਇਹ ਗੱਲ ਸਪੱਸ਼ਟ ਹੋ ਗਈ ਕਿ ਜੋ ਵੇਦਾਂ ਦੇ ਅਵਤਾਰ ਭੱਟਾਂ ਨੂੰ ਕਿਹਾ ਹੈ, ਉਹ ਇਕ ਪੁਸਤਕਾਂ ਦੇ ਅਵਤਾਰ ਨਹੀਂ ਬਲਕਿ ਇਕ ਦੇਵਤਿਆਂ ਦੇ ਅਵਤਾਰ ਸਨ, ਉਨ੍ਹਾਂ ਨੂੰ ਸੰਸਾਰ ਵਿਚ ਕਦੋਂ ਤੇ ਕਿਵੇਂ ਆਉਣਾ ਪਿਆ ਤਾਂ ਇਹ ਵਿਚਾਰ ਸਾਨੂੰ ਬਹੁਤ ਸਾਰੇ ਗ੍ਰੰਥਾਂ ਵਿਚ ਲਿਖੀ ਹੋਈ ਮਿਲਦੀ ਹੈ।

ਇਕ ਵਾਰ ਬ੍ਰਹਮਪੁਰੀ ਵਿਚ ਦੇਵਤਿਆਂ ਦੀ ਸਭਾ ਲੱਗੀ ਹੋਈ ਸੀ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਬ੍ਰਹਮਾ ਤੇ ਚਾਰੇ ਬੇਦਾਂ ਰੂਪ ਦੇਵਤੇ ਅਹੰ ਭਾਵ ਵਿਚ ਸਨ ਕਿ ਅਸੀਂ ਸਭ ਤੋਂ ਸ੍ਰੇਸ਼ਟ ਹਾਂ, ਉਨ੍ਹਾਂ ਕੋਲ ਉਹ ਗਿਆਨ ਹੈ ਜੋ ਹੋਰ ਕਿਸੇ ਦੇਵਤੇ ਤੇ ਅਸੁਰਾਂ ਕੋਲ ਨਹੀਂ ਹੈ, ਬਲਕਿ ਅਸੀਂ ਸਾਰਿਆਂ ਨੂੰ ਗਿਆਨ ਦੇਣ ਵਾਲੇ ਹਾਂ। ਇਹ ਹੰਕਾਰ ਕੱਢਣ ਵਾਸਤੇ ਪਰਮਾਤਮਾ ਨੇ ਵਿਸ਼ਨੂੰ ਜੀ ਨੂੰ ਬ੍ਰਹਮਾ ਜੀ ਦੀ ਸਭਾ ਵਿਚ ਜਾਣ ਦੀ ਪ੍ਰੇਰਨਾ ਕਰ ਦਿੱਤੀ। ਜਦੋਂ ਵਿਸ਼ਨੂੰ ਜੀ ਸਭਾ ਵਿਚ ਆਏ ਤਾਂ ਹੋਰ ਤਾਂ ਸਾਰੀ ਸਭਾ ਉੱਠ ਕੇ ਸਨਮਾਨ ਵਿਚ ਹੱਥ ਜੋੜ ਕੇ ਖਲੋ ਗਈ ਪਰ ਬ੍ਰਹਮਾ, ਸਾਮਵੇਦ, ਰਿਗਵੇਦ, ਯਜੁਰਵੇਦ ਅਤੇ ਅਥਰਵਣਵੇਦ ਜੋ ਇਕ ਰਿਸ਼ੀਆਂ ਦੇ ਰੂਪ ਵਿਚ ਬ੍ਰਹਮਾ ਜੀ ਦੇ ਪਾਸ ਹੀ ਸਨ, ਇਹ ਸਾਰੇ ਹੱਥ ਜੋੜਨੇ ਤਾਂ ਇਕ ਪਾਸੇ ਰਹੇ ਬਲਕਿ ਸਵਾਗਤ ਲਈ ਖੜੇ ਵੀ ਨਾ ਹੋਏ। ਇਹ ਮਰਯਾਦਾ ਭੰਗ ਹੁੰਦੀ ਦੇਖ ਕੇ ਪਰਮਾਤਮਾ ਵੱਲੋਂ ਅਕਾਸ਼ਬਾਣੀ ਹੋਈ ਕਿ ਬ੍ਰਹਮਾ ਅਤੇ ਵੇਦੋ ! ਤੁਸੀਂ ਮਰਯਾਦਾ ਦੀ ਉਲੰਘਣਾ ਕੀਤੀ ਹੈ, ਇਸ ਲਈ ਤੁਸੀਂ ਬ੍ਰਹਮਪੁਰੀ ਵਿਚ ਰਹਿਣ ਦੇ ਲਾਇਕ ਨਹੀਂ ਹੋ ਕਿਉਂਕਿ ਜੇ ਮਰਯਾਦਾ ਦੱਸਣ ਵਾਲੇ ਹੀ ਮਰਯਾਦਾ ਭੰਗ ਕਰਨ ਲੱਗ ਜਾਣ ਤਾਂ ਸੰਸਾਰ ਮਰਯਾਦਾ ਕਿਵੇਂ ਰੱਖੇਗਾ ? ਇਸ ਲਈ ਤੁਹਾਨੂੰ ਡੰਨ ਦਿੱਤਾ ਜਾਂਦਾ ਹੈ। ਜਾਓ, ਤੁਸੀਂ ਸੰਸਾਰ ਵਿਚ ਆਮ ਜੀਵਾਂ ਵਾਂਗ ਜਨਮ ਧਾਰੀ ਜਾਵੋ ਤੇ ਮਰੀ ਜਾਵੋ। ਤੁਹਾਨੂੰ ਇਹ ਸਜ਼ਾ ਦਿੱਤੀ ਜਾਂਦੀ ਹੈ ਅਤੇ ਅੱਗੇ ਨੂੰ ਕਦੇ

ਵੀ ਕੋਈ ਵੱਡਿਆਂ ਦਾ ਨਿਰਾਦਰ ਨਾ ਕਰੇ, ਤਾਂ ਜੋ ਭੈਅ ਬਣਿਆ ਰਹੇ, ਇਸ ਲਈ ਤੁਹਾਨੂੰ ਇਹ ਸਜ਼ਾ ਦਿੱਤੀ ਜਾਂਦੀ ਹੈ। ਪਰਮਾਤਮਾ ਦੀ ਰਚਨਾ ਵਿਚ ਤਿੰਨ ਗੁਣ ਜੋ ਵਿਸ਼ੇਸ਼ ਹਨ, ਉਨ੍ਹਾਂ ਵਿਚ ਤਮੋਗੁਣ ਤੇ ਰਜੋਗੁਣ ਵੱਡਾ ਹੈ। ਰਜੋਗੁਣ ਤੋਂ ਸਤੋਗੁਣ ਵੱਡਾ ਹੈ, ਇਸ ਲੜੀ ਅਨੁਸਾਰ ਸ਼ਿਵਜੀ ਤਮੋਗੁਣ, ਬ੍ਰਹਮਾ ਰਜੋਗੁਣ ਤੇ ਵਿਸ਼ਨੂੰ ਜੀ ਸਤੋਗੁਣ ਦੇ ਪ੍ਰਤੀਕ ਹਨ। ਬ੍ਰਹਮਾ ਜੀ ਨੂੰ ਸਤੋਗੁਣੀ ਦੇਵਤਾ, ਵਿਸ਼ਨੂੰ ਜੀ ਦੇ ਅੱਗੇ ਖੜੇ ਹੋਣਾ ਚਾਹੀਦਾ ਸੀ, ਪਰ ਖੜੇ ਨਾ ਹੋਣ ਕਰਕੇ ਇਹ ਸਜ਼ਾ ਮਿਲੀ।

ਹੰਕਾਰੀ ਬੰਦਾ ਦੂਸਰੇ ਅੱਗੇ ਝੁਕਣਾ ਆਪਣਾ ਅਪਮਾਨ ਮੰਨਦਾ ਹੈ ਪਰ ਜਦੋਂ ਵਿਅਕਤੀ ਵਿੱਚੋਂ ਹੰਕਾਰ ਨਿਕਲ ਜਾਵੇ, ਫਿਰ ਉਹ ਨਿਮਰਤਾ ਵਿਚ ਕਿਸੇ ਵੀ ਹੱਦ ਤਕ ਜਾ ਸਕਦਾ ਹੈ ਤਾਂ ਚਾਰੇ ਵੇਦ ਜੋ ਰਿਸ਼ੀ ਰੂਪ ਵਿਚ ਸਨ, ਉਨ੍ਹਾਂ ਨੇ ਬ੍ਰਹਮਾ ਸਮੇਤ ਵਿਸ਼ਨੂੰ ਜੀ ਦੇ ਚਰਨ ਫੜ ਲਏ ਅਤੇ ਬੇਨਤੀ ਕੀਤੀ ਕਿ ਛੋਟੇ ਗੁਨਾਹ ਦੀ ਵੱਡੀ ਸਜ਼ਾ ਹੋ ਚੁੱਕੀ ਹੈ, ਸਰਾਪ ਤਾਂ ਵਾਪਸ ਨਹੀਂ ਹੋਵੇਗਾ ਪਰ ਸ਼ਰਨ ਆਇਆਂ ਦੀ ਲਾਜ ਰੱਖੋ ਕਿ ਸਾਨੂੰ ਮੁੜ ਕੇ ਬ੍ਰਹਮਪੁਰੀ ਕਿਵੇਂ ਪ੍ਰਾਪਤ ਹੋਵੇਗੀ ਅਤੇ ਸਰਾਪ ਦਾ ਅੰਤ ਕਿਵੇਂ ਹੋਵੇਗਾ ? ਤਾਂ ਵਿਸ਼ਨੂੰ ਜੀ ਨੇ ਸ਼ਰਨ ਆਏ ਦੀ ਲਾਜ ਰੱਖਣਾ, ਜੋ ਈਸ਼ਵਰੀ ਨਿਯਮ ਹੈ, ਜੈਸਾ ਕਿ :

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥**

*(ਬਿਹਾਗੜਾ ਮ: ੫ ਛੰਤ, ਅੰਗ ੫੪੪)*

ਉਸ ਅਨੁਸਾਰ ਪ੍ਰਸੰਨਤਾ ਵਿਚ ਆ ਕੇ ਕਿਹਾ ਕਿ ਅਕਾਸ਼ਬਾਣੀ ਦਾ ਬਚਨ ਤਾਂ ਸੱਚਾ ਹੋਵੇਗਾ ਪਰ ਹੁਣ ਮੈਂ ਵੀ ਤੁਹਾਡੇ ਨਾਲ ਰਲ ਕੇ ਅਕਾਲ ਪੁਰਖ ਅੱਗੇ ਬੇਨਤੀ ਕਰਦਾ ਹਾਂ। ਜਦੋਂ ਸਭ ਨੇ ਬੇਨਤੀ ਕੀਤੀ ਤਾਂ ਅਕਾਸ਼ਬਾਣੀ ਹੋਈ ਕਿ ਹੁਣ ਤੁਹਾਨੂੰ ਜਿਥੇ ਜੰਮਣ-ਮਰਨ ਦੀ ਸਜ਼ਾ ਦਿੱਤੀ ਹੈ, ਉਥੇ ਨਾਲ ਇਹ ਸਰਾਪ ਨੂੰ ਬਖ਼ਸ਼ਣ ਦਾ ਸਮਾਂ ਦੱਸਿਆ ਜਾਂਦਾ ਹੈ ਕਿ ਕਲਿਜੁਗ ਦੇ ਜੀਵਾਂ ਦਾ ਉੱਧਾਰ ਕਰਨ ਲਈ ਆਪ ਗੁਰੂ ਨਾਨਕ ਦੇ ਰੂਪ ਵਿਚ ਪ੍ਰਗਟ ਹੋਵਾਂਗੇ, ਫੇਰ ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਜਾਮੇ ਵਿਚ ਇਕ ਨਾਮ-ਬਾਣੀ ਦਾ ਜਹਾਜ਼ ਤਿਆਰ ਕਰਾਂਗੇ, ਜਿਸ 'ਤੇ ਸੰਸਾਰ ਦਾ ਪਾਰ-ਉਤਾਰਾ ਹੋਵੇਗਾ। ਜਿਥੇ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਸੰਸਾਰੀ ਜੀਵਾਂ ਨੂੰ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਬਚਾਵਾਂਗੇ, ਉਥੇ ਤੁਹਾਨੂੰ ਇਸ ਜਹਾਜ਼ ਵਿਚ ਬਿਠਾ ਕੇ ਪਾਰ ਕਰਾਂਗੇ ਅਤੇ ਉਸ ਸਰੂਪ ਵਿਚ ਸਾਡੇ ਦਰਸ਼ਨ ਕਰਦਿਆਂ ਹੀ ਤੁਹਾਨੂੰ ਸਾਰੀ ਗਿਆਤ ਹੋ ਜਾਵੇਗੀ, ਨਹੀਂ ਤਾਂ ਇਹ ਸਭ ਕੁਝ ਭੁੱਲਿਆ ਰਹੇਗਾ। ਫੇਰ ਇਹ ਅਨੇਕਾਂ ਜਨਮ ਧਾਰ ਕੇ ਜੰਮਦੇ ਮਰਦੇ ਰਹੇ। ਬਹੁਤ ਲੰਮਾ ਸਮਾਂ ਇਹੀ ਸਿਲਸਿਲਾ ਚੱਲਦਾ ਰਿਹਾ ਤੇ ਅਖ਼ੀਰ ਕਲਿਜੁਗ ਦੇ ਸਮੇਂ ਅੰਦਰ ਭੱਟ ਸੰਗਿਆ ਵਾਲੇ ਬ੍ਰਾਹਮਣਾਂ ਦੇ ਘਰ ਕਾਂਸ਼ੀ ਵਿਚ ਭੱਟਾਂ ਦੇ ਰੂਪ ਵਿਚ ਪ੍ਰਗਟ ਹੋਏ। ਭੱਟ ਕੌਣ ਹਨ, ਇਹ ਵੀ ਇਥੇ ਵਰਣਨ ਕਰਨ ਯੋਗ ਹੈ।

ਇਹ ਇਕ ਬ੍ਰਾਹਮਣ ਜਾਤੀ ਨਾਲ ਸੰਬੰਧ ਰੱਖਣ ਵਾਲੇ ਬੇਦਾਂ, ਸ਼ਾਸਤਰਾਂ, ਪੁਰਾਣ, ਸੁਰਤੀਆਂ, ਸਿੰਮ੍ਰਿਤੀਆਂ ਦਾ ਪੂਰਨ ਗਿਆਨ ਰੱਖਣ ਵਾਲੇ ਵਿਦਵਾਨ ਸ੍ਰੇਸ਼ਟ ਬੁੱਧ ਦੇ ਮਾਲਕ ਸਨ, ਇਹ ਆਪਣਾ ਮੁੱਢ ਕੱਸ਼ਪ ਰਿਸ਼ੀ ਤੋਂ ਮੰਨਦੇ ਹਨ, ਸਰਸ਼ਵਤੀ ਨਦੀ ਜੋ ਪਹਿਲਾਂ ਪਿਹੋਵਾ ਜ਼ਿਲ੍ਹਾ ਕਰਨਾਲ ਦੇ ਨਜ਼ਦੀਕ ਵਗਦੀ ਸੀ, ਜਿਹੜੇ ਭੱਟ ਸਰਸਵਤੀ ਨਦੀ (ਜਿਸ ਨੂੰ 'ਗਿਆਨ ਦੀ ਦੇਵੀ' ਕਿਹਾ ਜਾਂਦਾ ਹੈ) ਦੇ ਕਿਨਾਰੇ ਰਹਿੰਦੇ ਸਨ ਜੋ ਨਦੀ ਦੇ ਉਰਲੇ ਪਾਸੇ ਵੱਸਦੇ ਸਨ, ਉਹ ਆਪਣੇ ਆਪ ਨੂੰ ਸਾਰਸੁਤ ਭੱਟ ਅਤੇ ਜਿਹੜੇ ਨਦੀ ਤੋਂ ਪਾਰ ਵੱਸਦੇ ਹਨ, ਉਹ ਗੌੜ ਭੱਟ ਕਹਿਲਾਉਣ ਲੱਗੇ। ਇਹ ਸਤਾਰਾਂ ਭੱਟ ਸਾਰਸੁਤ ਭੱਟਾਂ ਵਿੱਚੋਂ ਸਨ। ਉੱਚੀਆਂ ਜਾਤਾਂ ਵਾਲੇ ਬ੍ਰਾਹਮਣ ਇਨ੍ਹਾਂ ਸਾਰਸੁਤ ਭੱਟਾਂ ਬ੍ਰਾਹਮਣਾਂ ਨੂੰ ਆਪਣੇ ਨਾਲੋਂ ਨੀਵੀਂ ਜਾਤੀ ਦੇ ਮੰਨਦੇ ਹਨ। ਇਹ ਸਾਰਸੁਤ ਤੇ ਗੌੜ ਜਾਤੀ ਦੇ ਭੱਟਾਂ ਦਾ ਇਸ ਤਰੀਕੇ ਨਾਲ ਹੋਂਦ ਵਿਚ ਆਉਣਾ ਹੋਇਆ ਹੈ। ਇਕ-ਇਕ ਵੇਦ ਭਾਵ ਉਹ ਰਿਸ਼ੀ ਜੋ ਇਕ-ਇਕ ਵੇਦ ਦੇ ਗਿਆਤਾ ਸਨ, ਚਾਰ-ਚਾਰ ਰੂਪਾਂ ਦੇ ਵਿਚ ਪ੍ਰਗਟ ਹੋਏ। ਜੈਸਾ ਕਿ :

**ਦੋਹਰਾ ॥**
**ਭਿਖੇ ਬਪੁ ਬ੍ਰਹਮੇ ਧਰਿਓ, ਬੁਧ ਵਿਦਿਆ ਪ੍ਰਬੀਨ ॥**
**ਚਤੁਰ ਚਤੁਰ ਬੇਦਨ ਧਰਾ, ਸੁੰਦਰ ਬਦਨ ਨਵੀਨ ॥੧॥**

ਜਿਵੇਂ ਸਿੱਧੀ ਦੇ ਬਲ ਨਾਲ ਇਕ ਵਿਅਕਤੀ ਕਈ ਰੂਪ ਧਾਰਨ ਕਰ ਸਕਦਾ ਹੈ, ਇਹ ਗੱਲ ਆਮ ਗ੍ਰੰਥਾਂ ਵਿਚ ਪ੍ਰਸਿੱਧ ਹੈ, ਇਸ ਪ੍ਰਕਾਰ ਚਾਰੇ ਵੇਦਾਂ ਦੇ ਸੋਲ੍ਹਾਂ ਰੂਪ ਅਤੇ ਸਤਾਰ੍ਹਵਾਂ 'ਭਿਖੇ' ਦੇ ਨਾਮ ਕਰਕੇ ਬ੍ਰਹਮਾ ਦਾ ਰੂਪ ਪ੍ਰਸਿੱਧ ਹੋਇਆ।

ਇਨ੍ਹਾਂ ਨੂੰ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਭਾਈ ਸੰਤੋਖ ਸਿੰਘ ਜੀ ਨੇ ਐਸਾ ਕਥਨ ਕੀਤਾ ਹੈ। ਜੈਸਾ ਕਿ :

**ਇਕ ਇਕ ਬੇਦ ਚਤੁਰ ਬਪੁ ਧਾਰਹੁ, ਬ੍ਰਹਮਾ ਤੁਮ ਸੰਗ ਨਰ ਤਨ ਪਾਇ।**
**ਰੱਛਕ ਸਦਾ ਹੋਤਿ ਜਿਤ ਕਿਤ ਇਹ, ਤੁਮਰੋ ਬਿਘਨ ਸਕਲ ਬਿਨਸਾਇ।**
**ਗਗਨ ਗਿਰਾ ਇਮ ਕਹਯੋ, ਮੌਨ ਪੁਨਿ, ਸੁਨਿ ਸਭ ਬੇਦ ਰਹੇ ਬਿਸਮਾਇ।**
**ਕਮਲਜ ਸਹਤ ਬਿਚਾਰਨਿ ਕਰਕੈ, ਛਿਤ ਅਵਤਰੇ ਸਰੂਪ ਬਨਾਇ ॥੯॥**
**ਇਕ ਇਕ ਬੇਦ ਚਤੁਰ ਬਪੁ ਧਾਰੇ, ਪ੍ਰਗਟ ਨਾਮ ਤਿਨ ਕਹੌਂ ਅਸੰਸ।**
**ਪੂਰਨ ਸ਼ਯਾਮ ਬੇਦ ਕੇ ਇਹ ਭੇ—ਮਥੁਰਾ, ਜਾਲਪ, ਬੱਲ, ਹਰਬੰਸ।**
**ਪੁਨ ਰਿਗਬੇਦ ਕੱਲਯ, ਜੱਲ, ਨੱਲ, ਤ੍ਰੈ, ਕੱਲਸਹਾਰ ਚੌਥੋ ਗਿਨਿ ਅੰਸ।**
**ਭਏ ਜੁਜਰ ਕੇ ਟੱਲਯ, ਸੱਲਯ ਪੁਨ, ਜੱਲਯ ਭੱਲਯ ਉਪਜੇ ਦਿਜਬੰਸ ॥੧੦॥**
**ਬਹੁਰ ਅਥਰਬਣ ਦਾਸ ਰੁ ਕੀਰਤਿ, ਗਿਨਿ ਗਇੰਦ ਸਦ ਗੰਗ ਸੁ ਚਾਰ।**
**ਕਮਲਾਸਨ ਕੋ ਭਿੱਖਾ ਨਾਮ ਸੁ, ਇਨ ਸਭਿ ਤੇ ਭਾ ਅਧਿਕ ਉਦਾਰ।**
**ਬਿਪ੍ਰ ਸਰੀਰ ਭਾਟ ਭਈ ਸੰਗਤਾ, ਬਡੇ ਬੈਸ ਮਹਿ ਭੇ ਇਕਸਾਰ ॥** *(ਰਾਸਿ ੩, ਅੰਸੂ ੪੮)*

## ਸਤਾਰਾਂ ਭੱਟਾਂ ਦਾ ਸਿਜਰਾ

### ਵੇਦਾਂ ਦੇ ਨਾਮ

| | | | | |
|---|---|---|---|---|
| ਸ਼ਾਮ ਵੇਦ | ਜਾਲਪ | ਬਲ | ਹਰਬੰਸ | ਮਥੁਰਾ |
| ਰਿਗ ਵੇਦ | ਕਲ | ਕਲਸਹਾਰ | ਜਲਨ | ਨਲ |
| ਯਜੁਰ ਵੇਦ | ਟਲ | ਸਲ | ਜਲ | ਭਲ |
| ਅਥਰਬਨ ਵੇਦ | ਕੀਰਤ | ਗਇੰਦ | ਦਾਸ | ਗੰਗਾ |

ਵੇਦਾਂ ਦਾ ਭੱਟਾਂ ਦਾ ਰੂਪ ਧਾਰਨ ਕਰਕੇ ਅਵਤਾਰਾਂ ਦੀ ਉਸਤਤੀ ਕਰਨ ਲਈ ਆਉਣਾ ਹਿੰਦੂਆਂ ਦੀਆਂ ਪ੍ਰਮਾਣੀਕ ਪੁਸਤਕਾਂ ਵਿਚ ਵੀ ਲਿਖਿਆ ਹੈ, ਜਿਹਾ ਕਿ ਤੁਲਸੀ ਕ੍ਰਿਤ ਰਾਮਾਇਣ ਦੇ ਉੱਤਰ-ਕਾਂਡ ਅੰਕ ੨੭ ਵਿਚ ਲਿਖਿਆ ਹੈ ਕਿ ਜਦ ਮਹਾਰਾਜਾ ਰਾਮ ਚੰਦਰ ਜੀ ਬਨਵਾਸ ਤੋਂ ਮੁੜ ਕੇ ਅਯੁੱਧਿਆ ਪੁੱਜ ਕੇ ਤਖ਼ਤ 'ਤੇ ਬੈਠੇ, ਤਦ :

**ਭਿੰਨ ਭਿੰਨ ਉਸਤਤਿ ਕਰੀ, ਗੇ ਸੁਰ ਨਿਜ ਨਿਜ ਧਾਮ।**
**ਵੰਦੀ ਵੇਸ਼ ਧਰਿ ਵੇਦ ਤਬ, ਆਏ ਜਹਿਂ ਸ੍ਰੀ ਰਾਮ ॥੨੭॥**
**ਪ੍ਰਭੁ ਸ੍ਰਬੱਗਯ ਕੀਨਹਿ ਅਤੀ, ਆਦਰ ਕ੍ਰਿਪਾ ਨਿਧਾਨ।**
**ਲਖਯੋ ਨ ਕਾਹੂ ਮਰਮ ਕਛ, ਲਗੇ ਕਰਨ ਗੁਣ ਗਾਨ ॥੨੮॥**

***ਅਰਥ :*** ਜਦੋਂ ਤਰ੍ਹਾਂ-ਤਰ੍ਹਾਂ ਦੀ ਉਸਤਤੀ ਕਰ ਕੇ ਦੇਵਤੇ ਆਪੋ-ਆਪਣੇ ਧਾਮਾਂ ਵਿਚ ਪਹੁੰਚੇ ਤਾਂ ਵੇਦ ਭੱਟਾਂ ਦਾ ਰੂਪ ਧਾਰ ਆਏ, ਜਿਥੇ ਸ੍ਰੀ ਰਾਮਚੰਦਰ ਜੀ ਸਨ, ਪ੍ਰਭੂ ਸਰਬੱਗਯ (ਰਾਮ ਚੰਦਰ ਜੀ) ਨੇ ਬੜਾ ਆਦਰ ਕੀਤਾ, ਹੋਰ ਕਿਸੇ ਨੇ ਭੇਦ ਨਾ ਜਾਨਿਆ। ਉਹ (ਭੱਟ) ਗੁਣ ਗਾਇਨ ਕਰਨ ਲੱਗੇ। ਸ੍ਰੀਮਦ ਭਾਗਵਤ ਪੁਰਾਣ ਦੇ ਦਸਮ ਸਕੰਧ, ਸਤਾਈਵੇਂ ਅਧਯਾਯ ਵਿਚ ਭੀ ਵੇਦਾਂ ਦੀ ਉਸਤਤੀ ਕਰਨ ਦਾ ਪ੍ਰਸੰਗ ਹੈ, ਉਥੇ ਭੀ ਵੇਦਾਂ ਨੂੰ 'ਵੰਦੀ ਜਨ' ਕਿਹਾ ਹੈ।

ਜਦੋਂ ਵੇਦਾਂ ਦੇ ਸਰੀਰ ਧਾਰ ਕੇ ਜੱਸ ਕਰਨ ਦੀ ਗੱਲ ਤ੍ਰੇਤੇ ਯੁਗ ਵਿਚ ਰਾਮ ਜੀ ਦੇ ਸਮੇਂ ਵੀ ਹੋ ਚੁੱਕੀ ਹੈ, ਦੁਆਪਰ ਦੇ ਵੇਲੇ ਭਗਵਾਨ ਕ੍ਰਿਸ਼ਨ ਦੇ ਸਨਮੁਖ ਵੀ ਵੇਦਾਂ ਦੀ ਉਸਤਤ ਕਰਨੀ, ਇਹ ਗੱਲ ਆ ਚੁੱਕੀ ਹੈ, ਫੇਰ ਗੁਰੂ ਘਰ ਵਿਚ ਆ ਕੇ ਇਨ੍ਹਾਂ ਦੇਵਤਿਆਂ, ਬ੍ਰਹਮਾ ਆਦਿ ਵੇਦਾਂ ਦੇ ਜੱਸ ਕਰਨ ਦੀ ਗੱਲ 'ਤੇ ਜੋ ਸ਼ੰਕਾ ਕੀਤੀ ਜਾਂਦੀ ਹੈ, ਇਹ ਗੱਲ ਇਕ ਹੋਰ ਸ਼ੰਕਾ ਨੂੰ ਜਨਮ ਦੇਂਦੀ ਹੈ, ਕੀ ਕਿਤੇ ਇਹ ਬ੍ਰਾਹਮਣੀ ਮੱਤ ਦੀ ਚਲਾਕੀ ਦਾ ਅਸੀਂ ਸ਼ਿਕਾਰ ਤਾਂ ਨਹੀਂ ਹੋ ਰਹੇ ? ਕਿਉਂਕਿ ਬ੍ਰਾਹਮਣ ਕਦ ਇਹ ਸਵੀਕਾਰ ਕਰੇਗਾ ਕਿ ਕੋਈ ਹੋਰ ਅਵਤਾਰ ਸਾਡੇ ਰਾਮ, ਕ੍ਰਿਸ਼ਨ ਦੇ ਬਰਾਬਰ ਜਾਂ ਉਸ ਤੋਂ ਵੀ ਵੱਡਾ ਹੋ ਸਕਦਾ ਹੈ। ਕਿਉਂਕਿ ਇਸ ਗੱਲ ਨਾਲ ਤਾਂ ਗੁਰੂ ਘਰ ਦੀ ਮਹਿਮਾ ਹੀ ਵਧਦੀ ਹੈ ਕਿ ਬ੍ਰਹਮਾ ਵਰਗੇ ਦੇਵਤੇ ਵੀ ਗੁਰੂ ਨਾਨਕ ਦੇ ਘਰ ਦੀ ਮਹਿਮਾ ਕਰਦੇ ਹਨ। ਇਸ ਲਈ ਸਿੱਧੇ ਤੌਰ 'ਤੇ ਦੁਸ਼ਮਣ ਬਣਨ ਨਾਲੋਂ ਬਹੁਤ ਸੋਚੀ ਸਮਝੀ ਹੋਈ, ਸੁਲਝੀ ਹੋਈ ਵਿਚਾਰਧਾਰਾ ਦੁਆਰਾ ਆਪਣੀ ਵਿਚਾਰ ਸਿੱਖਾਂ ਦੇ ਰੂਪ ਵਿਚ ਸਾਡੇ ਵਿਚ ਪ੍ਰਵੇਸ਼ ਕਰ ਦਿੱਤੀ ਗਈ ਹੈ ਕਿ ਤੁਸੀਂ ਸਾਨੂੰ ਭਾਵੇਂ ਮਿਥਿਹਾਸ ਕਹਿ ਕੇ ਭੰਡ ਦੇਵੋ ਪਰ ਸਿੱਖਾਂ ਦੇ ਸਿਧਾਂਤਾਂ ਨੂੰ ਜ਼ਰੂਰ ਅਦਲਾ-ਬਦਲੀ ਕਰ ਦੇਵੋ। ਇਹ ਵਿਚਾਰਧਾਰਾ ਦਾ ਪ੍ਰਭਾਵ ਸ਼੍ਰੋਮਣੀ ਕਮੇਟੀ ਦੇ ਵਿਦਵਾਨਾਂ 'ਤੇ ਵੀ ਪੈ ਚੁੱਕਾ ਹੈ ਅਤੇ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਵਿਚ ਪੜ੍ਹੇ ਹੋਏ ਵਿਦਵਾਨਾਂ ਦੇ ਵਿਚ ਵੀ ਕਿਤੇ ਨਾ ਕਿਤੇ ਇਸ ਵਿਚਾਰ ਦਾ ਅਸਰ ਹੋਇਆ ਹੈ, ਜੋ ਲੈਕਚਰਾਂ ਰਾਹੀਂ ਜਾਂ ਪੁਸਤਕਾਂ ਦੇ ਰੂਪ ਵਿਚ ਵਰਣਨ ਹੋ ਰਿਹਾ ਹੈ। ਪਰ ਕਲਗ਼ੀਧਰ ਪਾਤਸ਼ਾਹ ਦੀ ਆਪ ਸਥਾਪਿਤ ਕੀਤੀ ਹੋਈ 'ਦਮਦਮੀ ਟਕਸਾਲ' ਦੇ ਵਿਦਵਾਨ ਆਦਿ ਤੋਂ ਅੱਜ ਤਕ ਇਸ 'ਤੇ ਪਹਿਰਾ ਦੇਂਦੇ ਆ ਰਹੇ ਹਨ ਤੇ ਆਸ ਹੈ ਕਿ ਆਉਣ ਵਾਲੇ ਵਿਦਵਾਨ ਵੀ ਏਸੇ ਦ੍ਰਿੜ੍ਹਤਾ ਨੂੰ ਕਾਇਮ ਰੱਖਣਗੇ।

੧. ਪੁਰਾਣੇ ਸ੍ਰੋਤਾਂ ਵਿਚ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਰਚਨਾ ਭਾਈ ਸੰਤੋਖ ਸਿੰਘ) ਜਿਸ ਗ੍ਰੰਥ ਨੂੰ ਪੰਥ ਦੀਆਂ ਸਾਰੀਆਂ ਜਥੇਬੰਦੀਆਂ ਪ੍ਰਮਾਣਿਕ ਕਰਦੀਆਂ ਹਨ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਚੱਲ ਰਹੇ ਇਤਿਹਾਸਕ ਅਸਥਾਨਾਂ 'ਤੇ ਇਸ ਦੀ ਲੜੀਵਾਰ ਕਥਾ ਹੁੰਦੀ ਆ ਰਹੀ ਹੈ ਤੇ ਉਸ ਦੇ ਵਿਚ ੧੭ ਭੱਟਾਂ ਅਤੇ ਵੇਦਾਂ ਦੇ ਅਵਤਾਰ ਹੋਣ ਦੀ ਗੱਲ ਆਈ ਹੈ।

੨. ਗਿਆਨੀ ਗਿਆਨ ਸਿੰਘ ਜੀ, ਕਵੀ ਸੰਤੋਖ ਸਿੰਘ 'ਚੂੜਾਮਣਿ' ਤੋਂ ਦੂਸਰੇ ਅਸਥਾਨ 'ਤੇ ਕਾਵਿ ਗ੍ਰੰਥ ਰਚਣ ਵਾਲੇ ਅਤੇ ਬਹੁਤ ਖੋਜ ਨਾਲ ਗੁਰੂ ਇਤਿਹਾਸ ਤਵਾਰੀਖ਼ ਲਿਖਣ ਵਾਲੇ ਹਨ, ਉਹਨਾਂ ਨੇ ਵੀ ਭੱਟਾਂ ਦੀ ਗਿਣਤੀ ਸਤਾਰਾਂ ਮੰਨੀ ਹੈ।

੩. (ੳ) ਸੰਪ੍ਰਦਾ ਦਮਦਮੀ ਟਕਸਾਲ (ਬਾਬਾ ਦੀਪ ਸਿੰਘ ਜੀ ਤੋਂ), (ਅ) ਏਸੇ ਦੀ ਦੂਸਰੀ ਸ਼ਾਖ਼ਾ ਭਾਈ ਮਨੀ ਸਿੰਘ ਜੀ ਦੀ ਸੰਪ੍ਰਦਾ ਅੰਮ੍ਰਿਤਸਰ, (ੲ) ਨਿਰਮਲ ਸੰਪ੍ਰਦਾ, (ਸ) ਉਦਾਸੀਨ ਸੰਪ੍ਰਦਾ, (ਹ) ਨਿਹੰਗ ਸਿੰਘ ਸੰਪ੍ਰਦਾ, ਸਿੱਖ ਜਗਤ ਦੀਆਂ ਇਹ ਪ੍ਰਮਾਣਿਕ ਸੰਪ੍ਰਦਾਵਾਂ ਵਿਚ ਸਤਾਰਾਂ ਭੱਟ ਅਤੇ ਵੇਦਾਂ ਦਾ ਅਵਤਾਰ ਧਾਰਨ ਵਾਲੀ ਗੱਲ ਨੂੰ ਪ੍ਰਮਾਣਿਤ ਕੀਤਾ ਹੋਇਆ ਹੈ, ਕਿਉਂਕਿ ਇਹ ਪੁਰਾਤਨਤਾ 'ਤੇ ਪਹਿਰਾ ਦੇਣ ਵਾਲੀਆਂ ਜਥੇਬੰਦੀਆਂ ਨੇ, ਉਸ ਨਿਯਮ ਨੂੰ ਕਾਇਮ ਰੱਖਿਆ ਹੋਇਆ ਹੈ।

੪. ਹੁਣ ਅਸੀਂ ਦੋ ਵਿਦਵਾਨ, ਜੋ ਸਿੱਖ ਜਗਤ ਦੇ ਬਹੁਤ ਸਤਿਕਾਰਤ ਹਨ, ਪਹਿਲੇ ਹਨ ਕਾਨ੍ਹ ਸਿੰਘ

ਨਾਭਾ, ਉਨ੍ਹਾਂ ਨੇ ਵੀ ਭਾਵੇਂ ਭਾਈ ਸੰਤੋਖ ਸਿੰਘ ਜੀ ਦਾ ਨਾਮ ਲੈ ਕੇ ਹੀ ਸਤਾਰਾਂ ਭੱਟ ਮੰਨੇ ਹਨ, ਪਰ ਮੰਨੇ ਜ਼ਰੂਰ ਹਨ। ਦੂਜੇ ਡਾ. ਭਾਈ ਵੀਰ ਸਿੰਘ ਜੀ ਜੋ ਇਕੱਲੇ ਵਿਦਵਾਨ ਹੀ ਨਹੀਂ ਬਲਕਿ ਬੰਦਗੀ ਵਾਲੇ ਪੂਰਨ ਮਹਾਂਪੁਰਖ ਵੀ ਸਨ, ਖੋਜ ਦੇ ਮੁਕਾਬਲੇ ਵਿਚ ਉਨ੍ਹਾਂ ਵਰਗਾ ਖੋਜੀ ਲੇਖਕ ਕਦੇ-ਕਦੇ ਹੀ ਜਨਮ ਲੈਂਦਾ ਹੈ, ਉਨ੍ਹਾਂ ਨੇ ਵੀ ਜਿਥੇ ਸਤਾਰਾਂ ਭੱਟ ਪ੍ਰਮਾਣਿਤ ਕੀਤੇ ਹਨ, ਉਥੇ ਬਹੁਤ ਸਾਰੇ ਪ੍ਰਮਾਣ ਦੇ ਕੇ ਵੇਦਾਂ ਦਾ ਅਵਤਾਰ ਹੋਣਾ ਵੀ ਸਿੱਧ ਕਰਕੇ ਸ਼ੰਕਾ ਵਾਲਿਆਂ ਦੀ ਤਸੱਲੀ ਕਰਾਈ ਹੈ ਅਤੇ ਪੁਰਾਤਨਤਾ 'ਤੇ ਪਹਿਰਾ ਦੇਣ ਲਈ ਮਜ਼ਬੂਤ, ਠੋਸ ਦਲੀਲਾਂ ਦਿੱਤੀਆਂ ਹਨ।

੫. ਸਾਰੇ ਸਿੱਖ ਜਗਤ ਦਾ ਪਹਿਲਾ ਗੁਰਬਾਣੀ ਦਾ ਸਟੀਕ ਜੋ ਫ਼ਰੀਦਕੋਟ ਵਾਲੇ ਮਹਾਰਾਜੇ ਨੇ ਉੱਦਮ ਕੀਤਾ ਸੀ, ਲਗਭਗ ਸਿੱਖ ਜਗਤ ਦੇ ਪ੍ਰਸਿੱਧ ਤੇ ਚੋਣਵੇਂ ਵਿਦਵਾਨਾਂ ਦੀ ਰਾਇ ਨਾਲ ਜੋ ਟੀਕਾ ਤਿਆਰ ਹੋਇਆ, ਜਿਸ ਦਾ ਨਾਮ ਫ਼ਰੀਦਕੋਟ ਵਾਲਾ ਟੀਕਾ ਪ੍ਰਸਿੱਧ ਹੈ, ਉਸ ਦੇ ਵਿਚ ਵੀ ਭੱਟਾਂ ਦੀ ਗਿਣਤੀ ਸਤਾਰਾਂ ਤੇ ਭੱਟਾਂ ਨੂੰ ਵੇਦਾਂ ਦਾ ਅਵਤਾਰ ਹੋਣਾ ਮੰਨਿਆ ਗਿਆ ਹੈ।

ਇਸ ਲਈ ਸਿੱਖ ਪੰਥ ਦੇ ਕਥਾਵਾਚਕਾਂ, ਵਿਦਵਾਨਾਂ ਨੂੰ ਦਾਸ ਦੀ ਹੱਥ ਜੋੜ ਕੇ ਬੇਨਤੀ ਹੈ ਕਿ ਇਸ ਵਿਵਾਦ ਨੂੰ ਛੱਡ ਕੇ ਗੁਰੂ ਕਾਲ ਤੋਂ ਚੱਲੀ ਆ ਰਹੀ ਭਾਵਨਾ ਨੂੰ ਮੁੱਖ ਰੱਖਿਆ ਜਾਵੇ। ਭੱਟਾਂ ਦੇ ਸਵੱਈਆਂ ਵਿਚ ਜੋ ਸ਼ੰਕਾ ਕਰਕੇ ਗਿਆਰਾਂ ਸਿੱਧ ਕਰਨ ਦਾ ਯਤਨ ਕੀਤਾ ਹੈ, ਉਨ੍ਹਾਂ ਦੀ ਇਹੀ ਇਕ ਵੱਡੀ ਸ਼ੰਕਾ ਹੋ ਸਕਦੀ ਹੈ ਕਿ ਅੰਕ ਬਦਲੇ ਤੋਂ ਬਿਨਾਂ ਚੱਲ ਰਹੇ ਭੱਟ ਦੀ ਵਿਚਾਰ ਵਿਚ ਦੂਸਰੇ ਭੱਟ ਦਾ ਨਾਮ ਕਿਵੇਂ ਆ ਗਿਆ ? ਇਸ ਦਾ ਉੱਤਰ ਇਹ ਹੈ ਕਿ ਗੁਰਬਾਣੀ ਵਿਚ ਇਹ ਨਿਯਮ ਨਹੀਂ ਕਿ ਚੱਲ ਰਹੇ ਸ਼ਬਦ ਵਿਚ ਦੂਸਰੇ ਭਗਤ ਜਾਂ ਭੱਟ ਦਾ ਨਾਮ ਨਾ ਆ ਸਕੇ ਬਲਕਿ ਦੂਸਰੇ ਭਗਤ ਦਾ ਨਾਮ ਆਉਣ ਦਾ ਨਿਯਮ ਸਿੱਧ ਹੈ ਜਿਵੇਂ ਕਿ ਗੁਰਬਾਣੀ ਵਿਚ ਚੱਲ ਰਹੇ ਇਕ ਭਗਤ ਦੇ ਸ਼ਬਦ ਵਿਚ ਜਿਵੇਂ ਕਬੀਰ ਜੀ ਦੇ ਸਲੋਕਾਂ ਅੰਦਰ ਸਲੋਕਾਂ ਦੀ ਗਿਣਤੀ ਦੇ ਵਿਚ ਹੋਰ ਭਗਤਾਂ ਦੇ ਸਲੋਕ ਵੀ ਆਏ ਹਨ। ਇਸ ਕਰਕੇ ਇਹ ਸ਼ੰਕਾ ਨਿਰਮੂਲ ਹੈ, ਭੱਟ ਸਤਾਰਾਂ ਹੀ ਹਨ। ਜੈਸਾ ਕਿ :

**ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥**
**ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥੨੪੧॥**

ਇਹ ਸਲੋਕ ਭਗਤ ਨਾਮਦੇਵ ਜੀ ਦਾ ਹੈ ਪਰ ਪਿੱਛੇ ਅੰਕਾਂ ਦੀ ਗਿਣਤੀ ਵਿਚ ਕੋਈ ਫ਼ਰਕ ਨਹੀਂ ਹੈ।

**ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥**

ਇਹ ਸਲੋਕ ਭਗਤ ਰਵਿਦਾਸ ਜੀ ਦਾ ਉਚਾਰਣ ਕੀਤਾ ਹੋਇਆ ਹੈ, ਪਰ ਭਗਤ ਰਵਿਦਾਸ ਜੀ ਦੇ ਸਲੋਕ ਦਾ ਕੋਈ ਵੱਖਰਾ ਅੰਕ ਨਹੀਂ ਹੈ। ਸਤਿਗੁਰੂ ਸਾਹਿਬ ਜੀ ਦੀ ਬਾਣੀ ਦੇ ਅੰਦਰ ਵੀ ਅੰਕਾਂ ਦਾ ਕੋਈ ਵੱਖਰਾ ਨਿਯਮ ਨਹੀਂ ਹੈ, ਜਿਵੇਂ ਸਲੋਕ ਵਾਰਾਂ ਤੇ ਵਧੀਕ ਬਾਣੀ ਵਿਚ ਪਹਿਲੇ ਪਾਤਸ਼ਾਹ ਜੀ ਦੇ ਸਲੋਕਾਂ ਦੇ ਵਿਚ ਤੀਸਰੇ ਪਾਤਸ਼ਾਹ ਜੀ ਦਾ ਸਲੋਕ ਆਇਆ ਹੈ ਪਰ ਅੰਕਾਂ ਦੀ ਲੜੀ ਉਹੀ ਚੱਲ ਰਹੀ ਹੈ। ਜੈਸਾ ਕਿ :

**ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥**
**ਮਹਲਾ ੩ ॥**
**ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥੨੮॥**

*(ਸਲੋਕ ਵਾਰਾਂ ਤੇ ਵਧੀਕ ਮਹਲਾ ੧, ਅੰਗ ੧੪੧੨)*

ਫੇਰ ਭਾਈ ਸੱਤਾ ਤੇ ਬਲਵੰਡ ਜੀ ਦੀ ਰਚਨਾ ਵਿਚ ਵੀ ਦੋਨਾਂ ਦੀ ਬਾਣੀ ਦੇ ਅੰਕ ਵੱਖੋ-ਵੱਖ ਨਹੀਂ ਲਿਖੇ ਹੋਏ। ਇਸ ਪ੍ਰਕਾਰ ਇਹ ਸ਼ੰਕਾ ਨਿਰਮੂਲ ਹੈ, ਭੱਟਾਂ ਦੀ ਗਿਣਤੀ ਸਤਾਰਾਂ ਹੀ ਹੈ।

ਭੱਟਾਂ ਨੇ ਜਿਸ ਪ੍ਰਕਾਰ ਇਕੱਲੇ ਇਕੱਲੇ ਪੰਜ ਗੁਰੂ ਸਾਹਿਬਾਨ ਦੀ ਮਹਿਮਾ ਵਿਚ ਸਵਈਏ ਉਚਾਰਣ ਕੀਤੇ ਹਨ, ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

**(੧) ਸ੍ਰੀ ਗੁਰੂ ਨਾਨਕ ਦੇਵ ਜੀ** ਦੀ ਉਸਤਤੀ ਦਸ (੧੦) ਸਵਈਏ ਰਿਗ ਵੇਦ ਦੇ ਅਵਤਾਰ ਵਿੱਚੋਂ 'ਕਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ।

**(੨) ਸ੍ਰੀ ਗੁਰੂ ਅੰਗਦ ਦੇਵ ਜੀ** ਦੇ ਦਸ (੧੦) ਸਵਈਏ ਤਿੰਨ ਭੱਟਾਂ ਨੇ ਉਚਾਰਨ ਕੀਤੇ ਹਨ, ਜਿਸ ਵਿਚੋਂ ਚਾਰ ਸਵਈਏ 'ਕਲਸਹਾਰ' ਨਾਮੇ ਭੱਟ ਨੇ, ਇਕ ਅੰਕ ਤੋਂ ਚਾਰ ਅੰਕ ਤਕ ਕੁਲ ਚਾਰ ਸਵਈਏ ਉਚਾਰਨ ਕੀਤੇ ਹਨ ਅਤੇ ਪੰਜ ਸਵਈਏ 'ਕਲ' ਨਾਮੇ ਭੱਟ ਨੇ ਅੰਕ ਪੰਜ ਤੋਂ ਨੌਂ ਤਕ ਉਚਾਰਨ ਕੀਤੇ ਹਨ।

ਅਗਲਾ ਦਸਵਾਂ ਉਸਤਤੀ ਦਾ ਸਵਈਆ 'ਟਲ' ਨਾਮੇ ਭੱਟ ਨੇ, ਕੁਲ ਇਕ ਸਵਈਆ ਉਚਾਰਨ ਕੀਤਾ ਹੈ।

**(੩) ਸ੍ਰੀ ਗੁਰੂ ਅਮਰਦਾਸ ਸਾਹਿਬ ਜੀ** ਦੀ ਉਸਤਤੀ ਦੇ ਬਾਈ (੨੨) ਸਵਈਏ ਸੱਤਾਂ ਭੱਟਾਂ ਨੇ ਉਚਾਰਨ ਕੀਤੇ ਹਨ, ਜਿਨ੍ਹਾਂ ਵਿੱਚੋਂ ਅੰਕ ਇਕ ਤੋਂ ਲੈ ਕੇ ਨੌਂ ਅੰਕ ਤਕ ਨੌਂ (੯) ਸਵਈਏ 'ਕਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ। ਅੰਕ ੧੦ ਤੋਂ ਲੈ ਕੇ ਅੰਕ ੧੨ ਤਕ ਤਿੰਨ ਸਵਈਏ 'ਜਾਲਪ' ਭੱਟ ਨੇ ਕਥਨ ਕੀਤੇ ਹਨ।

ਅਗਲਾ ਤੇਰ੍ਹਵਾਂ ਇਕ ਸਵਈਆ ਯਜੁਰ ਵੇਦ ਦੇ ਅਵਤਾਰ 'ਜਲ' ਨਾਮੇ ਭੱਟ ਨੇ ਕਥਨ ਕੀਤਾ ਹੈ ਅਤੇ ਉਸ ਤੋਂ ਅਗਲਾ ੧੪ਵਾਂ ਸਵਈਆ ਫਿਰ ਸਾਮ ਵੇਦ ਦੇ ਅਵਤਾਰ 'ਜਾਲਪ' ਭੱਟ ਨੇ ਕਥਨ ਕੀਤਾ ਹੈ।

ਇਸ ਰੀਤੀ ਨਾਲ ਜਾਲਪ ਨਾਮੇ ਭੱਟ ਦੇ ਕੁਲ ਚਾਰ ਸਵਈਏ ਹਨ ਤੇ ਇਕ ਸਵਈਆ 'ਜਲ' ਨਾਮੇ ਭੱਟ ਦਾ ਹੈ। ਅੰਕ ੧੫ ਤੋਂ ਲੈ ਕੇ **੧੮** ਤਕ ੪ ਸਵਈਏ ਅਥਰਬਣ ਵੇਦ ਦੇ ਅਵਤਾਰ 'ਕੀਰਤ' ਨਾਮੇ ਭੱਟ ਨੇ ਉਚਾਰਨ ਕੀਤੇ ਹਨ।

ਅੰਕ ੧੯ ਤੇ ੨੦ ਦੋ ਸਵਈਏ ਬ੍ਰਹਮਾ ਦੇ ਅਵਤਾਰ 'ਭਿਖੇ' ਨੇ ਉਚਾਰਨ ਕੀਤੇ ਹਨ।

ਇੱਕੀਵਾਂ (੨੧) ਸਵਈਆ ਯਜੁਰ ਵੇਦ ਦੇ ਅਵਤਾਰ 'ਸਲ' ਨਾਮੇ ਭੱਟ ਨੇ ਉਚਾਰਿਆ ਹੈ ਅਤੇ ੨੨ਵਾਂ ਇਕ ਸਵਈਆ ਯਜੁਰ ਵੇਦ ਦੇ ਅਵਤਾਰ 'ਭਲ' ਨਾਮੇ ਭੱਟ ਨੇ ਕਥਨ ਕੀਤਾ ਹੈ।

**(੪) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ** ਦੀ ਉਸਤਤੀ ਦੇ ਸੱਠ (੬੦) ਸਵਈਏ ਬਾਰਾਂ (੧੨) ਭੱਟਾਂ ਨੇ ਉਚਾਰਨ ਕੀਤੇ ਹਨ। ੧੩ ਸਵਈਏ ਰਿਗ ਵੇਦ ਦੇ ਅਵਤਾਰ 'ਕਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ।

ਅਗਲੇ ਚਾਰ ਸਵਈਏ ਰਿਗ ਵੇਦ ਦੇ ਅਵਤਾਰ 'ਨਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ, ਅੰਕ ੪ ਤਕ।

ਇਸ ਤੋਂ ਅਗਲੇ ਦੋ ਸਵਈਏ 'ਰਡ' ਛੰਦ ਦੇ ਉਚਾਰਨ ਕੀਤੇ ਹਨ॥੨॥੬॥ ਤਕ
ਉਸ ਤੋਂ ਅਗਲਾ ਇਕ ਸਵਈਆ 'ਦਾਸ' ਨਾਮੇ ਭੱਟ ਨੇ ਕਥਨ ਕੀਤਾ ਹੈ॥੩॥੭॥ ਤਕ
ਉਸ ਤੋਂ ਅਗਲੇ ਦੋ ਸਵਈਏ 'ਨਲ' ਨਾਮੇ ਭੱਟ ਨੇ ਉਚਾਰਨ ਕੀਤੇ ਹਨ॥੫॥੯॥ ਤਕ
ਉਸ ਤੋਂ ਅਗਲਾ ਇਕ ਸਵਈਆ 'ਜਲਨ' ਭੱਟ ਨੇ ਉਚਾਰਨ ਕੀਤਾ ਹੈ॥੬॥੧੦॥ ਤਕ
ਉਸ ਤੋਂ ਅਗਲੇ ਛੇ ਸਵਈਏ 'ਦਾਸ' ਨਾਮੇ ਭੱਟ ਨੇ ਕਥਨ ਕੀਤੇ ਹਨ॥੪॥੧੬॥੨੯॥ ਤਕ

ਉਸ ਤੋਂ ਅਗਲੇ ਪੰਜ ਸਵਈਏ 'ਗੰਗਾ' ਨਾਮੇ ਭੱਟ ਨੇ ਕਥਨ ਕੀਤੇ ਹਨ ਅੰਕ॥੫॥ ਤਕ

ਉਸ ਤੋਂ ਅਗਲੇ ਅੱਠ ਸਵਈਏ 'ਗਇੰਦ' ਨਾਮੇ ਭੱਟ ਨੇ ਕਥਨ ਕੀਤੇ ਹਨ॥੩॥੧੩॥੪੨॥ ਤਕ

ਉਸ ਦੇ ਅਗਲੇ ਛੇ ਸਵਈਏ 'ਮਥਰਾ' ਨਾਮੇ ਭੱਟ ਨੇ ਅਤੇ ਸਤਵਾਂ 'ਦਾਸਾ' ਨਾਮੇ ਭੱਟ ਨੇ ਕਥਨ ਕੀਤਾ ਹੈ॥੭॥੪੯॥

ਉਸ ਤੋਂ ਅਗਲੇ ਪੰਜ ਸਵਈਏ 'ਬਲ' ਨਾਮੇ ਭੱਟ ਨੇ ਕਥਨ ਕੀਤੇ ਹਨ॥੫॥੫੪॥ ਤਕ

ਉਸ ਤੋਂ ਅਗਲੇ ਚਾਰ ਸਵਈਏ 'ਕੀਰਤ' ਨਾਮੇ ਭੱਟ ਨੇ ਕਥਨ ਕੀਤੇ ਹਨ॥੪॥੫੮॥ ਤਕ

ਉਸ ਤੋਂ ਅਗਲੇ ਦੋ ਸਵਈਏ 'ਸਲ' ਨਾਮੇ ਭੱਟ ਨੇ ਕਥਨ ਕੀਤੇ ਹਨ॥੨॥੬੦॥ ਤਕ

ਇਉਂ: ੧੩ ਸਵਈਏ 'ਕਲ' ਭੱਟ ਜੀ
੬ ਸਵਈਏ 'ਨਲ' ਭੱਟ ਜੀ
੨ ਸਵਈਏ 'ਰਡ' ਛੰਦ ਦੇ
੮ ਸਵਈਏ 'ਦਾਸ' ਭੱਟ ਦੇ
੧ ਸਵਈਆ 'ਜਲਨ' ਭੱਟ ਦਾ
੫ ਸਵਈਏ 'ਗੰਗਾ' ਭੱਟ ਦੇ
੮ ਸਵਈਏ 'ਗਇੰਦ' ਭੱਟ ਦੇ
੬ ਸਵਈਏ 'ਮਥਰਾ' ਭੱਟ ਦੇ
੫ ਸਵਈਏ 'ਬਲ' ਭੱਟ ਦੇ
੪ ਸਵਈਏ 'ਕੀਰਤ' ਭੱਟ ਦੇ
੨ ਸਵਈਏ 'ਸਲ' ਭੱਟ ਦੇ
੬੦ ਕੁਲ ਸਵਈਏ

(੫) **ਸ੍ਰੀ ਗੁਰੂ ਅਰਜਨ ਦੇਵ ਜੀ** ਦੀ ਉਸਤਤੀ ਦੇ ਇੱਕੀ (੨੧) ਸਵਈਏ ਚਾਰ ਭੱਟਾਂ (ਕਲ, ਕਲਸਹਾਰ, ਮਥਰਾ, ਹਰਬੰਸ) ਨੇ ਉਚਾਰਨ ਕੀਤੇ ਹਨ, ਜਿਨ੍ਹਾਂ ਵਿੱਚੋਂ ਪਹਿਲੇ ਪੰਜ ਸਵਈਏ 'ਕਲ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ। ਉਸ ਤੋਂ ਅਗਲਾ ਇਕ ਸਵਈਆ 'ਕਲਸਹਾਰ' ਭੱਟ ਦਾ ਉਚਾਰਨ ਕੀਤਾ ਹੋਇਆ ਹੈ।

ਉਸ ਤੋਂ ਅਗਲੇ ਛੇ ਸਵਈਏ ਫਿਰ 'ਕਲ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ॥੩॥੧੨॥ ਤਕ

ਉਸ ਤੋਂ ਅਗਲੇ ਸੱਤ ਸਵਈਏ 'ਮਥਰਾ' ਭੱਟ ਦੇ ਉਚਾਰਨ ਕੀਤੇ ਹੋਏ ਹਨ॥੭॥੧੯॥ ਤਕ

ਉਸ ਤੋਂ ਅਗਲੇ ਦੋ ਸਵਈਏ 'ਹਰਬੰਸ' ਨਾਮੇ ਭੱਟ ਨੇ ਕਥਨ ਕੀਤੇ ਹਨ। ਇਸ ਰੀਤੀ ਨਾਲ:

੧੧ ਸਵਈਏ 'ਕਲ' ਨਾਮੇ ਭੱਟ ਨੇ ਕਥਨ ਕੀਤੇ ਹਨ।
੧ ਸਵਈਆ 'ਕਲਸਹਾਰ' ਨਾਮੇ ਭੱਟ ਦਾ ਕਥਨ ਕੀਤਾ ਹੋਇਆ ਹੈ।
੭ ਸਵਈਏ 'ਮਥਰਾ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ।
੨ ਸਵਈਏ 'ਹਰਬੰਸ' ਨਾਮੇ ਭੱਟ ਦੇ ਉਚਾਰਨ ਕੀਤੇ ਹੋਏ ਹਨ।

ਇਹ ੨੧ ਸਵਈਏ ਕਲ, ਕਲਸਹਾਰ, ਮਥਰਾ ਅਤੇ ਹਰਬੰਸ ਇਹਨਾਂ ਚੌਹਾਂ ਭੱਟਾਂ ਨੇ ਉਚਾਰਨ ਕੀਤੇ ਹਨ।

# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ਜੋ ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ ਕਰਤਾ = ਜਗਤ ਦਾ ਰਚੈਤਾ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ, ਮੂਰਤਿ = ਹਸਤੀ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮਾਤਮਾ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ ॥

('ਸਵੱਈਏ' ਅਤੇ 'ਮੁਖਬਾਕਅ' ਉਚਾਰਨ ਹੈ)

**ਉਥਾਨਕਾ :** ਪਿਛਲੇ ਸਮੇਂ ਵਿਚ ਬ੍ਰਹਮਾ ਅਤੇ ਉਸ ਦੇ ਸਹਾਇਕ ਵੇਦ ਰਿਸ਼ੀਆਂ ਨੂੰ ਜਦੋਂ ਇਹ ਸਰਾਪ ਮਿਲਿਆ ਸੀ ਕਿ ਤੁਸੀਂ ਬ੍ਰਹਮਪੁਰੀ ਦੇ ਵਿਚ ਰਹਿਣ ਦੇ ਯੋਗ ਨਹੀਂ ਕਿਉਂਕਿ ਤੁਸੀਂ ਹੰਕਾਰ ਦੇ ਵਿਚ ਆਪ ਤੋਂ ਵੱਡਿਆਂ ਦਾ ਨਿਰਾਦਰ ਕਰਨ ਦੇ ਅਪਰਾਧੀ ਹੋ। ਫੇਰ ਇਨ੍ਹਾਂ ਨੇ ਭੱਟ ਸੰਗਿਆ ਵਾਲੇ ਬ੍ਰਾਹਮਣਾਂ ਦੇ ਘਰ ਕਾਂਸ਼ੀ ਵਿਚ ਜਨਮ ਲਿਆ। ਜਿਵੇਂ ਬ੍ਰਾਹਮਣਾਂ ਦਾ ਜਨਮ ਤੋਂ ਹੀ ਕਰਮ ਵਿਦਿਆ ਪੜ੍ਹਨ-ਪੜ੍ਹਾਉਣ ਦਾ ਹੈ, ਉਸ ਰੁਝਾਨ ਅਨੁਸਾਰ ਜਨਮ ਤੋਂ ਹੀ ਵਿਦਿਆ ਪੜ੍ਹਨੀ ਸ਼ੁਰੂ ਕੀਤੀ, ਵਿਦਿਆ ਪੜ੍ਹਦੇ ਗਏ, ਪਰ ਅਸ਼ਾਂਤੀ ਬੇਚੈਨੀ ਪਿਛਲੇ ਦਿੱਤੇ ਸਰਾਪ ਅਨੁਸਾਰ ਵਧਦੀ ਗਈ। ਵੇਦ, ਸ਼ਾਸਤਰ, ਸੁਰਤੀਆਂ, ਸਿੰਮ੍ਰਿਤੀਆਂ ਦੇ ਭਾਵੇਂ ਪੂਰਨ ਗਿਆਤਾ ਹੋ ਗਏ ਪਰ ਸ਼ਾਂਤੀ ਕਿਸੇ ਵਿਦਿਆ ਦੇ ਅਧੀਨ ਨਾ ਹੋਣ ਕਰਕੇ ਪ੍ਰਾਪਤ ਨਾ ਹੋਈ। ਫੇਰ ਇਹ ਸਤਾਰਾਂ ਭੱਟ ਹੀ ਤੀਰਥਾਂ, ਗਿਰੀ ਪੁਰੀ ਭਾਰਤੀ ਆਦਿ ਸੰਨਿਆਸੀਆਂ ਦੇ ਦੇਸ, ਫ਼ਿਰਕਿਆਂ ਤੇ ਜੋਗੀਆਂ ਦੇ ਬਾਰਾਂ ਪੰਥਾਂ ਆਦਿ ਤੋਂ ਇਲਾਵਾ ਬਹੁਤ ਸਾਰੇ ਮਤ-ਮਤਾਂਤਰਾਂ ਦੇ ਆਚਾਰਯਾਂ ਨੂੰ ਸ਼ਾਂਤੀ ਵਾਸਤੇ ਮਿਲੇ, ਪਰ ਕਿਤੋਂ ਵੀ ਸ਼ਾਂਤੀ ਨਾ ਮਿਲੀ, ਇਸ ਭ੍ਰਮਣ ਦੀ ਗੱਲ ਭੱਟਾਂ ਨੇ ਖ਼ੁਦ ਆਪਣੀ ਬਾਣੀ ਵਿਚ ਕਹੀ ਹੈ। ਜੈਸਾ ਕਿ :

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**
**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥**

*(ਸਵਈਏ ਮਹਲੇ ਪੰਜਵੇ ਕੇ, ਭੱਟ ਮਥੁਰਾ ਜੀ, ਅੰਗ ੧੪੦੯)*

ਇਉਂ ਭਰਮਦਿਆਂ ਭਰਮਦਿਆਂ ਇਕ ਸਾਲ ਐਸਾ ਬਤੀਤ ਹੋਇਆ ਜੋ ਬਹੁਤਾ ਬੇਚੈਨੀ ਵਿਚ ਲੰਘਿਆ, ਉਸ ਵਰ੍ਹੇ ਦੀ ਗੱਲ ਵੀ ਆਪਣੀ ਬਾਣੀ ਵਿਚ ਕਹੀ ਹੈ, ਜੈਸਾ ਕਿ :

**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**

*(ਸਵਈਏ ਮਹਲੇ ਤੀਜੇ ਕੇ, ਭੱਟ ਭਿਖਾ ਜੀ, ਅੰਗ ੧੩੯੫)*

ਇਨ੍ਹਾਂ ਨੂੰ ਫਿਰਦਿਆਂ ਫਿਰਦਿਆਂ ਜਦੋਂ ਪੰਜਾਬ ਦੀ ਧਰਤੀ 'ਤੇ ਆਉਣਾ ਨਸੀਬ ਹੋਇਆ, ਮਾਨੋ ਇਨ੍ਹਾਂ ਦੀ ਕਿਸਮਤ ਦਾ ਦਰਵਾਜ਼ਾ ਖੁੱਲ੍ਹਿਆ, ਜੋ ਗੁਰਾਂ ਦੀ ਧਰਤੀ ਪੰਜਾਬ ਵਿਚ ਪਹੁੰਚੇ। ਏਥੇ ਆਉਂਦਿਆਂ ਇਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਦੱਸ ਪਈ ਕਿ ਜੋ ਤੁਹਾਨੂੰ ਕਿਤੋਂ ਨਹੀਂ ਮਿਲਿਆ, ਉਹ ਗੁਰੂ ਨਾਨਕ ਦੇ ਘਰ ਤੋਂ ਮਿਲੇਗਾ **ਵਾ:** ਜੋ ਗੁਰੂ ਨਾਨਕ ਦੇਵ ਜੀ ਦੇ ਘਰ ਤੋਂ ਮਿਲੇਗਾ, ਉਹ ਕਿਤੋਂ ਵੀ ਨਹੀਂ ਮਿਲੇਗਾ। ਫੇਰ ਗੁਰੂ ਨਾਨਕ ਦੇ ਘਰ ਦੀ ਮਹਿਮਾ ਧਿਆਨ ਨਾਲ ਸੁਣੀ ਕਿ ਗੁਰੂ ਨਾਨਕ ਪਰਮੇਸ਼ਰ ਦਾ ਸਰੂਪ ਹਨ,

ਉਨ੍ਹਾਂ ਦਾ ਪੰਜਵਾਂ ਜਾਮਾ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤਸਰ ਵਿਖੇ ਸੰਸਾਰ ਦੀ ਕਲਿਆਣ ਕਰ ਰਹੇ ਹਨ। ਪੂਰਬਲੇ ਸੰਸਕਾਰਾਂ ਨੇ ਉਛਾਲਾ ਖਾਧਾ ਜੋ ਸੂਖਮ ਰੂਪ ਵਿਚ ਅਚੇਤ ਅਵਸਥਾ ਵਿਚ ਅੰਦਰ ਪਏ ਸਨ (ਕਿ ਗੁਰੂ ਨਾਨਕ ਰੂਪ ਵਿਚ ਪਰਮੇਸ਼ਰ ਆਵੇਗਾ ਤੇ ਪੰਜਵੇਂ ਜਾਮੇ ਵਿਚ ਸਾਡਾ ਉੱਧਾਰ ਕਰੇਗਾ)।

ਤਦ ਇਨ੍ਹਾਂ ਨੂੰ ਭਟਕਣਾ ਮਿਟਣ ਦੀ ਆਸ ਬੱਝੀ ਤੇ ਅੰਮ੍ਰਿਤਸਰ ਸਾਹਿਬ ਪਹੁੰਚੇ, ਲੰਗਰ ਚੱਲਦਾ ਵੇਖਿਆ, ਸ਼ਾਂਤਮਈ ਸਿੱਖਾਂ ਦੇ ਦਰਸ਼ਨ ਅਤੇ ਸਰੋਵਰ ਦੇ ਵਿਚਕਾਰ ਹਰਿਮੰਦਰ ਸਾਹਿਬ ਨੂੰ ਦੇਖ ਕੇ ਆਪ-ਮੁਹਾਰੇ ਨਿਕਲਿਆ ਕਿ ਇਹੋ ਜਿਹੀ ਜਗ੍ਹਾ ਤਾਂ ਪੂਰੇ ਸੰਸਾਰ ਵਿਚ ਕੋਈ ਨਹੀਂ ਦਿਸਦੀ, ਫੇਰ ਸਰੋਵਰ ਵਿਚ ਇਸ਼ਨਾਨ ਕੀਤਾ, ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕੀਤੇ, ਮੱਥਾ ਟੇਕਿਆ ਫੇਰ ਸਿੱਖਾਂ ਨੂੰ ਗੁਰੂ ਜੀ ਬਾਰੇ ਪੁੱਛਿਆ ਤਾਂ ਆਗੂ ਸਿੱਖਾਂ ਨੇ ਕਿਹਾ ਕਿ ਗੁਰੂ ਜੀ ਏਸ ਵੇਲੇ ਸ੍ਰੀ ਰਾਮਸਰ ਸਾਹਿਬ ਵਾਲੇ ਅਸਥਾਨ 'ਤੇ ਸੰਸਾਰ ਦੀ ਕਲਿਆਣ ਹਿਤ ਨਾਮ ਬਾਨੀ ਦਾ ਜਹਾਜ਼ ਤਿਆਰ ਕਰ ਰਹੇ ਹਨ, ਪਰ ਜੇ ਤੁਸੀਂ ਉਨ੍ਹਾਂ ਨੂੰ ਮਿਲਣਾ ਹੈ ਤਾਂ ਪਹਿਲਾਂ ਲੰਗਰ ਵਿੱਚੋਂ ਪ੍ਰਸ਼ਾਦਾ ਛਕੋ। ਤਦ ਉਨ੍ਹਾਂ ਨੇ ਪ੍ਰਸ਼ਾਦਾ ਛਕਿਆ ਤੇ ਫੇਰ ਉਹ ਸਾਰੇ ਸਿੱਖਾਂ ਦੇ ਨਾਲ ਸ੍ਰੀ ਰਾਮਸਰ ਵਾਲੇ ਅਸਥਾਨ ਉੱਪਰ ਪਹੁੰਚੇ, ਉੱਥੇ ਸਤਿਗੁਰਾਂ ਦੇ ਦਰਸ਼ਨ ਕਰ ਕੇ ਨਿਹਾਲ ਹੋ ਗਏ, ਉਨ੍ਹਾਂ ਦੇ ਮਨ ਨੂੰ ਸ਼ਾਂਤੀ ਆ ਗਈ ਅਤੇ ਪਿਛਲੀ ਸਾਰੀ ਗਿਆਤ ਹੋ ਆਈ। ਫੇਰ ਨਿਮਰਤਾ ਦੇ ਵਿਚ ਆਣ ਕੇ ਸਭ ਨੇ ਆਪਣੀ ਕਲਿਆਣ ਲਈ ਬੇਨਤੀ ਕੀਤੀ। ਤਦੋਂ ਸਤਿਗੁਰਾਂ ਨੇ ਕਿਹਾ ਕਿ ਸਾਡੇ ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦਾ ਸਰੂਪ ਹਨ। ਤੁਸੀਂ ਉਨ੍ਹਾਂ ਦੀ ਮਹਿਮਾ ਗਾਉਣਾ ਕਰੋ। ਤਦੋਂ ਭੱਟ ਕਹਿਣ ਲੱਗੇ ਕਿ ਹੇ ਸਤਿਗੁਰੂ ਜੀ ! ਸਾਡੀ ਬੋਲੀ ਵੀ ਹੋਰ ਹੀ ਹੈ ਅਤੇ ਸਾਨੂੰ ਮਹਿਮਾ ਦਾ ਵਰਣਨ ਵੀ ਨਹੀਂ ਕਰਨਾ ਆਉਂਦਾ। ਇਸ ਲਈ ਪਹਿਲਾਂ ਤੁਸੀਂ ਆਪ ਮਹਿਮਾ ਕਰਕੇ ਸਾਨੂੰ ਜਾਚ ਦੱਸੋ। ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਪਹਿਲਾਂ ਆਪ ਆਪਣੇ ਮੁਖੋਂ ਸਵਈਏ ਉਚਾਰਣ ਕੀਤੇ।

***ਨੋਟ :*** ਸਤਿਗੁਰਾਂ ਨੇ ਕੁਲ ਵੀਹ ਸਵਈਏ ਉਚਾਰਣ ਕੀਤੇ ਹਨ ਜਿਨ੍ਹਾਂ ਵਿੱਚੋਂ ਪਹਿਲੇ ਨੌਂ ਸਵਈਏ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਅਤੇ ਗੁਰਾਂ ਦੀ ਅਕਾਲ ਪੁਰਖ ਨਾਲ ਏਕਤਾ ਦੇ ਹਨ ਅਤੇ ਗਿਆਰਾਂ ਸਵਈਆਂ ਵਿਚ ਭੱਟਾਂ ਨੂੰ ਉਪਦੇਸ਼ ਬਖ਼ਸ਼ਿਸ਼ ਕਰਕੇ ਇਨ੍ਹਾਂ ਦੇ ਅੰਦਰੋਂ ਮੋਹ, ਹੰਕਾਰ ਆਦਿ ਦੀ ਨਵਿਰਤੀ ਕੀਤੀ ਹੈ। ਇਸ ਭੱਟ ਬਾਣੀ ਵਿਚ ਛੰਦ, ਛਪੈ ਛੰਦ, ਸਵਈਏ, ਦੋਹਰੇ, ਸੋਰਠੇ, ਚੌਪਈਆਂ, ਦਵਈਏ ਛੰਦ ਅਤੇ ਕਬਿੱਤ ਆਦਿ ਆਉਣਗੇ ਪਰ ਸਤਿਗੁਰਾਂ ਨੇ ਇਸ ਸਮੁੱਚੀ ਬਾਣੀ ਦਾ ਨਾਮ ਸਵਯੇ (ਸਵਈਏ) ਕਰਕੇ ਲਿਖਿਆ ਹੈ ਵੈਸੇ ਸਵਈਆ ਚੌਵੀ ਮਾਤ੍ਰਾ ਦਾ ਹੁੰਦਾ ਹੈ, ਪਰ ਏਥੇ ਇਹ ਨਿਯਮ ਨਹੀਂ ਹੈ।

**ਸਵਯੇ ਸ੍ਰੀ ਮੁਖਬਾਕ੍ਹ ਮਹਲਾ ੫ ॥**

ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਸ੍ਰੀ = ਸ਼ੋਭਾ ਵਾਲੇ ਮੁਖਬਾਕ੍ਹ = ਮੁਖੋਂ ਵਾਕ (ਬਚਨ) ਉਚਾਰਣ ਕਰ ਕੇ ਇਹ ਸਵਯੇ ਨਾਮੀ ਬਾਣੀ ਉਚਾਰਣ ਕਰਦੇ ਹਨ।

## ਆਦਿ ਪੁਰਖ ਕਰਤਾਰ; ਕਰਣ ਕਾਰਣ ਸਭ ਆਪੇ ॥

ਹੇ ਪ੍ਰਭੂ ! ਤੂੰ ਜਗਤ ਦਾ ਆਦਿ = ਮੁੱਢ ਰੂਪ, ਪੁਰਖ = ਪੂਰਨ, ਕਰਤਾਰ = ਜਗਤ ਨੂੰ ਰਚਣ ਵਾਲਾ ਹੈਂ **ਵਾ:** (ਕਰ + ਤਾਰ) ਤੇਰੇ ਹੁਕਮ ਰੂਪੀ ਕਰ = ਹੱਥ ਵਿਚ ਰੋਜ਼ੀ, ਪਰਾਲਬਧ, ਚੇਤਨ ਸੱਤਾ ਰੂਪੀ ਤਾਰ ਪਕੜੀ ਹੋਈ ਹੈ। ਤੂੰ ਆਪੇ = ਆਪ ਹੀ ਸਭ = ਸਾਰੇ ਕਰਣ ਕਾਰਣ = ਕਾਰਨਾਂ ਨੂੰ ਕਰਨ ਵਾਲਾ ਹੈਂ **ਵਾ:** ਕਰਣ ਕਾਰਣ ਤੇ ਸਭ ਰੂਪ ਆਪ ਹੀ ਹੈਂ।

## ਸਰਬ ਰਹਿਓ ਭਰਪੂਰਿ; ਸਗਲ ਘਟ ਰਹਿਓ ਬਿਆਪੇ ॥

ਹੇ ਪ੍ਰਭੂ ! ਤੂੰ ਸਰਬ = ਸਾਰੇ ਅਸਥਾਨਾਂ ਵਿਚ ਭਰਪੂਰਿ = ਲਬਾ ਲਬ ਪਰੀਪੂਰਨ ਹੋ ਰਹਿਓ = ਰਿਹਾ ਹੈਂ,

ਅਤੇ ਸਗਲ = ਸਾਰੇ ਘਟਾਂ, ਸਰੀਰਾਂ, ਹਿਰਦਿਆਂ ਵਿਚ ਬਿਆਪੇ = ਵਿਆਪਕ ਹੋ ਰਹਿਓ = ਰਿਹਾ ਹੈਂ **ਵਾ:** ਤੂੰ ਸਾਰਿਆਂ ਜੀਵਾਂ ਵਿਚ ਭਰਪੂਰ ਹੋ ਰਿਹਾ ਹੈਂ ਅਤੇ ਸਾਰੇ ਘਟ ਤੇਰੇ ਵਿਚ ਵਿਆਪ ਰਹੇ ਹਨ, ਭਾਵ ਤੂੰ ਸਭ ਦਾ ਅਧਿਸ਼ਠਾਨ (ਆਸਰਾ) ਰੂਪ ਹੈਂ ਅਤੇ ਬਾਕੀ ਸਭ ਤੇਰੇ ਸਰੂਪ ਵਿਚ ਅਧਿਅਸਤ (ਕਲਪਤ) ਰੂਪ ਹਨ।

## ਬ੍ਾਪਤੁ ਦੇਖੀਐ ਜਗਤਿ, ਜਾਨੈ ਕਉਨੁ ਤੇਰੀ ਗਤਿ;
## ਸਰਬ ਕੀ ਰਖ੍ਾ ਕਰੈ, ਆਪੇ ਹਰਿ ਪਤਿ ॥

('ਬਿਆਪਤ' ਅਤੇ 'ਰੱਖਿਆ' ਉਚਾਰਣ ਹੈ)

ਹੇ ਹਰੀ ! ਤੈਨੂੰ ਜਗਤਿ = ਸੰਸਾਰ ਵਿਚ ਬ੍ਾਪਤੁ = ਵਿਆਪਕ ਦੇਖੀਐ = ਦੇਖੀਦਾ ਹੈ, ਪਰ ਤੇਰੀ ਇਸ ਵਿਆਪਕਤਾ, ਭਰਪੂਰਤਾ ਆਦਿ ਦੀ ਗਤਿ = ਮਰਯਾਦਾ ਨੂੰ ਕਉਨੁ = ਕਿਹੜਾ ਜਾਨੈ = ਜਾਣ ਸਕਦਾ ਹੈ ਭਾਵ ਕੋਈ ਨਹੀਂ ਜਾਣ ਸਕਦਾ।[੧] ਹੇ ਹਰਿ = ਪ੍ਰਭੂ ! ਤੂੰ ਆਪ ਹੀ ਸਭ ਦਾ ਪਤਿ = ਪਤੀ, ਮਾਲਕ **ਵਾ:** ਪਤ ਆਬਰੋ ਦੇਣ ਵਾਲਾ ਅਤੇ ਸਰਬ = ਸਭ ਕੀ = ਦੀ ਰਖ੍ਾ = ਰੱਖਿਆ ਕਰੈ = ਕਰਨ ਵਾਲਾ ਹੈਂ **ਵਾ:** ਰੱਖਿਆ ਕਰਦਾ ਹੈਂ।

## ਅਬਿਨਾਸੀ ਅਬਿਗਤ; ਆਪੇ ਆਪਿ ਉਤਪਤਿ ॥

ਹੇ ਪ੍ਰਭੂ ! ਤੂੰ ਅਬਿਨਾਸੀ = ਨਾਸ਼ ਤੋਂ ਰਹਿਤ, ਅਬਿਗਤ = ਵਿਅਕਤੀ ਗਤ ਤੋਂ ਰਹਿਤ, **ਵਾ:** ਦੇਹ ਤੋਂ ਬਿਨਾਂ ਨਿਰਾਕਾਰ **ਵਾ:** ਅਬਿਗਤ = ਪ੍ਰਾਪਤ ਰੂਪ ਹੈਂ ਅਤੇ ਆਪੇ ਆਪ = ਆਪਣੇ ਆਪ ਤੋਂ ਹੀ ਉਤਪਤਿ = ਪੈਦਾ ਹੋਣ ਵਾਲਾ ਹੈਂ **ਵਾ:** ਆਪਣੇ ਆਪ ਤੋਂ ਲਹਿਰ ਵਤ ਸ੍ਰਿਸ਼ਟੀ ਪੈਦਾ ਕੀਤੀ ਹੈ।

## ਏਕੈ ਤੂਹੀ ਏਕੈ; ਅਨ ਨਾਹੀ ਤੁਮ ਭਤਿ ॥

(ਪਾਠਾਂਤ੍ਰ 'ਆਨ')

ਹੇ ਪ੍ਰਭੂ ! ਏਕੈ = ਇਕ ਤੂਹੀ = ਤੂੰ ਹੀ ਨਿਰਗੁਣ ਸਰੂਪ ਹੈਂ ਅਤੇ ਇਕ ਤੂੰ ਹੀ ਸਰਗੁਣ ਸਰੂਪ ਹੈਂ **ਵਾ:** ਇਕ ਤੂੰ ਇਸ ਲੋਕ ਵਿਚ ਵਿਆਪਕ ਹੈਂ ਅਤੇ ਇਕ ਤੂੰ ਹੀ ਪ੍ਰਲੋਕ ਵਿਚ ਵਿਆਪਕ ਹੈਂ **ਵਾ:** ਇਕ ਤੂੰ ਹੀ ਈਸ਼ਰ ਰੂਪ ਹੈਂ ਅਤੇ ਇਕ ਤੂੰ ਹੀ ਜੀਵ ਰੂਪ ਹੈਂ, ਅਨ = ਹੋਰ ਕੋਈ ਵੀ ਤੁਮ = ਤੇਰੇ ਭਤਿ = ਤਰ੍ਹਾਂ ਦਾ ਨਾਹੀ = ਨਹੀਂ ਹੈ **ਵਾ:** ਤੇਰੇ ਵਰਗਾ ਹੋਰ ਕੋਈ ਨਹੀਂ ਹੈ, ਇਕ ਤੂੰ ਹੀ ਸਭ ਨੂੰ ਭਤਿ = ਪ੍ਰਕਾਸ਼ਨ ਵਾਲਾ ਹੈਂ। ਜੈਸਾ ਕਿ :

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥** *(ਬਿਲਾਵਲ ਭਗਤ ਰਵਿਦਾਸ ਜੀ, ਅੰਗ ੮੫੮)*

## ਹਰਿ ਅੰਤੁ ਨਾਹੀ ਪਾਰਾਵਾਰੁ, ਕਉਨੁ ਹੈ ਕਰੈ ਬੀਚਾਰੁ;
## ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥

ਹੇ ਹਰਿ = ਪ੍ਰਭੂ ! ਤੇਰੇ ਪਾਰਾਵਾਰੁ = ਪਾਰ ਉਰਾਰ ਦਾ ਲੋਕ-ਪ੍ਰਲੋਕ ਕਰਕੇ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ, ਉਹ ਕਉਨੁ = ਕਿਹੜਾ ਹੈ ਜੋ ਤੇਰੇ ਸਮੱਗਰ ਸਰੂਪ ਦਾ ਬੀਚਾਰੁ = ਨਿਰਣਾ ਕਰ ਸਕੇ ? ਭਾਵ ਕੋਈ ਨਹੀਂ ਹੈ। ਹੇ ਪ੍ਰਭੂ ! ਤੂੰ ਸਾਰੇ ਜਗਤ = ਸੰਸਾਰ ਦਾ ਪਿਤਾ ਸਰੂਪ ਹੈਂ ਅਤੇ ਸ੍ਰਬ = ਸਾਰੇ ਜੀਵਾਂ ਦੇ ਪ੍ਰਾਨ = ਪ੍ਰਾਣਾਂ ਕੋ = ਦਾ ਅਧਾਰੁ = ਆਸਰਾ ਰੂਪ ਹੈਂ।

---

੧. ਜੈਸਾ ਕਿ : **ਹਰਿ ਕੀ ਗਤਿ ਨਹਿ ਕੋਊ ਜਾਨੈ ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥** *(ਬਿਹਾਗੜਾ ਮ: ੯, ਅੰਗ ੫੩੭)*

## ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ; ਏਕ ਜੀਹ ਕਿਆ ਬਖਾਨੈ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਦਾਸ ਗੁਰੂ ਨਾਨਕ ਦੇਵ ਜੀ ਦੇ ਸਤਿਸੰਗਤ ਰੂਪੀ ਦਰ ਦਾ ਭਗਤੁ = ਸੇਵਕ ਹਾਂ, ਮੈਂ ਗੁਰੂ ਨਾਨਕ ਦੇਵ ਜੀ ਅਤੇ ਬ੍ਰਹਮ = ਪਰਮਾਤਮਾ ਨੂੰ ਸਮਸਰਿ = ਇਕ ਸਮਾਨ ਤੁਲਿ = ਵੀਚਾਰਿਆ ਹੈ ਭਾਵ ਆਪ ਜੀ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਹੋਏ ਹੋ, ਮੇਰੀ ਏਕ = ਇਕ ਜੀਹ = ਰਸਨਾ ਆਪ ਜੀ ਦੇ ਸਮੱਗਰ ਗੁਣਾਂ ਨੂੰ ਕਿਆ = ਕੀ ਭਖਾਨੈ = ਕਥਨ ਕਰ ਸਕਦੀ ਹੈ ਭਾਵ ਨਹੀਂ ਕਰ ਸਕਦੀ ?

## ਹਾਂ ਕਿ ਬਲਿ ਬਲਿ ਬਲਿ ਬਲਿ; ਸਦ ਬਲਿਹਾਰਿ ॥੧॥

ਇਸ ਲਈ ਹੇ ਬ੍ਰਹਮ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ! ਮੈਂ ਹਾਂ = ਨਿਸਚੇ ਕਰਕੇ ਕਹਿੰਦਾ ਹਾਂ ਕਿ ਜੋ ਆਪ ਜੀ ਦਾ ਐਸਾ ਸਰੂਪ ਹੈ। ਉਸ ਉੱਪਰੋਂ ਮਨ ਕਰਕੇ ਬਲਿ ਬਲਿ = ਬਲਿਹਾਰ ਬਲਿਹਾਰ ਜਾਂਦਾ ਹਾਂ, ਬਾਨੀ ਕਰਕੇ ਵੀ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ ਅਤੇ ਸਰੀਰ ਕਰਕੇ ਵੀ ਸਦ = ਹਮੇਸ਼ਾਂ, ਸੈਂਕੜੇ ਵਾਰ ਬਲਿਹਾਰ = ਕੁਰਬਾਨ ਜਾਂਦਾ ਹਾਂ ॥੧॥

## ਅੰਮ੍ਰਿਤ ਪ੍ਰਵਾਹ ਸਰਿ, ਅਤੁਲ ਭੰਡਾਰ ਭਰਿ;
## ਪਰੈ ਹੀ ਤੇ ਪਰੈ, ਅਪਰ ਅਪਾਰ ਪਰਿ ॥

ਹੇ ਸਤਿਗੁਰੂ ਜੀ ! ਆਪ ਜੀ ਦੀ ਬਾਨੀ ਅੰਮ੍ਰਿਤ ਦੇ ਪ੍ਰਵਾਹ = ਝਰਨੇ ਦੇ ਸਰਿ = ਸਦਰਸ਼ ਹੈ। ਜੈਸਾ ਕਿ :

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥** *(ਗਉੜੀ ਕੀ ਵਾਰ ਮ: ੫, ਅੰਗ ੩੨੦)*

**ਵਾ:** ਆਪ ਜੀ ਦਾ ਉਪਦੇਸ਼ ਅੰਮ੍ਰਿਤ ਦਾ ਪ੍ਰਵਾਹ ਚੱਲ ਰਿਹਾ ਹੈ, ਸੰਗਤ ਰੂਪੀ ਸਰਿ = ਨਦੀ ਚੱਲ ਰਹੀ ਹੈ **ਵਾ:** ਆਪ ਜੀ ਅੰਮ੍ਰਿਤ ਪ੍ਰਵਾਹ ਦੇ ਸਰਿ = ਸਰੋਵਰ ਹੋ, ਅਤੁਲ = ਤੋਲਣ ਤੋਂ ਰਹਿਤ ਆਪ ਜੀ ਦੇ ਪਾਸ ਭਗਤੀ, ਗਿਆਨ ਦੇ ਭੰਡਾਰ = ਖ਼ਜ਼ਾਨੇ ਭਰਿ = ਭਰੇ ਹੋਏ ਹਨ **ਵਾ:** ਅਮਿੱਤ ਸਾਧਸੰਗਤ **ਵਾ:** ਸੰਤ ਜਨਾਂ ਦੇ ਹਿਰਦੇ ਰੂਪੀ ਭੰਡਾਰੇ ਸ਼ੁਭ ਗੁਣਾਂ ਨਾਲ ਭਰੇ ਹੋਏ ਹਨ।

ਤੁਸੀਂ ਪਰੈ ਹੀ ਤੇ = ਪਰ੍ਹੇ ਤੋਂ ਪਰੈ = ਪਰ੍ਹੇ ਅਪਰ = ਬੇਅੰਤ ਅਤੇ ਅਪਾਰ = ਪਾਰਾਵਾਰ ਤੋਂ ਰਹਿਤ ਪਰਿ = ਪਰ੍ਹਾ, ਸ੍ਰੇਸ਼ਟ ਸਰੂਪ ਹੋ **ਵਾ:** ਚੌਰਾਸੀ ਲੱਖ ਜੂਨਾਂ ਵਿਚ ਸ੍ਰੇਸ਼ਟ ਮਨੁੱਖਾ ਜਨਮ ਹੈ, ਮਨੁੱਖਾਂ ਤੋਂ ਪਰ੍ਹੇ ਰਾਜੇ ਲੋਕ, ਰਾਜਿਆਂ ਤੋਂ ਪਰ੍ਹੇ ਦੇਵਤੇ, ਦੇਵਤਿਆਂ ਤੋਂ ਪਰੇ ਇੰਦ੍ਰ, ਇੰਦ੍ਰ ਤੋਂ ਪਰ੍ਹੇ ਬ੍ਰਹਸਪਤੀ ਆਦਿਕਾਂ ਤੋਂ ਪਰ੍ਹੇ ਬ੍ਰਹਮਾ ਆਦਿਕ ਹਨ। ਇਹ ਸਾਰੇ ਅਪਰ = ਉਰੇ ਪ੍ਰਕਿਰਤੀ ਦੇ ਵਿਚ ਹਨ ਪਰ ਤੁਸੀਂ ਅਪਾਰ ਪਰਿ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੋ **ਅਥਵਾ** ਸਰੀਰ ਤੋਂ ਪਰ੍ਹੇ ਇੰਦ੍ਰੇ, ਇੰਦ੍ਰਿਆਂ ਤੋਂ ਪਰ੍ਹੇ ਮਨ, ਮਨ ਤੋਂ ਪਰ੍ਹੇ ਬੁੱਧੀ, ਬੁੱਧੀ ਤੋਂ ਪਰ੍ਹੇ ਪ੍ਰਕਿਰਤੀ, ਪ੍ਰਕਿਰਤੀ ਉਰੇ ਹੈ, ਪਰ ਤੁਸੀਂ ਇਸ ਦੇ ਪਾਰਾਵਾਰ ਤੋਂ ਰਹਿਤ ਹੋ।

## ਆਪੁਨੋ ਭਾਵਨੁ ਕਰਿ, ਮੰਤ੍ਰਿ ਨ ਦੂਸਰੋ ਧਰਿ;
## ਓਪਤਿ ਪਰਲੌ, ਏਕੈ ਨਿਮਖ ਤੁ ਘਰਿ ॥

ਹੇ ਮਹਾਰਾਜ ! ਜੋ ਆਪ ਜੀ ਨੂੰ ਭਾਵਨੁ = ਭਾਉਂਦਾ ਹੈ, ਉਹੋ ਹੀ ਕਰਿ = ਕਰਦੇ ਹੋ, ਕਿਸੇ ਦੂਸਰੋ = ਦੂਸਰੇ ਦੀ ਮੰਤ੍ਰਿ = ਸਲਾਹ ਨੂੰ ਧਰਿ = ਧਾਰਨ ਨਹੀਂ ਕਰਦੇ ਹੋ, ਭਾਵ ਸੁਤੰਤਰ ਰੂਪ ਹੋ। ਜੈਸਾ ਕਿ :

**ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥** *(ਗੋਂਡ ਮ: ੫, ਅੰਗ ੮੬੩)*

ਤੁ = ਤੇਰੇ ਘਰ ਵਿਚ ਇਕ ਨਿਮਖ = ਅੱਖ ਦੇ ਝਮਕਣ ਜਿਤਨੇ ਸਮੇਂ ਅੰਦਰ ਹੀ ਸੰਸਾਰ ਦੀ ਓਪਤਿ = ਉਤਪਤੀ ਅਤੇ ਪਰਲੋ = ਲੈਤਾ ਹੋ ਜਾਂਦੀ ਹੈ **ਵਾ:** ਆਪ ਜੀ ਸਤਿਸੰਗਤ ਰੂਪ ਘਰ ਅੰਦਰ ਇਕ ਨਿਮਖ ਵਿਚ ਦੈਵੀ ਗੁਣਾਂ ਦੀ ਓਪਤਿ = ਉਤਪਤੀ ਅਤੇ ਆਸੁਰੀ ਗੁਣਾਂ ਦੀ ਪਰਲੋ ਕਰ ਦੇਂਦੇ ਹੋ।

## ਆਨ ਨਾਹੀ ਸਮਸਰਿ, ਉਜੀਆਰੋ ਨਿਰਮਰਿ;
## ਕੋਟਿ ਪਰਾਛਤ ਜਾਹਿ, ਨਾਮ ਲੀਏ ਹਰਿ ਹਰਿ ॥

ਹੇ ਮਹਾਰਾਜ! ਤੁਹਾਡੇ ਸਮਸਰਿ = ਬਰਾਬਰ ਆਨ = ਹੋਰ ਕੋਈ ਸਮਰੱਥ ਨਹੀਂ ਹੈ, ਤੁਸੀਂ ਨਿਰਮਰਿ = ਉੱਜਲ ਉਜੀਆਰੋ = ਪ੍ਰਕਾਸ਼ ਵਾਲੇ ਹੋ, ਤੁਹਾਡਾ **ਵਾ:** ਤੁਹਾਡੇ ਦੁਆਰਾ ਹਰਿ ਹਰਿ ਨਾਮ ਲੀਏ = ਲੈਣ ਨਾਲ **ਵਾ:** ਹੇ ਹਰੀ! ਤੇਰਾ ਹਰਿ = ਹਰੇ ਭਰੇ ਕਰਨ ਵਾਲਾ ਨਾਮ ਜਪਣ ਨਾਲ ਕੋਟਿ = ਕ੍ਰੋੜਾਂ ਹੀ ਪਰਾਛਤ = ਪਾਪ ਕਰਮ ਨਾਸ਼ ਹੋ ਜਾਹਿ = ਜਾਂਦੇ ਹਨ।

## ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ;
## ਏਕ ਜੀਹ ਕਿਆ ਬਖਾਨੈ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬ੍ਰਹਮ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ! ਮੈਂ ਆਪ ਜੀ ਦੇ ਸਤਿਸੰਗਤ ਰੂਪੀ ਦਰ ਦਾ ਭਗਤੁ = ਸੇਵਕ ਹਾਂ, ਮੈਂ ਆਪ ਜੀ ਨੂੰ ਬ੍ਰਹਮ = ਪਰਮਾਤਮਾ ਦੇ ਸਮਸਰਿ = ਸਦਰਸ਼ ਹੀ ਤੁਲਿ = ਵਿਚਾਰਿਆ ਹੈ, ਮੇਰੀ ਏਕ = ਇਕ ਜੀਹ = ਰਸਨਾ ਆਪ ਜੀ ਦੇ ਸਮੱਗਰ ਗੁਣਾਂ ਨੂੰ ਕਿਆ = ਕੀ ਬਖਾਨੈ = ਕਥਨ ਕਰ ਸਕਦੀ ਹੈ, ਭਾਵ ਨਹੀਂ ਕਥਨ ਕਰ ਸਕਦੀ।

## ਹਾਂ ਕਿ ਬਲਿ ਬਲਿ ਬਲਿ ਬਲਿ; ਸਦ ਬਲਿਹਾਰਿ ॥੨॥

ਇਸ ਲਈ ਮੈਂ ਹਾਂ = ਨਿਸਚੇ ਕਰਕੇ ਇਹ ਆਖਦਾ ਹਾਂ ਕਿ ਜੋ ਆਪ ਜੀ ਦਾ ਐਸਾ ਸਰੂਪ ਹੈ, ਉਸ ਸਰੂਪ ਦੇ ਉੱਪਰੋਂ ਮੈਂ ਮਨ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ, ਬਾਣੀ ਕਰਕੇ ਵੀ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ ਅਤੇ ਸਰੀਰ ਕਰਕੇ ਵੀ ਸਦ = ਸਦਾ, ਸੈਂਕੜੇ ਵਾਰੀ ਬਲਿਹਾਰਿ = ਕੁਰਬਾਨ ਜਾਂਦਾ ਹਾਂ **ਵਾ:** ਆਪ ਜੀ ਸਤਿਜੁਗ ਵਿਚ ਵੀ ਬਲਿ = ਪ੍ਰਕਾਸ਼ ਸਰੂਪ ਸੀ, ਤ੍ਰੇਤੇ ਵਿਚ ਵੀ ਬਲਿ = ਪ੍ਰਕਾਸ਼ ਸਰੂਪ, ਦੁਆਪਰ ਵਿਚ ਵੀ ਬਲਿ = ਪ੍ਰਕਾਸ਼ ਰੂਪ ਅਤੇ ਹੁਣ ਕਲਿਜੁਗ ਵਿਚ ਵੀ ਬਲਿ = ਪ੍ਰਕਾਸ਼ ਰੂਪ ਹੋ, ਮੈਂ ਆਪ ਜੀ ਦੇ ਐਸੇ ਸਰੂਪ ਤੋਂ ਸਦਾ ਬਲਿਹਾਰ ਜਾਂਦਾ ਹਾਂ **ਵਾ:** ਅਸੀਂ ਹਾਂ = ਨਿਸਚੇ ਕਰਕੇ ਕਥਨ ਕਰਦੇ ਹਾਂ ਕਿ ਜੋ ਆਪ ਜੀ ਦਾ ਸਰੂਪ ਭੂਤਕਾਲ ਵਿਚ ਬਲਿ = ਪ੍ਰਕਾਸ਼ ਸਰੂਪ ਸੀ, ਵਰਤਮਾਨ ਵਿਚ ਵੀ ਬਲਿ = ਪ੍ਰਕਾਸ਼ ਸਰੂਪ ਹੈ ਤੇ ਭਵਿੱਖ ਵਿਚ ਵੀ ਬਲਿ = ਪ੍ਰਕਾਸ਼ੇਗਾ, ਅਸੀਂ ਉਸ ਪ੍ਰਕਾਸ਼ ਸਰੂਪ ਤੋਂ ਸਦਾ ਬਲਿਹਾਰ ਜਾਂਦੇ ਹਾਂ ॥੨॥

## ਸਗਲ ਭਵਨ ਧਾਰੇ, ਏਕ ਥੇਂ ਕੀਏ ਬਿਸਥਾਰੇ;
## ਪੂਰਿ ਰਹਿਓ ਸ੍ਰਬ ਮਹਿ, ਆਪਿ ਹੈ ਨਿਰਾਰੇ ॥

ਹੇ ਮਹਾਰਾਜ! ਸਗਲ = ਸਾਰੇ ਭਵਨ = ਲੋਕ ਆਪ ਜੀ ਦੇ ਹੀ ਧਾਰੇ = ਧਾਰਨ ਕੀਤੇ ਹੋਏ ਹਨ, ਭਾਵ ਅਧਿਸ਼ਠਾਨ ਰੂਪ ਹੋ ਕੇ ਆਪ ਦੇ ਆਸਰੇ ਰੱਖੇ ਹੋਏ ਹਨ, ਏਕ = ਇਕ ਆਪਣੇ ਆਪ ਥੇਂ = ਤੋਂ ਹੀ ਸਾਰੇ

ਲੋਕਾਂ ਦੇ ਬਿਸਥਾਰੇ = ਵਿਸਥਾਰ ਕੀਏ = ਕੀਤੇ ਹੋਏ ਹਨ। ਸ੍ਰਬ = ਸਾਰੇ ਥਾਵਾਂ ਵਿਚ ਪੂਰਿ = ਪੂਰਨ ਹੋ ਰਹਿਓ = ਰਹੇ ਹੋ ਪਰ ਆਪ ਦਾ ਸਰੂਪ ਸਭ ਦੇ ਪਾਪਾਂ-ਪੁੰਨਾਂ ਤੋਂ ਨਿਰਾਰੇ = ਅਸੰਗ ਹੈ, ਭਾਵ ਕਿਸੇ ਵਿਚ ਲਿਪਾਏਮਾਨ ਨਹੀਂ ਹੁੰਦੇ ਹੋ।

## ਹਰਿ ਗੁਨ ਨਾਹੀ ਅੰਤ ਪਾਰੇ, ਜੀਅ ਜੰਤ ਸਭਿ ਥਾਰੇ; ਸਗਲ ਕੋ ਦਾਤਾ, ਏਕੈ ਅਲਖ ਮੁਰਾਰੇ ॥

ਹੇ ਹਰਿ = ਪ੍ਰਭੂ ! ਤੇਰੇ ਗੁਣਾਂ ਦਾ ਪਾਰੇ = ਪਾਰ-ਉਤਾਰ ਕਰਕੇ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ, ਸੂਖਮ ਅਸਥੂਲ ਜੀਵ ਜੰਤ ਸਭਿ = ਸਾਰੇ ਥਾਰੇ = ਤੇਰੇ ਹੀ ਬਣਾਏ ਹੋਏ ਹਨ **ਵਾ:** ਸਭ ਤੇਰੇ ਦਾਸ ਹਨ, ਤੂੰ ਸਗਲ = ਸਾਰੇ ਜੀਵਾਂ ਕੋ = ਦਾ ਦਾਤਾ ਹੈਂ ਅਤੇ ਇਕ ਤੂੰ ਹੀ ਅਲਖ = ਲਖਣ ਤੋਂ ਰਹਿਤ ਮੁਰਾਰੇ = ਮੁਰਾਰੀ ਪ੍ਰਭੂ ਹੈਂ **ਵਾ:** ਮੁਰ ਆਦਿ ਦੈਂਤਾਂ **ਵਾ:** ਅਗਿਆਨ ਰੂਪੀ ਮੁਰ ਦੈਂਤ ਨੂੰ ਨਾਸ਼ ਕਰਨ ਵਾਲਾ ਹੈਂ।

[ਅੰਗ ੧੩੯੬]

## ਆਪ ਹੀ ਧਾਰਨ ਧਾਰੇ, ਕੁਦਰਤਿ ਹੈ ਦੇਖਾਰੇ; ਬਰਨੁ ਚਿਹਨੁ ਨਾਹੀ, ਮੁਖ ਨ ਮਸਾਰੇ ॥

ਹੇ ਮਹਾਰਾਜ ! ਤੂੰ ਆਪ ਹੀ ਪੰਜਾਂ ਤੱਤਾਂ ਦੀ ਧਾਰਨਾ ਨੂੰ ਆਪ ਦੇ ਧਾਰਨ = ਆਸਰੇ ਧਾਰੇ = ਧਾਰਿਆ ਹੋਇਆ ਹੈ, ਆਪਣੀ ਕੁਦਰਤਿ = ਸ਼ਕਤੀ ਦੁਆਰਾ ਸਭ ਕੌਤਕ ਦੇਖਾਰੇ = ਦਿਖਾ ਰਿਹਾ ਹੈਂ **ਵਾ:** ਸਰਗੁਨ ਸਰੂਪ (ਗੁਰੂ ਨਾਨਕ ਸਰੂਪ) ਧਾਰ ਕੇ ਆਪਣੀ ਕੁਦਰਤ ਦਿਖਾਉਣਾ ਕੀਤੀ ਹੈ।

ਨਿਰਗੁਨ ਸਰੂਪ ਵਿਚ ਤੇਰਾ ਖੱਤਰੀ, ਬ੍ਰਾਹਮਣ ਆਦਿ ਬਰਨੁ = ਵਰਣ **ਵਾ:** ਕਾਲਾ-ਚਿੱਟਾ ਆਦਿ ਬਰਨ = ਰੰਗ, ਰੁਦ੍ਰਾਖੀ ਮਾਲਾ ਆਦਿ ਦਾ ਚਿਹਨ = ਚਿੰਨ੍ਹ ਨਹੀਂ ਹੈ, ਮੁਖ ਅਤੇ ਮਸਾਰੇ = ਮਾਸ ਮਯ ਸਰੀਰ ਨਹੀਂ ਹੈ **ਵਾ:** ਮਸਾਰੇ = ਦਾਹੜੇ ਆਦਿ ਅੰਗਾਂ ਤੋਂ ਰਹਿਤ ਹੈ।

## ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ; ਏਕ ਜੀਹ ਕਿਆ ਬਖਾਨੈ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬ੍ਰਹਮ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ! ਮੈਂ ਆਪ ਜੀ ਦੇ ਸਤਿਸੰਗਤ ਰੂਪੀ ਦਰ ਦਾ ਭਗਤੁ = ਸੇਵਕ ਹਾਂ, ਮੈਂ ਆਪ ਜੀ ਨੂੰ ਬ੍ਰਹਮ = ਪਰਮਾਤਮਾ ਦੇ ਸਮਸਰਿ = ਸਦਰਸ਼ ਹੀ ਤੁਲਿ = ਵਿਚਾਰਿਆ ਹੈ, ਮੇਰੀ ਇਕ ਜੀਹ = ਰਸਨਾ ਆਪ ਜੀ ਦੇ ਸਮੱਗਰ ਗੁਣਾਂ ਨੂੰ ਕਿਆ = ਕੀ ਬਖਾਨੈ = ਕਥਨ ਕਰ ਸਕਦੀ ਹੈ, ਭਾਵ ਨਹੀਂ ਕਥਨ ਕਰ ਸਕਦੀ।

## ਹਾਂ ਕਿ ਬਲਿ ਬਲਿ ਬਲਿ ਬਲਿ; ਸਦ ਬਲਿਹਾਰਿ ॥੩॥

ਇਸ ਲਈ ਮੈਂ ਹਾਂ = ਨਿਸਚੇ ਕਰਕੇ ਇਹ ਆਖਦਾ ਹਾਂ ਕਿ ਜੋ ਆਪ ਜੀ ਦਾ ਐਸਾ ਸਰੂਪ ਹੈ, ਉਸ ਸਰੂਪ ਦੇ ਉੱਪਰੋਂ ਮੈਂ ਮਨ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ, ਬਾਣੀ ਕਰਕੇ ਵੀ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ ਅਤੇ ਸਰੀਰ ਕਰਕੇ ਵੀ ਸਦ = ਹਮੇਸ਼ਾਂ, ਸੈਂਕੜੇ ਵਾਰੀ ਬਲਿਹਾਰਿ = ਕੁਰਬਾਨ ਜਾਂਦਾ ਹਾਂ ॥੩॥

## ਸਰਬ ਗੁਣ ਨਿਧਾਨੰ, ਕੀਮਤਿ ਨ ਗ੍ਯਾਨੰ ਧ੍ਯਾਨੰ;
## ਊਚੇ ਤੇ ਊਚੌ ਜਾਨੀਜੈ, ਪ੍ਰਭ ਤੇਰੋ ਥਾਨੰ ॥

(‘ਗਿਆਨੰ’, ‘ਧਿਆਨੰ’ ਉਚਾਰਣ ਹੈ)

ਹੇ ਮਹਾਰਾਜ! ਤੂੰ ਸਰਬ = ਸਾਰਿਆਂ ਗੁਣਾਂ ਦਾ ਨਿਧਾਨੰ = ਖ਼ਜ਼ਾਨਾ ਹੈਂ, ਤੇਰੇ ਨਿਰਗੁਣ ਸਰੂਪ ਦੇ ਗ੍ਯਾਨੰ = ਗਿਆਨ ਅਤੇ ਸਰਗੁਣ ਸਰੂਪ ਦੇ ਧ੍ਯਾਨੰ = ਧਿਆਨ ਦੀ ਕੀਮਤ ਨਹੀਂ ਪਾਈ ਜਾ ਸਕਦੀ **ਵਾ:** ਸ਼ਾਸਤਰਾਂ ਆਦਿ ਦੇ ਗਿਆਨ, ਸਮਾਧੀ ਵਿਚ ਧਿਆਨ ਲਾਉਣ ਨਾਲ ਤੇਰੇ ਸਰੂਪ ਦੀ ਕੀਮਤ ਨਹੀਂ ਪਾਈ ਜਾ ਸਕਦੀ। ਹੇ ਪ੍ਰਭ = ਪ੍ਰਭੂ! ਤੇਰਾ ਸੱਚਖੰਡ, ਸਰੂਪ ਰੂਪੀ ਥਾਨੰ = ਅਸਥਾਨ ਊਚੇ = ਉੱਚਿਆਂ, ਬ੍ਰਹਮਪੁਰੀ, ਵਿਸ਼ਨਪੁਰੀ ਆਦਿ ਤੇ = ਤੋਂ ਊਚੌ = ਉੱਚਾ ਜਾਨੀਜੈ = ਜਾਣੀਦਾ ਹੈ। ਜੈਸਾ ਕਿ :

**ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥** *(ਵਡਹੰਸ ਮ: ੫, ਅੰਗ ੫੬੨)*

## ਮਨੁ ਧਨੁ ਤੇਰੋ ਪ੍ਰਾਨੰ, ਏਕੈ ਸੂਤਿ ਹੈ ਜਹਾਨੰ;
## ਕਵਨ ਉਪਮਾ ਦੇਉ, ਬਡੇ ਤੇ ਬਡਾਨੰ ॥

ਹੇ ਮਹਾਰਾਜ! ਜੀਵਾਂ ਨੂੰ ਮਨ, ਧਨ ਤੇ ਪ੍ਰਾਨੰ = ਪ੍ਰਾਣ ਆਦਿ ਤੇਰੋ = ਤੇਰੇ ਹੀ ਦਿੱਤੇ ਹੋਏ ਹਨ, ਸਾਰਾ ਜਹਾਨੰ = ਸੰਸਾਰ ਤੇਰੇ ਏਕੈ = ਇਕ ਹੁਕਮ, ਸੱਤਾ ਰੂਪੀ ਸੂਤ ਵਿਚ ਪ੍ਰੋਤਾ ਹੋਇਆ ਹੈ।

ਹੇ ਪ੍ਰਭੂ! ਮੈਂ ਤੈਨੂੰ ਕਵਨ = ਕਿਹੜੀ ਉਪਮਾ ਦੇਉ = ਦੇਣਾ ਕਰਾਂ? ਤੂੰ ਤਾਂ ਬਡੇ = ਵੱਡਿਆਂ ਤੇ = ਤੋਂ ਵੀ ਬਡਾਨੰ = ਵੱਡਾ ਹੈਂ **ਵਾ:** ਬਡਾਨੰ = ਅਸਚਰਜ ਰੂਪ ਹੈਂ **ਵਾ:** ਵੈਰਾਟ, ਹਿਰਣਗਰਭ, ਅਬਿਆਕ੍ਰਿਤ ਆਦਿ ਵੱਡਿਆਂ ਤੋਂ ਵੱਡਾ ਹੈਂ, ਭਾਵ ਤੂੰ ਆਪ ਹੀ ਉਪਮਾਨ ਰੂਪ ਹੈਂ ਅਤੇ ਆਪ ਹੀ ਉਪਮੇਯ ਰੂਪ ਹੈਂ। ਜੈਸਾ ਕਿ :

**ਜਾ ਕੀ ਉਪਮਾ ਕੀਜੀਏ ਸੋ ਉਪਮਾਨ ਬਖਾਨ।**
**ਜਾ ਕੋ ਉਪਮਾ ਦੀਜੀਏ ਜੋ ਕਹੀਏ ਉਪਮਾਨ।** *(ਧਰਮ ਸ਼ਾਸਤਰ)*

ਭਾਵ ਜਿਸ ਦੀ ਤੁਲਤਾ ਕਿਸੇ ਨੂੰ ਦੇਈਏ, ਉਹ ਉਪਮਾਨ ਹੈ, ਜਿਵੇਂ ਚੰਦ੍ਰਮਾ ਦੀ ਸਮਤਾ ਮੁੱਖ ਨੂੰ ਦਿੱਤੀ ਜਾਂਦੀ ਹੈ ਅਤੇ ਜਿਸ ਨੂੰ ਤੁਲਤਾ ਦੇਈਏ, ਉਸ ਨੂੰ ਉਪਮੇਯ ਆਖਦੇ ਹਨ, ਜਿਵੇਂ ਮੁੱਖ ਨੂੰ ਚੰਦ੍ਰਮਾ ਸਮਾਨ ਕਲਪਿਆ ਜਾਂਦਾ ਹੈ।

## ਜਾਨੈ ਕਉਨੁ, ਤੇਰੋ ਭੇਉ, ਅਲਖ ਅਪਾਰ ਦੇਉ;
## ਅਕਲ ਕਲਾ ਹੈ ਪ੍ਰਭ, ਸਰਬ ਕੋ ਧਾਨੰ ॥

ਹੇ ਮਹਾਰਾਜ! ਤੇਰੋ = ਤੇਰੇ ਭੇਉ = ਭੇਤ, ਰਾਜ ਨੂੰ ਕਉਨੁ = ਕਿਹੜਾ ਜਾਨੈ = ਜਾਣ ਸਕਦਾ ਹੈ, ਭਾਵ ਕੋਈ ਨਹੀਂ ਜਾਣ ਸਕਦਾ, ਤੂੰ ਅਸ਼ੁੱਧ ਮਨ ਕਰਕੇ ਅਲਖ = ਲਖਨ ਤੋਂ ਰਹਿਤ, ਪ੍ਰਕਿਰਤੀ ਦੇ ਅਪਾਰ = ਪਾਰਾਵਾਰ ਤੋਂ ਰਹਿਤ ਦੇਉ = ਰਾਜਾ, ਪ੍ਰਕਾਸ਼ ਰੂਪ ਹੈਂ।

ਹੇ ਪ੍ਰਭ = ਪ੍ਰਭੂ! ਤੂੰ ਅਕਲ = ਕਲਪਨਾ ਤੋਂ ਰਹਿਤ ਸਭ ਕਲਾ = ਸ਼ਕਤੀਆਂ ਵਾਲਾ ਹੈਂ[੧] ਅਤੇ ਸਰਬ = ਸਾਰਿਆਂ ਕੋ = ਦਾ ਧਾਨੰ = ਧਿਆਉਣੇ ਯੋਗ ਹੈਂ **ਵਾ:** ਸਭ ਨੂੰ ਧਾਨੰ = ਅੰਨ ਆਦਿ ਰੋਜ਼ੀ ਦੇਣ ਵਾਲਾ ਹੈਂ। ਜੈਸਾ ਕਿ :

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥** *(ਅੰਗ ੧੦)*

---

੧. ਜੈਸਾ ਕਿ : **ਸੋਲਹ ਕਲਾ ਸੰਪੂਰਨ ਫਲਿਆ ॥ ਅਨਤ ਕਲਾ ਹੋਇ ਠਾਕੁਰੁ ਚੜਿਆ ॥** *(ਅੰਗ ੧੦੮੧)*

## ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ; ਏਕ ਜੀਹ ਕਿਆ ਬਖਾਨੈ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬ੍ਰਹਮ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ! ਮੈਂ ਦਾਸ ਤੇਰੇ ਸਤਿਸੰਗਤ ਰੂਪੀ ਦਰ ਦਾ ਭਗਤੁ = ਸੇਵਕ ਹਾਂ, ਮੈਂ ਆਪ ਜੀ ਨੂੰ ਬ੍ਰਹਮ = ਪਰਮਾਤਮਾ ਦੇ ਸਮਸਰਿ = ਸਦਰਸ਼ ਹੀ ਤੁਲਿ = ਵਿਚਾਰਿਆ ਹੈ,[੧] ਮੇਰੀ ਇਕ ਜੀਹ = ਰਸਨਾ ਤੇਰੇ ਦੇ ਸਮੱਗਰ ਗੁਣਾਂ ਨੂੰ ਕਿਆ = ਕੀ ਬਖਾਨੈ = ਕਥਨ ਕਰ ਸਕਦੀ ਹੈ, ਭਾਵ ਨਹੀਂ ਕਥਨ ਕਰ ਸਕਦੀ।

## ਹਾਂ ਕਿ ਬਲਿ ਬਲਿ ਬਲਿ ਬਲਿ; ਸਦ ਬਲਿਹਾਰਿ ॥੪॥

ਇਸ ਲਈ ਮੈਂ ਹਾਂ = ਨਿਸਚੇ ਕਰਕੇ ਇਹ ਆਖਦਾ ਹਾਂ ਕਿ ਜੋ ਆਪ ਜੀ ਦਾ ਐਸਾ ਸਰੂਪ ਹੈ, ਉਸ ਸਰੂਪ ਦੇ ਉੱਪਰੋਂ ਮੈਂ ਮਨ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ, ਬਾਣੀ ਕਰਕੇ ਵੀ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ ਅਤੇ ਸਰੀਰ ਕਰਕੇ ਵੀ ਸਦ = ਹਮੇਸ਼ਾਂ, ਸੈਂਕੜੇ ਵਾਰੀ ਬਲਿਹਾਰਿ = ਕੁਰਬਾਨ ਜਾਂਦਾ ਹਾਂ ॥੪॥

## ਨਿਰੰਕਾਰੁ ਆਕਾਰ; ਅਛਲ ਪੂਰਨ ਅਬਿਨਾਸੀ ॥

ਹੇ ਮਹਾਰਾਜ! ਤੂੰ ਨਿਰਗੁਣ ਸਰੂਪ ਵਿਚ ਨਿਰੰਕਾਰੁ = ਆਕਾਰਾਂ ਤੋਂ ਰਹਿਤ ਹੈਂ ਅਤੇ ਸਰਗੁਣ ਸਰੂਪ (ਗੁਰੂ ਨਾਨਕ ਰੂਪ) ਵਿਚ ਆਕਾਰ ਦੇ ਸਹਿਤ ਹੈਂ, ਜੜ੍ਹ ਚੇਤਨ ਮਾਇਆ ਕਰਕੇ ਅਛਲ = ਛਲਣ ਤੋਂ ਰਹਿਤ ਹੈਂ, ਸਭ ਖੰਡਾਂ ਬ੍ਰਹਿਮੰਡਾਂ ਵਿਚ ਪੂਰਨ = ਵਿਆਪਕ ਅਤੇ ਅਬਿਨਾਸ਼ੀ = ਨਾਸ਼ ਤੋਂ ਰਹਿਤ ਹੈ। ਜੈਸਾ ਕਿ :

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥** *(ਅੰਗ ੨੮੭)*

## ਹਰਖਵੰਤ ਆਨੰਤ ਰੂਪ; ਨਿਰਮਲ ਬਿਗਾਸੀ ॥

ਹੇ ਮਹਾਰਾਜ! ਤੂੰ ਹਰਖਵੰਤ = ਅਨੰਦ ਸਰੂਪ ਤੇ ਆਨੰਤ = ਅੰਤ ਤੋਂ ਰਹਿਤ ਹੈਂ, ਮਾਇਆ ਦੀ ਮੈਲ ਤੋਂ ਰਹਿਤ ਨਿਰਮਲ = ਸ਼ੁੱਧ ਸਰੂਪ ਅਤੇ ਬਿਗਾਸੀ = ਖਿੜਾਵਟ ਵਾਲਾ, ਪ੍ਰਕਾਸ਼ ਵਾਲਾ ਹੈਂ, ਭਾਵ ਸਤ ਚਿੱਤ ਅਨੰਦ ਸਰੂਪ ਹੈਂ।

## ਗੁਣ ਗਾਵਹਿ ਬੇਅੰਤ; ਅੰਤੁ ਇਕੁ ਤਿਲੁ ਨਹੀ ਪਾਸੀ ॥

ਹੇ ਮਹਾਰਾਜ! ਬੇਅੰਤ ਲੋਕ ਤੇਰੇ ਗੁਣਾਂ ਨੂੰ ਗਾਵਹਿ = ਗਾ ਰਹੇ ਹਨ, ਪਰ ਸਮੱਗਰ ਰੂਪ ਵਿਚ ਤੇਰੇ ਗੁਣਾਂ ਦਾ ਇਕ ਤਿਲ ਮਾਤਰ ਵੀ ਅੰਤ ਨਹੀਂ ਪਾਸੀ = ਪਾ ਸਕਦੇ **ਵਾ:** ਤੇਰੇ ਸਰੂਪ ਵਿਚ ਮਾਇਆ ਇਕ ਤਿਲ ਮਾਤਰ ਹੈ, ਕੋਈ ਉਸ ਦਾ ਅੰਤ ਨਹੀਂ ਪਾ ਸਕਦਾ, ਫੇਰ ਤੇਰੇ ਸਤ ਚਿੱਤ ਅਨੰਦ ਸਰੂਪ ਦਾ ਕੋਈ ਕੀ ਅੰਤ ਪਾ ਲਵੇਗਾ, ਭਾਵ ਨਹੀਂ ਪਾ ਸਕੇਗਾ।

## ਜਾ ਕਉ ਹੋਹਿ ਕ੍ਰਿਪਾਲ; ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥

ਜਾ = ਜਿਸ ਮਨੁੱਖ ਕਉ = ਦੇ ਉਪਰ ਤੂੰ ਕ੍ਰਿਪਾਲ = ਮਿਹਰਵਾਨ ਹੋਹਿ = ਹੁੰਦਾ ਹੈਂ, ਹੇ ਪ੍ਰਭ = ਪ੍ਰਭੂ! ਸੁ = ਉਹ ਜਨੁ = ਮਨੁੱਖ ਹੀ ਤੁਮਹਿ = ਤੈਨੂੰ ਮਿਲਾਸੀ = ਮਿਲਦਾ ਹੈ **ਵਾ:** ਪ੍ਰੇਮੀ ਪੁਰਖ ਪਿੱਛੇ ਤੇਰੇ ਸਰੂਪ ਨਾਲ ਮਿਲਦੇ ਸੀ, ਹੁਣ ਮਿਲਦੇ ਹਨ ਅਤੇ ਅੱਗੇ ਨੂੰ ਵੀ ਮਿਲਦੇ ਰਹਿਣਗੇ।

---

੧. ਜੈਸਾ ਕਿ : **ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥** *(ਅੰਗ ੧੦੪੩)*

## ਧੰਨਿ ਧੰਨਿ ਤੇ ਧੰਨਿ ਜਨ; ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥

('ਭਇਅਉ' ਉਚਾਰਣ ਹੈ)

ਤੇ = ਉਹ ਜਨ = ਮਨੁੱਖ ਪਿੱਛੇ ਵੀ ਧੰਨਿ = ਧੰਨਤਾ ਯੋਗ ਸਨ, ਹੁਣ ਵੀ ਧੰਨਿ = ਧੰਨਤਾ ਯੋਗ ਹਨ ਅਤੇ ਅਗਾਂਹ ਨੂੰ ਵੀ ਧੰਨਿ = ਧੰਨਤਾ ਯੋਗ ਹੀ ਹੋਣਗੇ **ਵਾ:** ਉਹ ਮਨੁੱਖ ਮਨ ਬਾਣੀ ਸਰੀਰ ਕਰਕੇ ਧੰਨਤਾ ਯੋਗ ਹਨ **ਵਾ:** ਉਹ ਆਪ ਵੀ ਧੰਨ ਹਨ, ਉਨ੍ਹਾਂ ਦੀ ਮਾਤਾ ਵੀ ਧੰਨ ਹੈ ਅਤੇ ਉਨ੍ਹਾਂ ਦਾ ਪਿਤਾ ਵੀ ਧੰਨ ਹੈ। ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ! ਜਿਹ = ਜਿਨ੍ਹਾਂ ਦੇ ਉਪਰ ਤੂੰ ਕ੍ਰਿਪਾਲੁ = ਮਿਹਰਵਾਨ ਭਯਉ = ਹੋਇਆ ਹੈਂ।

## ਹਰਿ ਗੁਰੁ ਨਾਨਕੁ ਜਿਨ ਪਰਸਿਅਉ; ਸਿ ਜਨਮ ਮਰਣ ਦੁਹ ਥੇ ਰਹਿਓ ॥੫॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ! ਜਿਨ = ਜਿਨ੍ਹਾਂ ਨੇ ਤੁਹਾਡੇ ਚਰਨਾਂ ਨੂੰ ਪਰਸਿਅਉ = ਸਪਰਸ਼ ਕੀਤਾ ਹੈ, ਸਿ = ਉਹ ਜੰਮਣ ਮਰਣ ਰੂਪੀ ਦੁਹ = ਦੋਵੇਂ ਦੁੱਖਾਂ ਥੇ = ਤੋਂ ਰਹਿਓ = ਰਹਿ ਗਏ ਹਨ, ਭਾਵ ਉਹ ਤੁਹਾਡੇ ਸਰੂਪ ਵਿਚ ਹੀ ਮਿਲ ਗਏ ਹਨ ॥੫॥

## ਸਤਿ ਸਤਿ ਹਰਿ ਸਤਿ; ਸਤਿ ਸਤੇ ਸਤਿ ਭਣੀਐ ॥

ਹੇ ਹਰਿ = ਪ੍ਰਭੂ ! ਤੂੰ ਸਤਿਜੁਗ ਵਿਚ ਵੀ ਸਤਿ = ਸੱਚ ਸਰੂਪ ਸੀ, ਤ੍ਰੇਤੇ ਅਤੇ ਦੁਆਪਰ ਵਿਚ ਵੀ ਸਤਿ = ਸੱਚ ਸਰੂਪ ਸੀ ਅਤੇ ਹੁਣ ਕਲਿਜੁਗ ਵਿਚ ਵੀ ਸਤਿ = ਸੱਚ ਸਰੂਪ ਹੈਂ, ਫੇਰ ਭੂਤਕਾਲ ਵਿਚ ਵੀ ਸਤਿ = ਸੱਚਾ, ਵਰਤਮਾਨ ਕਾਲ ਵਿਚ ਵੀ ਸਤੇ = ਸੱਚਾ ਅਤੇ ਭਵਿੱਖਤ ਕਾਲ ਵਿਚ ਵੀ ਸਤਿ = ਸੱਚਾ ਭਣੀਐ = ਉਚਾਰੀਦਾ ਹੈਂ **ਵਾ:** ਚਾਰੇ ਖਾਣੀਆਂ ਵਿਚ ਵੀ ਸਤਿ ਸਰੂਪ ਹੈਂ **ਅਥਵਾ** ਹੇ ਸਤਿ = ਸੱਚ ਸਰੂਪ ਹਰੀ ! ਜਿਨ੍ਹਾਂ ਨੇ ਸਤਿ = ਸਤਿਗੁਰਾਂ ਦੁਆਰਾ ਤੇਰਾ ਸਤਿ = ਸਤਿਨਾਮ ਨਿਸਚੇ ਕੀਤਾ ਹੈ, ਉਹ ਤੇਰੇ ਸਤਿ = ਸਤਿਨਾਮ ਨੂੰ ਭਣੀਐ = ਉਚਾਰਦੇ ਹੋਏ ਸਤੇ = ਨਿਸਚੇ ਕਰਕੇ ਸਤਿ = ਸੱਚ ਸਰੂਪ ਹੋ ਗਏ ਹਨ।

## ਦੂਸਰ ਆਨ ਨ ਅਵਰੁ; ਪੁਰਖੁ ਪਊਰਾਤਨੁ ਸੁਣੀਐ ॥

ਹੇ ਪ੍ਰਭੂ ! ਤੇਰੇ ਵਰਗਾ ਅਵਰੁ ਅਸਥਾਨ ਵਿਚ ਆਨ = ਹੋਰ ਕੋਈ ਦੂਸਰਾ ਨਹੀਂ ਹੈ, ਤੂੰ ਸਭ ਜਗ੍ਹਾ ਪੁਰਖੁ = ਪੂਰਨ ਅਤੇ ਪਊਰਾਤਨੁ = ਮੁੱਢ-ਕਦੀਮਾਂ ਦਾ **ਵਾ:** ਤੂੰ ਪੁਰਖ ਪਊਰਾਤਨੁ = ਅਨੰਤ ਅਨਾਦੀ ਪੁਰਖ ਬੇਦਾਂ ਸ਼ਾਸਤਰਾਂ ਦੁਆਰਾ ਨੇਤ ਨੇਤ ਕਰਕੇ ਸੁਣੀਂਦਾ ਹੈਂ।

## ਅੰਮ੍ਰਿਤੁ ਹਰਿ ਕੋ ਨਾਮੁ ਲੈਤ; ਮਨਿ ਸਭ ਸੁਖ ਪਾਏ ॥

('ਲੈਤ' ਪਾਠ ਦੇਹਲੀ ਦੀਪਕ ਹੈ)

ਹੇ ਹਰਿ = ਪ੍ਰਭੂ ! ਆਪ ਜੀ ਕੋ = ਦਾ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮੁ ਗੁਰਾਂ ਪਾਸੋਂ ਲੈਤ = ਲੈਂਦਿਆਂ ਮਨਿ = ਹਿਰਦੇ ਵਿਚ ਸਭ = ਸਾਰੇ ਸੁਖ ਪਾਏ = ਪਾ ਲਈਦੇ ਹਨ।

## ਜੇਹ ਰਸਨ ਚਾਖਿਓ; ਤੇਹ ਜਨ ਤ੍ਰਿਪਤਿ ਅਘਾਏ ॥

ਹੇ ਪ੍ਰਭੂ ! ਜੇਹ = ਜਿਨ੍ਹਾਂ ਮਨੁੱਖਾਂ ਨੇ ਆਪਣੀ ਰਸਨ = ਜੀਭਾ ਦੁਆਰਾ ਤੇਰੇ ਨਾਮ ਰਸ ਨੂੰ ਚਾਖਿਓ = ਚਖਨਾ, ਧਾਰਨਾ ਕੀਤਾ ਹੈ, ਤੇਹ = ਉਹ ਜਨ = ਮਨੁੱਖ ਆਤਮ ਤ੍ਰਿਪਤਿ = ਤ੍ਰਿਪਤੀ ਕਰ ਕੇ

ਅਘਾਏ = ਰੱਜ ਗਏ ਹਨ **ਵਾ:** ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋ ਗਏ ਹਨ ਅਤੇ ਸਵਰਗ, ਬ੍ਰਹਮ ਲੋਕ ਆਦਿ ਦੇ ਪਦਾਰਥਾਂ ਵੱਲੋਂ ਵੀ ਰੱਜ ਗਏ ਹਨ।

## ਜਿਹ ਠਾਕੁਰੁ ਸੁਪ੍ਰਸੰਨੁ ਭਯੋੁ; ਸਤਸੰਗਤਿ ਤਿਹ ਪਿਆਰੁ ॥

('ਭਇਓ' ਉਚਾਰਣ ਹੈ)

ਹੇ ਠਾਕੁਰੁ = ਸੁਆਮੀ ਪ੍ਰਭੂ ! ਜਿਹ = ਜਿਨ੍ਹਾਂ ਉੱਪਰ ਤੂੰ ਸੁਪ੍ਰਸੰਨ = ਭਲੀ ਪ੍ਰਕਾਰ ਪ੍ਰਸੰਨ ਭਯੋੁ = ਹੋਇਆ ਹੈ, ਤਿਹ = ਤਿਨ੍ਹਾਂ ਦਾ ਤੇਰੀ ਸਤਿਸੰਗਤ ਨਾਲ ਪਿਆਰੁ = ਪ੍ਰੇਮ ਲੱਗਾ ਹੈ।

## ਹਰਿ ਗੁਰੁ ਨਾਨਕੁ ਜਿਨ ਪਰਸਿਓ; ਤਿਨ੍ ਸਭ ਕੁਲ ਕੀਓ ਉਧਾਰੁ ॥੬॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ! ਜਿਨ = ਜਿਨ੍ਹਾਂ ਨੇ ਤੁਹਾਡੇ ਪ੍ਰਤੱਖ ਚਰਨਾਂ **ਵਾ:** ਸ਼ਬਦ ਰੂਪ ਚਰਨਾਂ ਨੂੰ ਪਰਸਿਓ = ਸਪਰਸ਼ ਕੀਤਾ ਹੈ, ਤਿਨ੍ = ਉਨ੍ਹਾਂ ਨੇ ਆਪਣੀਆਂ ਸਾਰੀਆਂ ਕੁਲਾਂ ਦਾ ਉਧਾਰੁ = ਪਾਰ-ਉਤਾਰਾ ਕੀਓ = ਕਰ ਲਿਆ ਹੈ ॥੬॥

## ਸਚੁ ਸਭਾ ਦੀਬਾਣੁ ਸਚੁ; ਸਚੇ ਪਹਿ ਧਰਿਓ ॥

ਪਰਮਾਤਮਾ ਦੀ ਸਤਿਸੰਗਤ ਰੂਪੀ ਸਭਾ ਸਚੁ = ਸੱਚੀ ਹੈ, ਉਸ ਦਾ ਦੀਬਾਣੁ = ਆਸਰਾ ਵੀ ਸਚੁ = ਸੱਚਾ ਹੈ। ਉਸ ਨੇ ਆਪਣਾ ਆਪ **ਵਾ:** ਆਪਣਾ ਨਾਮ ਸਚੇ = ਸੱਚ ਸਰੂਪ ਗੁਰੂ ਨਾਨਕ ਦੇਵ ਜੀ ਦੇ ਪਹਿ = ਪਾਸ ਧਰਿਓ = ਰੱਖ ਦਿੱਤਾ ਹੈ।

## ਸਚੈ ਤਖਤਿ ਨਿਵਾਸੁ; ਸਚੁ ਤਪਾਵਸੁ ਕਰਿਓ ॥

ਉਸ ਪ੍ਰਭੂ ਦਾ ਸੱਚੇ ਸਰੂਪ, ਸੱਚਖੰਡ ਰੂਪੀ ਤਖਤਿ = ਸਿੰਘਾਸਨ ਉੱਪਰ ਨਿਵਾਸ ਹੈ **ਵਾ:** ਸਤਿਸੰਗਤ ਰੂਪੀ ਸੱਚੇ ਤਖ਼ਤ ਉੱਪਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਿਵਾਸ ਹੈ, ਉਨ੍ਹਾਂ ਨੇ ਸਚੁ = ਸੱਚਾ ਹੀ ਤਪਾਵਸੁ = ਨਿਆਉਂ ਕਰਿਓ = ਕੀਤਾ ਹੈ, ਭਾਵ ਆਪਣੇ ਪਰਿਵਾਰ ਦਾ ਮੋਹ ਤਿਆਗ ਕੇ ਆਪਣੇ ਸੇਵਕ ਨੂੰ ਗੁਰਤਾ-ਗੱਦੀ ਦੀ ਦਾਤ ਬਖ਼ਸ਼ਿਸ਼ ਕੀਤੀ ਹੈ।

## ਸਚਿ ਸਿਰਜਿੑਉ ਸੰਸਾਰੁ; ਆਪਿ ਆਭੁਲੁ ਨ ਭੁਲਉ ॥

('ਸਿਰਜਿਅਉ' ਉਚਾਰਣ ਹੈ)

ਸਚਿ = ਸੱਚੇ ਪਰਮਾਤਮਾ ਨੇ ਆਪਣੇ ਹੁਕਮ ਦੁਆਰਾ ਸਾਰਾ ਸੰਸਾਰੁ = ਜਗਤ ਸਿਰਜਿੑਉ = ਰਚਨਾ ਕੀਤਾ ਹੈ। ਉਹ ਆਪ ਆਭੁਲੁ = ਭੁੱਲਣ ਤੋਂ ਰਹਿਤ ਹੈ, ਕਦੇ ਵੀ ਭੁਲਉ = ਭੁੱਲਦਾ ਨਹੀਂ ਹੈ। ਜੈਸਾ ਕਿ :

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥** *(ਅੰਗ ੬੧)*

## ਰਤਨ ਨਾਮੁ ਅਪਾਰੁ; ਕੀਮ ਨਹੁ ਪਵੈ ਅਮੁਲਉ ॥

ਉਸ ਦਾ ਨਾਮ ਰੂਪੀ ਰਤਨ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ **ਵਾ:** ਅਪਾਰੁ = ਬੇਅੰਤ ਕੀਮਤ ਵਾਲਾ ਹੈ, ਇਸ ਅਮੁਲਉ = ਅਮੋਲਕ ਪਦਾਰਥ ਦੀ ਕਿਸੇ ਕੋਲੋਂ ਯੋਗ, ਧਿਆਨ ਆਦਿ ਦੁਆਰਾ ਕੀਮ = ਕੀਮਤ ਨਹੀਂ ਪਵੈ = ਪੈ ਸਕਦੀ। ਜੈਸਾ ਕਿ :

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** *(ਅੰਗ ੮੧)*

## ਜਿਹ ਕ੍ਰਿਪਾਲੁ ਹੋਯਉ ਗੋੁਬਿੰਦੁ; ਸਰਬ ਸੁਖ ਤਿਨਹੂ ਪਾਏ ॥

('ਹੋਇਅਉ' ਉਚਾਰਣ ਹੈ)

ਜਿਹ = ਜਿਨ੍ਹਾਂ ਉਪਰ ਗੋੁਬਿੰਦੁ = ਪ੍ਰਭੂ ਕ੍ਰਿਪਾਲੁ = ਮਿਹਰਵਾਨ ਹੋਯਉ = ਹੋਇਆ ਹੈ, ਤਿਨਹੂ = ਉਨ੍ਹਾਂ ਨੇ ਸਰਬ = ਸਾਰੇ ਧਰਮ ਅਰਥ, ਲੋਕ-ਪ੍ਰਲੋਕ ਦੇ ਸੁਖ ਪਾਏ = ਪਾ ਲਏ ਹਨ।

## ਹਰਿ ਗੁਰੁ ਨਾਨਕੁ ਜਿਨ੍ ਪਰਸਿਓ;
## ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪ੍ਰਭੂ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ! ਜਿਨ੍ = ਜਿਨ੍ਹਾਂ ਨੇ ਤੁਹਾਡੇ ਪ੍ਰਤੱਖ ਚਰਨਾਂ, ਉਪਦੇਸ਼ ਰੂਪ ਚਰਨਾਂ ਨੂੰ ਪਰਸਿਓ = ਸਪਰਸ਼ ਕੀਤਾ ਹੈ ਤੇ = ਉਹ ਬਹੁੜਿ = ਮੁੜ ਕੇ ਫੇਰ ਕਦੇ ਵੀ ਜੋਨਿ = ਜੂਨਾਂ ਵਿਚ ਨਹੀਂ ਆਏ ਹਨ ॥੭॥

## ਕਵਨੁ ਜੋਗੁ ਕਉਨੁ ਗੵਾਨੁ ਧੵਾਨੁ; ਕਵਨ ਬਿਧਿ ਉਸ੍ਤਤਿ ਕਰੀਐ ॥

ਹੇ ਪ੍ਰਭੂ! ਉਹ ਕਵਨੁ = ਕਿਹੜਾ ਜੋਗ, ਕਉਨੁ = ਕਿਹੜਾ ਗੵਾਨੁ = ਗਿਆਨ ਅਤੇ ਕਿਹੜਾ ਧੵਾਨੁ = ਧਿਆਨ ਹੈ ਜਿਸ ਨਾਲ ਤੇਰੇ ਵਿਚ ਜੁੜਿਆ ਜਾ ਸਕੇ ਅਤੇ ਉਹ ਕਵਨ = ਕਿਹੜੀ ਬਿਧਿ = ਵਿਧੀ, ਜੁਗਤੀ ਹੈ, ਜਿਸ ਕਰਕੇ ਤੇਰੀ ਉਸ੍ਤਤਿ = ਮਹਿਮਾ ਕਰੀਐ = ਕਰ ਸਕੀਏ। **ਅਥਵਾ**

***ਪ੍ਰਸ਼ਨ :*** *ਹੇ ਪ੍ਰਭੂ! ਤੇਰੇ ਵਿਚ ਜੁੜਨ ਵਾਲਾ ਜੋਗ ਕਿਹੜਾ ਹੈ?*
***ਉੱਤਰ :*** ਚਿੱਤ ਦੀ ਬਿਰਤੀ ਦਾ ਨਿਰੋਧ ਕਰਨਾ ਹੀ ਸ੍ਰੇਸ਼ਟ ਜੋਗ ਹੈ।

***ਪ੍ਰਸ਼ਨ :*** *ਹੇ ਪ੍ਰਭੂ! ਤੇਰੀ ਪ੍ਰਾਪਤੀ ਦਾ ਗਿਆਨ ਕਿਹੜਾ ਸ੍ਰੇਸ਼ਟ ਹੈ?*
***ਉੱਤਰ :*** ਅਭੇਦ ਬੋਧ ਹੀ ਸ੍ਰੇਸ਼ਟ ਗਿਆਨ ਹੈ।

***ਪ੍ਰਸ਼ਨ :*** *ਧਿਆਨ ਕਿਹੜਾ ਸ੍ਰੇਸ਼ਟ ਹੈ?*
***ਉੱਤਰ :*** ਮਾਨਸਿਕ ਧਿਆਨ ਸ੍ਰੇਸ਼ਟ ਹੈ।

***ਪ੍ਰਸ਼ਨ :*** *ਕਿਹੜੀ ਵਿਧੀ ਨਾਲ ਉਸਤਤਿ ਕਰੀਏ?*
***ਉੱਤਰ :*** ਸ਼ਰਧਾ ਧਾਰ ਕੇ ਸਤਿਸੰਗਤ ਵਿਚ ਮਿਲ ਕੇ ਉਸਤਤਿ ਕਰਨੀ ਚਾਹੀਦੀ ਹੈ।

## ਸਿਧ ਸਾਧਿਕ ਤੇਤੀਸ ਕੋਰਿ; ਤਿਰੁ ਕੀਮ ਨ ਪਰੀਐ ॥

ਚੌਰਾਸੀ ਸਿੱਧ, ਸਾਧਿਕ = ਸਾਧਨਾ ਕਰਨ ਵਾਲੇ ਪੁਰਖ ਅਤੇ ਤੇਤੀਸ ਕੋਰਿ = ਤੇਤੀ ਕਰੋੜ ਦੇਵਤੇ ਆਦਿਕਾਂ ਪਾਸੋਂ ਤਿਰੁ = ਤਿਲ ਮਾਤ੍ਰ ਵੀ ਤੇਰੀ ਕੀਮ = ਕੀਮਤ ਨਹੀਂ ਪਰੀਐ = ਪੈ ਸਕੀ।

## ਬ੍ਰਹਮਾਦਿਕ ਸਨਕਾਦਿ; ਸੇਖ ਗੁਣ ਅੰਤੁ ਨ ਪਾਏ ॥

ਬ੍ਰਹਮਾਦਿਕ = ਬ੍ਰਹਮਾ ਆਦਿਕ ਵੱਡੇ ਦੇਵਤੇ, ਸਨਕਾਦਿ = ਬ੍ਰਹਮਾ ਦੇ ਪੁੱਤਰ ਸਨਕ ਸਨੰਦਨ ਆਦਿਕਾਂ ਅਤੇ ਸੇਖ = ਸ਼ੇਸ਼ਨਾਗ ਆਦਿਕਾਂ ਨੇ ਵੀ ਤੇਰੇ ਗੁਣਾਂ ਦਾ ਅੰਤੁ = ਅਖ਼ੀਰ ਨਹੀਂ ਪਾਏ = ਪਾਉਣਾ ਕੀਤਾ। ਜੈਸਾ ਕਿ :

**ਸਿਧ ਨਾਥ ਜੋਗੀ ਜੋਗ-ਧ੍ਯਾਨ ਮੈ ਨ ਆਨ ਸਕੇ, ਬੇਦ ਪਾਠ ਕਰਿ ਬ੍ਰਹਮਾਦਿਕ ਨ ਜਾਨੇ ਹੈ।**
**ਅਧ੍ਯਾਤਮ ਗ੍ਯਾਨ ਕੈ ਨ ਸ਼ਿਵ ਸਨਕਾਦਿ ਪਾਏ, ਜੋਗ ਭੋਗ ਮੈ ਨ ਇੰਦ੍ਰਾਦਿਕ ਪਹਿਚਾਨੇ ਹੈ।**

**ਨਾਮ ਸਿਮਰਨ ਕੈ ਸੇਖਾਦਿਕ ਨ ਸੰਖੵਾ ਜਾਨੀ, ਬ੍ਰਹਮਚਰਜ ਨਾਰਦਾਦਿਕ ਹਿਰਾਨੇ ਹੈ।**
**ਨਾਨਾ ਅਵਤਾਰ ਕੈ ਅਪਾਰ ਕੋ ਨ ਪਾਰ ਪਾਇਓ, ਪੂਰਨ ਬ੍ਰਹਮ ਗੁਰੁ ਸਿਖ ਮਨ ਮਾਨੇ ਹੈ।**
*(ਭਾਈ ਗੁਰਦਾਸ ਜੀ, ਕਬਿੱਤ ੨੧)*

## ਅਗਹੁ ਗਹਿਓ ਨਹੀ ਜਾਇ; ਪੂਰਿ ਸ੍ਰਬ ਰਹਿਓ ਸਮਾਏ ॥

(‘ਅ-ਗਹੁ’ ਉਚਾਰਣ ਹੈ)

ਹੇ ਪ੍ਰਭੂ! ਤੇਰਾ ਸਰੂਪ ਅਗਹੁ = ਗ੍ਰਹਿਣ, ਪਕੜ ਤੋਂ ਰਹਿਤ ਹੈ, ਜੋ ਸ਼ਕਤੀ ਬਿਰਤੀ ਕਰਕੇ ਗਹਿਓ = ਪਕੜਿਆ ਨਹੀਂ ਜਾਇ = ਜਾ ਸਕਦਾ ਅਤੇ ਤੂੰ ਸ੍ਰਬ = ਸਭ ਥਾਵਾਂ ਵਿਚ ਪੂਰ = ਪੂਰਨ ਤੇ ਸਭ ਦੇ ਹਿਰਦਿਆਂ ਵਿਚ ਸਮਾਏ = ਸਮਾਅ, ਲੀਨ ਹੋ ਰਹਿਓ = ਰਿਹਾ ਹੈਂ।

## ਜਿਹ ਕਾਟੀ ਸਿਲਕ ਦਯਾਲ ਪ੍ਰਭਿ; ਸੇਇ ਜਨ ਲਗੇ ਭਗਤੇ ॥

(‘ਦਇਆਲ’ ਉਚਾਰਣ ਹੈ)

ਹੇ ਦਯਾਲ = ਕ੍ਰਿਪਾਲੂ ਪ੍ਰਭਿ = ਪ੍ਰਭੂ ! ਆਪ ਜੀ ਨੇ ਜਿਹ = ਜਿਨ੍ਹਾਂ ਦੀ ਮੋਹ ਰੂਪੀ ਸਿਲਕ = ਫਾਹੀ ਕਾਟੀ = ਕੱਟ ਦਿੱਤੀ ਹੈ, ਸੇਇ = ਉਹ ਜਨ = ਪੁਰਖ ਤੇਰੀ ਭਗਤੇ = ਭਗਤੀ ਵਿਚ ਲੱਗੇ ਹਨ।

## ਹਰਿ ਗੁਰੁ ਨਾਨਕੁ ਜਿਨਿ ਪਰਸਿਓ; ਤੇ ਇਤ ਉਤ ਸਦਾ ਮੁਕਤੇ ॥੮॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ! ਜਿਨਿ = ਜਿਨ੍ਹਾਂ ਨੇ ਤੁਹਾਡੇ ਪ੍ਰਤੱਖ ਚਰਨਾਂ, ਉਪਦੇਸ਼ ਰੂਪੀ ਚਰਨਾਂ ਨੂੰ ਪਰਸਿਓ = ਸਪਰਸ਼ ਕੀਤਾ ਹੈ, ਤੇ = ਉਹ ਇਤ = ਇਸ ਲੋਕ ਅਤੇ ਉਤ = ਉਸ ਲੋਕ (ਪ੍ਰਲੋਕ) ਵਿਚ ਸਦਾ = ਹਮੇਸ਼ਾਂ ਮੁਕਤੇ = ਮੁਕਤ ਸਰੂਪ, ਬੰਧਨਾਂ ਤੋਂ ਰਹਿਤ ਹਨ॥੮॥

ਅੱਗੇ ਬੇਨਤੀ ਕਰਨ ਦਾ ਢੰਗ ਦੱਸਦੇ ਹਨ :

## ਪ੍ਰਭ ਦਾਤਉ ਦਾਤਾਰ; ਪਰ੍ਹਿਉ ਜਾਚਕੁ ਇਕੁ ਸਰਨਾ ॥

(‘ਪਰਿਅਉ’ ਉਚਾਰਣ ਹੈ)

ਹੇ ਦਾਤਉ ਦਾਤਾਰ = ਦਾਤਿਆਂ ਦੇ ਵੱਡੇ ਦਾਤੇ ਪ੍ਰਭੂ ਜੀ ! ਮੈਂ ਜਾਚਕੁ = ਮੰਗਤਾ ਇਕ ਆਪ ਜੀ ਦੀ ਸਰਨਾ = ਓਟ ਵਿਚ ਪਰ੍ਹਿਉ = ਪਿਆ ਹਾਂ।

## ਮਿਲੈ ਦਾਨੁ ਸੰਤ ਰੇਨ; ਜੇਹ ਲਗਿ ਭਉਜਲੁ ਤਰਨਾ ॥

ਹੇ ਮਹਾਰਾਜ ! ਮੈਨੂੰ ਤੇਰੇ ਸੰਤ ਜਨਾਂ ਦੇ ਚਰਨਾਂ ਦੀ ਰੇਨ = ਧੂੜੀ ਦਾ ਦਾਨ ਮਿਲੇ, ਜੇਹ = ਜਿਸ ਧੂੜੀ ਦੇ ਲਗਿ = ਲੱਗਣ ਨਾਲ ਮੇਰਾ ਇਸ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਤਰਨਾ ਹੋਵੇ। ਜੈਸਾ ਕਿ :

**ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥** *(ਮਾਝ ਮ: ੫, ਅੰਗ ੯੮)*

**ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥ ਕਰਉ ਬਿਨੰਤੀ ਮਾਨੁ ਤਿਆਗਉ ॥**
**ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥** *(ਮਾਝ ਮ: ੫, ਅੰਗ ੯੯)*

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥** *(ਮਾਝ ਮ: ੫, ਅੰਗ ੧੩੫)*

## ਬਿਨਤਿ ਕਰਉ ਅਰਦਾਸਿ; ਸੁਨਹੁ, ਜੇ ਠਾਕੁਰ ਭਾਵੈ ॥

ਹੇ ਪ੍ਰਭੂ ! ਮੈਂ ਅਰਦਾਸ ਰੂਪ ਵਿਚ ਬਿਨਤਿ = ਬੇਨਤੀ ਕਰਦਾ ਹਾਂ **ਵਾ:** ਮੈਂ ਇਹ ਬੇਨਤੀ ਕਰਦਾ ਹਾਂ ਕਿ

ਕਾਮ ਕ੍ਰੋਧ ਰੂਪੀ (ਅਰ + ਦਾਸਿ) ਅਰ = ਦੁਸ਼ਮਣ ਮੇਰੇ ਦਾਸਿ = ਸੇਵਕ ਹੋ ਜਾਣ ਭਾਵ ਮੇਰੇ ਅਧੀਨ ਹੋ ਜਾਣ **ਵਾ:** ਬਿਨਤਿ = ਨਿਮਰਤਾ ਦੇ ਸਹਿਤ ਅਰਦਾਸਿ = ਅਰਜ਼ੋਈ ਕਰਦਾ ਹਾਂ **ਵਾ:** ਮੈਂ ਅਰਦਾਸੀਆ ਹੋ ਕੇ ਬੇਨਤੀ ਕਰਦਾ ਹਾਂ[੧], ਹੇ ਮੇਰੇ ਠਾਕੁਰ = ਮਾਲਕ ! ਜੇ ਤੈਨੂੰ ਭਾਵੈ = ਭਾਅ ਜਾਵੇ ਤਾਂ ਇਹ ਜ਼ਰੂਰ ਸੁਨਹੁ = ਸੁਣ ਲੈ।

[ਅੰਗ ੧੩੯੦]

## ਦੇਹੁ ਦਰਸੁ ਮਨਿ ਚਾਉ; ਭਗਤਿ ਇਹੁ ਮਨੁ ਠਹਰਾਵੈ ॥

ਹੇ ਪ੍ਰਭੂ ! ਮੇਰੇ ਮਨਿ = ਹਿਰਦੇ ਵਿਚ ਇਹ ਚਾਉ = ਉਤਸ਼ਾਹ ਹੈ ਕਿ ਤੂੰ ਮੈਨੂੰ ਆਪਣਾ ਦਰਸੁ = ਦਰਸ਼ਨ ਦੇਹੁ = ਦੇਣਾ ਕਰ ਅਤੇ ਮੇਰਾ ਇਹ ਮਨ ਤੇਰੀ ਭਗਤਿ = ਭਗਤੀ ਵਿਚ ਠਹਰਾਵੈ = ਇਸਥਿਤ ਹੋ ਜਾਵੇ।

## ਬਲਿਓ ਚਰਾਗੁ ਅੰਧ੍ਯਾਰ ਮਹਿ; ਸਭ ਕਲਿ ਉਧਰੀ ਇਕ ਨਾਮ ਧਰਮ ॥

('ਅੰਧਿਆਰ' ਉਚਾਰਣ ਹੈ)

ਹੇ ਪ੍ਰਭੂ ! ਇਸ ਅੰਧ੍ਯਾਰ = ਅੰਧਕਾਰ ਵਾਲੇ ਸੰਸਾਰ ਮਹਿ = ਵਿਚ ਗੁਰੂ ਨਾਨਕ ਜੀ ਚਰਾਗੁ = ਦੀਵਾ ਰੂਪ ਹੋ ਕੇ ਬਲਿਓ = ਪ੍ਰਕਾਸ਼ ਹੋਏ ਹਨ, ਭਾਵ ਸਤਿਗੁਰਾਂ ਨੇ ਸਭ ਦੇ ਹਿਰਦਿਆਂ ਅੰਦਰ ਗਿਆਨ ਦਾ ਪ੍ਰਕਾਸ਼ ਕਰ ਦਿੱਤਾ ਹੈ, ਉਨ੍ਹਾਂ ਦੇ ਦੱਸੇ ਹੋਏ ਇਕ ਨਾਮ ਰੂਪ ਧਰਮ ਨੂੰ ਧਾਰਨ ਕਰ ਕੇ ਮੰਨਣ ਵਾਲੇ ਸਭਿ = ਸਾਰੀ ਕਲਿ = ਕਲਿਯੁਗ ਦੀ ਸ੍ਰਿਸ਼ਟੀ ਉਧਰੀ = ਤਰ ਗਈ ਹੈ। ਜੈਸਾ ਕਿ :

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** *(ਅੰਗ ੨੬੬)*

## ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਾਰਬ੍ਰਹਮ = ਪਰਮਾਤਮਾ ਦੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ! ਆਪ ਜੀ ਹਰੀ ਸਰੂਪ ਹੋਣ ਕਰਕੇ ਸਗਲ = ਸਾਰੇ ਭਵਨ = ਲੋਕਾਂ ਮਹਿ = ਵਿਚ ਪ੍ਰਗਟ ਹੋ **ਅਥਵਾ** ਸਾਰੇ ਲੋਕਾਂ ਵਿਚ ਇਹ ਗੱਲ ਪ੍ਰਗਟ ਹੈ ਕਿ ਗੁਰੂ ਨਾਨਕ ਦੇਵ ਜੀ ਪਾਰਬ੍ਰਹਮ ਹਰੀ ਦਾ ਰੂਪ ਹਨ ॥੯॥

ਇਸ ਪ੍ਰਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਭੱਟਾਂ ਨੂੰ ਇਹ ਨਿਸਚਾ ਕਰਵਾਇਆ ਕਿ ਗੁਰੂ ਨਾਨਕ ਹੀ ਪਾਰਬ੍ਰਹਮ ਪਰਮੇਸ਼ਰ ਹੈ ਅਤੇ ਪਰਮੇਸ਼ਰ ਹੀ ਗੁਰੂ ਨਾਨਕ ਰੂਪ ਹੈ।

ਅੱਗੇ ਗਿਆਰਾਂ ਸਵੱਈਆਂ ਵਿਚ ਭੱਟਾਂ ਨੂੰ ਉਪਦੇਸ਼ ਦੇਂਦੇ ਹਨ :

# ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

# ੴ ਸਤਿਗੁਰ ਪ੍ਰਸਾਦਿ ॥

ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਸ੍ਰੀ = ਸ਼ੋਭਾ ਵਾਲੇ ਸੁਭਾਇਮਾਨ ਮੁਖਬਾਕ੍ਯ = ਮੁੱਖੋਂ ਉਚਾਰਨ ਕਰ ਕੇ ਇਹ ਸਵਯੇ ਨਾਮੀ ਬਾਣੀ ਉਚਾਰਣ ਕਰਦੇ ਹਨ :

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

---

੧. ਜੋ 'ਪ੍ਰਿਥਮ ਭਗਉਤੀ ਸਿਮਰ ਕੈ' ਆਦਿ ਸ਼ਬਦ ਪੜ੍ਹਨੇ ਹਨ, ਇਹ ਅਰਦਾਸ ਹੈ ਅਤੇ ਜੋ ਇਸ ਦੇ ਅਖ਼ੀਰ ਵਿਚ ਸ਼ਬਦ ਬੋਲਣੇ ਹਨ, ਭਾਵ ਕਹਿਣਾ ਹੈ ਕਿ ਨਿਤਨੇਮ ਜੀ ਦੀ ਅਰਦਾਸ ਜਾਂ ਕੜਾਹ ਪ੍ਰਸ਼ਾਦ ਜਾਂ ਕਿਸੇ ਕਾਰਜ ਲਈ ਪ੍ਰਾਰਥਨਾ ਕਰਨੀ ਹੈ, ਇਹ ਬੇਨਤੀ ਹੈ।

## ਕਾਚੀ ਦੇਹ ਮੋਹ ਫੁਨਿ ਬਾਂਧੀ; ਸਠ ਕਠੋਰ ਕੁਚੀਲ ਕੁਗਿਆਨੀ ॥

('ਸਠ' ਦਾ ਉਚਾਰਣ ਪੋਲਾ ਹੈ)

ਹੇ ਭਾਈ ! ਇਹ ਕਾਚੀ = ਕੱਚੀ, ਨਾਸ਼ਵੰਤ ਦੇਹ = ਕਾਂਇਆ ਫੁਨਿ = ਪੁਨਾ ਮੋਹ ਨਾਲ ਬਾਂਧੀ = ਬੱਝੀ ਹੋਈ ਹੈ **ਵਾ:** ਮੋਹ = ਅਗਿਆਨ ਕਰਕੇ ਸਾਰੇ ਬੰਧਨਾਂ ਵਿਚ ਬੱਝੀ ਹੋਈ ਹੈ। ਇਸ ਵਿਚ ਜੀਵ ਮਨ ਕਰਕੇ ਸਠ = ਮੂਰਖ, ਬਾਣੀ ਕਰਕੇ ਕਠੋਰ = ਸਖ਼ਤ ਸੁਭਾਵ ਵਾਲਾ, ਤਨ ਕਰਕੇ ਕੁਚੀਲ = ਅਪਵਿੱਤਰ ਅਤੇ ਬੁੱਧ ਕਰਕੇ ਕੁਗਿਆਨੀ = ਖੋਟੇ ਗਿਆਨ ਵਾਲਾ ਹੋ ਰਿਹਾ ਹੈ।

## ਧਾਵਤ ਭ੍ਰਮਤ ਰਹਨੁ ਨਹੀ ਪਾਵਤ; ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥

ਜੀਵ ਮਾਇਆ ਵਾਸਤੇ ਧਾਵਤ = ਦੌੜਤਾ ਭ੍ਰਮਤ = ਫਿਰਦਾ ਹੈ, ਇਕ ਥਾਂ ਵਿਚ ਰਹਨੁ = ਰਹਿਣਾ ਨਹੀਂ ਪਾਵਤ = ਪਾਉਂਦਾ ਅਤੇ ਇਸ ਜੀਵ ਨੇ ਪਾਰਬ੍ਰਹਮ = ਪਰਮਾਤਮਾ ਕੀ = ਦੀ ਗਤਿ = ਪ੍ਰਾਪਤੀ ਦੀ ਰੀਤੀ ਵੀ ਨਹੀਂ ਜਾਨੀ = ਜਾਨਣਾ ਕੀਤੀ।

## ਜੋਬਨ ਰੂਪ ਮਾਇਆ ਮਦ ਮਾਤਾ; ਬਿਚਰਤ ਬਿਕਲ ਬਡੌ ਅਭਿਮਾਨੀ ॥

('ਮਾੱਤਾ' ਉਚਾਰਣ ਹੈ)

ਜੀਵ ਜੋਬਨ = ਜਵਾਨੀ, ਰੂਪ = ਸੁੰਦਰ ਸੂਰਤ ਅਤੇ ਮਾਇਆ ਦੇ ਮਦ = ਨਸ਼ੇ, ਹੰਕਾਰ ਵਿਚ ਮਾਤਾ = ਮਸਤ ਹੋਇਆ ਪਿਆ ਹੈ ਅਤੇ ਇਹ ਬਡੌ = ਵੱਡਾ ਅਭਿਮਾਨੀ = ਹੰਕਾਰੀ ਜੀਵ ਅਨੇਕਾਂ ਦੁੱਖਾਂ ਨਾਲ ਬਿਕਲ = ਵਿਆਕੁਲ ਹੋਇਆ ਅਨੇਕਾਂ ਜੂਨਾਂ ਵਿਚ ਬਿਚਰਤ = ਵਿਚਰਦਾ, ਭਰਮਦਾ ਰਹਿੰਦਾ ਹੈ।

## ਪਰ ਧਨ, ਪਰ ਅਪਵਾਦ, ਨਾਰਿ ਨਿੰਦਾ; ਯਹ ਮੀਠੀ ਜੀਅ ਮਾਹਿ ਹਿਤਾਨੀ ॥

ਜੋ ਪਰ = ਪਰਾਇਆ ਧਨ, ਪਰ = ਪਰਾਇਆ ਅਪਵਾਦ = ਵਿਰੋਧ, ਖੋਟੀ ਚਰਚਾ, ਪਰਾਈ ਨਾਰਿ = ਇਸਤਰੀ ਵੱਲ ਮੰਦ ਦ੍ਰਿਸ਼ਟੀ, ਨਿੰਦਾ = ਅਪਕੀਰਤੀ ਆਦਿ ਵਿਕਾਰਾਂ ਦੀਆਂ ਗੱਲਾਂ ਹਨ, ਯਹ = ਇਹ ਸਭ ਮੀਠੀ = ਮਿੱਠੀਆਂ ਜਾਣ ਕੇ ਜੀਵ ਨੇ ਜੀਅ = ਹਿਰਦੇ ਮਾਹਿ = ਵਿਚ ਇਨ੍ਹਾਂ ਨਾਲ ਹਿਤਾਨੀ = ਪ੍ਰੇਮ ਲਾਉਣਾ ਕੀਤਾ ਹੈ **ਵਾ:** ਇਹ ਚੀਜ਼ਾਂ ਜੀਵ ਨੇ ਹਿਰਦੇ ਵਿਚ ਮਿੱਠੀਆਂ ਪਿਆਰੀਆਂ ਸਮਝੀਆਂ ਹੋਈਆਂ ਹਨ।

## ਬਲ ਬੰਚ ਛਪਿ ਕਰਤ ਉਪਾਵਾ; ਪੇਖਤ ਸੁਨਤ ਪ੍ਰਭ ਅੰਤਰਜਾਮੀ ॥

ਆਪਣੇ ਬਲ = ਜ਼ੋਰ ਨਾਲ ਬੰਚ = ਠੱਗੀ ਮਾਰਦਾ ਹੈ ਅਤੇ ਛਪਿ = ਲੁਕ ਕਰਕੇ ਮਾਇਆ ਵਾਸਤੇ ਅਨੇਕਾਂ ਉਪਾਵਾਂ = ਯਤਨ ਕਰਤ = ਕਰਦਾ ਹੈ, ਪਰ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰਭ = ਪਰਮਾਤਮਾ ਸਭ ਗੁਪਤ ਕੰਮਾਂ ਨੂੰ ਪੇਖਤ = ਵੇਖਦਾ ਅਤੇ ਗੁਪਤ ਗੱਲਾਂ ਨੂੰ ਸੁਨਤ = ਸੁਣਦਾ ਪਿਆ ਹੈ।

ਇਥੋਂ ਤਕ ਅਗਿਆਨੀ ਜੀਵਾਂ ਦਾ ਖੋਟਾ ਕਰਮ ਕਥਨ ਕਰ ਕੇ ਅੱਗੇ ਭੱਟਾਂ ਨੂੰ **ਵਾ:** ਆਪਣੇ ਸਿੱਖਾਂ ਨੂੰ ਇਨ੍ਹਾਂ ਵਿਕਾਰਾਂ ਤੋਂ ਬਚਣ ਲਈ ਉਪਦੇਸ਼ ਕਥਨ ਕਰਦੇ ਹਨ :

## ਸੀਲ ਧਰਮ ਦਯਾ ਸੁਚ ਨਾਸ੍ਤਿ; ਆਇਓ ਸਰਨਿ ਜੀਅ ਕੇ ਦਾਨੀ ॥

ਹੇ ਪ੍ਰਭੂ ! ਮੇਰੇ ਅੰਦਰ ਸੀਲ = ਨਰਮ ਸੁਭਾਅ, ਧਰਮ, ਦਇਆ ਅਤੇ ਸੁਚ = ਪਵਿੱਤਰਤਾ ਆਦਿ ਸ਼ੁਭ ਗੁਣ (ਨ + ਅਸ੍ਤਿ) ਨ = ਨਹੀਂ ਅਸ੍ਤਿ = ਹਨ, ਇਸ ਲਈ ਹੇ ਜੀਅ = ਜੀਵਾਂ ਕੇ = ਦੇ ਤਾਈਂ ਸੁਆਸਾਂ, ਰੋਜ਼ੀ ਆਦਿ ਦਾ ਦਾਨੀ = ਦਾਨ ਦੇਣ ਵਾਲੇ ਪ੍ਰਭੂ ! ਮੈਂ ਤੇਰੀ ਸਰਨਿ = ਓਟਿ ਵਿਚ ਆਇਓ = ਆਇਆ ਹਾਂ।

**ਕਾਰਣ ਕਰਣ ਸਮਰਥ ਸਿਰੀ ਧਰ; ਰਾਖਿ ਲੇਹੁ ਨਾਨਕ ਕੇ ਸੁਆਮੀ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਰੇ ਕਾਰਣਾਂ ਦੇ ਕਰਨ ਨੂੰ ਸਮਰਥ = ਸਰਬ ਸ਼ਕਤੀਵਾਨ ਤੇ ਸਿਰੀਧਰ = ਮਾਇਆ ਦੇ ਪਤੀ ! **ਵਾ:** ਸਿਰੀਧਰ = ਸ਼ੋਭਾ ਦੇ ਧਾਰਨ ਵਾਲੇ ਪ੍ਰਭੂ ! ਅਤੇ ਸਾਡੇ ਜਨਾਂ ਕੇ = ਦੇ ਸੁਆਮੀ = ਮਾਲਕ ! ਸਾਨੂੰ ਆਪਣੀ ਸ਼ਰਨ ਵਿਚ ਰਾਖਿ = ਰੱਖ ਲੇਹੁ = ਲੈਣਾ ਕਰ ॥੧॥

**ਕੀਰਤਿ ਕਰਨ ਸਰਨ ਮਨ ਮੋਹਨ; ਜੋਹਨ ਪਾਪ ਬਿਦਾਰਨ ਕਉ ॥**

ਜੋਹਨ = ਤੱਕਣ ਵਾਲੇ ਜੋ ਪਾਪ ਹਨ **ਵਾ:** ਜੋਹਨ = ਨੁਕਸਾਨ ਪਹੁੰਚਾਣ ਵਾਲੇ ਜੋ ਪਾਪ ਹਨ **ਵਾ:** ਜਿਨ੍ਹਾਂ ਪਾਪਾਂ ਕਰਕੇ ਪਰਾਏ ਘਰਾਂ ਨੂੰ ਜੋਹਨ = ਤੱਕਦਾ ਹੈਂ, ਉਨ੍ਹਾਂ ਨੂੰ ਬਿਦਾਰਨ = ਨਾਸ਼ ਕਰਨ ਦੇ ਕਉ = ਵਾਸਤੇ ਮਨ = ਮਨਾਂ ਨੂੰ ਮੋਹਨ = ਮੋਹਿਤ ਕਰਨ ਵਾਲੇ ਪ੍ਰਭੂ ਦੀ ਸਰਨ = ਓਟ ਵਿਚ ਪੈ ਕੇ ਕੀਰਤਿ = ਕੀਰਤਨ ਭਗਤੀ ਕਰਨ ਵਾਲਾ ਬਣ।

**ਹਰਿ ਤਾਰਨ ਤਰਨ ਸਮਰਥ ਸਭੈ ਬਿਧਿ; ਕੁਲਹ ਸਮੂਹ ਉਧਾਰਨ ਸਉ ॥**

ਉਹ ਹਰਿ = ਪ੍ਰਭੂ ਸੰਸਾਰ-ਸਮੁੰਦ੍ਰ ਤੋਂ ਜੀਵਾਂ ਨੂੰ ਤਾਰਨ ਲਈ ਤਰਨ = ਜਹਾਜ਼ ਰੂਪ ਹੈ ਅਤੇ ਸਭੈ = ਸਭ ਬਿਧਿ = ਤਰ੍ਹਾਂ ਕਰਕੇ ਸਮਰਥ = ਸਰਬ ਸ਼ਕਤੀਵਾਨ ਹੈ, ਉਹ ਸਉ = ਸੈਂਕੜੇ **ਵਾ:** ਸਉ = ਭਲੀ ਪ੍ਰਕਾਰ ਸਮੂਹ = ਸਾਰੀਆਂ ਕੁਲਹ = ਕੁਲਾਂ ਨੂੰ ਉਧਾਰਨ = ਪਾਰ ਕਰਨ ਵਾਲਾ ਹੈ।

**ਚਿਤ ਚੇਤਿ ਅਚੇਤ ਜਾਨਿ ਸਤਸੰਗਤਿ; ਭਰਮ ਅੰਧੇਰ ਮੋਹਿਓ ਕਤ ਧੰਉ ॥**

ਇਸ ਕਰਕੇ ਹੇ ਅਚੇਤ = ਗ਼ਾਫ਼ਲ ਜੀਵ ! ਸਤਿਸੰਗਤ ਦੁਆਰਾ ਉਸ ਸਮਰਥ ਪ੍ਰਭੂ ਨੂੰ ਆਪਦਾ ਆਸਰਾ ਜਾਨਿ = ਸਮਝ ਕੇ ਆਪਣੇ ਚਿਤ = ਮਨ ਵਿਚ ਉਸਨੂੰ ਚੇਤਿ = ਯਾਦ ਕਰ, ਐਵੇਂ ਭਰਮ ਦੇ ਅੰਧੇਰ = ਹਨੇਰੇ **ਵਾ:** ਭਰਮ ਅਤੇ ਅਗਿਆਨ ਦੇ ਹਨੇਰੇ ਵਿਚ ਮੋਹਿਆ ਹੋਇਆ ਕਤ = ਕਿਸ ਲਈ ਇਧਰ-ਉਧਰ ਧੰਉ = ਦੌੜਦਾ ਫਿਰਦਾ ਹੈਂ।

**ਮੂਰਤ ਘੜੀ ਚਸਾ ਪਲੁ ਸਿਮਰਨ; ਰਾਮ ਨਾਮੁ ਰਸਨਾ ਸੰਗਿ ਲਉ ॥**

ਹੇ ਭਾਈ ! ਮੂਰਤ = ਦੋ ਘੜੀਆਂ ਜਾਂ ਇਕ ਘੜੀ, ਜਾਂ ਚਸਾ ਜਾਂ ਪਲ ਮਾਤ੍ਰ ਹੀ ਸਿਮਰਨ ਕਰ **ਵਾ:** ਦੋ ਘੜੀਆਂ, ਘੜੀ, ਚਸਾ ਤੇ ਪਲ ਹਰ ਸਮੇਂ ਸਿਮਰਨ ਕਰ ਅਤੇ ਰਸਨਾ = ਜੀਭਾ ਦੇ ਸੰਗਿ = ਨਾਲ ਰਾਮ = ਪਰਮਾਤਮਾ ਦਾ ਨਾਮ ਲਉ = ਲੈਣਾ, ਜਪਣਾ ਕਰ।

**ਹੋਛਉ ਕਾਜੁ ਅਲਪ ਸੁਖ ਬੰਧਨ; ਕੋਟਿ ਜਨੰਮ ਕਹਾ ਦੁਖ ਭੰਉ ॥**

ਇਸ ਜਗਤ ਦੇ ਹੋਛਉ = ਤੁੱਛ ਕਾਜੁ = ਕੰਮ ਹਨ, ਅਲਪ = ਥੋੜ੍ਹਾ ਕੁ ਸਰੀਰਿਕ ਸੁੱਖ ਹੈ ਪਰ ਅੰਤ ਨੂੰ ਸਭ ਬੰਧਨ ਰੂਪ ਹਨ, ਇਨ੍ਹਾਂ ਵਿਚ ਲਿਪਾਇਮਾਨ ਹੋ ਕੇ ਕੋਟਿ = ਕ੍ਰੋੜਾਂ ਜਨੰਮ = ਜਨਮ ਕਹਾ = ਕਿਸ ਲਈ ਦੁੱਖਾਂ ਵਿਚ ਭੰਉ = ਭਾਉਂਦਾ ਫਿਰੇਂਗਾ **ਵਾ:** ਜਮਾਂ ਦਾ ਭੰਉ = ਭੈ ਹੀ ਪ੍ਰਾਪਤ ਹੋਵੇਗਾ।

**ਸਿਖ੍ਯਾ ਸੰਤ ਨਾਮੁ ਭਜੁ ਨਾਨਕ; ਰਾਮ ਰੰਗਿ ਆਤਮ ਸਿਉ ਰੰਉ ॥੨॥**

('ਸਿੱਖਿਆ' ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੰਤ = ਸ਼ਾਂਤ ਚਿਤ ਮਹਾਤਮਾ ਜਨ **ਵਾ:** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿਖ੍ਯਾ = ਸਿੱਖਿਆ, ਉਪਦੇਸ਼ ਲੈ ਕੇ ਪਰਮਾਤਮਾ ਦਾ ਨਾਮ ਭਜੁ = ਜਪਣਾ ਕਰ ਅਤੇ ਆਤਮ = ਮਨ ਦੇ ਰੰਗਿ = ਪ੍ਰੇਮ ਸਿਉ = ਨਾਲ ਰਾਮ = ਪਰਮਾਤਮਾ ਦੇ ਜੱਸ ਨੂੰ ਰੰਉ = ਉਚਾਰਨਾ ਕਰ ॥੨॥

ਅੱਗੇ ਪਰਮੇਸ਼ਰ ਦੀ ਸਮਰੱਥਾ ਅਤੇ ਦੇਹ ਦੇ ਅਭਿਮਾਨ ਤੋਂ ਰਹਿਤ ਕਰਨ ਦਾ ਉਪਦੇਸ਼ ਕਥਨ ਕਰਦੇ ਹਨ।

## ਰੰਚਕ ਰੇਤ ਖੇਤ ਤਨਿ ਨਿਰਮਿਤ; ਦੁਰਲਭ ਦੇਹ ਸਵਾਰਿ ਧਰੀ ॥

ਹੇ ਭਾਈ! ਮਾਤਾ ਦੇ ਤਨਿ = ਸਰੀਰ ਰੂਪੀ ਖੇਤ ਵਿਚ ਪਿਤਾ ਦੇ ਰੇਤ = ਬਿੰਦ ਦੀ ਰੰਚਕ = ਥੋੜ੍ਹਾ ਮਾਤਰ ਬੂੰਦ ਨਿਰਮਤਿ = ਇਸਥਿਤ ਹੋਈ, ਤਦੋਂ ਪਰਮਾਤਮਾ ਨੇ ਇਹ ਦੁਰਲਭ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲੀ ਮਨੁੱਖਾ ਦੇਹ = ਕਾਂਇਆ ਸਵਾਰਿ = ਬਣਾ ਕੇ ਧਰੀ = ਰੱਖ ਦਿੱਤੀ।

## ਖਾਨ ਪਾਨ ਸੋਧੇ ਸੁਖ ਭੁੰਚਤ; ਸੰਕਟ ਕਾਟਿ ਬਿਪਤਿ ਹਰੀ ॥

ਹੇ ਭਾਈ! ਉਸ ਪਰਮਾਤਮਾ ਨੇ ਤੈਨੂੰ ਖਾਨ = ਖਾਣ ਵਾਸਤੇ ਪਦਾਰਥ, ਪਾਨ = ਪੀਣ ਵਾਸਤੇ ਰਸ ਕਸ, ਰਹਿਣ ਵਾਸਤੇ ਸੋਧੇ = ਘਰ ਦਿੱਤੇ ਹਨ, ਜਿਸ ਕਰਕੇ ਤੂੰ ਅਨੇਕਾਂ ਸੁਖ ਭੁੰਚਤ = ਭੋਗ ਰਿਹਾ ਹੈਂ, ਉਸ ਸੰਕਟ = ਦੁੱਖਾਂ ਨੂੰ ਕਾਟਿ = ਕੱਟਣ ਵਾਲੇ ਪ੍ਰਭੂ ਨੇ ਤੇਰੀ ਮਾਤਾ ਦੇ ਗਰਭ ਵਿਚਲੀ ਬਿਪਤਿ = ਪੀੜਾ ਹਰੀ = ਨਾਸ਼ ਕੀਤੀ ਹੈ **ਵਾ:** ਉਹ ਹਰੀ = ਪ੍ਰਭੂ ਅਨੇਕਾਂ ਬਿਪਤਾ ਤੇ ਸੰਕਟਾਂ ਨੂੰ ਕੱਟਣ ਵਾਲਾ ਹੈ।

## ਮਾਤ ਪਿਤਾ ਭਾਈ ਅਰੁ ਬੰਧਪ; ਬੂਝਨ ਕੀ ਸਭ ਸੂਝ ਪਰੀ ॥

ਹੇ ਭਾਈ! ਉਸ ਪ੍ਰਭੂ ਨੇ ਤੈਨੂੰ ਮਾਤ ਪਿਤਾ = ਮਾਂ ਬਾਪ, ਭਾਈ = ਭਰਾ ਅਰੁ = ਅਤੇ ਬੰਧਪ = ਸੰਬੰਧੀ ਆਦਿ ਦਿੱਤੇ ਹਨ ਅਤੇ ਉਸ ਪ੍ਰਭੂ ਦੀ ਕਿਰਪਾ ਦੁਆਰਾ ਇਨ੍ਹਾਂ ਦੇ ਬੂਝਨ = ਸਮਝਣ ਕੀ = ਦੀ ਤੈਨੂੰ ਸਭ = ਸਾਰੀ ਸੂਝ = ਸਮਝ ਪਰੀ = ਪਈ ਹੈ।

## ਬਰਧਮਾਨ ਹੋਵਤ ਦਿਨ ਪ੍ਰਤ ਨਿਤ; ਆਵਤ ਨਿਕਟਿ ਬਿਖੰਮ ਜਰੀ ॥

ਹੇ ਭਾਈ! ਫੇਰ ਤੂੰ ਦਿਨ ਰਾਤ = ਦਿਨੋ ਦਿਨ ਨਿਤ = ਨਿਤਾਪ੍ਰਤੀ ਬਰਧਮਾਨ = ਵ੍ਰਿਧੀ ਨੂੰ ਪ੍ਰਾਪਤ ਹੋਵਤ = ਹੁੰਦਾ ਜਾਂਦਾ ਹੈਂ, ਭਾਵ ਉਮਰ ਵਧਦੀ ਜਾਂਦੀ ਹੈ ਅਤੇ ਬਿਖੰਮ = ਕਠਿਨ ਜਰੀ = ਬੁਢੇਪੇ ਦੀ ਅਵਸਥਾ ਨਿਕਟਿ = ਨੇੜੇ ਆ ਰਹੀ ਹੈ।

## ਰੇ ਗੁਨ ਹੀਨ ਦੀਨ ਮਾਇਆ ਕ੍ਰਿਮ; ਸਿਮਰਿ ਸੁਆਮੀ ਏਕ ਘਰੀ ॥

ਰੇ = ਹੇ ਸ਼ੁੱਭ ਗੁਣਾਂ ਤੋਂ ਹੀਨ = ਰਹਿਤ ਇੱਛਾ ਤੇ ਭੈ ਦੇ ਸੰਜੁਗਤ ਦੀਨ = ਕੰਗਾਲ ਮਾਇਆ ਦੇ ਕ੍ਰਿਮ = ਕੀੜੇ ਜੀਵ! ਤੂੰ ਏਕ = ਇਕ ਘੜੀ ਮਾਤ੍ਰ ਉਸ ਸੁਆਮੀ = ਮਾਲਕ ਪ੍ਰਭੂ ਨੂੰ ਸਿਮਰਿ = ਸਿਮਰਨਾ ਕਰ।

## ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ; ਨਾਨਕ ਕਾਟਿ ਭਰੰਮ ਭਰੀ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਸ ਪ੍ਰਭੂ ਅੱਗੇ ਇਉਂ ਬੇਨਤੀ ਕਰ ਕਿ ਹੇ ਕ੍ਰਿਪਾਲ = ਕ੍ਰਿਪਾਲੂ ਤੇ ਕ੍ਰਿਪਾ = ਮਿਹਰ ਦੇ ਨਿਧਿ = ਖ਼ਜ਼ਾਨੇ ਪ੍ਰਭੂ! ਮੇਰਾ ਪ੍ਰਤੱਖ **ਵਾ:** ਮਨ ਬੁੱਧ ਰੂਪੀ ਕਰੁ = ਹੱਥ ਗਹਿ = ਪਕੜਨਾ ਕਰੋ ਅਤੇ ਮੇਰਾ ਭਰੀ = ਭਲੀ ਪ੍ਰਕਾਰ ਭਰਮ ਕਾਟਿ = ਕੱਟ ਦੇਵੋ **ਵਾ:** ਭਰਮ ਕਰਕੇ ਵਿਸ਼ਿਆਂ ਨਾਲ ਭਰੀ ਹੋਈ ਬੁੱਧੀ ਅੰਦਰੋਂ ਵਿਸ਼ੇ ਕੱਟ ਦੇਵੋ ॥੩॥

## ਰੇ ਮਨ ਮੂਸ ਬਿਲਾ ਮਹਿ ਗਰਬਤ; ਕਰਤਬ ਕਰਤ, ਮਹਾਂ ਮੁਘਨਾਂ ॥

ਰੇ = ਹੇ ਮਨ ਰੂਪ ਮੂਸ = ਚੂਹੇ! ਤੂੰ ਇਸ ਸਰੀਰ ਰੂਪੀ ਬਿਲਾ = ਖੁੱਡ ਵਿਚ ਵੜ ਕੇ ਗਰਬਤ = ਹੰਕਾਰ

ਕਰਦਾ ਹੈਂ ਅਤੇ ਮਹਾਂ = ਬਹੁਤ ਵੱਡੇ ਘੁਘਨਾਂ = ਮੂਰਖਾਂ ਵਰਗੇ ਕਰਤਬ = ਕੰਮ ਕਰਤ = ਕਰਦਾ ਹੈਂ ਭਾਵ ਦੇਹ ਅਧਿਆਸ ਕਰਦਾ ਹੈਂ।

## ਸੰਪਤ ਦੋਲ ਝੋਲ ਸੰਗਿ ਝੂਲਤ; ਮਾਇਆ ਮਗਨ ਭ੍ਰਮਤ ਘੁਘਨਾ ॥

ਤੂੰ ਸੰਪਤ = ਬਿਭੂਤੀ, ਧਨ ਪਦਾਰਥ ਰੂਪੀ ਦੋਲ = ਪੰਘੂੜੇ ਵਿਚ ਝੋਲ = ਹੁਲਾਰਿਆਂ ਦੇ ਸੰਗਿ = ਨਾਲ ਝੂਲਤ = ਝੂਲ ਰਿਹਾ ਹੈਂ ਅਤੇ ਮਾਇਆ ਵਿਚ ਮਗਨ = ਮਸਤ ਹੋਇਆ ਘੁਘਨਾ = ਉੱਲੂ ਵਾਂਗ ਭ੍ਰਮਤ = ਭਰਮ ਰਿਹਾ ਹੈਂ **ਵਾ:** ਹੇ ਮਨਾਂ ਤੂੰ ਘੁਘਨਾ[1] = ਉੱਲੂ ਹੀ ਹੈਂ, ਜੜ੍ਹ ਚੇਤਨ ਮਾਇਆ ਦੇ ਮੋਹ ਵਿਚ ਮਸਤ ਹੋਇਆ ਅਨੇਕਾਂ ਜਨਮਾਂ ਵਿਚ ਭਰਮ ਰਿਹਾ ਹੈਂ।

## ਸੁਤ ਬਨਿਤਾ ਸਾਜਨ ਸੁਖ ਬੰਧਪ; ਤਾ ਸਿਉ ਮੋਹੁ ਬਢਿਓ, ਸੁ ਘਨਾ ॥

ਜੋ ਸੁਤ = ਪੁਤ੍ਰ, ਬਨਿਤਾ = ਇਸਤ੍ਰੀ, ਸਾਜਨ = ਮਿੱਤਰ ਤੇ ਬੰਧਪ = ਸੰਬੰਧੀਆਂ ਆਦਿ ਦੇ ਸੁਖ ਹਨ, ਤਾ = ਉਨ੍ਹਾਂ ਦੇ ਸਿਉ = ਨਾਲ ਤੇਰਾ ਸੁ = ਭਲੀ ਪ੍ਰਕਾਰ ਘਨਾ = ਬਹੁਤ ਮੋਹ ਬਢਿਓ = ਵਧਿਆ ਹੋਇਆ ਹੈ।

## ਬੋਇਓ ਬੀਜੁ ਅਹੰ, ਮਮ ਅੰਕੁਰੁ; ਬੀਤਤ ਅਉਧ, ਕਰਤ ਅਘਨਾ ॥

ਤੂੰ ਆਪਣੇ ਬੁੱਧ ਰੂਪੀ ਖੇਤ ਵਿਚ ਅਹੰ = ਹੰਕਾਰ ਰੂਪੀ ਬੀਜ ਬੋਇਓ = ਬੀਜਣਾ ਕੀਤਾ ਹੈ ਜਿਸ ਤੋਂ ਪਦਾਰਥਾਂ ਦੀ ਮਮ = ਮਮਤਾ ਰੂਪੀ ਅੰਕੁਰੁ = ਅੰਗੂਰ ਪੈਦਾ ਹੋ ਰਿਹਾ ਹੈ, ਤੇਰੀ ਉਮਰ ਬੀਤਤ = ਬਤੀਤ ਹੁੰਦੀ ਜਾ ਰਹੀ ਹੈ ਪਰ ਤੂੰ ਫੇਰ ਵੀ ਅਘਨਾਂ = ਪਾਪ ਕਰਮ ਕਰਤ = ਕਰਦਾ ਹੈਂ **ਵਾ:** ਪਾਪ ਕਰਦਿਆਂ ਹੀ ਤੇਰੀ ਉਮਰ ਗੁਜ਼ਰਦੀ ਜਾਂਦੀ ਹੈ।

## ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ; ਭੁੰਚਤ ਭੁਗਤਿ ਭੂਖ ਭੁਖਨਾ ॥

ਮਿਰਤੁ = ਮੌਤ ਰੂਪੀ ਮੰਜਾਰ = ਬਿੱਲਾ ਆਪਣਾ ਮੁਖ ਪਸਾਰਿ = ਫੈਲਾਅ ਕੇ ਤੇਰੇ ਵੱਲ ਨਿਰਖਤ = ਦੇਖ ਰਿਹਾ ਹੈ, ਪਰ ਤੂੰ ਭੁਗਤਿ = ਪਦਾਰਥਾਂ ਨੂੰ ਭੁੰਚਤ = ਭੋਗ ਰਿਹਾ ਹੈਂ ਅਤੇ ਫੇਰ ਵੀ ਭੂਖ-ਭੁਖਨਾ = ਭੁੱਖਾ ਹੀ ਭੁੱਖਾ ਰਹਿੰਦਾ ਹੈਂ ਭਾਵ ਤੈਨੂੰ ਆਸਾ ਤ੍ਰਿਸ਼ਨਾ ਦੀ ਭੁੱਖ ਲੱਗੀ ਰਹਿੰਦੀ ਹੈ **ਵਾ:** ਹੇ ਜੀਵ! ਉਹ ਕਾਲ ਰੂਪੀ ਬਿੱਲਾ ਆਪਣਾ ਮੁਖ ਪਸਾਰ ਕੇ ਭਾਵ ਜੋ ਖਿਨ-ਖਿਨ ਸਮਾਂ ਗੁਜ਼ਰਦਾ ਜਾ ਰਿਹਾ ਹੈ ਇਹ ਚੌੜਾ ਮੂੰਹ ਹੈ, ਉੱਤਰੈਣ ਤੇ ਦਖੈਣ ਉਸਦੇ ਜਬਾੜੇ ਹਨ, ਸਾਰੇ ਦਿਨ ਦੰਦਾਂ ਦੀ ਨਿਆਈਂ ਹਨ, ਰੁੱਤਾਂ ਦਾੜ੍ਹਾਂ ਦੀ ਨਿਆਈਂ ਹਨ, ਇਉਂ ਮੁਖ ਪਸਾਰ ਕੇ ਤੇਰੇ ਵੱਲ ਦੇਖ ਰਿਹਾ ਹੈ। ਤੂੰ ਦੁਨੀਆਂ ਦੇ ਚੰਗੇ-ਚੰਗੇ ਪਦਾਰਥ ਭੋਗਦਾ ਹੈਂ, ਪਰ ਉਹ ਕਾਲ ਤੇਰੀ ਭੁੱਖ ਦਾ ਭੁੱਖਾ ਹੈ ਭਾਵ ਉਹ ਤੈਨੂੰ ਖਾ ਜਾਵੇਗਾ।

## ਸਿਮਰਿ ਗੁਪਾਲ ਦਇਆਲ ਸਤਸੰਗਤਿ; ਨਾਨਕ ਜਗੁ ਜਾਨਤ ਸੁਪਨਾ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਨਾਂ! ਜਗੁ = ਸੰਸਾਰ ਨੂੰ ਸੁਪਨਾ ਮਾਤ੍ਰ ਅਸੱਤ ਜਾਨਤ = ਜਾਣ ਕੇ ਸਤਿਸੰਗਤ ਵਿਚ ਮਿਲ ਅਤੇ ਉਥੇ ਦਇਆਲ = ਦਇਆ ਦੇ ਘਰ ਤੇ ਗੁਪਾਲ = ਪ੍ਰਿਥਵੀ ਦੇ ਪਾਲਕ ਪਰਮਾਤਮਾ ਨੂੰ ਸਿਮਰਿ = ਸਿਮਰਨਾ ਕਰ ॥੪॥

---

੧. **ਘੁਘਨਾ** : ਘੁੱਘੂ, ਘੁੱਘੀ ਦੇ ਨਰ ਨੂੰ ਵੀ ਘੁੱਘੂ ਆਖਦੇ ਹਨ, ਏਥੇ ਉੱਲੂ ਦਾ ਵਾਚਕ ਹੈ।

[ਅੰਗ ੧੩੮੮]

## ਦੇਹਨ ਗੇਹਨ ਨੇਹ ਨ ਨੀਤਾ; ਮਾਇਆ ਮਤ ਕਹਾ ਲਉ ਗਾਰਹੁ ॥

ਇਹ ਦ੍ਰਿਸ਼ਟਮਾਨ ਦੇਹਨ = ਦੇਹਾਂ, ਗੇਹਨ = ਘਰ **ਵਾ:** ਗੇਹਨ = ਘਰ ਵਾਲੀਆਂ ਦਾ ਨੇਹ = ਪ੍ਰੇਮ, ਮੋਹ ਨੀਤਾ = ਨਿਤਾਪ੍ਰਤੀ ਨਹੀਂ ਰਹਿਣ ਵਾਲਾ ਹੈ, ਫੇਰ ਮਾਇਆ ਵਿਚ ਮਤ = ਮਸਤ ਹੋ ਕੇ ਕਹਾ = ਕਿਥੋਂ ਲਉ = ਤੱਕ ਆਪਣੇ ਆਪ ਨੂੰ ਗਾਰਹੁ = ਗਾਲਣਾ ਕਰੇਂਗਾ **ਵਾ:** ਫੇਰ ਗਾਰਹੁ = ਗੌਰਵਤਾ ਕਿਥੋਂ ਪ੍ਰਾਪਤ ਕਰੇਂਗਾ **ਵਾ:** ਕਿਸ ਲਈ ਗਾਰਹੁ = ਹੰਕਾਰ ਕਰਦਾ ਹੈਂ **ਵਾ:** ਵਿਸ਼ਿਆਂ ਰੂਪੀ ਜ਼ਹਿਰ ਵਿਚ ਕਿਤਨਾ ਕੁ ਜ਼ਹਿਰੀਲਾ ਹੁੰਦਾ ਰਹੇਂਗਾ।

## ਛਤ੍ਰਨ ਪਤ੍ਰਨ ਚਉਰ ਨ ਚਾਵਰ; ਬਹਤੀ ਜਾਤ ਰਿਦੈ ਨ ਬਿਚਾਰਹੁ ॥

ਹੇ ਭਾਈ ! ਛਤ੍ਰਨ = ਰਾਜਿਆਂ ਦਾ ਰਾਜ ਚਿੰਨ੍ਹ, ਛਤਰ, ਪਤ੍ਰਨ = ਪਰਵਾਨੇ, ਚਉਰ ਅਤੇ ਚਾਵਰ = ਚੌਰ ਬਰਦਾਰ ਵੀ ਨਿਤ ਨਹੀਂ ਰਹਿਣ ਵਾਲੇ ਹਨ, ਇਨ੍ਹਾਂ ਦੀ ਵਾਸ਼ਨਾ ਵਿਚ ਤੇਰੀ ਉਮਰ ਬਹਤੀ = ਵਹਿੰਦੀ ਜਾਂਦੀ ਹੈ, ਤੂੰ ਇਸ ਗੱਲ ਨੂੰ ਆਪਣੇ ਰਿਦੈ = ਹਿਰਦੇ ਵਿਚ ਬਿਚਾਰਹੁ = ਵਿਚਾਰਦਾ ਨਹੀਂ ਹੈਂ **ਵਾ:** ਕਿਉਂ ਨਹੀਂ ਵਿਚਾਰਦਾ ?

## ਰਥਨ ਅਸ੍ਵਨ ਗਜ ਸਿੰਘਾਸਨ; ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥

ਜੋ ਰਥਨ = ਰਥ, ਅਸ੍ਵਨ = ਘੋੜੇ ਤੇ ਗਜ = ਹਾਥੀਆਂ ਦੀ ਸਵਾਰੀ ਅਤੇ ਸਿੰਘਾਸਨ = ਰਾਜ ਤਖ਼ਤ ਹੈ, ਇਹ ਸਭ ਕੁਝ ਇਕ ਛਿਨ = ਖਿਨ ਮਾਤ੍ਰ ਸਮੇਂ ਮਹਿ = ਵਿਚ ਤਿਆਗਤ = ਛੱਡ ਕੇ ਨਾਂਗ = ਨੰਗੇ ਹੀ ਪ੍ਰਲੋਕ ਨੂੰ ਸਿਧਾਰਹੁ = ਚਲੇ ਜਾਵੋਗੇ।

## ਸੂਰਨ ਬੀਰਨ ਮੀਰ ਨ ਖਾਨਮ; ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥

ਸੂਰਨ = ਸੂਰਮੇ ਬੀਰਨ = ਬਹਾਦਰ **ਵਾ:** ਅਤਿਰਥੀ ਤੇ ਮਹਾਂਰਥੀ ਆਦਿ ਸੂਰਮੇ, ਮੀਰ = ਪਾਤਸ਼ਾਹ ਅਤੇ ਖਾਨਮ = ਪਠਾਣਾਂ ਦੇ ਸਰਦਾਰ ਆਦਿ ਵੀ ਨਹੀਂ ਰਹਿਣਗੇ **ਵਾ:** ਸੂਰਮੇ, ਬਹਾਦਰ, ਮੀਰਨ = ਪਾਤਸ਼ਾਹ ਅਤੇ ਸਰਦਾਰ ਆਦਿ ਕੋਊ = ਕੋਈ ਵੀ ਆਪਣੇ ਸੰਗਿ = ਨਾਲ ਸਹਾਇਕ ਹੋ ਕੇ ਜਾਣ ਵਾਲਾ ਦ੍ਰਿਸਟਿ = ਦ੍ਰਿਸ਼ਟੀ ਵਿਚ ਨਾ ਨਿਹਾਰਹੁ = ਦੇਖਣਾ ਕਰੋ **ਵਾ:** ਵਿਚਾਰ ਵਾਲੀ ਦ੍ਰਿਸ਼ਟੀ ਨਾਲ ਦੇਖਣਾ ਕਰੋ ਕਿ ਕੋਈ ਵੀ ਪ੍ਰਲੋਕ ਵਿਚ ਸਾਥੀ ਨਹੀਂ ਹੈ।

## ਕੋਟਨ ਓਟਨ ਕੋਸ ਨ ਛੋਟਾ; ਕਰਤ ਬਿਕਾਰ ਦੋਊ ਕਰ ਝਾਰਹੁ ॥

ਕੋਟਨ = ਕਿਲ੍ਹਿਆਂ ਦੀ ਓਟਨ = ਟੇਕ ਅਤੇ ਕੋਸ = ਖ਼ਜ਼ਾਨਿਆਂ ਦੇ ਬਲ ਕਰਕੇ ਵੀ ਕੋਈ ਛੋਟਾ = ਛੁੱਟ ਨਹੀਂ ਸਕਦਾ ਪਰ ਹੇ ਜੀਵ ! ਤੂੰ ਆਪਣੇ ਦੋਊ = ਦੋਵੇਂ ਕਰ = ਹੱਥ ਝਾਰਹੁ = ਝਾੜ ਕੇ ਭਾਵ ਬੇ-ਫ਼ਿਕਰ ਹੋ ਕੇ ਇਨ੍ਹਾਂ ਕਿਲ੍ਹਿਆਂ ਅਤੇ ਖ਼ਜ਼ਾਨਿਆਂ ਦੀ ਪ੍ਰਾਪਤੀ ਲਈ ਅਨੇਕਾਂ ਬਿਕਾਰ = ਵਿਕਾਰ, ਮੰਦ ਕਰਮ ਕਰਤ = ਕਰਦਾ ਹੈਂ **ਵਾ:** ਇਨ੍ਹਾਂ ਵਿਕਾਰਾਂ ਨੂੰ ਕਰਦਾ ਹੋਇਆ ਅੰਤ ਨੂੰ ਦੋਵੇਂ ਹੱਥ ਝਾੜ ਕੇ ਭਾਵ ਖ਼ਾਲੀ ਹੀ ਚਲਿਆ ਜਾਵੇਗਾ **ਵਾ:** ਜਮ ਤੇਰੇ ਦੋਵੇਂ ਹੱਥ ਝਾੜ ਦੇਣਗੇ।

## ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ; ਉਲਟਤ ਜਾਤ, ਬਿਰਖ ਕੀ ਛਾਰਹੁ ॥

ਮਿਤ੍ਰ = ਦੋਸਤ, ਪੁੱਤ੍ਰ, ਇਸਤ੍ਰੀ, ਸਾਜਨ = ਸੱਜਣ ਤੇ ਸਖ = ਪਿਆਰੇ ਸਖੇ ਆਦਿ ਵੀ ਸਹਾਇਕ ਨਹੀਂ

ਹੋਣਗੇ, ਜਿਵੇਂ ਸੂਰਜ ਬਦਲਣ ਨਾਲ ਬਿਰਖ = ਰੁਖ ਕੀ = ਦੀ ਛਾਰਹੁ = ਛਾਂ ਵੀ ਉਲਟਤ = ਉਲਟਦੀ, ਬਦਲਦੀ ਜਾਤ = ਜਾਂਦੀ ਹੈ ਭਾਵ ਜਦੋਂ ਸੂਰਜ ਪੂਰਬ ਵਾਲੇ ਪਾਸੇ ਹੁੰਦਾ ਹੈ ਤਦੋਂ ਛਾਂ ਪੱਛਮ ਵਾਲੇ ਪਾਸੇ ਹੁੰਦੀ ਹੈ ਅਤੇ ਜਦੋਂ ਸੂਰਜ ਪੱਛਮ ਵਾਲੇ ਪਾਸੇ ਚਲਾ ਜਾਂਦਾ ਹੈ ਤਦੋਂ ਛਾਂ ਪੂਰਬ ਵੱਲ ਆ ਜਾਂਦੀ ਹੈ ਤਿਵੇਂ ਪਰਾਲਬਧ ਰੂਪੀ ਸੂਰਜ ਦੇ ਬਦਲਣ ਨਾਲ ਇਹ ਦੇਹਾਂ ਰੂਪੀ ਰੁੱਖਾਂ ਦੀ ਪੁੰਨਾਂ ਰੂਪੀ ਛਾਂ ਬਦਲਦੀ ਜਾਂਦੀ ਹੈ।

## ਦੀਨ ਦਯਾਲ ਪੁਰਖ ਪ੍ਰਭ ਪੂਰਨ; ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥

ਜੋ ਦੀਨ = ਗ਼ਰੀਬਾਂ ਉੱਪਰ ਦਯਾਲ = ਮਿਹਰ ਕਰਨ ਵਾਲਾ ਪੁਰਖ = ਵਿਆਪਕ ਤੇ ਪੂਰਨ ਪ੍ਰਭੂ ਹੈ, ਉਸ ਅਗਮ = ਗੰਮਤਾ ਤੋਂ ਰਹਿਤ ਤੇ ਅਪਾਰਹੁ = ਪਾਰਾਵਾਰ ਤੋਂ ਰਹਿਤ ਪ੍ਰਭੂ ਨੂੰ ਛਿਨ ਛਿਨ ਕਾਲ ਵਿਚ ਸਿਮਰਹੁ = ਯਾਦ ਕਰੋ।

## ਸ੍ਰੀਪਤਿ ਨਾਥ ਸਰਣਿ ਨਾਨਕ ਜਨ;
## ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭੱਟੋ! ਇਸ ਲਈ ਉਸ ਪ੍ਰਭੂ ਅੱਗੇ ਇਉਂ ਬੇਨਤੀ ਕਰੋ ਕਿ ਹੇ ਸ੍ਰੀ = ਲਛਮੀ, ਮਾਇਆ ਦੇ ਪਤਿ = ਪਤੀ, ਨਾਥ = ਮਾਲਕ ਪ੍ਰਭੂ! ਮੈਂ ਜਨ ਤੇਰੀ ਸਰਣਿ = ਓਟ ਵਿਚ ਪਿਆ ਹਾਂ, ਹੇ ਭਗਵੰਤ = ਪ੍ਰਭੂ! ਆਪਣੀ ਕ੍ਰਿਪਾ = ਮਿਹਰ ਕਰਿ = ਕਰਕੇ ਮੈਨੂੰ ਇਸ ਭੈਦਾਇਕ ਸੰਸਾਰ-ਸਮੁੰਦ੍ਰ ਤੋਂ ਤਾਰਹੁ = ਤਾਰਨ ਕਰ ॥੫॥

ਅੱਗੇ ਮਾਇਆ ਦੀ ਅਵਸਥਾ, ਪ੍ਰਬਲਤਾ ਦੱਸਦੇ ਹੋਏ ਉਪਦੇਸ਼ ਦੇਂਦੇ ਹਨ:

## ਪ੍ਰਾਨ ਮਾਨ ਦਾਨ ਮਗ ਜੋਹਨ; ਹੀਤੁ ਚੀਤੁ ਦੇ ਲੇ ਲੇ ਪਾਰੀ ॥

ਹੇ ਭਾਈ! ਤੂੰ ਆਪਣਾ ਪ੍ਰਾਨ = ਸੁਆਸ ਤੇ ਮਾਨ = ਆਦਰ ਤਕ ਦੇ ਕੇ ਦਾਨ ਕਰਨ ਵਾਲਾ ਮਾਇਆ ਦਾ ਹੀ ਮਗ = ਰਸਤਾ ਜੋਹਨ = ਤੱਕਣਾ ਕੀਤਾ ਭਾਵ ਕੋਈ ਮਾਇਆ ਦਾ ਦਾਨ ਕਰਦਾ ਵੇਖ ਕੇ ਉਸ ਪਾਸੋਂ ਮਾਇਆ ਲੈਣ ਦੀ ਇੱਛਾ ਕਰਨੀ **ਵਾ:** ਆਪਣੇ ਪ੍ਰਾਣਾਂ ਦੀ ਰੱਖਿਆ, ਕਿਸੇ ਦੁਆਰਾ ਆਦਰ-ਸਤਿਕਾਰ ਅਤੇ ਦਾਨ ਕਰਨ ਲਈ ਮਾਇਆ ਦਾ ਹੀ ਰਸਤਾ ਤੱਕਣਾ ਕੀਤਾ ਹੈ, ਫੇਰ ਆਪਣੇ ਚੀਤੁ = ਮਨ ਦਾ ਹੀਤੁ = ਪ੍ਰੇਮ ਦੇ ਕੇ ਹੋਰਨਾਂ ਪਾਸੋਂ ਮਾਇਆ ਲੈ ਲੈ ਕਰਕੇ ਪਾਰੀ = ਪਾਲਣਾ, ਇਕੱਤ੍ਰ ਕਰਨਾ ਕੀਤੀ ਹੈ।

## ਸਾਜਨ ਸੈਨ ਮੀਤ ਸੁਤ ਭਾਈ; ਤਾਹੂ ਤੇ ਲੇ ਰਖੀ ਨਿਰਾਰੀ ॥

ਫੇਰ ਜੋ ਸਾਜਨ = ਸੱਜਣ, ਸੈਨ = ਸੰਬੰਧੀ, ਮੀਤ = ਮਿੱਤਰ, ਸੁਤ = ਪੁੱਤਰ ਅਤੇ ਭਾਈ = ਭਰਾ ਆਦਿ ਰਿਸ਼ਤੇਦਾਰ ਹਨ, ਤਾਹੂ = ਉਨ੍ਹਾਂ ਤੇ = ਤੋਂ ਇਹ ਮਾਇਆ ਨਿਰਾਰੀ = ਅਸੰਗ ਭਾਵ ਗੁਪਤ ਹੀ ਲੇ = ਲੈ ਕਰਕੇ ਰੱਖੀ ਹੋਈ ਹੈ, ਭਾਵ ਕਿ ਇਨ੍ਹਾਂ ਨੂੰ ਕਿਤੇ ਮੇਰੀ ਮਾਇਆ ਦੀ ਖ਼ਬਰ ਨਾ ਹੋ ਜਾਵੇ।

## ਧਾਵਨ ਪਾਵਨ ਕੂਰ ਕਮਾਵਨ; ਇਹ ਬਿਧਿ ਕਰਤ ਅਉਧ ਤਨ ਜਾਰੀ ॥

ਤਿਸ ਮਾਇਆ ਨੂੰ ਪਾਵਨ = ਪਾਉਣ ਵਾਸਤੇ ਜੀਵ ਦੇਸਾਂ ਪ੍ਰਦੇਸਾਂ ਵਿਚ ਧਾਵਨ = ਦੌੜਦਾ ਹੈ ਅਤੇ ਕੂਰ = ਝੂਠ ਕਮਾਵਨ = ਕਮਾਉਣਾ ਕਰਦਾ ਹੈ, ਇਹ = ਇਸ ਬਿਧਿ = ਤਰ੍ਹਾਂ ਕਰਤ = ਕਰਦਿਆਂ ਕਰਦਿਆਂ ਜੀਵ ਨੇ ਆਪਣੇ ਤਨ = ਸਰੀਰ ਦੀ ਸਾਰੀ ਅਉਧ = ਉਮਰ ਜਾਰੀ = ਸਾੜ, ਨਾਸ਼ ਕਰ ਦਿੱਤੀ ਹੈ **ਵਾ:** ਆਪਣੀ ਉਮਰ ਬਤੀਤ ਕਰਕੇ ਤਨ ਨੂੰ ਕਾਲ ਦੀ ਜਾਰੀ = ਜਾਲੀ, ਫਾਹੀ ਵਿਚ ਫਸਾ ਲਿਆ ਹੈ।

## ਕਰਮ ਧਰਮ ਸੰਜਮ ਸੁਚ ਨੇਮਾ; ਚੰਚਲ ਸੰਗਿ ਸਗਲ ਬਿਧਿ ਹਾਰੀ ॥

ਨਿਸ਼ਕਾਮ ਕਰਮ, ਪੁੰਨ ਦਾਨ ਰੂਪੀ ਸ੍ਰੇਸ਼ਟ ਧਰਮ, ਸੰਜਮ = ਇੰਦ੍ਰੀਆਂ ਦਾ ਦਮਨ, ਸੁਚ = ਪਵਿੱਤ੍ਰਤਾ ਅਤੇ ਯਮ, ਨੇਮਾ = ਨਿਯਮ ਆਦਿ ਸਗਲ = ਸਾਰੀਆਂ ਸ੍ਰੇਸ਼ਟ ਬਿਧਿ = ਵਿਧੀਆਂ ਚੰਚਲ = ਮਾਇਆ ਦੀ ਸੰਗਿ = ਸੰਗਤ ਕਰਕੇ ਹਾਰੀ = ਹਾਰ ਦਿੱਤੀਆਂ, ਭਾਵ ਕੋਈ ਵੀ ਗੁਣ ਧਾਰਨ ਨਹੀਂ ਕੀਤਾ।

## ਪਸੁ ਪੰਖੀ ਬਿਰਖ ਅਸਥਾਵਰ; ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥

ਇਸ ਮਾਇਆ ਦੀ ਸੰਗਤ ਕਰਕੇ ਜੀਵ ਪਸੁ = ਪਸ਼ੂ, ਪੰਛੀ, ਬਿਰਖ = ਰੁੱਖ, ਅਸਥਾਵਰ = ਇਕ ਥਾਂ ਤੋਂ ਨਾ ਹਿੱਲਣ ਵਾਲੇ ਪਹਾੜ, ਪੱਥਰ ਆਦਿ ਬਹੁ = ਬਹੁਤ ਬਿਧਿ = ਤਰ੍ਹਾਂ ਦੀਆਂ ਜੋਨਿ = ਜੂਨਾਂ ਵਿਚ ਅਤਿ = ਅਤਿਅੰਤ ਭਾਰੀ ਭਾਵ ਬਹੁਤ ਭ੍ਰਮਿਓ = ਭਰਮਦਾ ਰਹਿੰਦਾ ਹੈ।

## ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ; ਦੀਨਾ ਨਾਥ ਪ੍ਰਾਨਪਤਿ ਸਾਰੀ ॥

ਸਾਰੀ ਉਮਰ ਵਿਚ **ਵਾ:** ਸਾਰੀ ਸ੍ਰਿਸ਼ਟੀ ਦੇ ਪ੍ਰਾਨਪਤਿ = ਪ੍ਰਾਣਾਂ ਦੇ ਪਤੀ ਅਤੇ ਦੀਨਾ = ਗ਼ਰੀਬਾਂ ਦੇ ਨਾਥ = ਮਾਲਕ ਪ੍ਰਭੂ ਦੇ ਨਾਮ ਨੂੰ ਇਕ ਖਿਨ, ਪਲ ਤੇ ਚਸਾ ਮਾਤ੍ਰ ਵੀ ਸਿਮਰਿਓ = ਸਿਮਰਨਾ ਨਹੀਂ ਕੀਤਾ।

## ਖਾਨ ਪਾਨ ਮੀਠ ਰਸ ਭੋਜਨ; ਅੰਤ ਕੀ ਬਾਰ ਹੋਤ ਕਤ ਖਾਰੀ ॥

ਹੇ ਭਾਈ! ਜੋ ਮੀਠ = ਮਿੱਠੇ ਰਸ = ਰਸਦਾਇਕ ਅਨੇਕਾਂ ਭੋਜਨ ਖਾਨ ਪਾਨ = ਖਾਣਾ ਪੀਣਾ ਕਰਦਾ ਹੈਂ **ਵਾ:** ਜੋ ਮਿੱਠੇ ਰਸ ਵਾਲੇ ਭੋਜਨ ਖਾਣੇ ਅਤੇ ਦੁੱਧ ਆਦਿਕ ਰਸ ਵਾਲੇ ਪਦਾਰਥ ਪੀਣੇ ਹਨ, ਇਹ ਅੰਤ = ਅਖ਼ੀਰ ਕੀ = ਦੀ ਬਾਰ = ਵਾਰੀ ਨੂੰ ਕਤ = ਕਿਥੇ ਖਾਰੀ = ਖਰੇ ਹੋਤ = ਹੋਣਗੇ ਭਾਵ ਸਾਰੇ ਦੁਖਦਾਇਕ ਹੋਣਗੇ **ਵਾ:** ਅੰਤ ਦੀ ਵਾਰੀ ਨਾਲ ਜਾਣ ਨੂੰ ਕਿਥੇ ਖਾਰੀ = ਖੜ੍ਹੇ ਹੁੰਦੇ ਹਨ ਭਾਵ ਏਥੇ ਹੀ ਰਹਿ ਜਾਂਦੇ ਹਨ **ਵਾ:** ਅੰਤ ਦੀ ਵਾਰੀ ਨੂੰ ਕਿਸ ਦੇ ਹੁੰਦੇ ਹਨ ਭਾਵ ਖਰ ਜਾਣ ਵਾਲੇ ਹਨ।

## ਨਾਨਕ, ਸੰਤ ਚਰਨ ਸੰਗਿ ਉਧਰੇ; ਹੋਰਿ ਮਾਇਆ ਮਗਨ ਚਲੇ ਸਭਿ ਡਾਰੀ ॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭੱਟੋ! ਜੋ ਮਨੁੱਖ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਚਰਨਾਂ ਦੇ ਸੰਗਿ = ਨਾਲ ਲੱਗੇ ਹਨ, ਉਹ ਇਸ ਮਾਇਆ ਤੋਂ ਉਧਰੇ = ਬਚੇ ਹਨ, ਹੋਰ ਸੰਸਾਰੀ ਲੋਕ ਜੋ ਮਾਇਆ ਵਿਚ ਮਗਨ = ਮਸਤ ਹਨ, ਉਹ ਸਭਿ = ਸਾਰੇ ਮਾਇਆ ਨੂੰ ਇਥੇ ਡਾਰੀ = ਸੁੱਟ ਕੇ ਹੀ ਚਲੇ = ਤੁਰ ਗਏ ਹਨ ਭਾਵ ਉਹ ਆਪਣਾ ਆਪ ਸਭ ਕੁਝ ਗਵਾ ਕੇ ਅਮੋਲਕ ਜੀਵਨ ਕੌਡਾਂ ਦੇ ਭਾਅ ਨਿਸਫਲ ਕਰਕੇ ਖ਼ਾਲੀ ਹੱਥ ਝਾੜਦੇ ਹੋਏ ਪ੍ਰਲੋਕ, ਜੂਨਾਂ ਨੂੰ ਗਏ ਹਨ ॥੬॥

## ਬ੍ਰਹਮਾਦਿਕ ਸਿਵ ਛੰਦ ਮੁਨੀਸੁਰ; ਰਸਕਿ ਰਸਕਿ ਠਾਕੁਰ ਗੁਨ ਗਾਵਤ ॥

ਬ੍ਰਹਮਾਦਿਕ = ਬ੍ਰਹਮਾ ਤੇ ਵਿਸ਼ਨੂੰ ਆਦਿਕ, ਸ਼ਿਵ = ਸ਼ਿਵ ਜੀ, ਛੰਦ = ਵੇਦ **ਵਾ:** ਛੰਦ = ਸ਼ੰਦੋਗਮੁਨੀ ਅਤੇ ਹੋਰ ਮੁਨੀਸੁਰ = ਵੱਡੇ-ਵੱਡੇ ਮੁਨੀ ਜਨ ਰਸਕਿ ਰਸਕਿ = ਰਸਨਾ ਨੂੰ ਰਸਾ ਰਸਾ ਕੇ **ਵਾ:** ਰਸਕਿ = ਤਦਾਕਾਰ ਅਤੇ ਰਸਕਿ = ਪ੍ਰੇਮੀ ਹੋ ਕੇ ਠਾਕੁਰ = ਮਾਲਕ ਪ੍ਰਭੂ ਦੇ ਗੁਣਾਂ ਨੂੰ ਗਾਵਤ = ਗਾਉਂਦੇ ਹਨ।

## ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ; ਧਰਣਿ ਗਗਨ, ਆਵਤ ਫੁਨਿ ਧਾਵਤ ॥

ਇੰਦ੍ਰ, ਮੁਨਿੰਦ੍ਰ = ਮੁਨੀਰਾਜ ਅਤੇ ਗੋਰਖ ਨਾਥ ਵਰਗੇ ਉਸ ਵਾਹਿਗੁਰੂ ਨੂੰ ਖੋਜਤੇ = ਲੱਭਦੇ ਫਿਰਦੇ ਹਨ,

ਉਹ ਸਿੱਧੀ ਦੇ ਬਲ ਨਾਲ ਕਦੇ ਧਰਣਿ = ਧਰਤੀ ਤੋਂ ਗਗਨ = ਅਕਾਸ਼ ਵੱਲ ਜਾਂਦੇ ਹਨ ਅਤੇ ਉਥੋਂ ਧਰਤੀ ਵੱਲ ਆਵਤ = ਆਉਂਦੇ ਫੁਨਿ = ਫੇਰ ਮੁੜ ਕੇ ਅਕਾਸ਼ ਵੱਲ ਧਾਵਤ = ਦੌੜਦੇ ਹਨ।

## ਸਿਧ ਮਨੁਖੵ ਦੇਵ ਅਰੁ ਦਾਨਵ; ਇਕੁ ਤਿਲੁ ਤਾ ਕੋ ਮਰਮੁ ਨ ਪਾਵਤ ॥

ਚੌਰਾਸੀ ਸਿੱਧ, ਮਨੁੱਖ, ਦੇਵ = ਦੇਵਤੇ ਅਰੁ = ਅਤੇ ਦਾਨਵ = ਦੈਂਤ ਆਦਿ ਇਕ ਤਿਲ ਮਾਤ੍ਰ ਵੀ ਤਾ = ਉਸ ਪਰਮਾਤਮਾ ਕੋ = ਦਾ ਮਰਮੁ = ਭੇਦ ਨਹੀਂ ਪਾਵਤ = ਪਾ ਸਕਦੇ।

## ਪ੍ਰਿਅ ਪ੍ਰਭ ਪ੍ਰੀਤਿ, ਪ੍ਰੇਮ ਰਸ ਭਗਤੀ; ਹਰਿ ਜਨ ਤਾ ਕੈ ਦਰਸਿ ਸਮਾਵਤ ॥

ਜੋ ਜਨ ਪ੍ਰਿਅ = ਪਿਆਰੇ ਪ੍ਰਭ = ਪਰਮਾਤਮਾ ਨਾਲ ਪ੍ਰੀਤਿ = ਪ੍ਰੀਤੀ ਕਰਕੇ ਪ੍ਰੇਮਾ-ਭਗਤੀ ਦੇ ਰਸ ਵਿਚ ਮਗਨ ਹਨ **ਵਾ:** ਜਿਨ੍ਹਾਂ ਦੀ ਪਿਆਰੇ ਪ੍ਰਭੂ ਦੀ ਭਗਤੀ ਵਿਚ ਮਨ ਕਰਕੇ ਪ੍ਰੀਤੀ ਹੈ, ਬਾਣੀ ਕਰਕੇ ਪ੍ਰੇਮ ਹੈ ਅਤੇ ਸਰੀਰ ਕਰਕੇ ਵੀ ਰਸ = ਪ੍ਰੇਮ ਹੈ **ਵਾ:** ਜਿਨ੍ਹਾਂ ਨੇ ਸਤਿਜੁੱਗ ਵਿਚ ਪ੍ਰਿਅ = ਪਿਆਰੇ ਪ੍ਰਭੂ ਦੀ ਪ੍ਰਾਪਤੀ ਲਈ ਪ੍ਰੀਤੀ ਲਾਈ ਸੀ, ਤ੍ਰੇਤੇ ਜੁਗ ਵਿਚ ਪ੍ਰਭੂ ਨਾਲ ਪ੍ਰੇਮ ਕੀਤਾ ਸੀ, ਦੁਆਪੁਰ ਵਿਚ ਨਾਮ ਦਾ ਰਸ = ਅਨੰਦ ਮਾਨਣਾ ਕੀਤਾ ਹੈ ਅਤੇ ਹੁਣ ਕਲਿਜੁੱਗ ਵਿਚ ਸ੍ਵਣ ਭਗਤੀ, ਦਾਸਾ ਭਗਤੀ, ਚਰਨ ਸੇਵਕ ਰੂਪ ਆਦਿ ਭਗਤੀ ਕੀਤੀ ਹੈ **ਵਾ:** ਜਿਨ੍ਹਾਂ ਨੇ ਪਿਆਰੇ ਪ੍ਰਭੂ ਨਾਲ ਪ੍ਰੀਤੀ ਕੀਤੀ ਹੈ, ਸਾਧਸੰਗਤ ਨਾਲ ਪ੍ਰੇਮ ਕੀਤਾ ਹੈ ਅਤੇ ਭਗਤੀ ਦੇ ਰਸ ਨੂੰ ਮਾਨਣਾ ਕੀਤਾ ਹੈ, ਉਹ ਹਰਿ = ਹਰੀ ਦੇ ਜਨ = ਸੇਵਕ ਤਾ = ਉਸ ਪਰਮਾਤਮਾ ਕੈ = ਦੇ ਦਰਸਿ = ਦਰਸ਼ਨਾਂ ਵਿਚ ਸਮਾਵਤ = ਸਮਾਅ, ਲੀਨ ਹੋ ਜਾਂਦੇ ਹਨ।

## ਤਿਸਹਿ ਤਿਆਗਿ ਆਨ ਕਉ ਜਾਚਹਿ;
## ਮੁਖ ਦੰਤ ਰਸਨ ਸਗਲ ਘਸਿ ਜਾਵਤ ॥

ਜਿਹੜੇ ਮਨੁੱਖ ਤਿਸਹਿ = ਉਸ ਵਾਹਿਗੁਰੂ ਨੂੰ ਤਿਆਗਿ = ਛੱਡ ਕੇ ਆਨ = ਹੋਰਨਾਂ ਦੇਵੀ ਦੇਵਤਿਆਂ ਕਉ = ਦੇ ਪਾਸੋਂ ਜਾਚਹਿ = ਮੰਗਦੇ ਫਿਰਦੇ ਹਨ, ਉਨ੍ਹਾਂ ਦੇ ਪਦਾਰਥ ਮੰਗਦਿਆਂ ਮੰਗਦਿਆਂ ਮੁਖ = ਮੂੰਹ, ਦੰਤ = ਦੰਦ, ਰਸਨ = ਜੀਭਾ ਆਦਿ ਸਗਲ = ਸਾਰੇ ਅੰਗ, ਇੰਦ੍ਰੇ ਘਸ ਜਾਵਤ = ਜਾਂਦੇ ਹਨ। ਜੈਸਾ ਕਿ :

**ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥** *(ਅੰਗ ੫੨੩)*

## ਰੇ ਮਨ ਮੂੜ, ਸਿਮਰਿ ਸੁਖਦਾਤਾ; ਨਾਨਕ ਦਾਸ ਤੁਝਹਿ ਸਮਝਾਵਤ ॥੭॥

ਰੇ = ਹੇ ਮੂੜ = ਮੂਰਖ ਮਨ ਵਾਲੇ ਜੀਵ ! ਤੂੰ ਸੁਖਦਾਤਾ = ਸੁੱਖਾਂ ਦੇ ਦਾਤੇ ਪ੍ਰਭੂ ਨੂੰ ਸਿਮਰਿ = ਸਿਮਰਨਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭੱਟੋ ! ਮੈਂ ਗੁਰੂ ਨਾਨਕ ਦੇ ਦਰ ਦਾ ਦਾਸ = ਸੇਵਕ ਤੁਝਹਿ = ਤੁਹਾਨੂੰ ਸਮਝਾਵਤ = ਸਮਝਾਉਂਦਾ ਹਾਂ ॥੭॥

## ਮਾਇਆ ਰੰਗ ਬਿਰੰਗ ਕਰਤ ਭ੍ਰਮ; ਮੋਹ ਕੈ ਕੂਪਿ ਗੁਬਾਰਿ ਪਰਿਓ ਹੈ ॥[੧]

ਹੇ ਭਾਈ ! ਇਹ ਮਾਇਆ ਦਾ ਰੰਗ = ਪ੍ਰੇਮ ਬਿਰੰਗ = ਬੇ-ਰਸੀ ਕਰਤ = ਕਰ ਦੇਂਦਾ ਹਾਂ **ਵਾ:** ਹਰੀ ਦੇ (ਬਿ + ਰੰਗ) ਰੰਗ = ਪ੍ਰੇਮ ਤੋਂ ਬਿ = ਬਿਨਾਂ ਕਰ ਦੇਂਦਾ ਹੈ, ਜੀਵ ਮਾਇਆ ਦੇ ਭ੍ਰਮ = ਭੁਲੇਖੇ ਕਾਰਨ ਮੋਹ ਕੈ = ਦੇ

---

੧. *ਨੋਟ :* ਪਾਠ ਦੀ ਚਾਲ ਅਨੁਸਾਰ ਬਿਸਰਾਮ 'ਭ੍ਰਮ' ਪਦ ਉੱਪਰ ਹੈ, ਅਰਥ ਵਾਸਤੇ 'ਭ੍ਰਮ' ਪਦ ਵਿਸ਼ਰਾਮ ਤੋਂ ਅੱਗੇ ਜਾਵੇਗਾ।

ਗੁਬਾਰਿ = ਅੰਧੇਰੇ, ਅੰਨ੍ਹੇ ਕੂਪਿ = ਖੂਹ ਵਿਚ ਪਰਿਓ = ਪੈ ਰਿਹਾ ਹੈ ਭਾਵ ਮਾਇਆ ਦੇ ਮੋਹ ਵਿਚ ਗ਼ਲਤਾਨ ਹੋ ਰਿਹਾ ਹੈ।

**ਏਤਾ ਗਬੁ, ਅਕਾਸਿ ਨ ਮਾਵਤ; ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ ॥**

ਜੀਵ ਏਤਾ = ਇਤਨਾ ਗਬੁ = ਹੰਕਾਰ ਕਰਦਾ ਹੈ ਕਿ ਜੋ ਅਕਾਸ਼ ਵਿਚ ਵੀ ਨਹੀਂ ਮਾਵਤ = ਸਮਾਉਂਦਾ[੧] ਪਰ ਬਿਸਟਾ = ਗੰਦਗੀ, ਅਸ੍ਤ = ਹੱਡੀਆਂ ਅਤੇ ਕ੍ਰਿਮਿ = ਕੀੜਿਆਂ ਕਰਕੇ ਇਸਦਾ ਉਦਰੁ = ਪੇਟ ਭਰਿਓ = ਭਰਿਆ ਹੋਇਆ ਹੈ **ਵਾ:** ਪੇਟ ਗੰਦਗੀ ਤੇ ਕੀੜਿਆਂ ਨਾਲ ਭਰਿਆ ਹੈ ਅਤੇ ਹੱਡ ਮਾਸ ਤੇ ਚੰਮ ਆਦਿ ਨਾਲ ਲਪੇਟੇ ਹੋਏ ਹਨ।

**ਦਹ ਦਿਸ ਧਾਇ, ਮਹਾ ਬਿਖਿਆ ਕਉ;**
**ਪਰ ਧਨ ਛੀਨਿ ਅਗਿਆਨ ਹਰਿਓ ਹੈ ॥**

ਇਹ ਜੀਵ ਮਹਾ = ਵੱਡੀ ਬਿਖਿਆ = ਮਾਇਆ **ਵਾ:** ਬਿਖਿਆ = ਵਿਸ਼ਿਆਂ ਅਤੇ ਮਹਾਂ ਮਾਇਆ ਦੀ ਪ੍ਰਾਪਤੀ ਲਈ ਦਹ ਦਿਸ = ਦਸੇ ਦਿਸ਼ਾਵਾਂ ਵੱਲ ਧਾਇ = ਦੌੜ ਕੇ ਜਾਂਦਾ ਹੈ, ਪਰ = ਪਰਾਏ ਧਨ ਨੂੰ ਛੀਨਿ = ਖੋਹ ਕੇ ਲਿਆਉਂਦਾ ਹੈ, ਇਉਂ ਇਹ ਅਗਿਆਨ ਦਾ ਹਰਿਓ = ਲੁੱਟਿਆ ਹੋਇਆ ਹੈ **ਵਾ:** ਅਗਿਆਨ ਦਾ ਠੱਗਿਆ ਹੋਇਆ ਪਰਾਏ ਧਨ ਨੂੰ ਖੋਹ ਕੇ ਲਿਆਉਂਦਾ ਹੈ।

**ਜੋਬਨ ਬੀਤਿ, ਜਰਾ ਰੋਗਿ ਗ੍ਰਸਿਓ; ਜਮਦੂਤਨ ਡੰਨੁ ਮਿਰਤੁ ਮਰਿਓ ਹੈ ॥**

ਇਸ ਮਾਇਆ ਦੇ ਮੋਹ ਵਿਚ ਹੀ ਜੀਵ ਦੀ ਜੋਬਨ = ਜਵਾਨੀ ਦੀ ਅਵਸਥਾ ਬੀਤਿ = ਬਤੀਤ ਹੋ ਗਈ ਅਤੇ ਜਰਾ = ਬੁਢੇਪੇ ਦੇ ਰੋਗ ਨੇ ਆ ਕੇ ਗ੍ਰਸਿਓ = ਗ੍ਰਸ ਲਿਆ, ਜਦੋਂ ਬੁਢੇਪੇ ਤੋਂ ਬਾਅਦ ਮਿਰਤੁ = ਮੌਤ ਨੇ ਮਰਿਓ = ਮਾਰਨਾ ਕੀਤਾ, ਤਦੋਂ ਜਮਦੂਤਨ = ਜਮਦੂਤਾਂ ਨੇ ਡੰਨੁ = ਸਜ਼ਾ ਦੇਣੀ ਹੈ **ਵਾ:** ਜਮਦੂਤ ਡੰਡੇ ਮਾਰਨਗੇ।

**ਅਨਿਕ ਜੋਨਿ ਸੰਕਟ ਨਰਕ ਭੁੰਚਤ; ਸਾਸਨ ਦੂਖ ਗਰਤਿ ਗਰਿਓ ਹੈ ॥**

ਫੇਰ ਜੀਵ ਅਨਿਕ = ਅਨੇਕਾਂ ਜੋਨਿ = ਜੂਨਾਂ ਅਤੇ ਨਰਕ ਵਿਚ ਪੈ ਕੇ ਸੰਕਟ = ਦੁੱਖ ਭੁੰਚਤ = ਭੋਗਦਾ ਹੈ, ਜਮਦੂਤਾਂ ਦੀ ਸਾਸਨ = ਤਾੜਨਾ ਦੇ ਦੂਖ = ਕਸ਼ਟ ਸਹਾਰਦਾ ਹੋਇਆ ਫੇਰ ਮਾਤਾ ਦੇ ਗਰਭ ਰੂਪੀ ਗਰਤਿ = ਟੋਏ ਵਿਚ ਪੈ ਕੇ ਗਰਿਓ = ਗਲਦਾ ਹੈ **ਵਾ:** ਜਮਾਂ ਦੀ ਤਾੜਨਾ ਸਹਾਰ ਕੇ ਦੁੱਖਾਂ ਦੇ ਟੋਏ ਵਿਚ ਪਿਆ ਗਲਦਾ ਰਹਿੰਦਾ ਹੈ।

**ਪ੍ਰੇਮ ਭਗਤਿ ਉਧਰਹਿ ਸੇ ਨਾਨਕ; ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥੮॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਹਰੀ ਦੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਕਰਦੇ ਹਨ, ਸੇ = ਉਹੋ ਹੀ ਸੰਸਾਰ-ਸਮੁੰਦ੍ਰ ਤੋਂ ਉਧਰਹਿ = ਤਰੇ ਹਨ, ਪਰਮਾਤਮਾ ਨੇ ਆਪਣੀ ਮਿਹਰ ਕਰਿ = ਕਰਕੇ ਆਪ ਹੀ ਉਨ੍ਹਾਂ ਨੂੰ ਸੰਤ ਰੂਪ ਕਰਿਓ = ਕਰ ਲਿਆ ਹੈ॥੮॥

**ਗੁਣ ਸਮੂਹ ਫਲ ਸਗਲ ਮਨੋਰਥ; ਪੂਰਨ ਹੋਈ ਆਸ ਹਮਾਰੀ ॥**

ਹੇ ਭਾਈ! ਪਰਮਾਤਮਾ ਦੀ ਕਿਰਪਾ ਕਰਕੇ **ਵਾ:** ਉਸਦੇ ਨਾਮ ਸਿਮਰਨ ਨਾਲ ਸਾਨੂੰ ਸਮੂਹ = ਸਾਰੇ ਸ਼ੁਭ

---

੧. ਜੈਸਾ ਕਿ : **ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥** *(ਅੰਗ ੫੯੫)*

ਗੁਣ, ਧਰਮ ਅਰਥ ਕਾਮ ਮੋਖ ਰੂਪੀ ਸਾਰੇ ਫਲ ਪ੍ਰਾਪਤ ਹੋਏ ਹਨ ਅਤੇ ਮਨ ਦੇ ਸਗਲ = ਸਾਰੇ ਮਨੋਰਥ = ਸੰਕਲਪ ਪੂਰਨ ਹੋਏ ਹਨ ਅਤੇ ਹਮਾਰੀ = ਸਾਡੀ ਆਸਾ ਵੀ ਸਾਰੀ ਪੂਰਨ = ਪੂਰੀ ਹੋਈ ਹੈ।

## ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ; ਸਰਬ ਰੋਗ ਖੰਡਣ ਗੁਣਕਾਰੀ ॥

ਇਹ ਨਾਮ ਰੂਪੀ ਅਉਖਧ = ਦਵਾਈ ਪਰ = ਭਲੀ ਪ੍ਰਕਾਰ ਸਾਰੇ ਦੁੱਖਾਂ ਨੂੰ ਹਰ = ਨਾਸ਼ ਕਰਨ ਵਾਲੀ ਹੈ, ਕਾਮ ਕ੍ਰੋਧ ਰੂਪੀ ਸੱਪਾਂ ਦੀ ਵਿਸ਼ਿਆਂ ਰੂਪੀ ਵਿਹੁ ਨੂੰ ਮੇਟਣ ਵਾਸਤੇ ਇਹ ਨਾਮ ਹੀ ਮੰਤ੍ਰ ਰੂਪ ਹੈ, ਰਾਗ ਦ੍ਵੈਖ ਰੂਪੀ ਜ਼ਖ਼ਮਾਂ ਨੂੰ ਮੇਟਣ ਵਾਸਤੇ ਇਹ ਨਾਮ ਤੰਤ੍ਰ ਰੂਪ ਹੈ, ਫੇਰ ਸਾਰੇ ਅੰਤ੍ਰੀਵੀ ਤੇ ਬਾਹਜ ਰੋਗਾਂ ਨੂੰ ਖੰਡਣ = ਨਾਸ਼ ਕਰਨ ਲਈ ਇਹ ਨਾਮ ਬਹੁਤ ਗੁਣਕਾਰੀ = ਲਾਭਦਾਇਕ ਹੈ।

[ਅੰਗ ੧੩੮੯]

## ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ; ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥

ਕਾਮ ਕ੍ਰੋਧ, ਮਦ = ਹੰਕਾਰ, ਮਤਸਰ = ਈਰਖਾ ਅਤੇ ਤ੍ਰਿਸ਼ਨਾ ਆਦਿਕ ਵਿਕਾਰ ਹਰਿ = ਪਰਮਾਤਮਾ ਦੇ ਨਾਮ ਉਚਾਰੀ = ਉਚਾਰਣ ਨਾਲ ਬਿਨਸਿ = ਨਾਸ਼ ਹੋ ਜਾਹਿ = ਜਾਂਦੇ ਹਨ।

## ਇਸਨਾਨ ਦਾਨ ਤਾਪਨ ਸੁਚਿ ਕਿਰਿਆ;
## ਚਰਣ ਕਮਲ ਹਿਰਦੈ ਪ੍ਰਭ ਧਾਰੀ ॥

ਹੇ ਭਾਈ! ਜੋ ਅਸੀਂ ਪ੍ਰਭ = ਪਰਮਾਤਮਾ ਦੇ ਚਰਣ ਕਮਲਾਂ ਦੀ ਪ੍ਰੀਤੀ ਆਪਣੇ ਹਿਰਦੈ = ਮਨ ਵਿਚ ਧਾਰੀ = ਧਾਰਨ ਕੀਤੀ ਹੈ, ਇਹੋ ਹੀ ਸਾਡਾ ਤੀਰਥਾਂ ਆਦਿ ਦਾ ਇਸ਼ਨਾਨ, ਦਾਨ, ਤਾਪਨ = ਤਪ ਸਾਧਣੇ, ਸੁਚਿ = ਪਵਿੱਤ੍ਰਤਾ ਅਤੇ ਨੇਤੀ ਧੋਤੀ ਆਦਿ ਕਿਰਿਆ ਹੈ, ਭਾਵ ਨਾਮ ਜਪਣ ਨਾਲ ਇਨ੍ਹਾਂ ਸਭਨਾਂ ਦੇ ਫਲ ਸੁਖੈਨ ਹੀ ਪ੍ਰਾਪਤ ਹੋ ਜਾਂਦੇ ਹਨ।

## ਸਾਜਨ ਮੀਤ ਸਖਾ ਹਰਿ ਬੰਧਪ; ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥

ਹੇ ਭਾਈ! ਸਾਡੇ ਲਈ ਮਾਤਾ ਦੇ ਗਰਭ ਵਿਚ ਰੱਖਿਆ ਕਰਨ ਵਾਲਾ ਸਾਜਨ = ਸੱਜਣ, ਇਸ ਲੋਕ ਵਿਚ ਮੀਤ = ਮਿੱਤਰ, ਪ੍ਰਲੋਕ ਵਿਚ ਸਖਾ ਅਤੇ ਬੰਧਪ = ਸੰਬੰਧੀ ਰੂਪ ਹਰਿ = ਪਰਮਾਤਮਾ ਆਪ ਹੀ ਹੈ। ਫੇਰ ਜੀਅ = ਜ਼ਿੰਦਗੀ ਧਾਨ = ਅੰਨ ਆਦਿਕ ਰੋਜ਼ੀ ਤੇ ਪ੍ਰਾਨ = ਪ੍ਰਾਣਾਂ ਦਾ ਆਧਾਰੀ = ਆਸਰਾ ਰੂਪ ਵੀ ਪ੍ਰਭ = ਪਰਮਾਤਮਾ ਆਪ ਹੀ ਹੈ।

## ਓਟ ਗਹੀ ਸੁਆਮੀ ਸਮਰਥਹ; ਨਾਨਕ ਦਾਸ ਸਦਾ ਬਲਿਹਾਰੀ ॥੯॥

ਅਸੀਂ ਉਹ ਸਮਰਥਹ = ਸਰਬ ਸ਼ਕਤੀਵਾਨ ਸੁਆਮੀ = ਮਾਲਕ ਪ੍ਰਭੂ ਦੀ ਓਟ = ਟੇਕ ਗ੍ਰਹਿਣ ਕੀਤੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਗੁਰੂ ਨਾਨਕ ਦੇਵ ਜੀ ਦੇ ਦਰ ਦੇ ਦਾਸ = ਸੇਵਕ ਉਸ ਤੋਂ ਸਦਾ = ਹਮੇਸ਼ਾਂ ਬਲਿਹਾਰੀ = ਕੁਰਬਾਨ ਜਾਂਦੇ ਹਾਂ ॥੯॥

## ਆਵਧ ਕਟਿਓ ਨ ਜਾਤ; ਪ੍ਰੇਮ ਰਸ ਚਰਨ ਕਮਲ ਸੰਗਿ ॥

ਜਿਸ ਮਨੁੱਖ ਨੂੰ ਪਰਮਾਤਮਾ ਦੇ ਚਰਨ ਕਮਲਾਂ ਦੇ ਸੰਗਿ = ਨਾਲ ਪ੍ਰੇਮ ਦਾ ਰਸ ਆ ਗਿਆ ਹੈ, ਉਹ ਕਾਮ, ਕ੍ਰੋਧ ਰੂਪੀ ਸ਼ਸਤਰਾਂ ਨਾਲ ਕਟਿਓ = ਕੱਟਿਆ ਨਹੀਂ ਜਾਤ = ਜਾ ਸਕਦਾ।

## ਦਾਵਨਿ ਬੰਧਿਓ ਨ ਜਾਤ; ਬਿਧੇ ਮਨ ਦਰਸ ਮਗਿ ॥

(ਬਿਧੇ ਦਾ ਉਚਾਰਣ ਥੋੜ੍ਹਾ ਕੱਸ ਕੇ ਹੈ)

ਜਿਨ੍ਹਾਂ ਦੇ ਮਨ ਪਰਮਾਤਮਾ ਦੇ ਦਰਸ = ਦਰਸ਼ਨਾਂ ਵਿਚ ਮਗਿ = ਮਗਨ ਹੋ ਕੇ **ਵਾ:** ਦਰਸ਼ਨਾਂ ਦੇ ਮਗਿ = ਰਸਤੇ ਵਿਚ ਬਿਧੇ = ਵਿੰਨ੍ਹੇ ਗਏ ਹਨ, ਉਹ ਮੋਹ ਰੂਪੀ ਦਾਵਨਿ = ਰੱਸੀ ਨਾਲ ਬੰਧਿਓ = ਬੰਨ੍ਹੇ ਨਹੀਂ ਜਾਤ = ਜਾ ਸਕਦੇ।

## ਪਾਵਕ ਜਰਿਓ ਨ ਜਾਤ; ਰਹਿਓ ਜਨ ਧੂਰਿ ਲਗਿ ॥

ਜੋ ਮਨੁੱਖ ਪਰਮਾਤਮਾ ਦੇ ਜਨ = ਦਾਸਾਂ ਦੇ ਚਰਨਾਂ ਦੀ ਧੂਰਿ = ਧੂੜੀ ਨਾਲ ਲਗਿ = ਲੱਗਿਆ ਰਹਿਓ = ਰਹਿੰਦਾ ਹੈ, ਉਹ ਪ੍ਰਤੱਖ **ਵਾ:** ਤ੍ਰਿਸ਼ਨਾ, ਕਾਲ ਦੀ ਪਾਵਕ = ਅੱਗ ਨਾਲ ਜਰਿਓ = ਸਾੜਿਆ ਨਹੀਂ ਜਾਤ = ਜਾ ਸਕਦਾ। ਜਿਵੇਂ ਭਗਤ ਪ੍ਰਹਿਲਾਦ ਤੇ ਕਬੀਰ ਜੀ ਆਦਿਕ ਹੋਏ ਹਨ।

**ਸਾਖੀ—ਭਾਈ ਸੰਗਤੀਏ ਦੀ :** ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਨੂੰ ਤਾਰਨ ਲਈ ਪੂਰਬ, ਪੱਛਮ, ਉੱਤਰ, ਦੱਖਣ ਦੇਸਾਂ-ਬਿਦੇਸਾਂ ਵਿਚ ਜਾ ਕੇ ਸੰਸਾਰ ਨੂੰ ਸੱਚ ਦੇ ਰਾਹ ਪਾਉਂਦੇ ਸਨ, ਜਿਥੇ ਵਿਸ਼ੇਸ਼ ਕਰਕੇ ਧਰਮ ਦੇ ਨਾਂ 'ਤੇ ਲੋਕ ਇਕੱਠੇ ਹੁੰਦੇ ਅਤੇ ਵਿਖਾਵੇ ਦੇ ਕਰਮ ਕਰਦੇ ਸਨ। ਉਥੇ ਪਹੁੰਚ ਕੇ ਸਤਿਗੁਰੂ ਜੀ ਉਨ੍ਹਾਂ ਲੋਕਾਂ ਨੂੰ ਸੱਚ ਦੇ ਰਾਹ 'ਤੇ ਲਿਆਉਂਦੇ। ਪੰਜਾਬ ਦੀ ਧਰਤੀ ਵਿਚ ਅੱਚਲ ਵਟਾਲੇ ਸ਼ਿਵਰਾਤਰੀ ਦਾ ਮੇਲਾ ਅੱਜ ਤੱਕ ਵੀ ਪ੍ਰਸਿੱਧ ਹੈ। ਇਸ ਜਗ੍ਹਾ 'ਤੇ ਬਹੁਤ ਸਾਰੇ ਸਿੱਧ ਆਏ ਹੋਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਉਥੇ ਪਹੁੰਚ ਗਏ। ਸਿੱਧਾਂ ਨੇ ਲੋਕਾਂ ਤੋਂ ਆਪਣੀ ਵਡਿਆਈ ਕਰਾਉਣ ਵਾਸਤੇ ਬਹੁਤ ਕਰਾਮਾਤਾਂ ਦਿਖਾਈਆਂ। ਜੈਸਾ ਕਿ ਕਾਲੀ ਬੋਲ਼ੀ ਹਨੇਰੀ ਚਲਾਈ, ਮੀਂਹ-ਗੜ੍ਹੇ ਵਰਸਾਏ, ਆਪਣੇ ਕਈ ਕਈ ਸਰੂਪ ਬਣਾ ਕੇ ਦਿਖਾਏ, ਬਹੁਤ ਢੰਗ ਤਰੀਕਿਆਂ ਨਾਲ ਸਤਿਗੁਰੂ ਜੀ ਨੂੰ ਡਰਾਉਣਾ ਚਾਹਿਆ ਪਰ ਸਮਰੱਥ ਗੁਰੂ ਜੀ ਨੇ ਤਾਂ ਕੀ ਡਰਨਾ ਸੀ, ਸਿੱਧਾਂ ਦੀਆਂ ਸਾਰੀਆਂ ਸ਼ਕਤੀਆਂ ਖੋਹ ਲਈਆਂ। ਜਿਵੇਂ ਮਣੀ ਵਾਲਾ ਸੱਪ ਮਣੀ ਗੁਆ ਕੇ ਬੇਚੈਨ ਹੋ ਜਾਵੇ ਜਾਂ ਵਪਾਰੀ ਨੂੰ ਵਾਪਾਰ ਦੇ ਵਿੱਚੋਂ ਹਾਨੀ ਹੋ ਜਾਵੇ, ਇਉਂ ਸਿੱਧ ਬੇਚੈਨ ਹੋ ਗਏ, ਤੇ ਉਥੇ ਭਾਈ ਅਜਿੱਤਾ ਰੰਧਾਵਾ ਜੋ ਗੁਰੂ ਜੀ ਦਾ ਸਿੱਖ ਸੀ, ਉਸ ਨੇ ਸਰੋਵਰ ਦੇ ਪਾਣੀ ਉੱਤੇ ਚਾਦਰ ਵਿਛਾ ਦਿੱਤੀ ਅਤੇ ਉਸ ਦੇ ਉੱਤੇ ਚੌਂਕੜਾ ਮਾਰ ਕੇ ਬੈਠ ਗਿਆ। ਗੁਰੂ ਜੀ ਦੀ ਬਖ਼ਸ਼ੀ ਹੋਈ ਸ਼ਕਤੀ ਦੇ ਨਾਲ ਉਹ ਚਾਦਰ ਬੇੜੀ ਦੀ ਤਰ੍ਹਾਂ ਤਰਨ ਲੱਗ ਪਈ। ਪਾਣੀ ਨੇ ਚਾਦਰ ਨੂੰ ਸਪਰਸ਼ ਭੀ ਨਹੀਂ ਕੀਤਾ। ਇਸ ਤਰੀਕੇ ਨਾਲ ਭਾਈ ਸਾਹਿਬ ਨੇ ਦੇਖਿਆ ਕਿ ਜੋ ਹਨੇਰੀ ਗੜ੍ਹਿਆਂ ਦੇ ਕਾਰਨ ਪੰਛੀ ਮਰੇ ਪਏ ਸਨ, ਉਨ੍ਹਾਂ ਨੂੰ ਆਪਣੇ ਮੁਬਾਰਕ ਹੱਥਾਂ ਨਾਲ ਪਕੜ ਕੇ ਵਾਹਿਗੁਰੂ ਕਹਿ ਕੇ ਜਿਉਂਦੇ ਕਰੀ ਜਾ ਰਹੇ ਹਨ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਹ ਸ਼ਕਤੀ ਦਿਖਾਉਣ ਵਾਲਾ ਕੌਣ ਹੈ ? ਤਾਂ ਸਿੱਧਾਂ ਨੇ ਕਿਹਾ ਕਿ ਗੁਰੂ ਜੀ ! ਇਹ ਤੁਹਾਡਾ ਹੀ ਚੇਲਾ ਹੈ। ਸਾਡੇ ਵਿਚ ਇਤਨੀ ਸ਼ਕਤੀ ਕਿਥੇ ? ਗੁਰੂ ਜੀ ਨੇ ਭਾਈ ਅਜਿੱਤੇ ਨੂੰ ਆਪਣੇ ਕੋਲ ਸੱਦਿਆ ਤੇ ਬਖ਼ਸ਼ੀ ਹੋਈ ਸਾਰੀ ਤਾਕਤ ਵਾਪਸ ਲੈ ਲਈ। ਸਿੱਧਾਂ ਵਾਂਗ ਭਾਈ ਅਜਿੱਤਾ ਵੀ ਖ਼ਾਲੀ ਹੋ ਕੇ ਬੈਠ ਗਿਆ। ਉਸ ਵੇਲੇ ਇਕ ਸ਼ਰਧਾਲੂ, ਜੋ ਮਿਸਤਰੀ ਦਾ ਕੰਮ ਕਰਦਾ ਸੀ, ਗੁਰੂ ਜੀ ਦੇ ਪਾਸ ਆਇਆ। ਉਸ ਦੇ ਨਾਲ ਉਸ ਦਾ ੧੨ ਕੁ ਵਰ੍ਹਿਆਂ ਦਾ ਪੁੱਤਰ ਸੀ, ਜਿਸ ਦਾ ਨਾਮ ਸੰਗਤੀਆ ਸੀ। ਸ਼ਰਧਾਲੂ ਮਿਸਤਰੀ ਨੇ ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਨਿਮਰਤਾ ਨਾਲ ਅਰਦਾਸ ਕੀਤੀ ਕਿ ਮੇਰੇ ਘਰ ਪੁੱਤਰ ਪੈਦਾ ਹੋ ਕੇ ਮਰ ਜਾਂਦੇ ਸਨ। ਮੈਂ ਬਹੁਤ ਹੀ ਸਿੱਧ, ਪੀਰ, ਮੁਨੀ, ਸੰਤ, ਫ਼ਕੀਰ ਮਨਾਏ ਪਰ ਪੁੱਤਰ ਜਿਉਂਦੇ ਨਾ ਰਹਿ ਸਕੇ। ਜਿਸ ਵਕਤ ਮੈਂ ਆਪ ਜੀ ਦੀ ਸ਼ੋਭਾ ਸੁਣੀ ਅਤੇ ਸੰਗਤ ਵਿਚ ਆਪ ਜੀ ਦਾ ਨਾਮ ਲੈ ਕੇ ਅਰਦਾਸ ਕੀਤੀ ਕਿ ਹੇ ਮਹਾਰਾਜ ਜੀ ! ਜੇ ਮੇਰਾ ਪੁੱਤਰ ਕਾਲ ਤੋਂ ਬਚ ਜਾਵੇ ਭਾਵ ਬਚਪਨ ਵਿਚ ਹੀ ਨਾ ਮਰੇ ਤਾਂ ਮੈਂ ਆਪਣਾ ਪੁੱਤਰ ਆਪ ਜੀ ਨੂੰ ਅਰਪਣ ਕਰ ਦਿਆਂਗਾ। ਆਪ ਜੀ ਨੇ ਮੇਰੀ ਅਰਦਾਸ ਪੂਰੀ ਕੀਤੀ। ਆਪ ਜੀ ਦੀ

ਕਿਰਪਾ ਸਦਕਾ ਮੇਰਾ ਪੁੱਤਰ ਸੰਗਤੀਆ ਹੁਣ ੧੨ ਵਰ੍ਹਿਆਂ ਦਾ ਹੋ ਗਿਆ ਹੈ। ਹੁਣ ਮੈਂ ਵੀ ਆਪਣੀ ਅਰਦਾਸ ਮੁਤਾਬਿਕ ਤੁਹਾਡੇ ਚਰਨਾਂ ਕਮਲਾਂ ਵਿਚ ਅਰਪਣ ਲਈ ਆਇਆ ਹਾਂ। ਇਹ ਭੇਟਾ ਪ੍ਰਵਾਨ ਕਰੋ। ਸਤਿਗੁਰੂ ਜੀ ਨੇ ਕਿਹਾ ਕਿ ਭਾਈ, ਅਸੀਂ ਪ੍ਰਵਾਨ ਕਰਦੇ ਹਾਂ ਕਿ ਤੇਰਾ ਬੱਚਾ ਅੱਜ ਤੋਂ ਸਾਡੇ ਕੋਲ ਅਰਪਣ ਹੋਇਆ ਤੇ ਉਸੇ ਵੇਲੇ ਸਤਿਗੁਰੂ ਜੀ ਨੇ ਭਾਈ ਸੰਗਤੀਏ ਅਤੇ ਉਸ ਦੇ ਪਿਤਾ ਨੂੰ ਪਰਖਣ ਲਈ ਲੱਕੜਾਂ ਇਕੱਠੀਆਂ ਕਰਵਾ ਕੇ ਉਨ੍ਹਾਂ ਨੂੰ ਚੰਡਾ ਲਗਵਾ ਦਿੱਤਾ। ਜਦੋਂ ਅੱਗ ਦੇ ਭਾਂਬੜ ਮੱਚਣ ਲੱਗ ਪਏ ਤਾਂ ਹੁਕਮ ਕੀਤਾ ਕਿ ਬੱਚਾ! ਹੁਣ ਤੂੰ ਸਾਡਾ ਹੈਂ, ਇਸ ਲਈ ਹੁਕਮ ਮੰਨ ਕੇ ਅੱਗ ਵਿਚ ਬੈਠ ਜਾ। ਬੱਚਾ ਹੁਕਮ ਮੰਨ ਕੇ ਤੁਰੰਤ ਮੱਚਦੀ ਅੱਗ ਵਿਚ ਬੈਠ ਗਿਆ। ਮਨ ਅਡੋਲ ਅਵਸਥਾ ਵਿਚ ਰਿਹਾ, ਧੀਰਜ ਨਹੀਂ ਡੁਲਾਇਆ, ਜਿਸ ਕਾਰਨ ਅੱਗ ਦਾ ਸੇਕ ਉਸ ਨੂੰ ਪੋਹ ਨਹੀਂ ਸਕਿਆ। ਇਸ ਵਾਰਤਾ ਨੂੰ ਇਤਿਹਾਸ ਦੇ ਪੰਨਿਆਂ ਵਿਚ ਇਸ ਪ੍ਰਕਾਰ ਲਿਖਿਆ ਹੈ :

**ਸਵਾ ਜਾਮ ਬੈਠਯੋ ਜਬਿ ਰਹਯੋ। ਸਭਿਨਿ ਦੇਖਿ ਅਚਰਜ ਉਰ ਲਹਯੋ।**
**ਪਰਮ ਪ੍ਰਸੀਦ ਭਏ ਗੁਨਖਾਨੀ। ਕਰਨ ਕ੍ਰਿਤਾਰਥ ਉਚਰੀ ਬਾਨੀ॥੧੮॥**
**ਦੋਹਰਾ॥ 'ਜਨਮ ਮਰਨ ਤੇ ਰਹਿਤ ਭਾ ਟੂਟ ਗਏ ਜਮ ਜਾਲ।**
**ਨਿਕਸਹੁ ਆਵਹੁ ਵਹਿਰ ਕੋ ਅਬਿ ਤੇ ਸਦਾ ਨਿਹਾਲ'॥੧੯॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੦)*

ਇਉਂ ਸਤਿਗੁਰੂ ਜੀ ਨੇ ਉਸ ਦਾ ਦ੍ਰਿੜ੍ਹ ਵਿਸ਼ਵਾਸ ਅਤੇ ਧੀਰਜ ਦੇਖ ਕੇ, ਬਚਨ ਦਾ ਅਧਿਕਾਰੀ ਨਿਸਚੇ ਕਰਕੇ ਅਤੇ ਉਸ ਬੱਚੇ ਦਾ ਜਨਮ ਸਫਲ ਕਰਨ ਵਾਸਤੇ ਐਸੇ ਬਚਨ ਕਹੇ ਕਿ ਹੇ ਬੱਚੇ! ਤੇਰਾ ਜੰਮਣਾ ਮਰਨਾ ਕੱਟਿਆ ਗਿਆ ਹੈ। ਤੂੰ ਨਿਹਾਲ ਹੋ ਚੁੱਕਾ ਹੈਂ। ਹੁਣ ਐਥੇ ਬੈਠਣ ਦੀ ਲੋੜ ਨਹੀਂ, ਅਗਨੀ ਵਿੱਚੋਂ ਬਾਹਰ ਆ ਜਾ। ਇਤਨਾ ਬਚਨ ਸੁਣ ਕੇ :

**ਚੌਪਈ॥ ਸੁਨਤਯੋ ਸਿਸ ਕੇ ਖੁਲੇ ਕਪਾਟਾ॥ ਦ੍ਵੈਤ ਭਰਮ ਕੇ ਸਾਂਕੁਰ ਕਾਟਾ।**
**ਦਿੱਬ ਦ੍ਰਿਸ਼ਟਿ ਹੋਈ ਤ੍ਰੈਲੋਕੰ। ਜਨਮ ਮਰਨ ਕੇ ਚੂਕੇ ਸ਼ੋਕੰ॥੨੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੦)*

ਸੋ ਆਸ਼ਾ ਤੇ ਅੰਦੇਸਾ ਦੇ ਜਿਹੜੇ ਦੋ ਤਖ਼ਤੇ ਲੱਗੇ ਹੋਏ ਸਨ, ਉਹ ਖੁੱਲ੍ਹ ਗਏ ਤੇ ਅਗਿਆਨ ਤੇ ਭਰਮ ਦੀ ਨਵਿਰਤੀ ਹੋ ਗਈ। ਨਿਜ ਸਰੂਪ ਦੀ ਲੱਖਤਾ ਹੋ ਗਈ। ਦਿਬ ਦ੍ਰਿਸ਼ਟੀ ਹੋ ਗਈ। ਜੋ ਵਰਤਾਰਾ ਤਿੰਨਾਂ ਲੋਕਾਂ ਤੇ ਚੌਦਾਂ ਭਵਨਾਂ ਵਿਚ ਵਰਤ ਰਿਹਾ ਹੈ, ਉਹ ਪ੍ਰਤੱਖ ਦਿਸਣ ਲੱਗ ਪਿਆ। ਜਦੋਂ ਅੱਗ ਵਿੱਚੋਂ ਬਾਹਰ ਆਇਆ ਤਾਂ ਗੁਰੂ ਜੀ ਨੇ ਕਿਹਾ :

**ਸ਼੍ਰੀ ਗੁਰ ਕਹੈਂ 'ਜਾਚ ਜੋ ਚਾਹੀ। ਦੇਵੌਂ ਸੋ ਅਬ ਬਿਲਮੰ ਨਾਂਹੀਂ।...॥੨੧॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੦)*

ਹੇ ਬਾਲਕ! ਤੇਰੀ ਜੋ ਇੱਛਾ ਹੈ ਨਿਰਸੰਕੋਚ ਕਹਿਣਾ ਕਰ। ਇੱਛਾ ਪੂਰੀ ਕਰਨ ਲਈ ਦੇਰ ਨਹੀਂ ਲਗਾਵਾਂਗੇ। ਤਾਂ ਬੱਚੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਮੈਨੂੰ ਆਪਣੇ ਲਈ ਤਾਂ ਕੁਝ ਨਹੀਂ ਚਾਹੀਦਾ। ਇਹ ਸਾਰੇ ਸਿੱਧ ਅਤੇ ਭਾਈ ਅਜਿੱਤਾ ਜੋ ਸ਼ਕਤੀਆਂ ਗੁਆ ਬੈਠੇ ਹਨ, ਸ਼ਕਤੀਆਂ ਗੁਆ ਕੇ ਇਹ ਬਹੁਤ ਉਦਾਸ ਹਨ, ਜਿਵੇਂ ਕੋਈ ਸੂਮ ਧਨ ਗੁਆ ਕੇ ਚਿੰਤਾ ਆਤੁਰ ਹੁੰਦਾ ਹੈ। ਆਪ ਜੀ ਤਾਂ ਸਮੁੰਦਰ ਵਾਂਗ ਵਿਸ਼ਾਲ ਹੋ। ਇਨ੍ਹਾਂ ਦੀਆਂ ਸ਼ਕਤੀਆਂ ਤਾਂ ਪਾਣੀ ਦੀ ਇਕ ਬੂੰਦ ਦੀ ਤਰ੍ਹਾਂ ਹਨ। ਇਨ੍ਹਾਂ ਦੀਆਂ ਸ਼ਕਤੀਆਂ ਨਾਲ ਆਪ ਜੀ ਵੱਡੇ ਨਹੀਂ ਹੋਣ ਲੱਗੇ। ਜੇ ਆਪ ਜੀ ਇਨ੍ਹਾਂ ਨੂੰ ਵਾਪਸ ਕਰ ਦਿਓਗੇ ਤਾਂ ਆਪ ਜੀ ਦਾ ਕੁਝ ਘਟਣ ਨਹੀਂ ਲੱਗਾ। ਆਪ ਜੀ ਤਾਂ ਸਰਬ ਸ਼ਕਤੀਮਾਨ ਹੋ। ਉਸ ਵਕਤ ਗੁਰੂ ਜੀ

ਨੇ ਕਿਹਾ ਕਿ ਬੱਚਾ ! ਇਹ ਪਾਖੰਡ ਕਰਦੇ ਹਨ। ਆਪਣੀ ਸ਼ੋਭਾ ਵਧਾਉਣ ਵਾਸਤੇ ਅਤੇ ਪੂਜਾ ਪਾਠ, ਮੰਨਤਾਂ ਕਰਾਉਣ ਲਈ ਸ਼ਕਤੀਆਂ ਦਿਖਾਉਂਦੇ ਹਨ। ਇਹ ਸ਼ਕਤੀਆਂ ਇਨ੍ਹਾਂ ਨੂੰ ਦੇਣੀਆਂ ਯੋਗ ਤਾਂ ਨਹੀਂ ਸਨ ਪਰ ਹੁਣ ਅਸੀਂ ਤੇਰਾ ਕਿਹਾ ਮੋੜ ਨਹੀਂ ਸਕਦੇ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਜਿਵੇਂ ਇਨ੍ਹਾਂ ਕੋਲ ਪਹਿਲਾਂ ਸ਼ਕਤੀਆਂ ਸਨ, ਉਵੇਂ ਹੀ ਪ੍ਰਾਪਤ ਹੋ ਜਾਣਗੀਆਂ। ਭਾਈ ਅਜਿੱਤਾ ਤੇ ਸਿੱਧ ਸ਼ਕਤੀਆਂ ਪ੍ਰਾਪਤ ਕਰ ਕੇ ਖ਼ੁਸ਼ ਹੋਏ। ਸਾਰੇ ਪੁਰਖ, ਇਸਤਰੀਆਂ ਛੋਟੇ ਜਿਹੇ ਬੱਚੇ ਦਾ ਪਰਉਪਕਾਰ ਦੇਖ ਕੇ ਹੈਰਾਨ ਹੋ ਗਏ। ਸੋ ਇਸ ਪ੍ਰਕਾਰ ਇਸ ਤੁਕ ਦੇ ਸਿਧਾਂਤ ਅਨੁਸਾਰ ਉਸ ਬੱਚੇ ਨੂੰ ਅੱਗ ਛੂਹ ਵੀ ਨਹੀਂ ਸਕੀ ਅਤੇ ਸਤਿਗੁਰਾਂ ਨੇ ਕਿਰਪਾ ਕਰਕੇ ਉਸਨੂੰ ਬ੍ਰਹਮ ਗਿਆਨ ਦੀ ਦਾਤ ਬਖ਼ਸ਼ਿਸ਼ ਕੀਤੀ।

## ਨੀਰੁ ਨ ਸਾਕਸਿ ਬੋਰਿ; ਚਲਹਿ ਹਰਿ ਪੰਥਿ ਪਗਿ ॥

ਜੋ ਮਨੁੱਖ ਆਪਣੇ ਪਗਿ = ਪੈਰਾਂ ਨਾਲ ਹਰਿ = ਪਰਮਾਤਮਾ ਦੇ ਸਤਿਸੰਗਤ ਰੂਪੀ ਪੰਥਿ = ਰਸਤੇ ਉੱਪਰ ਚਲਹਿ = ਚੱਲਦਾ ਹੈ, ਉਸ ਨੂੰ ਪ੍ਰਤੱਖ ਨੀਰੁ = ਪਾਣੀ ਬੋਰਿ = ਡੋਬ ਨਹੀਂ ਸਾਕਸਿ = ਸਕਦਾ **ਅਥਵਾ** ਜੋ ਸੁਰਤ ਦੁਆਰਾ ਭੈ ਰੂਪੀ ਚਰਨਾਂ ਦੇ ਨਾਲ ਹਰਿ = ਪਰਮਾਤਮਾ ਦੇ ਭਗਤੀ ਰੂਪੀ ਰਸਤੇ 'ਤੇ ਚੱਲਦੇ ਹਨ, ਉਨ੍ਹਾਂ ਨੂੰ ਪਦਾਰਥਾਂ, ਵਿਸ਼ਿਆਂ ਰੂਪੀ ਪਾਣੀ ਆਪਣੇ ਵਿਚ ਡੋਬ ਨਹੀਂ ਸਕਦਾ।

**ਸਾਖੀ—ਗੁਜਰੀ ਦੇ ਦਰਿਆ ਪਾਰ ਕਰਨ ਦੀ :** ਪੁਰਾਣੇ ਸਮਿਆਂ ਦੀ ਗੱਲ ਹੈ ਕਿ ਇਕ ਪਿੰਡ ਵਿਚ ਇਕ ਗੁਜਰੀ ਰੋਜ਼ਾਨਾ ਦੁੱਧ ਲੈ ਕੇ ਸ਼ਹਿਰ ਵਿਚ ਵੇਚਣ ਲਈ ਜਾਇਆ ਕਰਦੀ ਸੀ। ਰਸਤੇ ਵਿਚ ਇਕ ਦਰਿਆ ਪੈਂਦਾ ਸੀ। ਦਰਿਆ ਦਾ ਪੁਲ ਕਾਫ਼ੀ ਦੂਰ ਸੀ ਜਿਸ ਕਰਕੇ ਗੁਜਰੀ ਨੂੰ ਦਰਿਆ ਪਾਰ ਕਰਨ ਲਈ ਕਾਫ਼ੀ ਦੂਰੋਂ ਘੁੰਮ ਕੇ ਆਉਣਾ ਪੈਂਦਾ ਸੀ। ਇਕ ਦਿਨ ਜਦੋਂ ਉਹ ਦੁੱਧ ਵੇਚਣ ਤੋਂ ਬਾਅਦ ਘਰ ਵਾਪਿਸ ਆ ਰਹੀ ਸੀ ਤਾਂ ਕਾਫ਼ੀ ਬਾਰਸ਼ ਹੋ ਰਹੀ ਸੀ। ਜ਼ਿਆਦਾ ਬਾਰਸ਼ ਤੋਂ ਬਚਣ ਲਈ ਉਹ ਇਕ ਧਰਮਸ਼ਾਲਾ ਦੇ ਹੇਠਾਂ ਖੜੀ ਹੋ ਗਈ। ਉਸ ਧਰਮਸ਼ਾਲਾ ਵਿਚ ਇਕ ਵਿਦਵਾਨ ਪੰਡਤ ਕਥਾ ਕਰ ਰਿਹਾ ਸੀ। ਉਸ ਪੰਡਤ ਦੀ ਆਵਾਜ਼ ਇਸ ਦੇ ਕੰਨਾਂ ਵਿਚ ਪੈ ਰਹੀ ਸੀ। ਪੰਡਤ ਜੀ ਕਹਿ ਰਹੇ ਸਨ ਕਿ ਉਸ ਪਰਮਾਤਮਾ ਦਾ ਨਾਮ ਇਕ ਬੇੜੇ ਦੀ ਨਿਆਈਂ ਹੈ। ਜਿਵੇਂ ਅਸੀਂ ਬੇੜਿਆਂ ਆਦਿ ਦੇ ਸਹਾਰੇ ਦਰਿਆ ਨੂੰ ਪਾਰ ਕਰ ਲਈਦਾ ਹੈ, ਉਸੇ ਤਰ੍ਹਾਂ ਪਰਮਾਤਮਾ ਦੇ ਨਾਮ ਰੂਪ ਬੇੜੇ 'ਤੇ ਸਵਾਰ ਹੋ ਕੇ ਸੰਸਾਰ ਰੂਪ ਸਮੁੰਦਰ (ਭਵ ਸਾਗਰ) ਤੋਂ ਪਾਰ ਹੋ ਜਾਈਦਾ ਹੈ ਅਤੇ ਪ੍ਰਤੱਖ ਵੀ ਦਰਿਆਵਾਂ ਆਦਿਕ ਤੋਂ 'ਨਾਮ' ਦੇ ਆਸਰੇ ਪਾਰ ਹੋ ਜਾਈਦਾ ਹੈ। ਇਹ ਕਥਾ ਸੁਣ ਕੇ ਗੁਜਰੀ ਦੇ ਮਨ ਵਿਚ ਨਿਸਚਾ ਹੋ ਗਿਆ ਅਤੇ ਉਹ ਹਰ ਰੋਜ਼ ਹੀ ਕਥਾ ਸੁਣਨ ਲੱਗੀ। ਇਕ ਦਿਨ ਉਸ ਦੇ ਮਨ ਵਿਚ ਆਇਆ ਕਿ ਕਥਾ ਵਿਚ ਸੁਣਿਆ ਹੈ ਕਿ ਨਾਮ ਸੁਣ ਕੇ, ਜਪ ਕੇ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਈਦਾ ਹੈ। ਫਿਰ ਤਾਂ ਉਸ ਪਰਮਾਤਮਾ ਦੇ ਨਾਮ ਦੇ ਅੱਗੇ ਇਹ ਦਰਿਆ ਤਾਂ ਕੁਝ ਵੀ ਨਹੀਂ। ਇਸ ਲਈ ਦਰਿਆ ਪਾਰ ਕਰਨ ਲਈ ਪੁਲ ਤੋਂ ਘੁੰਮ ਕੇ ਕਿਉਂ ਜਾਣਾ ਹੈ ? ਕਿਉਂ ਨਾ ਨਾਮ ਦੇ ਆਸਰੇ ਸਿੱਧਾ ਹੀ ਇਹ ਦਰਿਆ ਪਾਰ ਕਰ ਲਵਾਂ। ਇਸ ਗੱਲ ਦਾ ਪੱਕਾ ਨਿਸਚਾ ਕਰਕੇ ਪਰਮਾਤਮਾ ਦੇ ਨਾਮ ਦਾ ਰਟਨ ਕਰਦੀ ਹੋਈ ਉਹ ਦਰਿਆ ਦੇ ਵਿੱਚੋਂ ਦੀ ਹੀ ਲੰਘ ਗਈ। ਪਾਣੀ ਗਿੱਟੇ ਗਿੱਟੇ ਜਾਂ ਕਿਤੇ ਕਿਤੇ ਗੋਡੇ ਗੋਡੇ ਹੀ ਆਇਆ। ਹਰ ਰੋਜ਼ ਇਸੇ ਤਰੀਕੇ ਨਾਲ ਆਉਣਾ ਅਤੇ ਜਾਣਾ ਸ਼ੁਰੂ ਕਰ ਦਿੱਤਾ। ਇਕ ਦਿਨ ਉਸ ਨੇ ਸੋਚਿਆ ਕਿ ਜਿਸ ਪੰਡਤ ਕੋਲੋਂ ਕਥਾ ਵਿਚ ਨਾਮ ਦੀ ਮਹਿਮਾ ਸੁਣ ਕੇ ਮੇਰੀ ਇਤਨੀ ਵੱਡੀ ਮੁਸ਼ਕਿਲ ਹੱਲ ਹੋਈ ਹੈ, ਮੈਂ ਅਕ੍ਰਿਤਘਣ ਨਹੀਂ ਬਣਨਾ ਚਾਹੁੰਦੀ। ਇਹ ਉਪਕਾਰ ਉਸ ਕਥਾ ਕਰਨ ਵਾਲੇ ਪੰਡਤ ਦਾ ਹੈ, ਜਿਸ ਨੇ ਮੈਨੂੰ ਨਾਮ ਦੀ ਮਹਿਮਾ ਸੁਣਾਈ ਸੀ। ਉਹ ਉਸ ਪੰਡਤ ਨੂੰ ਘਰੇ ਬੁਲਾ ਕੇ ਉਸ ਦਾ ਸਤਿਕਾਰ ਕਰਨਾ ਚਾਹੁੰਦੀ ਸੀ। ਇਹ ਸੋਚ ਕੇ ਪੰਡਤ ਜੀ ਨੂੰ ਨਿਉਂਦਾ ਦੇ ਦਿੱਤਾ ਅਤੇ ਕਹਿਣ ਲੱਗੀ ਕਿ ਤੁਸੀਂ ਮੇਰੇ ਗੁਰੂ ਰੂਪ ਹੋ। ਮੇਰੇ ਘਰ ਚਰਨ ਪਾ ਕੇ ਪਵਿੱਤਰ ਕਰੋ ਅਤੇ ਪ੍ਰਸ਼ਾਦ-ਪਾਣੀ ਆਦਿ ਛਕ ਕੇ ਮੇਰੇ ਪਦਾਰਥ

ਪਵਿੱਤਰ ਕਰੋ। ਨਿਯਤ ਸਮੇਂ 'ਤੇ ਗੁਜਰੀ ਪੰਡਤ ਜੀ ਨੂੰ ਨਾਲ ਲੈ ਕੇ ਘਰ ਜਾਣ ਲਈ ਦਰਿਆ ਦੇ ਕਿਨਾਰੇ 'ਤੇ ਆ ਗਈ। ਪੰਡਤ ਜੀ ਬੇੜੀ ਵੱਲ ਨੂੰ ਜਾਣ ਲੱਗੇ ਤਾਂ ਗੁਜਰੀ ਨੇ ਕਿਹਾ ਕਿ ਤੁਸੀਂ ਉਧਰ ਨਹੀਂ, ਮੇਰੇ ਮਗਰ ਮਗਰ ਆਉ। ਪਾਣੀ ਤਾਂ ਹੱਥ ਕੁ ਹੀ ਹੈ। ਜਦੋਂ ਦਰਿਆ ਪਾਰ ਕਰਨ ਲੱਗੇ ਤਾਂ ਗੁਜਰੀ ਤਾਂ ਨਾਮ ਦੇ ਭਰੋਸੇ ਪਾਰ ਹੋ ਗਈ ਅਤੇ ਪਾਣੀ ਹੱਥ ਭਰ ਹੀ ਆਇਆ। ਪੰਡਤ ਨਿਸਚੇ ਤੋਂ ਹੀਣਾ ਹੋਣ ਕਾਰਨ ਪਾਣੀ ਵਿਚ ਗ਼ੋਤੇ ਖਾਣ ਲੱਗਾ। ਇਹ ਵੇਖ ਕੇ ਗੁਜਰੀ ਬੋਲੀ :

**ਪੜ੍ਹਦਾ ਪੜ੍ਹਦਾ ਪੜ੍ਹ ਗਿਆ ਪੜ੍ਹ ਲਏ ਚਾਰੇ ਵੇਦ।**
**ਨਿਸਚਾ ਮਨ ਨਾ ਆਇਓ ਰਹਿਉ ਢੇਡ ਕਾ ਢੇਡ।**

ਮੈਂ ਤੇਰੇ ਕੋਲੋਂ ਨਾਮ ਦੀ ਮਹਿਮਾ ਸੁਣੀ ਅਤੇ ਨਿਸਚਾ ਕਰ ਕੇ ਦਰਿਆ ਤੋਂ ਪਾਰ ਹੋ ਗਈ ਹਾਂ, ਪਰੰਤੂ ਤੂੰ ਜਿਸ ਨੇ ਮੈਨੂੰ ਨਾਮ ਦੀ ਮਹਿਮਾ ਸੁਣਾਈ ਅਤੇ ਇਤਨਾ ਵਿਦਵਾਨ ਹੋ ਕੇ ਵੀ ਵਿੱਚੇ ਹੀ ਡੁੱਬੀ ਜਾਂਦਾ ਹੈਂ। ਇਸ ਪ੍ਰਕਾਰ ਉਸ ਵਾਹਿਗੁਰੂ ਦੇ ਭਗਤੀ ਰੂਪੀ ਰਸਤੇ 'ਤੇ ਚੱਲਣ ਕਾਰਨ ਪ੍ਰਤੱਖ ਪਾਣੀ ਵੀ ਡੋਬ ਨਹੀਂ ਸਕਦਾ।

## ਨਾਨਕ ਰੋਗ ਦੋਖ ਅਘ ਮੋਹ; ਛਿਦੇ ਹਰਿ ਨਾਮ ਖਗਿ ॥੧॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਰੀਰਕ ਰੋਗ **ਵਾ:** ਅਗਿਆਨ ਰੂਪੀ ਰੋਗ, ਸ਼ਬਦ ਸਪਰਸ਼ ਰੂਪੀ ਦੋਖ, ਅਘ = ਪਾਪ ਅਤੇ ਮੋਹ ਆਦਿ ਸੰਪੂਰਨ ਵਿਕਾਰ ਅਸੀਂ ਹਰਿ = ਪਰਮਾਤਮਾ ਦੇ ਨਾਮ ਰੂਪੀ ਖਗਿ = ਖੰਡੇ, ਤਲਵਾਰ ਨਾਲ ਛਿਦੇ = ਕੱਟ ਦਿੱਤੇ ਹਨ ॥੧॥੧੦॥

ਪਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾਂ ਹੋਰ ਸਾਧਨਾਂ ਦੀ ਨਿਸਫਲਤਾ ਦਰਸਾਉਂਦੇ ਹੋਏ ਅੱਗੇ ਕਥਨ ਕਰਦੇ ਹਨ :

## ਉਦਮੁ ਕਰਿ ਲਾਗੇ ਬਹੁ ਭਾਤੀ; ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥

ਜੀਵ ਬਹੁ = ਬਹੁਤ ਭਾਤੀ = ਤਰ੍ਹਾਂ ਦੇ ਜਲਧਾਰੇ, ਨੇਤੀ ਧੋਤੀ, ਪ੍ਰਾਣਾਯਾਮ ਆਦਿ ਉਦਮੁ = ਯਤਨ ਕਰਿ = ਕਰ ਕੇ ਮਾਇਆ ਦੀ ਇਕੱਤ੍ਰਤਾ ਵਿਚ ਲਾਗੇ = ਲੱਗੇ ਹੋਏ ਹਨ, ਮਾਇਆ ਦੀ ਬਹੁ = ਬਹੁਤੀ ਖਟੂਆ = ਖੱਟੀ ਲਈ ਅਨਿਕ = ਅਨੇਕਾਂ ਸ਼ਾਸਤਰਾਂ ਨੂੰ ਬਿਚਰਹਿ = ਵਿਚਾਰਦੇ ਹਨ **ਵਾ:** ਅਨੇਕਾਂ ਗ੍ਰੰਥਾਂ ਤੇ ਖਟੂਆ = ਛੇ ਸ਼ਾਸਤਰਾਂ ਨੂੰ ਬਹੁਤ ਤਰ੍ਹਾਂ ਕਰਕੇ ਬਿਚਰਹਿ = ਵਿਚਾਰਦੇ ਹਨ **ਵਾ:** ਬਹੁਤ ਸ਼ਾਸਤਰਾਂ ਤੇ ਵੇਦਾਂ ਦੇ ਖਟੂਆ = ਖਟ ਅੰਗਾਂ ਨੂੰ ਵਿਚਾਰਦੇ ਹਨ।

## ਭਸਮ ਲਗਾਇ ਤੀਰਥ ਬਹੁ ਭ੍ਰਮਤੇ; ਸੂਖਮ ਦੇਹ ਬੰਧਹਿ ਬਹੁ ਜਟੂਆ ॥

ਕਈ ਜੀਵ ਸਰੀਰ ਉੱਪਰ ਭਸਮ = ਸੁਆਹ ਲਗਾਇ = ਲਗਾ ਕੇ ਬਹੁ = ਬਹੁਤ ਤੀਰਥਾਂ ਉੱਪਰ ਭ੍ਰਮਤੇ = ਭਰਮਦੇ ਰਹਿੰਦੇ ਹਨ, ਅੰਨ ਨੂੰ ਤਿਆਗ ਕੇ ਤਪ ਨਾਲ ਦੇਹ = ਸਰੀਰ ਨੂੰ ਸੂਖਮ = ਪਤਲਾ, ਕਮਜ਼ੋਰ ਕਰ ਲੈਂਦੇ ਹਨ ਅਤੇ ਬੋਹੜ ਆਦਿ ਦੇ ਦੁੱਧ ਨਾਲ ਜਟੂਆ = ਜੜਾਵਾਂ ਨੂੰ ਬਹੁ = ਬਹੁਤ ਵਧਾ ਕੇ ਸਿਰ ਉੱਪਰ ਜੂੜਾ ਬੰਧਹਿ = ਬੰਨ੍ਹ ਲੈਂਦੇ ਹਨ।

## ਬਿਨੁ ਹਰਿ ਭਜਨ, ਸਗਲ ਦੁਖ ਪਾਵਤ;
## ਜਿਉ ਪ੍ਰੇਮ ਬਢਾਇ, ਸੂਤ ਕੇ ਹਟੂਆ ॥

ਹਰਿ = ਪਰਮਾਤਮਾ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ, ਸਗਲ = ਸਾਰੇ ਜੀਵ ਇਉਂ ਦੁੱਖ

ਪਾਵਤ = ਪਾਉਣਾ ਕਰਦੇ ਹਨ, ਜਿਉ = ਜਿਵੇਂ ਹਟੂਆ = ਹੱਟੀ ਵਾਲਾ ਸੂਤ = ਲੱਡੂਆਂ ਕੇ = ਦੇ ਵਿਖੇ ਪ੍ਰੇਮ ਬਢਾਇ = ਵਧਾਉਂਦਾ ਹੈ ਭਾਵ ਬੜੇ ਪ੍ਰੇਮ ਨਾਲ ਲੱਡੂ ਬਣਾਉਂਦਾ ਹੈ ਪਰ ਉਹ ਲੱਡੂ ਤਾਂ ਲੋਕ ਪੈਸੇ ਦੇ ਕੇ ਲੈ ਜਾਂਦੇ ਹਨ ਅਤੇ ਉਸ ਦੀ ਖੱਟੀ ਧੀਆਂ, ਪੁੱਤਰ ਤੇ ਇਸਤਰੀ ਲੈ ਜਾਂਦੇ ਹਨ ਅਤੇ ਉਸ ਦੇ ਵਿਅਰਥ ਹੀ ਹੱਥ ਸੜਦੇ ਹਨ। ਇਸੇ ਪ੍ਰਕਾਰ ਕਰਮ-ਕਾਂਡ ਕਰਨੇ ਸੂਤ ਦੇ ਲੱਡੂਆਂ ਵਾਂਗ ਹਨ, ਜਿਨ੍ਹਾਂ ਦਾ ਫਲ ਜਮਦੂਤ ਹੀ ਖਾ ਜਾਂਦੇ ਹਨ, ਜੀਵਾਂ ਦੇ ਪੱਲੇ ਪਛਤਾਵਾ ਰਹਿ ਜਾਂਦਾ ਹੈ।

**ਅਥਵਾ** (ਸੂਤ ਕੇ ਹਟੂਆ) ਹਟੂਆ = ਕਹਿਣਾ (ਬੰਬੋਹਾ)[1] ਆਪਣੇ ਸੁਖ ਦੇ ਲਈ ਬਹੁਤ ਪ੍ਰੇਮ ਨਾਲ ਆਪਣੇ ਮੂੰਹ ਵਿੱਚੋਂ ਤਾਰਾਂ ਕੱਢ ਕੇ ਜਾਲ ਬਣਾਉਂਦਾ ਹੈ ਪਰ ਅਖ਼ੀਰ ਨੂੰ ਆਪ ਹੀ ਉਸ ਵਿਚ ਫਸ ਕੇ ਮਰ ਜਾਂਦਾ ਹੈ। ਏਸੇ ਪ੍ਰਕਾਰ ਜੀਵ ਮੋਹ ਰੂਪੀ ਸੂਤ ਪੈਦਾ ਕਰ ਕੇ ਪੁੱਤਰ-ਧੀਆਂ ਰੂਪ ਜਾਲਾ ਬਣਾਉਂਦਾ ਹੈ ਅਤੇ ਇਸ ਜਾਲ ਦੇ ਮੋਹ ਵਿਚ ਹੀ ਫਸਿਆ ਹੋਇਆ ਮਰ ਜਾਂਦਾ ਹੈ।

**ਅਥਵਾ** (ਸੂਤ ਕੇ ਹਟੂਆ) ਤਾਗੇ ਦੇ ਨਿੱਕੇ ਘਰ ਭਾਵ ਰੇਸ਼ਮ ਦਾ ਕੀੜਾ ਜਦੋਂ ਪਲ ਜਾਂਦਾ ਹੈ ਤਾਂ ਉਹ ਆਪਣੇ ਅੰਦਰੋਂ ਰੇਸ਼ਮ ਦੇ ਸੂਤ ਦੀ ਤਾਰ ਕੱਢ ਕੇ ਆਪਣੇ ਉਦਾਲੇ ਵਲੀ ਜਾਂਦਾ ਹੈ ਅਤੇ ਬਹੁਤ ਸ਼ੌਕ ਨਾਲ ਇਹ ਹਟੂਆ ਭਾਵ ਇਕ ਖੋਲ ਜਿਹਾ ਦੁਆਲੇ ਬਣਾ ਕੇ ਅੰਦਰ ਬੇਸੁੱਧ ਜਿਹਾ ਹੋ ਜਾਂਦਾ ਹੈ। ਇਸੇ ਹਾਲ ਵਿਚ ਲੋਕ ਉਨ੍ਹਾਂ ਖੋਲਾਂ ਨੂੰ ਗਰਮ ਕਰਦੇ ਹਨ, ਉਹ ਕੀੜਾ ਅੰਦਰੇ ਮਰ ਜਾਂਦਾ ਹੈ ਤੇ ਉਹ ਸੂਤ ਦਾ ਖੋਲ ਲੋਕੀਂ ਉਬਾਲ ਕੇ ਰੇਸ਼ਮ ਦੀ ਤਾਰ ਉਧੇੜ ਲੈਂਦੇ ਹਨ, ਜਿਸ ਤੋਂ ਰੇਸ਼ਮ ਦੇ ਕੱਪੜੇ ਬਣਦੇ ਹਨ, ਸੋ ਜਿਵੇਂ ਇਹ ਕੀੜਾ ਸ਼ੌਕ ਨਾਲ ਸੂਤ ਵਧਾਅ ਵਧਾਅ ਕੇ ਅੰਦਰੋਂ ਕੱਢਦਾ ਹੈ ਤੇ ਹਟੂਆ (ਖੋਲ) ਬਣਾਉਂਦਾ ਹੈ, ਜੋ ਉਸ ਦੀ ਮੌਤ ਦਾ ਕਾਰਨ ਬਣਦਾ ਹੈ ਅਤੇ ਉਸ ਦੇ ਕਿਸੇ ਕੰਮ ਨਹੀਂ, ਤਿਵੇਂ ਪਰਮਾਤਮਾ ਦੇ ਨਾਮ ਤੋਂ ਬਿਨਾਂ ਕਰਮ ਧਰਮ ਫਾਹੀ ਦਾ ਕਾਰਨ ਬਣਦੇ ਹਨ ਅਤੇ ਕਰਨ ਵਾਲੇ ਦੇ ਪੱਲੇ ਇਕ ਖੇਦ, ਦੁੱਖ ਤੋਂ ਸਿਵਾ ਕੁਝ ਨਹੀਂ ਪੈਂਦਾ।

## ਪੂਜਾ ਚਕ੍ਰ ਕਰਤ ਸੋਮਪਾਕਾ;
## ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥੨੦॥

ਕਈ ਜੀਵ ਅਨੇਕ ਤਰ੍ਹਾਂ ਦੀ ਪੂਜਾ, ਗਣੇਸ਼ ਆਦਿਕਾਂ ਦੇ ਚੱਕਰ ਬਣਾਉਣਾ ਕਰਤ = ਕਰਦੇ ਹਨ, ਚੱਕਰ ਬਣਾ ਕੇ ਪੂਜਾ ਕਰਦੇ ਹਨ, ਸੋਮਪਾਕਾ = ਚੰਦ੍ਰਮਾ ਦੇਖ ਕੇ ਪੱਕੇ ਹੋਏ ਫਲ ਖਾਂਦੇ ਹਨ **ਵਾ:** ਚੰਦ੍ਰਾਇਣ ਵਰਤ ਜਾਂ ਚੰਦ੍ਰਮਾ ਨੂੰ ਦੇਖ ਕੇ ਭੋਜਨ ਖਾਂਦੇ ਹਨ **ਵਾ:** ਸੋਮ = ਵੱਲੀ ਪਾਕਾ = ਪਕਾ ਕੇ ਖਾਂਦੇ ਹਨ **ਵਾ:** ਸੋਮਪਾਕਾ = (ਸ੍ਵੈਪਾਕੀ) ਭਾਵ ਆਪਣਾ ਭੋਜਨ ਸ੍ਵੈ = ਆਪ ਪਾਕੀ = ਪਕਾ ਕੇ ਖਾਂਦੇ ਹਨ। ਸੋ ਇਸ ਪ੍ਰਕਾਰ ਅਨਿਕ = ਅਨੇਕਾਂ ਭਾਂਤਿ = ਤਰ੍ਹਾਂ ਦੇ ਥਟੂਆ = ਥਾਵਾਂ, ਸ੍ਵਾਂਗਾਂ (ਅਡੰਬਰਾਂ) ਨੂੰ ਥਾਟਹਿ = ਬਣਾਉਣਾ ਕਰਿ = ਕਰਦੇ ਹਨ। (ਪਰੰਤੂ ਨਾਮ ਸਿਮਰਨ ਤੋਂ ਬਿਨਾਂ ਸਭ ਵਿਅਰਥ ਹਨ ਅਤੇ ਜੀਵ ਅਨੇਕਾਂ ਦੁੱਖ ਪਾਉਂਦੇ ਹਨ)॥੨॥੧੧॥੨੦॥ ਜੈਸਾ ਕਿ :

**ਹਰਿ ਕੇ ਨਾਮ ਹੀਨ ਬੇਤਾਲ ॥ ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ ॥**

*(ਸਾਰਗ ਮ: ੫, ਅੰਗ ੧੨੨੨)*

**ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ ਜਾਂਹਿ ॥** *(ਸਾਰਗ ਮ: ੫, ਅੰਗ ੧੨੨੨)*

---

੧. **ਬੰਬੋਹਾ :** ਇਕ ਅਜਿਹਾ ਜੀਵ ਹੈ, ਜੋ ਆਪਣੇ ਹੀ ਜਿਸਮ ਤੋਂ ਤੰਦ ਕੱਢ ਕੇ ਤੰਦ ਕੱਢਦਾ ਕੱਢਦਾ ਉਨ੍ਹਾਂ ਤੰਦਾਂ ਦੇ ਵਿਚ ਹੀ ਫਸ ਕੇ ਮਰ ਜਾਂਦਾ ਹੈ, ਜਿਵੇਂ ਮੱਕੜੀ ਵੀ ਆਪਣੇ ਮੂੰਹ ਤੋਂ ਤੰਦਾਂ ਕੱਢ ਕੇ ਜਾਲ ਬਣਾ ਕੇ ਆਪ ਹੀ ਉਸ ਵਿਚ ਫਸ ਕੇ ਮਰ ਜਾਂਦੀ ਹੈ।

***ਅੰਕਾਂ ਦਾ ਵੇਰਵਾ :*** ੨ = ਇਹ ਅੰਕ ਛੰਦਾਂ ਦੀ ਚਾਲ ਬਦਲਣ ਤੋਂ ਬਾਅਦ ਸਤਿਗੁਰਾਂ ਨੇ ਅਗਲੇ ਸਵਈਆਂ ਨਾਲ ਅੰਕਾਂ ਦੀ ਤਰਤੀਬ ਵੱਖਰੀ ਕੀਤੀ। ੧੧ = ਇਹ ਅੰਕ ਇਸ ਬਾਣੀ ਦਾ ਹੈ। ਇਸ ਬਾਣੀ ਦੇ ਗਿਆਰਾਂ ਸਵਈਏ ਅਤੇ ੯ ਸਵਈਏ ਪਿਛਲੀ ਬਾਣੀ ਵਿਚ ਸਨ, ਇਸ ਲਈ ਸਤਿਗੁਰਾਂ ਨੇ ਕੁਲ ਜੋੜ ੨੦ ਲਿਖਿਆ ਹੈ।

ਪਹਿਲੇ ਨੌਂ ਸਵਈਆਂ ਵਿਚ ਸਤਿਗੁਰਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਅਕਾਲ ਪੁਰਖ ਦੀ ਅਭੇਦਤਾ, ਏਕਤਾ ਦੀ ਉਸਤਤੀ ਵਿਚ ਭੱਟਾਂ ਦੇ ਸਨਮੁਖ ਉਚਾਰਨ ਕੀਤੇ ਅਤੇ ਇਨ੍ਹਾਂ ਗਿਆਰਾਂ ਸਵਈਆਂ ਵਿਚ ਸਤਿਗੁਰਾਂ ਨੇ ਭੱਟਾਂ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕੀਤਾ।

***ਨੋਟ :*** ਪਹਿਲੇ ਨੌਂ ਅਤੇ ਫੇਰ ਗਿਆਰਾਂ ਸਵਈਏ ਪੰਜਵੇਂ ਸਤਿਗੁਰਾਂ ਦੇ ਹੀ ਹਨ, ਪਿਛਲੇ ਗਿਆਰਾਂ ਸਵਈਆਂ ਵਿਚ ਅਖ਼ੀਰ ਉੱਤੇ ਅੰਕਾਂ ਵਿਚ ਤਬਦੀਲੀ ਆਈ ਹੈ। ਗੁਰਬਾਣੀ ਦੇ ਪ੍ਰੇਮੀ ਜਨ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਣ ਕਿਉਂਕਿ ਅੱਗੇ ਭੱਟ ਸਾਹਿਬਾਨ ਦੀ ਬਾਣੀ ਵਿਚ ਵੀ ਇਸ ਤਰ੍ਹਾਂ ਬਿਨਾਂ ਸਿਰਲੇਖ ਤੋਂ ਅੰਕਾਂ ਦੀ ਤਬਦੀਲੀ ਆ ਰਹੀ ਹੈ। ਇਸ ਵਿਚ ਸਿੱਖ ਨੂੰ ਸ਼ੰਕੇ ਦੀ ਲੋੜ ਨਹੀਂ, ਸਤਿਗੁਰੂ ਸਾਹਿਬ ਜੀ ਅੰਤਰਜਾਮੀ ਹਨ, ਜਿਵੇਂ ਪਿੱਛੇ ਲਗਭਗ ਸਾਰੀ ਬਾਣੀ ਅੰਦਰ ਸ਼ਬਦਾਂ ਦਾ ਸਿਰਲੇਖ, ਸਲੋਕ ਜਾਂ ਮਹੱਲਾ ਆਦਿ ਲਿਖਿਆ ਹੈ, ਪਰ ਏਥੇ ਭੱਟ ਸਾਹਿਬਾਨ ਦੀ ਬਾਣੀ ਅੰਦਰ ਆਰੰਭ ਦੇ ਸਿਰਲੇਖ ਤੋਂ ਬਿਨਾਂ ਕੋਈ ਸਿਰਲੇਖ ਨਹੀਂ ਆਵੇਗਾ ਪਰੰਤੂ ਜਿਥੋਂ ਸਵਈਆਂ ਦੀ ਚਾਲ ਦੀ ਤਬਦੀਲੀ ਜਾਂ ਕਿਸੇ ਹੋਰ ਭੱਟ ਦੀ ਬਾਣੀ ਆਵੇਗੀ, ਉਥੇ ਸਤਿਗੁਰਾਂ ਨੂੰ ਉਨ੍ਹਾਂ ਦੀ ਬਾਣੀ ਨੂੰ ਸਪੱਸ਼ਟ ਕਰਨ ਲਈ ਸਭ ਅੰਕ ਵੱਖੋ-ਵੱਖਰੇ ਲਗਾ ਦਿੱਤੇ ਹਨ।

## ਸਵਈਏ ਮਹਲੇ ਪਹਿਲੇ ਕੇ ੧[੧]

## ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵਕਤ ਭੱਟ ਸਾਹਿਬਾਨ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਕਾਲ ਪੁਰਖ ਨਾਲ ਅਭੇਦਤਾ ਅਤੇ ਆਪਣੀ ਕਲਿਆਣ ਵਾਲਾ ਉਪਦੇਸ਼ ਸ੍ਰਵਣ ਕੀਤਾ, ਉਸ ਵੇਲੇ ਸਭ ਬ੍ਰਹਮ ਗਿਆਨ ਦੇ ਵਿਚ ਇਸਥਿਤ ਹੋ ਗਏ ਅਤੇ ਸਤਿਗੁਰਾਂ ਤੋਂ ਆਗਿਆ ਲੈ ਕੇ ਪੰਜ ਸਤਿਗੁਰਾਂ ਦੀ ਉਸਤਤੀ ਵਿਚ ਇਹ ਸਵਈਏ ਉਚਾਰਣ ਕੀਤੇ।

ਸਭ ਤੋਂ ਪਹਿਲਾ ਕੱਲ ਨਾਮੇ ਭੱਟ ਅਕਾਲ ਪੁਰਖ ਨਾਲ ਅਭੇਦ ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤੀ ਦੇ ਸਵਈਏ ਉਚਾਰਣ ਕਰਦਾ ਹੈ :

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਇਕ ਮਨਿ; ਪੁਰਖੁ ਧਿਆਇ ਬਰ ਦਾਤਾ ॥

ਹੇ ਭੱਟੋ ! ਇਕ ਮਨਿ = ਇਕਾਗਰ ਮਨ ਨਾਲ ਬਰ = ਵਰਾਂ ਦੇ ਵੰਡਣ ਵਾਲੇ ਦਾਤਾ = ਦਾਤਾਰ ਪੁਰਖ (ਸ੍ਰੀ ਗੁਰੂ ਨਾਨਕ ਦੇਵ ਜੀ) ਪਰਮਾਤਮਾ ਨੂੰ ਧਿਆਇ = ਆਰਾਧਨਾ ਕਰੋ।

---

੧. ਇਸ '੧' ਅੰਕ ਨੂੰ ਨਹੀਂ ਪੜ੍ਹਨਾ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਵਿਚ ਇਹੋ ਨਿਯਮ ਹੈ ਕਿ ਜਿਥੇ ਅੱਖਰਾਂ ਵਿਚ ਪਹਿਲਾ, ਦੂਜਾ, ਤੀਜਾ, ਚੌਥਾ ਜਾਂ ਪੰਜਵਾਂ ਪਹਿਲਾਂ ਲਿਖਿਆ ਆ ਜਾਵੇ, ਉੱਥੇ ਮਗਰਲੇ ਅੰਕਾਂ ਨੂੰ ਨਹੀਂ ਪੜ੍ਹਨਾ ਅਤੇ ਜਿਥੇ ਅੰਕ ੧, ੨, ੩, ੪, ੫ ਪਹਿਲਾਂ ਆ ਜਾਣ ਤੇ ਅੱਖਰਾਂ ਵਿਚ ਲਿਖਿਆ ਬਾਅਦ ਵਿਚ ਆਵੇ, ਉੱਥੇ ਦੋਵੇਂ ਵਾਰੀ ਉਚਾਰਣ ਕਰਨਾ ਹੈ।

## ਸੰਤ ਸਹਾਰੁ; ਸਦਾ ਬਿਖਿਆਤਾ ॥

ਜੋ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦਾ ਸਹਾਰੁ = ਸਹਾਰਾ, ਆਸਰਾ ਰੂਪ ਹੈ ਅਤੇ ਸਦਾ = ਹਮੇਸ਼ਾਂ ਬਿਖਿਆਤਾ = ਪ੍ਰਗਟ ਰੂਪ ਹੈ।

## ਤਾਸੁ ਚਰਨ ਲੇ; ਰਿਦੈ ਬਸਾਵਉ ॥

ਪਹਿਲਾਂ ਤਾਸੁ = ਤਿਸ ਸਤਿਗੁਰਾਂ, ਪਰਮਾਤਮਾ ਦੇ ਚਰਨ ਕਮਲਾਂ ਨੂੰ ਲੇ = ਲੈ ਕਰਕੇ ਆਪਣੇ ਰਿਦੈ = ਹਿਰਦੇ ਵਿਚ ਬਸਾਵਉ = ਵਸਾਉਣਾ ਕਰਦਾ ਹਾਂ।

## ਤਉ ਪਰਮ ਗੁਰੂ ਨਾਨਕ; ਗੁਨ ਗਾਵਉ ॥੧॥

ਤਉ = ਤਦ ਹੀ ਪਰਮ = ਵੱਡੇ ਸਤਿਗੁਰੂ ਨਾਨਕ ਦੇਵ ਜੀ ਦੇ ਗੁਣ ਗਾਵਉ = ਗਾਉਂਦਾ ਹਾਂ ॥੧॥ ਜੈਸਾ ਕਿ :

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥**
**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥** *(ਸੂਹੀ ਮ: ੫, ਅੰਗ ੭੫੦)*

## ਗਾਵਉ ਗੁਨ, ਪਰਮ ਗੁਰੂ ਸੁਖ ਸਾਗਰ; ਦੁਰਤ ਨਿਵਾਰਣ ਸਬਦ ਸਰੇ ॥

ਹੇ ਭੱਟੋ ! ਤੁਸੀਂ ਸਾਰੇ ਸੁੱਖਾਂ ਦੇ ਸਾਗਰ = ਸਮੁੰਦਰ ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਨ = ਜੱਸ ਨੂੰ ਗਾਵਉ = ਗਾਉਣਾ ਕਰੋ ਜੋ ਗੁਰੂ ਜੀ ਦੁਰਤ = ਪਾਪਾਂ **ਵਾ:** (ਦੁ + ਰਤ) ਦੁ = ਦ੍ਵੈਤ ਵਾਲੀ ਰਤ = ਪ੍ਰੀਤੀ ਨੂੰ ਨਿਵਾਰਣ = ਮੇਟਣ ਵਾਲੇ ਤੇ ਸਬਦ = ਉਪਦੇਸ਼ ਦਾ ਸਰੇ = ਸਰੋਵਰ ਹਨ **ਵਾ:** ਸਬਦ = ਬ੍ਰਹਮ ਰੂਪੀ ਸਰੇ = ਸਰੋਵਰ ਹਨ **ਵਾ:** ਸਬਦ = ਸੰਸਾਰ ਦੇ ਅੰਦਰ ਨਾਮ ਰੂਪੀ ਸਰੋਵਰ ਦੇ ਪ੍ਰਵਾਹ ਚਲਾ ਰਹੇ ਹਨ।

## ਗਾਵਹਿ ਗੰਭੀਰ, ਧੀਰ ਮਤਿ ਸਾਗਰ; ਜੋਗੀ ਜੰਗਮ ਧਿਆਨੁ ਧਰੇ ॥

ਤਿਸ ਗੁਰਾਂ ਦੇ ਗੁਣਾਂ ਨੂੰ ਗੰਭੀਰ = ਗੰਭੀਰਤਾ, ਧੀਰ = ਧੀਰਜਤਾ ਅਤੇ ਮਤਿ = ਮੱਤੀ ਦੇ ਸਾਗਰ = ਸਮੁੰਦ੍ਰ ਭਾਵ ਉੱਚੀ ਮੱਤ ਵਾਲੇ ਪੁਰਖ ਗਾਵਹਿ = ਗਾ ਰਹੇ ਹਨ **ਵਾ:** ਗੰਭੀਰ = ਡੂੰਘੇ ਸੁਭਾਅ ਵਾਲੇ, ਧੀਰ = ਧੀਰਜਧਾਰੀ ਸੂਰਮੇ, ਮਤੀ ਦੇ ਸਾਗਰ = ਸਮੁੰਦ੍ਰ ਭਾਵ ਵਿਦਵਾਨ ਲੋਕ ਵੀ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਗਾ ਰਹੇ ਹਨ। ਜੋਗੀ ਅਤੇ ਜੰਗਮ = ਸ਼ੈਵ ਮਤ ਵਾਲੇ ਵੀ ਸਤਿਗੁਰਾਂ ਦਾ ਧਿਆਨ ਧਰੇ = ਧਾਰਨ ਕਰਦੇ ਹਨ **ਅਥਵਾ** ਗੰਭੀਰ ਤੇ ਧੀਰਜਤਾ ਵਾਲੀ ਮਤ ਦੇ ਸਮੁੰਦ੍ਰ ਸਤਿਗੁਰਾਂ ਦਾ ਜੋਗੀ ਜੰਗਮ ਆਦਿ ਧਿਆਨ ਧਰ ਕੇ ਗੁਣਾਂ ਨੂੰ ਗਾਉਂਦੇ ਹਨ।

## ਗਾਵਹਿ ਇੰਦ੍ਰਾਦ ਭਗਤ ਪ੍ਰਹਿਲਾਦਿਕ; ਆਤਮ ਰਸੁ ਜਿਨਿ ਜਾਣਿਓ ॥

ਇੰਦ੍ਰਾਦਿ = ਇੰਦ੍ਰ ਆਦਿ ਦੇਵਤੇ ਅਤੇ ਭਗਤ ਪ੍ਰਹਿਲਾਦਿਕ = ਪ੍ਰਹਿਲਾਦ ਆਦਿਕ ਵੀ ਸਤਿਗੁਰਾਂ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ, ਜਿਨਿ = ਜਿਨ੍ਹਾਂ ਭਗਤਾਂ ਨੇ ਗੁਰਾਂ ਦੁਆਰਾ ਆਤਮ ਰਸ (ਬ੍ਰਹਮਾਨੰਦ) ਜਾਣਿਓ = ਜਾਨਣਾ ਕੀਤਾ ਹੈ।

## ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ; ਰਾਜੁ ਜੋਗੁ ਜਿਨਿ ਮਾਣਿਓ ॥੨॥

ਕਲ ਕਬਿ = ਕਵੀ ਜੀ ਕਥਨ ਕਰਦੇ ਹਨ ਕਿ ਹੇ ਭੱਟੋ ! ਤੁਸੀਂ ਸਾਰੇ ਮਿਲ ਕੇ ਉਸ ਗੁਰੂ ਨਾਨਕ ਦੇਵ ਜੀ ਦੇ ਸੁਜਸੁ = ਸ੍ਰੇਸ਼ਟ ਜੱਸ ਨੂੰ ਗਾਵਉ = ਗਾਉਣਾ ਕਰੋ, ਜਿਨਿ = ਜਿਸ ਗੁਰੂ ਨੇ ਰਾਜੁ ਜੋਗੁ = ਰਾਜ ਕਰਦੇ ਹੋਏ ਜੋਗ ਨੂੰ ਮਾਣਿਓ = ਮਾਨਣਾ ਕੀਤਾ ਹੈ ਭਾਵ ਸੰਸਾਰ ਦੇ ਵਿਹਾਰ ਕਰਦੇ ਹੋਏ ਕਰਤਾਰ ਨਾਲ ਮਨ ਜੋੜਨਾ ਕੀਤਾ ਹੈ **ਵਾ:** ਜਿਸ ਸਤਿਗੁਰੂ ਨੇ ਸਿੱਖਾਂ ਦਾ ਮਨ ਰਾਜੁ = ਪ੍ਰਕਾਸ਼ ਸਰੂਪ ਵਿਚ ਜੋਗੁ = ਜੋੜ ਦਿੱਤਾ ਹੈ ਅਤੇ ਸਿੱਖਾਂ ਨੇ ਆਤਮਾਨੰਦ ਨੂੰ ਮਾਣਿਓ = ਮਾਨਣਾ ਕੀਤਾ ਹੈ॥੨॥

## ਗਾਵਹਿ ਜਨਕਾਦਿ ਜੁਗਤਿ ਜੋਗੇਸੁਰ; ਹਰਿ ਰਸ ਪੂਰਨ ਸਰਬ ਕਲਾ ॥

ਹੇ ਭੱਟ ਜਨੋਂ! ਜਨਕਾਦਿ = ਜਨਕ[1] ਆਦਿ ਰਾਜ ਰਿਸ਼ੀ, ਆਤਮ ਗਿਆਨੀ ਅਤੇ ਜੋਗ ਵਿਚ ਜੁਗਤਿ = ਜੁੜੇ ਹੋਏ ਜੋਗੇਸੁਰ = ਜੋਗੀਆਂ ਦੇ ਈਸ਼ਰ (ਜਿਨ੍ਹਾਂ ਤੋਂ ਜਨਕ ਰਾਜੇ ਨੇ ਉਪਦੇਸ਼ ਲਿਆ ਸੀ)[2] ਵੀ ਹਰੀ ਸਰੂਪ ਸਤਿਗੁਰਾਂ ਦੇ ਗੁਣਾਂ ਨੂੰ ਗਾ ਰਹੇ ਹਨ, ਜੋ ਗੁਰੂ ਜੀ ਹਰਿ = ਹਰੀ ਦੇ ਰਸ = ਪ੍ਰੇਮ ਵਿਚ ਪੂਰਨ ਅਤੇ ਸਰਬ ਕਲਾ ਸਮਰੱਥ ਹਨ।

## ਗਾਵਹਿ ਸਨਕਾਦਿ, ਸਾਧ ਸਿਧਾਦਿਕ; ਮੁਨਿ ਜਨ ਗਾਵਹਿ, ਅਛਲ ਛਲਾ ॥

('ਅਛਲ' ਦਾ ਉਚਾਰਣ ਪੋਲਾ ਹੈ, 'ਅਛੱਲ' ਨਹੀਂ ਕਰਨਾ)

ਸਨਕਾਦਿ = ਸਨਕ ਸਨੰਦਨ ਸਨਾਤਨ ਸਨਤ ਕੁਮਾਰ ਆਦਿ ਬ੍ਰਹਮਾ ਦੇ ਪੁੱਤਰ, ਸਾਧ = ਸ੍ਰੇਸ਼ਟ ਮਹਾਤਮਾ ਜਨ, ਸਿਧਾਦਿਕ = ਸਿੱਧ ਆਦਿਕ ਪਰਮਾਤਮਾ ਦਾ ਰੂਪ ਜਾਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੱਸ, ਗੁਣਾਂ ਨੂੰ ਗਾਵਹਿ = ਗਾ ਰਹੇ ਹਨ, ਮੁਨਿ = ਮੰਨਣਸ਼ੀਲ ਮਹਾਤਮਾ, ਨਾਰਦ ਮੁਨੀ ਛਲਾ = ਛਲਣ ਵਾਲੀ ਮਾਇਆ ਦੇ ਅਛਲ = ਛਲਣ ਤੋਂ ਰਹਿਤ ਸਤਿਗੁਰਾਂ ਦੇ ਗੁਣ ਗਾਵਹਿ = ਗਾਉਂਦੇ ਹਨ **ਵਾ:** ਗੁਣ ਗਾ ਕੇ ਛਲਣ ਤੋਂ ਅਛਲ ਹੋ ਜਾਂਦੇ ਹਨ।

## ਗਾਵੈ ਗੁਣ ਧੋਮੁ, ਅਟਲ ਮੰਡਲਵੈ; ਭਗਤਿ ਭਾਇ ਰਸੁ ਜਾਣਿਓ ॥

ਧੋਮੁ = ਪਾਂਡਵਾਂ ਦਾ ਪੁਰੋਹਿਤ (ਧੂਮਰਿਖੀ ਦਾ ਪੁੱਤਰ) ਉਦਾਲਕ ਦਾ ਗੁਰੂ ਅਤੇ ਕੇਸ਼ਵ ਰਿਖੀ ਦਾ ਛੋਟਾ

---

੧. **ਜਨਕ :** ਰਾਮਚੰਦ੍ਰ ਜੀ ਦਾ ਸਹੁਰਾ, ਸੀਤਾ ਦਾ ਪਿਤਾ, ਸੀਰਧ੍ਵਜ, ਜੋ ਆਤਮ-ਤੱਤ੍ਵ ਦਾ ਵੱਡਾ ਨੀਤੀ ਦਾ ਪੁੰਜ ਸੀ, ਇਹ ਰਾਜ ਕਰਦਾ ਹੋਇਆ ਵੀ ਸੰਨਿਆਸੀ ਸੀ, ਜਨਕ ਦੀ ਸਭਾ ਵਿਦਵਾਨਾਂ ਅਤੇ ਰਿਖੀਆਂ ਨਾਲ ਭਰਪੂਰ ਰਹਿੰਦੀ ਸੀ, ਮਿਥਿਲਾ ਦੇ ਪਤੀ ਰਾਜਿਆਂ ਦਾ ਜਨਕ, ਖ਼ਿਤਾਬ ਹੋ ਗਿਆ ਸੀ, ਕਿਉਂਕਿ ਇਸ ਵੰਸ਼ ਵਿਚ ਜਨਕ ਬਹੁਤ ਪ੍ਰਤਾਪੀ ਰਾਜਾ ਸੀ, ਵਾਲਮੀਕ ਕਾਂਡ ੧, ਅ. ੭੧ ਵਿਚ ਜਨਕ ਵੰਸ਼ ਦਾ ਵੇਰਵਾ ਇਸ ਪ੍ਰਕਾਰ ਲਿਖਿਆ ਹੈ, ਪਹਿਲਾ ਮਿਥਲਾ ਦਾ ਰਾਜਾ ਨਿਮਿ ਹੋਇਆ ਹੈ, ਉਸਦਾ ਪੁੱਤਰ ਮਿਥਿ, ਉਸ ਦਾ ਪੁੱਤਰ ਜਨਕ। ਇਸੇ ਜਨਕ ਤੋਂ ਵੰਸ਼ ਦਾ ਨਾਮ ਜਨਕ ਪਿਆ। ਜਨਕ ਦਾ ਪੁੱਤਰ ਉਦਾਵਸ਼, ਉਸ ਦਾ ਨੰਦਵਰਧਨ, ਉਸ ਦਾ ਸੁਕੇਤ, ਉਸ ਦਾ ਦੇਵਰਾਤ ਹੋਇਆ (ਇਸ ਪਾਸ ਸ਼ਿਵ ਨੇ ਧਨੁਖ ਅਮਾਨਤ ਰੱਖਿਆ, ਜੋ ਸੀਤਾ ਦੇ ਸ੍ਵਯੰਬਰ ਵੇਲੇ ਰਾਮਚੰਦ੍ਰ ਜੀ ਨੇ ਤੋੜਿਆ ਸੀ। ਦੇਵਰਾਤ ਦਾ ਪੁੱਤਰ ਬ੍ਰਿਹਦ੍ਰਥ, ਉਸ ਦਾ ਮਹਾਂਵੀਰ, ਉਸ ਦਾ ਸੁਧ੍ਰਿਤਿਮਾਨ, ਉਸ ਦਾ ਧ੍ਰਿਸਟਕੇਤ, ਉਸ ਦਾ ਹਰਿਯਸ਼੍ਵ, ਉਸ ਦਾ ਪੁੱਤਰ ਮਰ, ਉਸ ਦਾ ਪੁੱਤਰ ਪ੍ਰਤੀਂਧਕ, ਉਸ ਦਾ ਕੀਰਤਿਰਥ, ਉਸ ਦਾ ਦੇਵਮੀਢ, ਉਸ ਦਾ ਵਿਬੁਧ, ਉਸ ਦਾ ਮਹੀਧ੍ਰਿਕ, ਉਸ ਦਾ ਕੀਰਤਿਰਾਤ, ਉਸ ਦਾ ਮਹਾਰੋਮਾ, ਉਸ ਦਾ ਸ੍ਵਰਣਰੋਮਾ, ਉਸ ਦਾ ਹ੍ਰਸ੍ਵਰੋਮਾ, ਹ੍ਰਸ੍ਵਰੋਮਾ ਦੇ ਦੋ ਪੁੱਤਰ ਹੋਏ, ਇਕ ਸੀਰਧ੍ਵਜ ਜੋ ਰਾਮ ਅਤੇ ਲਛਮਣ ਦਾ ਸਹੁਰਾ ਸੀ, ਦੂਜਾ ਕੁਸ਼ਧ੍ਵਜ ਜੋ ਭਰਤ ਅਤੇ ਸ਼ਤਰੁਘਨ ਦਾ ਸਹੁਰਾ ਸੀ।

੨. **ਨੌਂ ਜੋਗੀਆਂ ਦੇ ਨਾਮ :** ੧) ਕਪ, ੨) ਹਰੀ, ੩) ਅੰਤ੍ਰੀਛ, ੪) ਪ੍ਰਬੁੱਧ, ੫) ਪਿਪਲਾਇਨ, ੬) ਹੋਤ੍ਰ, ੭) ਦ੍ਰਮਲ, ੮) ਕਾਸਮ, ੯) ਕਰਭਾਂਜਨ।

ਭਾਈ ਅਟਲ = ਟਲਣ ਤੋਂ ਰਹਿਤ ਮੰਡਲਵੈ = ਮੰਡਲ ਵਾਲਾ ਧ੍ਰੂ ਭਗਤ **ਵਾ:** ਅਟਲ ਮੰਡਲ ਵਾਲਾ ਧੋਮੁ = ਧ੍ਰੂ ਭਗਤ ਗੁਰੂ ਨਾਨਕ ਜੀ ਦੇ ਗੁਣਾਂ ਨੂੰ ਗਾਵੈ = ਗਾਉਣਾ ਕਰਦਾ ਹੈ, ਜਿਸ ਨੇ ਭਗਤਿ ਭਾਇ = ਪ੍ਰੇਮਾ-ਭਗਤੀ ਕਰ ਕੇ ਆਤਮ ਰਸ ਨੂੰ ਜਾਣਿਓ = ਜਾਨਣਾ ਕੀਤਾ ਹੈ।

**ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ; ਰਾਜੁ ਜੋਗੁ ਜਿਨਿ ਮਾਣਿਓ ॥੩॥**

ਕਲ ਕਬਿ = ਕਵੀ ਜੀ ਕਥਨ ਕਰਦੇ ਹਨ ਕਿ ਹੇ ਭੱਟ ਜਨੋਂ ! ਤੁਸੀਂ ਵੀ ਸਾਰੇ ਮਿਲ ਕਰਕੇ ਗੁਰੂ ਨਾਨਕ ਦੇਵ ਜੀ ਦੇ ਸੁਜਸੁ = ਸ੍ਰੇਸ਼ਟ ਜੱਸ ਨੂੰ ਗਾਵਉ = ਗਾਉਣਾ ਕਰੋ। ਜਿਨਿ = ਜਿਸ ਗੁਰੂ ਨੇ ਰਾਜ ਜੋਗ ਮਾਨਣਾ ਕੀਤਾ ਹੈ ਭਾਵ ਗ੍ਰਿਹਸਤ ਵਿਚ ਰਹਿੰਦਿਆਂ ਪਰਮਾਤਮਾ ਵਿਚ ਜੁੜਨਾ ਕੀਤਾ ਹੈ **ਵਾ:** ਰਾਜੁ = ਪ੍ਰਕਾਸ਼ ਸਰੂਪ ਵਿਚ ਜੋਗੁ = ਜੁੜ ਕੇ ਆਪ ਅਨੰਦ ਨੂੰ ਮਾਣਿਓ = ਮਾਨਣਾ ਕੀਤਾ ਹੈ ਅਤੇ ਸਿੱਖਾਂ ਨੂੰ ਉਸ ਅਨੰਦ ਦੇ ਮਾਨਣ ਦੀ ਬਖ਼ਸ਼ਿਸ਼ ਕੀਤੀ ਹੈ॥੩॥

**ਗਾਵਹਿ ਕਪਿਲਾਦਿ, ਆਦਿ ਜੋਗੇਸੁਰ; ਅਪਰੰਪਰ ਅਵਤਾਰ ਵਰੋ ॥**

ਕਪਿਲਾਦਿ = ਕਪਿਲ ਰਿਸ਼ੀ ਆਦਿਕ **ਵਾ:** ਵਿਸ਼ਨੂੰ ਦਾ ਉਪ-ਅਵਤਾਰ ਕਪਲ ਅਤੇ ਜੋਗੇਸੁਰ = ਜੋਗੀਆਂ ਦੇ ਈਸ਼ਰ ਆਦਿਕ ਵੀ ਸਤਿਗੁਰਾਂ ਦੇ ਗੁਣ ਗਾਵਹਿ = ਗਾਉਣਾ ਕਰਦੇ ਹਨ, ਜੋ ਗੁਰੂ ਜੀ ਅਪਰੰਪਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਅਤੇ ਵਰੋ = ਸ੍ਰੇਸ਼ਟ ਅਵਤਾਰ ਹਨ **ਵਾ:** ਸਾਰੇ ਅਵਤਾਰਾਂ ਵਿੱਚੋਂ ਸ੍ਰੇਸ਼ਟ ਹਨ।

**ਗਾਵੈ ਜਮਦਗਨਿ, ਪਰਸਰਾਮੇਸੁਰ; ਕਰ ਕੁਠਾਰੁ ਰਘੁ ਤੇਜੁ ਹਰਿਓ ॥**

ਜਮਦਗਨ ਰਿਸ਼ੀ ਅਤੇ ਪਰਸਰਾਮੇਸੁਰ = ਜਮਦਗਨ ਰਿਸ਼ੀ ਦਾ ਪੁੱਤਰ ਪਰਸਰਾਮ ਵੀ ਸਤਿਗੁਰਾਂ ਦੇ ਗੁਣ ਗਾਉਂਦਾ ਹੈ, ਜਿਸ ਦੇ ਕਰ = ਹੱਥ ਵਿੱਚੋਂ ਕੁਠਾਰੁ = ਕੁਹਾੜਾ ਅਤੇ ਤੇਜੁ = ਪ੍ਰਤਾਪ ਰਘੁ = ਰਾਮਚੰਦਰ ਜੀ ਨੇ ਹਰਿਓ = ਖੋਹ ਲਿਆ ਸੀ **ਵਾ:** ਜਿਸ ਨੇ ਪਰਸਰਾਮ ਦੇ ਹੱਥੋਂ ਕੁਹਾੜਾ ਖੋਹ ਲਿਆ ਸੀ, ਉਹ ਤੇਜ ਪ੍ਰਭਾਵ ਵਾਲਾ ਰਾਮਚੰਦਰ ਵੀ ਬ੍ਰਹਮ ਰੂਪ ਕਰਕੇ ਗੁਰੂ ਨਾਨਕ ਜੀ ਦੇ ਗੁਣ ਗਾਉਂਦਾ ਹੈ, ਭਾਵ ਗੁਰੂ ਨਾਨਕ ਜੀ ਬ੍ਰਹਮ ਸਰੂਪ ਹਨ, ਬ੍ਰਹਮ ਦਾ ਚਿੰਤਨ ਕਰਨ ਨਾਲ ਉਹ ਗੁਰੂ ਨਾਨਕ ਜੀ ਦਾ ਹੀ ਚਿੰਤਨ ਕਰ ਰਹੇ ਹਨ।

**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ; ਸਰਬਾਤਮੁ ਜਿਨਿ ਜਾਣਿਓ ॥**

ਉਧੌ = ਊਧਵ, ਅਕ੍ਰੂਰ[੧] ਤੇ ਬਿਦਰ ਭਗਤ ਵੀ ਸਤਿਗੁਰਾਂ ਦੇ ਗੁਣ ਗਾਵੈ = ਗਾਇਨ ਕਰਦੇ ਹਨ, ਜਿਨਿ = ਜਿਨ੍ਹਾਂ ਨੇ ਸਰਬਾਤਮੁ = ਸਾਰਿਆਂ ਦੇ ਆਤਮਾ ਅੰਦਰ ਬ੍ਰਹਮ ਰੂਪ ਕਰਕੇ ਗੁਰੂ ਨਾਨਕ ਜੀ ਨੂੰ ਵਿਆਪਕ ਜਾਣਿਓ = ਜਾਨਣਾ ਕੀਤਾ ਸੀ।

**ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ; ਰਾਜੁ ਜੋਗੁ ਜਿਨਿ ਮਾਣਿਓ ॥੪॥**

ਕਲ ਕਵੀ ਜੀ ਕਥਨ ਕਰਦੇ ਹਨ ਕਿ ਹੇ ਭੱਟ ਜਨੋਂ ! ਇਸ ਲਈ ਤੁਸੀਂ ਵੀ ਸਾਰੇ ਮਿਲ ਕਰਕੇ ਸ੍ਰੀ ਗੁਰੂ ਨਾਨਕ ਜੀ ਦੇ ਸੁਜਸੁ = ਸ੍ਰੇਸ਼ਟ ਜਸ ਨੂੰ ਗਾਵਉ = ਗਾਉਣਾ ਕਰੋ, ਜਿਨਿ = ਜਿਸ ਗੁਰੂ ਨੇ ਰਾਜ ਜੋਗ ਮਾਨਣਾ ਕੀਤਾ ਹੈ, ਭਾਵ ਪਰਿਵਾਰ ਵਿਚ ਰਹਿੰਦਿਆਂ ਕਰਤਾਰ ਵਿਚ ਜੁੜਨ ਦਾ ਅਨੰਦ ਮਾਣਿਆ ਹੈ **ਵਾ:** ਜਿਸ ਗੁਰੂ ਨੇ ਰਾਜੁ = ਪ੍ਰਕਾਸ਼ ਸਰੂਪ ਵਿਚ ਜੋਗੁ = ਜੁੜਨ ਦਾ ਅਨੰਦ ਮਾਨਣਾ ਕੀਤਾ ਹੈ॥੪॥

---

੧. ਊਧਵ ਤੇ ਅਕ੍ਰੂਰ ਇਹ ਦੋਵੇਂ ਕ੍ਰਿਸ਼ਨ ਜੀ ਦੇ ਚਾਚੇ ਸਨ। ਅਕ੍ਰੂਰ ਸਕਾ ਚਾਚਾ ਤੇ ਊਧਵ ਮਤ੍ਰੇਆ ਚਾਚਾ ਸੀ।

[ਅੰਗ ੧੩੯੦]

## ਗਾਵਹਿ ਗੁਣ, ਬਰਨ ਚਾਰਿ ਖਟ ਦਰਸਨ; ਬ੍ਰਹਮਾਦਿਕ ਸਿਮਰੰਥਿ ਗੁਨਾ ॥

ਚਾਰ ਬਰਨ (ਖਤ੍ਰੀ, ਬ੍ਰਾਹਮਣ, ਸ਼ੂਦਰ ਤੇ ਵੈਸ਼) ਖਟ ਦਰਸਨ = ਛੇ ਭੇਖ (ਜੋਗੀ, ਜੰਗਮ, ਸ੍ਰੇਵੜੇ, ਸੰਨਿਆਸੀ, ਦਰਵੇਸ਼ ਤੇ ਬਿਪਰ) ਆਦਿ ਗੁਰੂ ਨਾਨਕ ਜੀ ਦੇ ਗੁਣ ਗਾਵਹਿ = ਗਾਉਂਦੇ ਹਨ। ਬ੍ਰਹਮਾਦਿਕ = ਬ੍ਰਹਮਾ ਆਦਿ ਵੱਡੇ ਦੇਵਤੇ ਵੀ ਸਤਿਗੁਰਾਂ ਦੇ ਗੁਨਾ = ਗੁਣਾਂ ਨੂੰ ਸਿਮਰੰਥਿ = ਸਿਮਰਦੇ ਹਨ।

## ਗਾਵੈ ਗੁਣ ਸੇਸੁ, ਸਹਸ ਜਿਹਬਾ ਰਸ; ਆਦਿ ਅੰਤਿ ਲਿਵ ਲਾਗਿ ਧੁਨਾ ॥

ਸੇਸੁ = ਸ਼ੇਸ਼ਨਾਗ ਆਪਣੇ ਸਹਸ = ਹਜ਼ਾਰ ਮੁੱਖ ਦੀਆਂ ਦੋ ਹਜ਼ਾਰ ਜਿਹਬਾ = ਰਸਨਾਂ ਦੁਆਰਾ ਰਸ = ਪ੍ਰੇਮ ਨਾਲ ਸਤਿਗੁਰਾਂ ਦੇ ਗੁਣ ਗਾਵੈ = ਗਾਉਣਾ ਕਰਦਾ ਹੈ, ਜੋ ਸ੍ਰਿਸ਼ਟੀ ਦੇ ਆਦਿ ਤੋਂ ਅੰਤ ਭਾਵ ਸਦਾ ਸਦਾ ਮਹਾਰਾਜ ਨੂੰ ਜੋਤ ਸਰੂਪ ਸਮਝ ਕੇ ਆਪਣੀ ਲਿਵ ਲਗਾ ਕੇ ਧੁਨੀ ਲਾਈ ਰੱਖਦਾ ਹੈ **ਵਾ:** ਆਦਿ ਅੰਤ ਗੁਣ ਧੁਨਾ = ਉਚਾਰਣ ਵਿਚ ਲਿਵ ਲੱਗ ਰਹੀ ਹੈ।

## ਗਾਵੈ ਗੁਣ ਮਹਾਦੇਉ ਬੈਰਾਗੀ; ਜਿਨਿ ਧਿਆਨ ਨਿਰੰਤਰਿ ਜਾਣਿਓ ॥

ਮਹਾਦੇਉ = ਸ਼ਿਵਜੀ ਵੀ ਬੈਰਾਗੀ = ਵੈਰਾਗਵਾਨ ਹੋਇਆ ਗੁਰੂ ਨਾਨਕ ਦੇਵ ਜੀ ਦੇ ਸਰੂਪ ਦੇ ਗੁਣ ਗਾਵੈ = ਗਾਉਣਾ ਕਰਦਾ, ਜਿਨਿ = ਜਿਸ ਸ਼ਿਵਜੀ ਨੇ ਨਿਰੰਤਰਿ = ਇਕ-ਰਸ ਅਠਾਸੀ ਹਜ਼ਾਰ ਵਰ੍ਹਾ ਚੌਂਕੜਾ ਲਾ ਕੇ ਧਿਆਨ ਕਰਨਾ ਜਾਣਿਓ = ਜਾਨਣਾ ਕੀਤਾ ਹੈ **ਅਥਵਾ** ਮਹਾਦੇਉ = ਸ਼ਿਵਜੀ ਤੇ ਬੈਰਾਗੀ = ਰਾਮਾਨੰਦ ਜੀ ਸਤਿਗੁਰਾਂ ਦੇ ਗੁਣਾਂ ਨੂੰ ਗਾਵੈ = ਗਾਇਨ ਕਰਦੇ ਹਨ, ਜਿਨ੍ਹਾਂ ਨੇ ਨਿਰੰਤਰਿ = ਇਕ-ਰਸ ਪਰਮਾਤਮਾ ਵਿਚ ਧਿਆਨ ਲਾਉਣਾ ਜਾਣਿਆ ਹੈ।

## ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ; ਰਾਜੁ ਜੋਗੁ ਜਿਨਿ ਮਾਣਿਓ ॥੫॥

ਕਲ ਕਬਿ = ਕਵੀ ਜੀ ਕਥਨ ਕਰਦੇ ਹਨ ਕਿ ਹੇ ਭੱਟ ਜਨੋਂ ! ਤੁਸੀਂ ਵੀ ਸਾਰੇ ਮਿਲ ਕਰਕੇ ਗੁਰੂ ਨਾਨਕ ਦੇਵ ਜੀ ਦੇ ਸੁਜਸੁ = ਸ੍ਰੇਸ਼ਟ ਜੱਸ ਨੂੰ ਗਾਵਉ = ਗਾਉਣਾ ਕਰੋ, ਜਿਨਿ = ਜਿਸ ਸਤਿਗੁਰੂ ਨੇ ਰਾਜ ਜੋਗ ਮਾਣਿਓ = ਮਾਨਣਾ ਕੀਤਾ ਹੈ ਭਾਵ ਪਰਿਵਾਰ ਵਿਚ ਰਹਿੰਦਿਆਂ ਕਰਤਾਰ ਵਿਚ ਜੁੜਨ ਦਾ ਅਨੰਦ ਮਾਣਿਆ ਹੈ **ਵਾ:** ਜਿਸ ਗੁਰੂ ਨੇ ਰਾਜੁ = ਪ੍ਰਕਾਸ਼ ਸਰੂਪ ਵਿਚ ਜੋਗੁ = ਜੁੜਨ ਦਾ ਅਨੰਦ ਮਾਨਣਾ ਕੀਤਾ ਹੈ॥੫॥

## ਰਾਜੁ ਜੋਗੁ ਮਾਣਿਓ; ਬਸਿਓ ਨਿਰਵੈਰੁ ਰਿਦੰਤਰਿ ॥

ਗੁਰੂ ਨਾਨਕ ਦੇਵ ਜੀ ਨੇ ਰਾਜ ਜੋਗ ਮਾਣਿਓ = ਮਾਨਣਾ ਕੀਤਾ ਹੈ **ਵਾ:** ਰਾਜੁ = ਪ੍ਰਕਾਸ਼ ਸਰੂਪ ਵਿਚ ਜੁੜਨ ਦਾ ਅਨੰਦ ਮਾਨਣਾ ਕੀਤਾ ਹੈ ਅਤੇ ਉਨ੍ਹਾਂ ਦੇ ਰਿਦੰਤਰਿ = ਹਿਰਦੇ ਅੰਦਰ ਸਦਾ ਨਿਰਵੈਰੁ = ਵੈਰ ਤੋਂ ਰਹਿਤ ਸੁਭਾਵ ਬਸਿਓ = ਵੱਸਿਆ ਹੋਇਆ ਹੈ।

## ਸ੍ਰਿਸਟਿ ਸਗਲ ਉਧਰੀ; ਨਾਮਿ ਲੇ ਤਰਿਓ ਨਿਰੰਤਰਿ ॥

ਸਤਿਗੁਰਾਂ ਦੀ ਕਿਰਪਾ ਨਾਲ ਉਨ੍ਹਾਂ ਦਾ ਉਪਦੇਸ਼ ਮੰਨਣ ਵਾਲੀ ਸਗਲ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਉਧਰੀ = ਤਰ ਗਈ ਹੈ, ਜਿਨ੍ਹਾਂ ਨੇ ਸਤਿਗੁਰਾਂ ਤੋਂ ਨਾਮ ਲਿਆ ਹੈ, ਉਹ ਨਾਮ ਨੂੰ ਨਿਰੰਤਰਿ = ਇਕ-ਰਸ ਜਪ ਕੇ ਤਰਿਓ = ਤਰ ਗਏ ਹਨ। ਜੈਸਾ ਕਿ :

**ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭)*

## ਗੁਣ ਗਾਵਹਿ ਸਨਕਾਦਿ ਆਦਿ; ਜਨਕਾਦਿ ਜੁਗਹ ਲਗਿ ॥

ਸਨਕਾਦਿ = ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਇਹ ਬ੍ਰਹਮਾ ਦੇ ਚਾਰੇ ਪੁੱਤਰ ਆਦਿ, ਇਨ੍ਹਾਂ ਤੋਂ ਆਦਿ ਹੋਰ ਸਾਰੇ ਸੰਤ, ਮਹਾਂਪੁਰਖ ਅਤੇ ਜਨਕਾਦਿ = ਜਨਕ ਆਦਿਕ ਗਿਆਨੀ ਸਾਰੇ ਜੁਗਹ ਲਗਿ = ਜੁਗਾਂ ਪ੍ਰਯੰਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਵੈ = ਗਾ ਰਹੇ ਹਨ।

## ਧੰਨਿ ਧੰਨਿ ਗੁਰੁ ਧੰਨਿ; ਜਨਮੁ ਸਕਯਥੁ ਭਲੌ ਜਗਿ ॥

('ਸਕਇਅਥੁ' ਉਚਾਰਣ ਹੈ)

ਧੰਨਿ = ਧੰਨਤਾ ਜੋਗ ਗੁਰੂ ਨਾਨਕ ਦੇਵ ਜੀ ਤਿੰਨਾਂ ਕਾਲਾਂ ਵਿਚ ਧੰਨਿ ਧੰਨਿ = ਧੰਨਤਾ ਯੋਗ ਹਨ **ਵਾ:** ਗੁਰੂ ਜੀ ਆਪ ਵੀ ਧੰਨ ਹਨ, ਉਨ੍ਹਾਂ ਦੇ ਪਿਤਾ ਕਲਿਆਣ ਚੰਦ ਜੀ ਵੀ ਧੰਨ ਹਨ ਅਤੇ ਉਨ੍ਹਾਂ ਦੀ ਮਾਤਾ ਤ੍ਰਿਪਤਾ ਜੀ ਵੀ ਧੰਨ ਹਨ, ਜਗਿ = ਸੰਸਾਰ ਵਿਚ ਸਤਿਗੁਰਾਂ ਦਾ ਜਨਮ = ਅਵਤਾਰ ਸਕਯਥੁ = ਸਫਲਾ ਅਤੇ ਭਲੌ = ਉੱਤਮ ਹੈ **ਵਾ:** ਜਿਨ੍ਹਾਂ ਨੇ ਸਤਿਗੁਰਾਂ ਦਾ ਦਰਸ਼ਨ ਕੀਤਾ ਹੈ, ਤਿਨ੍ਹਾਂ ਦਾ ਜਨਮ ਇਸ ਸੰਸਾਰ ਵਿਚ ਸਫਲਾ ਤੇ ਉੱਤਮ ਹੈ।

## ਪਾਤਾਲ ਪੁਰੀ ਜੈਕਾਰ ਧੁਨਿ; ਕਬਿ ਜਨ ਕਲ ਵਖਾਣਿਓ ॥

ਪਾਤਾਲ ਪੁਰੀ ਵਿਚ ਵੀ ਗੁਰੂ ਸਾਹਿਬ ਦੇ ਨਾਮ ਦੀ ਜੈਕਾਰ = ਜੈ-ਜੈਕਾਰ ਦੀ ਧੁਨੀ ਹੋ ਰਹੀ ਹੈ, ਜਦੋਂ ਗੁਰੂ ਸਾਹਿਬ ਜੀ ਨੇ ਦਸਤਗੀਰ ਪੀਰ ਦੇ ਪੁੱਤਰ ਨੂੰ ਅੱਖ ਫਰਕਣ ਵਿਚ ਲੱਖਾਂ ਪਾਤਾਲ ਦਿਖਾਏ ਸਨ, ਤਦੋਂ ਹਰ ਥਾਂ ਉਪਰ ਸੰਗਤਾਂ ਕੜਾਹ ਪ੍ਰਸ਼ਾਦ ਤਿਆਰ ਕਰ ਕੇ ਸਤਿਗੁਰਾਂ ਦਾ ਜੱਸ ਗਾ ਰਹੀਆਂ ਸਨ[੧] **ਵਾ:** ਪਤਾਲ ਪੁਰੀ ਵਿੱਚੋਂ ਬਲ ਰਾਜਾ ਵੀ ਸਤਿਗੁਰਾਂ ਦੇ ਗੁਣ ਗਾ ਰਿਹਾ ਹੈ। ਕਲ ਕਵੀ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਨੇ ਵੀ ਸਤਿਗੁਰਾਂ ਦਾ ਜੱਸ ਵਖਾਣਿਓ = ਉਚਾਰਨਾ ਕੀਤਾ ਹੈ।

## ਹਰਿ ਨਾਮ ਰਸਿਕ, ਨਾਨਕ ਗੁਰ; ਰਾਜੁ ਜੋਗੁ ਤੈ ਮਾਣਿਓ ॥੬॥

ਹੇ ਗੁਰੂ ਨਾਨਕ ਦੇਵ ਜੀ ! ਹਰਿ = ਪਰਮਾਤਮਾ ਦੇ ਨਾਮ ਦੇ ਰਸਿਕ = ਰਸੀਏ, ਪ੍ਰੇਮੀ ਹੋ ਕੇ ਤੈ = ਤੁਸੀਂ ਰਾਜ ਅਤੇ ਜੋਗ ਦੋਵੇਂ ਇਕੱਠੇ ਮਾਣਿਓ = ਮਾਨਣਾ ਕੀਤੇ ਹਨ ਭਾਵ ਪਰਿਵਾਰ ਵਿਚ ਰਹਿ ਕੇ ਕਰਤਾਰ ਨਾਲ ਮਨ ਜੋੜਨ ਦਾ ਅਨੰਦ ਮਾਣਿਆ ਹੈ **ਵਾ:** ਰਾਜੁ = ਪ੍ਰਕਾਸ਼ ਸਰੂਪ ਵਿਚ ਜੋਗੁ = ਜੁੜਨ ਦੇ ਅਨੰਦ ਨੂੰ ਮਾਨਣਾ ਕੀਤਾ ਹੈ॥੬॥

ਪਿਛਲੇ ਛੇ ਸਵੱਈਆਂ ਵਿਚ ਕਲ ਨਾਮੇ ਭੱਟ ਜੀ ਨੇ ਮਾਇਆ ਸਬਲ ਸਰਗੁਣ ਤੇ ਨਿਰਗੁਣ ਸਰੂਪ ਵਿਚ ਸਤਿਗੁਰਾਂ ਦੀ ਉਸਤਤੀ ਕੀਤੀ ਹੈ। ਹੁਣ ਸਰਬ ਰੂਪ ਹੋਣ ਤੋਂ ਸਮਤਾ ਦਿਖਾਉਂਦੇ ਅਤੇ ਸਤਿਗੁਰਾਂ ਨੂੰ ਵਿਆਪਕ ਰੂਪ ਵਿਚ ਚੌਹਾਂ ਯੁਗਾਂ ਅੰਦਰ ਹੀ ਵੱਸਦਾ ਹੋਇਆ ਸਰਬ ਰੂਪ ਕਰਕੇ ਕਥਨ ਕਰਦੇ ਹਨ :

## ਸਤਜੁਗਿ ਤੈ ਮਾਣਿਓ; ਛਲਿਓ ਬਲਿ, ਬਾਵਨ ਭਾਇਓ ॥

ਹੇ ਗੁਰੂ ਨਾਨਕ ਦੇਵ ਜੀ ! ਸਤਿਜੁਗ ਦੇ ਵਿਚ ਤੈ = ਤੁਸੀਂ ਇਸ ਪ੍ਰਕਾਰ ਰਾਜ, ਆਪਣੀ ਮੌਜ ਨੂੰ

---

੧. **ਪੁਛੇ ਪੀਰ ਤਕਰਾਰ ਕਰਿ ਏਹੁ ਫਕੀਰੁ ਵਡਾ ਅਤਾਈ। ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ।
ਪਾਤਾਲਾ ਆਕਾਸ ਲਖ ਓੜਕਿ ਭਾਲੀ ਖਬਰੁ ਸੁਣਾਈ। ਫੇਰਿ ਦੁਰਾਇਨ ਦਸਤਗੀਰ ਅਸੀ ਭਿ ਵੇਖਾ ਜੋ ਤੁਹਿ ਪਾਈ।
ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ। ਲਖ ਆਕਾਸ ਪਤਾਲ ਲਖ ਅਖਿ ਫੁਰਕ ਵਿਚਿ ਸਭਿ ਦਿਖਲਾਈ।
ਭਰਿ ਕਚਕੌਲ ਪ੍ਰਸਾਦਿ ਦਾ ਧੁਰੋਂ ਪਤਾਲੋਂ ਲਈ ਕੜਾਹੀ। ਜ਼ਾਹਰ ਕਲਾ ਨ ਛਪੈ ਛਪਾਈ॥**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੬)*

ਮਾਣਿਓ = ਮਾਨਣਾ ਕੀਤਾ ਹੈ ਕਿ ਤੁਸੀਂ ਰਾਜੇ ਬਲਿ ਨੂੰ ਛਲਿਓ = ਛਲਨਾ ਕੀਤਾ ਅਤੇ ਤੁਹਾਨੂੰ ਉਸ ਸਮੇਂ ਬਾਵਨ ਅਵਤਾਰ ਹੋਣਾ ਭਾਇਓ = ਚੰਗਾ ਲੱਗਾ **ਵਾ:** ਤੁਹਾਨੂੰ ਉਸ ਸਮੇਂ ਬਾਵਨ ਅਵਤਾਰ ਭਾਇਆ ਜਿਸ ਨੇ ਰਾਜੇ ਬਲਿ ਨੂੰ ਛਲਨਾ ਕੀਤਾ।

## ਤ੍ਰੇਤੈ ਤੈ ਮਾਣਿਓ; ਰਾਮੁ ਰਘੁਵੰਸੁ ਕਹਾਇਓ ॥

ਹੇ ਗੁਰੂ ਨਾਨਕ ਦੇਵ ਜੀ! ਤ੍ਰੇਤੇ ਯੁਗ ਨੂੰ ਤੈ = ਤੁਸੀਂ ਇਸ ਪ੍ਰਕਾਰ ਮਾਣਿਓ = ਮਾਨਣਾ ਕੀਤਾ **ਵਾ:** ਤ੍ਰੇਤੇ ਯੁਗ ਵਿਚ ਤੁਸੀਂ ਇਸ ਪ੍ਰਕਾਰ ਅਨੰਦ ਨੂੰ ਮਾਨਣਾ ਕੀਤਾ ਕਿ ਰਘੁਵੰਸੁ = ਰਘੂਆਂ ਦੀ ਕੁਲ ਵਿਚ ਰਾਮ ਰੂਪ ਕਹਾਇਓ = ਅਖਵਾਉਣਾ ਕੀਤਾ।

## ਦੁਆਪੁਰਿ ਕ੍ਰਿਸਨ ਮੁਰਾਰਿ; ਕੰਸੁ ਕਿਰਤਾਰਥੁ ਕੀਓ ॥

ਦੁਆਪਰ ਜੁਗ ਵਿਚ ਮੁਰਾਰਿ = ਮੁਰ ਦੈਂਤ ਨੂੰ ਮਾਰਨ ਵਾਲਾ ਕ੍ਰਿਸ਼ਨ ਰੂਪ ਵੀ ਤੁਹਾਡਾ ਹੀ ਸੀ, ਤਦੋਂ ਤੁਸੀਂ ਕੰਸ ਨੂੰ ਮਾਰ ਕੇ ਕਿਰਤਾਰਥੁ = ਮੁਕਤ ਕੀਓ = ਕੀਤਾ।

## ਉਗ੍ਰਸੈਣ ਕਉ ਰਾਜੁ; ਅਭੈ ਭਗਤਹ ਜਨ ਦੀਓ ॥

ਫੇਰ ਕੰਸ ਦੇ ਪਿਤਾ ਉਗਰਸੈਣ ਕਉ = ਨੂੰ ਮਥੁਰਾ ਦਾ ਰਾਜ ਭਾਗ ਅਤੇ ਆਪਣੇ ਭਗਤਹ = ਭਗਤ ਜਨਾਂ ਨੂੰ ਅਭੈ = ਨਿਰਭੈਤਾ ਦਾ ਦਾਨ ਦੀਓ = ਦੇਣਾ ਕੀਤਾ।

## ਕਲਿਜੁਗਿ ਪ੍ਰਮਾਣੁ ਨਾਨਕ ਗੁਰੁ; ਅੰਗਦੁ ਅਮਰੁ ਕਹਾਇਓ ॥

ਹੇ ਗੁਰੂ ਨਾਨਕ ਦੇਵ ਜੀ! ਇਸ ਕਲਿਜੁਗ ਦੇ ਵਿਚ ਤੁਸੀਂ ਹੀ ਪ੍ਰਮਾਣੁ = ਪ੍ਰਮਾਣੀਕ ਅਵਤਾਰ ਹੋ **ਵਾ:** ਸਰਬ ਸ਼ਕਤੀਵਾਨ ਹੋ **ਵਾ:** ਉਨ੍ਹਾਂ ਅਵਤਾਰਾਂ ਦੇ ਪ੍ਰਮਾਣੁ = ਤੁਲ ਹੀ ਤੁਸੀਂ ਹੁਣ ਕਲਿਜੁਗ ਵਿਚ ਹੋਏ ਹੋ, ਭਾਵ ਜਿਵੇਂ ਸਤਿਜੁਗ ਵਿਚ ਬਾਵਨ, ਤ੍ਰੇਤੇ ਵਿਚ ਰਾਮ, ਦੁਆਪਰ ਵਿਚ ਕ੍ਰਿਸ਼ਨ ਪ੍ਰਮਾਣੀਕ ਹੋਏ ਹਨ, ਉਨ੍ਹਾਂ ਦੇ ਸਦਰਸ਼ ਕੋਈ ਨਹੀਂ ਹੋਇਆ, ਤਿਵੇਂ ਕਲਿਜੁਗ ਦੇ ਵਿਚ ਗੁਰੂ ਨਾਨਕ ਦੇਵ ਜੀ ਪ੍ਰਮਾਣੀਕ ਹੋਏ ਹਨ, ਉਨ੍ਹਾਂ ਦੇ ਸਦਰਸ਼ ਕੋਈ ਨਹੀਂ ਹੈ ਅਤੇ ਤੁਸੀਂ ਹੀ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਕਹਾਇਓ = ਅਖਵਾਉਣਾ ਕੀਤਾ ਹੈ **ਵਾ:** ਕਲਿਜੁਗ ਦੇ ਵਿਚ ਤੁਸਾਂ ਐਸਾ ਸਰੂਪ ਧਾਰਨ ਕੀਤਾ ਹੈ ਜੋ (ਅੰ + ਗਦੁ) ਗਦ = ਦੁੱਖਾਂ ਤੋਂ ਅੰ = ਰਹਿਤ ਅਤੇ (ਅ + ਮਰੁ) ਮਰੁ = ਮ੍ਰਿਤੂ ਤੋਂ ਅ = ਰਹਿਤ ਹੈ।

## ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ; ਆਦਿ ਪੁਰਖਿ ਫੁਰਮਾਇਓ ॥੭॥

ਹੇ ਸ੍ਰੀ ਗੁਰੂ ਨਾਨਕ ਦੇਵ ਜੀ! ਆਪ ਜੀ ਦਾ ਰਾਜ ਅਬਿਚਲੁ = ਚਲਾਇਮਾਨ ਤੋਂ ਰਹਿਤ ਅਤੇ ਅਟਲੁ = ਟਲਣ ਤੋਂ ਰਹਿਤ **ਵਾ:** ਅਚਲ ਤੇ ਅਟਲ ਪਦਵੀ ਨੂੰ ਦੇਣ ਵਾਲਾ ਹੈ। ਆਪ ਜੀ ਨੂੰ ਇਹ ਅਵਤਾਰ ਧਾਰਨ ਲਈ ਆਦਿ ਪੁਰਖਿ = ਪਰਮਾਤਮਾ ਨੇ ਫੁਰਮਾਇਓ = ਆਗਿਆ ਕੀਤੀ ਹੈ **ਵਾ:** ਆਦਿ ਪੁਰਖ ਪਰਮਾਤਮਾ ਨੇ ਸਾਨੂੰ ਇਹੋ ਫੁਰਮਾਉਣਾ ਕੀਤਾ ਸੀ ਕਿ ਮੈਂ ਗੁਰੂ ਨਾਨਕ ਰੂਪ ਹੋ ਕੇ ਤੁਹਾਡੇ ਸਰਾਪ ਨੂੰ ਦੂਰ ਕਰਾਂਗਾ ॥੭॥

ਅਰਥਾਤ ਇਸ ਸਵਈਏ ਵਿਚ ਭੱਟ ਸਾਹਿਬਾਨ ਨੇ ਪਹਿਲੇ ਯੁਗਾਂ ਦੇ ਅਵਤਾਰਾਂ ਅਤੇ ਉਨ੍ਹਾਂ ਦੀਆਂ ਕਰਣੀਆਂ ਦਾ ਜ਼ਿਕਰ ਕੀਤਾ ਹੈ ਅਤੇ ਅੰਤ ਵਿਚ ਦੱਸਿਆ ਹੈ ਕਿ ਕਲਿਜੁਗ ਦਾ ਅਵਤਾਰ ਪ੍ਰਮਾਣੀਕ ਅਵਤਾਰ ਹੈ, ਜਿਸ ਨੇ ਗੁਰੂ ਨਾਨਕ ਆਦਿ ਕਹਿਲਾਇਆ ਹੈ।

ਭੱਟ ਸਾਹਿਬ ਨੇ ਇਸ ਸਵੱਈਏ ਵਿਚ ਆਪਣੇ ਇਸ਼ਟ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਸਰਬ ਰੂਪਤਾ ਵਿਚ ਵਰਣਨ ਕੀਤਾ ਹੈ। ਜਿਵੇਂ ਸ੍ਰੀ ਜਪੁ ਸਾਹਿਬ ਜੀ ਦੀ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਵੀਂ ਪਉੜੀ ਅੰਦਰ ਸਰਬ ਰੂਪ ਸਤਿਗੁਰੂ ਨੂੰ ਵਰਣਨ ਕੀਤਾ ਹੈ, ਜੈਸਾ ਕਿ :

**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥** *(ਸ੍ਰੀ ਜਪੁਜੀ ਸਾਹਿਬ, ਅੰਗ ੨)*

ਭਾਵ ਕਿ ਸਤਿਗੁਰੂ ਹੀ ਈਸ਼ਰ ਦਾ ਸਰੂਪ ਹੈ, ਸਤਿਗੁਰੂ ਹੀ ਗੋਰਖ (ਪ੍ਰਿਥਵੀ ਦੀ ਰੱਖਿਆ ਕਰਨ ਵਾਲਾ) ਵਿਸ਼ਨੂੰ ਰੂਪ ਹੈ, ਸਤਿਗੁਰੂ ਹੀ ਬ੍ਰਹਮਾ ਰੂਪ ਹੈ ਅਤੇ ਸਤਿਗੁਰੂ ਹੀ ਪਾਰਬਤੀ, ਲੱਛਮੀ ਤੇ ਸਰੁਸਤੀ ਰੂਪ ਹੈ, ਭਾਵ ਸਭਨੀਂ ਥਾਈਂ ਗੁਰੂ ਹੀ ਗੁਰੂ ਹੈ। ਤਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੀ ਸੋਰਠਿ ਰਾਗ ਅੰਦਰ ਆਪਣੇ ਪਿਆਰੇ ਪ੍ਰਭੂ ਨੂੰ ਸਰਬ ਰੂਪ ਕਰ ਕੇ ਇਉਂ ਵਰਣਨ ਕਰਦੇ ਹਨ। ਜੈਸਾ ਕਿ :

**ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ॥**
**ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ॥** *(ਅੰਗ ੬੦੬)*

**ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ॥** *(ਸੋਰਠਿ ਮ: ੪, ਅੰਗ ੬੦੬)*

**ਆਪੇ ਗੋਪੀ ਆਪੇ ਕਾਨਾ॥ ਆਪੇ ਗਊ ਚਰਾਵੈ ਬਾਨਾ॥** *(ਮਾਰੂ ਸੋਲਹੇ ਮ: ੫, ਅੰਗ ੧੦੮੩)*

ਇਸ ਤਰ੍ਹਾਂ ਦੇ ਬਚਨਾਂ ਵਿਚ ਤ੍ਰੈ-ਭਾਵ ਪ੍ਰਤੀਤ ਹੁੰਦੇ ਹਨ, ਗਿਆਨ ਪੱਖ ਵਿਚ, ਪੂਰਨ ਗਿਆਨ ਦੀ ਦਸ਼ਾ ਵਿਚ ਪਰਮਾਤਮਾ ਆਤਮਾ ਦੀ ਏਕਤਾ ਵਿਚ ਹਰ ਪਾਸੇ, ਹਰ ਵਸਤੂ ਵਿਚ ਆਪਣਾ ਪਿਆਰਾ ਹੀ ਦਿੱਸਦਾ ਹੈ। ਜਿਵੇਂ ਚੌਥੇ ਪਾਤਿਸ਼ਾਹ ਜੀ ਨੇ ਪਿੱਛੇ ਕਹੇ ਬਚਨਾਂ ਵਿਚ ਪ੍ਰਗਟ ਕੀਤਾ ਹੈ। ਭਗਤੀ ਪੱਖ ਵਿਚ ਅਨੰਨਯਤਾ (ਇਕ ਮਜ਼ਮੂਨ ਵਿਚ ਲਿਵਲੀਨ ਹੋਣ ਦੀ ਅਵਸਥਾ) ਦੀ ਅਤਿ ਥੁੜ੍ਹ ਹੈ। ਅਨੰਨਯਤਾ ਬਿਨਾਂ ਭਗਤੀ ਸਿੱਧ ਨਹੀਂ ਹੁੰਦੀ। ਇਕ ਇਸ਼ਟ ਵਿਚ ਅਨੰਨਯਤਾ ਹੋਣ ਦੇ ਕਾਰਨ ਦੂਸਰੇ ਮਹਾਂਪੁਰਖਾਂ ਵੱਲੋਂ ਬਿਰਤੀ ਉਦਾਸ ਮਾਤ੍ਰ ਹੋ ਜਾਂਦੀ ਹੈ ਤਦ ਸੂਖਮ ਦੁਬਿਧਾ ਬਣੀ ਰਹਿੰਦੀ ਹੈ ਅਤੇ ਜੇ ਦੂਜੇ ਮਹਾਂਪੁਰਖਾਂ ਦੀ ਨਿੰਦਾ ਜਾਂ ਊਚ-ਨੀਚ ਦੇ ਝਗੜੇ ਵਿਚ ਜਾ ਫਸੇ ਤਾਂ ਆਪਣੀ ਭਗਤੀ ਵਿਚ ਇਕ ਆਸੁਰ ਔਗੁਣ ਕੇਵਲ ਵਿਘਨਕਾਰਕ ਹੀ ਨਹੀਂ ਹੁੰਦੇ ਸਗੋਂ ਇਨ੍ਹਾਂ ਨਾਲ ਵਾਦ-ਵਿਵਾਦ ਵਿਚ ਪੈ ਕੇ ਆਪਣਾ ਅਮੋਲਕ ਜਨਮ ਹੀ ਵਿਅਰਥ ਹੋ ਜਾਂਦਾ ਹੈ ਅਤੇ ਅਨੇਕ ਭਲੇ ਪੁਰਖਾਂ ਦਾ ਚਿੱਤ ਅਤਿਅੰਤ ਦੁਖੀ ਹੁੰਦਾ ਹੈ। ਇਸ ਲਈ ਸਤਿਗੁਰਾਂ ਨੇ ਕਿਹਾ ਹੈ। ਜੈਸਾ ਕਿ :

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨੁ ਪੀਜੈ॥** *(ਅੰਗ ੧੧੬੪)*

ਇਸ ਲਈ ਉੱਤਮ ਗੁਰਮੁਖਾਂ ਦਾ ਇਹ ਮਾਰਗ ਹੈ ਕਿ ਆਪਣੇ ਇਸ਼ਟ ਵਿਚ ਸਭ ਨੂੰ ਦੇਖਣਾ, ਜਿਵੇਂ ਦੀਵਾ, ਬਿਜਲੀ, ਅੱਗ ਸਭ ਸੂਰਜ ਵਿਖੇ ਹਨ। ਜਿਵੇਂ ਸਾਰੀਆਂ ਲਹਿਰਾਂ ਸਮੁੰਦ੍ਰ ਵਿਖੇ ਹਨ, ਇਸ ਲਈ ਸਭ ਲਹਿਰਾਂ ਦਾ ਰੂਪ ਸਮੁੰਦ੍ਰ ਨੇ ਹੀ ਧਾਰਨ ਕੀਤਾ ਹੈ। ਜਿਵੇਂ ਸਾਰੇ ਗਹਿਣੇ ਸੋਨੇ ਵਿਚ ਹਨ, ਤਿਵੇਂ ਸਾਰੇ ਅਵਤਾਰ, ਪੈਗ਼ੰਬਰ, ਸਿੱਧ, ਜੋਗੀ ਆਦਿ ਮੇਰੇ ਇਸ਼ਟ ਵਿਚ ਹੀ ਹਨ ਅਤੇ ਸਾਰੇ ਰੂਪ ਮੇਰੇ ਇਸ਼ਟ ਨੇ ਹੀ ਧਾਰਨ ਕੀਤੇ ਹੋਏ ਹਨ। ਇਹ ਬੂਝ ਭਗਤੀ ਮਾਰਗ ਵਿਚ ਉੱਤਮ ਮੰਨੀ ਹੈ। ਇਸ ਵਿਚ ਆਪਣੀ ਅਨੰਨਯਤਾ (ਆਸਤਕ ਭਾਵਨਾ) ਵੀ ਦ੍ਰਿੜ੍ਹ ਹੈ। ਮਹਾਂਪੁਰਖਾਂ ਦੀ ਨਿੰਦਾ ਵੀ ਨਹੀਂ ਹੁੰਦੀ ਅਤੇ ਚਿੱਤ ਵਿੱਚੋਂ ਸੂਖਮ ਦੁਬਿਧਾ ਵੀ ਦੂਰ ਹੋ ਜਾਂਦੀ ਹੈ। ਫੇਰ ਸਾਰੇ ਭਗਤਾਂ ਦਾ ਸਤਿਕਾਰ ਵੀ ਟਿਕਿਆ ਰਹਿੰਦਾ ਹੈ। ਇਸ ਸਿੱਖਿਆ ਬਾਬਤ ਭਾਈ ਗੁਰਦਾਸ ਜੀ ਐਸਾ ਕਥਨ ਕਰਦੇ ਹਨ। ਜੈਸਾ ਕਿ :

**ਆਪਨੋ ਸੁਅੰਨਿ ਜੈਸੇ ਲਾਗਤ ਪਿਆਰੋ ਜੀਅ, ਜਾਨੀਐ ਵੈਸੋ ਈ ਪਯਾਰੋ ਸਕਲ ਸੰਸਾਰ ਕਉ।**
**ਆਪਨੋ ਦਰਬੁ ਜੈਸੇ ਰਾਖੀਐ ਜਤਨ ਕਰਿ, ਵੈਸੋ ਈ ਸਮਝਿ ਸਭ ਕਾਹੂ ਕੇ ਬਿਉਹਾਰ ਕਉ।**

**ਉਸਤਤੁ ਨਿੰਦਾ ਸੁਨਿ ਬਿਆਪਤ ਹਰਖ ਸੋਗ, ਵੈਸੀਐ ਲਗਤ ਜਗ ਅਨਿਕ ਪ੍ਰਕਾਰ ਕਉ।**
**ਜੈਸੇ ਕੁਲ ਧਰਮੁ ਕਰਮੁ ਜੈਸੋ ਜੈਸੋ ਕਾ ਕੋ ਉਤਮ ਕੈ ਮਾਨਿ ਜਾਨਿ ਬ੍ਰਹਮ ਬਿਸਥਾਰ ਕਉ।**

*(ਭਾਈ ਗੁਰਦਾਸ ਜੀ, ਕਬਿੱਤ ੩੯੮)*

ਹੁਣ ਜੇਕਰ ਕੋਈ ਪ੍ਰਸ਼ਨ ਕਰੇ ਕਿ ਕਿਤੇ ਕਿਤੇ ਗੁਰਬਾਣੀ ਅੰਦਰ ਅਕਾਲ ਪੁਰਖ ਜੀ ਦੇ ਮੁਕਾਬਲੇ ਅਵਤਾਰਾਂ ਨੂੰ ਨੀਵਾਂ ਵੀ ਕਿਹਾ ਹੈ ਅਤੇ ਦੇਵੀ-ਦੇਵਤਿਆਂ ਨੂੰ ਮਾਇਆ ਵਿਚ ਫਸੇ ਹੋਏ ਵੀ ਕਥਨ ਕੀਤਾ ਹੈ, ਤਦ ਇਸ ਦਾ ਉੱਤਰ ਇਹ ਹੈ ਕਿ ਆਦਿ ਭਗਤੀ ਦਾ ਉਪਦੇਸ਼ ਕਰਨ ਵੇਲੇ ਸਤਿਗੁਰੂ ਜੀ ਹੇਠਲਿਆਂ ਤੋਂ ਨਜ਼ਰ ਚੁੱਕਣ ਲਈ ਅਤੇ ਸਰਬ ਸ਼ਿਰੋਮਣ ਵਾਹਿਗੁਰੂ ਜੀ ਉੱਪਰ ਠਹਿਰਾਉਣ ਲਈ ਇਹ ਉਪਦੇਸ਼ ਕੀਤਾ ਹੈ। ਉਥੇ ਉਨ੍ਹਾਂ ਬਚਨਾਂ ਦਾ ਭਾਵ ਵਾਹਿਗੁਰੂ ਜੀ ਦੀ ਸਰਬ-ਸ਼ਿਰੋਮਣਤਾ ਪ੍ਰਗਟ ਕਰਨ ਲਈ ਅਤੇ ਅਸਲੀਅਤ ਉੱਪਰ ਲੈ ਜਾਣ ਦੀ ਹੈ। ਕਿਸੇ ਦੀ ਨਿੰਦਾ ਦੇ ਬਚਨ ਨਹੀਂ ਕਹੇ।

***ਪ੍ਰਸ਼ਨ :*** *ਵਾਹਿਗੁਰੂ ਦੀ ਸਰਬ ਸ਼ਿਰੋਮਣਤਾ ਲਈ ਬਿਨਾਂ ਕਿਸੇ ਦੇਵੀ-ਦੇਵਤੇ ਦਾ ਨਾਮ ਲਏ ਹੀ ਉਪਦੇਸ਼ ਦੇ ਦੇਂਦੇ ?*

***ਉੱਤਰ :*** ਜਦ ਤਕ ਮੁਕਾਬਲੇ ਪਰ ਖੜੀ ਵਸਤੂ ਦੀ ਵਡਿਆਈ ਛੁਟਿਆਈ ਪ੍ਰਗਟ ਨਾ ਕੀਤੀ ਜਾਵੇ, ਤਦ ਤਕ ਉਸ ਵਸਤੂ ਦੇ ਵੱਡੇ ਹੋਣ ਦਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਸੋ ਉਪਦੇਸ਼ ਕਰਨ ਵੇਲੇ ਜਗਿਆਸੂ ਨੂੰ ਐਸਾ ਕਿਹਾ ਜਾਂਦਾ ਹੈ।

ਹੁਣ ਭਾਵ ਵੱਲ ਆਈਏ ਕਿ ਭਗਤੀ ਦੀ ਪੂਰਨ ਅਵਧੀ ਹੈ, ਆਪਣੇ ਇਸ਼ਟ ਦੇਵ ਨੂੰ ਸਰਬ ਰੂਪ ਵਿਚ ਵੇਖਣਾ। ਇਸ ਹਾਲਤ ਵਿਚ ਭੇਦ-ਭਾਵ ਮਿਟ ਜਾਂਦਾ ਹੈ ਤੇ ਪੂਰਨ ਏਕਤਾ ਦਾ ਗਿਆਨ ਆ ਪ੍ਰਕਾਸ਼ਦਾ ਹੈ। ਅੱਗੇ ਚੱਲ ਕੇ ਨੌਵੇਂ ਸਵੱਈਏ ਵਿਚ ਵੀ ਸਪੱਸ਼ਟ ਕੀਤਾ ਹੈ 'ਗੁਣ ਨਿਰਗੁਣ ਸਮ ਜਾਣਿਓ'।

ਤੀਸਰਾ ਪੱਖ ਕਰਮਾਂ ਦਾ ਹੈ। ਇਹ ਮੰਨੀ-ਪ੍ਰਮੰਨੀ ਗੱਲ ਹੈ ਕਿ ਆਪਣੀ ਸੰਸਾਰਕ ਕਾਮਨਾ ਵਾਸਤੇ ਕੀਤੇ ਸ਼ੁਭ ਕਰਮਾਂ ਦਾ ਫਲ ਮਿਲਦਾ ਹੈ। ਪਰ ਉਹ ਕਰਮ ਅੰਤ ਵਾਲਾ ਫਲ ਦੇਂਦੇ ਹਨ। ਇਸ ਲਈ ਵਾਹਿਗੁਰੂ ਜੀ ਦੇ ਪਿਆਰਿਆਂ ਨੂੰ ਲੋੜ ਹੈ ਕਿ ਸ਼ੁਭ ਕਰਮ ਕਰ ਕੇ ਵਾਹਿਗੁਰੂ ਜੀ ਦੇ ਅੱਗੇ ਹੀ ਅਰਪਨ ਕਰਨੇ ਅਤੇ ਕੀਤੇ ਕਰਮਾਂ ਦੇ ਮਾਨ ਨੂੰ ਤਿਆਗ ਕੇ ਨਜ਼ਰ ਇੱਕੋ ਵਾਹਿਗੁਰੂ ਜੀ ਉੱਪਰ ਰੱਖਣੀ। ਸਾਰੀਆਂ ਦਾਤਾਂ ਦੇ ਦੇਣ ਵਾਲਾ ਇੱਕੋ ਇਕ ਆਪਣੇ ਇਸ਼ਟ ਨੂੰ ਸਮਝਣਾ। ਇਸੇ ਲਈ ਸ਼ਿਵ, ਵਿਸ਼ਨੂੰ, ਬ੍ਰਹਮਾ, ਪਾਰਬਤੀ, ਲੱਛਮੀ ਤੇ ਸਰੁਸਤੀ ਆਦਿ ਤੋਂ ਜੋ ਲੋੜਾਂ ਪੂਰੀਆਂ ਹੋਣੀਆਂ ਸਨ, ਉਨ੍ਹਾਂ ਸਾਰੀਆਂ ਲੋੜਾਂ ਨੂੰ ਪੂਰਨ ਕਰਨ ਵਾਲਾ ਇਕ ਸਤਿਗੁਰੂ ਜੀ ਨੂੰ ਕਿਹਾ ਹੈ, ਭਾਵ ਇਹ ਹੈ, ਜੈਸਾ ਕਿ :

**ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥** *(ਸਿਰੀਰਾਗੁ ਮ: ੫, ਅੰਗ ੫੨)*

ਜਿਵੇਂ ਪਤੀਬਰਤਾ ਇਸਤਰੀ ਆਪਣੇ ਪਤੀ ਤੋਂ ਸਭ ਲੋੜਾਂ ਪੂਰਨ ਕਰਦੀ ਹੈ, ਇਸੇ ਤਰ੍ਹਾਂ ਸਿੱਖ ਦੀਆਂ ਸਭ ਲੋੜਾਂ ਨੂੰ ਇਕ ਸਤਿਗੁਰੂ ਪੂਰਨ ਕਰਦਾ ਹੈ। ਇਉਂ ਕਰਮ ਪੱਖ ਵਿਚ ਅਨੰਨਯਤਾ ਦੀ ਲੋੜ ਹੈ। ਇਸ ਲਈ ਕਿਹਾ ਹੈ, ਜੈਸਾ ਕਿ :

**ਜਾ ਕੋ ਠਾਕੁਰੁ ਊਚਾ ਹੋਈ॥ ਸੋ ਜਨੁ ਪਰ ਘਰ ਜਾਤ ਨ ਸੋਹੀ॥੧॥**
**ਸੋ ਸਾਹਿਬੁ ਰਹਿਆ ਭਰਪੂਰਿ॥ ਸਦਾ ਸੰਗਿ ਨਾਹੀ ਹਰਿ ਦੂਰਿ॥੨॥**
**ਕਵਲਾ ਚਰਨ ਸਰਨ ਹੈ ਜਾ ਕੇ॥ ਕਹੁ ਜਨ ਕਾ ਨਾਹੀ ਘਰ ਤਾ ਕੇ॥੩॥** *(ਅੰਗ ੩੩੦)*

ਇਸ ਲਈ ਸਾਰੀਆਂ ਟੇਕਾਂ ਚੁਕਾ ਕੇ ਇੱਕੋ ਦਾਤਾਰ ਸਤਿਗੁਰੂ ਉੱਪਰ ਟੇਕ ਰੱਖਣ ਲਈ ਸਾਰੇ ਅਵਤਾਰ ਸਤਿਗੁਰੂ ਜੀ ਦੇ ਅੰਤਰ ਕਹੇ ਹਨ ਤੇ ਸਾਰੇ ਸਮਿਆਂ ਵਿਚ ਸਭ ਚੋਜ ਸਤਿਗੁਰੂ ਜੀ ਦੇ ਹੀ ਤੱਕਦੇ ਹੋਏ ਇਹ ਬਚਨ ਕਹੇ ਪ੍ਰਤੀਤ ਹੁੰਦੇ ਹਨ।

## ਦੂਸਰਾ ਅਰਥ

***ਨੋਟ :*** ਇਸ ਸਵੱਈਏ ਦੀ ਅਖ਼ੀਰਲੀ ਤੁਕ ਵਿੱਚੋਂ 'ਆਦਿ ਪੁਰਖ ਫੁਰਮਾਇਓ' ਦਾ ਅਰਥ ਹਰੇਕ ਤੁਕ ਨਾਲ ਕਰਨਾ।

**ਸਤਜੁਗਿ ਤੈ ਮਾਣਿਓ; ਛਲਿਓ ਬਲਿ, ਬਾਵਨ ਭਾਇਓ ॥**

ਹੇ ਆਦਿ ਪੁਰਖ ਗੁਰੂ ਨਾਨਕ ਦੇਵ ਜੀ! ਜਦੋਂ ਤੁਸੀਂ ਫ਼ਰਮਾਉਣਾ, ਹੁਕਮ ਕੀਤਾ ਤਾਂ ਤੁਹਾਨੂੰ ਬਾਵਨ ਰੂਪ ਚੰਗਾ ਲੱਗਾ, ਉਹ ਬਾਵਨ ਨੇ ਤੁਹਾਡੇ ਹੁਕਮ ਅਨੁਸਾਰ ਬਲਿ ਰਾਜੇ ਨੂੰ ਛਲਿਆ। ਸਤਿਜੁਗ ਵਿਚ ਤੁਸੀਂ ਇਸ ਤਰ੍ਹਾਂ ਕੌਤਕ ਮਾਨਣਾ ਕੀਤੇ।

**ਤ੍ਰੇਤੈ ਤੈ ਮਾਣਿਓ; ਰਾਮੁ ਰਘੁਵੰਸੁ ਕਹਾਇਓ ॥**

ਹੇ ਆਦਿ ਪੁਰਖ ਗੁਰੂ ਨਾਨਕ ਦੇਵ ਜੀ! ਜਦੋਂ ਤੁਸੀਂ ਹੁਕਮ ਕੀਤਾ ਤਾਂ ਰਾਮਚੰਦ੍ਰ ਆਇਆ ਤੇ ਉਸ ਨੇ ਆਪਣੇ ਆਪ ਨੂੰ ਰਘੂਵੰਸ਼ੀ ਕਹਾਉਣਾ ਕੀਤਾ। ਉਸ ਤ੍ਰੇਤੇ ਯੁਗ ਵਿਚ ਤੁਸੀਂ ਇਸ ਤਰ੍ਹਾਂ ਕੌਤਕ ਮਾਨਣਾ ਕੀਤੇ।

**ਦੁਆਪੁਰਿ ਕ੍ਰਿਸਨ ਮੁਰਾਰਿ; ਕੰਸੁ ਕਿਰਤਾਰਥੁ ਕੀਓ ॥**

ਹੇ ਆਦਿ ਪੁਰਖ ਗੁਰੂ ਨਾਨਕ ਦੇਵ ਜੀ! ਜਦੋਂ ਤੁਸੀਂ ਫ਼ੁਰਮਾਉਣਾ ਕੀਤਾ ਭਾਵ ਆਪਣੀ ਆਗਿਆ ਕੀਤੀ, ਤਦੋਂ ਦੁਆਪੁਰ ਯੁਗ ਵਿਚ ਮੁਰਾਰੀ ਕ੍ਰਿਸ਼ਨ ਨੂੰ ਭੇਜਣਾ ਕੀਤਾ ਅਤੇ ਕੰਸ ਨੂੰ ਕਿਰਤਾਰਥ ਕੀਤਾ।

**ਉਗ੍ਰਸੈਣ ਕਉ ਰਾਜੁ; ਅਭੈ ਭਗਤਹ ਜਨ ਦੀਓ ॥**

ਫੇਰ ਉਗ੍ਰਸੈਣ ਨੂੰ ਰਾਜ-ਭਾਗ ਦਿੱਤਾ ਅਤੇ ਭਗਤ ਜਨਾਂ ਨੂੰ ਅਭੈਤਾ ਦਾ ਦਾਨ ਦਿੱਤਾ।

**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ; ਅੰਗਦੁ ਅਮਰੁ ਕਹਾਇਓ ॥**

ਜਿਸ ਦੀ ਆਗਿਆ ਵਿਚ ਇਹ ਸਾਰੇ ਅਵਤਾਰ ਹੋਏ ਹਨ, ਉਹ ਤੁਸੀਂ ਆਪ ਕਲਿਜੁਗ ਵਿਚ ਗੁਰੂ ਨਾਨਕ ਰੂਪ ਵਿਚ ਪ੍ਰਵਾਣਿਕ ਹੋਏ ਹੋ ਅਤੇ ਆਪਣੇ ਆਪ ਨੂੰ ਫੇਰ ਅੰਗਦ ਤੇ ਅਮਰਦਾਸ ਜੀ ਆਦਿ ਰੂਪ ਕਹਾਉਣਾ ਕੀਤਾ।

**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ; ਆਦਿ ਪੁਰਖਿ ਫੁਰਮਾਇਓ ॥੭॥**

ਹੇ ਆਦਿ ਪੁਰਖ ਰੂਪ ਪ੍ਰਭੂ! ਜਦੋਂ ਤੁਸੀਂ ਫ਼ੁਰਮਾਉਣਾ ਕੀਤਾ, ਤਦੋਂ ਤੁਸੀਂ ਸ੍ਰੀ ਗੁਰੂ ਨਾਨਕ ਰੂਪ ਹੋਏ ਅਤੇ ਸਿੱਖਾਂ ਦੇ ਅੰਦਰ ਅਬਿਚਲੁ = ਚੱਲਣ ਤੋਂ ਰਹਿਤ ਅਟੱਲ ਰਾਜੁ = ਪ੍ਰਕਾਸ਼ ਕੀਤਾ॥੭॥

## ਤੀਸਰਾ ਅਰਥ

**ਸਤਜੁਗਿ ਤੈ ਮਾਣਿਓ; ਛਲਿਓ ਬਲਿ, ਬਾਵਨ ਭਾਇਓ ॥**

ਹੇ ਸਤਿਗੁਰੂ ਜੀ! ਜਿਨ੍ਹਾਂ ਨੂੰ ਤੁਸੀਂ ਆਪਣੇ (ਸਤ + ਜੁਗਿ) ਸਤ ਸਰੂਪ ਵਿਚ ਜੁਗਿ = ਜੋੜਨਾ ਕੀਤਾ ਹੈ, ਉਨ੍ਹਾਂ ਨੇ ਆਤਮਾਨੰਦ ਨੂੰ ਮਾਨਣਾ ਕੀਤਾ ਹੈ, ਤੁਸੀਂ ਬਲਿ ਦੀ ਨਿਆਈਂ ਹੰਕਾਰੀਆਂ ਨੂੰ ਛਲਨਾ ਕੀਤਾ ਹੈ ਅਤੇ ਬਾਵਨ ਦੀ ਨਿਆਈਂ ਗ਼ਰੀਬੀ ਵਾਲੇ ਮਨੁੱਖ ਤੈਨੂੰ ਭਾਏ ਹਨ **ਵਾ:** ਅਗਿਆਨ ਰੂਪੀ ਬਲਿ ਰਾਜੇ ਨੂੰ ਬਿਬੇਕ ਰੂਪੀ ਬਾਵਨ ਦੁਆਰਾ ਛਲਿਓ = ਛਲਨੀ-ਛਲਨੀ ਕਰਨਾ ਭਾਇਆ ਹੈ ਭਾਵ ਨਾਸ਼ ਕਰ ਦਿੱਤਾ ਹੈ।

**ਤ੍ਰੇਤੈ ਤੈ ਮਾਨਿਓ; ਰਾਮੁ ਰਘੁਵੰਸੁ ਕਹਾਇਓ ॥**

ਤ੍ਰੇਤੇ ਦੀ ਨਿਆਈਂ ਤਿੰਨਾਂ ਗੁਣਾਂ ਵਾਲੇ ਜੀਵਾਂ ਨੇ ਤੇਰੇ ਆਤਮਾਨੰਦ ਨੂੰ ਇਸ ਪ੍ਰਕਾਰ ਮਾਨਣਾ ਕੀਤਾ ਕਿ ਉਹ ਰਘੁਵੰਸ ਭਾਵ ਜੀਵ ਤੁਹਾਡੀ ਕਿਰਪਾ ਨਾਲ ਰਾਮ ਦਾ ਸਰੂਪ ਹੀ ਕਹਾਏ, ਭਾਵ ਰਾਮ ਵਿਚ ਹੀ ਅਭੇਦ ਹੋ ਗਏ।

**ਦੁਆਪੁਰਿ ਕ੍ਰਿਸਨ ਮੁਰਾਰਿ; ਕੰਸੁ ਕਿਰਤਾਰਥੁ ਕੀਓ ॥**

ਜਦੋਂ (ਦੁਆ + ਪੁਰਿ) ਦੁਆ = ਦ੍ਵੈਤ ਕਰਕੇ ਸ੍ਰਿਸ਼ਟੀ ਪੁਰਿ = ਪੂਰਨ ਦੇਖੀ, ਤਦੋਂ (ਕ੍ਰਿਸ + ਨ) ਕ੍ਰਿਸ = ਕਮਜ਼ੋਰੀ, ਮੁੜੱਪਣਪੁਣੇ ਤੋਂ ਨ = ਰਹਿਤ, ਬਿਰਤੀ ਅਰੂੜ ਹੋ ਕੇ ਮੁਰਾਰਿ = ਮੋਹ ਆਦਿਕਾਂ ਨੂੰ ਮੇਟਣ ਵਾਲਾ ਸਰੂਪ ਧਾਰਿਆ **ਵਾ:** ਜੀਵ ਕ੍ਰਿਸਨ = ਕਾਲੇ ਚਿੱਤ ਵਾਲੇ ਤੇ ਮੁਰਾਰ ਭਾਵ ਅਗਿਆਨ ਦੇ ਸਹਿਤ ਸਨ, ਤਦੋਂ ਤੁਸੀਂ ਉਨ੍ਹਾਂ ਜੀਵਾਂ ਦੇ ਅੰਦਰੋਂ ਕੰਸ ਦੀ ਨਿਆਈਂ ਦੁਖਦਾਈ ਕਾਮ, ਕ੍ਰੋਧ ਆਦਿ ਮੇਟ ਕੇ ਉਨ੍ਹਾਂ ਨੂੰ ਕਿਰਤਾਰਥੁ = ਨਿਹਾਲ ਕਰ ਦਿੱਤਾ।

**ਉਗ੍ਰਸੈਣ ਕਉ ਰਾਜੁ; ਅਭੈ ਭਗਤਹ ਜਨ ਦੀਓ ॥**

(ਉਗ੍ਰ + ਸੈਣ) ਉਗ੍ਰ = ਵੱਡੀ ਸੈਣ = ਫ਼ੌਜ (ਦੈਵੀ ਸੰਪਦਾ) ਵਾਲੇ ਬਿਬੇਕ ਦੇ ਤਾਈਂ ਸਰੂਪ ਦਾ ਰਾਜੁ = ਪ੍ਰਕਾਸ਼ ਕਰ ਦਿੱਤਾ ਅਤੇ ਆਪਣੇ ਭਗਤ ਜਨਾਂ ਨੂੰ ਅਭੈਤਾ ਦਾ ਦਾਨ ਦੇਣਾ ਕੀਤਾ।

**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ; ਅੰਗਦੁ ਅਮਰੁ ਕਹਾਇਓ ॥**

ਜਦੋਂ (ਕਲਿ + ਜੁਗਿ) ਕਲਿ = ਕਲਪਨਾ ਦੇ ਸਹਿਤ ਜੀਵਾਂ ਨੂੰ ਜੁਗਿ = ਜੁੜਿਆ ਦੇਖਿਆ, ਤਦੋਂ ਉਨ੍ਹਾਂ ਨੂੰ ਕਿਰਪਾ ਕਰ ਕੇ (ਪ੍ਰ + ਮਾਣੁ) ਮਾਣ ਤੋਂ ਪ੍ਰ = ਪਰ੍ਹੇ ਕੀਤਾ ਅਤੇ (ਨ + ਅਨਕ) ਅਨਕ = ਅਨੇਕਤਾ, ਦ੍ਵੈਤ ਤੋਂ ਰਹਿਤ ਕਰ ਕੇ ਗੁਰ = ਚੇਤਨ ਸਰੂਪ ਬਣਾ ਦਿੱਤਾ। ਉਨ੍ਹਾਂ ਜੀਵਾਂ ਨੂੰ (ਅੰਗ + ਦੁ) ਅੰਗ = ਪੱਖ ਦੁ = ਦੇ ਕਰਕੇ ਅਮਰੁ = ਮ੍ਰਿਤੂ ਤੋਂ ਰਹਿਤ ਸਰੂਪ ਕਹਾ ਦਿੱਤਾ।

**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ; ਆਦਿ ਪੁਰਖਿ ਫੁਰਮਾਇਓ ॥੭॥**

ਹੇ ਸ੍ਰੀ ਗੁਰੂ ਨਾਨਕ ਦੇਵ ਜੀ! ਆਪ ਜੀ ਦਾ ਬ੍ਰਹਮ ਸਰੂਪ ਰੂਪੀ ਰਾਜ ਚਲਾਇਮਾਨ ਤੋਂ ਰਹਿਤ ਅਤੇ ਕੂਟਸਥ ਦੀ ਨਿਆਈਂ ਅਚੱਲ ਹੈ **ਵਾ:** ਸਿੱਖਾਂ ਦੇ ਹਿਰਦਿਆਂ ਨੂੰ ਅਟੱਲ ਕਰਨ ਵਾਲੇ ਹੋ, ਆਦਿ ਪੁਰਖ ਰੂਪ ਹੋ ਕੇ ਆਪ ਜੀ ਨੇ ਆਪ ਹੀ ਉਚਾਰਣਾ ਕੀਤਾ ਹੈ **ਵਾ:** ਸਭ ਦੇ ਅੰਦਰ ਸਫੁਰਨ ਹੋ ਰਹੇ ਹੋ॥੭॥

## ਗੁਣ ਗਾਵੈ ਰਵਿਦਾਸੁ; ਭਗਤੁ ਜੈਦੇਵ ਤ੍ਰਿਲੋਚਨ ॥

ਭਗਤ ਰਵਿਦਾਸ ਜੀ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਵੈ = ਗਾਉਣਾ ਕਰਦਾ ਹੈ, ਭਗਤ ਜੈਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਵੀ ਸਤਿਗੁਰਾਂ ਦੇ ਗੁਣ ਗਾ ਰਹੇ ਹਨ, ਭਾਵ ਭਗਤ ਰਵਿਦਾਸ ਜੀ, ਜੈਦੇਵ ਜੀ ਅਤੇ ਤ੍ਰਿਲੋਚਨ ਜੀ ਨੇ, ਜੋ ਨਿਰਗੁਣ ਬ੍ਰਹਮ ਦਾ ਚਿੰਤਨ ਕਰਦੇ ਹਨ, ਉਹ ਗੁਰੂ ਨਾਨਕ ਦੇਵ ਜੀ ਦਾ ਹੀ ਚਿੰਤਨ ਕਰ ਰਹੇ ਹਨ, ਕਿਉਂਕਿ ਗੁਰੂ ਨਾਨਕ ਦੇਵ ਜੀ ਦਾ ਵਾਸਤਵ ਰੂਪ ਨਿਰਗੁਣ ਬ੍ਰਹਮ ਹੈ, ਅੱਗੇ ਵੀ ਜਿਤਨੇ ਭਗਤਾਂ ਦੇ ਨਾਮ ਆ ਰਹੇ ਹਨ, ਉਹ ਸਾਰੇ ਨਿਰਗੁਣ ਬ੍ਰਹਮ ਦਾ ਚਿੰਤਨ ਕਰਨ ਕਾਰਨ ਸਤਿਗੁਰਾਂ ਦੇ ਹੀ ਗੁਣ ਗਾ ਰਹੇ ਹਨ।

### ਭਗਤ ਰਵਿਦਾਸ ਜੀ

ਭਗਤ ਰਵਿਦਾਸ ਜੀ ਕਾਂਸ਼ੀ ਪੁਰੀ ਬਨਾਰਸ ਵਿਚ ਪ੍ਰਗਟ ਹੋਏ ਸਨ। ਜਾਤੀ ਕਰਕੇ ਭਾਵੇਂ ਉਹ ਚਮਾਰ

ਸਨ ਪਰ ਪਰਮਾਤਮਾ ਦੀ ਭਗਤੀ ਦੇ ਪ੍ਰਤਾਪ ਕਰਕੇ ਬ੍ਰਾਹਮਣ ਆਦਿ ਚਾਰੇ ਵਰਨ ਆਪ ਜੀ ਦੇ ਚਰਨੀਂ ਪੈਂਦੇ ਸਨ। ਆਪ ਜੀ ਦੀ ਬਾਬਤ ਭਾਈ ਗੁਰਦਾਸ ਜੀ ਇਸ ਪ੍ਰਕਾਰ ਕਥਨ ਕਰਦੇ ਹਨ:

**ਭਗਤੁ ਭਗਤੁ ਜਗਿ ਵਜਿਆ, ਚਹੁੰ ਚਕਾਂ ਦੇ ਵਿਚਿ ਚਮਰੇਟਾ।**

*(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧੭)*

ਭਗਤ ਰਵਿਦਾਸ ਜੀ ਦੇ ਮੁਖੋਂ ਜੋ ਬਾਣੀ ਪ੍ਰਗਟ ਹੋਈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ (ਦਰਜ) ਹੈ। ਭਗਤ ਜੀ ਸਤਿਗੁਰਾਂ ਦੇ ਗੁਣਾਂ ਨੂੰ ਗਾ ਰਹੇ ਹਨ, ਜਿਨ੍ਹਾਂ ਦਾ ਭਾਵ ਉਨ੍ਹਾਂ ਦੀ ਬਾਣੀ ਤੋਂ ਪ੍ਰਗਟ ਹੁੰਦਾ ਹੈ। ਜੈਸਾ ਕਿ:

**ਜਨ ਰਵਿਦਾਸ ਰਾਮ ਰੰਗਿ ਰਾਤਾ॥ ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥**

*(ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ, ਅੰਗ ੪੮੭)*

## ਭਗਤ ਜੈਦੇਵ ਜੀ

ਭਗਤ ਜੈਦੇਵ ਜੀ ਜਾਤੀ ਦੇ ਬ੍ਰਾਹਮਣ ਸਨ ਜੋ ਸੰਸਕ੍ਰਿਤ ਦੇ ਚੰਗੇ ਵਿਦਵਾਨ ਪੰਡਤ ਸਨ। ਇਹ ਵੀ ਸਤਿਗੁਰਾਂ ਦੇ ਗੁਣ ਗਾ ਰਹੇ ਹਨ। ਭਗਤ ਜੈਦੇਵ ਜੀ ਦੀ ਉਚਾਰਣ ਕੀਤੀ ਹੋਈ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹੈ। ਜੈਸਾ ਕਿ:

**ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ॥**

*(ਮਾਰੂ ਬਾਣੀ ਜੈਦੇਉ ਜੀਉ ਕੀ, ਅੰਗ ੧੧੦੬)*

## ਭਗਤ ਤ੍ਰਿਲੋਚਨ ਜੀ

ਭਗਤ ਤ੍ਰਿਲੋਚਨ ਜੀ ਬਾਣੀਆ ਜਾਤੀ ਵਿੱਚੋਂ ਹੋਏ ਸਨ। ਇਹ ਵੀ ਆਪਣੇ ਪਵਿੱਤਰ ਬਚਨਾਂ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣ ਗਾ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਨ੍ਹਾਂ ਦੀ ਬਾਣੀ ਵੀ ਵਿਦਮਾਨ ਹੈ, ਜੈਸਾ ਕਿ:

**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥੫॥੨॥**

*(ਗੂਜਰੀ ਸ੍ਰੀ ਤ੍ਰਿਲੋਚਨ ਜੀ, ਅੰਗ ੫੨੬)*

# ਨਾਮਾ ਭਗਤੁ ਕਬੀਰੁ; ਸਦਾ ਗਾਵਹਿ ਸਮ ਲੋਚਨ॥

ਭਗਤ ਨਾਮਾ = ਨਾਮਦੇਵ ਜੀ, ਭਗਤ ਕਬੀਰ ਜੀ ਸਮ ਲੋਚਨ = ਸਮਾਨ ਦ੍ਰਿਸ਼ਟੀ ਕਰਕੇ **ਵਾ:** ਸਮਾਨ ਨੇਤ੍ਰਾਂ ਵਾਲਾ ਜਾਣ ਕੇ ਸਦਾ = ਹਮੇਸ਼ਾਂ ਸਤਿਗੁਰਾਂ ਦੇ ਗੁਣਾਂ ਨੂੰ ਗਾਵਹਿ = ਗਾਉਣਾ ਕਰਦੇ ਹਨ।

## ਭਗਤ ਨਾਮਦੇਵ ਜੀ

ਭਗਤ ਨਾਮਦੇਵ ਜੀ ਛੀਂਬੇ ਜਾਤੀ ਵਿੱਚੋਂ ਹੋਏ ਸਨ, ਜੋ ਦੱਖਣ ਦੇਸ਼ ਵਿਚ ਪ੍ਰਗਟ ਹੋਏ ਸਨ, ਜੋ ਨਾਮ ਦੇ ਪ੍ਰਤਾਪ ਕਰਕੇ ਉੱਚ ਆਤਮਿਕ ਪਦਵੀ ਵਿਚ ਇਸਥਿਤ ਹੋਏ ਸਨ। ਭਗਤ ਜੀ ਦੀ ਬਾਣੀ ਅਤੇ ਸਾਖੀਆਂ ਤੋਂ ਪਤਾ ਲੱਗਦਾ ਹੈ ਕਿ ਪਰਮਾਤਮਾ ਨੇ ਕਈ ਵਾਰ ਪ੍ਰਗਟ ਹੋ ਕੇ ਭਗਤ ਜੀ ਦੀ ਰੱਖਿਆ ਕੀਤੀ ਅਤੇ ਭਗਤ ਜੀ ਨੂੰ ਉੱਚਾ ਕਰਨ ਲਈ ਔਂਡੇ ਨਗਰ ਵਿਚ ਦੇਹੁਰਾ ਫੇਰ ਕੇ ਵਡਿਆਉਣਾ ਕੀਤਾ। ਭਗਤ ਨਾਮਦੇਵ

ਜੀ ਦੀ ਉਚਾਰਨ ਕੀਤੀ ਬਾਣੀ ਵੀ ਸਤਿਗੁਰਾਂ ਨੇ ਪ੍ਰਵਾਨ ਕੀਤੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹੈ। ਭਗਤ ਜੀ ਦੇ ਬਚਨਾਂ ਤੋਂ ਹੀ ਸਤਿਗੁਰਾਂ ਦੇ ਜੱਸ ਦੇ ਭਾਵ ਪ੍ਰਗਟ ਹੁੰਦੇ ਹਨ, ਜੈਸਾ ਕਿ :

**ਸਫਲ ਜਨਮੁ ਮੋਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥**
**ਗਿਆਨ ਅੰਜਨੁ ਮੋਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ਰਹਾਉ॥**
**ਨਾਮਦੇਇ ਸਿਮਰਨੁ ਕਰਿ ਜਾਨਾਂ ॥ ਜਗਜੀਵਨ ਸਿਉ ਜੀਉ ਸਮਾਨਾਂ ॥੨॥੧॥**

*(ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ, ਅੰਗ ੮੫੭-੫੮)*

## ਭਗਤ ਕਬੀਰ ਜੀ

ਵਾਹਿਗੁਰੂ ਨੂੰ ਸਾਰੇ ਪਰੀਪੂਰਨ ਦੇਖਣ ਵਾਲੇ ਭਗਤ ਕਬੀਰ ਜੀ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਗਾਉਂਦੇ ਹਨ। ਭਗਤ ਕਬੀਰ ਜੀ ਜਾਤੀ ਦੇ ਜੁਲਾਹੇ ਸਨ, ਪਰ ਸਿਮਰਨ ਭਗਤੀ ਨਾਲ ਉਹ ਉੱਚ ਆਤਮਿਕ ਅਵਸਥਾ ਵਿਚ ਪਹੁੰਚੇ ਅਤੇ ਉਸ ਅਵਸਥਾ ਦਾ ਜ਼ਿਕਰ ਵੀ ਆਪਣੀ ਬਾਣੀ ਵਿਚ ਕੀਤਾ। ਜੈਸਾ ਕਿ :

**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥** *(ਰਾਮਕਲੀ ਭਗਤ ਕਬੀਰ ਜੀ, ਅੰਗ ੯੬੯)*

ਭਗਤ ਕਬੀਰ ਸਾਹਿਬ ਜੀ ਦੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਅਤੇ ਇਸ ਪ੍ਰਕਾਰ ਸਤਿਗੁਰਾਂ ਦੇ ਗੁਣ ਗਾਏ ਹਨ। ਜੈਸਾ ਕਿ :

**ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖੁ ਪਾਵਉ ॥੩॥**

*(ਭੈਰਉ ਭਗਤ ਕਬੀਰ ਜੀ, ਅੰਗ ੧੧੫੮)*

# ਭਗਤੁ ਬੇਣਿ ਗੁਣ ਰਵੈ; ਸਹਜਿ ਆਤਮ ਰੰਗੁ ਮਾਣੈ ॥

ਭਗਤ ਬੇਣਿ = ਬੇਣੀ ਜੀ ਵੀ ਸਤਿਗੁਰਾਂ ਦੇ ਹੀ ਗੁਣ ਰਵੈ = ਉਚਾਰਣ ਕਰ ਰਹੇ ਹਨ, ਜੋ ਸਹਜਿ = ਸ਼ਾਂਤੀ ਪੂਰਬਕ ਆਤਮ ਰੰਗੁ = ਅਨੰਦ ਨੂੰ ਮਾਣੈ = ਮਾਣ ਰਹੇ ਹਨ।

## ਭਗਤ ਬੇਣੀ ਜੀ

ਆਤਮ ਗਿਆਨ ਦੀ ਆਰੂਢ ਦਸ਼ਾ ਵਿਚ ਟਿਕੇ ਹੋਏ ਭਗਤ ਬੇਣੀ ਜੀ ਸਤਿਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਗਾ ਰਹੇ ਹਨ। ਭਗਤ ਬੇਣੀ ਜੀ ਦੀ ਬਾਬਤ ਭਾਈ ਗੁਰਦਾਸ ਜੀ ਐਸਾ ਕਥਨ ਕਰਦੇ ਹਨ, ਜੈਸਾ ਕਿ :

**ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ।**
**ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ।**

*(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧੪)*

ਭਗਤ ਬੇਣੀ ਜੀ ਦੀ ਉਚਾਰਣ ਕੀਤੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹੈ, ਭਗਤ ਜੀ ਦੇ ਅਭਿਆਸ ਤੇ ਸਿਧਾਂਤ ਨੂੰ ਉਨ੍ਹਾਂ ਦੀ ਬਾਣੀ ਇਸ ਪ੍ਰਕਾਰ ਪ੍ਰਗਟ ਕਰਦੀ ਹੈ, ਜੈਸਾ ਕਿ :

**ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥**
**ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥**
**ਸੰਤਹੁ ਤਹਾ ਨਿਰੰਜਨ ਰਾਮੁ ਹੈ ॥ ਗੁਰ ਗਮਿ ਚੀਨੈ ਬਿਰਲਾ ਕੋਇ ॥**
**ਤਹਾਂ ਨਿਰੰਜਨੁ ਰਮਈਆ ਹੋਇ ॥੧॥ਰਹਾਉ॥**

ਅਤੇ ਅੰਤ ਵਿਚ ਦੱਸਿਆ ਹੈ ਕਿ :

**ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥ ਬੇਣੀ ਜਾਚੈ ਤੇਰਾ ਨਾਮੁ ॥੯॥੧॥**

*(ਰਾਮਕਲੀ ਬਾਨੀ ਬੇਣੀ ਜੀਉ ਕੀ, ਅੰਗ ੯੭੪)*

## ਜੋਗ ਧਿਆਨਿ, ਗੁਰ ਗਿਆਨਿ ਬਿਨਾ; ਪ੍ਰਭ ਅਵਰੁ ਨ ਜਾਣੈ ॥

ਜੋ ਬੇਣੀ ਜੀ ਜੋਗ ਕਮਾਉਂਦੇ, ਧਿਆਨ ਲਾਉਂਦੇ ਸਨ, ਗੁਰੂ ਦੇ ਗਿਆਨ ਤੋਂ ਬਿਨਾ = ਬਗ਼ੈਰ ਅਤੇ ਪ੍ਰਭ = ਪਰਮਾਤਮਾ ਤੋਂ ਬਿਨਾਂ ਅਵਰੁ = ਹੋਰ ਕੋਈ ਆਸਰਾ ਨਹੀਂ ਜਾਣੈ = ਜਾਣਦੇ ਸਨ **ਅਥਵਾ** ਭਗਤ ਬੇਣੀ ਜੀ ਐਸਾ ਨਿਸਚਾ ਕਰਦੇ ਸਨ ਕਿ ਜੋਗ ਕਮਾਉਣ ਅਤੇ ਧਿਆਨ ਲਾਉਣ ਕਰਕੇ ਵੀ ਗੁਰੂ ਜੀ ਦੁਆਰਾ ਅਪ੍ਰੋਖ ਗਿਆਨ ਪ੍ਰਾਪਤ ਕੀਤੇ ਤੋਂ ਬਿਨਾਂ ਕੋਈ ਵੀ ਮਨੁੱਖ ਹੋਰ ਢੰਗ ਨਾਲ ਪ੍ਰਭੂ ਨੂੰ ਨਹੀਂ ਜਾਣ ਸਕਦਾ।

## ਸੁਖਦੇਉ ਪਰੀਖ੍ਤੁ ਗੁਣ ਰਵੈ; ਗੋਤਮ ਰਿਖਿ ਜਸੁ ਗਾਇਓ ॥

('ਪਰੀਖਿਅਤ' ਉਚਾਰਣ ਹੈ)

ਸੁਖਦੇਵ ਮੁਨੀ ਤੇ ਪਰੀਖ੍ਤੁ = ਪ੍ਰੀਛਤ ਰਾਜਾ ਵੀ ਸਤਿਗੁਰਾਂ ਦੇ ਹੀ ਗੁਣ ਰਵੈ = ਉਚਾਰਣ ਕਰਦਾ ਹੈ ਅਤੇ ਗੋਤਮ ਰਿਖਿ = ਰਿਸ਼ੀ ਨੇ ਵੀ ਸਤਿਗੁਰਾਂ ਦਾ ਜੱਸ ਗਾਇਓ = ਗਾਉਣਾ ਕੀਤਾ ਹੈ।

### ਸੁਕਦੇਵ ਤੇ ਰਾਜਾ ਪ੍ਰੀਛਤ ਜੀ

ਸੁਕਦੇਵ ਮੁਨੀ ਜੀ ਬਿਆਸ ਰਿਸ਼ੀ ਦੇ ਸਪੁੱਤਰ ਹੋਏ ਹਨ, ਜੋ ਅਵਧੂਤ ਦਸ਼ਾ ਵਿਚ ਰਹਿੰਦੇ ਸਨ, ਪਰ ਸ਼ਾਂਤੀ ਨੂੰ ਪ੍ਰਾਪਤ ਨਾ ਹੋਏ। ਇਸ ਲਈ ਰਾਜਾ ਜਨਕ ਜੀ ਦੇ ਪਾਸੋਂ ਗਿਆਨ ਪ੍ਰਾਪਤ ਕਰ ਕੇ ਸਤਿਗੁਰਾਂ ਦੇ ਗੁਣ ਗਾਇਨ ਕੀਤੇ।

ਰਾਜਾ ਪ੍ਰੀਛਤ ਅਭਿਮੰਨੂੰ ਦਾ ਪੁੱਤਰ ਤੇ ਅਰਜਨ ਦਾ ਪੋਤਰਾ ਸੀ। ਇਸ ਨੇ ਸੁਕਦੇਵ ਮੁਨੀ ਦੇ ਪਾਸੋਂ ਭਾਗਵਤ ਪੁਰਾਣ ਸੁਣਿਆ ਸੀ, ਸੋ ਇਹ ਵੀ ਸਤਿਗੁਰਾਂ ਦੇ ਗੁਣ ਗਾ ਰਿਹਾ ਹੈ।

### ਗੋਤਮ ਰਿਖੀ

ਗੋਤਮ ਰਿਖੀ ਜੋ ਅਹੱਲਿਆ ਦਾ ਪਤੀ ਸੀ। ਇਸ ਨੇ ਅਹੱਲਿਆ ਦੀ ਬੇਨਤੀ ਪਰ ਜੁਗ ਪਲਟਾ ਦਿੱਤਾ ਸੀ। ਇਤਨੀ ਸਮਰੱਥਾ ਵਾਲਾ ਰਿਖੀ ਵੀ ਸਤਿਗੁਰਾਂ ਦੇ ਗੁਣ ਉਚਾਰਣ ਕਰ ਰਿਹਾ ਹੈ।

## ਕਬਿ ਕਲ, ਸੁਜਸੁ ਨਾਨਕ ਗੁਰ; ਨਿਤ ਨਵਤਨੁ ਜਗਿ ਛਾਇਓ ॥੮॥

ਕਲ ਕਵੀ ਜੀ ਕਥਨ ਕਰਦੇ ਹਨ ਕਿ ਜੋ ਗੁਰੂ ਨਾਨਕ ਦੇਵ ਜੀ ਦਾ ਸੁਜਸੁ = ਸ੍ਰੇਸ਼ਟ ਜੱਸ ਹੈ, ਉਹ ਨਿਤ = ਨਿਤਾਪ੍ਰਤੀ ਨਵਤਨੁ = ਨਵੀਨ ਤੋਂ ਨਵੀਨ ਹੋ ਕੇ ਜਗਿ = ਸੰਸਾਰ ਵਿਚ ਛਾਇਓ = ਛਾ, ਫੈਲ ਰਿਹਾ ਹੈ ॥੮॥

***ਪ੍ਰਸ਼ਨ :*** *ਸਤਿਗੁਰੂ ਨਾਨਕ ਦੇਵ ਜੀ ਹੁਣ ਕਲਿਜੁਗ ਵਿਚ ਹੋਏ ਹਨ ਅਤੇ ਕਵੀ ਜੀ ਜਿਨ੍ਹਾਂ ਦੇ ਨਾਮ ਲੈ ਰਹੇ ਹਨ, ਉਹ ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਿਜੁਗ ਵਿਚ ਵੱਖੋ-ਵੱਖ ਸਮਿਆਂ ਵਿਚ ਹੋਏ ਹਨ, ਫੇਰ ਉਹ ਸਤਿਗੁਰਾਂ ਦੇ ਗੁਣ ਕਿਸ ਤਰ੍ਹਾਂ ਗਾਂਵਦੇ ਹਨ ?*

***ਉੱਤਰ :*** ਇਨ੍ਹਾਂ ਬਚਨਾਂ ਦੇ ਕਹਿਣ ਵਾਲੇ ਭੱਟ ਸਾਹਿਬਾਨ ਸਤਿਗੁਰਾਂ ਤੋਂ ਉਪਦੇਸ਼ ਪ੍ਰਾਪਤ ਕਰ ਕੇ ਉੱਚ ਆਤਮਿਕ ਅਵਸਥਾ ਵਿਚ ਪਹੁੰਚੇ ਹੋਏ ਹਨ। ਉਥੇ ਉਹ ਜੋ ਕੁਝ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵੇਖ ਰਹੇ

ਹਨ, ਉਥੇ ਉਨ੍ਹਾਂ ਦੇ ਜੱਸ ਕਰਤਿਆਂ ਭਾਵ ਪੁਰਾਤਨ ਰਿਖੀ ਮੁਨੀਆਂ ਨੂੰ ਵੀ ਦੇਖ ਰਹੇ ਹਨ। ਆਤਮ ਅਨੁਭਵੀ ਮਹਾਂਪੁਰਖ ਨੂੰ ਦੇਸ਼-ਕਾਲ ਦੀ ਹੱਦ ਤੋਂ ਪਾਰ-ਗੰਮਤਾ ਦੀ ਪ੍ਰਾਪਤੀ ਹੁੰਦੀ ਹੈ। ਸੋ ਪਰਮਾਤਮ ਮੰਡਲ ਵਿਚ ਵਿੱਥ ਵਲਿੱਥ ਕੁਝ ਨਹੀਂ। ਇਸ ਲਈ ਅੱਗੇ ਚੱਲ ਕੇ ਆਪ ਜੀ ਨੇ ਸਪੱਸ਼ਟ ਕੀਤਾ ਹੈ, ਜੈਸਾ ਕਿ :

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥**
**ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥**
**ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ ॥**
**ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥** *(ਸਵਈਏ ਮਹਲੇ ਚਉਥੇ ਕੇ, ਅੰਗ ੧੪੦੬)*

ਸੋ ਅਕਾਲ ਅਦੇਸ਼ ਦੇ ਅਨੁਭਵੀ ਪੁਰਖਾਂ ਦਾ ਕਹਿਣਾ ਯਥਾਰਥ ਹੈ। ਉਹ ਆਪੇ ਡਿੱਠੇ ਹਾਲ ਪ੍ਰਗਟ ਕਰ ਰਹੇ ਹਨ। ਇਸੇ ਲਈ ਯੁਗਾਂ ਜਾਂ ਸਮਿਆਂ ਦਾ ਵਿਚਾਰ ਉਨ੍ਹਾਂ ਦੇ ਮੰਡਲਾਂ ਦੇ ਵਿਚ ਨਹੀਂ ਹੈ, ਜਿਵੇਂ ਸੂਰਜ ਵਿਚ ਰਾਤ-ਦਿਨ ਦਾ ਅੰਤਰ ਨਹੀਂ ਹੁੰਦਾ।

ਦੂਸਰਾ ਭਾਵ ਇਹ ਹੈ ਕਿ ਇਹ ਸਾਰੇ ਭਗਤ ਜਦੋਂ ਨਿਰਗੁਣ ਬ੍ਰਹਮ ਦਾ ਚਿੰਤਨ ਕਰਨ ਵਾਲੇ ਹੋਏ ਤਾਂ ਨਿਰਗੁਣ ਬ੍ਰਹਮ ਹੀ ਗੁਰੂ ਨਾਨਕ ਦੇਵ ਜੀ ਦਾ ਵਾਸਤਵ ਰੂਪ ਹੋਣ ਕਰਕੇ ਹੀ ਭੱਟ ਮਹਾਂਪੁਰਖਾਂ ਨੇ ਇਨ੍ਹਾਂ ਭਗਤਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਉਣ ਦੀ ਗੱਲ ਕੀਤੀ ਹੈ।

## ਗੁਣ ਗਾਵਹਿ ਪਾਯਾਲਿ; ਭਗਤ ਨਾਗਾਦਿ ਭੁਯੰਗਮ ॥

('ਪਾਇਆਲ' ਉਚਾਰਣ ਹੈ)

ਪਾਯਾਲਿ = ਪਤਾਲ ਦੇ ਜੀਵ ਵੀ ਸਤਿਗੁਰਾਂ ਦੇ ਗੁਣ ਗਾਵਹਿ = ਗਾ ਰਹੇ ਹਨ, ਭਗਤ ਨਾਗਾਦਿ = ਸ਼ੇਸ਼ਨਾਗ ਆਦਿ ਭੁਯੰਗਮ = ਸੱਪ ਵੀ ਸਤਿਗੁਰਾਂ ਦੇ ਗੁਣ ਗਾ ਰਹੇ ਹਨ, ਭਾਵ ਸ਼ੇਸ਼ਨਾਗ ਆਪਣੀਆਂ ਦੋ ਹਜ਼ਾਰ ਜ਼ੁਬਾਨਾਂ ਨਾਲ ਨਿੱਤ ਨਵੇਂ ਤੋਂ ਨਵੇਂ ਨਾਵਾਂ ਨਾਲ ਪਰਮਾਤਮਾ ਨੂੰ ਸਿਮਰ ਰਿਹਾ ਹੈ।

## ਮਹਾਦੇਉ ਗੁਣ ਰਵੈ; ਸਦਾ ਜੋਗੀ ਜਤਿ ਜੰਗਮ ॥

ਮਹਾਦੇਉ = ਸ਼ਿਵਜੀ ਵੀ ਸਤਿਗੁਰਾਂ ਦੇ ਗੁਣ ਰਵੈ = ਉਚਾਰਣ ਕਰਦਾ ਹੈ, ਜੋ ਸਦਾ = ਹਮੇਸ਼ਾਂ ਜੋਗੀ = ਜੋਗ ਵਿਚ ਜੁੜਿਆ ਹੋਇਆ, ਕਾਮ ਨੂੰ ਮਾਰਨ ਵਾਲਾ ਜਤਿ = ਜਤੀ ਹੈ ਅਤੇ ਜੰਗਮ ਆਦਿ ਜਿਸ ਦੇ ਭੇਖ ਹਨ **ਵਾ:** ਗੋਰਖ ਆਦਿ ਜੋਗੀ, ਛੇ ਜਤੀ ਅਤੇ ਜੰਗਮ = ਸ਼ੈਵੀ ਮਤ ਵਾਲੇ ਸਦਾ ਸਤਿਗੁਰਾਂ ਦੇ ਗੁਣ ਗਾ ਰਹੇ ਹਨ।

## ਗੁਣ ਗਾਵੈ ਮੁਨਿ ਬ੍ਯਾਸੁ; ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥

('ਬਿਆਸ' ਅਤੇ 'ਬਿਆਕਰਣ' ਉਚਾਰਣ ਹੈ)

ਬਿਆਸ ਮੁਨਿ = ਮੁਨੀ ਵੀ (ਭਵਿੱਖਤ ਪੁਰਾਣ ਦੁਆਰਾ) ਸਤਿਗੁਰਾਂ ਦੇ ਗੁਣ ਗਾਵੈ = ਗਾਉਣਾ ਕਰਦਾ ਹੈ, ਜਿਨਿ = ਜਿਸ ਨੇ ਚਾਰੇ ਵੇਦਾਂ ਨੂੰ ਜਿਲਦਾਂ ਅੰਦਰ ਲਿਆਂਦਾ ਅਤੇ ਵਿਆਕਰਣ ਨੂੰ ਵਿਚਾਰਨਾ ਕੀਤਾ ਹੈ।

## ਬ੍ਰਹਮਾ ਗੁਣ ਉਚਰੈ; ਜਿਨਿ ਹੁਕਮਿ, ਸਭ ਸ੍ਰਿਸਟਿ ਸਵਾਰੀਅ ॥

ਬ੍ਰਹਮਾ ਵੀ ਸਤਿਗੁਰਾਂ ਦੇ ਗੁਣ ਉਚਰੈ = ਉਚਾਰਣ ਕਰਦਾ ਹੈ, ਜਿਨਿ = ਜਿਸ ਨੇ ਪਰਮਾਤਮਾ ਦੇ ਹੁਕਮ ਵਿਚ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਸਵਾਰੀਅ = ਸੰਵਾਰਨਾ, ਰਚਨਾ ਕੀਤੀ ਹੈ।

## ਬ੍ਰਹਮੰਡ ਖੰਡ ਪੂਰਨ ਬ੍ਰਹਮੁ; ਗੁਣ ਨਿਰਗੁਣ ਸਮ ਜਾਣਿਓ ॥

ਸਾਰੇ ਬ੍ਰਹਿਮੰਡ ਅਤੇ ਖੰਡ = ਨੌਂ ਖੰਡਾਂ ਆਦਿਕਾਂ ਵਿਚ ਬ੍ਰਹਮੁ = ਪਰਮਾਤਮਾ ਸਰੂਪ ਗੁਰੂ ਨਾਨਕ ਦੇਵ ਜੀ ਪੂਰਨ = ਵਿਆਪਕ ਹੋ ਰਹੇ ਹਨ, ਅਸੀਂ ਗੁਣ = ਸਰਗੁਣ ਤੇ ਨਿਰਗੁਣ ਸਰੂਪ ਵਿਚ ਸਤਿਗੁਰਾਂ ਨੂੰ ਸਮ = ਇਕ-ਸਮਾਨ ਹੀ ਜਾਣਿਓ = ਜਾਨਣਾ ਕੀਤਾ ਹੈ, ਭਾਵ ਗੁਰੂ ਨਾਨਕ ਦੇਵ ਜੀ ਹੀ ਸਰਗੁਣ ਸਰੂਪ ਵਿਚ ਹਨ ਅਤੇ ਗੁਰੂ ਨਾਨਕ ਦੇਵ ਜੀ ਹੀ ਨਿਰਗੁਣ ਸਰੂਪ ਹਨ।

## ਜਪੁ ਕਲ, ਸੁਜਸੁ ਨਾਨਕ ਗੁਰ; ਸਹਜੁ ਜੋਗੁ ਜਿਨਿ ਮਾਣਿਓ ॥੯॥

ਭੱਟ ਕਲ ਜੀ ਕਥਨ ਕਰਦੇ ਹਨ ਕਿ ਹੇ ਭੱਟ ਜਨੋਂ ! ਇਸ ਲਈ ਤੁਸੀਂ ਸਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੁਜਸੁ = ਸ੍ਰੇਸ਼ਟ ਜੱਸ ਨੂੰ ਜਪੁ = ਜਪਣਾ ਕਰੋ, ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਸਹਜੁ = ਗਿਆਨ ਜੋਗ ਦੇ ਅਨੰਦ ਨੂੰ ਮਾਣਿਓ = ਮਾਨਣਾ ਕੀਤਾ ਹੈ॥੯॥

## ਗੁਣ ਗਾਵਹਿ ਨਵ ਨਾਥ; ਧੰਨਿ ਗੁਰੁ ਸਾਚਿ ਸਮਾਇਓ ॥

ਨਵ = ਨੌਂ ਨਾਥ[1] ਵੀ ਸਤਿਗੁਰਾਂ ਦੇ ਗੁਣ ਗਾਵਹਿ = ਗਾਉਣਾ ਕਰਦੇ ਹਨ ਜੋ ਗੁਰੂ ਧੰਨਿ = ਧੰਨਤਾ ਯੋਗ ਗੁਰੂ ਜੀ ਸੱਚ ਸਰੂਪ ਵਿਚ ਸਮਾਇਓ = ਸਮਾਏ ਹੋਏ ਹਨ **ਵਾ:** ਧੰਨਤਾ ਯੋਗ ਸਤਿਗੁਰਾਂ ਦੀ ਕਿਰਪਾ ਦੁਆਰਾ ਨੌਂ ਨਾਥ **ਵਾ:** ਅਸੀਂ ਭੱਟ ਸੱਚ ਸਰੂਪ ਵਿਚ ਸਮਾਏ ਹਾਂ।

## ਮਾਂਧਾਤਾ ਗੁਣ ਰਵੈ; ਜੇਨ ਚਕ੍ਰਵੈ ਕਹਾਇਓ ॥

ਮਾਂਧਾਤਾ = ਮਾਨਧਾਤਾ (ਦਿਲੀਪ ਦਾ ਪਿਤਾ) ਵੀ ਸਤਿਗੁਰਾਂ ਦੇ ਗੁਣ ਰਵੈ = ਉਚਾਰਣ ਕਰਦਾ ਹੈ, ਜੇਨ = ਜਿਸ ਨੇ ਆਪਣੇ ਆਪ ਨੂੰ ਚਕ੍ਰਵੈ = ਚਕ੍ਰਵਰਤੀ ਬਾਦਸ਼ਾਹ ਕਹਾਇਓ = ਅਖਵਾਉਣਾ ਕੀਤਾ ਹੈ।

## ਗੁਣ ਗਾਵੈ ਬਲਿ ਰਾਉ; ਸਪਤ ਪਾਤਾਲਿ ਬਸੰਤੌ ॥

ਬਲਿ ਰਾਉ = ਰਾਜਾ (ਵਿਰੋਚਨ ਜੀ ਦਾ ਪੁੱਤਰ ਤੇ ਪ੍ਰਹਿਲਾਦ ਜੀ ਦਾ ਪੋਤਰਾ) ਵੀ ਸਤਿਗੁਰਾਂ ਦੇ ਗੁਣ ਗਾਵੈ = ਗਾਉਣਾ ਕਰਦਾ ਹੈ, ਜੋ ਸਪਤ = ਸਤਵੇਂ ਪਤਾਲ ਵਿਚ ਬਸੰਤੌ = ਵੱਸਦਾ ਹੈ **ਵਾ:** (ਸ + ਪਤ) ਸਹਿਤ ਪਤ ਆਬਰੋ ਦੇ ਪਤਾਲ ਵਿਚ ਵੱਸਦਾ ਹੈ **ਵਾ:** ਪ੍ਰਤਿੱਗਿਆ ਪੂਰੀ ਕਰਨ ਲਈ ਪਤਾਲ ਵਿਚ ਜਾ ਵੱਸਿਆ।

## ਭਰਥਰਿ ਗੁਣ ਉਚਰੈ; ਸਦਾ ਗੁਰ ਸੰਗਿ ਰਹੰਤੌ ॥

ਭਰਥਰਿ = ਭਰਥਰੀ ਵੀ ਸਤਿਗੁਰਾਂ ਦੇ ਗੁਣ ਉਚਰੈ = ਉਚਾਰਣ ਕਰਦਾ ਹੈ, ਜੋ ਸਦਾ = ਹਮੇਸ਼ਾਂ ਆਪਣੇ ਗੁਰੂ ਗੋਰਖ ਦੇ ਸੰਗਿ = ਨਾਲ ਰਹੰਤੌ = ਰਹਿੰਦਾ ਹੈ **ਵਾ:** ਜੋ ਸਦਾ ਗੁਰੂ ਨਾਨਕ ਦੇਵ ਜੀ ਦੇ ਨਾਲ ਰਹਿੰਦਾ ਸੀ, ਭਾਵ ਸਤਿਗੁਰਾਂ ਨਾਲ ਮਿਲਦਾ-ਜੁਲਦਾ ਹੀ ਰਹਿੰਦਾ ਸੀ।

---

੧. **ਨੌਂ ਨਾਥ :** ੧. ਪ੍ਰਾਨ ਨਾਥ, ੨. ਗੋਪੀ ਨਾਥ, ੩. ਸੂਰਤ ਨਾਥ, ੪. ਗੋਰਖ ਨਾਥ, ੫. ਮਛੰਦਰ ਨਾਥ, ੬. ਮੰਗਲ ਨਾਥ, ੭. ਚਰਪਟ ਨਾਥ, ੮. ਚੰਬਾ ਨਾਥ, ੯. ਘੁੱਘੂ ਨਾਥ।

**ਨੌਂ ਨਾਥ ਇਹ ਵੀ ਮੰਨੇ ਜਾਂਦੇ ਹਨ :** ੧. ਆਦਿ ਨਾਥ—ਸ਼ਿਵਜੀ ਦਾ ਅਵਤਾਰ, ੨. ਮਛੰਦਰ ਨਾਥ—ਮੱਛੀ ਦੇ ਪੇਟੋਂ, ੩. ਉਦੇ ਨਾਥ—ਪਾਰਬਤੀ ਦਾ ਅਵਤਾਰ (ਆਈ ਪੰਥੀ), ੪. ਸੰਤੋਖ ਨਾਥ—ਵਿਸ਼ਨੂੰ ਦਾ ਅਵਤਾਰ, ੫. ਕੰਥੜ ਨਾਥ—ਗਣੇਸ਼ ਦਾ ਅਵਤਾਰ, ੬. ਸਤਿ ਨਾਥ—ਬ੍ਰਹਮਾ ਦਾ ਅਵਤਾਰ, ੭. ਅਚੰਭ ਨਾਥ—ਚੰਬੇ ਦਾ ਰਾਜਾ ਅਤੇ ਪਰਬਤ ਦਾ ਅਵਤਾਰ, ੮. ਚੌਰੰਗੀ ਨਾਥ—ਪੂਰਨ ਭਗਤ ਸਲਵਾਹਨ ਦਾ ਪੁੱਤਰ, ੯. ਗੋਰਖ ਨਾਥ—ਮਹਾਂਦੇਵ ਦਾ ਅਵਤਾਰ।

## ਦੂਰਬਾ ਪਰੂਰਉ ਅੰਗਰੈ; ਗੁਰ ਨਾਨਕ ਜਸੁ ਗਾਇਓ ॥

ਦੂਰਬਾ = ਦੁਰਬਾਸ਼ਾ ਰਿਖੀ, ਪਰੂਰਉ = ਪਰੂਰਵ[1] ਰਾਜੇ ਅਤੇ ਅੰਗਰੇ[2] ਰਿਖੀ ਨੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੱਸ ਗਾਇਓ = ਗਾਉਣਾ ਕੀਤਾ ਹੈ।

## ਕਬਿ ਕਲ, ਸੁਜਸੁ ਨਾਨਕ ਗੁਰ; ਘਟਿ ਘਟਿ ਸਹਜਿ ਸਮਾਇਓ ॥੧੦॥

ਕਲ ਕਵੀ ਜੀ ਕਥਨ ਕਰਦੇ ਹਨ ਕਿ ਹੇ ਭੱਟੋ ! ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੁਜਸੁ = ਸ੍ਰੇਸ਼ਟ ਜੱਸ ਚਾਰੇ ਖਾਣੀਆਂ ਦੇ ਘਟਾਂ-ਘਟਾਂ **ਵਾ:** ਘਟਿ ਘਟਿ = ਸਰੀਰਾਂ-ਸਰੀਰਾਂ ਵਿਚ ਸਹਿਜੇ ਹੀ ਸਮਾਇਓ = ਸਮਾ ਰਿਹਾ ਹੈ ॥੧੦॥

[ਪਹਿਲੇ ਪਾਤਸ਼ਾਹ ਜੀ ਦੀ ਮਹਿਮਾ ਦੇ ਸਵਈਏ ਸਮਾਪਤੰ]

**[ਅੰਗ ੧੩੯੧]**

## ਸਵਈਏ ਮਹਲੇ ਦੂਜੇ ਕੇ ੨ ੧ੴ ਸਤਿਗੁਰ ਪ੍ਰਸਾਦਿ ॥

ਮਹਲੇ ਦੂਜੇ = ਦੂਸਰੇ ਸਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਕੇ = ਦੇ ਸਵਈਏ ਭੱਟ ਸਾਹਿਬਾਨ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੋਈ ਪੁਰਖੁ ਧੰਨੁ ਕਰਤਾ; ਕਾਰਨ ਕਰਤਾਰੁ ਕਰਣ ਸਮਰਥੋ ॥

ਸੋਈ = ਉਹ ਕਰਤਾ ਪੁਰਖ ਧੰਨੁ = ਧੰਨਤਾ ਯੋਗ ਹੈ, ਜੋ ਸਾਰੇ ਕਾਰਨਾਂ ਦੇ ਕਰਨ ਨੂੰ ਸਮਰਥੋ = ਸਰਬ ਸ਼ਕਤੀਵਾਨ ਹੈ ਅਤੇ ਜਿਸ ਦੇ ਹੁਕਮ ਰੂਪੀ (ਕਰ + ਤਾਰੁ) ਕਰ = ਹੱਥਾਂ ਵਿਚ ਸਭ ਦੇ ਖਾਣ-ਪਹਿਰਾਣ, ਸੱਤਾ ਸਫੁਰਤੀ ਰੂਪੀ ਤਾਰ ਪਕੜੀ ਹੋਈ ਹੈ।

## ਸਤਿਗੁਰੂ ਧੰਨੁ ਨਾਨਕੁ; ਮਸਤਕਿ ਤੁਮ ਧਰਿਓ ਜਿਨਿ ਹਥੋ ॥

ਉਸੇ ਕਰਤਾ ਪੁਰਖ ਦੇ ਸਰੂਪ ਸੱਚਾ ਸਤਿਗੁਰੂ ਨਾਨਕ ਦੇਵ ਜੀ ਵੀ ਧੰਨੁ = ਧੰਨਤਾ ਯੋਗ ਹਨ। ਹੇ ਗੁਰੂ ਅੰਗਦ ਦੇਵ ਜੀ ! ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਤੁਮ = ਤੁਹਾਡੇ ਮਸਤਕਿ = ਮੱਥੇ ਉਪਰ ਆਪਣਾ ਕਿਰਪਾ ਰੂਪੀ ਹਥੋ = ਹੱਥ ਧਰਿਓ = ਧਰਨਾ, ਰੱਖਣਾ ਕੀਤਾ ਹੈ।

## ਤ ਧਰਿਓ ਮਸਤਕਿ ਹਥੁ ਸਹਜਿ; ਅਮਿਉ ਵੁਠਉ ਛਜਿ; ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥

('ਬੋਹਿ + ਯ' ਪੂਰੇ ਯੱਈਏ ਨਾਲ ਹੀ ਪੜ੍ਹਨਾ ਹੈ)

ਜਦੋਂ ਗੁਰੂ ਨਾਨਕ ਦੇਵ ਜੀ ਨੇ ਤੁਹਾਡੇ ਮਸਤਕਿ = ਮੱਥੇ ਉਪਰ ਆਪਣਾ ਕਿਰਪਾ ਰੂਪੀ ਹੱਥ

---

੧. **ਪਰੂਰਵ** : ਇਹ ਬੁੱਧ ਦਾ ਪੁੱਤਰ ਅਤੇ ਚੰਦ੍ਰਮਾ ਦਾ ਪੋਤਾ ਸੀ, ਜੋ ਇਲਾ ਦੇ ਗਰਭ ਤੋਂ ਪੈਦਾ ਹੋਇਆ। ਇਹ ਪਹਿਲਾ ਚੰਦ੍ਰਵੰਸ਼ੀ ਰਾਜਾ ਸੀ। ਇਸ ਦੀ ਰਾਜਧਾਨੀ ਪ੍ਰਯਾਗ ਪਾਸ ਪ੍ਰਤਿਸ਼ਕਾਨਪੁਰ (ਝੂਸੀ) ਸੀ, ਇਹ ਸਦਾਚਾਰੀ ਅਤੇ ਈਸ਼ਰ ਦਾ ਉਪਾਸ਼ਕ ਹੋਇਆ ਹੈ।

੨. ਇਹ ਰਿਗਵੇਦ ਦੇ ਕਈ ਮੰਤ੍ਰਾਂ ਦਾ ਕਰਤਾ ਮੰਨਿਆ ਹੈ, ਸੱਤ ਵੱਡੇ ਰਿਖੀਆਂ ਅਤੇ ਦਸ ਪ੍ਰਜਾਪਤੀਆਂ ਵਿਚ ਵੀ ਗਿਣਿਆ ਗਿਆ ਹੈ, ਇਸ ਨੂੰ ਦੇਵਤਿਆਂ ਦਾ ਪੁਰੋਹਿਤ ਅਤੇ ਆਹੁਤਿ ਦਾ ਦੇਵਤਾ ਵੀ ਮੰਨਦੇ ਹਨ।

ਧਰਿਓ = ਰੱਖਿਆ ਤਾਂ ਤੁਸੀਂ ਸਹਿਜ ਪਦ ਦੀ ਪ੍ਰਾਪਤੀ ਵਾਲੇ ਹੋਏ **ਵਾ:** ਤਦੋਂ ਸਹਜਿ = ਸੁਤੇ-ਸਿੱਧ ਹੀ ਤੁਹਾਡੇ ਹਿਰਦੇ ਅੰਦਰ ਛਜਿ = ਛੱਜੀਂ ਖਾਰੀਂ ਭਾਵ ਬਹੁਲਤਾ ਕਰਕੇ ਨਾਮ ਰੂਪੀ ਅਮਿਉ = ਅੰਮ੍ਰਿਤ ਵੂਠਉ = ਵਰਸ ਪਿਆ **ਵਾ:** ਨਾਮ ਦੇ ਵਰਸਣ ਨਾਲ ਗੁਣਾਂ ਕਰਕੇ ਛਜਿ = ਫੱਬ ਗਏ ਅਤੇ ਫੇਰ ਇਸ ਨਾਮ ਦੀ ਬੋਹਿਯ = ਸੁਗੰਧੀ ਸੁਰ = ਦੇਵਤਿਆਂ, ਨਰ = ਮਨੁੱਖਾਂ ਗਣ = ਦੇਵਤਿਆਂ ਦੇ ਦਾਸਾਂ ਅਤੇ ਮੁਨਿ = ਮੁਨੀ ਜਨਾਂ ਆਦਿ ਸਭ ਤਾਈਂ ਅਗਾਜਿ = ਪ੍ਰਗਟ ਕਰ ਦਿੱਤੀ।

## ਮਾਰਿਓ ਕੰਟਕੁ ਕਾਲੁ ਗਰਜਿ; ਧਾਵਤੁ ਲੀਓ ਬਰਜਿ;
## ਪੰਚ ਭੂਤ ਏਕ ਘਰਿ, ਰਾਖਿ ਲੇ ਸਮਜਿ ॥

('ਸਮੱਜਿ' ਉਚਾਰਣ ਹੈ)

ਹੇ ਸਤਿਗੁਰੂ ਅੰਗਦ ਦੇਵ ਜੀ! ਤੁਸੀਂ ਕੰਟਕੁ = ਦੁਖਦਾਈ ਕਾਲ ਨੂੰ ਗਰਜਿ = ਵੰਗਾਰ ਕੇ ਮਾਰਿਓ = ਮਾਰਨਾ ਕੀਤਾ ਹੈ ਭਾਵ ਕਾਲ ਉੱਪਰ ਵੀ ਫ਼ਤਹਿ ਪਾਈ ਹੈ। ਵਾਸ਼ਨਾਵਾਂ ਵਿਚ ਧਾਵਤੁ = ਦੌੜਦੇ ਮਨ, ਇੰਦ੍ਰਿਆਂ ਨੂੰ ਬਰਜਿ = ਰੋਕ ਲੀਓ = ਲਿਆ ਹੈ।

ਪੰਜ ਭੂਤ = ਪੰਜ ਕਾਮ ਕ੍ਰੋਧ ਆਦਿ ਵਿਕਾਰ, ਜੋ ਸਮਜਿ = ਭਲੀ ਪ੍ਰਕਾਰ ਅਜਿੱਤ ਹਨ, ਉਨ੍ਹਾਂ ਨੂੰ ਏਕ = ਏਕਤਾ **ਵਾ:** ਇਕ ਰਿਦੇ ਰੂਪੀ ਘਰ ਵਿਚ ਵਸੀਕਾਰ ਕਰ ਕੇ ਰਾਖਿ = ਰੱਖ ਲੇ = ਲੈਣਾ ਕੀਤਾ ਹੈ।

## ਜਗੁ ਜੀਤਉ ਗੁਰ ਦੁਆਰਿ; ਖੇਲਹਿ ਸਮਤ ਸਾਰਿ;
## ਰਥੁ ਉਨਮਨਿ, ਲਿਵ ਰਾਖਿ ਨਿਰੰਕਾਰਿ ॥

ਹੇ ਗੁਰੂ ਅੰਗਦ ਦੇਵ ਜੀ! ਤੁਸੀਂ ਗੁਰੂ ਨਾਨਕ ਦੇਵ ਜੀ ਦੁਆਰਿ = ਦੁਆਰਾ ਸਾਰੇ ਜਗੁ = ਸੰਸਾਰ ਨੂੰ ਜੀਤਉ = ਜਿੱਤਣਾ ਕੀਤਾ ਹੈ, ਤੁਸੀਂ ਸਮਤ = ਸਮਤਾ ਰੂਪੀ ਸਾਰਿ = ਬਾਜ਼ੀ ਨੂੰ ਖੇਲਹਿ = ਖੇਲ ਰਹੇ ਹੋ, ਤੁਸੀਂ ਆਪਣੀ ਬਿਰਤੀ ਦੇ ਰਥੁ = ਪ੍ਰਵਾਹ ਨੂੰ ਉਨਮਨਿ = ਤੁਰੀਆ ਅਵਸਥਾ ਵਿਚ ਇਸਥਿਤ ਕੀਤਾ ਹੈ ਅਤੇ ਨਿਰੰਕਾਰਿ = ਆਕਾਰਾਂ ਤੋਂ ਰਹਿਤ ਪਰਮਾਤਮਾ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾ ਕੇ ਰਾਖਿ = ਰੱਖੀ ਹੈ।

## ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ;
## ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥੧॥

ਕਲਸਹਾਰ ਨਾਮੇ ਭੱਟ ਜੀ ਕਥਨ ਕਰਦੇ ਹਨ ਕਿ ਹੇ ਭੱਟੋ! ਤੁਸੀਂ ਵੀ ਸਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕੀਰਤਿ = ਕੀਰਤੀ, ਸ਼ੋਭਾ ਨੂੰ ਕਹੁ = ਆਖਣਾ ਕਰੋ **ਵਾ:** ਮੈਂ ਕਲਸਹਾਰ ਨਾਮੇ ਭੱਟ ਸਤਿਗੁਰਾਂ ਦੀ ਕੀਰਤੀ ਆਖ ਰਿਹਾ ਹਾਂ, ਸਤਿਗੁਰਾਂ ਦੀ ਮਹਿਮਾ ਸਪਤ = ਸੱਤ ਦੀਪ = ਦੀਪਾਂ ਮਝਾਰ = ਵਿਚ ਹੀ ਪ੍ਰਗਟ ਹੈ ਕਿ ਲਹਿਣਾ ਜੀ ਜਗਤ੍ਰ ਗੁਰੁ = ਜਗਤ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਪਰਸਿ = ਛੁਹ ਕੇ ਮੁਰਾਰਿ = ਪਰਮਾਤਮਾ ਦਾ ਰੂਪ ਹੋ ਗਏ ਹਨ **ਵਾ:** ਮੁਰਾਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਪਰਸ ਕੇ ਲਹਿਣਾ ਜੀ ਜਗਤ ਦੇ ਗੁਰੂ ਹੋ ਗਏ ਹਨ॥੧॥

## ਜਾ ਕੀ ਦ੍ਰਿਸਟਿ, ਅੰਮ੍ਰਿਤ ਧਾਰ; ਕਾਲੁਖ ਖਨਿ ਉਤਾਰ;
## ਤਿਮਰ ਅਗ੍ਯਾਨ ਜਾਹਿ, ਦਰਸ ਦੁਆਰ ॥

ਜਾ = ਜਿਸ ਸਤਿਗੁਰੂ ਅੰਗਦ ਦੇਵ ਜੀ ਕੀ = ਦੀ ਦ੍ਰਿਸਟਿ = ਦ੍ਰਿਸ਼ਟੀ ਅੰਮ੍ਰਿਤ ਦੀ ਧਾਰਾ ਵਰਗੀ ਸੀ

**ਵਾ:** ਦ੍ਰਿਸ਼ਟੀ ਨਾਲ ਬ੍ਰਹਮਾਨੰਦ ਦੀ ਧਾਰਾ ਵਗਦੀ ਹੈ, ਸਿੱਖਾਂ ਦੇ ਹਿਰਦਿਆਂ ਵਿੱਚੋਂ ਕਾਲੁਖ = ਪਾਪਾਂ ਨੂੰ ਖਨਿ = ਪੁੱਟ ਕੇ ਉਤਾਰਿ = ਲਾਹ ਦੇਂਦੇ ਹਨ। ਸਤਿਗੁਰਾਂ ਦੇ ਭਾਵਨਾ ਸਹਿਤ ਦਰਸ = ਦਰਸ਼ਨਾਂ ਦੁਆਰਾ ਹੀ ਅਗਿਆਨ ਦਾ ਤਿਮਰ = ਹਨੇਰਾ ਨਾਸ਼ ਹੋ ਜਾਹਿ = ਜਾਂਦਾ ਹੈ।

## ਓਇ ਜੁ ਸੇਵਹਿ ਸਬਦੁ ਸਾਰੁ; ਗਾਖੜੀ ਬਿਖਮ ਕਾਰ; ਤੇ ਨਰ ਭਵ ਉਤਾਰਿ, ਕੀਏ ਨਿਰ ਭਾਰ ॥

ਓਇ = ਉਹ ਜੁ = ਜਿਹੜੇ ਸਾਰੁ = ਸ੍ਰੇਸ਼ਟ ਸਬਦੁ = ਉਪਦੇਸ਼, ਨਾਮ ਦੁਆਰਾ ਸਤਿਗੁਰਾਂ ਨੂੰ ਸੇਵਹਿ = ਸੇਵਨਾ ਕਰਦੇ ਹਨ ਅਤੇ ਗਾਖੜੀ ਬਿਖਮ = ਕਠਿਨ ਤੋਂ ਕਠਿਨ ਕਾਰ = ਸੇਵਾ ਕਰਦੇ ਹਨ (ਭਾਵ ਭਾਣਾ ਮੰਨ ਕੇ ਸਿੱਖੀ ਕਮਾਉਂਦੇ ਹਨ) ਤੇ = ਉਹ ਨਰ = ਪੁਰਖ ਸਤਿਗੁਰਾਂ ਨੇ ਭਵ = ਸੰਸਾਰ ਤੋਂ ਪਾਰ ਉਤਾਰ ਦਿੱਤੇ ਹਨ ਅਤੇ ਜੰਮਣ ਮਰਨ, ਪਾਪਾਂ ਰੂਪੀ ਭਾਰ ਤੋਂ ਨਿਰ = ਰਹਿਤ ਕੀਏ = ਕਰ ਦਿੱਤੇ ਹਨ।

**ਸਾਖੀ—ਮਿਹਰੇ ਧਾੜਵੀ ਤੇ ਖੀਰ ਖਾਣੇ ਸਿੱਖ ਦੀ :** ਸ੍ਰੀ ਗੁਰੂ ਅੰਗਦ ਦੇਵ ਜੀ ਜਦੋਂ ਖਡੂਰ ਸਾਹਿਬ ਦੀ ਧਰਤੀ ਨੂੰ ਭਾਗ ਲਾ ਰਹੇ ਸਨ ਤਾਂ ਉਨ੍ਹਾਂ ਦੇ ਲੰਗਰ ਦੀ ਖੀਰ ਬੜੀ ਪ੍ਰਸਿੱਧ ਸੀ। ਬਾਸਮਤੀ ਚੌਲਾਂ ਤੇ ਦੁੱਧ ਵਿਚ ਰਿੰਨ੍ਹੀ ਹੋਈ ਖੀਰ ਅੰਮ੍ਰਿਤ ਭਰਪੂਰ ਜਿਸ ਵਿਚ ਘਿਉ ਵੀ ਪਾਇਆ ਜਾਂਦਾ ਸੀ, ਜਿਸ ਨੂੰ ਗੁਰੂ ਦੀ ਸੰਗਤ ਛਕ ਕੇ ਅਨੰਦਤ ਹੁੰਦੀ ਸੀ, ਜੈਸਾ ਕਿ ਕਥਨ ਹੈ :

**ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ ॥** *(ਅੰਗ ੯੬੭)*

ਜਿਥੇ ਗੁਰੂ ਜੀ ਦੀ ਹਜ਼ੂਰੀ ਵਿਚ ਪੂਰਨ ਗੁਰਸਿੱਖ ਨਾਮ ਰਤੜੇ ਕਰਨੀ ਵਾਲੇ ਰਹਿੰਦੇ ਸਨ, ਉਥੇ ਇਕ ਆਦਮੀ ਬੁਰੀ ਆਦਤ ਵਾਲਾ ਸਿੱਖੀ ਦਾ ਲਿਬਾਸ ਧਾਰ ਕੇ ਆ ਗਿਆ। ਇਸ ਦਾ ਸੁਭਾਅ ਬਣ ਗਿਆ ਕਿ ਖੀਰ ਖਾਣ ਵੇਲੇ ਗੁਰੂ ਪੰਗਤ ਵਿਚ ਬੈਠ ਕੇ ਖੀਰ ਛਕ ਲੈਣੀ, ਪਰ ਬਾਅਦ 'ਚ ਆਪਣੀ ਕੋਠੜੀ ਦਾ ਦਰਵਾਜ਼ਾ ਬੰਦ ਕਰ ਕੇ ਨੀਂਦ ਦਾ ਸੁੱਖ ਲੈਂਦੇ ਰਹਿਣਾ। ਸਿਆਣਿਆਂ ਸਿੱਖਾਂ ਨੇ ਗੁਰੂ ਘਰ ਦੇ ਸਤਿਕਾਰਯੋਗ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ ਅਤੇ ਸ਼ਿਕਾਇਤ ਕੀਤੀ ਕਿ ਇਕ ਨਵਾਂ ਸਿੱਖ ਕੀਰਤਨ ਦੇ ਵਿਚ ਨਹੀਂ ਬੈਠਦਾ। ਲੰਗਰ ਦੀ ਕੋਈ ਵੀ ਸੇਵਾ ਨਹੀਂ ਕਰਦਾ। ਇਹ ਦੋਵੇਂ ਗੱਲਾਂ ਗੁਰਮਤ ਤੋਂ ਵਿਰੁੱਧ ਹਨ। ਇਸ ਦਾ ਭਲਾ ਕਿਵੇਂ ਹੋਵੇਗਾ ? ਬਾਬਾ ਬੁੱਢਾ ਸਾਹਿਬ ਜੀ ਨੇ ਗੁਰਸਿੱਖਾਂ ਤੋਂ ਸੁਣ ਕੇ ਉਸ ਖੀਰ ਖਾਣੇ ਸਿੱਖ ਨੂੰ ਜੋ ਕਿਹਾ, ਇਸ ਦਾ ਵਰਣਨ ਭਾਈ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ :

**ਗੁਰ ਸੰਗਤਿ ਮਹਿ ਭਲੋ ਰਹਾਵਨਿ। ਭਜਨ ਟਹਿਲ ਕਰਿ ਕਾਲ ਬਿਤਾਵਨਿ।**
**ਬੈਠੇ ਦੇਹਿ ਕਾਜ ਕਿਸ ਆਇ। ਛੁਹੈ ਨ ਕੋਈ ਮ੍ਰਿਤੁ ਜਬ ਪਾਇ ॥੩੮॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੧੩)*

ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਕਿ ਸਿੱਖਾ ! ਕੇਵਲ ਲਿਬਾਸ ਧਾਰਨ ਕਰਨ ਨਾਲ ਸਿੱਖੀ ਨਹੀਂ ਹੈ। ਸਿੱਖੀ ਤਾਂ ਕਰਨੀ ਦੀ ਹੋਇਆ ਕਰਦੀ ਹੈ। ਸਿੱਖੀ ਦੇ ਮੂਲ ਸਿਧਾਂਤ ਤਾਂ ਸੇਵਾ ਤੇ ਸਿਮਰਨ ਹਨ। ਤੂੰ ਤਾਂ ਦੋਹਾਂ ਤੋਂ ਹੀ ਵਾਂਝਾ ਹੈਂ। ਇਸ ਲਈ ਜੇ ਸਿਮਰਨ ਨਹੀਂ ਹੁੰਦਾ ਤਾਂ ਸੇਵਾ ਜ਼ਰੂਰ ਕਰਿਆ ਕਰ। ਅੱਗੋਂ ਉਹ ਰੁੱਖੇ ਸ਼ਬਦਾਂ ਵਿਚ ਬੋਲਿਆ ਕਿ ਤੁਹਾਡੇ ਕਹੇ 'ਤੇ ਸੇਵਾ ਨਹੀਂ ਕਰਨੀ। ਜੇ ਗੁਰੂ ਸਾਹਿਬ ਜੀ ਕਹਿਣਗੇ ਤਾਂ ਸੇਵਾ ਕਰ ਲਵਾਂਗਾ। ਬਾਬਾ ਬੁੱਢਾ ਸਾਹਿਬ ਜੀ ਉਸ ਦੀ ਮੂਰਖਤਾ ਦੇ ਬਚਨ ਸੁਣ ਕੇ ਚੁੱਪ ਕਰ ਗਏ। ਖਿਮਾ ਕੀਤਾ ਕਿ ਇਸ ਦਾ ਕੋਈ ਮਾੜਾ ਕਰਮ ਮੂਹਰੇ ਆ ਗਿਆ ਹੈ। ਬਾਬਾ ਬੁੱਢਾ ਸਾਹਿਬ ਜੀ ਨੇ ਬਚਨ ਕਹਿਣ ਤੋਂ ਸੰਕੋਚ ਕੀਤਾ। ਇਸ ਤਰ੍ਹਾਂ ਫੇਰ ਛੇ ਮਹੀਨੇ ਲੰਘ ਗਏ। ਇਹ ਆਪਣੇ ਸੁਭਾਅ ਅਨੁਸਾਰ ਸੁੱਤਾ ਪਿਆ

ਸੀ। ਇਕ ਦਿਨ ਐਸਾ ਸਮਾਂ ਆ ਗਿਆ ਕਿ ਲੰਗਰ ਛਕਣ ਲਈ ਸੰਗਤਾਂ ਦੀ ਪੰਗਤ ਲੱਗ ਗਈ। ਸੰਗਤ ਵਿਚ ਗੁਰੂ ਜੀ ਦਾ ਆਸਣ ਕੁਦਰਤੀ ਉਸ ਥਾਂ 'ਤੇ ਲਗਾ ਦਿੱਤਾ ਜਿਸ ਦੇ ਸਾਹਮਣੇ ਵਾਲੀ ਕੋਠੜੀ ਵਿਚ ਖੀਰ ਖਾਣਾ ਸਿੱਖ ਸੁੱਤਾ ਪਿਆ ਸੀ। ਜਦੋਂ ਸਤਿਗੁਰੂ ਜੀ ਆਪਣੇ ਆਸਣ 'ਤੇ ਬਿਰਾਜ ਗਏ ਤਾਂ ਸਿਆਣੇ ਸਿੱਖ, ਸੰਗਤ ਸਮੇਤ ਉੱਚੀ ਧੁਨ ਵਿਚ ਸ਼ਬਦ ਪੜ੍ਹਨ ਲੱਗ ਗਏ। ਸ਼ਬਦ ਦੀ ਆਵਾਜ਼ ਸੁਣ ਕੇ ਇਹ ਖੀਰ ਖਾਣਾ ਸਿੱਖ ਵੀ ਅੱਖਾਂ ਮਲਦਾ ਹੋਇਆ ਉਬਾਸੀਆਂ ਲੈਂਦਾ ਸੰਗਤ ਵੱਲ ਤੁਰਿਆ ਤਾਂ ਸਾਹਮਣੇ ਗੁਰੂ ਸਾਹਿਬ ਜੀ ਬੈਠੇ ਨਜ਼ਰ ਆਏ। ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਅੰਤਰਜਾਮੀ ਸਤਿਗੁਰੂ ਜੀ ਜਾਣਦੇ ਤਾਂ ਪਹਿਲਾਂ ਤੋਂ ਹੀ ਸਭ ਕੁੱਝ ਸਨ ਪਰ ਉਸ ਨੂੰ ਖਿਮਾ ਕਰਦੇ ਰਹੇ, ਪ੍ਰਗਟ ਨਹੀਂ ਕੀਤਾ। ਅੱਜ ਸੰਗਤ ਵਿਚ ਪੁੱਛਿਆ—ਸਿੱਖਾ ! ਕਿਥੇ ਰਹਿੰਦਾ ਹੈਂ ? ਕੀ ਸੇਵਾ ਨਿਭਾਉਂਦਾ ਹੈਂ ? ਇਸ ਨੇ ਕਿਹਾ—ਸਤਿਗੁਰੂ ਜੀ ! ਛੇ ਮਹੀਨੇ ਤੋਂ ਆਪ ਜੀ ਦੇ ਚਰਨਾਂ ਵਿਚ ਰਹਿੰਦਾ ਹਾਂ। ਮੈਨੂੰ ਸਿੱਖਾਂ ਨੇ ਕਿਹਾ ਸੀ ਸੇਵਾ ਕਰਿਆ ਕਰ ਪਰ ਮੈਂ ਤੁਹਾਡਾ ਆਗਿਆਕਾਰੀ ਸਿੱਖ ਹਾਂ, ਸਿੱਖਾਂ ਦਾ ਨਹੀਂ। ਇਸ ਲਈ ਉਨ੍ਹਾਂ ਦੇ ਕਹੇ ਤੋਂ ਕੁਝ ਨਹੀਂ ਕੀਤਾ। ਆਪ ਜੀ ਨੇ ਕੋਈ ਸੇਵਾ ਦੱਸੀ ਨਹੀਂ, ਇਸ ਲਈ ਮੈਂ ਕੋਈ ਸੇਵਾ ਨਹੀਂ ਕੀਤੀ। ਤਾਂ ਗੁਰੂ ਜੀ ਕਹਿਣ ਲੱਗੇ :

**ਕਹਨਿ ਲਗਯੋ 'ਗੁਰ ਬਾਕ ਕਹੈਂ ਜਿਮਿ। ਟਹਲ ਕਰੌਂ ਤਿਸ ਕਾਲ ਭਲੇ ਤਿਮ।**
**ਕਹਜੋ ਅਪਰ ਕੋ ਮਾਨੌਂ ਨਾਂਹੀਂ। ਯਹਿ ਨਿਸ਼ਚੈ ਮੇਰੇ ਮਨ ਮਾਂਹੀ' ॥੩੯॥** *(ਰਾਸਿ ੧, ਅੰਸੂ ੧੩)*

ਤਾਂ ਸਤਿਗੁਰੂ ਮਹਾਰਾਜ ਜੀ ਨੇ ਕਿਹਾ ਕਿ ਸਿੱਖਾ ! ਤੈਨੂੰ ਹੁਣ ਸੇਵਾ ਕੀ ਦੱਸਾਂ ? ਜਦੋਂ ਮੈਂ ਸੇਵਾ ਦੱਸੀ ਸੀ ਉਦੋਂ ਤਾਂ ਤੈਂ ਕੀਤੀ ਨਹੀਂ ਸੀ। ਤਾਂ ਸਿੱਖ ਨੇ ਕਿਹਾ ਕਿ ਮਹਾਰਾਜ ਜੀ ! ਇਹ ਕਿਵੇਂ ਹੋ ਸਕਦਾ ਹੈ ਕਿ ਮੈਂ ਇਤਨਾ ਭੁੱਲਦਾ ਹੋਵਾਂ। ਆਪ ਜੀ ਨੇ ਸੇਵਾ ਦੱਸੀ ਹੋਵੇ ਤੇ ਮੈਂ ਨਾ ਕਰਾਂ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਿੱਖਾਂ ਦੀ ਰਸਨਾ ਦੁਆਰਾ ਬਾਬਾ ਬੁੱਢਾ ਸਾਹਿਬ ਬ੍ਰਹਮ ਗਿਆਨੀ ਜੀ ਦੀ ਰਸਨਾ 'ਤੇ ਬਹਿ ਕੇ ਸੇਵਾ ਦੱਸੀ ਸੀ ਪਰ ਤੂੰ ਪ੍ਰਵਾਨ ਨਹੀਂ ਕੀਤੀ, ਕਿਉਂਕਿ ਸਿੱਖਾਂ ਵਿਚ ਵੀ ਗੁਰੂ ਵਰਤਦਾ ਹੈ। ਹੁਣ ਤੂੰ ਕੀ ਸੇਵਾ ਕਰੇਂਗਾ ? ਤੇਰੀ ਜ਼ਿੰਦਗੀ ਹੀ ਅੱਠ ਪਹਿਰ ਦੀ ਰਹਿ ਗਈ ਹੈ। ਸਤਿਗੁਰੂ ਜੀ ਨੇ ਕਿਹਾ—ਸਿੱਖਾ ! ਜੋ ਵੀ ਮੇਰੇ ਕੋਲ ਆਉਂਦਾ ਹੈ, ਮੈਂ ਉਸ ਦਾ ਭਲਾ ਕਰਨਾ ਚਾਹੁੰਦਾ ਹਾਂ, ਪਰ ਜਦੋਂ ਸਿੱਖ ਹੀ ਭਲਾ ਨਾ ਕਰਾਉਣਾ ਚਾਹੁੰਦਾ ਹੋਵੇ ਤਾਂ ਗੁਰੂ ਕੀ ਕਰ ਸਕਦਾ ਹੈ ? ਫਿਰ ਗੁਰੂ ਜੀ ਦੇ ਚਰਨ ਫੜ ਕੇ ਕਹਿਣ ਲੱਗਾ—ਮਹਾਰਾਜ ! ਮੇਰੇ 'ਤੇ ਦਇਆ ਕਰੋ। ਗੁਰੂ ਜੀ ਨੇ ਕਿਹਾ—ਸਿੱਖਾ ! ਫੇਰ ਬਚਨ ਮੰਨਣਾ ਪਵੇਗਾ। ਇਸ ਨੇ ਕਾਹਲੀ ਨਾਲ ਕਿਹਾ ਕਿ ਹੁਕਮ ਕਰਕੇ ਤਾਂ ਦੇਖੋ, ਮੰਨਣ ਲਈ ਤਿਆਰ ਬੈਠਾ ਹਾਂ। ਤਾਂ ਗੁਰੂ ਜੀ ਨੇ ਕਿਹਾ ਕਿ ਹੁਣ ਤਾਂ ਤੇਰੇ ਭਲੇ ਦਾ ਇੱਕੋ ਉਪਾਅ ਹੈ ਕਿ ਜੰਗਲ ਵਿਚ ਜਾ, ਲੱਕੜਾਂ ਇਕੱਠੀਆਂ ਕਰ, ਆਪਣੀ ਚਿਖਾ ਆਪ ਬਣਾ, ਆਪ ਹੀ ਉਸ ਨੂੰ ਅੱਗ ਲਾ ਕੇ ਉਹਦੇ ਵਿਚ ਭਸਮ ਹੋ ਜਾ। ਤੇਰੀ ਕਲਿਆਣ ਇਸੇ ਵਿਚ ਹੀ ਹੈ। ਅਗਰ ਤੂੰ ਬਚਨ ਮੰਨ ਕੇ ਐਸਾ ਕੀਤਾ ਤਾਂ ਗੁਰੂ ਨਾਨਕ ਤੇਰਾ ਭਲਾ ਕਰਨਗੇ। ਨਰਕਾਂ ਨੂੰ ਨਹੀਂ ਜਾਏਂਗਾ। 'ਸਤਿ ਬਚਨ' ਕਹਿ ਕੇ ਜੰਗਲਾਂ ਵਾਲੇ ਪਾਸੇ ਨੂੰ ਤੁਰ ਪਿਆ। ਮਨ ਵਿਚ ਕਹਿੰਦਾ ਜਾਂਦਾ ਹੈ ਕਿ ਸਿੱਖਾਂ ਨੇ ਮੈਨੂੰ ਖੀਰ ਖਾਂਦੇ ਨੂੰ ਜਰਿਆ ਨਹੀਂ ਹੈ, ਇਸ ਲਈ ਸਤਿਗੁਰਾਂ ਪਾਸੋਂ ਇਹ ਬਚਨ ਕਰਵਾ ਕੇ ਮੈਨੂੰ ਕਢਵਾ ਦਿੱਤਾ ਹੈ। ਸਿੱਖਾਂ ਨੇ ਪਤਾ ਨਹੀਂ ਕਿਹੜੇ ਜਨਮ ਦਾ ਮੇਰੇ ਕੋਲੋਂ ਬਦਲਾ ਲਿਆ ਹੈ ਜਿਹੜਾ ਗੁਰੂ ਜੀ ਤੋਂ ਐਸਾ ਕਠੋਰ ਬਚਨ ਕਰਵਾ ਦਿੱਤਾ ਹੈ। ਸੋ ਇਉਂ ਸਿੱਖ ਬੇ-ਸਿਦਕਾ ਹੋ ਗਿਆ। ਸਿੱਖੀ ਭਰੋਸੇ ਦੀ ਹੈ, ਭਰੋਸਾ ਗਿਆ ਤਾਂ ਸਿੱਖੀ ਵੀ ਗਈ। ਸਿੱਖ ਦਾ ਭਲਾ ਨਹੀਂ ਹੁੰਦਾ। ਹੁਣ ਇਹ ਬੇ-ਸਿਦਕਾ ਸਿੱਖ ਜਿਸ ਨੇ ਚਿਖਾ ਵੀ ਬਣਾ ਲਈ, ਚਿਖਾ ਨੂੰ ਅੱਗ ਵੀ ਲਾ ਲਈ, ਪਰ ਸੜਨ ਦਾ ਹੌਂਸਲਾ ਨਹੀਂ ਪੈਂਦਾ। ਆਲੇ-ਦੁਆਲੇ ਘੁੰਮਣਾ ਸ਼ੁਰੂ ਕਰ ਦਿੱਤਾ। ਉਧਰੋਂ ਇਕ ਚੋਰੀ ਕਰਕੇ ਚੋਰ ਜਿਸ ਦਾ ਇਤਿਹਾਸ ਵਿਚ ਮਿਹਰਾ ਨਾਂ ਲਿਖਿਆ ਹੋਇਆ ਹੈ, ਉਹ ਚੋਰੀ ਕਰਕੇ, ਧਨ ਲੈ ਕੇ ਸਿਪਾਹੀਆਂ ਤੋਂ ਬਚਣ ਲਈ ਦੌੜਿਆ ਹੋਇਆ ਸੀ। ਜਦੋਂ ਚਿਖਾ ਬਲਦੀ ਦੇਖੀ ਤਾਂ ਮਿਹਰੇ ਧਾੜਵੀ ਨੇ ਸੋਚਿਆ ਕਿ ਵਿਚਾਰੇ ਦਾ ਕੋਈ ਸੰਬੰਧੀ ਮਰ ਗਿਆ ਹੋਣੈ।

ਹਮਦਰਦੀ ਕਰਨ ਲਈ ਕੋਲ ਖੜ ਗਿਆ ਤੇ ਪੁੱਛਿਆ ਕਿ ਭਾਈ, ਪਹਿਰਾਵੇ ਤੋਂ ਤਾਂ ਤੂੰ ਮੈਨੂੰ ਸਿੱਖ ਲੱਗਦਾ ਹੈਂ। ਕੀ ਤੇਰਾ ਕੋਈ ਸੰਬੰਧੀ ਚੜ੍ਹਾਈ ਕਰ ਗਿਆ ਹੈ ? ਮੇਰੇ ਸਮਝ ਨਹੀਂ ਆਉਂਦੀ ਕਿ ਤੂੰ ਇਕੱਲਾ ਹੀ ਇਸ ਦਾ ਸੰਸਕਾਰ ਕਿਉਂ ਕਰ ਰਿਹਾ ਹੈਂ ? ਅੱਗੋਂ ਖੀਰ ਖਾਨਾ ਸਿੱਖ ਬੋਲਿਆ ਕਿ ਜੀਹਦੀ ਚਿਖਾ ਮੱਚ ਰਹੀ ਹੈ, ਉਹ ਚਿਖਾ ਵਿਚ ਨਹੀਂ ਹੈ ਬਲਕਿ ਚਿਖਾ ਤੋਂ ਬਾਹਰ ਖੜਾ ਹੈ ਭਾਵ ਚਿਖਾ ਮੇਰੀ ਹੈ। ਇਹ ਚਿਖਾ ਮੈਂ ਆਪਣੇ ਸਾੜਨ ਲਈ ਬਾਲੀ ਹੋਈ ਹੈ। ਮਿਹਰਾ ਧਾੜਵੀ ਹੈਰਾਨ ਹੋ ਕੇ ਪੁੱਛਦਾ ਹੈ ਕਿ ਸੜ ਕੇ ਕਿਉਂ ਮਰਨਾ ਚਾਹੁੰਦਾ ਹੈਂ ? ਇਹ ਸਰੀਰ ਸੜ ਕੇ ਮਰਨ ਵਾਸਤੇ ਨਹੀਂ ਹੈ। ਸਿੱਖ ਨੇ ਕਿਹਾ ਕਿ ਇਹੀ ਤਾਂ ਸੋਚ ਕੇ ਮੈਂ ਚੱਕਰ ਕੱਢ ਰਿਹਾ ਹਾਂ। ਭਾਈ, ਮੇਰੇ ਨਾਲ ਤਾਂ ਮੇਰੇ ਗੁਰ-ਭਾਈਆਂ ਨੇ ਬੁਰੀ ਕਰਾਈ ਹੈ। ਮੇਰੀ ਸ਼ਿਕਾਇਤ ਗੁਰੂ ਜੀ ਕੋਲ ਲਾ ਕੇ ਮੈਨੂੰ ਸੜ ਕੇ ਮਰਨ ਦਾ ਹੁਕਮ ਗੁਰੂ ਜੀ ਕੋਲੋਂ ਦਿਵਾ ਦਿੱਤਾ ਹੈ ਤੇ ਨਾਲ ਹੀ ਕਹਿ ਦਿੱਤਾ ਹੈ ਕਿ ਤੇਰੀ ਇਸ ਵਿਚ ਹੀ ਕਲਿਆਣ ਹੈ। ਉਸ ਮਿਹਰੇ ਧਾੜਵੀ ਦੇ ਕੋਈ ਪੂਰਬਲੇ ਭਾਗ ਜਾਗੇ ਤੇ ਕਹਿਣ ਲੱਗਾ ਕਿ ਸਿੱਖਾ ! ਜੇ ਤੇਰਾ ਮਰਨ ਨੂੰ ਜੀਅ ਨਹੀਂ ਕਰਦਾ ਤਾਂ ਤੇਰੀ ਗੱਲ ਸੁਣ ਕੇ ਮੇਰਾ ਮਨ ਮਰਨ ਲਈ ਤਿਆਰ ਹੋ ਗਿਆ ਹੈ। ਗੁਰੂ ਦੇ ਬਚਨ ਦੀ ਬਰਕਤ ਮੇਰੇ ਜਨਮਾਂ-ਜਨਮਾਂਤਰਾਂ ਦੇ ਪਾਪ ਧੋ ਦੇਵੇਗੀ। ਮੇਰੇ ਕੋਲ ਧਨ ਦੀ ਗੱਠੜੀ ਹੈ। ਤੇਰੇ ਪੁੱਤਰ ਪੋਤਰਿਆਂ ਤਕ ਮੁੱਕਣ ਵਾਲੀ ਨਹੀਂ ਹੈ। ਤੂੰ ਖਡੂਰ ਸਾਹਿਬ ਵੱਲ ਨੂੰ ਮੂੰਹ ਕਰਕੇ ਅਰਦਾਸ ਕਰਕੇ ਕਹਿ ਕਿ ਜਿਹੜਾ ਬਚਨ ਗੁਰੂ ਜੀ ਨੇ ਤੈਨੂੰ ਦਿੱਤਾ ਸੀ, ਉਹਦੇ ਲਈ ਕਹਿ ਦੇ ਕਿ ਉਸ ਦਾ ਫਲ ਮਿਹਰੇ ਧਾੜਵੀ ਨੂੰ ਮਿਲੇ। ਸਿੱਖ ਨੇ ਲਾਲਚ ਵਿਚ ਆ ਕੇ ਧਨ ਦੇ ਬਦਲੇ ਗੁਰੂ ਦਾ ਬਚਨ ਵੇਚ ਦਿੱਤਾ। ਮਿਹਰੇ ਧਾੜਵੀ ਨੇ ਹੱਥ ਜੋੜ ਕੇ ਕਿਹਾ ਕਿ ਸਤਿਗੁਰੂ ਜੀ ! ਮੈਂ ਤੁਹਾਡੇ ਬਚਨ ਦੇ ਭਰੋਸੇ ਆਪਣਾ ਸਰੀਰ ਸਾੜਨ ਲੱਗਾ ਹਾਂ। ਅੱਗੇ ਪ੍ਰਲੋਕ ਵਿਚ ਮੇਰੀ ਰੱਖਿਆ ਕਰਨੀ। ਇਹ ਕਹਿ ਕੇ ਚਿਖਾ ਵਿਚ ਛਾਲ ਮਾਰ ਦਿੱਤੀ।

**ਸੁਰ ਪੁਰਿ ਤੇ ਬਿਬਾਨ ਚਲਿ ਆਵਾ। ਸਾਦਰ ਕਹਿ ਕੈ ਤੁਰਤ ਚਢਾਵਾ।**
**ਸੁਖ ਅਨੰਤ ਮਹਿਂ ਜਾਇ ਰਹਯੋ ਹੈ। ਗੁਰ ਬਚ ਤੇ ਅਘ ਦੇਹਿ ਦਹਯੋ ਹੈ ॥੪੬॥**
**ਗੁਰੂ ਬਚਨ ਪਰ ਜਿਹ ਪਰਤੀਤਿ। ਤਿਸਹਿ ਮਿਲਹਿ ਊਚੋ ਪਦ ਨੀਤਿ।** *(ਰਾਸਿ ੧, ਅੰਸੂ ੧੩)*

ਇਤਨੇ ਚਿਰ ਵਿਚ ਸਿਪਾਹੀਆਂ ਨੇ ਆ ਕੇ ਖੀਰ ਖਾਨੇ ਨੂੰ ਫੜ ਲਿਆ। ਫੜਿਆ ਤਾਂ ਸ਼ੱਕ ਵਿਚ ਸੀ, ਪਰ ਜਦੋਂ ਤਲਾਸ਼ੀ ਲਈ ਤਾਂ ਇਹਦੇ ਕੋਲੋਂ ਸਾਰਾ ਧਨ ਬਰਾਮਦ ਹੋ ਗਿਆ। ਸਿਪਾਹੀਆਂ ਨੇ ਫੜ ਕੇ ਇਹਨੂੰ ਕੋਤਵਾਲ ਕੋਲ ਪੇਸ਼ ਕੀਤਾ। ਕੋਤਵਾਲ ਨੇ ਦੇਖਦਿਆਂ ਹੀ ਹੁਕਮ ਸੁਣਾ ਦਿੱਤਾ ਕਿ ਇਸ ਦਾ ਸਾਰਾ ਮਾਲ ਜ਼ਬਤ ਕਰ ਕੇ ਇਹਨੂੰ ਫਾਂਸੀ ਦੇ ਦਿਓ। ਮੌਤ ਤਾਂ ਅੱਠ ਪਹਿਰਾਂ ਵਿਚ ਹੀ ਆਈ, ਪਰ ਗੁਰੂ ਤੋਂ ਬੇਮੁਖ ਹੋ ਕੇ ਨਰਕ ਨੂੰ ਚਲਾ ਗਿਆ। ਕੋਤਵਾਲ ਨੇ ਚੋਰ ਸਮਝ ਕੇ ਇਸ ਨੂੰ ਫਾਂਸੀ ਦਿੱਤੀ ਸੀ। ਜੈਸਾ ਕਿ :

**ਕੋਟਵਾਰ ਕੇ ਕਰਯੋ ਅਗਾਰੀ। ਤਿਨ ਦੇਖਤਿ ਹੀ ਗਿਰਾ ਉਚਾਰੀ ॥੪੭॥**
**'ਛੀਨ ਲੇਹੁ ਤਿਸ ਕੋ ਸਭਿ ਮਾਲ। ਫਾਂਸੀ ਦੇਹੁ ਜਾਇ ਤਤਕਾਲ।**
**ਹੁਕਮ ਮਾਨਿ ਫਾਂਸੀ ਤਿਸ ਦੀਨਾ। ਮੂਰਖ ਮਰਯੋ ਧਰਮ ਤੇ ਹੀਨਾ ॥੪੮॥**
**ਤਜਹਿ ਬਾਕ ਧਰਿ ਲੋਭ ਬਿਸਾਲਾ। ਪਾਵਹਿ ਨਰਕ ਤੁਰਤ ਹੋਇ ਕਾਲਾ।** *(ਰਾਸਿ ੧, ਅੰਸੂ ੧੩)*

ਭਾਵੇਂ ਇਤਿਹਾਸ ਵਿਚ ਭਾਈ ਮਿਹਰੇ ਦੇ ਚਿਖਾ 'ਤੇ ਸੜ ਕੇ ਬੈਕੁੰਠ ਜਾਣ ਦੀ ਗੱਲ ਲਿਖੀ ਹੋਈ ਹੈ, ਪਰ ਇਕ ਹਿੰਦੀ ਦੀ ਤਾਰੀਖ਼ ਵਿਚ ਇਹ ਵੀ ਹਵਾਲਾ ਮਿਲਦਾ ਹੈ ਕਿ ਉਸ ਨੂੰ ਅੱਗ ਨੇ ਸਾੜਿਆ ਨਹੀਂ ਸੀ। ਗੁਰੂ ਜੀ ਦੇ ਚਰਨਾਂ ਵਿਚ ਖਡੂਰ ਸਾਹਿਬ ਪਹੁੰਚਿਆ, ਬੇਨਤੀ ਕਰਨ ਲਈ ਸਿੱਖਾਂ ਨੂੰ ਵੀ ਨਾਲ ਲਿਆ ਕਿ ਤੁਹਾਡੇ ਬਚਨਾਂ ਦੀ ਬਰਕਤ ਨਾਲ ਅੱਗ ਨੇ ਮੈਨੂੰ ਫੂਕਿਆ ਨਹੀਂ। ਮੈਂ ਅੱਗ ਦੀਆਂ ਮੱਚਦੀਆਂ ਲਾਟਾਂ ਵਿਚ ਉਸੇ ਤਰ੍ਹਾਂ ਬੈਠਾ ਰਿਹਾਂ। ਉਧਰ ਤੁਹਾਡੇ ਖੀਰ ਖਾਨੇ ਨੂੰ ਸਿਪਾਹੀ ਫੜ ਕੇ ਲੈ ਗਏ। ਸ਼ਰਧਾ ਤਾਂ ਪਹਿਲਾਂ ਦੀ ਮੈਨੂੰ ਆਪ ਜੀ ਉਪਰ ਸੀ, ਇਸੇ ਲਈ ਸੜਨ ਲਈ ਤਿਆਰ ਹੋਇਆ ਸੀ, ਪਰ ਹੁਣ ਜਦੋਂ ਅੱਗ ਨੇ ਸਾੜਿਆ ਨਹੀਂ, ਇਹ ਆਪ ਜੀ ਦੀ ਬਰਕਤ ਹੈ। ਹੁਣ ਮੈਨੂੰ ਆਪਣਾ ਸਿੱਖ ਬਣਾ ਕੇ ਮੇਰੇ ਪਿਛਲੇ ਪਾਪ

ਬਖ਼ਸ਼ ਦਿਉ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਿੱਖ ਬਣਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਲੋਕਾਂ ਦਾ ਲੁੱਟਿਆ ਧਨ-ਪਦਾਰਥ ਪਹਿਲਾਂ ਵਾਪਸ ਕਰ ਕੇ ਆ। ਅੱਗੇ ਵਾਸਤੇ ਧਰਮ ਦੀ ਕਿਰਤ ਦਾ ਪ੍ਰਣ ਕਰ। ਸਭ ਦੀਆਂ ਮੱਝਾਂ, ਗਾਂਵਾਂ, ਪਸ਼ੂ ਆਦਿ ਵਾਪਸ ਕਰ ਕੇ ਆ। ਮਿਹਰਾ ਧਾੜਵੀ ਸਭ ਕੁਝ ਵਾਪਸ ਕਰ ਕੇ ਸਦਾ ਵਾਸਤੇ ਚੋਰੀ ਛੱਡਣ ਦਾ ਪ੍ਰਣ ਕਰ ਕੇ ਪੂਰਨ ਸਿੱਖ ਬਣਿਆ। ਇਹ ਜੀਵਨ ਮੁਕਤੀ ਪਾ ਕੇ ਜੰਮਣ ਮਰਨ ਤੋਂ ਰਹਿਤ ਹੋਇਆ। ਇਉਂ ਪਰਮਾਤਮਾ ਦੇ ਹੁਕਮ ਵਿਚ ਜਾਂ ਗੁਰੂ ਦੇ ਹੁਕਮ ਵਿਚ ਨੀਚ ਚੋਰ ਉੱਤਮ ਬਣ ਗਿਆ ਤੇ ਨਾ ਹੁਕਮ ਮੰਨਣ ਕਰਕੇ ਖੀਰ ਖਾਣਾ ਸਿੱਖ (ਨੀਚ) ਅਧੋਗਤੀ ਨੂੰ ਪ੍ਰਾਪਤ ਹੋਇਆ। ਜੈਸਾ ਕਿ :

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥** *(ਅੰਗ ੪੭੧)*

**ਦੋਹਰਾ॥ ਗੁਰੂ ਸੰਤ ਤੇ ਲਾਭ ਤਿਹ ਗੁਰਮੁਖ ਦ੍ਰਿੜ ਮਤਿ ਜੋਇ।**
**ਮਨਮੁਖ ਚੰਚਲ ਸਿੱਖ ਕੋ ਸਿੱਖੀ ਉਲਟੀ ਹੋਇ॥੫੦॥**
**ਮਹਿਮਾ ਸਤਿਗੁਰ ਬਚਨ ਕੀ ਦੇਖਹੁ ਪੁੰਨ ਪ੍ਰਮਾਨ।**
**ਬਿਮੁਖ ਭਯੋ ਸਿਖ ਫਾਂਸ ਤਿਸ ਤਸਕਰ ਸੂਰਗ ਮਹਾਨ॥੫੧॥** *(ਰਾਸਿ ੧, ਅੰਸੂ ੧੩)*

## ਸਤਸੰਗਤਿ ਸਹਜ ਸਾਰਿ, ਜਾਗੀ ਲੇ ਗੁਰ ਬੀਚਾਰਿ;
## ਨਿੰਮਰੀ ਭੂਤ ਸਦੀਵ, ਪਰਮ ਪਿਆਰਿ ॥

ਸਤਿਗੁਰੂ ਜੀ ਦੀ ਸਤਿਸੰਗਤ ਸਹਜ = ਸੁਭਾਵਿਕ ਹੀ ਸਾਰ ਰੂਪ ਹੈ **ਵਾ:** ਸਾਰ ਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਸਤਿਗੁਰਾਂ ਦੀ ਬੁੱਧ ਵਿਚ ਗੁਰਾਂ ਦੇ ਉਪਦੇਸ਼ ਦੀ ਵਿਚਾਰ ਦੁਆਰਾ ਸ਼ੁਭ ਬਿਰਤੀ ਜਾਗੀਲੇ = ਜਾਗੀ ਹੈ। ਸਤਿਗੁਰੂ ਜੀ ਸਦੀਵ = ਸਦਾ ਨਿੰਮਰੀ ਭੂਤ = ਨਿਮਰਤਾ ਰੂਪ ਹਨ ਅਤੇ ਸਤਿਗੁਰੂ ਨਾਨਕ ਦੇਵ ਜੀ ਨਾਲ ਪਰਮ ਪਿਆਰਿ = ਪ੍ਰੇਮ ਕਰਨ ਵਾਲੇ ਹਨ।

**ਅਥਵਾ** ਗੁਰੂ ਅੰਗਦ ਦੇਵ ਜੀ ਦੀ ਸਾਰਿ = ਸ੍ਰੇਸ਼ਟ ਸਤਿਸੰਗਤ ਕਰਨ ਵਾਲੇ ਸਿੱਖਾਂ ਦੇ ਅੰਦਰ ਸੁਭਾਵਿਕ ਹੀ ਸ਼ੁਭ ਬਿਰਤੀ ਜਾਗੀ ਹੈ, ਉਹ ਸਿੱਖ ਸਦਾ ਨਿਮਰਤਾ ਦੇ ਸੁਭਾਵ ਵਾਲੇ ਹੋਏ ਹਨ ਅਤੇ ਸਤਿਗੁਰਾਂ ਦੇ ਨਾਲ ਪਰਮ ਪ੍ਰੇਮ ਕਰਨ ਵਾਲੇ ਹਨ।

## ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ;
## ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥੨॥

ਭੱਟ ਕਲਸਹਾਰ ਜੀ ਕਥਨ ਕਰਦੇ ਹਨ ਕਿ ਹੇ ਭੱਟ ਜਨੋਂ ! ਤੁਸੀਂ ਵੀ ਸਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕੀਰਤਿ = ਸ਼ੋਭਾ ਨੂੰ ਕਹੁ = ਆਖਣਾ ਕਰੋ **ਵਾ:** ਮੈਂ ਕਲਸਹਾਰ ਨਾਮੇ ਭੱਟ ਸਤਿਗੁਰਾਂ ਦੀ ਕੀਰਤੀ ਆਖ ਰਿਹਾ ਹਾਂ, ਸਤਿਗੁਰਾਂ ਦੀ ਕੀਰਤੀ ਸਪਤ = ਸੱਤਾਂ ਦੀਪਾਂ ਮਝਾਰ = ਵਿਚ ਹੀ ਪ੍ਰਗਟ ਹੈ ਕਿ ਲਹਣਾ = ਸ੍ਰੀ ਗੁਰੂ ਅੰਗਦ ਦੇਵ ਜੀ ਜਗਤ੍ਰ = ਜਗਤ ਗੁਰੂ ਨਾਨਕ ਦੇਵ ਜੀ ਨਾਲ ਪਰਸਿ = ਛੁਹ ਕੇ ਮੁਰਾਰਿ = ਪਰਮਾਤਮਾ ਦਾ ਰੂਪ ਹੋ ਗਏ ਹਨ **ਵਾ:** ਮੁਰਾਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਪਰਸ ਕੇ ਲਹਿਣਾ ਜੀ ਜਗਤ ਦੇ ਗੁਰੂ ਹੋ ਗਏ ਹਨ॥੨॥

## ਤੈ ਤਉ ਦ੍ਰਿੜਿਓ ਨਾਮੁ ਅਪਾਰੁ, ਬਿਮਲ ਜਾਸੁ ਬਿਥਾਰੁ;
## ਸਾਧਿਕ ਸਿਧ ਸੁਜਨ, ਜੀਆ ਕੋ ਅਧਾਰੁ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਤੈ = ਤੁਸੀਂ ਤਉ = ਤਾਂ ਸਤਿਗੁਰੂ ਨਾਨਕ ਦੇਵ ਜੀ ਦੇ ਪਾਸੋਂ

ਅਪਾਰੁ = ਪਾਰਾਵਾਰ ਤੋਂ ਰਹਿਤ ਹਰੀ ਦਾ ਨਾਮ ਦ੍ਰਿੜਿਓ = ਦ੍ਰਿੜ੍ਹ, ਪਰਪੱਕ ਕੀਤਾ ਹੈ **ਵਾ:** ਅਪਾਰੁ = ਬੇਅੰਤ ਨਾਮ ਦਾ ਅਭਿਆਸ ਕੀਤਾ ਹੈ, ਜਾਸੁ = ਜਿਸ ਨਾਮ ਦਾ ਬਿਮਲ = ਉੱਜਲ ਬਿਥਾਰੁ = ਵਿਸਥਾਰ ਹੈ।

ਸਾਧਿਕ = ਸਾਧਨਾ ਕਰਨ ਵਾਲੇ, ਚੌਰਾਸੀ ਸਿੱਧ, ਸੁਜਨ = ਸ੍ਰੇਸ਼ਟ ਜਨਾਂ ਅਤੇ ਸਾਰੇ ਜੀਅ = ਜੀਵਾਂ ਕੋ = ਦਾ ਨਾਮ ਹੀ ਅਧਾਰੁ = ਆਸਰਾ ਹੈ।

**ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ;**
**ਰਹਹਿ ਜਗਤ੍ਰ, ਜਲ ਪਦਮ ਬੀਚਾਰ ॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਤੁਸੀਂ ਤਾਂ ਜਨਕ ਰਾਜੇ ਵਾਂਗ ਨਿਰਲੇਪ ਰਹਿਣ ਵਾਲੇ ਅਉਤਾਰੁ = ਅਵਤਾਰ ਹੋ **ਵਾ:** ਤੁਸੀਂ ਤਾਂ ਜਗਤ ਦੇ ਜਨਿਕ = ਪਿਤਾ ਤੇ ਰਾਜਾ = ਪ੍ਰਕਾਸ਼ ਸਰੂਪ ਹਰੀ ਦਾ ਹੀ ਅਵਤਾਰ ਹੋ **ਵਾ:** ਤੁਸੀਂ ਤਾਂ ਜਨਿਕ = ਗਿਆਨ ਦਾ ਪ੍ਰਕਾਸ਼ ਦੇਣ ਵਾਲੇ ਅਵਤਾਰ ਹੋ। ਤੁਹਾਡਾ ਸਬਦੁ = ਉਪਦੇਸ਼ ਸਾਰੇ ਸੰਸਾਰਿ = ਜਗਤ ਵਿਚ ਸਾਰੁ = ਸ੍ਰੇਸ਼ਟ ਰੂਪ ਹੈ, ਤੁਸੀਂ ਜਗਤ੍ਰ = ਸੰਸਾਰ ਵਿਚ ਇਸ ਪ੍ਰਕਾਰ ਨਿਰਲੇਪ ਹੋ, ਜਿਵੇਂ ਜਲ = ਪਾਣੀ ਵਿਚ ਪਦਮ = ਕਵਲ ਨੂੰ ਨਿਰਲੇਪ ਵਿਚਾਰੀਦਾ ਹੈ।

**ਕਲਿਪ ਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ;**
**ਆਤਮਾ ਤ੍ਰਿਬਿਧਿ, ਤੇਰੈ ਏਕ ਲਿਵ ਤਾਰ ॥**

ਹੇ ਸਤਿਗੁਰੂ ਅੰਗਦ ਦੇਵ ਜੀ! ਤੁਸੀਂ ਕਲਿਪ ਤਰੁ = ਕਲਪਨਾ ਪੂਰੀ ਕਰਨ ਵਾਲੇ ਬ੍ਰਿਛ ਦੀ ਨਿਆਈਂ ਸਭ ਕਾਮਨਾਵਾਂ ਪੂਰਨ ਕਰਨ ਵਾਲੇ, ਅਗਿਆਨ, ਹਉਮੈ ਦੇ ਰੋਗ ਨੂੰ ਬਿਦਾਰੁ = ਨਾਸ਼ ਕਰਨ ਵਾਲੇ ਹੋ। ਸੰਸਾਰ = ਜਗਤ ਦੇ ਆਧੀ, ਬਿਆਧੀ ਤੇ ਉਪਾਧੀ ਆਦਿ ਤਾਪਾਂ ਨੂੰ ਨਿਵਾਰਿ = ਮੇਟਣ ਵਾਲੇ ਹੋ।

ਲੋਕਾਂ ਦਾ ਆਤਮਾ = ਮਨ ਤ੍ਰਿਬਿਧਿ = ਤਿੰਨ ਪ੍ਰਕਾਰ ਦੇ ਰਾਜਸੀ, ਤਾਮਸੀ ਤੇ ਸਾਂਤਕੀ ਸੁਭਾਵਾਂ ਨੂੰ ਧਾਰਨ ਵਾਲਾ ਹੈ ਪਰ ਤੁਹਾਡੇ ਮਨ ਨੇ ਇਕ ਪਰਮਾਤਮਾ ਵਿਚ ਲਿਵ ਤਾਰ = ਤੇਲ ਧਾਰਾ ਵੱਤ ਲਿਵ ਲਾਈ ਹੋਈ ਹੈ **ਵਾ:** ਹੋਰਨਾਂ ਦੇ ਮੱਤ ਵਿਚ ਆਤਮਾ ਤਿੰਨ ਪ੍ਰਕਾਰ ਦਾ ਮੰਨਿਆ ਹੋਇਆ ਹੈ।[੧] ਪਰ ਤੁਹਾਡੇ ਮੱਤ ਵਿਚ ਇੱਕੋ ਹੀ ਬ੍ਰਹਮ ਆਤਮਾ ਹੈ ਅਤੇ ਉਸੇ ਵਿਚ ਤਾਰ = ਇਕ-ਰਸ ਲਿਵ ਲਾਈ ਹੋਈ ਹੈ।

**ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ;**
**ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥੩॥**

ਭੱਟ ਕਲਸਹਾਰ ਜੀ ਕਥਨ ਕਰਦੇ ਹਨ ਕਿ ਹੇ ਭੱਟ ਜਨੋਂ! ਤੁਸੀਂ ਵੀ ਸਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕੀਰਤਿ = ਸ਼ੋਭਾ ਨੂੰ ਕਹੁ = ਆਖਣਾ ਕਰੋ **ਵਾ:** ਮੈਂ ਕਲਸਹਾਰ ਨਾਮੇ ਭੱਟ ਸਤਿਗੁਰਾਂ ਦੀ ਕੀਰਤੀ ਆਖ ਰਿਹਾ ਹਾਂ, ਸਤਿਗੁਰਾਂ ਦੀ ਮਹਿਮਾ ਸੱਤਾਂ ਦੀਪਾਂ ਵਿਚ ਹੀ ਪ੍ਰਗਟ ਹੈ ਕਿ ਲਹਣਾ = ਸ੍ਰੀ ਗੁਰੂ ਅੰਗਦ ਦੇਵ ਜੀ ਜਗਤ੍ਰ ਗੁਰੁ = ਜਗਤ ਗੁਰੂ ਨਾਨਕ ਦੇਵ ਜੀ ਨਾਲ ਪਰਸਿ = ਛੁਹ ਕੇ ਮੁਰਾਰਿ = ਪਰਮਾਤਮਾ ਦਾ ਰੂਪ ਹੋ ਗਏ ਹਨ **ਵਾ:** ਮੁਰਾਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲ ਕੇ ਲਹਿਣਾ ਜੀ ਜਗਤ ਦੇ ਗੁਰੂ ਹੋ ਗਏ ਹਨ ॥੩॥

---

੧. ਮਿਥਿਆ ਆਤਮਾ, ਗੌਣ ਆਤਮਾ, ਮੁਖ ਆਤਮਾ।

## ਤੈ ਤਾ ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ; ਸਾਧਿ ਅਜਗਰੁ, ਜਿਨਿ ਕੀਆ ਉਨਮਾਨੁ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਤੈ = ਤੁਸੀਂ ਤਾਂ ਹਦਰਥਿ = ਹਜ਼ੂਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸੋਂ ਗੁਰਤਾਗੱਦੀ ਦੀ ਪ੍ਰਾਪਤੀ ਰੂਪ ਮਾਨੁ = ਸਤਿਕਾਰ ਪਾਇਓ = ਪਾਉਣਾ ਕੀਤਾ ਹੈ, ਤੁਸੀਂ ਪਰਵਾਨੁ = ਪ੍ਰਵਾਨੀਕ ਗੁਰੂ ਨਾਨਕ ਜੀ ਨੂੰ ਸੇਵਿਆ = ਸੇਵਨਾ ਕੀਤਾ ਹੈ, ਜਿਨਿ = ਜਿਸ ਨਾਲ ਆਪ ਜੀ ਨੇ ਉਨਮਾਨੁ = ਵਿਚਾਰ, ਵਿਵੇਕ ਦੁਆਰਾ ਵਿਕਾਰ, ਮਨ ਰੂਪੀ ਅਜਗਰੁ = ਅਸਹਿ ਭਾਰ ਵਾਲੇ ਸੱਪ ਨੂੰ ਸਾਧਿ = ਕਾਬੂ ਕੀਆ = ਕੀਤਾ ਹੈ **ਵਾ:** ਜਿਨਿ = ਜਿਨ੍ਹਾਂ ਨੇ ਤੁਹਾਡੇ ਪਾਸੋਂ ਉਨਮਾਨੁ = ਵਿਚਾਰ ਪ੍ਰਾਪਤ ਕੀਤਾ ਹੈ, ਉਨ੍ਹਾਂ ਨੇ ਵੀ ਮਨ ਰੂਪੀ ਸੱਪ ਨੂੰ ਸਾਧ ਲਿਆ, ਦਰੁਸਤ ਕਰ ਲਿਆ ਹੈ।

## ਹਰਿ ਹਰਿ ਦਰਸ ਸਮਾਨ, ਆਤਮਾ ਵੰਤਗਿਆਨ; ਜਾਣੀਅ ਅਕਲ ਗਤਿ, ਗੁਰ ਪਰਵਾਨ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਸਮਾਨ = ਤੁਲ, ਸਦਰਸ਼ ਆਪ ਜੀ ਦਾ ਦਰਸ = ਦਰਸ਼ਨ ਹੈ **ਵਾ:** ਤੁਸੀਂ ਹਰਿ = ਤਤ ਪਦ ਤੇ ਹਰਿ = ਤ੍ਵੰ ਪਦ ਦਾ ਲਖ ਅਰਥ ਰੂਪ ਹੋ, ਤੁਹਾਡਾ ਦਰਸ਼ਨ ਕਰ ਕੇ ਅਸੀਂ ਸਿੱਖ ਤੁਹਾਡੇ ਸਰੂਪ ਵਿਚ ਸਮਾਨ = ਸਮਾਅ ਰਹੇ, ਬ੍ਰਹਮ ਰੂਪ ਹੀ ਹੋ ਰਹੇ ਹਾਂ, ਤੁਸੀਂ ਸਭ ਨੂੰ ਆਤਮਾ = ਆਤਮ (ਵੰਤ + ਗਿਆਨ) = ਗਿਆਨ ਦੇਣ ਵੰਤ = ਵਾਲੇ ਹੋ। ਤੁਸੀਂ ਜਾਣੀਅ = ਜਾਣੀ-ਜਾਣ (ਅੰਤਰਜਾਮੀ) ਅਕਲ = ਕਲਪਨਾ ਤੋਂ ਰਹਿਤ ਤੇ ਗਤਿ = ਮੁਕਤ ਕਰਨ ਵਾਲੇ ਹੋ **ਵਾ:** ਤੁਸੀਂ ਅਕਲ = ਕਲਪਨਾ ਤੋਂ ਰਹਿਤ ਹਰੀ ਦੀ ਗਤਿ = ਪ੍ਰਾਪਤੀ ਜਾਣੀ ਹੈ, ਜਿਸ ਕਰਕੇ ਤੁਸੀਂ ਗੁਰੂ ਨਾਨਕ ਦੇਵ ਜੀ ਦੇ ਦਰ ਉੱਪਰ ਪਰਵਾਨ ਹੋਏ ਹੋ **ਵਾ:** ਗੁਰੂ ਨਾਨਕ ਦੇਵ ਜੀ ਦੇ ਸਦਰਸ਼ ਹੀ ਪਰਵਾਨ = ਪ੍ਰਮਾਣੀਕ ਹੋਏ ਹੋ।

## ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ ਸੁਥਾਨ; ਪਹਿਰਿ ਸੀਲ ਸਨਾਹੁ, ਸਕਤਿ ਬਿਦਾਰਿ ॥

ਹੇ ਸਤਿਗੁਰੂ ਅੰਗਦ ਦੇਵ ਜੀ! ਸਾ = ਜਿਸ ਆਪ ਜੀ ਕੀ = ਦੀ ਦ੍ਰਿਸਟਿ = ਦ੍ਰਿਸ਼ਟੀ ਅਚਲ = ਚਲਾਇਮਾਨ ਤੋਂ ਰਹਿਤ ਸਰੂਪ ਰੂਪੀ ਠਾਣ = ਅਸਥਾਨ ਵਿਚ ਇਸਥਿਤ ਹੈ। ਤੁਹਾਡੇ ਸੁਥਾਨ = ਸ੍ਰੇਸ਼ਟ ਅੰਤਹਕਰਨ ਰੂਪੀ ਥਾਂ ਵਿਚ ਤੁਹਾਡੀ ਬਿਮਲ = ਉੱਜਲ ਬੁੱਧ ਹੈ **ਵਾ:** ਤੁਹਾਡੀ ਬੁੱਧ ਉੱਜਲ ਹੈ ਅਤੇ ਤੁਸੀਂ ਤੁਰੀਆ ਪਦ ਰੂਪੀ ਸ੍ਰੇਸ਼ਟ ਅਸਥਾਨ ਵਿਚ ਇਸਥਿਤ ਹੋ।

ਤੁਸੀਂ ਸੀਲ = ਨਿਮਰਤਾ ਵਾਲੇ ਸੁਭਾਅ ਰੂਪੀ ਸਨਾਹੁ = ਸੰਜੋਅ ਪਹਿਰਿ = ਪਹਿਨੀ ਹੋਈ ਹੈ ਅਤੇ ਤੁਸੀਂ ਸਕਤਿ = ਮਾਇਆ ਨੂੰ ਵੀ ਬਿਕਾਰਿ = ਨਸ਼ਟ ਕੀਤਾ ਹੋਇਆ ਹੈ **ਵਾ:** ਸਕਤਿ = ਤਮੋਗੁਣੀ ਬਿਰਤੀ, ਬਿਦਾਰ = ਨਾਸ਼ ਕਰ ਦਿੱਤੀ ਹੈ।

## ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ; ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥੪॥

ਭੱਟ ਕੱਲਸਹਾਰ ਜੀ ਕਥਨ ਕਰਦੇ ਹਨ ਕਿ ਹੇ ਭੱਟ ਜਨੋਂ! ਤੁਸੀਂ ਵੀ ਸਾਰੇ ਸ੍ਰੀ ਗੁਰੂ ਅੰਗਦ ਦੇਵ ਜੀ

ਦੀ ਕੀਰਤਿ = ਸ਼ੋਭਾ ਨੂੰ ਆਖਣਾ ਕਰੋ **ਵਾ:** ਮੈਂ ਕਲਸਹਾਰ ਨਾਮੇ ਭੱਟ ਸਤਿਗੁਰਾਂ ਦੀ ਕੀਰਤੀ ਆਖ ਰਿਹਾ ਹਾਂ, ਸਤਿਗੁਰਾਂ ਦੀ ਮਹਿਮਾ ਸਪਤ = ਸੱਤਾਂ ਦੀਪਾਂ ਵਿਚ ਹੀ ਪ੍ਰਗਟ ਹੈ ਕਿ :

ਲਹਣਾ = ਸ੍ਰੀ ਗੁਰੂ ਅੰਗਦ ਦੇਵ ਜੀ ਜਗਤ੍ਰ = ਜਗਤ ਗੁਰੂ ਨਾਨਕ ਦੇਵ ਜੀ ਨਾਲ ਪਰਸਿ = ਛੁਹ ਕੇ ਮੁਰਾਰਿ = ਪਰਮਾਤਮਾ ਦਾ ਰੂਪ ਹੋ ਗਏ ਹਨ **ਵਾ:** ਅਗਿਆਨ ਰੂਪੀ ਮੁਰ ਦੈਂਤ ਨੂੰ ਮਾਰਨ ਵਾਲੇ ਪਰਮਾਤਮਾ ਦੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਪਰਸ ਕੇ ਲਹਿਣਾ ਜੀ ਜਗਤ ਦੇ ਗੁਰੂ ਹੋ ਗਏ ਹਨ॥੪॥

## ਦ੍ਰਿਸਟਿ ਧਰਤ ਤਮ ਹਰਨ; ਦਹਨ ਅਘ ਪਾਪ ਪ੍ਰਨਾਸਨ ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਜਿਸ ਉੱਪਰ ਤੁਸੀਂ ਆਪਣੀ ਕ੍ਰਿਪਾ-ਦ੍ਰਿਸ਼ਟੀ ਧਰਤ = ਧਾਰਦੇ ਹੋ, ਉਸ ਦੇ ਅੰਦਰੋਂ ਅਗਿਆਨ ਦੇ ਤਮ = ਹਨੇਰੇ ਨੂੰ ਹਰਨ = ਨਾਸ਼ ਕਰ ਦੇਂਦੇ ਹੋ, ਫੇਰ ਪਿਛਲੇ ਜਨਮਾਂ ਦੇ ਅਘ = ਪਾਪ ਦਹਨ = ਸਾੜਨ ਵਾਲੇ ਹੋ ਅਤੇ ਹੁਣ ਦੇ ਕੀਤੇ ਹੋਏ ਪਾਪਾਂ ਨੂੰ ਵੀ ਪ੍ਰਨਾਸਨ = ਵਿਸ਼ੇਸ਼ ਕਰਕੇ ਨਾਸ਼ ਕਰਨ ਵਾਲੇ ਹੋ।

## ਸਬਦ ਸੂਰ ਬਲਵੰਤ; ਕਾਮ ਅਰੁ ਕ੍ਰੋਧ ਬਿਨਾਸਨ ॥

ਆਪ ਜੀ ਦਾ ਸਬਦ = ਉਪਦੇਸ਼ ਸੂਰ = ਸੂਰਜ ਦੀ ਨਿਆਈਂ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ **ਵਾ:** ਸੂਰ = ਸੂਰਮੇ ਦੀ ਨਿਆਈਂ ਬਲਵੰਤ = ਬਲ ਵਾਲਾ ਹੈ ਜੋ ਕਾਮ ਅਰੁ = ਅਤੇ ਕ੍ਰੋਧ ਆਦਿ ਵਿਕਾਰਾਂ ਨੂੰ ਬਿਨਾਸਨ = ਨਾਸ਼ ਕਰਨ ਵਾਲਾ ਹੈ।

## ਲੋਭ ਮੋਹ ਵਸਿ ਕਰਣ; ਸਰਣ ਜਾਚਿਕ ਪ੍ਰਤਿਪਾਲਣ ॥

ਆਪ ਜੀ ਲੋਭ = ਲਾਲਚ ਤੇ ਮੋਹ ਆਦਿ ਨੂੰ ਵੀ ਵਸਿ = ਅਧੀਨ ਕਰਨ ਵਾਲੇ ਹੋ, ਸ਼ਰਨ ਵਿਚ ਆਏ ਜਾਚਿਕ = ਮੰਗਤਿਆਂ ਦੀ ਪ੍ਰਤਿਪਾਲਣ = ਪਾਲਣਾ ਕਰਨ ਵਾਲੇ ਹੋ।

## ਆਤਮ ਰਤ, ਸੰਗ੍ਰਹਣ; ਕਹਣ, ਅੰਮ੍ਰਿਤ ਕਲ ਢਾਲਣ ॥

ਹੇ ਸਤਿਗੁਰੂ ਜੀ! ਤੁਸੀਂ ਆਤਮ ਸਰੂਪ ਦੀ ਰਤ = ਪ੍ਰੀਤੀ ਸੰਗ੍ਰਹਣ = ਇਕੱਤਰ ਕਰਨ **ਵਾ:** ਕਰਾਉਣ ਵਾਲੇ ਹੋ, ਆਪ ਜੀ ਦਾ ਕਹਣ = ਕਥਨ ਅੰਮ੍ਰਿਤ ਦੇ ਢਾਲਣ = ਤੁਲ ਕਲ = ਸੁੰਦਰ ਹੈ **ਵਾ:** ਆਪ ਜੀ ਦੀ ਕਹਿਣੀ ਦੀ ਢਾਲਣ = ਰੀਤੀ ਅੰਮ੍ਰਿਤ ਨਾਲੋਂ ਸੁੰਦਰ ਹੈ।

## ਸਤਿਗੁਰੂ ਕਲ, ਸਤਿਗੁਰ ਤਿਲਕੁ; ਸਤਿ ਲਾਗੈ ਸੋ ਪੈ ਤਰੈ ॥

ਭੱਟ ਕਲ ਜੀ ਕਥਨ ਕਰਦੇ ਹਨ ਕਿ ਹੇ ਸਤਿਗੁਰੂ ਅੰਗਦ ਦੇਵ ਜੀ! ਸਤਿਗੁਰੂ ਨਾਨਕ ਦੇਵ ਜੀ ਨੇ ਆਪ ਜੀ ਨੂੰ ਗੁਰਤਾਗੱਦੀ ਦਾ ਤਿਲਕੁ = ਟਿੱਕਾ ਲਾਉਣਾ ਕੀਤਾ ਹੈ ਭਾਵ ਆਪਣੀ ਗੁਰਿਆਈ ਦੀ ਪਦਵੀ ਸੌਂਪਣਾ ਕੀਤੀ ਹੈ **ਵਾ:** ਹੇ ਸਤਿਗੁਰੂ ਜੀ! ਤੁਸੀਂ ਕਲ = ਸੁੰਦਰ ਸਰੂਪ ਹੋ। ਤੁਸੀਂ ਸਤਿਗੁਰੂ ਨਾਨਕ ਦੇਵ ਜੀ ਦੀ ਗੁਰਤਾਗੱਦੀ ਦੇ ਤਿਲਕੁ = ਟਿੱਕਾ ਰੂਪ ਹੋ। ਜੋ ਵੀ ਸਤਿ = ਨਿਸਚੇ ਕਰਕੇ ਤੁਹਾਡੇ ਚਰਨੀਂ ਲਾਗੈ = ਲੱਗੇ ਹਨ, ਸੋ = ਉਹ ਪੈ = ਬਹੁੜੋ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਗਏ ਹਨ।

## ਗੁਰੁ ਜਗਤ, ਫਿਰਣਸੀਹ ਅੰਗਰਉ; ਰਾਜੁ ਜੋਗੁ ਲਹਣਾ ਕਰੈ ॥੫॥

ਹੇ ਭੱਟ ਜਨੋਂ! ਫਿਰਣ = ਬਾਬਾ ਫੇਰੂ ਮੱਲ ਜੀ ਦੇ ਸੀਹ = ਸ਼ੇਰ ਸਪੁੱਤ੍ਰ ਅੰਗਰਉ = ਗੁਰੂ ਅੰਗਦ ਦੇਵ ਜੀ ਜਗਤ = ਸੰਸਾਰ ਦੇ ਗੁਰੂ ਹਨ, ਜਿਨ੍ਹਾਂ ਦਾ ਪਹਿਲਾ ਨਾਮ ਲਹਿਣਾ ਸੀ, ਉਹ ਰਾਜ ਜੋਗ ਕਰੈ = ਕਰਦੇ

ਹਨ, ਭਾਵ ਪਰਿਵਾਰ ਵਿਚ ਰਹਿੰਦੇ ਹੋਏ ਕਰਤਾਰ ਨਾਲ ਜੁੜੇ ਹੋਏ ਹਨ **ਵਾ:** ਰਾਜੁ = ਪ੍ਰਕਾਸ਼ ਸਰੂਪ ਵਿਚ ਜੋਗੁ = ਜੁੜਨਾ ਕਰਦੇ ਹਨ ॥੫॥

[ਅੰਗ ੧੩੯੨]

## ਸਦਾ ਅਕਲ ਲਿਵ ਰਹੈ; ਕਰਨ ਸਿਉ ਇਛਾ ਚਾਰਹ ॥

ਹੇ ਸਤਿਗੁਰੂ ਅੰਗਦ ਦੇਵ ਜੀ! ਆਪ ਸਦਾ = ਹਮੇਸ਼ਾਂ ਅਕਲ = ਕਲਪਨਾ ਤੋਂ ਰਹਿਤ ਹੋ ਕੇ ਬ੍ਰਹਮ ਵਿਚ ਲਿਵ = ਬਿਰਤੀ, ਪ੍ਰੀਤੀ ਲਗਾ ਕੇ ਰਹੈ = ਰਹਿੰਦੇ ਹੋ, ਕਰਨ = ਕੰਨ ਆਦਿ ਇੰਦ੍ਰੀਆਂ ਨੂੰ ਆਪਣੀ ਇੱਛਾ ਸਿਉ = ਨਾਲ ਚਾਰਹ = ਵਿਚਰਾਉਂਦੇ ਹੋ, ਭਾਵ ਸਭ ਇੰਦ੍ਰੇ ਤੁਹਾਡੇ ਅਧੀਨ ਹਨ **ਵਾ:** ਕਿਰਪਾ ਦੇ ਕਰਨ ਵਾਲੇ ਹੋ, ਜੈਸੀ ਕਿਸੇ ਪ੍ਰੇਮੀ ਦੀ ਇੱਛਾ ਹੁੰਦੀ ਹੈ, ਉਸੇ ਅਨੁਸਾਰ ਪ੍ਰੇਮ ਵਿਚ ਆ ਕੇ ਵਿਚਰਦੇ ਹੋ।

## ਦ੍ਰੁਮ ਸਪੂਰ ਜਿਉ ਨਿਵੈ; ਖਵੈ ਕਸੁ ਬਿਮਲ ਬੀਚਾਰਹ ॥

ਹੇ ਗੁਰੂ ਅੰਗਦ ਦੇਵ ਜੀ! ਜਿਉ = ਜਿਵੇਂ ਸਪੂਰ = ਫਲਾਂ ਨਾਲ ਪੂਰਿਆ ਹੋਇਆ ਦ੍ਰੁਮ = ਬ੍ਰਿਛ ਨਿਵੈ = ਝੁਕ ਜਾਂਦਾ ਹੈ ਅਤੇ ਇੱਟਾਂ ਰੋੜੇ ਆਦਿ ਦਾ ਕਸੁ = ਕਸ਼ਟ ਖਵੈ = ਸਹਾਰਦਾ ਹੈ, ਤਿਵੇਂ ਹੀ ਆਪ ਜੀ ਦੀ ਬਿਮਲ = ਉੱਜਲ ਬੀਚਾਰਹ = ਵਿਚਾਰ ਹੈ, ਭਾਵ ਆਪ ਜੀ ਸਰਬ ਪ੍ਰਕਾਰ ਨਾਲ ਸਮਰੱਥ ਹੋਣ ਦੇ ਬਾਵਜੂਦ ਵੀ ਅਤਿਅੰਤ ਨਿਮਰਤਾਵਾਨ ਹੋ ਕੇ ਕਿਸੇ ਦਾ ਇੱਟਾਂ ਰੋੜਿਆਂ ਦੀ ਨਿਆਈਂ ਬੁਰਾ-ਭਲਾ ਕਿਹਾ ਹੋਇਆ ਵਾਕ ਸਹਾਰਦੇ ਹੋ ਅਰਥਾਤ ਜੇਕਰ ਖਹਿਰੇ ਜੱਟਾਂ ਨੇ ਤੁਹਾਨੂੰ ਖਡੂਰ ਸਾਹਿਬ ਤੋਂ ਕੱਢ ਕੇ ਤਕਲੀਫ਼ ਦਿੱਤੀ ਪਰ ਤੁਸੀਂ ਉਨ੍ਹਾਂ ਨੂੰ ਸਿੱਖੀ ਬਖ਼ਸ਼ ਕੇ ਨਿਹਾਲ ਕੀਤਾ।

## ਇਹੈ ਤਤੁ ਜਾਣਿਓ; ਸਰਬ ਗਤਿ ਅਲਖੁ ਬਿਡਾਣੀ ॥

ਹੇ ਗੁਰੂ ਅੰਗਦ ਦੇਵ ਜੀ! ਤੁਸੀਂ ਇਹ ਤਤੁ = ਸਿਧਾਂਤ ਜਾਣਿਓ = ਜਾਨਣਾ ਕੀਤਾ ਹੈ ਕਿ ਸਰਬ = ਸਾਰਿਆਂ ਵਿਚ ਗਤਿ = ਪ੍ਰਾਪਤ ਰੂਪ ਹਰੀ ਅਲਖੁ = ਲਖਣ ਤੋਂ ਰਹਿਤ ਤੇ ਬਿਡਾਣੀ = ਅਸਚਰਜ ਰੂਪ ਹੈ।

## ਸਹਜ ਭਾਇ ਸੰਚਿਓ; ਕਿਰਣਿ ਅੰਮ੍ਰਿਤ ਕਲ ਬਾਣੀ ॥

ਹੇ ਸਤਿਗੁਰੂ ਜੀ! ਤੁਸੀਂ ਸਹਜ ਭਾਇ = ਸ਼ਾਂਤੀ ਸੁਭਾਅ ਨੂੰ ਸੰਚਿਓ = ਇਕੱਤ੍ਰ ਕੀਤਾ ਹੈ **ਵਾ:** ਸਹਿਜੇ ਹੀ ਗਿਆਨ ਦੇ ਭਾਇ = ਪ੍ਰਕਾਸ਼ ਨੂੰ ਸਿੱਖਾਂ ਦੇ ਹਿਰਦਿਆਂ ਅੰਦਰ ਇਕੱਠਾ ਕੀਤਾ ਹੈ। ਆਪ ਜੀ ਦਾ ਮੁਖ ਸੂਰਜ ਦੀ ਨਿਆਈਂ ਹੈ ਅਤੇ ਕਿਰਣਾਂ ਦੀ ਨਿਆਈਂ ਅੰਮ੍ਰਿਤ ਰੂਪੀ ਕਲ = ਸੁੰਦਰ ਬਾਣੀ ਹੈ **ਅਥਵਾ** ਸ੍ਰੀ ਗੁਰੂ ਨਾਨਕ ਦੇਵ ਜੀ ਰੂਪੀ ਚੰਦ੍ਰਮਾ ਨੇ ਧੁਰ ਕੀ ਬਾਣੀ ਰੂਪ ਕਲ = ਸੁੰਦਰ ਕਿਰਣਾਂ ਦੁਆਰਾ ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਤੁਹਾਡੇ ਹਿਰਦੇ ਵਿਚ ਸਹਜ = ਸੁਤੇ-ਸਿੱਧ ਨਾਮ ਰੂਪੀ ਅੰਮ੍ਰਿਤ ਸਿੰਚਨਾ ਕੀਤਾ ਹੈ।

## ਗੁਰ ਗਮਿ ਪ੍ਰਮਾਣੁ ਤੈ ਪਾਇਓ; ਸਤੁ ਸੰਤੋਖੁ ਗ੍ਰਾਹਜਿ ਲਯੌ ॥

('ਲਇਔ' ਉਚਾਰਣ ਹੈ)

ਹੇ ਸਤਿਗੁਰੂ ਜੀ! ਗਿਆਨ ਦੀ ਗਮਿ = ਗੰਮਤਾ ਵਾਲੇ ਸਤਿਗੁਰੂ ਨਾਨਕ ਦੇਵ ਜੀ ਦੇ ਪ੍ਰਮਾਣੁ = ਸਦਰਸ਼ ਹੀ ਤੈ = ਤੁਸੀਂ ਅਭੇਦਤਾ ਦਾ ਅਨੰਦ ਪਾਇਓ = ਪਾਉਣਾ ਕੀਤਾ ਹੈ ਅਤੇ ਸਤ ਤੇ ਸੰਤੋਖ ਆਦਿ ਸ਼ੁਭ ਗੁਣਾਂ ਨੂੰ ਗ੍ਰਾਹਜਿ = ਗ੍ਰਹਿਣ ਕਰ ਲਯੌ = ਲਿਆ ਹੈ।

## ਹਰਿ ਪਰਸਿਓ ਕਲੁ ਸਮੁਲਵੈ; ਜਨ ਦਰਸਨੁ ਲਹਣੇ ਭਯੌ ॥੬॥

('ਭਇਔ' ਉਚਾਰਣ ਹੈ)

ਕਲ ਭੱਟ ਜੀ ਸਮੁਲਵੈ = ਕਥਨ ਕਰਦੇ ਹਨ ਕਿ (ਸਮੁ + ਲਵੈ) ਸਮ = ਭਲੀ ਪ੍ਰਕਾਰ, ਲਵੈ = ਉਚਾਰਣ ਕਰਦੇ ਹਨ **ਵਾ:** (ਸਮ + ਉ + ਲਵੈ) ਸਮ = ਭਲੀ ਪ੍ਰਕਾਰ, ਉ = ਵਿਸ਼ੇਸ਼ ਕਰਕੇ, ਲਵੈ = ਉਚਾਰਣ ਕਰਦੇ ਹਨ ਕਿ ਹੇ ਭੱਟ ਜਨੋਂ! ਉਨ੍ਹਾਂ ਨੂੰ ਹਰਿ = ਪਰਮਾਤਮਾ ਪਰਸਿਓ = ਮਿਲਿਆ ਹੈ, ਜਿਨ੍ਹਾਂ ਜਨਾਂ ਨੂੰ ਲਹਣੇ = ਸ੍ਰੀ ਗੁਰੂ ਅੰਗਦ ਦੇਵ ਜੀ ਦਾ ਦਰਸਨੁ = ਦੀਦਾਰ ਭਯੌ = ਹੋਇਆ ਹੈ ॥੬॥

## ਮਨਿ ਬਿਸਾਸੁ ਪਾਇਓ; ਗਹਰਿ ਗਹੁ ਹਦਰਥਿ ਦੀਓ ॥

ਹੇ ਸਤਿਗੁਰੂ ਅੰਗਦ ਦੇਵ ਜੀ! ਤੁਸੀਂ ਆਪਣੇ ਮਨਿ = ਹਿਰਦੇ ਵਿਚ ਪੂਰਨ ਬਿਸਾਸੁ = ਭਰੋਸਾ, ਨਿਸਚਾ ਪਾਇਓ = ਪਾਉਣਾ ਕੀਤਾ ਹੈ, ਹਦਰਥਿ = ਹਜ਼ਰਤ ਭਾਵ ਹਜ਼ੂਰ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਜੀ ਨੂੰ ਗਹਰਿ = ਗੰਭੀਰਤਾ ਵਾਲੇ ਹਰੀ ਦਾ ਸਰੂਪ ਗਹੁ = ਗ੍ਰਹਿਣ ਕਰਵਾ ਦੀਓ = ਦਿੱਤਾ ਹੈ।

## ਗਰਲ ਨਾਸੁ ਤਨਿ ਨਠਯੋ; ਅਮਿਉ ਅੰਤਰਗਤਿ ਪੀਓ ॥

('ਨੱਠਿਓ' ਉਚਾਰਣ ਹੈ)

ਜੀਵਾਂ ਨੂੰ ਨਾਸ ਕਰਨ ਵਾਲੀ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਗਰਲ = ਵਿਹੁ ਤੁਹਾਡੇ ਤਨਿ = ਸਰੀਰ ਵਿੱਚੋਂ ਨਠਯੋ = ਦੌੜ ਗਈ ਹੈ, ਤੁਸੀਂ ਅੰਤਰਗਤਿ = ਹਿਰਦੇ ਦੇ ਅੰਦਰ ਹੀ ਨਾਮ ਰੂਪੀ ਅਮਿਉ = ਅੰਮ੍ਰਿਤ ਪੀਉ = ਪੀਣਾ ਕੀਤਾ ਹੈ **ਵਾ:** (ਅੰਤਰ + ਗਤਿ) ਅੰਤਰ = ਅੰਤਰਾ, ਭੇਦ ਗਤਿ = ਨਾਸ਼ ਹੋ ਗਿਆ ਹੈ ਅਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਪੀਤਾ ਹੈ।

## ਰਿਦਿ ਬਿਗਾਸੁ ਜਾਗਿਓ; ਅਲਖਿ ਕਲ ਧਰੀ ਜੁਗੰਤਰਿ ॥

ਹੇ ਸਤਿਗੁਰੂ ਜੀ! ਤੁਹਾਡੇ ਰਿਦਿ = ਹਿਰਦੇ ਅੰਦਰ ਉਸ ਹਰੀ ਦੇ ਗਿਆਨ ਦਾ ਬਿਗਾਸੁ = ਪ੍ਰਕਾਸ਼ ਜਾਗਿਓ = ਜਾਗ ਪਿਆ ਹੈ, ਜਿਸ ਅਲਖ = ਲਖਣ ਤੋਂ ਰਹਿਤ ਹਰੀ ਨੇ ਸਾਰੇ ਜੁਗੰਤਰਿ = ਜੁਗਾਂ ਦੇ ਅੰਦਰ ਆਪਣੀ ਕਲ = ਸ਼ਕਤੀ, ਸੱਤਾ ਇਸਥਿਤ ਕਰ ਕੇ ਧਰੀ = ਰੱਖੀ ਹੋਈ ਹੈ।

## ਸਤਿਗੁਰੁ ਸਹਜ ਸਮਾਧਿ; ਰਵਿਓ ਸਾਮਾਨਿ ਨਿਰੰਤਰਿ ॥

ਹੇ ਸਤਿਗੁਰੂ ਅੰਗਦ ਦੇਵ ਜੀ! ਆਪ ਜੀ ਦੀ ਸਹਜ = ਸੁਭਾਵਿਕ ਹੀ ਉਸ ਸਰੂਪ ਵਿਚ ਅਡੋਲ ਸਮਾਧਿ = ਸਮਾਧੀ ਲੱਗੀ ਰਹਿੰਦੀ ਹੈ, ਜੋ ਸਾਰਿਆਂ ਵਿਚ ਨਿਰੰਤਰਿ = ਇਕ-ਰਸ ਸਾਮਾਨਿ = ਬਰਾਬਰ, ਇੱਕੋ ਜਿਹਾ ਰਵਿਓ = ਵਿਆਪਕ ਹੋ ਰਿਹਾ ਹੈ।

## ਉਦਾਰਉ ਚਿਤ, ਦਾਰਿਦ ਹਰਨ; ਪਿਖੰਤਿਹ ਕਲਮਲ ਤ੍ਰਸਨ ॥

ਹੇ ਸਤਿਗੁਰੂ ਜੀ! ਤੁਸੀਂ ਚਿੱਤ ਦੇ ਉਦਾਰਉ = ਸ੍ਰੇਸ਼ਟ ਦਾਤੇ ਹੋ ਪ੍ਰਤੱਖ ਜਾਂ ਸਰੂਪ ਦੀ ਨਾ ਪ੍ਰਾਪਤੀ ਦੇ ਦਾਰਿਦ = ਦਰਿੱਦਰ ਨੂੰ ਹਰਨ = ਨਾਸ਼ ਕਰਨ ਵਾਲੇ ਹੋ **ਵਾ:** (ਉਦਾਰ + ਉਚਿਤ) ਉਦਾਰ = ਦਾਤਾ ਰੂਪ ਹੋ ਅਤੇ ਵਿਕਾਰਾਂ ਆਦਿ ਦੇ ਦਲਿੱਦਰ ਨੂੰ ਨਾਸ਼ ਕਰਨ ਦੇ ਉਚਿਤ = ਯੋਗ ਹੋ। ਤੁਹਾਡੇ ਦਰਸ਼ਨ ਪਿਖੰਤਿਹ = ਵੇਖਦਿਆਂ ਹੀ ਜੀਵਾਂ ਦੇ ਕਲਮਲ = ਪਾਪ ਤ੍ਰਸਨ = ਡਰ ਜਾਂਦੇ ਭਾਵ ਮਿਟ ਜਾਂਦੇ ਹਨ।

## ਸਦ ਰੰਗਿ ਸਹਜਿ ਕਲੁ ਉਚਰੈ; ਜਸੁ ਜੰਪਉ ਲਹਣੇ ਰਸਨ ॥੭॥

ਭੱਟ ਕਲ ਜੀ ਉਚਰੈ = ਉਚਾਰਣ ਕਰਦੇ ਹਨ ਕਿ ਹੇ ਭੱਟ ਜਨੋਂ! ਇਸ ਲਈ ਸਦ = ਹਮੇਸ਼ਾਂ ਸਹਿਜ ਰੰਗ ਵਿਚ **ਵਾ:** ਸਹਜੇ ਹੀ ਰੰਗ = ਪ੍ਰੇਮ ਪੂਰਬਕ ਰਸਨ = ਜੀਭਾ ਨਾਲ ਲਹਣੇ = ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੱਸ ਜੰਪਉ = ਜਪਣਾ ਕਰੋ ॥੭॥

## ਨਾਮੁ ਅਵਖਧੁ, ਨਾਮੁ ਆਧਾਰੁ; ਅਰੁ ਨਾਮੁ ਸਮਾਧਿ ਸੁਖੁ; ਸਦਾ ਨਾਮ ਨੀਸਾਣੁ ਸੋਹੈ ॥

ਹੇ ਸਤਿਗੁਰੂ ਜੀ! ਸਾਰੇ ਪ੍ਰਤੱਖ, ਅੰਤ੍ਰੀਵ ਰੋਗਾਂ ਦੀ ਨਵਿਰਤੀ ਲਈ ਆਪ ਜੀ ਨੇ ਪਰਮਾਤਮਾ ਦੇ ਨਾਮ ਨੂੰ ਹੀ ਅਵਖਧੁ = ਦਵਾਈ ਰੂਪ ਸਮਝਿਆ ਹੋਇਆ ਹੈ, ਤੁਸੀਂ ਨਾਮ ਦਾ ਹੀ ਆਧਾਰੁ = ਆਸਰਾ ਗ੍ਰਹਿਣ ਕੀਤਾ ਹੈ। ਅਰੁ = ਅਤੇ ਨਾਮ ਨੂੰ ਸਮਾਧਿ = ਸਮਾਧੀ ਦਾ ਸੁਖ ਸਮਝਿਆ ਹੈ **ਵਾ:** ਨਾਮ ਵਿਚ ਸਮਾਧੀ ਲਾਈ ਹੈ ਤੇ ਨਿਰਵਿਕਲਪ ਸਮਾਧੀ ਦਾ ਹੀ ਸੁਖ ਮਾਣ ਰਹੇ ਹੋ।

ਤੁਹਾਡੇ ਦਰਬਾਰ ਵਿਚ ਸਦਾ = ਹਮੇਸ਼ਾਂ ਨਾਮ ਦਾ ਹੀ ਨੀਸਾਣੁ = ਝੰਡਾ ਸੋਹੈ = ਸ਼ੋਭ ਰਿਹਾ ਹੈ।

## ਰੰਗਿ ਰਤੌ ਨਾਮ ਸਿਉ; ਕਲ ਨਾਮੁ, ਸੁਰਿ ਨਰਹ ਬੋਹੈ ॥

ਤੁਸੀਂ ਨਾਮ ਦੇ ਰੰਗਿ = ਪ੍ਰੇਮ ਸਿਉ = ਸਾਥ ਰਤੌ = ਰੰਗੇ ਹੋਏ ਹੋ, ਜਿਸ ਕਲ = ਸੁੰਦਰ ਨਾਮ ਕਰਕੇ ਸੁਰਿ = ਦੇਵਤੇ ਤੇ ਨਰਹ = ਮਨੁੱਖ ਆਦਿ ਸਭ ਬੋਹੈ = ਸੁਗੰਧਿਤ ਹੋ ਰਹੇ ਹਨ **ਵਾ:** ਮਨੁੱਖਾਂ ਵਿਚ ਨਾਮ ਦਾ ਬੋਹੈ = ਪ੍ਰਵੇਸ਼ ਕਰਵਾ ਕੇ ਸੁਰਿ = ਦੇਵਤੇ ਬਣਾ ਦਿੱਤਾ ਹੈ।

## ਨਾਮ ਪਰਸੁ ਜਿਨਿ ਪਾਇਓ; ਸਤੁ ਪ੍ਰਗਟਿਓ ਰਵਿ ਲੋਇ ॥

ਹੇ ਸਤਿਗੁਰੂ ਜੀ! ਜਿਨਿ = ਜਿਸ ਨੇ ਤੁਹਾਡੇ ਪਾਸੋਂ ਨਾਮ ਦਾ ਪਰਸੁ = ਪਰਸਨਾ **ਵਾ:** ਨਾਮ ਰੂਪੀ ਪਾਰਸ ਪ੍ਰਾਪਤ ਕੀਤਾ ਹੈ, ਸਤੁ = ਨਿਸਚੇ ਕਰਕੇ ਉਸ ਦੇ ਹਿਰਦੇ ਅੰਦਰ ਲੋਇ = ਪ੍ਰਕਾਸ਼ ਸਰੂਪ ਦਾ ਗਿਆਨ ਰੂਪੀ ਰਵਿ = ਸੂਰਜ ਪ੍ਰਗਟਿਓ = ਪ੍ਰਗਟ ਹੋਇਆ ਹੈ **ਵਾ:** ਸਤੁ = ਨਿਸਚੇ ਕਰ ਕੇ ਸਾਰੇ ਲੋਇ = ਲੋਕਾਂ ਅੰਦਰ ਰਵਿ = ਸੂਰਜ ਵਤ ਉਸ ਦਾ ਜੱਸ ਪ੍ਰਗਟ ਹੋ ਗਿਆ ਹੈ।

## ਦਰਸਨਿ ਪਰਸਿਐ ਗੁਰੂ ਕੈ; ਅਠਸਠਿ ਮਜਨੁ ਹੋਇ ॥੮॥

ਹੇ ਭੱਟ ਜਨੋਂ! ਗੁਰੂ ਅੰਗਦ ਦੇਵ ਜੀ ਕੈ = ਦੇ ਦਰਸ਼ਨ ਪਰਸਿਐ = ਪਰਸਨ ਨਾਲ ਹੀ ਅਠਸਠਿ = ਅਠਾਹਠ ਤੀਰਥਾਂ ਦਾ ਮਜਨੁ = ਇਸ਼ਨਾਨ ਹੋਇ = ਹੋ ਜਾਂਦਾ ਹੈ **ਵਾ:** ਅਠਾਹਠ ਤੀਰਥਾਂ ਦੇ ਪੁਰਬਾਂ ਦੇ ਇਸ਼ਨਾਨ ਦਾ ਮਹਾਤਮ ਪ੍ਰਾਪਤ ਹੋ ਜਾਂਦਾ ਹੈ ॥੮॥

## ਸਚੁ ਤੀਰਥੁ, ਸਚੁ ਇਸਨਾਨੁ; ਅਰੁ ਭੋਜਨੁ ਭਾਉ ਸਚੁ; ਸਦਾ ਸਚੁ ਭਾਖੰਤੁ ਸੋਹੈ ॥

ਹੇ ਸਤਿਗੁਰੂ ਜੀ! ਸਚੁ = ਸੱਚਾ ਨਾਮ ਹੀ ਤੁਹਾਡਾ ਤੀਰਥ ਹੈ, ਸਚੁ = ਸੱਚੇ ਨਾਮ ਦਾ ਅਭਿਆਸ ਕਰਨ ਰੂਪ ਆਪ ਇਸ਼ਨਾਨ ਕਰਦੇ ਹੋ, ਅਰੁ = ਅਤੇ ਭਾਉ = ਪ੍ਰੇਮ ਨਾਲ ਸਚੁ = ਸੱਚਾ ਨਾਮ ਜਪਣ ਰੂਪੀ ਭੋਜਨ ਕਰਦੇ ਹੋ **ਵਾ:** ਭਾਉ = ਗਿਆਨ ਰੂਪੀ ਸੱਚਾ ਭੋਜਨ ਛਕਦੇ ਹੋ। ਫੇਰ ਸਦਾ = ਹਮੇਸ਼ਾਂ ਸਚੁ = ਸੱਚੇ ਨਾਮ ਨੂੰ ਭਾਖੰਤੁ = ਉਚਾਰਣ ਕਰਦੇ ਹੋਏ ਸੋਹੈ = ਸ਼ੋਭਨੀਕ ਹੋ ਰਹੇ ਹੋ।

## ਸਚੁ ਪਾਇਓ ਗੁਰ ਸਬਦਿ; ਸਚੁ ਨਾਮੁ ਸੰਗਤੀ ਬੋਹੈ ॥

ਗੁਰੂ ਨਾਨਕ ਦੇਵ ਜੀ ਦੇ ਸਬਦਿ = ਉਪਦੇਸ਼ ਕਰਕੇ ਆਪ ਜੀ ਨੇ ਸੱਚਾ ਨਾਮ ਪਾਇਓ = ਪਾਉਣਾ ਕੀਤਾ ਹੈ **ਵਾ:** ਸਤਿਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸੱਚ ਸਰੂਪ ਨੂੰ ਪਾਉਣਾ ਕੀਤਾ ਹੈ। ਸਚੁ = ਸੱਚੇ ਨਾਮ ਦੁਆਰਾ ਸਭ ਸੰਗਤੀ = ਸੰਗਤਾਂ ਨੂੰ ਭਗਤੀ ਦੀ ਖ਼ੁਸ਼ਬੂ ਦੇ ਸਹਿਤ ਬੋਹੈ = ਸੁਗੰਧਿਤ ਕਰ ਰਹੇ ਹੋ।

## ਜਿਸੁ ਸਚੁ ਸੰਜਮੁ ਵਰਤੁ ਸਚੁ; ਕਬਿ ਜਨ ਕਲ ਵਖਾਣੁ ॥

ਹੇ ਸਤਿਗੁਰੂ ਅੰਗਦ ਦੇਵ ਜੀ ! ਜਿਸ ਆਪ ਜੀ ਦਾ ਸੱਚੇ ਨਾਮ ਦਾ ਹੀ ਸੰਜਮ ਹੈ ਅਤੇ ਸਚੁ = ਸੱਚੇ ਨਾਮ ਦਾ ਹੀ ਵਰਤ ਹੈ, ਭੱਟ ਕਲ ਜੀ ਕਥਨ ਕਰਦੇ ਹਨ ਕਿ ਅਸੀਂ ਕਵੀ ਜਨ ਇਸ ਤਰ੍ਹਾਂ ਆਪ ਜੀ ਦਾ ਜੱਸ ਵਖਾਣੁ = ਉਚਾਰਣ ਕਰ ਰਹੇ ਹਾਂ **ਅਥਵਾ** ਭੱਟ ਕਲ ਨਾਮੇ ਕਵੀ ਜਨ ਜੀ ਕਥਨ ਕਰਦੇ ਹਨ ਕਿ ਜਿਸ ਗੁਰੂ ਦਾ ਸਤਿਨਾਮ ਹੀ ਸੰਜਮ ਹੈ ਅਤੇ ਸਤਿਨਾਮ ਦਾ ਹੀ ਵਰਤ ਹੈ।

## ਦਰਸਨਿ ਪਰਸਿਐ ਗੁਰੂ ਕੈ; ਸਚੁ ਜਨਮੁ ਪਰਵਾਣੁ ॥੯॥

ਐਸੇ ਸਤਿਗੁਰੂ ਅੰਗਦ ਦੇਵ ਜੀ ਕੈ = ਦੇ ਦਰਸ਼ਨ ਪਰਸਿਐ = ਪਰਸਨ ਨਾਲ ਸਚੁ = ਨਿਸਚੇ ਕਰਕੇ ਇਹ ਜਨਮ ਪਰਵਾਣੁ = ਸਫਲਾ ਹੋ ਜਾਂਦਾ ਹੈ **ਵਾ:** ਸੱਚ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਮਨੁੱਖਾ ਜਨਮ ਪਰਮਾਤਮਾ ਦੀ ਦਰਗਾਹ ਵਿਚ ਪ੍ਰਮਾਣੀਕ ਹੋ ਜਾਂਦਾ ਹੈ॥੯॥

## ਅਮਿਅ ਦ੍ਰਿਸਟਿ, ਸੁਭ ਕਰੈ; ਹਰੈ ਅਘ ਪਾਪ, ਸਕਲ ਮਲ ॥

ਹੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ! ਜਿਸ ਉੱਪਰ ਤੁਸੀਂ ਅਮਿਅ = ਅੰਮ੍ਰਿਤ ਰੂਪੀ ਸੁਭ ਦ੍ਰਿਸਟਿ = ਦ੍ਰਿਸ਼ਟੀ ਕਰੈ = ਕਰਦੇ ਹੋ, ਤੁਸੀਂ ਉਸ ਦੇ ਪਿਛਲੇ ਅਘ = ਪਾਪ, ਹੁਣ ਦੇ ਕੀਤੇ ਹੋਏ ਪਾਪ ਅਤੇ ਸਕਲ = ਸਾਰੀ ਅਵਿੱਦਿਆ ਰੂਪੀ ਮਲ = ਮੈਲ ਨੂੰ ਹਰੈ = ਨਾਸ਼ ਕਰ ਦੇਂਦੇ ਹੋ।

ਅਰਥਾਤ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜਦੋਂ ਸਵਾ ਪਹਿਰ ਸਮਾਧੀ ਵਿਚ ਇਸਥਿਤ ਰਿਹਾ ਕਰਦੇ ਸਨ, ਤਦੋਂ ਸਤਿਗੁਰਾਂ ਦੇ ਨਿਵਾਸ ਅਸਥਾਨ ਖਡੂਰ ਸਾਹਿਬ ਜੀ ਦੇ ਉੱਤੇ ਰੋਗੀਆਂ ਦੀਆਂ ਕਤਾਰਾਂ ਦੀਆਂ ਕਤਾਰਾਂ ਹੀ ਖੜੀਆਂ ਹੁੰਦੀਆਂ, ਜਦੋਂ ਸਤਿਗੁਰੂ ਜੀ ਆਪਣੇ ਨੇਤ੍ਰ ਉਨ੍ਹਾਂ ਰੋਗੀਆਂ ਵੱਲ ਕਿਰਪਾ ਸਹਿਤ ਨਿਗ੍ਹਾ ਕਰਦੇ ਸਨ ਤਾਂ ਉਨ੍ਹਾਂ ਦੇ ਰੋਗ ਅਤੇ ਰੋਗਾਂ ਦਾ ਕਾਰਣ ਪਾਪ ਸਭ ਨਵਿਰਤ ਕਰ ਦੇਂਦੇ ਸਨ। ਅਤੇ ਅੰਤਹਕਰਨ ਦੀ ਮੈਲ ਵੀ ਨਵਿਰਤ ਕਰ ਕੇ ਹਿਰਦੇ ਸ਼ੁੱਧ ਕਰ ਦਿਆ ਕਰਦੇ ਸਨ। ਜਿਵੇਂ ਗੁਰੂ ਅਰਜਨ ਦੇਵ ਜੀ ਨੇ ਵੀ ਕਥਨ ਕੀਤਾ ਹੈ, ਜੈਸਾ ਕਿ :

**ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥** *(ਧਨਾਸਰੀ ਮ: ੫, ਅੰਗ ੬੮੧)*

**ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥** *(ਗਉੜੀ ਸੁਖਮਨੀ ਮ: ੫, ਅੰਗ ੨੭੩)*

## ਕਾਮ ਕ੍ਰੋਧ ਅਰੁ ਲੋਭ ਮੋਹ; ਵਸਿ ਕਰੈ ਸਭੈ ਬਲ ॥

ਕਾਮ, ਕ੍ਰੋਧ ਅਰੁ = ਅਤੇ ਲੋਭ, ਮੋਹ ਆਦਿ ਸਭੈ = ਸਾਰੇ ਵਿਕਾਰਾਂ ਨੂੰ ਵਿਵੇਕ ਰੂਪੀ ਬਲ ਦੇ ਨਾਲ ਵਸਿ = ਅਧੀਨ ਕਰੈ = ਕਰ ਦੇਂਦੇ ਹੋ।

## ਸਦਾ ਸੁਖੁ ਮਨਿ ਵਸੈ; ਦੁਖੁ ਸੰਸਾਰਹ ਖੋਵੈ ॥

ਤੁਹਾਡੀ ਕਿਰਪਾ ਨਾਲ ਸਿੱਖਾਂ ਦੇ ਮਨਿ = ਹਿਰਦੇ ਵਿਚ ਸਦਾ = ਸਦੀਵੀ ਸੁਖ ਆ ਕੇ ਵਸੈ = ਨਿਵਾਸ ਕਰ ਲੈਂਦੇ ਹਨ ਅਤੇ ਤੁਸੀਂ ਸਿੱਖਾਂ ਦੇ ਅੰਦਰੋਂ ਸੰਸਾਰਹ = ਜਗਤ ਦੇ ਦੁੱਖ ਖੋਵੈ = ਨਾਸ਼ ਕਰ ਦੇਂਦੇ ਹੋ।

## ਗੁਰੁ ਨਵ ਨਿਧਿ ਦਰੀਆਉ; ਜਨਮ ਹਮ ਕਾਲਖ ਧੋਵੈ ॥

ਹੇ ਗੁਰੂ ਅੰਗਦ ਦੇਵ ਜੀ! ਤੁਸੀਂ ਨਵ ਨਿਧਿ = ਨੌਂ ਨਿਧੀਆਂ **ਵਾ:** ਨਵਧਾ ਭਗਤੀ ਦੇ ਦਰੀਆਉ = ਦਰਿਆ ਹੋ (ਜੋ ਗੁਰਮੁਖ ਬਣ ਕੇ ਆਪ ਜੀ ਪਾਸ ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਕਰਦਾ ਹੈ) ਉਸ ਦੇ ਹਮ = ਤਮਾਮ (ਸਾਰੇ) ਜਨਮਾਂ ਦੇ ਪਾਪਾਂ ਦੀ ਕਾਲਖ ਨੂੰ ਧੋਵੈ = ਧੋ ਦੇਂਦੇ ਹੋ।

## ਸੁ ਕਹੁ ਟਲ, ਗੁਰੁ ਸੇਵੀਐ; ਅਹਿਨਿਸਿ ਸਹਜਿ ਸੁਭਾਇ ॥

('ਟੱਲ੍' ਬੋਲੋ)

ਭੱਟ ਟੱਲ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭੱਟ ਜਨੋਂ! ਐਸੇ ਸੁ = ਸ੍ਰੇਸ਼ਟ ਗੁਰੂ ਅੰਗਦ ਦੇਵ ਜੀ ਨੂੰ ਸੇਵੀਐ = ਸੇਵਨਾ ਕਰੀਏ ਜੋ ਅਹਿਨਿਸਿ = ਦਿਨ ਰਾਤ, ਇਕ-ਰਸ ਸਹਿਜ ਸੁਭਾਇ = ਸ਼ਾਂਤੀ ਸੁਭਾਅ ਧਾਰ ਕੇ ਰਹਿੰਦੇ ਹਨ **ਵਾ:** ਅਹਿਨਿਸਿ = ਦਿਨ ਰਾਤ ਸੁਭਾਇ = ਸ੍ਰੇਸ਼ਟ ਪ੍ਰੇਮ ਧਾਰਨ ਕਰ ਕੇ ਸਹਿਜੇ ਸਹਿਜੇ ਗੁਰੂ ਅੰਗਦ ਦੇਵ ਜੀ ਨੂੰ ਸੇਵਨਾ ਕਰੀਏ।

## ਦਰਸਨਿ ਪਰਸਿਐ ਗੁਰੂ ਕੈ; ਜਨਮ ਮਰਣ ਦੁਖੁ ਜਾਇ ॥੧੦॥

ਹੇ ਭੱਟ ਜਨੋਂ! ਐਸੇ ਸਤਿਗੁਰੂ ਅੰਗਦ ਦੇਵ ਜੀ ਕੈ = ਦੇ ਦਰਸ਼ਨ ਪਰਸਿਐ = ਪਰਸਨ ਨਾਲ ਹੀ ਜੰਮਣ ਮਰਣ ਦਾ ਦੁਖੁ = ਕਸ਼ਟ ਕੱਟਿਆ ਜਾਇ = ਜਾਂਦਾ ਹੈ ਭਾਵ ਨਵਿਰਤ ਹੋ ਜਾਂਦਾ ਹੈ ॥੧੦॥

***ਨੋਟ :*** ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਉਸਤਤੀ ਦੇ ਸਵਈਏ ਤਿੰਨ ਭੱਟ ਸਾਹਿਬਾਨ ਨੇ ਉਚਾਰਣ ਕੀਤੇ ਹਨ:

ਅੰਕ ੧ ਤੋਂ ੪ ਤਕ ਭੱਟ ਕਲਸਹਾਰ ਜੀ ਨੇ ਗੁਰ ਉਸਤਤੀ ਦੇ ਸਵਈਏ ਉਚਾਰਣ ਕੀਤੇ ਹਨ।
ਅੰਕ ੫ ਤੋਂ ੯ ਤਕ ਕਲ ਭੱਟ ਜੀ ਨੇ ਗੁਰ ਉਸਤਤੀ ਦੇ ਸਵਈਏ ਉਚਾਰਣ ਕੀਤੇ ਹਨ।
ਅੰਕ ੧੦ ਵਾਲਾ ਸਵਈਆ ਟੱਲ ਭੱਟ ਜੀ ਨੇ ਉਚਾਰਣ ਕੀਤਾ ਹੈ।

[ਦੂਸਰੇ ਪਾਤਸ਼ਾਹ ਜੀ ਦੀ ਮਹਿਮਾ ਦੇ ਸਵਈਏ ਸਮਾਪਤੰ]

## ਸਵਈਏ ਮਹਲੇ ਤੀਜੇ ਕੇ ੩ ੧ੴ ਸਤਿਗੁਰ ਪ੍ਰਸਾਦਿ ॥

ਭੱਟ ਸਾਹਿਬਾਨ ਮਹਲੇ ਤੀਜੇ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਮਹਿਮਾ ਕੇ = ਦੇ ਸਵਈਏ ਉਚਾਰਣ ਕਰਦੇ ਹਨ।

***ਨੋਟ :*** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਅਵਤਾਰ, ਗੁਰਤਾ ਗੱਦੀ 'ਤੇ ਬਿਰਾਜਮਾਨ ਹੋਣ ਅਤੇ ਜੋਤੀ ਜੋਤਿ ਸਮਾਉਣ ਬਾਰੇ ਵਿਸਤਾਰ ਸਹਿਤ *'ਗੁਰ ਪ੍ਰਕਰਣ ਚਾਨਣ'* ਵਿੱਚੋਂ ਪੜ੍ਹੋ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੋਈ ਪੁਰਖੁ ਸਿਵਰਿ ਸਾਚਾ; ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥

('ਅ-ਛਲ' ਉਚਾਰਣ ਹੈ)

ਭੱਟ ਕਲ ਜੀ ਕਥਨ ਕਰਦੇ ਹਨ ਕਿ ਹੇ ਭੱਟ ਜਨੋਂ! ਸੋਈ = ਉਸ ਪੁਰਖ = ਪੂਰਨ ਤੇ ਸਾਚਾ = ਸੱਚ ਸਰੂਪ ਪਰਮਾਤਮਾ ਨੂੰ ਸਿਵਰਿ = ਸਿਮਰਨਾ[੧] ਕਰੋ, ਜਾ = ਜਿਸ ਪਰਮਾਤਮਾ ਕਾ = ਦਾ ਇਕ (ਵਾਹਿਗੁਰੂ) ਨਾਮ

---

੧. 'ਸਿਵਰਿ' ਦਾ ਅਰਥ ਭਾਵੇਂ ਭਾਸ਼ਾ ਵਿਚ 'ਤੇਰਾ' ਕੀਤਾ ਜਾਂਦਾ ਹੈ, ਪਰ ਇਥੇ 'ਤੇਰੇ' ਦਾ ਵਾਚਕ ਨਹੀਂ, ਪ੍ਰਕਰਣ ਦੇ ਅਨੁਸਾਰ ਏਥੇ 'ਸਿਵਰਿ' ਪਦ ਦਾ ਅਰਥ 'ਸਿਮਰਨਾ' ਕੀਤਾ ਹੈ, ਜਿਵੇਂ 'ਜਥਾ ਪ੍ਰਕਰਣ, ਤਥਾ ਅਰਥ', ਫੇਰ ਭੱਟਾਂ ਦੇ ਪ੍ਰਕਰਣ ਅਤੇ ਬੋਲੀ ਅਨੁਸਾਰ ਏਥੇ 'ਸਿਵਰਿ' ਪਦ ਦਾ ਅਰਥ 'ਸਿਮਰਨਾ' ਹੀ ਸ਼ੁੱਧ ਹੈ।

ਇਸ ਸੰਸਾਰੇ = ਜਗਤ ਵਿਚ ਅਛਲੁ = ਛਲਨ ਤੋਂ ਰਹਿਤ ਹੈ ਭਾਵ ਮਾਇਆ ਨੇ ਸਭ ਨੂੰ ਛਲ ਲਿਆ ਹੈ ਪਰ ਨਾਮ ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲਾ ਹੈ, ਛਲ ਵਾਲੀ ਵਸਤੂ ਸਦਾ-ਥਿਰ ਨਹੀਂ ਰਹਿੰਦੀ ਪਰ ਨਾਮ ਸਦਾ ਇਸਥਿਤ ਰੂਪ ਹੈ।

## ਜਿਨਿ ਭਗਤ ਭਵਜਲ ਤਾਰੇ; ਸਿਮਰਹੁ ਸੋਈ ਨਾਮੁ ਪਰਧਾਨੁ ॥

ਜਿਨਿ = ਜਿਸ ਨਾਮ ਨੇ ਅਨੇਕਾਂ ਭਗਤ = ਸੇਵਕ ਜਨ ਇਸ ਭਵਜਲ = ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰਨਾ ਕੀਤੇ ਹਨ। ਇਸ ਕਰਕੇ ਸੋਈ = ਉਹ ਪਰਧਾਨੁ = ਸ੍ਰੇਸ਼ਟ ਨਾਮ ਨੂੰ ਗੁਰਮਤਿ ਦੁਆਰਾ ਸਿਮਰਹੁ = ਜਪਣਾ ਕਰੋ।

## ਤਿਤੁ ਨਾਮਿ ਰਸਿਕੁ, ਨਾਨਕੁ ਲਹਣਾ; ਥਪਿਓ ਜੇਨ ਸ੍ਰਬ ਸਿਧੀ ॥

ਤਿਤੁ = ਤਿਸ ਨਾਮ ਦੇ ਰਸਿਕੁ = ਰਸੀਏ, ਪ੍ਰੇਮੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਹਣਾ = ਸ੍ਰੀ ਗੁਰੂ ਅੰਗਦ ਦੇਵ ਜੀ ਨੂੰ (ਨਾਮ ਦੇ ਪ੍ਰੇਮੀ ਬਣਾ ਕੇ) ਆਪਣੀ ਗੁਰਤਾ-ਗੱਦੀ ਉੱਪਰ ਥਪਿਓ = ਅਸਥਾਪਨ ਕਰ ਦਿੱਤਾ ਹੈ ਅਤੇ ਜੇਨ = ਜਿਸ ਨਾਮ ਕਰਕੇ ਹੀ ਸਤਿਗੁਰਾਂ ਦੇ ਚਰਨਾਂ ਵਿਚ ਸ੍ਰਬ = ਸਾਰੀਆਂ ਸਿਧੀਆਂ ਆ ਕੇ ਪ੍ਰਾਪਤ ਹੋਈਆਂ ਹਨ।

ਜਿਸ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਨੂੰ ਦਸ ਕਸਵੱਟੀਆਂ ਲਾ ਕੇ ਪਰਖਣਾ ਕੀਤਾ ਅਤੇ ਜਦੋਂ ਭਾਈ ਲਹਿਣਾ ਪਰਖਣਾ ਵਿਚ ਪੂਰਾ ਉੱਤਰਿਆ ਤਾਂ ਆਪਣੀ ਗੁਰਤਾ-ਗੱਦੀ 'ਤੇ ਸੁਭਾਇਮਾਨ ਕਰ ਕੇ ਰਿਧੀਆਂ-ਸਿਧੀਆਂ ਸਭ ਸ਼ਕਤੀਆਂ ਬਖ਼ਸ਼ ਦਿੱਤੀਆਂ ਤੇ ਗੁਰਤਾ-ਗੱਦੀ ਦੇ ਲਾਇਕ ਬਣਾ ਕੇ ਆਪਣੇ ਅੰਗ ਨਾਲ ਲਾ ਕੇ ਭਾਵ ਬੁੱਕਲ ਵਿਚ ਲੈ ਕੇ ਬਖ਼ਸ਼ਸ਼ਾਂ ਕਰਦੇ ਹੋਇਆਂ ਨੇ ਲਹਿਣੇ ਤੋਂ ਨਾਮ ਬਦਲ ਕੇ ਅੰਗਦ ਨਾਮ ਰੱਖਿਆ। "ਅੰਗ ਪਰਸ ਕੇ ਅੰਗਦ ਬਨਿਆ ਜਿਉ ਦੀਵੇ ਤੋਂ ਦੀਵਾ" ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਅੰਗ ਭਾਵ ਸਰੀਰ ਦੇ ਚਰਨ ਰੂਪ ਹਿੱਸੇ ਨੂੰ ਪਰਸ ਕਰਕੇ ਇਹ ਪਦਵੀ ਪ੍ਰਾਪਤ ਕੀਤੀ ਸੀ। ਜਿਵੇਂ ਦੀਵੇ ਤੋਂ ਦੀਵਾ ਜਗਣ ਨਾਲ ਉਤਨਾ ਹੀ ਚਾਨਣ ਹੁੰਦਾ ਹੈ, ਤਿਵੇਂ ਗੁਰੂ ਨਾਲ ਸਪਰਸ਼ ਹੋ ਕੇ ਉਤਨਾ ਹੀ ਰੂਹਾਨੀਅਤ ਦਾ ਪ੍ਰਕਾਸ਼ ਹੋ ਗਿਆ।

## ਕਵਿ ਜਨ ਕਲ੍ਯ, ਸਬੁਧੀ; ਕੀਰਤਿ ਜਨ ਅਮਰਦਾਸ ਬਿਸ੍ਤਰੀਯਾ ॥

('ਬਿਸਤਰੀਆ' ਉਚਾਰਣ ਹੈ)

ਜਨ = ਦਾਸ ਕਲ ਨਾਮੇ ਕਵਿ = ਕਵੀ (ਭੱਟ) ਕਥਨ ਕਰਦਾ ਹੈ ਕਿ ਤਿਸ ਸਬੁਧੀ = ਸ੍ਰੇਸ਼ਟ ਬੁੱਧੀ ਵਾਲੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਥਾਂ 'ਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਅਸਥਾਪਨ ਕੀਤਾ ਹੈ। ਹੇ ਭੱਟ ਜਨੋਂ ! ਫੇਰ ਗੁਰੂ ਅਮਰਦਾਸ ਸਾਹਿਬ ਜੀ ਦੀ ਕੀਰਤਿ = ਕੀਰਤੀ, ਮਹਿਮਾ ਸਾਰੇ ਜਗਤ ਵਿਚ ਬਿਸ੍ਤਰੀਯਾ = ਫੈਲ ਗਈ। ਜੈਸਾ ਕਿ :

**ਸ੍ਰੀ ਨਾਨਕ ਅੰਗਦਿ ਕਰਿ ਮਾਨਾ॥ ਅਮਰ ਦਾਸ ਅੰਗਦ ਪਹਿਚਾਨਾ॥**

*(ਸ੍ਰੀ ਦਸਮ ਗ੍ਰੰਥ, ਬਚਿਤ੍ਰ ਨਾਟਕ)*

## ਕੀਰਤਿ ਰਵਿ ਕਿਰਣਿ, ਪ੍ਰਗਟਿ ਸੰਸਾਰਹ; ਸਾਖ ਤਰੋਵਰ ਮਵਲ ਸਰਾ ॥

('ਮਵੱਲ' ਨਹੀਂ ਉਚਾਰਣਾ)

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕੀਰਤਿ = ਕੀਰਤੀ, ਮਹਿਮਾ ਰਵਿ = ਸੂਰਜ ਦੀਆਂ ਕਿਰਣਾਂ ਵਤ ਸਾਰੇ ਸੰਸਾਰਹ = ਜਗਤ ਵਿਚ ਪ੍ਰਗਟ ਹੋ ਰਹੀ ਹੈ **ਵਾ:** ਗੁਰੂ ਅਮਰਦਾਸ ਜੀ ਆਪ ਰਵਿ = ਸੂਰਜ ਦੀ ਨਿਆਈਂ ਪ੍ਰਕਾਸ਼ ਵਾਲੇ ਹਨ ਅਤੇ ਉਨ੍ਹਾਂ ਦੀਆਂ ਸ਼ਾਂਤੀ, ਖਿਮਾ, ਧੀਰਜਤਾ, ਸ਼ਰਧਾ ਰੂਪੀ ਕਿਰਣਾਂ ਪ੍ਰਗਟ ਹੋ ਕੇ ਸਾਰੇ

ਸੰਸਾਰ ਦੇ ਜੀਵਾਂ ਨੂੰ ਗਿਆਨ ਦਾ ਪ੍ਰਕਾਸ਼ ਕਰ ਰਹੀਆਂ ਹਨ (ਭਾਵ ਇਨ੍ਹਾਂ ਗੁਣਾਂ ਕਰਕੇ ਹੀ ਗਿਆਨ ਪ੍ਰਾਪਤ ਹੁੰਦਾ ਹੈ)।

ਸਤਿਗੁਰਾਂ ਦੀ ਮਹਿਮਾ ਤਰੋਵਰ = ਸ੍ਰੇਸ਼ਟ ਬ੍ਰਿਛ ਕਲਪਤਰ ਦੀਆਂ ਸਾਖ = ਟਾਹਣੀਆਂ ਵਤ ਸਰਾ = ਸਾਰਿਆਂ ਵਿਚ ਮਵਲ = ਮਿਲ ਰਹੀ ਹੈ, ਭਾਵ ਸਭ ਦੀ ਕਾਮਨਾ ਪੂਰੀ ਕਰ ਰਹੀ ਹੈ।

**ਅਥਵਾ** ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਕੋਈ ਲੁਕੀ ਛਿਪੀ ਨਹੀਂ, ਬਲਕਿ ਸੂਰਜ ਦੀਆਂ ਕਿਰਣਾਂ ਵਤ ਸਾਰੇ ਸੰਸਾਰ ਵਿਚ ਪ੍ਰਗਟ, ਰੌਸ਼ਨ ਹੈ ਅਤੇ (ਮਵਲ + ਸਰਾ) ਮੌਲਸਿਰੀ[੧] ਦੇ ਦਰੱਖ਼ਤ ਵਾਂਗ ਸੁਗੰਧੀ, ਖੇੜੀ ਤੇ ਸ਼ਾਂਤੀ ਦੇਣ ਵਾਲੀ ਹੈ।

**ਅਥਵਾ** ਜਿਵੇਂ ਸੂਰਜ ਦੀਆਂ ਕਿਰਣਾਂ ਆਸਰੇ ਹੀ ਬ੍ਰਿਛ ਤੇ ਡਾਲਾਂ ਆਦਿ ਖਿੜ ਰਹੇ ਹਨ, ਜੇਕਰ ਸੂਰਜ ਦੀ ਧੁੱਪ ਤੇ ਰੌਸ਼ਨੀ ਬ੍ਰਿਛਾਂ ਨੂੰ ਨਾ ਮਿਲੇ ਤਾਂ ਇਹ ਮੁਰਝਾ ਕੇ ਸੁੱਕ ਜਾਂਦੇ ਹਨ। ਏਸੇ ਪ੍ਰਕਾਰ ਸਤਿਗੁਰਾਂ ਦੀਆਂ ਥਾਪੀਆਂ ਬਾਈ ਮੰਜੀਆਂ ਬ੍ਰਿਛਾਂ ਦੀ ਨਿਆਈਂ ਹਨ, ਬਹੱਤਰ ਪੀੜ੍ਹੇ, ਚੌਰਾਸੀ ਪਉੜੀਆਂ ਡਾਲਾਂ ਦੀ ਨਿਆਈਂ ਹਨ, ਜੋ ਸਤਿਸੰਗਤ ਰੂਪੀ ਤਲਾਬਾਂ ਵਿਚ ਟਿਕੇ ਹੋਏ ਸਤਿਗੁਰੂ ਜੀ ਦੀ ਰੌਸ਼ਨੀ ਤੇ ਨਿੱਘ ਨਾਲ ਪ੍ਰਫੁੱਲਤ ਹੋ ਰਹੇ ਹਨ **ਵਾ:** ਉਸਤਤੀ ਰੂਪੀ ਕਿਰਣਾਂ ਜਗਿਆਸੂ ਰੂਪੀ ਸ਼ਾਖ਼ਾਵਾਂ, ਗਿਆਨਵਾਨ ਰੂਪੀ ਬ੍ਰਿਛਾਂ ਤੇ ਸਤਿਸੰਗਤ ਰੂਪੀ ਸਰੋਵਰਾਂ ਵਿਚ ਪ੍ਰਗਟ ਹਨ **ਵਾ:** ਸਾਖ਼ ਦੀ ਨਿਆਈਂ ਜੰਗਮ, ਬ੍ਰਿਛਾਂ ਦੀ ਨਿਆਈਂ ਜੜ੍ਹ ਜੀਵਾਂ ਅਤੇ ਸਰਾ = ਸਮੁੰਦ੍ਰਾਂ ਵਿਚ ਸਤਿਗੁਰਾਂ ਦੀ ਕੀਰਤੀ ਮਿਲੀ ਹੋਈ ਹੈ।

## ਉਤਰਿ ਦਖਿਣਹਿ, ਪੁਬਿ ਅਰੁ ਪਸ੍ਚਮਿ; ਜੈ ਜੈ ਕਾਰੁ ਜਪੰਥਿ ਨਰਾ ॥

ਉੱਤਰ, ਦਖਿਣਹਿ = ਦੱਖਣ, ਪੁਬਿ = ਪੂਰਬ ਅਰੁ = ਅਤੇ ਪਸ੍ਚਮਿ = ਪੱਛਮ ਇਹ ਚਾਰੇ ਦਿਸ਼ਾਵਾਂ ਦੀਆਂ ਸੰਗਤਾਂ **ਵਾ:** ਉੱਤਰ ਦੀ ਨਿਆਈਂ ਖੱਤ੍ਰੀ, ਦੱਖਣ ਦੀ ਨਿਆਈਂ ਬ੍ਰਾਹਮਣ, ਪੂਰਬ ਦੀ ਨਿਆਈਂ ਵੈਸ਼ ਅਤੇ ਪੱਛਮ ਦੀ ਨਿਆਈਂ ਸ਼ੂਦਰ ਆਦਿ ਸਾਰੇ ਨਰਾ = ਮਨੁੱਖ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਜੈ ਜੈਕਾਰ ਕਰ ਕੇ ਸਤਿਗੁਰਾਂ ਨੂੰ ਜਪੰਥਿ = ਜਪਦੇ ਹਨ।

[ਅੰਗ ੧੩੯੩]

## ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ; ਉਲਟਿ ਗੰਗ ਪਸ੍ਚਮਿ ਧਰੀਆ ॥

('ਬਰਦਾਇਅਉ' ਉਚਾਰਣ ਹੈ)

ਗੁਰਮੁਖਿ = ਮੁਖੀ ਗੁਰੂ ਅੰਗਦ ਦੇਵ ਜੀ ਨੇ ਆਪ ਸ੍ਰੀ ਗੁਰੂ ਅਮਰਦਾਸ ਜੀ ਨੂੰ ਆਪਣੀ ਰਸਨਾ ਦੁਆਰਾ ਹਰਿ = ਪਰਮਾਤਮਾ ਦਾ ਨਾਮ ਬਰਦਾਯਉ = ਵਰਤਾਉਣਾ ਕੀਤਾ ਹੈ **ਵਾ:** ਗੁਰੂ ਅਮਰਦਾਸ ਜੀ ਨੇ ਗੁਰਮੁਖ ਜਨਾਂ ਨੂੰ ਆਪਣੀ ਰਸਨਾ ਦੁਆਰਾ ਪਰਮਾਤਮਾ ਦਾ ਨਾਮ ਵਰਤਾਉਣਾ ਕੀਤਾ ਹੈ **ਵਾ:** ਆਪਣੀ ਰਸਨਾ ਦੁਆਰਾ ਨਾਮ ਜਪਣ ਦਾ (ਬਰ + ਦਾਯਉ) ਬਰ = ਵਰਦਾਨ ਦਾਯਉ = ਦਿੱਤਾ ਹੈ।

ਅਤੇ ਗੰਗਾ ਉਲਟਿ = ਉਲਟਾ ਕੇ ਪੱਛਮ ਵੱਲ ਧਰੀਆ = ਧਰ ਦਿੱਤੀ ਹੈ ਭਾਵ ਸਿੱਖਾਂ ਦੀ ਬਾਹਰਮੁਖ ਜਾਂਦੀ ਬਿਰਤੀ ਉਲਟਾ ਕੇ ਅੰਤਰਮੁਖ ਕਰ ਦਿੱਤੀ ਹੈ **ਵਾ:** ਭਗਤੀ ਵਿਚ ਬਿਰਤੀ ਉਲਟਾ ਕੇ ਦੇਹ ਅਭਿਮਾਨ ਨੂੰ ਪੱਛਮ ਭਾਵ ਪਿੱਛੇ ਕਰ ਦਿੱਤਾ ਹੈ **ਵਾ:** ਵੇਦਾਂ ਆਦਿ ਦੀ ਕਠਿਨ ਵਿੱਦਿਆ ਦੇ ਸਿਧਾਂਤ ਨੂੰ ਸੁਖੈਨ = ਗੁਰਮੁਖੀ ਭਾਸ਼ਾ ਵਿਚ ਕਥਨ ਕਰ ਦਿੱਤਾ ਹੈ।

---

੧. ਮੌਲਸਰੀ ਵਕੁਲ ਸਮੋਏ ਜੇਹੇ ਪੱਤਿਆਂ ਵਾਲਾ ਇਕ ਬਿਰਛ, ਜਿਸ ਦੇ ਵਰਖਾ ਰੁੱਤ ਵਿਚ ਸੁਗੰਧ ਵਾਲੇ ਫੁੱਲ ਲੱਗਦੇ ਹਨ, ਇਸ ਦੇ ਫੁੱਲਾਂ ਤੋਂ ਖ਼ੁਸ਼ਬੂਦਾਰ ਤੇਲ ਅਤੇ ਇਤਰ ਬਣਦਾ ਹੈ ਅਤੇ ਪੱਕੇ ਫਲ ਖਾਣ ਦੇ ਕੰਮ ਆਉਂਦੇ ਹਨ।

**ਸੋਈ ਨਾਮੁ ਅਛਲੁ, ਭਗਤਹ ਭਵ ਤਾਰਣੁ;**
**ਅਮਰਦਾਸ ਗੁਰ ਕਉ ਫੁਰਿਆ ॥੧॥**

ਹੇ ਭੱਟ ਜਨੋਂ ! ਸੋਈ = ਉਹ ਅਛਲੁ = ਛਲਣ ਤੋਂ ਰਹਿਤ ਪਰਮਾਤਮਾ ਦਾ ਵਾਹਿਗੁਰੂ ਨਾਮ ਭਗਤਹ = ਭਗਤ ਜਨਾਂ ਨੂੰ ਭਵ = ਸੰਸਾਰ-ਸਮੁੰਦ੍ਰ ਤੋਂ ਤਾਰਣੁ = ਪਾਰ ਕਰਨ ਵਾਸਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਉ = ਨੂੰ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਪਾਸੋਂ ਫੁਰਿਆ = ਸਫੁਰਨ ਹੋਇਆ ਹੈ ॥੧॥

**ਸਿਮਰਹਿ ਸੋਈ ਨਾਮੁ, ਜਖ੍ਹ ਅਰੁ ਕਿੰਨਰ; ਸਾਧਿਕ ਸਿਧ, ਸਮਾਧਿ ਹਰਾ ॥**

ਸੋਈ = ਉਹ ਪਰਮਾਤਮਾ ਦਾ ਨਾਮ ਕੁਬੇਰ ਆਦਿ ਜਖ੍ਹ = ਯਕਸ਼ ਅਰੁ = ਅਤੇ ਕਿੰਨਰ = ਦੇਵਤਿਆਂ ਦੇ ਬਜੰਤ੍ਰੀ **ਵਾ:** ਹਾਹਾ ਹੂਹੂ ਆਦਿ ਗੰਧਰਬ ਵੀ ਸਿਮਰਹਿ = ਯਾਦ ਕਰ ਰਹੇ ਹਨ। ਸਾਧਿਕ = ਸਾਧਨਾ ਕਰਨ ਵਾਲੇ ਜਗਿਆਸੂ, ਚੌਰਾਸੀ ਸਿੱਧ, ਸਮਾਧਿ = ਸਮਾਧੀ ਲਾਉਣ ਵਾਲਾ ਹਰਾ = ਸ਼ਿਵਜੀ ਵੀ ਨਾਮ ਸਿਮਰ ਰਿਹਾ ਹੈ।

**ਸਿਮਰਹਿ ਨਖ੍ਹਤ੍ਰ, ਅਵਰ ਧ੍ਰੂ ਮੰਡਲ; ਨਾਰਦਾਦਿ ਪ੍ਰਹਲਾਦਿ ਵਰਾ ॥**

('ਨਖਿਅਤ੍ਰ' ਉਚਾਰਣ ਹੈ)

ਨਖ੍ਹਤ੍ਰ = ਨਛੱਤ੍ਰ, ਤਾਰੇ ਅਵਰ = ਹੋਰ ਧ੍ਰੂ ਮੰਡਲ ਆਦਿਕ ਵੀ ਪਰਮਾਤਮਾ ਦਾ ਨਾਮ ਸਿਮਰਹਿ = ਸਿਮਰਨਾ ਕਰਦੇ ਹਨ **ਵਾ:** ਅਚੱਲ ਮੰਡਲ ਵਾਲਾ ਧ੍ਰੂ ਭਗਤ, ਨਾਰਦਾਦਿ = ਨਾਰਦ ਆਦਿ ਬ੍ਰਹਮਾ ਦੇ ਪੁੱਤਰ ਅਤੇ ਪ੍ਰਹਲਾਦਿ ਆਦਿਕ ਵੀ ਵਰਾ = ਸ੍ਰੇਸ਼ਟ ਨਾਮ ਨੂੰ ਜਪਦੇ ਹਨ **ਵਾ:** ਇਹ ਸਾਰੇ ਨਾਮ ਜਪ ਕੇ ਵਰਾ = ਸ੍ਰੇਸ਼ਟ ਪਦਵੀ ਉਪਰ ਪਹੁੰਚੇ ਹਨ।

**ਸਸੀਅਰੁ ਅਰੁ ਸੂਰੁ, ਨਾਮੁ ਉਲਾਸਹਿ; ਸੈਲ ਲੋਅ ਜਿਨਿ ਉਧਰਿਆ ॥**

ਸਸੀਅਰੁ = ਚੰਦ੍ਰਮਾ ਅਰੁ = ਅਤੇ ਸੂਰੁ = ਸੂਰਜ ਦੇ ਅਧਿਅੱਖ ਦੇਵ ਵੀ ਨਾਮ ਜਪਣ ਦਾ ਉਲਾਸਹਿ = ਉਤਸ਼ਾਹ ਕਰਦੇ ਹਨ **ਵਾ:** (ਸਸੀ + ਅਰੁ) ਸਸੀ = ਚੰਦ੍ਰਮਾ ਅਰੁ = ਅਤੇ ਸੂਰੁ = ਸੂਰਜ ਦੇ ਅਰੁ = ਦੁਸ਼ਮਨ ਰਾਹੂ ਕੇਤੂ ਵੀ ਨਾਮ ਨੂੰ ਜਪਣ ਦਾ ਉਤਸ਼ਾਹ ਕਰਦੇ ਹਨ, ਜਿਨਿ = ਜਿਸ ਨਾਮ ਨੇ ਸੈਲ = ਪੱਥਰ ਅਤੇ ਲੋਅ = ਲੋਕਾਂ ਨੂੰ ਉਧਰਿਆ = ਤਾਰ ਦਿੱਤਾ ਹੈ **ਵਾ:** ਸੈਲ = ਪੱਥਰ ਦੀ ਨਿਆਈਂ ਜੜ੍ਹ ਬਿਰਤੀ ਵਾਲੇ ਲੋਕਾਂ ਨੂੰ ਵੀ ਤਾਰ ਦਿੱਤਾ ਹੈ।

**ਸੋਈ ਨਾਮੁ ਅਛਲੁ, ਭਗਤਹ ਭਵ ਤਾਰਣੁ;**
**ਅਮਰਦਾਸ ਗੁਰ ਕਉ ਫੁਰਿਆ ॥੨॥**

ਹੇ ਭੱਟ ਜਨੋਂ ! ਸੋਈ = ਉਹ ਅਛਲੁ = ਛਲਨ ਤੋਂ ਰਹਿਤ ਪਰਮਾਤਮਾ ਦਾ ਨਾਮ ਭਗਤਹ = ਭਗਤ ਜਨਾਂ ਨੂੰ ਭਵ = ਸੰਸਾਰ-ਸਮੁੰਦ੍ਰ ਤੋਂ ਤਾਰਣੁ = ਪਾਰ ਕਰਨ ਵਾਸਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਫੁਰਿਆ = ਸਫੁਰਨ, ਪ੍ਰਾਪਤ ਹੋਇਆ ਹੈ ॥੨॥

**ਸੋਈ ਨਾਮੁ ਸਿਵਰਿ, ਨਵ ਨਾਥ ਨਿਰੰਜਨੁ; ਸਿਵ ਸਨਕਾਦਿ ਸਮੁਧਰਿਆ ॥**

('ਸਮੁੱਧਰਿਆ' ਉਚਾਰਣ ਹੈ)

ਸੋਈ = ਉਹੀ ਨਿਰੰਜਨੁ = ਸ਼ੁੱਧ ਸਰੂਪ ਪਰਮਾਤਮਾ ਦਾ ਨਾਮ ਨਵ ਨਾਥ = ਨੌਂ ਨਾਥ ਸਿਵਰਿ = ਸਿਮਰਦੇ ਹਨ, ਸਿਵ = ਸ਼ਿਵਜੀ ਅਤੇ ਸਨਕਾਦਿ = ਬ੍ਰਹਮਾ ਦੇ ਪੁੱਤਰ ਆਦਿਕ ਵੀ ਉਸੇ ਨਾਮ ਕਰਕੇ ਸਮੁਧਰਿਆ = ਭਲੀ ਪ੍ਰਕਾਰ ਤਰ ਗਏ ਹਨ।

**ਚਵਰਾਸੀਹ ਸਿਧ ਬੁਧ ਜਿਤੁ ਰਾਤੇ; ਅੰਬਰੀਕ ਭਵਜਲੁ ਤਰਿਆ ॥**

ਚਵਰਾਸੀਹ = ਚੌਰਾਸੀ ਸਿੱਧ, ਬੁਧ = ਬੁੱਧੀਵਾਨ **ਵਾ:** ਬੋਧਾ ਅਵਤਾਰ **ਵਾ:** ਬੁੱਧ ਆਦਿ ਨੌਂ ਗ੍ਰਹਿ ਜਿਤੁ = ਜਿਸ ਨਾਮ ਵਿਚ ਰਾਤੇ = ਰੰਗੇ ਹੋਏ ਹਨ, ਫੇਰ ਅੰਬਰੀਕ ਭਗਤ ਨੇ ਵੀ ਨਾਮ ਕਰਕੇ ਭਵਜਲੁ = ਸੰਸਾਰ-ਸਮੁੰਦ੍ਰ ਨੂੰ ਤਰਿਆ = ਤਰਨਾ ਕੀਤਾ ਹੈ।

**ਉਧਉ ਅਕ੍ਰੂਰੁ ਤਿਲੋਚਨੁ ਨਾਮਾ; ਕਲਿ ਕਬੀਰ ਕਿਲਵਿਖ ਹਰਿਆ ॥**

ਭਗਤ ਉਧਉ ਤੇ ਅਕ੍ਰੂਰ ਜੀ (ਕ੍ਰਿਸ਼ਨ ਜੀ ਦੇ ਚਾਚੇ), ਤ੍ਰਿਲੋਚਨ ਅਤੇ ਨਾਮਾ = ਨਾਮਦੇਵ ਜੀ ਫੇਰ ਕਲਿ = ਕਲਿਜੁਗ ਦੇ ਵਿਚਲੇ ਭਗਤ ਕਬੀਰ ਜੀ ਆਦਿਕ ਸਭ ਭਗਤਾਂ ਨੇ ਨਾਮ ਜਪ ਕੇ ਆਪਣੇ ਕਿਲਵਿਖ = ਪਾਪਾਂ ਨੂੰ ਹਰਿਆ = ਨਾਸ਼ ਕੀਤਾ ਹੈ।

**ਸੋਈ ਨਾਮੁ ਅਛਲੁ, ਭਗਤਹ ਭਵ ਤਾਰਣੁ;**
**ਅਮਰਦਾਸ ਗੁਰ ਕਉ ਫੁਰਿਆ ॥੩॥**

ਹੇ ਭੱਟ ਜਨੋਂ ! ਸੋਈ = ਉਹ ਅਛਲੁ = ਛਲਣ ਤੋਂ ਰਹਿਤ ਪਰਮਾਤਮਾ ਦਾ ਨਾਮ ਭਗਤਹ = ਭਗਤਾਂ ਨੂੰ ਭਵ = ਸੰਸਾਰ-ਸਮੁੰਦ੍ਰ ਤੋਂ ਤਾਰਣੁ = ਪਾਰ ਕਰਨ ਵਾਸਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਤੋਂ ਫੁਰਿਆ = ਸਫੁਰਨ ਹੋਇਆ ਹੈ॥੩॥

**ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ; ਜਤੀ ਤਪੀ ਸੁਰ ਮਨਿ ਵਸਿਆ ॥**

ਤਿਤੁ = ਤਿਸ ਪਰਮਾਤਮਾ ਦੇ ਨਾਮ ਵਿਚ ਲੱਗ ਕਰਕੇ ਤੇਤੀਸ = ਤੇਤੀ ਕ੍ਰੋੜ ਦੇਵਤੇ ਵੀ ਪਰਮਾਤਮਾ ਨੂੰ ਧਿਆਵਹਿ = ਆਰਾਧ ਰਹੇ ਹਨ, ਉਹੀ ਨਾਮ ਜਤੀ = ਜਤ ਧਾਰੀ, ਤਪੀ = ਤਪੱਸਵੀ ਅਤੇ ਸੁਰਿ = ਦੇਵਤਿਆਂ ਦੇ ਮਨਿ = ਹਿਰਦੇ ਵਿਚ ਵੱਸਿਆ ਹੋਇਆ ਹੈ।

**ਸੋਈ ਨਾਮੁ ਸਿਮਰਿ, ਗੰਗੇਵ ਪਿਤਾਮਹ; ਚਰਣ ਚਿਤ ਅੰਮ੍ਰਿਤ ਰਸਿਆ ॥**

ਗੰਗੇਵ = ਗੰਗਾ ਦਾ ਪੁੱਤਰ ਅਤੇ ਪਾਂਡਵਾਂ ਦਾ ਪਿਤਾਮਹ = ਦਾਦਾ, ਭੀਸ਼ਮ ਪਿਤਾਮਾ ਸੋਈ = ਉਹ ਪਰਮਾਤਮਾ ਦਾ ਨਾਮ ਸਿਮਰਿ = ਯਾਦ ਕਰਦਾ ਹੈ, ਜਿਸ ਦੇ ਚਿਤ = ਮਨ ਪਰਮਾਤਮਾ ਦੇ ਚਰਨਾਂ ਦੇ ਧਿਆਨ ਰੂਪੀ ਅੰਮ੍ਰਿਤ ਨਾਲ ਰਸਿਆ ਹੋਇਆ ਹੈ **ਵਾ:** ਚਿੱਤ ਚਰਨਾਂ ਵਿਚ ਜੋੜਿਆ ਅਤੇ ਬਾਣੀ ਕਰ ਕੇ ਨਾਮ ਰੂਪੀ ਅੰਮ੍ਰਿਤ ਰਸ ਪੀਤਾ ਹੈ।

**ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ; ਸਤ ਕਰਿ ਸੰਗਤਿ ਉਧਰੀਆ ॥**

ਤਿਤੁ = ਉਸੇ ਨਾਮ ਕਰਕੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੰਭੀਰ = ਗੰਭੀਰਤਾ ਵਾਲੀ ਅਤੇ ਗਰੂਅ = ਗੌਰਵਤਾ ਵਾਲੀ, ਭਾਰੀ ਮਤਿ = ਬੁੱਧ ਬਖ਼ਸ਼ਿਸ਼ ਕੀਤੀ ਹੈ। ਸਤ = ਨਿਸਚੇ ਕਰਿ = ਕਰ ਕੇ **ਵਾ:** ਗੁਰੂ ਜੀ ਦੇ ਬਚਨਾਂ ਉੱਪਰ ਨਿਸਚਾ ਕਰਨ ਵਾਲੀ ਸਾਰੀ ਸੰਗਤ ਉਧਰੀਆ = ਤਰ ਗਈ ਹੈ।

**ਸੋਈ ਨਾਮੁ ਅਛਲੁ, ਭਗਤਹ ਭਵ ਤਾਰਣੁ;**
**ਅਮਰਦਾਸ ਗੁਰ ਕਉ ਫੁਰਿਆ ॥੪॥**

ਹੇ ਭੱਟ ਜਨੋਂ ! ਸੋਈ = ਉਹ ਅਛਲੁ = ਛਲਣ ਤੋਂ ਰਹਿਤ ਪਰਮਾਤਮਾ ਦਾ ਨਾਮ ਭਗਤਹ = ਭਗਤ

ਜਨਾਂ ਨੂੰ ਭਵ = ਸੰਸਾਰ-ਸਮੁੰਦ੍ਰ ਤੋਂ ਤਾਰਣੁ = ਪਾਰ ਕਰਨ ਵਾਸਤੇ ਗੁਰੂ ਅਮਰਦਾਸ ਜੀ ਕਉ = ਨੂੰ ਗੁਰੂ ਅੰਗਦ ਦੇਵ ਜੀ ਪਾਸੋਂ ਫੁਰਿਆ = ਸਫੁਰਨ ਹੋਇਆ ਹੈ ॥੪॥

## ਨਾਮ ਕਿਤਿ ਸੰਸਾਰਿ; ਕਿਰਣਿ ਰਵਿ ਸੁਰਤਰ ਸਾਖਹ ॥

ਜਿਸ ਪਰਮਾਤਮਾ ਦੇ ਨਾਮ ਦੀ ਕਿਤਿ = ਕੀਰਤੀ ਇਸ ਸਾਰੇ ਸੰਸਾਰਿ = ਜਗਤ ਵਿਚ ਰਵਿ = ਸੂਰਜ ਦੀਆਂ ਕਿਰਣਾਂ ਦੀ ਨਿਆਈਂ ਪ੍ਰਕਾਸ਼ ਰਹੀ ਹੈ ਅਤੇ ਸੁਰਤਰ = ਦੇਵਤਿਆਂ ਦੇ ਬ੍ਰਿਛ (ਕਲਪ ਤਰ) ਦੀਆਂ ਸਾਖਹ = ਟਾਹਣੀਆਂ ਵਾਂਗ ਫੈਲ ਕੇ ਸਭ ਦੀਆਂ ਕਾਮਨਾਵਾਂ ਪੂਰਨ ਕਰਦਾ ਹੈ।

## ਉਤਰਿ ਦਖਿਣਿ ਪੁਬਿ ਦੇਸਿ; ਪਸ੍ਚਮਿ ਜਸੁ ਭਾਖਹ ॥

ਉੱਤਰ, ਦੱਖਣ, ਪੁਬਿ = ਪੂਰਬ ਦੇਸ਼ ਅਤੇ ਪਸ੍ਚਮ = ਪੱਛਮ ਵਾਲੇ ਦੇਸ਼ਾਂ ਦੇ ਸਾਰੇ ਲੋਕ **ਵਾ:** ਇਨ੍ਹਾਂ ਚਾਰੇ ਦੇਸਿ = ਦਿਸ਼ਾਵਾਂ ਦੇ ਸਾਰੇ ਲੋਕ ਪਰਮਾਤਮਾ ਦੇ ਨਾਮ ਦਾ ਹੀ ਜੱਸ ਭਾਖਹ = ਉਚਾਰਣ ਕਰ ਰਹੇ ਹਨ।

## ਜਨਮੁ ਤ ਇਹੁ ਸਕਯਥੁ; ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥

('ਸਕਇਅਥੁ' ਉਚਾਰਣ ਹੈ)

ਹੇ ਭੱਟ ਜਨੋਂ ! ਇਹ ਮਨੁੱਖਾ ਜਨਮ ਤਾਂ ਉਸ ਦਾ ਹੀ ਸਕਯਥ = ਸਫਲਾ ਹੈ, ਜਿਤੁ = ਜਿਸ ਦੇ ਰਿਦੈ = ਮਨ ਵਿਚ ਹਰਿ = ਪਰਮਾਤਮਾ ਦੇ ਨਾਮ ਦਾ ਨਿਵਾਸੈ = ਨਿਵਾਸ ਹੈ **ਵਾ:** ਇਹ ਜਨਮ ਤਾਂ ਹੀ ਸਫਲਾ ਹੈ, ਜੇਕਰ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਿਵਾਸ ਕਰ ਲਵੇ।

## ਸੁਰਿ ਨਰ ਗਣ ਗੰਧਰਬ; ਛਿਅ ਦਰਸਨ ਆਸਾਸੈ ॥

ਸੁਰਿ = ਦੇਵਤੇ, ਨਰ = ਮਨੁੱਖ, ਗਣ = ਦੇਵਤਿਆਂ, ਸ਼ਿਵਜੀ ਦੇ ਦਾਸ, ਗੰਧਰਬ = ਦੇਵਤਿਆਂ ਦੇ ਰਾਗੀ ਛਿਅ ਦਰਸਨ = ਛੇ ਭੇਖ ਆਦਿ ਸਾਰੇ ਪਰਮਾਤਮਾ ਦੇ ਨਾਮ ਨੂੰ ਆਸਾਸੈ = ਚਾਹੁੰਦੇ ਹਨ **ਵਾ:** (ਆ + ਸਾਸੈ) ਸਾਸੈ = ਸੰਸਿਆਂ ਤੋਂ ਅ = ਰਹਿਤ ਹੋਏ ਹਨ **ਵਾ:** (ਆ + ਸਾਸੈ) ਸਾਸੈ = ਸਾਸਨਾ ਭਾਵ ਜਮਾਂ ਦੀ ਤਾੜਨਾ ਤੋਂ ਵੀ ਰਹਿਤ ਹੋਏ ਹਨ **ਵਾ:** ਇਹ ਸਾਰੇ (ਆ + ਸਾਸੈ) ਆ = ਸਰਬ ਓਰ ਸੇ ਨਾਮ ਦੀ ਹੀ ਸਾਸੈ = ਆਗਿਆ ਵਿਚ ਚੱਲਦੇ ਹਨ।

## ਭਲਉ ਪ੍ਰਸਿਧੁ ਤੇਜੋ ਤਨੌ; ਕਲ੍ਯ ਜੋੜਿ ਕਰ ਧ੍ਯਾਇਅਓ ॥

('ਕੱਲਅ' ਅਤੇ 'ਧਿਆਇਅਓ' ਉਚਾਰਣ ਹੈ)

ਭਲਉ = ਉੱਤਮ **ਵਾ:** ਭੱਲਿਆਂ ਦੀ ਕੁਲ ਵਿਚ ਬਾਬਾ ਤੇਜੋ = ਤੇਜ ਭਾਨ ਜੀ ਦੇ ਤਨੌ = ਸਪੁੱਤਰ (ਸ੍ਰੀ ਗੁਰੂ ਅਮਰਦਾਸ ਜੀ) ਸਾਰੇ ਸੰਸਾਰ ਵਿਚ ਪ੍ਰਸਿਧੁ = ਪ੍ਰਗਟ ਹਨ, ਕਲ ਭੱਟ ਜੀ ਕਥਨ ਕਰਦੇ ਹਨ ਕਿ ਮੈਂ ਆਪਣੇ ਕਰ = ਹੱਥ ਜੋੜ ਕੇ ਸਤਿਗੁਰੂ ਅਮਰਦਾਸ ਜੀ ਨੂੰ **ਵਾ:** ਆਪ ਜੀ ਦੇ ਜੱਸ ਨੂੰ ਧ੍ਯਾਇਅਉ = ਸਿਮਰਨਾ ਕਰਦਾ ਹਾਂ।

## ਸੋਈ ਨਾਮੁ, ਭਗਤ ਭਵਜਲ ਹਰਣੁ; ਗੁਰ ਅਮਰਦਾਸ ਤੈ ਪਾਇਓ ॥੫॥

ਹੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ! ਭਗਤ = ਸੇਵਕ ਜਨਾਂ ਦੇ ਭਵਜਲ = ਸੰਸਾਰ-ਸਮੁੰਦ੍ਰ ਦੇ ਦੁੱਖਾਂ ਨੂੰ ਹਰਣੁ = ਮੇਟਣ ਵਾਸਤੇ ਸੋਈ = ਉਹੀ ਨਾਮ ਹੈ ਤੈ = ਤੁਸੀਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਪਾਸੋਂ ਪਾਇਓ = ਪਾਉਣਾ ਕੀਤਾ ਹੈ ॥੫॥

## ਨਾਮੁ ਧਿਆਵਹਿ ਦੇਵ ਤੇਤੀਸ, ਅਰੁ ਸਾਧਿਕ ਸਿਧ ਨਰ; ਨਾਮਿ ਖੰਡ ਬ੍ਰਹਮੰਡ ਧਾਰੇ ॥

ਜਿਸ ਪਰਮਾਤਮਾ ਦੇ ਨਾਮ ਨੂੰ ਤੇਤੀਸ = ਤੇਤੀ ਕ੍ਰੋੜ ਦੇਵ = ਦੇਵਤੇ ਅਰੁ = ਅਤੇ ਸਾਧਿਕ = ਸਾਧਨਾ ਕਰਨ ਵਾਲੇ ਜਗਿਆਸੂ, ਸਿਧ = ਸਿਧੀਆਂ ਦੀ ਸ਼ਕਤੀ ਵਾਲੇ ਜੋਗੀ, ਨਰ = ਮਨੁੱਖ ਆਦਿ ਸਾਰੇ ਧਿਆਵਹਿ = ਆਰਾਧਨਾ ਕਰਦੇ ਹਨ, ਉਸ ਪਰਮਾਤਮਾ ਦੇ ਨਾਮ ਨੇ ਹੀ ਸਾਰੇ ਖੰਡ ਤੇ ਬ੍ਰਹਿਮੰਡ ਆਦਿ ਧਾਰੇ = ਧਾਰਨ ਕੀਤੇ ਹੋਏ ਹਨ **ਵਾ:** ਸਾਰੇ ਖੰਡ ਬ੍ਰਹਿਮੰਡ ਨਾਮ ਦੇ ਧਾਰੇ = ਆਸਰੇ ਹੀ ਟਿਕੇ ਹੋਏ ਹਨ। ਜੈਸਾ ਕਿ :

**ਨਾਮ ਕੇ ਧਾਰੇ ਖੰਡ ਬ੍ਰਹਮੰਡ ॥** *(ਗਉੜੀ ਸੁਖਮਨੀ ਮ: ੫, ਅੰਗ ੨੮੪)*

## ਜਹ ਨਾਮੁ ਸਮਾਧਿਓ; ਹਰਖੁ ਸੋਗੁ ਸਮ ਕਰਿ ਸਹਾਰੇ ॥

ਜਹ = ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਸਮਾਧਿਓ = ਭਲੀ ਪ੍ਰਕਾਰ ਆਰਾਧਨਾ ਕੀਤਾ ਹੈ **ਵਾ:** ਜਿਨ੍ਹਾਂ ਨੇ ਨਾਮ ਨਾਲ ਸਮਾਧਿਓ = ਸਮਾਧੀ ਲਾਉਣਾ ਕੀਤੀ ਹੈ, ਉਨ੍ਹਾਂ ਨੇ ਹਰਖੁ ਸੋਗੁ = ਖ਼ੁਸ਼ੀ ਗ਼ਮੀ ਆਦਿ ਸੁਭਾਵ ਸਮ = ਇਕ-ਸਮਾਨ ਕਰਿ = ਕਰ ਕੇ ਸਹਾਰੇ = ਸਹਾਰਨਾ ਕੀਤੇ ਹਨ।

## ਨਾਮੁ ਸਿਰੋਮਣਿ ਸਰਬ ਮੈ; ਭਗਤ ਰਹੇ ਲਿਵ ਧਾਰਿ ॥

ਸਰਬ = ਸਾਰੇ ਸੰਸਾਰ ਮੈ = ਵਿਚ ਪਰਮਾਤਮਾ ਦਾ ਨਾਮ ਹੀ ਸਿਰੋਮਣਿ = ਸ਼ਿਰੋਮਣੀ, ਉੱਤਮ ਹੈ, ਇਸੇ ਕਰਕੇ ਤਿਸ ਨਾਮ ਵਿਚ ਭਗਤ ਜਨ ਤੇਲ ਧਾਰਿ = ਧਾਰਾ ਵਤ ਇਕ-ਰਸ ਆਪਣੀ ਲਿਵ = ਬਿਰਤੀ, ਪ੍ਰੀਤੀ ਲਾ ਰਹੇ ਹਨ।

## ਸੋਈ ਨਾਮੁ ਪਦਾਰਥੁ, ਅਮਰ ਗੁਰ; ਤੁਸਿ ਦੀਓ ਕਰਤਾਰਿ ॥੬॥

ਹੇ ਸ੍ਰੀ ਗੁਰੂ ਅਮਰ = ਅਮਰਦਾਸ ਸਾਹਿਬ ਜੀ! ਸੋਈ = ਉਹ ਨਾਮ ਰੂਪੀ ਪਦਾਰਥ ਤੁਹਾਨੂੰ ਕਰਤਾਰਿ = ਕਰਤਾ ਪੁਰਖ ਦੇ ਸਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਤੁਸਿ = ਪ੍ਰਸੰਨ ਹੋ ਕੇ ਦੀਓ = ਦੇਣਾ ਕੀਤਾ ਹੈ **ਵਾ:** ਕਰਤਾਰ ਦਾ ਨਾਮ ਤੁਸੀਂ ਤਰੁੱਠ ਕੇ ਸਿੱਖਾਂ ਨੂੰ ਦੇਣਾ ਕੀਤਾ ਹੈ॥੬॥

## ਸਤਿ ਸੂਰਉ, ਸੀਲਿ ਬਲਵੰਤੁ;

ਹੇ ਸ੍ਰੀ ਗੁਰੂ ਅਮਰਦਾਸ ਜੀ! ਤੁਸੀਂ ਸਤਿ = ਸਤਿਪ੍ਰਤੱਗੀ ਤੇ ਸੂਰਉ = ਸੂਰਮੇ ਹੋ **ਵਾ:** ਸੂਰਉ = ਸੂਰਜ ਵਾਂਗ ਪ੍ਰਕਾਸ਼ਵਾਨ ਹੋ ਕੇ ਅਗਿਆਨਤਾ ਦੇ ਹਨੇਰੇ ਨੂੰ ਮੇਟਣ ਵਾਲੇ ਹੋ, ਫੇਰ ਸੀਲਿ = ਨਿਮਰਤਾ ਦੇ ਸੁਭਾਵ ਵਾਲੇ ਅਤੇ ਬਲਵੰਤੁ = ਬਲ ਵਾਲੇ ਹੋ।

ਅਰਥਾਤ **ਸਤਿ**—ਸਤਿਗੁਰੂ ਜੀ ਸਤਵਾਦੀ, ਪ੍ਰਤੱਗੀ ਐਸੇ ਹਨ ਕਿ ਇਕ ਵਾਰ ਸ੍ਰੀ ਗੁਰੂ ਅਮਰਦਾਸ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਕਿਤੇ ਬਾਹਰ ਜਾ ਰਹੇ ਸਨ। ਗੁਰੂ ਅੰਗਦ ਸਾਹਿਬ ਜੀ ਗੁਰੂ ਅਮਰਦਾਸ ਜੀ ਦੀ ਸੱਜੀ ਬਾਂਹ ਪਕੜ ਕੇ ਕਹਿੰਦੇ ਕਿ ਤੁਸੀਂ ਸਾਡੇ ਬਰਾਬਰ ਹੀ ਚੱਲੋ ਪਰ ਗੁਰੂ ਅਮਰਦਾਸ ਜੀ ਥੋੜ੍ਹਾ ਸੰਕੋਚਦੇ ਸਨ। ਚੱਲਦਿਆਂ ਚੱਲਦਿਆਂ ਗੁਰੂ ਅਮਰਦਾਸ ਜੀ ਦੀ ਖੱਬੀ ਬਾਂਹ ਕੁਝ ਕੁ ਗੁਰੂ ਅੰਗਦ ਸਾਹਿਬ ਜੀ ਤੋਂ ਅੱਗੇ ਹੋ ਗਈ। ਤਦੋਂ ਗੁਰੂ ਅਮਰਦਾਸ ਜੀ ਨੇ ਇਹ ਪ੍ਰਤਿੱਗਿਆ ਕੀਤੀ ਕਿ ਇਸ ਬਾਂਹ ਨੇ ਸਤਿਗੁਰਾਂ ਦੀ ਨਿਰਾਦਰੀ ਕੀਤੀ ਹੈ, ਜੇਕਰ ਇਸ ਨੂੰ ਕੱਟ ਦਿੱਤਾ ਤਾਂ ਗੁਰੂ ਜੀ ਨਰਾਜ਼ ਹੋ ਜਾਣਗੇ, ਇਸ ਲਈ ਇਸ ਬਾਂਹ ਕੋਲੋਂ ਅੱਜ ਤੋਂ ਬਾਅਦ ਕੋਈ ਕੰਮ ਨਹੀਂ ਲੈਣਾ। ਇਹ ਪ੍ਰਤਿੱਗਿਆ ਕਰ ਕੇ ਸਤਿਗੁਰੂ ਅਮਰਦਾਸ ਜੀ ਨੇ ਸਰੀਰ ਦੇ ਅੰਤ ਤਕ ਖੱਬੀ ਬਾਂਹ ਤੋਂ ਕੋਈ ਕੰਮ ਨਾ ਲਿਆ, ਐਸੇ ਸਤਿਪ੍ਰਤੱਗੀ ਸਨ।

**ਸੂਰਉ**—ਸੂਰਬੀਰ ਐਸੇ ਸਨ ਕਿ ਪੰਜੇ ਕਾਮ ਕ੍ਰੋਧ ਆਦਿ ਵੈਰੀਆਂ ਨੂੰ ਵੱਸ ਵਿਚ ਕੀਤਾ ਹੋਇਆ ਸੀ। ਸਤਿਗੁਰੂ ਜੀ ਐਸੇ ਸੂਰਮੇ ਸਨ ਕਿ ਇਕ ਵਾਰ ਗੋਇੰਦਵਾਲ ਸਾਹਿਬ ਵਿਖੇ ਅੰਮ੍ਰਿਤ ਵੇਲੇ ਇਕ ਬੀਬੀ ਦੇ ਰੋਣ ਦੀ ਆਵਾਜ਼ ਆਈ। ਸਤਿਗੁਰਾਂ ਨੇ ਆਪਣੇ ਸੇਵਕ ਬੱਲੂ ਨੂੰ ਭੇਜ ਕੇ ਮਾਈ ਦੇ ਰੋਣ ਦਾ ਕਾਰਨ ਪੁੱਛਿਆ। ਤਦੋਂ ਉਸ ਨੇ ਆ ਕੇ ਕਿਹਾ ਕਿ ਸਤਿਗੁਰੂ ਜੀ! ਉਸ ਮਾਈ ਦਾ ਪੁੱਤਰ ਮਰ ਗਿਆ ਹੈ। ਉਸ ਵੇਲੇ ਸਤਿਗੁਰਾਂ ਨੇ ਕਾਲ ਨੂੰ ਹੁਕਮ ਕੀਤਾ ਕਿ ਜਿਤਨਾ ਚਿਰ ਅਸੀਂ ਗੁਰਿਆਈ ਉੱਪਰ ਇਸਥਿਤ ਹਾਂ, ਉਤਨਾ ਚਿਰ ਤੂੰ ਗੋਇੰਦਵਾਲ ਨਹੀਂ ਆਉਣਾ। ਸੋ ਜਿਤਨਾ ਚਿਰ ਸਤਿਗੁਰੂ ਜੀ ਨੇ ਆਪਣਾ ਸਰੀਰ ਰੱਖਿਆ, ਉਤਨਾ ਚਿਰ ਗੋਇੰਦਵਾਲ ਵਿਖੇ ਕਾਲ ਨਹੀਂ ਆਇਆ।

**ਸੀਲਿ**—ਸਤਿਗੁਰਾਂ ਦਾ ਐਸਾ ਸੀਲ ਸੁਭਾਅ ਸੀ ਕਿ ਇਕ ਵਾਰ ਭਾਈ ਦਾਤੂ ਨੇ ਸਤਿਗੁਰਾਂ ਦੇ ਆਣ ਕੇ ਗੱਦੀ ਉੱਪਰ ਬੈਠੇ ਹੋਇਆਂ ਦੇ ਲੱਤ ਮਾਰੀ। ਸਤਿਗੁਰੂ ਜੀ ਪਲੰਘੇ ਤੋਂ ਹੇਠਾਂ ਡਿੱਗ ਪਏ ਅਤੇ ਸਰੀਰ ਨੂੰ ਸੰਭਾਲਦੇ ਹੋਏ ਦਾਤੂ ਜੀ ਦੇ ਚਰਨ ਪਕੜ ਲਏ ਅਤੇ ਕਿਹਾ ਕਿ ਤੁਸੀਂ ਮੇਰੇ ਗੁਰੂ ਦੇ ਪੁੱਤਰ ਹੋ, ਮੇਰਾ ਸਰੀਰ ਬਿਰਧ ਹੋ ਗਿਆ ਹੈ, ਜਿਸ ਕਰਕੇ ਹੱਡ ਬਹੁਤ ਸਖ਼ਤ ਹੋਏ ਪਏ ਹਨ, ਤੁਹਾਡੇ ਚਰਨ ਨਰਮ ਹਨ, ਕਿਤੇ ਇਨ੍ਹਾਂ ਚਰਨਾਂ ਨੂੰ ਦੁੱਖ ਨਾ ਪਹੁੰਚਿਆ ਹੋਵੇ। ਇਉਂ ਨਿਮਰਤਾ ਵਾਲਾ ਸੁਭਾਅ ਧਾਰਨ ਕਰ ਕੇ ਰੱਖਿਆ।

**ਬਲਵੰਤੁ**—ਬਲ ਵਾਲੇ ਐਸੇ ਸਨ ਕਿ ਜਿਨ੍ਹਾਂ ਨੇ ਆਪਣੇ ਬਚਨਾਂ ਦੇ ਬਲ ਨਾਲ ਸਿੱਖਾਂ ਨੂੰ ਰਿਧੀਆਂ ਸਿਧੀਆਂ ਬਖ਼ਸ਼ ਦਿੱਤੀਆਂ, ਬਾਈ ਮੰਜੀਆਂ ਤੇ ਬਹੱਤਰ ਪੀੜ੍ਹੇ ਸਿੱਖਾਂ ਨੂੰ ਬਖ਼ਸ਼ ਦਿੱਤੇ ਅਤੇ ਆਪਣੇ ਅਨਿੰਨ ਸੇਵਕ ਗੁਰੂ ਰਾਮਦਾਸ ਜੀ ਨੂੰ ੬ ਸਾਲ ੧੧ ਮਹੀਨੇ ਅਤੇ ੨੦ ਦਿਨ ਦੀ ਆਯੂ ਬਖ਼ਸ਼ ਕੇ ਗੁਰਤਾ ਗੱਦੀ 'ਤੇ ਇਸਥਿਤ ਕਰ ਦਿੱਤਾ।

## ਸਤਭਾਇ ਸੰਗਤਿ ਸਘਨ; ਗਰੂਅ ਮਤਿ ਨਿਰਵੈਰਿ ਲੀਣਾ॥

ਸਤਭਾਇ = ਨਿਸਚੇ ਕਰਕੇ ਤੁਹਾਡੀ ਸੰਗਤ ਬਹੁਤ ਸਘਨ = ਸੰਘਣੀ ਹੈ **ਵਾ:** ਸਤ ਚਿੱਤ ਅਨੰਦ ਸਰੂਪ ਹਰੀ ਵਿਚ ਤੁਹਾਡਾ ਪ੍ਰੇਮ ਹੈ ਅਤੇ ਤੁਹਾਡੀ ਸਤਿਸੰਗਤ ਬਹੁਤ ਸੰਘਣੀ ਹੈ। ਤੁਹਾਡੀ ਗਰੂਅ = ਗੌਰਵਤਾ, ਗੁਰਮਤਿ ਦੇਣ ਵਾਲੀ ਭਾਰੀ ਮਤਿ = ਬੁੱਧ ਹੈ ਅਤੇ ਤੁਸੀਂ ਨਿਰਵੈਰਿ = ਵੈਰ ਤੋਂ ਰਹਿਤ ਹਰੀ ਵਿਚ ਲੀਣਾ = ਲੀਨ ਰਹਿੰਦੇ ਹੋ।

## ਜਿਸੁ ਧੀਰਜੁ, ਧੁਰਿ ਧਵਲੁ; ਧੁਜਾ ਸੇਤਿ, ਬੈਕੁੰਠ ਬੀਣਾ॥

ਜਿਸ ਵਾਹਿਗੁਰੂ ਨੇ ਧੁਰਿ = ਆਦਿ ਤੋਂ ਹੀ ਧਰਮ ਰੂਪੀ ਧਵਲੁ = ਧੌਲੇ ਬੈਲ ਨੂੰ ਧੀਰਜੁ = ਧੀਰਜਤਾ ਦਿੱਤੀ ਹੋਈ ਹੈ ਅਤੇ ਜਿਸ ਦੇ ਬੈਕੁੰਠ ਰੂਪੀ ਘਰ ਵਿਚ ਸੇਤਿ = ਚਿੱਟੀ ਧੁਜਾ ਬੀਣਾ = ਬਣ ਰਹੀ ਹੈ, ਉਸੇ ਪਰਮਾਤਮਾ ਦਾ ਸਰੂਪ ਤੁਸੀਂ ਹੋ **ਵਾ:** ਆਪ ਜੀ ਦਾ ਬਉਲੀ ਸਾਹਿਬ ਉਪਰ ਸੇਤਿ = ਚਿੱਟਾ ਧੁਜਾ = ਨਿਸ਼ਾਨ, ਝੰਡਾ ਸੋਭ ਰਿਹਾ ਹੈ **ਅਥਵਾ** ਜਿਸ ਆਪ ਜੀ ਦੇ ਹਿਰਦੇ ਅੰਦਰ ਧਵਲ ਵਤ ਧੁਰੋਂ ਹੀ ਧੀਰਜਤਾ ਦੀ ਬਖ਼ਸ਼ਿਸ਼ ਮਿਲੀ ਹੋਈ ਹੈ, ਆਪ ਜੀ ਦੀ ਜੱਸ ਰੂਪੀ ਧੁਜਾ ਸਾਰੇ ਸੰਸਾਰ ਅੰਦਰ ਲਹਿਰਾ ਰਹੀ ਹੈ। ਇਹ ਮਾਨੋ ਬੈਕੁੰਠ ਹੀ ਬਣ ਰਿਹਾ ਹੈ **ਵਾ:** ਆਪ ਜੀ ਦੀ ਸੰਗਤ ਬੈਕੁੰਠ ਰੂਪ ਹੀ ਬਣ ਰਹੀ ਹੈ **ਵਾ:** ਸਿੱਖਾਂ ਦੇ ਹਿਰਦਿਆਂ ਅੰਦਰ ਸੇਤ ਧੁਜਾ ਭਾਵ ਸਤੋਗੁਣ ਦੀ ਬਖ਼ਸ਼ਿਸ਼ ਕੀਤੀ ਹੈ ਅਰਥਾਤ ਚਿੱਤ ਨੂੰ ਉੱਜਲ ਕਰ ਦਿੱਤਾ ਹੈ ਅਤੇ ਬੈਕੁੰਠ = ਸੱਚਖੰਡ ਦੇ ਵਾਸੀ ਬਣਾ ਦਿੱਤਾ ਹੈ **ਵਾ:** ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਕੇ ਬੈਕੁੰਠ ਵਿਚ ਪਹੁੰਚਣ ਲਈ ਨਾਮ, ਗੁਰਬਾਣੀ ਰੂਪੀ ਸੇਤਿ = ਪੁਲ ਬਣਾਉਣਾ ਕੀਤਾ ਹੈ।

## ਪਰਸਹਿ ਸੰਤ ਪਿਆਰੁ; ਜਿਹ ਕਰਤਾਰਹ ਸੰਜੋਗੁ॥

ਸੰਤ = ਸ਼ਾਂਤ ਚਿੱਤ ਮਹਾਤਮਾ ਜਨ ਪਿਆਰ ਨਾਲ ਤੁਹਾਡੇ ਦਰਸ਼ਨਾਂ, ਚਰਨਾਂ ਨੂੰ ਪਰਸਹਿ = ਸਪਰਸ਼

ਕਰਦੇ ਹਨ, ਜਿਹ = ਜਿਨ੍ਹਾਂ ਦਾ ਤੁਸੀਂ ਕਰਤਾਰਹ = ਪਰਮਾਤਮਾ ਨਾਲ ਸੰਜੋਗੁ = ਮਿਲਾਪ ਕਰਵਾ ਦੇਂਦੇ ਹੋ **ਅਥਵਾ** ਜਿਨ੍ਹਾਂ ਸੰਤਾਂ ਦਾ ਪਰਮਾਤਮਾ ਦੇ ਨਾਲ ਮਿਲਾਪ ਹੋਇਆ ਪਿਆ ਹੈ, ਐਸੇ ਸੰਤ ਜਨ ਵੀ ਤੁਹਾਡੇ ਦਰਸ਼ਨਾਂ ਨੂੰ ਪਿਆਰ ਨਾਲ ਪਰਸਨਾ ਕਰਦੇ ਹਨ।

## ਸਤਿਗੁਰੂ ਸੇਵਿ ਸੁਖੁ ਪਾਇਓ; ਅਮਰਿ ਗੁਰਿ ਕੀਤਉ ਜੋਗੁ ॥੭॥

ਤੁਸੀਂ ਸਤਿਗੁਰੂ ਅੰਗਦ ਦੇਵ ਜੀ ਨੂੰ ਸੇਵਿ = ਸਿਮਰ, ਸੇਵਾ ਕਰ ਕੇ ਆਤਮਿਕ ਸੁਖ ਪਾਇਓ = ਪਾਉਣਾ ਕੀਤਾ ਹੈ। ਹੇ ਗੁਰੂ ਅਮਰਦਾਸ ਜੀ! ਗੁਰੂ ਅੰਗਦ ਦੇਵ ਜੀ ਨੇ ਦੁਨੀਆਂ ਦੇ ਤਾਰਨ ਵਾਸਤੇ ਤੁਹਾਨੂੰ ਸਭ ਕਿਸੇ ਦੇ ਜੋਗੁ = ਲਾਇਕ ਕੀਤਉ = ਕੀਤਾ ਹੈ **ਵਾ:** ਗੁਰਤਾ ਗੱਦੀ ਦੇ ਯੋਗ ਕਰ ਦਿੱਤਾ ਹੈ॥੭॥

## ਨਾਮੁ ਨਾਵਣੁ, ਨਾਮੁ ਰਸ ਖਾਣੁ; ਅਰੁ ਭੋਜਨੁ ਨਾਮ ਰਸੁ;

ਹੇ ਸਤਿਗੁਰੂ ਅਮਰਦਾਸ ਜੀ! ਪਰਮਾਤਮਾ ਦੇ ਨਾਮ ਦਾ ਜਪਣਾ ਹੀ ਆਪ ਜੀ ਦਾ ਨਾਵਣੁ = ਇਸ਼ਨਾਨ ਕਰਨਾ ਹੈ, ਅਨੇਕਾਂ ਰਸਾਂ ਦਾ ਖਾਣਾ ਵੀ ਨਾਮ ਹੀ ਹੈ। ਅਰੁ = ਅਤੇ ਭੋਜਨ ਦਾ ਰਸ ਵੀ ਨਾਮ ਹੀ ਹੈ **ਵਾ:** ਰਸੁ ਪ੍ਰੇਮ ਨਾਲ ਨਾਮ ਜਪਣਾ ਹੀ ਭੋਜਨ ਖਾਣਾ ਕਰਦੇ ਹੋ।

## ਸਦਾ ਚਾਯ, ਮੁਖਿ ਮਿਸ੍ਟ ਬਾਣੀ ॥

('ਚਾਇ' ਉਚਾਰਣ ਹੈ)

ਨਾਮ ਦੇ ਰਸ ਲੈਣ ਦਾ ਹੀ ਸਦਾ = ਹਮੇਸ਼ਾਂ ਤੁਹਾਨੂੰ ਚਾਯ = ਉਤਸ਼ਾਹ ਹੈ ਅਤੇ ਮੁੱਖੋਂ ਨਾਮ ਵਿਚ ਰੱਤੀ ਹੋਈ ਮਿਸ੍ਟ = ਮਿੱਠੀ ਬਾਣੀ ਬੋਲਦੇ ਹੋ।

## ਧਨਿ ਸਤਿਗੁਰੁ ਸੇਵਿਓ; ਜਿਸੁ ਪਸਾਇ, ਗਤਿ ਅਗਮ ਜਾਣੀ ॥

ਹੇ ਸਤਿਗੁਰੂ ਅਮਰਦਾਸ ਜੀ! ਤੁਸੀਂ ਧਨਿ = ਧੰਨਤਾ ਯੋਗ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੇਵਿਓ = ਸੇਵਨਾ ਕੀਤਾ ਹੈ, ਜਿਸ ਗੁਰੂ ਅੰਗਦ ਦੇਵ ਜੀ ਦੀ ਪਸਾਇ = ਮਿਹਰ ਦੀ ਦਾਤ ਕਰਕੇ ਤੁਸੀਂ ਅਗਮ = ਗੰਮਤਾ ਤੋਂ ਰਹਿਤ ਪਰਮਾਤਮਾ ਦੀ ਗਤਿ = ਪ੍ਰਾਪਤੀ ਜਾਣੀ = ਜਾਨਣਾ ਕੀਤੀ ਹੈ।

## ਕੁਲ ਸੰਬੂਹ ਸਮੁਧਰੇ; ਪਾਯਉ ਨਾਮ ਨਿਵਾਸੁ ॥

('ਸਮੁੱਧਰੇ' ਅਤੇ 'ਪਾਇਅਉ' ਉਚਾਰਣ ਹੈ)

ਤੁਸੀਂ ਪਰਮਾਤਮਾ ਦੇ ਨਾਮ ਦਾ ਹਿਰਦੇ ਵਿਚ ਨਿਵਾਸ ਪਾਯਉ = ਪਾਉਣਾ ਕੀਤਾ ਹੈ ਜਿਸ ਕਰਕੇ ਸੰਬੂਹ = ਸਾਰੀਆਂ ਕੁਲਾਂ (ਸਮ + ਉਧਰੇ) ਸਮ = ਭਲੀ ਪ੍ਰਕਾਰ ਉਧਰੇ = ਤਰ ਗਈਆਂ ਹਨ **ਅਥਵਾ** ਤੁਹਾਡੇ ਦੁਆਰਾ ਜਿਸ ਨੇ ਨਾਮ ਵਿਚ ਨਿਵਾਸ ਪਾਇਆ ਹੈ, ਉਸ ਦੀਆਂ ਸਾਰੀਆਂ ਕੁਲਾਂ ਦਾ ਸਮ = ਭਲੀ ਪ੍ਰਕਾਰ ਉਧਰੇ = ਪਾਰ-ਉਤਾਰਾ ਹੋ ਗਿਆ ਹੈ।

**[ਅੰਗ ੧੩੯੪]**

## ਸਕਯਥੁ ਜਨਮੁ ਕਲ੍ਯ੍ਚਰੈ; ਗੁਰੁ ਪਰਸਿਉ ਅਮਰ ਪ੍ਰਗਾਸੁ ॥੮॥

('ਸਕਇਅਥੁ' ਅਤੇ 'ਕੱਲਅ-ਉਚਰੈ' ਉਚਾਰਣ ਹੈ)

(ਕਲਅ + ਉਚਰੈ) ਕਲ ਭੱਟ ਜੀ ਉਚਰੈ = ਉਚਾਰਣ ਕਰਦੇ ਹਨ ਕਿ ਉਸ ਦਾ ਜਨਮ ਸਕਯਥੁ = ਸਫਲਾ

ਹੈ, ਜਿਸ ਨੇ ਪ੍ਰਗਾਸੁ = ਪ੍ਰਕਾਸ਼ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨ ਕਮਲਾਂ ਨੂੰ ਪਰਸਿਉ = ਪਰਸਨਾ, ਛੂਹਣਾ ਕੀਤਾ ਹੈ ॥੮॥

## ਬਾਰਿਜੁ ਕਰਿ ਦਾਹਿਣੈ; ਸਿਧਿ ਸਨਮੁਖ ਮੁਖੁ ਜੋਵੈ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਾਹਿਣੈ = ਸੱਜੇ ਕਰਿ = ਹੱਥ ਵਿਚ ਬਾਰਿਜੁ = ਪਾਣੀ ਤੋਂ ਜਨਮ ਲੈਣ ਵਾਲੇ ਕਮਲ ਦਾ ਨਿਸ਼ਾਨ ਹੈ **ਵਾ:** ਬਾਰਿਜੁ = ਕਵਲ ਭਾਵ ਲੱਛਮੀ (ਮਾਇਆ) ਸਤਿਗੁਰਾਂ ਦੇ ਸੱਜੇ ਪਾਸੇ ਖੜੀ ਰਹਿੰਦੀ ਹੈ, ਭਾਵ ਅਨੇਕਾਂ ਰਸਦਾਂ ਦੇ ਗੱਡੇ ਭਰ ਕੇ ਆਉਂਦੇ ਹਨ ਪਰ ਗੁਰੂ ਜੀ ਉਤਨੀ ਕੁ ਹੀ ਰਸਦ ਰੱਖਦੇ ਹਨ ਜਿਤਨੀ ਕੁ ਲੰਗਰ ਵਿਚ ਲੱਗ ਜਾਂਦੀ ਹੈ, ਬਾਕੀ ਗੱਡਿਆਂ ਦੇ ਗੱਡੇ ਬਾਹਰ ਹੀ ਖੜੇ ਰਹਿੰਦੇ ਹਨ।

ਫੇਰ ਅਨੇਕਾਂ ਸਿਧਿ = ਸਿੱਧੀਆਂ (ਅਲੌਕਿਕ ਸ਼ਕਤੀਆਂ) ਸਤਿਗੁਰਾਂ ਦੇ ਸਨਮੁਖ = ਸਾਹਮਣੇ ਹੋ ਕੇ ਮੁਖ ਨੂੰ ਜੋਵੈ = ਤੱਕ ਰਹੀਆਂ ਹਨ ਕਿ ਕਦੋਂ ਸਤਿਗੁਰੂ ਜੀ ਆਗਿਆ ਦੇਣ।

## ਰਿਧਿ ਬਸੈ ਬਾਂਵਾਂਗਿ; ਜੁ ਤੀਨਿ ਲੋਕਾਂਤਰ ਮੋਹੈ ॥

ਰਿਧਿ = ਅੰਨ ਦੀ ਅਤੋਟਤਾ ਵਾਲੀ ਸ਼ਕਤੀ ਬਾਂਵਾਂਗਿ = ਖੱਬੇ ਅੰਗ ਵਾਲੇ ਪਾਸੇ ਵੱਲ ਬਸੈ = ਵੱਸ ਰਹੀ ਹੈ, ਜੁ = ਜਿਹੜੀ ਤੀਨਿ = ਤਿੰਨੇ ਲੋਕਾਂਤਰ = ਲੋਕਾਂ ਦੇ ਅੰਦਰ ਸਭ ਨੂੰ ਮੋਹੈ = ਮੋਹ ਰਹੀ ਹੈ।

## ਰਿਦੈ ਬਸੈ ਅਕਹੀਉ; ਸੋਇ ਰਸੁ ਤਿਨ ਹੀ ਜਾਤਉ ॥

('ਅ-ਕਹੀਉ' ਉਚਾਰਣ ਹੈ)

ਗੁਰੂ ਅਮਰਦਾਸ ਸਾਹਿਬ ਜੀ ਦੇ ਰਿਦੈ = ਹਿਰਦੇ ਵਿਚ ਅਕਹੀਉ = ਅਕਹਿ ਸਰੂਪ ਬਸੈ = ਵੱਸ ਰਿਹਾ ਹੈ, ਸੋਇ = ਉਹ ਅਕਹਿ ਸਰੂਪ ਦਾ ਰਸ = ਅਨੰਦ ਤਿਨ ਹੀ = ਤਿਸ ਗੁਰੂ ਅਮਰਦਾਸ ਜੀ ਨੇ ਹੀ ਜਾਤਉ = ਜਾਨਣਾ ਕੀਤਾ ਹੈ।

## ਮੁਖਹੁ ਭਗਤਿ ਉਚਰੈ; ਅਮਰੁ ਗੁਰੁ ਇਤੁ ਰੰਗਿ ਰਾਤਉ ॥

ਗੁਰੂ ਜੀ ਆਪਣੇ ਮੁਖਹੁ = ਮੁਖੜੇ ਤੋਂ ਭਗਤਿ = ਭਗਤੀ ਦਾ ਉਪਦੇਸ਼ ਉਚਰੈ = ਉਚਾਰਣ ਕਰਦੇ ਹਨ, ਗੁਰੂ ਅਮਰਦਾਸ ਜੀ ਇਤੁ = ਇਸ ਰੰਗਿ = ਪ੍ਰੇਮ ਵਿਚ ਰਾਤਉ = ਰੰਗੇ ਹੋਏ ਹਨ **ਵਾ:** ਗੁਰੂ ਅਮਰਦਾਸ ਜੀ ਦੇ ਸਿੱਖ ਵੀ ਇਸ ਰੰਗ ਵਿਚ ਰੱਤੇ ਹੋਏ ਮੁੱਖੋਂ ਭਗਤੀ ਵਾਲੇ ਬਚਨ ਉਚਾਰਣ ਕਰਦੇ ਹਨ।

## ਮਸਤਕਿ ਨੀਸਾਣੁ ਸਚਉ ਕਰਮੁ; ਕਲ੍ਯ ਜੋੜਿ ਕਰ ਧ੍ਯਾਇਅਉ ॥

('ਕੱਲਅ' ਅਤੇ 'ਧਿਆਇਅਉ' ਉਚਾਰਣ ਹੈ)

ਜਿਨ੍ਹਾਂ ਦੇ ਮਸਤਕਿ = ਮੱਥੇ ਉੱਪਰ ਸਚਉ = ਸੱਚੇ ਕਰਮਾਂ ਦਾ ਨੀਸਾਣੁ = ਲੇਖ ਪਿਆ ਹੋਇਆ ਹੈ, ਭੱਟ ਕਲ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੇ ਆਪਣੇ ਕਰ = ਹੱਥ ਜੋੜ ਕਰਕੇ ਗੁਰੂ ਅਮਰਦਾਸ ਜੀ ਨੂੰ ਧ੍ਯਾਇਅਉ = ਆਰਾਧਨਾ ਕੀਤਾ ਹੈ **ਅਥਵਾ** ਹੇ ਸ੍ਰੀ ਗੁਰੂ ਅਮਰਦਾਸ ਜੀ! ਤੁਹਾਡੇ ਮਸਤਕ ਉੱਪਰ ਗੁਰੂ ਦੀ ਕਰਮ = ਮਿਹਰ ਦਾ ਸੱਚਾ ਲੇਖ ਪਿਆ ਹੋਇਆ ਹੈ, ਮੈਂ ਆਪਣੇ ਪ੍ਰਤੱਖ **ਵਾ:** ਮਨ ਬੁੱਧ ਰੂਪੀ ਹੱਥ ਜੋੜ ਕੇ ਤੁਹਾਡੇ ਜੱਸ ਨੂੰ ਧਿਆਉਣਾ ਕਰਦਾ ਹਾਂ।

## ਪਰਸਿਅਉ ਗੁਰੂ ਸਤਿਗੁਰ ਤਿਲਕੁ; ਸਰਬ ਇਛ ਤਿਨਿ ਪਾਇਅਉ ॥੯॥

ਹੇ ਸਤਿਗੁਰੂ ਅਮਰਦਾਸ ਜੀ! ਆਪ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਤਾ ਗੱਦੀ ਦਾ

ਤਿਲਕੁ = ਟਿੱਕਾ ਪਰਸਿਅਉ = ਪਰਸਨਾ ਭਾਵ ਦੇਣਾ ਕੀਤਾ ਹੈ, ਤੁਸੀਂ ਤਿਨਿ = ਉਨ੍ਹਾਂ ਗੁਰਾਂ ਪਾਸੋਂ ਸਰਬ = ਸਾਰੀਆਂ ਇੱਛਾਵਾਂ ਨੂੰ ਪਾਇਅਉ = ਪਾ ਲਿਆ ਹੈ **ਵਾ:** ਹੇ ਗੁਰੂ = ਪੂਜਨੀਕ ਤੇ ਤਿਲਕੁ = ਸ਼ਿਰੋਮਣੀ ਸਤਿਗੁਰੂ ਅਮਰਦਾਸ ਜੀ ! ਜਿਨ੍ਹਾਂ ਨੇ ਤੁਹਾਡੇ ਚਰਨਾਂ ਨੂੰ ਪਰਸਨਾ ਕੀਤਾ ਹੈ, ਤਿਨਿ = ਉਨ੍ਹਾਂ ਨੇ ਸਾਰੀਆਂ ਇੱਛਾਵਾਂ ਪ੍ਰਾਪਤ ਕਰ ਲਈਆਂ ਹਨ ॥੯॥

ਇਹ ਨੌਂ ਸਵੱਈਏ ਕੱਲ੍ਹ ਭੱਟ ਜੀ ਦੇ ਆਏ ਹਨ। ਅੱਗੇ ਤਿੰਨ ਸਵਈਏ ਜਾਲਪ ਭੱਟ ਜੀ ਦੇ ਆ ਰਹੇ ਹਨ, ਇਕ ਜਲ ਭੱਟ ਜੀ ਦਾ ਤੇ ਫੇਰ ਇਕ ਜਾਲਪ ਭੱਟ ਜੀ ਦਾ ਸਵਈਆ ਆਵੇਗਾ।

## ਚਰਣ ਤ ਪਰ ਸਕਯਥ; ਚਰਣ ਗੁਰ ਅਮਰ ਪਵਲਿ ਰਯ ॥

('ਪਵੱਲਿ' ਅਤੇ 'ਰੈ' ਉਚਾਰਣ ਹੈ)

ਹੇ ਭੱਟ ਜਨੋਂ ! ਚਰਣ ਤ = ਤਾਂ ਪਰ = ਵਿਸ਼ੇਸ਼ ਕਰਕੇ ਉਹੀ ਸਕਯਥ = ਸਫਲੇ ਹਨ ਜਿਹੜੇ ਚਰਣ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਬਾਰ ਦੇ ਰਯ = ਰਸਤੇ ਉੱਪਰ ਪਵਲਿ = ਪੈਂਦੇ ਹਨ।

## ਹਥ ਤ ਪਰ ਸਕਯਥ; ਹਥ ਲਗਹਿ ਗੁਰ ਅਮਰ ਪਯ ॥

ਹੱਥ ਤਾਂ ਪਰ = ਵਿਸ਼ੇਸ਼ ਕਰਕੇ ਉਹੀ ਸਕਯਥ = ਸਫਲੇ ਹਨ, ਜਿਹੜੇ ਹੱਥ ਗੁਰੂ ਅਮਰਦਾਸ ਸਾਹਿਬ ਜੀ ਦੇ ਪਯ = ਚਰਨਾਂ ਨਾਲ ਲਗਹਿ = ਲੱਗਦੇ ਹਨ।

## ਜੀਹ ਤ ਪਰ ਸਕਯਥ; ਜੀਹ ਗੁਰ ਅਮਰੁ ਭਣਿਜੈ ॥

ਜੀਹ = ਜੀਭ ਵੀ ਤ = ਤਾਂ ਹੀ ਪਰ = ਵਿਸ਼ੇਸ਼ ਕਰਕੇ ਸਕਯਥ = ਸਫਲੀ ਹੈ, ਜਦੋਂ ਜੀਹ = ਜੀਭ ਗੁਰੂ ਅਮਰਦਾਸ ਸਾਹਿਬ ਜੀ ਦੇ ਨਾਮ, ਜੱਸ ਨੂੰ ਭਣਿਜੈ = ਉਚਾਰਣ ਕਰਦੀ ਹੈ।

## ਨੈਣ ਤ ਪਰ ਸਕਯਥ; ਨਯਣਿ ਗੁਰੁ ਅਮਰੁ ਪਿਖਿਜੈ ॥

('ਨੈਣ', 'ਨਇਣਿ' ਉਚਾਰਣ ਹੈ)

ਨੈਣ = ਨੇਤਰ ਵੀ ਤ = ਤਾਂ ਹੀ ਪਰ = ਵਿਸ਼ੇਸ਼ ਕਰਕੇ ਸਕਯਥ = ਸਫਲੇ ਹਨ, ਜਦੋਂ ਨਯਣਿ = ਨੇਤਰ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਪਿਖਿਜੈ = ਵੇਖਦੇ ਹਨ। ਜੈਸਾ ਕਿ :

**ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥** *(ਅੰਗ ੭੨੪)*

## ਸ੍ਰਵਣ ਤ ਪਰ ਸਕਯਥ; ਸ੍ਰਵਣਿ ਗੁਰੁ ਅਮਰੁ ਸੁਣਿਜੈ ॥

ਸ੍ਰਵਣ = ਕੰਨ ਵੀ ਤ = ਤਦ ਹੀ ਪਰ = ਵਿਸ਼ੇਸ਼ ਕਰਕੇ ਸਕਯਥ = ਸਫਲੇ ਹਨ, ਜਦੋਂ ਸ੍ਰਵਣਿ = ਕੰਨ ਗੁਰੂ ਅਮਰਦਾਸ ਜੀ ਦੇ ਨਾਮ, ਜੱਸ ਨੂੰ ਸੁਣਿਜੈ = ਸੁਣਨਾ ਕਰਦੇ ਹਨ।

## ਸਕਯਥੁ ਸੁ ਹੀਉ, ਜਿਤੁ ਹੀਅ ਬਸੈ; ਗੁਰ ਅਮਰਦਾਸੁ ਨਿਜ ਜਗਤ ਪਿਤ ॥

ਸੁ = ਉਹ ਹੀਉ = ਹਿਰਦਾ ਵੀ ਸਕਯਥੁ = ਸਫਲਾ ਹੈ, ਜਿਤੁ = ਜਿਸ ਹੀਅ = ਹਿਰਦੇ ਵਿਚ ਜਗਤ = ਸੰਸਾਰ ਦੇ ਪਿਤਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨਿਜ = ਆਪ ਬਸੈ = ਵੱਸਦੇ ਹਨ।

## ਸਕਯਥੁ ਸੁ ਸਿਰੁ, ਜਾਲਪੁ ਭਣੈ; ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥

ਭੱਟ ਜਾਲਪ ਜੀ ਭਣੈ = ਉਚਾਰਣ ਕਰਦੇ ਹਨ ਕਿ ਸੁ = ਉਹ ਸਿਰ ਵੀ ਸਕਯਥੁ = ਸਫਲਾ ਹੈ,

ਜੁ = ਜਿਹੜਾ ਸਿਰ ਨਿਤ = ਨਿਤਾਪ੍ਰਤੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਉੱਪਰ ਨਿਵੈ = ਝੁਕਦਾ ਹੈ॥੧॥੧੦॥ ਜੈਸਾ ਕਿ :

**ਸਫਲ ਮੂਰਤੁ ਸਫਲ ਓਹ ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥੨॥**
**ਸਫਲੁ ਓਹੁ ਮਾਥਾ ਸੰਤ ਨਮਸਕਾਰਸਿ॥ ਚਰਣ ਪੁਨੀਤ ਚਲਹਿ ਹਰਿ ਮਾਰਗਿ॥੩॥**

*(ਗਉੜੀ ਮ: ੫, ਅੰਗ ੧੯੧)*

**ਵਾ:** **ਨੇਤ੍ਰ ਪੁਨੀਤ ਪੇਖਤ ਹੀ ਦਰਸ॥ ਧਨਿ ਮਸਤਕ ਚਰਨ ਕਮਲ ਹੀ ਪਰਸ॥**

*(ਗਉੜੀ ਮ: ੫, ਅੰਗ ੨੦੧)*

**ਵਾ:** **ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥**
**ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ॥**
**ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ॥**
**ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ॥੨॥**
**ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ॥**
**ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥**
**ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ॥**
**ਨਾਨਕੁ ਤਿਨ੍ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ॥੩॥**

*(ਬਿਹਾਗੜਾ ਮ: ੪, ਅੰਗ ੫੪੦)*

**ਵਾ:** **ਸਫਲ ਜਨਮ ਗੁਰਮੁਖਿ ਹੁਇ ਜਨਮ ਜੀਤਯੋ ਚਰਨ ਸਫਲ ਗੁਰ ਮਾਰਗ ਰਵਨ ਕੈ।**
**ਲੋਚਨ ਸਫਲ ਗੁਰ ਦਰਸ ਵਿਲੋਕਨ ਕੈ ਮਸਤਕ ਸਫਲ ਰਜ ਪਦ ਗਵਨ ਕੈ।**
**ਹਸਤ ਸਫਲ ਨਮ ਸਤਿਗੁਰ ਬਾਣੀ ਲਿਖੇ ਸੁਰਤ ਸਫਲ ਗੁਰ ਸਬਦ ਸ੍ਰਵਨ ਕੈ।**
**ਸੰਗਤਿ ਸਫਲ ਗੁਰਸਿਖ ਸਾਧ ਸੰਗਮ ਕੈ, ਪ੍ਰੇਮ ਨੇਮ ਗੰਮਿਤਾ ਤ੍ਰਿਕਾਲ ਤ੍ਰਿਭਵਨ ਕੈ।**

*(ਭਾਈ ਗੁਰਦਾਸ ਜੀ, ਕਬਿੱਤ (੯੧)*

## ਤਿਨਰ ਦੁਖ ਨਹ ਭੁਖ; ਤਿਨਰ ਨਿਧਨ ਨਹੁ ਕਹੀਅਹਿ॥

('ਤਿ-ਨਰ' ਅਤੇ 'ਨਿ-ਧਨ' ਉਚਾਰਣ ਹੈ)

ਤਿ = ਉਨ੍ਹਾਂ ਨਰ = ਮਨੁੱਖਾਂ ਨੂੰ ਨਾ ਜੰਮਣ ਮਰਨ ਦਾ ਦੁਖ ਤੇ ਨਾ ਆਸਾ ਤ੍ਰਿਸ਼ਨਾ ਰੂਪੀ ਭੁੱਖ ਹੈ ਅਤੇ ਤਿ = ਉਹ ਨਰ = ਪੁਰਸ਼ ਨਿਧਨ = ਧਨ ਤੋਂ ਹੀਣੇ ਕੰਗਾਲ ਵੀ ਨਹੀਂ ਕਹੀਅਹਿ = ਆਖੀਦੇ।

## ਤਿਨਰ ਸੋਕੁ ਨਹੁ ਹੂਐ; ਤਿਨਰ ਸੇ ਅੰਤੁ ਨ ਲਹੀਅਹਿ॥

ਤਿ = ਉਨ੍ਹਾਂ ਨਰ = ਮਨੁੱਖਾਂ ਨੂੰ ਕੋਈ ਸੋਕੁ = ਗ਼ਮ ਵੀ ਨਹੁ = ਨਹੀਂ ਹੂਐ = ਹੁੰਦਾ, ਤਿ = ਉਨ੍ਹਾਂ ਨਰ = ਮਨੁੱਖਾਂ ਦਾ ਸੇ = ਤਿੰਨੇ ਲੋਕਾਂ ਵਿਚ ਅੰਤੁ = ਅਖ਼ੀਰ ਨਹੀਂ ਲਹੀਅਹਿ = ਜਾਣ ਸਕੀਦਾ **ਵਾ:** ਤਿੰਨੇ ਲੋਕ ਅੰਤ ਨਹੀਂ ਜਾਣ ਸਕਦੇ।

## ਤਿਨਰ ਸੇਵ ਨਹੁ ਕਰਹਿ; ਤਿਨਰ ਸਯ ਸਹਸ ਸਮਪਹਿ॥

('ਸੈ' ਅਤੇ 'ਸਮੱਪਹਿ' ਉਚਾਰਣ ਹੈ)

ਤਿ = ਉਹ ਨਰ = ਮਨੁੱਖ ਕਿਸੇ ਹੋਰ ਦੇਵੀ ਦੇਵਤੇ ਦੀ ਸੇਵ = ਟਹਿਲ ਨਹੁ = ਨਹੀਂ ਕਰਹਿ = ਕਰਦੇ ਤਿ = ਉਹ ਨਰ = ਮਨੁੱਖ ਤਾਂ ਸਯ = ਸੈਂਕੜੇ ਲੋਕਾਂ ਨੂੰ ਸਹਸ = ਹਜ਼ਾਰਾਂ ਪਦਾਰਥ ਸਮਪਹਿ = ਸਮਰਪਣ ਕਰ ਦੇਂਦੇ ਹਨ।

## ਤਿਨਰ ਦੁਲੀਚੈ ਬਹਹਿ; ਤਿਨਰ ਉਥਪਿ ਬਿਥਪਹਿ ॥

('ਉ-ਥੱਪਿ' ਤੇ 'ਬਿ-ਥੱਪਹਿ' ਉਚਾਰਣ ਹੈ)

ਤਿ = ਉਹ ਨਰ = ਮਨੁੱਖ ਪਰਮਾਤਮਾ ਦੀ ਦਰਗਾਹ ਵਿਚ ਦੁਲੀਚੈ = ਗਲੀਚਿਆਂ ਉੱਪਰ ਬੈਠਦੇ ਹਨ **ਵਾ:** ਗਿਆਨ ਰੂਪੀ ਗਲੀਚੇ ਉੱਪਰ ਬੈਠਦੇ ਹਨ, ਤਿ = ਉਹ ਨਰ = ਮਨੁੱਖ ਅਗਿਆਨ ਆਦਿ ਔਗੁਣਾਂ ਨੂੰ ਉਥਪਿ = ਪੁੱਟ ਕੇ ਗਿਆਨ ਆਦਿ ਗੁਣਾਂ ਨੂੰ ਬਿਥਪਹਿ = ਵਿਸ਼ੇਸ਼ ਕਰਕੇ ਅਸਥਾਪਨ ਕਰ ਲੈਂਦੇ ਹਨ।

## ਸੁਖ ਲਹਹਿ ਤਿਨਰ ਸੰਸਾਰ ਮਹਿ; ਅਭੈ ਪਟੁ ਰਿਪ ਮਧਿ ਤਿਹ ॥

ਤਿ = ਉਹ ਨਰ = ਮਨੁੱਖ ਸੰਸਾਰ = ਜਗਤ ਮਹਿ = ਵਿਚ ਆਤਮ ਸੁਖ ਨੂੰ ਲਹਹਿ = ਪ੍ਰਾਪਤ ਕਰਦੇ ਹਨ, ਜੋ ਪ੍ਰਤੱਖ ਜਾਂ ਕਾਮ ਕ੍ਰੋਧ ਰੂਪੀ ਰਿਪ = ਦੁਸ਼ਮਣ ਹਨ, ਤਿਹ = ਉਨ੍ਹਾਂ ਦੇ ਵਿਚ ਉਹ ਮਨੁੱਖ ਪਟੁ = ਚਤੁਰ ਹੋਣ ਕਰਕੇ ਅਭੈ = ਨਿਰਭੈ ਰਹਿੰਦੇ ਹਨ **ਵਾ:** ਨਿਰਭੈਤਾ ਦਾ ਪਟ = ਬਸਤ੍ਰ ਪਹਿਨ ਕੇ ਰੱਖਦੇ ਹਨ।

## ਸਕਯਥ ਤਿਨਰ ਜਾਲਪੁ ਭਣੈ;
## ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥੨॥੧੧॥

ਜਾਲਪ ਨਾਮੇ ਭੱਟ ਜੀ ਭਣੈ = ਉਚਾਰਣ ਕਰਦੇ ਹਨ ਕਿ ਤਿ = ਉਹ ਨਰ = ਮਨੁੱਖ ਸਕਯਥ = ਸਫਲ ਜੀਵਨ ਵਾਲੇ ਹਨ, ਜਿਹ = ਜਿਨ੍ਹਾਂ ਉੱਪਰ ਗੁਰੂ ਅਮਰਦਾਸ ਜੀ ਸੁਪ੍ਰਸੰਨੁ = ਭਲੀ ਪ੍ਰਕਾਰ ਪ੍ਰਸੰਨ ਹੋਏ ਹਨ ॥੨॥੧੧॥

## ਤੈ ਪਢਿਅਉ ਇਕੁ, ਮਨਿ ਧਰਿਅਉ ਇਕੁ; ਕਰਿ ਇਕੁ ਪਛਾਣਿਓ ॥

ਹੇ ਗੁਰੂ ਅਮਰਦਾਸ ਸਾਹਿਬ ਜੀ ! ਤੁਸੀਂ ਇਕ ਵਾਹਿਗੁਰੂ ਨਾਮ ਨੂੰ ਹੀ ਗੁਰੂ ਅੰਗਦ ਦੇਵ ਜੀ ਦੁਆਰਾ ਪਢਿਅਉ = ਪੜ੍ਹਨਾ ਕੀਤਾ ਹੈ, ਮਨ ਵਿਚ ਵੀ ਇਕ ਪਰਮਾਤਮਾ ਨੂੰ ਹੀ ਧਰਿਅਉ = ਧਰਨਾ, ਵਸਾ ਕੇ ਰੱਖਣਾ ਕੀਤਾ ਹੈ ਅਤੇ ਉਸ ਇਕ ਪਰਮਾਤਮਾ ਨੂੰ ਇਕ ਕਰਿ = ਕਰਕੇ ਪਛਾਣਨਾ ਕੀਤਾ ਹੈ, ਭਾਵ ਉਸ ਵਰਗਾ ਹੋਰ ਕੋਈ ਦੂਸਰਾ ਨਹੀਂ ਮੰਨਣਾ ਕੀਤਾ।

## ਨਯਣਿ ਬਯਣਿ ਮੁਹਿ ਇਕੁ ਇਕੁ; ਦੁਹੁ ਠਾਂਇ ਨ ਜਾਣਿਓ ॥

('ਨਇਣਿ, ਬਇਣਿ' ਉਚਾਰਣ ਹੈ)

ਤੁਹਾਡੇ ਨਯਣਿ = ਨੇਤ੍ਰਾਂ ਵਿਚ ਵੀ ਇਕ ਪਰਮਾਤਮਾ ਹੈ, ਬਯਣਿ = ਬਚਨਾਂ ਵਿਚ ਇਕ ਪਰਮਾਤਮਾ ਹੈ ਅਤੇ ਮੁਹਿ = ਮੁਖ ਭਾਵ ਜੀਭਾ ਵਿਚ ਵੀ ਇਕ ਪਰਮਾਤਮਾ ਹੀ ਵੱਸਿਆ ਹੋਇਆ ਹੈ, ਫੇਰ ਦੁਹੁ = ਦ੍ਵੈਤ ਦੇ ਠਾਂਇ = ਥਾਂ ਨੂੰ ਜਾਣਿਓ = ਜਾਨਣਾ ਹੀ ਨਹੀਂ ਕੀਤਾ **ਵਾ:** ਵਾਹਿਗੁਰੂ ਤੋਂ ਛੁੱਟ ਕਿਸੇ ਦੂਸਰੇ ਨੂੰ ਉਸ ਵਰਗਾ ਸਮਰੱਥ ਨਹੀਂ ਜਾਨਣਾ ਕੀਤਾ **ਵਾ:** (ਦੁਹੁ ਠਾਂਇਨ ਜਾਣਿਓ) ਲੋਕ-ਪ੍ਰਲੋਕ ਜਾਂ ਜੀਵ ਈਸ਼ ਰੂਪੀ ਦੋਵੇਂ ਥਾਵਾਂ ਵਿਚ ਇਕ ਪਰਮਾਤਮਾ ਨੂੰ ਹੀ ਜਾਨਣਾ ਕੀਤਾ ਹੈ।

## ਸੁਪਨਿ ਇਕੁ, ਪਰਤਖਿ ਇਕੁ; ਇਕਸ ਮਹਿ ਲੀਣਉ ॥

ਸੁਪਨ ਅਵਸਥਾ ਵਿਚ ਵੀ ਇਕ ਪਰਮਾਤਮਾ ਨੂੰ ਵੇਖਦੇ ਹੋ, ਪਰਤਖਿ ਭਾਵ ਜਾਗਰਤ ਅਵਸਥਾ ਵਿਚ ਵੀ ਇਕ ਪਰਮਾਤਮਾ ਨੂੰ ਦੇਖਦੇ ਹੋ, ਫੇਰ ਸੁਖੋਪਤ ਅਵਸਥਾ ਵਿਚ ਵੀ ਇਕਸ = ਇਕ ਪਰਮਾਤਮਾ ਵਿਚ ਲੀਣਉ = ਲੀਨ ਰਹਿੰਦੇ ਹੋ।

## ਤੀਸ ਇਕੁ ਅਰੁ ਪੰਜਿ ਸਿਧੁ; ਪੈਤੀਸ ਨ ਖੀਣਉ ॥

ਤੀਸ = ਤੀਹ ਸਪਾਰਿਆਂ ਵਾਲੇ ਕੁਰਾਨ ਨੂੰ ਪੜ੍ਹਨ ਵਾਲਿਆਂ **ਵਾ:** ਤੀਹ ਰੋਜ਼ੇ ਰੱਖਣ ਵਾਲਿਆਂ ਅਰੁ = ਅਤੇ ਪੰਜ ਨਮਾਜ਼ਾਂ ਪੜ੍ਹਨ ਵਾਲਿਆਂ **ਵਾ:** ਤੀਹ ਦਿਨਾਂ ਅਤੇ ਪੰਜ ਤੱਤਾਂ ਆਦਿ ਸਾਰਿਆਂ ਵਿਚ ਇਕ ਪਰਮਾਤਮਾ ਨੂੰ ਹੀ ਸਿਧੁ = ਪਰਗਟ, ਗੁਪਤ ਰੂਪ ਜਾਨਣਾ ਕੀਤਾ ਹੈ, ਫੇਰ ਪੈਤੀਸ = ਪੈਂਤੀ ਅੱਖਰਾਂ ਵਾਲੀ ਗੁਰਮੁਖੀ ਵਿਚ ਵੀ ਉਸ ਨੂੰ ਖੀਣਉ = ਨਾਸ ਨਹੀਂ ਸਮਝਿਆ ਭਾਵ ਇਸ ਗੁਰਮੁਖੀ ਦੁਆਰਾ ਵੀ ਉਸ ਇਕ ਦਾ ਹੀ ਜੱਸ ਗਾ ਰਹੇ ਹੋ **ਵਾ:** ਪੈਂਤੀ ਅੱਖਰਾਂ ਵਾਲੀ ਗੁਰਮੁਖੀ ਵਿਚ ਖੀਣਤਾਈ, ਊਣਤਾਈ ਨਹੀਂ ਹੈ, ਭਾਵ ਇਹ ਸੰਪੂਰਨ, ਮੁਕੰਮਲ ਭਾਸ਼ਾ ਹੈ, ਇਸ ਦੇ ਵਿਚ ਤੁਸੀਂ ਬ੍ਰਹਮ ਗਿਆਨ ਦੇ ਤਾਈਂ ਕਥਨ ਕਰਦੇ ਹੋ।

**ਅਥਵਾ** ਤੀਹ ਵਰਤ ਰੱਖਣ ਵਾਲਿਆਂ (ਸਾਲ ਦੀਆਂ ਚੌਵੀ ਇਕਾਦਸ਼ੀਆਂ, ਕ੍ਰਿਸ਼ਨ ਜਨਮ ਅਸ਼ਟਮੀ, ਰਾਮ ਨੌਮੀ, ਸ਼ਿਵਰਾਤਰੀ, ਗਨੇਸ਼ ਚਤੁਰਥੀ, ਬਾਵਨ ਦੁਆਦਸ਼ੀ ਅਤੇ ਨਰਸਿੰਘ ਚੌਦੇਂ) ਅਤੇ ਪੰਜ ਭੂਤਕ ਸਰੀਰਾਂ ਵਿਚ ਵੀ ਇਕ ਪਰਮਾਤਮਾ ਨੂੰ ਸਿਧੁ = ਪ੍ਰਗਟ ਜਾਨਿਆ ਹੈ, ਫੇਰ ਇਨ੍ਹਾਂ ਪੈਂਤੀਆਂ ਵਿਚ ਖੀਣ ਭਾਵ ਘੱਟ ਨਹੀਂ ਜਾਨਿਆ, ਸਭਨਾਂ ਵਿਚ ਇਕ-ਰਸ ਵਾਹਿਗੁਰੂ ਨੂੰ ਵਿਆਪਕ ਜਾਨਿਆ ਹੈ।

ਗੁਰੂ ਅਮਰਦਾਸ ਜੀ ਦੀ ਉਮਰ ਦਾ ਅੰਦਾਜ਼ਾ ਵੀ ਇਸ ਦੇ ਵਿਚ ਸਪੱਸ਼ਟ ਹੈ **ਅਥਵਾ** ਤੀਸ = ੩੦ + ਇਕੁ = ੧ + ਪੰਜਿ = ੫ + ਪੈਤੀਸ = ੩੫, ਕੁਲ ੭੧। ਅਰਥਾਤ ਸ੍ਰੀ ਗੁਰੂ ਅਮਰਦਾਸ ਜੀ ੭੧ ਵਰ੍ਹੇ ਦੀ ਉਮਰ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਸਿਧੁ = ਪ੍ਰਾਪਤ ਹੋਏ ਅਤੇ ਫੇਰ ਬਾਰਾਂ ਸਾਲ ਸਤਿਗੁਰੂ ਜੀ ਦੀ ਸੇਵਾ ਕੀਤੀ ਪਰ ਕਦੇ ਵੀ ਖੀਣਉ = ਖੀਣਤਾ, ਭਾਵ ਬੁਢਾਪੇ ਦੀ ਕਮਜ਼ੋਰੀ ਨਹੀਂ ਮੰਨੀ ਭਾਵ ਜਵਾਨ ਸਿੱਖਾਂ ਨਾਲੋਂ ਵੀ ਵਧ ਕੇ ਸਤਿਗੁਰੂ ਜੀ ਦੀ ਸੇਵਾ ਕਰਦੇ ਰਹੇ।

## ਇਕਹੁ ਜਿ ਲਾਖੁ, ਲਖਹੁ ਅਲਖੁ ਹੈ; ਇਕੁ ਇਕੁ ਕਰਿ ਵਰਨਿਅਉ ॥

('ਲੱਖਹੁ' ਉਚਾਰਣ ਹੈ)

ਜਿ = ਜਿਹੜਾ ਪਰਮਾਤਮਾ ਇਕਹੁ = ਇਕ ਤੋਂ ਲਾਖੁ = ਲੱਖਾਂ ਰੂਪ ਹੋ ਜਾਂਦਾ ਹੈ ਅਤੇ ਲਖਹੁ = ਲੱਖਾਂ ਤੋਂ ਫੇਰ ਅਲਖੁ = ਲਖਣ ਤੋਂ ਰਹਿਤ ਅਣਗਿਣਤ ਜਾਂ ਇਕ ਰੂਪ ਹੋ ਜਾਂਦਾ ਹੈ, ਉਸ ਪਰਮਾਤਮਾ ਨੂੰ ਤੁਸੀਂ ਇਕੁ ਇਕੁ = ਇੱਕੋ ਇਕ ਰੂਪ ਕਰਿ = ਕਰਕੇ ਵਰਨਿਅਉ = ਵਰਣਨ ਕੀਤਾ ਹੈ **ਅਥਵਾ** ਜਿਹੜੇ ਇਕ ਪਰਮਾਤਮਾ ਤੋਂ ਲੱਖਾਂ ਜੀਵ ਬਣੇ, ਉਨ੍ਹਾਂ ਲੱਖਾਂ ਜੀਵਾਂ ਤੋਂ ਉਹ ਪਰਮਾਤਮਾ ਲਖਣ ਤੋਂ ਰਹਿਤ ਹੈ ਪਰ ਤੁਸੀਂ ਉਸ ਇਕ ਪ੍ਰਭੂ ਨੂੰ ਇਕੁ = ਅਦੁੱਤੀ ਕਰਕੇ ਹੀ ਵਰਣਨ ਕੀਤਾ ਹੈ।

## ਗੁਰ ਅਮਰਦਾਸ ਜਾਲਪੁ ਭਣੈ; ਤੂ ਇਕੁ ਲੋੜਹਿ, ਇਕੁ ਮੰਨਿਅਉ ॥੩॥੧੨॥

ਜਾਲਪ ਨਾਮੇ ਭੱਟ ਜੀ ਭਣੈ = ਕਥਨ ਕਰਦੇ ਹਨ ਕਿ ਹੇ ਗੁਰੂ ਅਮਰਦਾਸ ਸਾਹਿਬ ਜੀ! ਤੁਸੀਂ ਉਸ ਇਕ ਪਰਮਾਤਮਾ ਨੂੰ ਹੀ ਲੋੜਹਿ = ਚਾਹੁੰਦੇ ਹੋ ਅਤੇ ਇਕ ਨੂੰ ਹਿਰਦੇ ਦੇ ਅੰਦਰ ਮੰਨਿਅਉ = ਮੰਨਣਾ ਕਰਦੇ ਹੋ **ਵਾ:** ਇਕ ਦਾ ਹੀ ਸਿੱਖਾਂ ਤੋਂ ਮੰਨਣ ਕਰਵਾਉਂਦੇ ਹੋ ॥੩॥੧੨॥

## ਜਿ ਮਤਿ ਗਹੀ ਜੈਦੇਵਿ; ਜਿ ਮਤਿ ਨਾਮੈ ਸੰਮਾਣੀ ॥

ਜਿ = ਜਿਹੜੀ (ਭਗਤੀ, ਪ੍ਰੇਮ, ਨਾਮ ਵਾਲੀ) ਮਤਿ = ਮੱਤੀ ਜੈਦੇਵ ਭਗਤ ਜੀ ਨੇ ਗਹੀ = ਗ੍ਰਹਿਣ ਕੀਤੀ ਅਤੇ ਜਿ = ਜਿਹੜੀ ਮਤਿ = ਮੱਤੀ ਭਗਤ ਨਾਮੈ = ਨਾਮਦੇਵ ਜੀ ਦੇ ਅੰਦਰ ਸੰਮਾਣੀ = ਸਮਾਈ ਹੋਈ ਹੈ।

## ਜਿ ਮਤਿ ਤ੍ਰਿਲੋਚਨ ਚਿਤਿ; ਭਗਤ ਕੰਬੀਰਹਿ ਜਾਣੀ ॥

ਜਿ = ਜਿਹੜੀ ਭਗਤੀ, ਪ੍ਰੇਮ ਨਾਮ ਵਾਲੀ ਮਤਿ = ਮੱਤੀ ਭਗਤ ਤ੍ਰਿਲੋਚਨ ਜੀ ਦੇ ਚਿਤਿ = ਮਨ ਵਿਚ ਹੈ ਅਤੇ ਜਿਹੜੀ ਮੱਤੀ ਭਗਤ ਕਬੀਰ ਜੀ ਨੇ ਆਪਣੇ ਅੰਦਰ ਜਾਣੀ = ਜਾਨਣਾ ਕੀਤੀ ਹੈ।

## ਰੁਕਮਾਂਗਦ ਕਰਤੂਤਿ; ਰਾਮੁ ਜੰਪਹੁ ਨਿਤ ਭਾਈ ॥

ਰੁਕਮਾਂਗਦ ਰਾਜੇ ਦੀ ਜਤ ਸਤ ਵਿਚ ਪਰਪੱਕ ਰਹਿ ਕੇ ਭਗਤੀ ਦੀ ਕਰਤੂਤਿ = ਕਰਨੀ ਅਨੁਸਾਰ ਹੇ ਭਾਈ! ਤੁਸੀਂ ਵੀ ਸਾਰੇ ਨਿਤ = ਨਿਤਾਪ੍ਰਤੀ ਰਾਮੁ = ਪਰਮਾਤਮਾ ਦਾ ਨਾਮ ਜੰਪਹੁ = ਜਪਣਾ ਕਰੋ।

**ਸਾਖੀ—ਰਾਜੇ ਰੁਕਮਾਂਗਦ ਦੀ :** ਇਸ ਤੁਕ ਦੇ ਉੱਪਰ ਰਾਜੇ ਰੁਕਮਾਂਗਦ ਦੀ ਪੁਰਾਤਨ ਗ੍ਰੰਥਾਂ ਵਿੱਚੋਂ ਅੱਗੇ ਉਹ ਵਾਰਤਾ ਲਿਖੀ ਹੈ ਜੋ ਮਿਥਿਹਾਸ ਪ੍ਰਤੀਤ ਹੁੰਦੀ ਹੈ ਪਰ ਜੋ ਇਸ ਦੇ ਅਖ਼ੀਰ ਵਿਚ ਸਿਧਾਂਤ ਹੈ, ਉਹ ਮਿਥਿਆ ਨਾ ਹੋਣ ਕਰਕੇ ਰਾਜੇ ਰੁਕਮਾਂਗਦ ਦੀ ਮਹਾਨਤਾ ਵਧਾਉਣ ਕਰਕੇ ਇਹ ਸਾਖੀ ਦਿੱਤੀ ਹੈ। ਇਤਿਹਾਸ ਅਤੇ ਮਿਥਿਹਾਸ ਦੇ ਝੰਜਟ ਵਿਚ ਫਸਣ ਦੀ ਲੋੜ ਨਹੀਂ, ਅਖ਼ੀਰ ਦੇ ਸਿਧਾਂਤ ਨੂੰ ਸਮਝਣ ਦੀ ਲੋੜ ਹੈ।

ਰਾਜਾ ਰੁਕਮਾਂਗਦ ਇਕ ਬਹੁਤ ਹੀ ਧਰਮਾਤਮਾ ਰਾਜਾ ਹੋਇਆ ਹੈ ਜਿਸ ਦੇ ਭਗਤੀ ਦੇ ਪ੍ਰਤਾਪ ਕਰ ਕੇ ਅਤੇ ਬਹੁਤ ਨੀਤੀ ਨਾਲ ਰਾਜ ਕਰਨ ਕਰਕੇ ਸਾਰੀ ਪਰਜਾ ਬਹੁਤ ਸੁਖੀ ਸੀ। ਰਾਜੇ ਦੀ ਕਰਨੀ ਵੇਖ ਕੇ ਸਾਰੀ ਪਰਜਾ ਵੀ ਭਗਤੀ ਵਿਚ ਲੱਗੀ ਹੋਈ ਸੀ। ਇਸ ਰਾਜੇ ਨੇ ਆਪਣੇ ਮਹਿਲਾਂ ਪਾਸ ਇਕ ਬਹੁਤ ਸੁੰਦਰ ਬਾਗ਼ ਲਗਵਾਇਆ ਹੋਇਆ ਸੀ, ਜਿਸ ਵਿਚ ਬਹੁਤ ਸੁੰਦਰ ਰੁੱਖ ਅਤੇ ਫੁੱਲਾਂ ਦੇ ਬੂਟੇ ਸਨ, ਜੋ ਇੰਦ੍ਰ ਦੇ ਸੁਰਗਾ ਵਿਚ ਲੱਗੇ ਹੋਏ ਬਾਗ਼ ਨੂੰ ਵੀ ਮਾਤ ਪਾਉਂਦੇ ਸਨ। ਏਸੇ ਕਰਕੇ ਇੰਦਰ ਆਪਣੇ ਬਾਗ਼ ਦੀ ਸਜਾਵਟ ਲਈ ਅਪੱਛਰਾਂ ਨੂੰ ਭੇਜ ਕੇ ਰੁਕਮਾਂਗਦ ਦੇ ਬਾਗ਼ ਵਿੱਚੋਂ ਫੁੱਲ ਮੰਗਵਾਉਂਦਾ ਸੀ।

ਅਪੱਛਰਾਂ ਰੋਜ਼ ਰਾਤ ਨੂੰ ਆਣ ਕੇ ਫੁੱਲ ਤੋੜ ਕੇ ਲੈ ਜਾਇਆ ਕਰਨ। ਸਾਰੇ ਮਾਲੀ ਬਹੁਤ ਹੈਰਾਨ ਸਨ ਕਿ ਫੁੱਲ ਕੌਣ ਤੋੜਦਾ ਹੈ? ਫੇਰ ਸਭ ਨੇ ਰਾਜੇ ਪਾਸ ਬੇਨਤੀ ਕੀਤੀ ਕਿ ਤੁਹਾਡੇ ਬਾਗ਼ ਵਿੱਚੋਂ ਕੋਈ ਰੋਜ਼ ਹੀ ਸੁੰਦਰ ਫੁੱਲ ਤੋੜ ਕੇ ਲੈ ਜਾਂਦਾ ਹੈ। ਅਸੀਂ ਨਿਗਰਾਨੀ ਵੀ ਰੱਖੀ ਪਰ ਕੋਈ ਫੜਿਆ ਨਹੀਂ ਗਿਆ। ਰਾਜੇ ਨੇ ਹੋਰ ਪਹਿਰੇਦਾਰ ਲਗਾ ਕੇ ਰਾਖੀ ਕਰਨ ਲਈ ਕਿਹਾ ਪਰ ਫੇਰ ਵੀ ਰੋਜ਼ ਫੁੱਲ ਟੁੱਟਦੇ ਰਹਿਣ। ਰਾਜਾ ਬਹੁਤ ਹੈਰਾਨ ਹੋਇਆ। ਫੇਰ ਉਸ ਨੇ ਇਕ ਸਿਆਣੇ ਜੋਤਸ਼ੀ ਨੂੰ ਬੁਲਾ ਕੇ ਚੋਰ ਬਾਰੇ ਪੁੱਛਿਆ ਤਾਂ ਜੋਤਸ਼ੀ ਨੇ ਕਿਹਾ ਕਿ ਤੁਸੀਂ ਆਪਣੇ ਬਾਗ਼ ਦੇ ਫੁੱਲਾਂ ਦੇ ਨਾਲ ਚਿੱਟੇ ਬਤਾਊਆਂ ਦੇ ਬੂਟੇ ਲਗਾ ਦੇਵੋ। ਰਾਜੇ ਨੇ ਉਸੇ ਪ੍ਰਕਾਰ ਕਰਵਾਇਆ। ਸਮਾਂ ਪਾ ਕੇ ਬਤਾਊਆਂ ਦੇ ਬੂਟੇ ਵੱਡੇ ਹੋਏ। ਉਧਰ ਹਰ ਰੋਜ਼ ਦੇ ਅਨੁਸਾਰ ਅਪੱਛਰਾਂ ਫੁੱਲ ਤੋੜਨ ਵਾਸਤੇ ਆਈਆਂ। ਤਦੋਂ ਫੁੱਲ ਤੋੜਦਿਆਂ ਇਕ ਅਪੱਛਰਾ ਦੇ ਪੈਰ ਵਿਚ ਚਿੱਟੇ ਬਤਾਊਆਂ ਦਾ ਕੰਡਾ ਵੱਜ ਗਿਆ ਤੇ ਉਸ ਦੇ ਪੈਰ ਵਿੱਚੋਂ ਖ਼ੂਨ ਨਿਕਲ ਆਇਆ। ਬਾਕੀ ਦੀਆਂ ਅਪੱਛਰਾਂ ਉੱਡ ਗਈਆਂ ਪਰ ਇਸ ਵਿਚ ਉੱਡਣ ਦੀ ਸ਼ਕਤੀ ਨਾ ਰਹੀ। ਇਤਨੇ ਚਿਰ ਨੂੰ ਬਾਗ਼ ਵਿਚ ਮਾਲੀ ਆ ਗਏ। ਉਨ੍ਹਾਂ ਨੇ ਇਸ ਦੇ ਹੱਥ ਵਿਚ ਫੁੱਲ ਦੇਖ ਕੇ ਕਿਹਾ ਕਿ ਇਹੋ ਹੀ ਚੋਰਨੀ ਹੋਵੇਗੀ। ਉਨ੍ਹਾਂ ਵਿਚੋਂ ਇਕ ਨੇ ਰਾਜੇ ਕੋਲ ਜਾ ਕੇ ਕਿਹਾ ਕਿ ਤੁਹਾਡਾ ਚੋਰ ਪਕੜਿਆ ਗਿਆ ਹੈ। ਰਾਜੇ ਨੇ ਕਿਹਾ ਕਿ ਤੁਸੀਂ ਉਸ ਨੂੰ ਉਥੇ ਹੀ ਪਕੜ ਕੇ ਰੱਖੋ, ਮੈਂ ਕੁਝ ਸਮੇਂ ਵਿਚ ਆਉਂਦਾ ਹਾਂ। ਚੋਰ ਪਕੜੇ ਜਾਣ ਦੀ ਖ਼ਬਰ ਸੁਣ ਕੇ ਹੋਰ ਵੀ ਅਨੇਕਾਂ ਲੋਕ ਉੱਥੇ ਇਕੱਠੇ ਹੋ ਗਏ ਅਤੇ ਜਿਹੜਾ ਵੀ ਅਪੱਛਰਾ ਦਾ ਮੁੱਖ ਦੇਖੇ, ਉਹੋ ਹੀ ਉਸ ਉੱਪਰ ਮੋਹਿਤ ਹੋਈ ਜਾਵੇ ਪਰ ਰਾਜੇ ਦੇ ਭੈਅ ਕਰਕੇ ਕੋਈ ਅਪੱਛਰਾ ਦੇ ਕੋਲ ਨਾ ਜਾਵੇ। ਉਧਰੋਂ ਰਾਜਾ ਆ ਗਿਆ ਤੇ ਉਸ ਉੱਪਰ ਇਸ ਦੇ ਸੁੰਦਰ ਸਰੂਪ ਦਾ ਕੋਈ ਅਸਰ ਨਾ ਹੋਇਆ, ਉਸ ਨੇ ਰਾਜਸੀ ਸੁਭਾਅ ਨਾਲ ਪੁੱਛਿਆ ਕਿ ਤੂੰ ਸਾਡੇ ਬਾਗ਼

ਵਿੱਚੋਂ ਫੁੱਲ ਕਿਉਂ ਤੋੜਦੀ ਹੈਂ ? ਉਸ ਨੇ ਕਿਹਾ ਕਿ ਮੈਂ ਇਕ ਅਪੱਛਰਾ ਹਾਂ। ਮੈਨੂੰ ਇੰਦ੍ਰ ਰਾਜੇ ਨੇ ਸ੍ਵਰਗ ਵਿੱਚੋਂ ਭੇਜਿਆ ਹੈ। ਤੁਹਾਡੇ ਬਾਗ਼ ਦੀ ਸੁੰਦਰਤਾ ਅਤੇ ਫੁੱਲਵਾੜੀਆਂ ਉੱਪਰ ਮੋਹਿਤ ਹੋ ਕੇ ਰਾਜਾ ਇੰਦ੍ਰ ਸਾਨੂੰ ਰੋਜ਼ ਏਥੋਂ ਸੁੰਦਰ ਸੁੰਦਰ ਫੁੱਲ ਤੋੜਨ ਲਈ ਭੇਜਦਾ ਹੈ। ਇਸ ਵਿਚ ਮੇਰਾ ਕੋਈ ਕਸੂਰ ਨਹੀਂ ਹੈ। ਤਦੋਂ ਰਾਜੇ ਨੇ ਕਿਹਾ ਕਿ ਅੱਜ ਤੋਂ ਬਾਅਦ ਸਾਡੇ ਬਾਗ਼ ਵਿੱਚੋਂ ਫੁੱਲ ਨਹੀਂ ਤੋੜਨੇ। ਜੇਕਰ ਦੁਬਾਰਾ ਫੁੱਲ ਤੋੜਨ ਆਈ ਤਾਂ ਰਾਜ-ਡੰਡ ਜ਼ਰੂਰ ਮਿਲੇਗਾ। ਹੁਣ ਤੂੰ ਆਪਣੇ ਦੇਸ਼ ਨੂੰ ਚਲੀ ਜਾਹ। ਅੱਗੋਂ ਅਪੱਛਰਾ ਨੇ ਕਿਹਾ ਕਿ ਮੇਰੇ ਪੈਰ ਵਿਚ ਕੰਡਾ ਵੱਜਣ ਨਾਲ ਮੇਰੇ ਕੋਲ ਸ੍ਵਰਗ ਜਾਣ ਦੀ ਸ਼ਕਤੀ ਨਹੀਂ ਰਹੀ, ਪਰ ਜੇਕਰ ਕੋਈ ਇਕਾਦਸ਼ੀ ਦੇ ਵਰਤ ਦਾ ਫਲ ਮੈਨੂੰ ਦੇ ਦੇਵੇ ਤਾਂ ਮੈਂ ਸ੍ਵਰਗ ਵਿਚ ਜਾ ਸਕਦੀ ਹਾਂ। ਰਾਜੇ ਨੇ ਕਿਹਾ ਕਿ ਸਾਡੇ ਨਗਰ ਵਿਚ ਕੋਈ ਵੀ ਵਰਤ ਆਦਿ ਨਹੀਂ ਰੱਖਦਾ, ਸਾਰੇ ਭਜਨ ਬੰਦਗੀ ਕਰਦੇ ਹਨ। ਅਪੱਛਰਾ ਨੇ ਕਿਹਾ ਕਿ ਕੱਲ੍ਹ ਇਕਾਦਸ਼ੀ ਲੰਘ ਕੇ ਗਈ ਹੈ, ਜੇਕਰ ਕਿਸੇ ਨੇ ਹੋਰ ਕਾਰਨ ਕਰਕੇ ਵੀ ਕੋਈ ਪਦਾਰਥ ਨਾ ਖਾਧਾ ਹੋਵੇ, ਉਹ ਮੈਨੂੰ ਉਸ ਦਾ ਮਹਾਤਮਾ ਦੇ ਦੇਵੇ ਤਾਂ ਮੈਂ ਸ੍ਵਰਗ ਨੂੰ ਜਾ ਸਕਦੀ ਹਾਂ। ਤਦ ਪੁੱਛਣ ਤੋਂ ਪਤਾ ਲੱਗਾ ਕਿ ਕੱਲ੍ਹ ਪਟਰਾਣੀ ਦੇ ਗ਼ੁੱਸੇ ਹੋਣ ਕਾਰਨ ਇਕ ਗੋੱਲੀ ਨੇ ਕੁਝ ਨਹੀਂ ਖਾਧਾ ਸੀ। ਉਸ ਗੋੱਲੀ ਨੂੰ ਬੁਲਾਇਆ ਗਿਆ। ਤਦ ਉਸ ਗੋੱਲੀ ਦੇ ਮਹਾਤਮ ਅਰਪਨ ਨਾਲ ਉਹ ਅਪੱਛਰਾ ਸ੍ਵਰਗਾਂ ਨੂੰ ਗਈ।

ਸੋ ਇਸ ਪ੍ਰਕਾਰ ਰਾਜੇ ਰੁਕਮਾਂਗਦ ਦਾ ਸੁਭਾਅ ਸੀ ਜੋ ਅਪੱਛਰਾ ਦੇ ਸੁੰਦਰ ਸਰੂਪ ਨੂੰ ਦੇਖ ਕੇ ਇਕ ਰਤਾ ਭਰ ਵੀ ਨਾ ਡੋਲਿਆ ਅਤੇ ਉਸ ਦੇ ਗੁਨਾਹ ਨੂੰ ਵੀ ਮੁਆਫ਼ ਕਰ ਦਿੱਤਾ।

## ਅੰਮਰੀਕ ਪ੍ਰਹਲਾਦਿ; ਸਰਣਿ ਗੋਬਿੰਦ ਗਤਿ ਪਾਈ ॥

ਫੇਰ ਜਿਸ ਪ੍ਰੇਮ, ਭਗਤੀ, ਨਾਮ ਵਾਲੀ ਮਤ ਦੁਆਰਾ ਅੰਮਰੀਕ ਭਗਤ ਅਤੇ ਪ੍ਰਹਿਲਾਦ ਭਗਤ ਆਦਿ ਨੇ ਗੋਬਿੰਦ = ਪਰਮਾਤਮਾ ਦੀ ਸਰਣਿ = ਓਟ ਲੈ ਕੇ ਗਤਿ = ਮੁਕਤੀ ਪਾਈ = ਪਾਉਣਾ ਕੀਤੀ।

## ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ; ਸੁਮਤਿ ਜਲ੍ਯ ਜਾਣੀ ਜੁਗਤਿ ॥

('ਜੱਲਯ' ਉਚਾਰਣ ਹੈ)

ਹੇ ਸ੍ਰੀ ਗੁਰੂ ਅਮਰਦਾਸ ਜੀ ! ਤੈ = ਤੁਸੀਂ ਲੋਭ, ਕ੍ਰੋਧ ਅਤੇ ਤ੍ਰਿਸ਼ਨਾ ਵਾਲੀ ਬਿਰਤੀ ਤਜੀ = ਛੱਡ ਦਿੱਤੀ ਹੈ। ਜਲ੍ਯ ਭੱਟ ਜੀ ਕਥਨ ਕਰਦੇ ਹਨ ਕਿ ਤੁਸੀਂ ਉਸ ਨਾਲੋਂ ਵੀ ਸੁਮਤਿ = ਸ੍ਰੇਸ਼ਟ ਮਤ ਦੀ ਜੁਗਤਿ = ਜੁਗਤੀ ਜਾਣੀ = ਜਾਨਣਾ ਕੀਤੀ ਹੈ।

## ਗੁਰੁ ਅਮਰਦਾਸੁ ਨਿਜ ਭਗਤੁ ਹੈ; ਦੇਖਿ ਦਰਸੁ ਪਾਵਉ ਮੁਕਤਿ ॥੪॥੧੩॥

ਹੇ ਗੁਰੂ ਅਮਰਦਾਸ ਜੀ ! ਮੈਂ ਨਿਜ = ਆਪ ਜੀ ਦਾ ਭਗਤ ਹਾਂ, ਮੈਂ ਤੁਹਾਡੇ ਦਰਸੁ = ਦਰਸ਼ਨ ਦੇਖਿ = ਵੇਖ ਕੇ ਹੀ ਮੁਕਤਿ = ਮੁਕਤੀ ਪਾਵਉ = ਪਾਵਾਂਗਾ **ਅਥਵਾ** ਜਲ੍ਯ ਭੱਟ ਜੀ ਆਪਣੇ ਸਾਥੀ ਭੱਟਾਂ ਨੂੰ ਸੰਬੋਧਨ ਕਰਕੇ ਕਥਨ ਕਰਦੇ ਹਨ ਕਿ ਹੇ ਭੱਟੋ ! ਕੋਈ ਸੰਸਾ ਨਾ ਕਰਨਾ, ਅਸੀਂ ਸਾਰੇ ਅਕਾਲ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਦੇ ਹੀ ਭਗਤ ਹਾਂ, ਇਹੋ ਵੇਲਾ ਹੈ, ਸੋ ਤੁਸੀਂ ਸਾਰੇ ਸ਼ਰਧਾ ਭਾਵਨਾ ਦੇ ਨਾਲ ਇਨ੍ਹਾਂ ਦੇ ਦਰਸ਼ਨਾਂ ਨੂੰ ਦੇਖ ਕੇ ਮੁਕਤੀ ਦਾ ਫਲ ਪਾਉਣਾ ਕਰੋ ॥੪॥੧੩॥

## ਗੁਰੁ ਅਮਰਦਾਸੁ ਪਰਸੀਐ; ਪੁਹਮਿ ਪਾਤਿਕ ਬਿਨਾਸਹਿ ॥

ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ, ਚਰਨ ਕਮਲ ਪਰਸੀਐ = ਪਰਸਨਾ ਕਰੀਏ, ਤਦ ਪੁਹਮਿ = ਪ੍ਰਿਥਵੀ, ਬੁੱਧੀ ਦੇ ਪਾਤਿਕ = ਪਾਪ ਬਿਨਾਸਹਿ = ਨਾਸ਼ ਹੋ ਜਾਂਦੇ ਹਨ।

**ਸਾਖੀ—ਭਾਈ ਗੋਂਦੇ ਦੀ :** ਸ੍ਰੀ ਗੁਰੂ ਅਮਰਦਾਸ ਜੀ ਦੇ ਕਰਨੀ ਦੇ ਉਸ ਕੌਤਕ ਨੂੰ ਧਿਆਨ ਵਿਚ ਰੱਖ ਕੇ ਭੱਟਾਂ ਨੇ ਏਥੇ ਇਹ ਗੱਲ ਕਹੀ ਹੈ, ਧਰਤੀ ਦੇ ਪਾਪ ਕਰਮ ਤੁਹਾਡੇ ਦਰਸ਼ਨਾਂ ਨਾਲ ਨਾਸ਼ ਹੋ ਜਾਂਦੇ ਹਨ, ਇਹ ਇਕ ਇਤਿਹਾਸਕ ਤੱਥ ਹੈ ਕਿ ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਸੇਵਾ ਵਿਚ ਉਪਸਥਿਤ ਸਨ, ਉਸ ਸਮੇਂ ਗੋਂਦਾ ਇਸ ਇਲਾਕੇ ਦਾ ਮੰਨਿਆ ਪ੍ਰਮੰਨਿਆ ਚੌਧਰੀ ਸੀ। ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਬੇਨਤੀ ਕਰਨ ਲੱਗਾ ਕਿ ਮਹਾਰਾਜ ਜੀ, ਮੇਰੇ ਕੋਲੋਂ ਇਕ ਝੂਠਾ ਨੇਮ ਚੁੱਕਣ ਦਾ ਬਹੁਤ ਵੱਡਾ ਪਾਪ ਹੋ ਗਿਆ ਸੀ, ਮੇਰੀ ਜ਼ਮੀਨ ਵਿਚ ਪ੍ਰੇਤਾਂ ਨੇ ਵਾਸਾ ਕਰ ਲਿਆ ਹੈ, ਮੈਂ ਉੱਥੇ ਨਗਰ ਵਸਾਉਣਾ ਚਾਹੁੰਦਾ ਹਾਂ, ਜੋ ਉਸਾਰੀ ਨਹੀਂ ਹੋਣ ਦੇਂਦੇ। ਜੇ ਦਿਨੇ ਇਮਾਰਤਾਂ ਉਸਾਰਦੇ ਹਾਂ ਤਾਂ ਉਹ ਰਾਤ ਨੂੰ ਢਾਹ ਦੇਂਦੇ ਹਨ। ਮੇਰੇ ਪਾਪ ਗੁਨਾਹ ਨੂੰ ਬਖ਼ਸ਼ ਕੇ ਆਪ ਕਿਰਪਾ ਕਰਕੇ ਨਗਰ ਵਸਾ ਦਿਉ। ਤਦ ਗੁਰੂ ਸਾਹਿਬ ਜੀ ਨੇ ਆਪਣੇ ਪੁੱਤਰ ਦਾਤੂ ਨੂੰ ਕਿਹਾ ਕਿ ਬੇਟਾ! ਤੂੰ ਜਾ ਕੇ ਗੋਂਦੇ ਦਾ ਕਾਰਜ ਕਰ ਆ ਤਾਂ ਉਸ ਨੇ ਕਿਹਾ ਕਿ ਭੂਤਾਂ-ਪ੍ਰੇਤਾਂ ਨਾਲ ਮੱਥਾ ਲਾਉਣ ਲਈ ਕੇਵਲ ਮੈਂ ਹੀ ਨਜ਼ਰ ਆਇਆ ਹਾਂ ? ਕਿਸੇ ਹੋਰ ਨੂੰ ਭੇਜ ਦੇਵੋ। ਫੇਰ ਗੁਰੂ ਜੀ ਨੇ ਛੋਟੇ ਪੁੱਤਰ ਦਾਸੂ ਜੀ ਨੂੰ ਕਿਹਾ ਕਿ ਹੇ ਪੁੱਤਰ, ਤੂੰ ਜਾਹ, ਕਿਉਂਕਿ ਗੋਂਦਾ ਗੁਰੂ ਸ਼ਰਨ ਵਿਚ ਆਇਆ ਹੈ, ਇਸ ਦੀ ਲਾਜ ਰੱਖਣੀ ਸਾਡਾ ਧਰਮ ਬਣਦਾ ਹੈ। ਤਾਂ ਉਸ ਨੇ ਵੀ ਜਾਣ ਤੋਂ ਇਨਕਾਰ ਕਰ ਦਿੱਤਾ। ਫੇਰ ਬਿਰਧ ਅਵਸਥਾ ਵਾਲੇ ਕਠਿਨ ਸੇਵਾ ਅਤੇ ਘਾਲਣਾ ਘਾਲ ਚੁੱਕੇ ਭਾਵੇਂ ਕੁਝ ਰਿਸ਼ਤੇਦਾਰੀ ਵਿਚ ਕੁੜਮ ਲੱਗਦੇ ਸਨ, ਇਨ੍ਹਾਂ ਨੇ ਲੋਕ ਲਾਜ ਤਿਆਗ ਕੇ ਗੋਲੇ ਬਣ ਕੇ ਬਾਰਾਂ ਸਾਲ ਪਾਣੀ ਦੀਆਂ ਗਾਗਰਾਂ ਢੋਈਆਂ, ਬਾਬਾ ਅਮਰਦਾਸ ਜੀ ਜੋ ਹਰ ਵੇਲੇ ਸੇਵਾ ਵਿਚ ਤਤਪਰ ਰਹਿੰਦੇ ਸਨ, ਉਨ੍ਹਾਂ ਨੂੰ ਕਿਹਾ ਕਿ ਪੁਰਖਾ! ਇਹ ਕਾਰਜ ਤੇਰੇ ਤੋਂ ਬਿਨਾਂ ਨਹੀਂ ਹੋਣਾ ਤਾਂ ਬਾਬਾ ਅਮਰਦਾਸ ਜੀ ਨੇ ਉਸੇ ਵੇਲੇ ਕਮਰਕੱਸਾ ਕੀਤਾ ਅਤੇ ਹੱਥ ਜੋੜ ਕੇ ਕਿਹਾ ਕਿ ਗ਼ਰੀਬ ਨਿਵਾਜ਼, ਕਾਰਜ ਤਾਂ ਆਪ ਜੀ ਨੇ ਹੀ ਕਰਨਾ ਹੈ, ਸਾਡਾ ਤਾਂ ਕੇਵਲ ਬਹਾਨਾ ਹੈ, ਮੈਂ ਤਾਂ ਇਹ ਹੈਰਾਨ ਹਾਂ ਕਿ ਬਹਾਨਾ ਬਣਨ ਤੋਂ ਸਾਹਿਬਜ਼ਾਦਿਆਂ ਨੇ ਕਿਉਂ ਇਨਕਾਰ ਕਰ ਦਿੱਤਾ। ਇਹ ਗੱਲ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਪੁਰਖਾ! ਗੁਰੂ ਦੀ ਬਖ਼ਸ਼ਿਸ਼ ਤੇਰੇ ਨਾਲ ਹੈ, ਉਸ ਇਲਾਕੇ ਵਿਚ ਤੇਰੇ ਚਰਨ ਪੈਂਦਿਆਂ ਹੀ ਭੂਤ-ਪ੍ਰੇਤ ਨੱਠਣੇ ਸ਼ੁਰੂ ਹੋ ਜਾਣਗੇ, ਪਰ ਜੇਕਰ ਕੋਈ ਇਕ ਅੱਧਾ ਅੜ ਹੀ ਗਿਆ ਤਾਂ ਫੇਰ ਆਹ ਮੇਰੇ ਹੱਥਾਂ ਦੀ ਛੜੀ ਲੈ ਲਉ, ਤੁਹਾਨੂੰ ਮਾਰਨ ਦੀ ਲੋੜ ਵੀ ਨਹੀਂ, ਤੁਸੀਂ ਕੇਵਲ ਸਿੱਧੀ ਕਰਨੀ ਹੈ, ਉਨ੍ਹਾਂ ਨੂੰ ਅੱਗ ਲੱਗਦੀ ਪ੍ਰਤੀਤ ਹੋਣ ਲੱਗ ਜਾਵੇਗੀ ਤੇ ਜਦੋਂ ਤੁਰਨ ਲੱਗੇ ਤਦ ਗੋਂਦੇ ਨੇ ਕਿਹਾ ਕਿ ਮਹਾਰਾਜ ਜੀ! ਨਗਰ ਦਾ ਨਾਮ ਆਪ ਜੀ ਦੇ ਨਾਂ 'ਤੇ ਰੱਖਣਾ ਚਾਹੁੰਦਾ ਹਾਂ ਤਾਂ ਮਹਾਰਾਜ ਜੀ ਨੇ ਆਪਣੇ ਸੇਵਕ ਬਾਬਾ ਅਮਰਦਾਸ ਜੀ ਨੂੰ ਬਚਨ ਕੀਤਾ ਕਿ ਪੁਰਖਾ! ਇਹ ਸਾਰੇ ਇਲਾਕੇ ਦੀ ਜ਼ਮੀਨ ਦਾ ਮਾਲਕ ਗੋਂਦਾ ਹੈ ਤੇ ਨਗਰ ਦਾ ਨਾਮ ਗੋਂਦੇ ਦੇ ਨਾਮ 'ਤੇ ਹੀ ਗੋਇੰਦਵਾਲ ਰੱਖਣਾ। ਫੇਰ ਬਾਬਾ ਅਮਰਦਾਸ ਜੀ ਨੇ ਜਦੋਂ ਗੋਂਦੇ ਦੀ ਜੂਹ ਵਿਚ ਚਰਨ ਪਾਏ ਤਾਂ ਭੂਤ-ਪ੍ਰੇਤ ਬੜਾ ਸ਼ੋਰ-ਸ਼ਰਾਬਾ ਕਰਦੇ ਹੋਏ ਦੌੜਨ ਲੱਗੇ, ਉਨ੍ਹਾਂ ਵਿਚ ਘਬਰਾਹਟ ਤੇ ਉਨ੍ਹਾਂ ਦੀਆਂ ਆਵਾਜ਼ਾਂ ਚੀਕਾਂ ਆਮ ਲੋਕਾਂ ਨੂੰ ਸੁਣਾਈ ਦਿੱਤੀਆਂ।

ਫੇਰ ਗੁਰੂ ਅਮਰਦਾਸ ਜੀ ਨੇ ਗੋਂਦੇ ਦੇ ਨਾਂ 'ਤੇ ਗੋਇੰਦਵਾਲ ਨਾਮ ਰੱਖਿਆ, ਜਿਸ ਨੂੰ ਅੱਗੇ ਜਾ ਕੇ ਭੱਟ ਕਹਿਣਗੇ :

**ਗੋਬਿੰਦਵਾਲੁ ਗੋਬਿੰਦ ਪੁਰੀ ਸਮ ਜਲ੍ਯ੍ਨ ਤੀਰਿ ਬਿਪਾਸ ਬਨਾਯਉ ॥**

*(ਸਵਈਏ ਮਹਲੇ ਚਉਥੇ ਕੇ, ਅੰਗ ੧੪੦੦)*

ਇਸ ਗੁਰੂ ਸਾਹਿਬ ਜੀ ਦੀ ਉੱਜੜੇ ਥੇਹ ਵਸਾਉਣ ਵਾਲੀ ਅਤੇ ਧਰਤੀ ਦੇ ਪਾਪ ਵਿਘਨਾਂ ਨੂੰ ਨਾਸ਼ ਕਰਨ ਵਾਲੀ ਸ਼ਕਤੀ ਨੂੰ ਧਿਆਨ ਵਿਚ ਰੱਖਦੇ ਹੋਏ ਉਪਰੋਕਤ ਤੁਕ ਵਿਚ ਗੁਰੂ ਜੀ ਦੀ ਵਡਿਆਈ ਕੀਤੀ ਹੈ।

## ਗੁਰੁ ਅਮਰਦਾਸੁ ਪਰਸੀਐ; ਸਿਧ ਸਾਧਿਕ ਆਸਾਸਹਿ ॥

ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ, ਚਰਨ ਪਰਸੀਐ = ਪਰਸਨਾ ਕਰੀਏ, ਕਿਉਂਕਿ ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ ਜੋਗੀ ਅਤੇ ਸਾਧਿਕ = ਸਾਧਨਾ ਕਰਨ ਵਾਲੇ ਜਗਿਆਸੂ ਆਦਿਕ ਵੀ ਸਤਿਗੁਰਾਂ ਦੇ ਦਰਸ਼ਨ ਪਰਸਨੇ ਆਸਾਸਹਿ = ਚਾਹੁੰਦੇ ਹਨ **ਵਾ:** ਸਿਧ ਤੇ ਸਾਧਿਕ ਲੋਕ ਦਰਸ਼ਨ ਕਰਕੇ ਆਸਾਸਹਿ = ਸੰਸਿਆਂ ਤੋਂ ਰਹਿਤ ਹੋ ਗਏ ਹਨ **ਵਾ:** ਸਿਧ ਸਾਧਿਕ ਆਦਿ ਵੀ ਗੁਰੂ ਜੀ ਦੀ ਆਸਾਸਹਿ = ਆਗਿਆ ਵਿਚ ਚੱਲਦੇ ਹਨ **ਵਾ:** ਉਹ ਆਸਾਸਹਿ = ਸਾਸਨਾ ਭਾਵ ਜਮਾਂ ਦੀ ਤਾੜਨਾ ਤੋਂ ਰਹਿਤ ਹੋ ਗਏ ਹਨ **ਵਾ:** ਸਿਧ ਸਾਧਿਕ ਆਦਿ ਆ = ਵਿਸ਼ੇਸ਼ ਕਰਕੇ ਸਾਸਹਿ = ਸ੍ਰੇਸ਼ਟ ਜੀਵਨ ਵਾਲੇ ਹੋ ਗਏ ਹਨ।

## ਗੁਰੁ ਅਮਰਦਾਸੁ ਪਰਸੀਐ; ਧਿਆਨੁ ਲਹੀਐ ਪਉ ਮੁਕਿਹਿ ॥

ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨਾਂ, ਚਰਨ ਕਮਲਾਂ ਨੂੰ ਪਰਸੀਐ = ਪਰਸਨਾ ਕਰੀਏ, ਕਿਉਂਕਿ ਸਤਿਗੁਰਾਂ ਦੇ ਪਰਸਨੇ ਕਰਕੇ ਆਪਣੇ ਨਿੱਜ ਸਰੂਪ ਦਾ ਧਿਆਨ ਲਹੀਐ = ਪ੍ਰਾਪਤ ਕਰ ਲਈਦਾ ਹੈ ਅਤੇ ਮੁਕਿਹਿ = ਮੁਕਤੀ ਪਉ = ਪਾ ਲਈਦੀ ਹੈ **ਵਾ:** ਜੂਨਾਂ ਵਿਚ ਪਉ = ਪੈਣਾ ਮੁਕਿਹਿ = ਮੁੱਕ ਜਾਂਦਾ ਹੈ।

## ਗੁਰੁ ਅਮਰਦਾਸੁ ਪਰਸੀਐ; ਅਭਉ ਲਭੈ, ਗਉ ਚੁਕਿਹਿ ॥

('ਅ-ਭਉ' ਅਤੇ 'ਲੱਭੈ' ਉਚਾਰਣ ਹੈ)

ਗੁਰੂ ਅਮਰਦਾਸ ਜੀ ਦੇ ਦਰਸ਼ਨ, ਚਰਨ ਕਮਲ ਪਰਸੀਐ = ਪਰਸਨਾ ਕਰੀਏ, ਕਿਉਂਕਿ ਸਤਿਗੁਰਾਂ ਦੇ ਪਰਸਨੇ, ਮਿਲਣੇ ਕਰਕੇ ਅਭਉ = ਭੈ ਤੋਂ ਰਹਿਤ ਹਰੀ ਲਭੈ = ਲੱਭ ਪੈਂਦਾ ਹੈ ਅਤੇ ਚੌਰਾਸੀ ਲੱਖ ਜੂਨਾਂ ਦਾ ਗਉ = ਗਮਨਾ, ਭਟਕਣਾ ਚੁਕਿਹਿ = ਚੁੱਕਿਆ ਜਾਂਦਾ ਹੈ।

### [ਅੰਗ ੧੩੯੫]

## ਇਕੁ ਬਿੰਨਿ, ਦੁਗਣ ਜੁ ਤਉ ਰਹੈ; ਜਾ ਸੁਮੰਤ੍ਰਿ ਮਾਨਵਹਿ ਲਹਿ ॥

('ਦੁ-ਗਣ' ਉਚਾਰਣ ਹੈ)

ਇਕ ਵਾਹਿਗੁਰੂ ਤੋਂ ਬਿੰਨਿ = ਬਗ਼ੈਰ **ਵਾ:** ਇਕ ਗੁਰੂ ਅਮਰਦਾਸ ਜੀ ਨੂੰ ਬਿੰਨਿ = ਦੇਖਣ, ਜਾਨਣ ਨਾਲ ਜੁ = ਜਿਹੜੀ ਦੁਗਣ = ਦ੍ਵੈਤ ਦੀ ਗਿਣਤੀ ਹੈ, ਇਹ ਤਉ = ਤਦ ਹੀ ਰਹੈ = ਰਹਿੰਦੀ, ਮਿਟਦੀ ਹੈ, ਜਾ = ਜਦੋਂ ਕੋਈ ਮਾਨਵਹਿ = ਮਨੁੱਖ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਸੁਮੰਤ੍ਰਿ = ਸ੍ਰੇਸ਼ਟ ਨਾਮ ਰੂਪੀ ਮੰਤ੍ਰ ਲਹਿ = ਪ੍ਰਾਪਤ ਕਰ ਲਵੇ **ਵਾ:** ਇਕ ਪ੍ਰਭੂ ਤੋਂ ਬਿਨਾਂ ਜੋ (ਦੁ + ਗਣ) ਗਣ = ਗਿਣਤੀ ਵਿਖੇ ਦੁ = ਦੁੰਦਵਾਦ ਭਾਵ ਜੰਮਣਾ ਮਰਨਾ, ਹਰਖ ਸੋਗ, ਸੁੱਖ ਦੁੱਖ ਆ ਰਿਹਾ ਹੈ, ਉਸ ਵੱਲੋਂ ਰਹਿ ਜਾਂਦਾ ਹੈ।

## ਜਾਲਪਾ ਪਦਾਰਥ ਇਤੜੇ; ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥

ਜਾਲਪ ਭੱਟ ਜੀ ਕਥਨ ਕਰਦੇ ਹਨ ਕਿ ਇਤੜੇ = ਇਤਨੇ ਪਦਾਰਥ (੧. ਪਾਪ ਨਵਿਰਤੀ, ੨. ਸਿਧ ਸਾਧਿਕਾਂ ਉੱਪਰ ਹੁਕਮ ਤੁਰਨਾ ਭਾਵ ਗੁਪਤ ਦੈਵੀ ਸ਼ਕਤੀਆਂ ਉੱਪਰ ਵਸੀਕਾਰ ਹੋਣਾ, ੩. ਲਿਵ ਰੂਪੀ ਧਿਆਨ ਦੀ ਪ੍ਰਾਪਤੀ, ੪. ਮੁਕਤੀ ਦੀ ਪ੍ਰਾਪਤੀ, ੫. ਵਾਹਿਗੁਰੂ ਜੀ ਦੇ ਪ੍ਰਤੱਖ ਦਰਸ਼ਨ, ੬. ਆਵਾਗਵਨ ਤੋਂ ਛੁਟਕਾਰਾ, ੭. ਬਾਹਰ ਅੰਦਰ ਇੱਕੋ-ਇਕ ਕਰਤਾ ਪੁਰਖ ਦੀ ਪੂਰਨਤਾ ਰੂਪ ਅਦ੍ਵੈਤ ਨਿਸ਼ਠਾ) **ਵਾ:** ਇਤਨੇ ਕੀ ਬਿਅੰਤ ਪਦਾਰਥ ਹੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਡਿਠੈ = ਦਰਸ਼ਨ ਕੀਤਿਆਂ ਮਿਲਹਿ = ਮਿਲ ਜਾਂਦੇ ਹਨ ॥੫॥੧੪॥

ਅੱਗੇ ਕੀਰਤ ਨਾਮੇ ਭੱਟ ਜੀ ਸ੍ਰੀ ਗੁਰੂ ਅਮਰਦਾਸ ਜੀ ਦੀ ਉਸਤਤੀ ਕਰਦੇ ਹਨ :

## ਸਚੁ ਨਾਮੁ ਕਰਤਾਰੁ; ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥

ਜੋ ਕਰਤਾਰੁ = ਕਰਤਾ ਪੁਰਖ ਦਾ ਸਚੁ = ਸੱਚਾ ਨਾਮ ਹੈ, ਸੁ = ਉਹ ਨਾਮ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦ੍ਰਿੜੁ = ਪ੍ਰਪੱਕ ਕਰਕੇ ਸੰਗ੍ਰਹਿਅਉ = ਇਕੱਤ੍ਰ ਕੀਤਾ ਹੈ **ਵਾ:** ਭਲੀ ਪ੍ਰਕਾਰ ਗ੍ਰਹਿਣ ਕੀਤਾ ਹੈ।

## ਤਾ ਤੇ ਅੰਗਦੁ ਲਹਣਾ ਪ੍ਰਗਟਿ; ਤਾਸੁ ਚਰਣਹ ਲਿਵ ਰਹਿਅਉ ॥

ਤਾ = ਤਿਸ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਤੇ = ਤੋਂ ਗੁਰੂ ਅੰਗਦ ਦੇਵ ਜੀ ਪ੍ਰਗਟ ਹੋਏ, ਜਿਨ੍ਹਾਂ ਦਾ ਪਹਿਲਾ ਨਾਮ ਲਹਿਣਾ ਸੀ, ਉਹ ਗੁਰੂ ਅੰਗਦ ਦੇਵ ਜੀ ਤਾਸੁ = ਤਿਸ ਗੁਰੂ ਨਾਨਕ ਦੇਵ ਜੀ ਦੇ ਚਰਣਹ = ਚਰਨ ਕਮਲਾਂ ਵਿਚ ਲਿਵ = ਬਿਰਤੀ ਲਗਾ ਕੇ ਰਹਿਅਉ = ਰਹਿੰਦੇ ਸਨ।

## ਤਿਤੁ ਕੁਲਿ ਗੁਰ ਅਮਰਦਾਸੁ, ਆਸਾ ਨਿਵਾਸੁ;
## ਤਾਸੁ ਗੁਣ ਕਵਣ ਵਖਾਣਉ ॥

ਤਿਤੁ = ਤਿਸ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਰੂਪੀ ਕੁਲ = ਵੰਸ ਵਿਚ ਗੁਰੂ ਅਮਰਦਾਸ ਜੀ ਆਸਾ ਦੇ ਨਿਵਾਸੁ = ਘਰ ਭਾਵ ਸਭ ਆਸ਼ਾਵਾਂ ਨੂੰ ਪੂਰਨ ਕਰਨ ਵਾਲੇ ਹਨ **ਵਾ:** ਸਿੱਖਾਂ ਦੀਆਂ ਆਸਾਂ ਪੂਰੀਆਂ ਅਤੇ (ਨਿ + ਵਾਸੁ) ਵਾਸੁ = ਵਾਸ਼ਨਾਵਾਂ ਤੋਂ ਨਿ = ਰਹਿਤ ਕਰਨ ਵਾਲੇ ਹਨ। ਤਾਸੁ = ਤਿਸ ਗੁਰੂ ਅਮਰਦਾਸ ਜੀ ਦੇ ਕਵਣ = ਕਿਹੜੇ ਕਿਹੜੇ ਗੁਣ ਵਖਾਣਉ = ਕਥਨ ਕਰਾਂ ਭਾਵ ਬੇਅੰਤ ਗੁਣ ਹਨ।

ਉਂਞ ਭਾਵੇਂ ਗੁਰੂ ਸਾਹਿਬਾਨਾਂ ਦੀਆਂ ਕੁਲਾਂ ਵੱਖੋ-ਵੱਖ ਸਨ, ਜਿਵੇਂ ਗੁਰੂ ਨਾਨਕ ਦੇਵ ਜੀ ਦੀ ਬੇਦੀ ਵੰਸ ਸੀ, ਗੁਰੂ ਅੰਗਦ ਦੇਵ ਜੀ ਦੀ ਤ੍ਰੇਹਣ ਵੰਸ ਸੀ, ਗੁਰੂ ਅਮਰਦਾਸ ਜੀ ਦੀ ਭੱਲੇ ਵੰਸ ਸੀ ਅਤੇ ਗੁਰੂ ਰਾਮਦਾਸ ਜੀ ਦੀ ਸੋਢ ਵੰਸ ਸੀ, ਇਹਨਾਂ ਚਾਰੇ ਕੁਲਾਂ ਵਿਚ ਗੁਰੂ ਸਾਹਿਬਾਨਾਂ ਦੇ ਸਰੀਰ ਹੋਏ, ਇਨ੍ਹਾਂ ਵੰਸਾਂ ਦਾ ਵੇਰਵਾ *ਗੁਰ ਪ੍ਰਕਰਣ ਚਾਨਣ* ਵਿਚ ਚੌਥੇ ਪਾਤਸ਼ਾਹ ਜੀ ਦੇ ਅਵਤਾਰ ਪ੍ਰਕਰਣ ਵਿਚ ਵਿਸਤਾਰ ਸਹਿਤ ਲਿਖਿਆ ਹੋਇਆ ਹੈ। ਏਥੇ ਜੋ ਭੱਟ ਸਾਹਿਬਾਨ ਨੇ ਵੰਸ ਦੀ ਗੱਲ ਕੀਤੀ ਹੈ, ਉਹ ਗੁਰਤਾ ਗੱਦੀ ਰੂਪੀ ਕੁਲ ਦੀ ਹੀ ਗੱਲ ਹੈ।

## ਜੋ ਗੁਣ ਅਲਖ ਅਗੰਮ; ਤਿਨਹ ਗੁਣ ਅੰਤੁ ਨ ਜਾਣਉ ॥

ਜਿਹੜੇ ਗੁਰੂ ਅਮਰਦਾਸ ਸਾਹਿਬ ਜੀ ਦੇ ਗੁਣ ਅਲਖ = ਲਖਣ ਤੋਂ ਰਹਿਤ ਅਤੇ ਸ਼ਾਸਤਰਾਂ ਕਰਕੇ ਅਗੰਮ = ਗੰਮਤਾ ਤੋਂ ਰਹਿਤ ਹਨ, ਤਿਨਹ = ਉਨ੍ਹਾਂ ਗੁਣਾਂ ਦਾ ਵੀ ਮੈਂ ਅੰਤੁ = ਅਖ਼ੀਰ ਨਹੀਂ ਜਾਣਉ = ਜਾਣਦਾ ਭਾਵ ਜਿਹੜੇ ਗੁਣ ਕਹੇ ਹਨ, ਉਹ ਪਰ ਸੰਬੇਦ ਕਰਕੇ ਕਹੇ ਹਨ ਜੋ ਸ੍ਵੈ ਸੰਬੇਦ ਕਰਕੇ ਗੁਣ ਹਨ, ਉਹ ਕਹੇ ਨਹੀਂ ਜਾ ਸਕਦੇ, ਭਾਵ ਹੋਰ ਕਰਕੇ ਜੋ ਜਾਨਿਆ ਜਾਵੇ, ਉਸ ਨੂੰ ਪਰ ਸੰਬੇਦ ਕਿਹਾ ਜਾਂਦਾ ਹੈ ਅਤੇ ਜੋ ਆਪ ਕਰਕੇ ਜਾਨਿਆ ਜਾਵੇ, ਉਸ ਨੂੰ ਸ੍ਵੈ-ਸੰਬੇਦ ਕਹੀਦਾ ਹੈ। ਜੈਸਾ ਕਿ :

**ਸੁ ਸੰਬੇਦ ਨਹਿ ਕਹਿ ਸਕੋਂ ਲੱਛਨ ਸੰਤ ਮਹੰਤ। ਪ੍ਰਸੰਬੇਦ ਕਹੇ ਕਛੂ ਸੰਗ ਪ੍ਰਤਾਪ ਕਰੰਤ ॥੯॥**

*(ਵਿਚਾਰ ਮਾਲਾ, ਦੂਸਰਾ ਵਿਸਰਾਮ)*

## ਬੋਹਿਥਉ ਬਿਧਾਤੈ ਨਿਰਮਯੌ; ਸਭ ਸੰਗਤਿ ਕੁਲ ਉਧਰਣ ॥

(‘ਨਿਰਮਇਔ’ ਉਚਾਰਣ ਹੈ)

ਸਭ = ਸਾਰੀ ਪ੍ਰਤੱਖ **ਵਾ:** ਦੈਵੀ ਸੰਪਦਾ ਰੂਪੀ ਸੰਗਤ ਅਤੇ ਕੁਲਾਂ ਦੇ ਉਧਰਣ = ਤਰਣ ਵਾਸਤੇ

ਬਿਧਾਤੈ = ਫਲ ਪ੍ਰਦਾਤੇ ਸ੍ਰੀ ਗੁਰੂ ਅੰਗਦ ਦੇਵ ਜੀ **ਵਾ:** ਪਰਮਾਤਮਾ ਨੇ ਗੁਰੂ ਅਮਰਦਾਸ ਜੀ ਨੂੰ ਸੰਸਾਰ ਵਿਚ ਬੋਹਿਥਉ = ਜਹਾਜ਼ ਰੂਪ ਕਰਕੇ ਨਿਰਮਯੌ = ਉਤਪਤ ਕੀਤਾ ਹੈ।

## ਗੁਰ ਅਮਰਦਾਸ ਕੀਰਤੁ ਕਹੈ; ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥੧॥੧੫॥

ਕੀਰਤ ਭੱਟ ਜੀ ਕਥਨ ਕਰਦੇ ਹਨ ਕਿ ਹੇ ਗੁਰੂ ਅਮਰਦਾਸ ਜੀ! ਮੈਂ ਤੁਅ = ਤੁਹਾਡੇ ਪਾ = ਚਰਨਾਂ ਦੀ ਸਰਣ = ਓਟ ਵਿਚ ਪਿਆ ਹਾਂ। ਤੁਸੀਂ ਮੇਰੀ ਤ੍ਰਾਹਿ ਤ੍ਰਾਹਿ = ਰੱਖਿਆ ਕਰੋ, ਰੱਖਿਆ ਕਰੋ ॥੧॥੧੫॥

## ਆਪਿ ਨਰਾਇਣੁ ਕਲਾ ਧਾਰਿ; ਜਗ ਮਹਿ ਪਰਵਰਿਯਉ ॥

(‘ਪਰਵਰਿਅਉ’ ਉਚਾਰਣ ਹੈ)

(ਨਰ + ਆਇਣ) ਨਰ ਜਾਤੀ ਆਦਿ ਸਮੂਹ ਜੀਵਾਂ ਦੇ ਵਿਚ ਜਿਸ ਦਾ ਆਇਣ = ਘਰ ਹੈ **ਵਾ:** (ਨ + ਰਾਇਣ) ਅਵਿੱਦਿਆ ਰੂਪੀ ਰਾਇਣ = ਰਾਤ ਤੋਂ ਨ = ਰਹਿਤ ਪਰਮਾਤਮਾ ਆਪਣੀਆਂ ਸਭ ਕਲਾ = ਸ਼ਕਤੀਆਂ ਨੂੰ ਧਾਰਿ = ਧਾਰਨ ਕਰ ਕੇ ਇਸ ਜਗ = ਸੰਸਾਰ ਮਹਿ = ਵਿਚ ਗੁਰੂ ਨਾਨਕ ਰੂਪ ਹੋ ਕੇ ਪਰਵਰਿਯਉ = ਪ੍ਰਵਿਰਤ ਹੋਇਆ ਹੈ, ਭਾਵ ਪ੍ਰਗਟ ਹੋਇਆ ਹੈ। ਜੈਸਾ ਕਿ :

**ਅਨਤ ਕਲਾ ਹੋਇ ਠਾਕੁਰੁ ਚੜਿਆ ॥** *(ਮਾਰੂ ਸੋਲਹੇ ਮ: ੫, ਅੰਗ ੧੦੮੧)*

## ਨਿਰੰਕਾਰਿ ਆਕਾਰੁ; ਜੋਤਿ, ਜਗ ਮੰਡਲਿ ਕਰਿਯਉ ॥

ਨਿਰੰਕਾਰਿ = ਆਕਾਰ ਤੋਂ ਰਹਿਤ ਪਰਮਾਤਮਾ ਨੇ ਗੁਰੂ ਨਾਨਕ ਦੇਵ ਜੀ ਦਾ ਆਕਾਰ ਧਾਰ ਕੇ ਇਸ ਜਗ = ਸੰਸਾਰ ਦੇ ਮੰਡਲਿ = ਗੋਲਾਕਾਰ ਇਲਾਕੇ ਵਿਚ ਆਪਣੀ ਜੋਤ ਦਾ ਪ੍ਰਕਾਸ਼ ਕਰਿਯਉ = ਕੀਤਾ ਹੈ।

## ਜਹ ਕਹ ਤਹ ਭਰਪੂਰੁ; ਸਬਦੁ ਦੀਪਕਿ ਦੀਪਾਯਉ ॥

(‘ਦੀਪਾਇਅਉ’ ਉਚਾਰਣ ਹੈ)

ਨਿਰੰਕਾਰ ਨੇ ਗੁਰੂ ਰੂਪ ਵਿਚ ਸਬਦੁ = ਉਪਦੇਸ਼ ਰੂਪੀ ਦੀਪਕਿ = ਦੀਵੇ ਨੂੰ ਦੀਪਾਯਉ = ਪ੍ਰਕਾਸ਼, ਜਗਾ ਕੇ ਜਹ ਕਹ = ਜਿੱਥੇ ਕਿੱਥੇ ਵੀ ਸੰਸਾਰ ਹੈ, ਤਾ = ਤਿੱਥੇ ਵਾਹਿਗੁਰੂ ਨੂੰ ਭਰਪੂਰੁ = ਵਿਆਪਕ ਦਿਖਾਉਣਾ ਕੀਤਾ ਹੈ।

## ਜਿਹ ਸਿਖਹ ਸੰਗ੍ਰਹਿਓ; ਤਤੁ ਹਰਿ ਚਰਣ ਮਿਲਾਯਉ ॥

ਜਿਹ = ਜਿਹੜੇ ਸਿਖਹ = ਸਿੱਖਾਂ ਨੇ ਸਤਿਗੁਰਾਂ ਦੇ ਉਪਦੇਸ਼ ਨੂੰ ਸੰਗ੍ਰਹਿਓ = ਭਲੀ ਪ੍ਰਕਾਰ ਗ੍ਰਹਿਣ ਕੀਤਾ ਹੈ, ਭਾਵ ਹਿਰਦੇ ਅੰਦਰ ਧਾਰਨ ਕੀਤਾ ਹੈ, ਉਨ੍ਹਾਂ ਨੂੰ ਸਤਿਗੁਰਾਂ ਨੇ ਤਤੁ = ਤਤਕਾਲ, ਸ਼ੀਘਰ ਹੀ **ਵਾ:** ਤਤ = ਸਿਧਾਂਤ ਰੂਪ ਹਰਿ = ਪਰਮਾਤਮਾ ਦੇ ਚਰਣ ਕਮਲਾਂ ਨਾਲ ਮਿਲਾਯਉ = ਮਿਲਾ ਦਿੱਤਾ ਹੈ।

## ਨਾਨਕ, ਕੁਲਿ ਨਿੰਮਲੁ ਅਵਤਰਿਉ; ਅੰਗਦ ਲਹਣੇ ਸੰਗਿ ਹੁਅ ॥

ਲਹਿਣਾ ਜੀ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਹੋਏ, ਉਨ੍ਹਾਂ ਦੇ ਸੰਗਿ = ਨਾਲ ਹੁਅ = ਹੋ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿੰਮਲੁ = ਉੱਜਲ ਗੁਰਤਾ ਗੱਦੀ ਵਾਲੀ ਕੁਲ ਵਿਚ ਅਵਤਰਿਉ = ਅਵਤਾਰ ਲੈਣਾ ਕੀਤਾ।

## ਗੁਰ ਅਮਰਦਾਸ ਤਾਰਣ ਤਰਣ; ਜਨਮ ਜਨਮ ਪਾ ਸਰਣਿ ਤੁਅ ॥੨॥੧੬॥

ਹੇ ਸ੍ਰੀ ਗੁਰੂ ਅਮਰਦਾਸ ਜੀ! ਤੁਸੀਂ ਸੰਸਾਰ-ਸਮੁੰਦ੍ਰ ਵਿੱਚੋਂ ਜੀਵਾਂ ਨੂੰ ਤਾਰਣ = ਪਾਰ ਕਰਨ ਲਈ ਤਰਣ = ਜਹਾਜ਼ ਰੂਪ ਹੋ। ਅਸੀਂ ਜਨਮ ਜਨਮ = ਜਨਮਾਂ-ਜਨਮਾਂਤਰਾਂ ਦੇ ਭੁੱਲੇ ਹੋਏ ਹੁਣ ਤੁਅ = ਤੁਹਾਡੇ ਪਾ = ਚਰਨਾਂ ਦੀ ਸਰਣਿ = ਓਟ ਵਿਚ ਆਏ ਹਾਂ **ਵਾ:** ਜਨਮਾਂ ਜਨਮਾਂ ਤੋਂ ਹੀ ਤੁਹਾਡੀ ਸ਼ਰਨ ਵਿਚ ਪਾ = ਪਏ ਹਾਂ। ਹੁਣ ਤੁਸੀਂ ਕਿਰਪਾ ਕਰਕੇ ਬਖ਼ਸ਼ ਲਵੋ ॥੨॥੧੬॥

## ਜਪੁ ਤਪੁ ਸਤੁ ਸੰਤੋਖੁ; ਪਿਖਿ ਦਰਸਨੁ ਗੁਰਸਿਖਹ ॥

ਹੇ ਗੁਰੂ ਅਮਰਦਾਸ ਸਾਹਿਬ ਜੀ! ਤੁਹਾਡੇ ਦਰਸ਼ਨ ਪਿਖਿ = ਵੇਖ ਕਰਕੇ ਤੁਹਾਡੇ ਸਿਖਹ = ਸਿੱਖਾਂ ਨੂੰ **ਵਾ:** ਤੁਹਾਡੇ ਗੁਰਸਿੱਖਾਂ ਦੇ ਦਰਸ਼ਨ ਵੇਖ ਕਰਕੇ ਜਪ, ਤਪ, ਸਤ ਤੇ ਸੰਤੋਖ ਆਦਿ ਗੁਣ ਪ੍ਰਾਪਤ ਹੋ ਜਾਂਦੇ ਹਨ ਅਰਥਾਤ ਤਿੰਨ ਪ੍ਰਕਾਰ ਦਾ ਜਪ ਮੰਨਿਆ ਹੈ—੧. ਮਨ ਨਾਲ ਵਾਗਿਹੁਰੂ ਜਪਣਾ, ੨. ਕੰਠ ਵਿਚ ਨਾਮ ਜਪਣਾ, ੩. ਉੱਚੀ ਸੁਰ ਕਰਕੇ ਜੀਭਾ ਨਾਲ ਨਾਮ ਜਪਣਾ। ਸਤਿਗੁਰਾਂ ਦੇ ਦਰਸ਼ਨ ਕਰਕੇ ਇਹ ਤਿੰਨ ਪ੍ਰਕਾਰ ਦਾ ਹੀ ਜਪ ਮਿਲ ਜਾਂਦਾ ਹੈ। ਜਦੋਂ ਭਾਵਨਾ ਸਹਿਤ ਸਤਿਗੁਰੂ ਜੀ ਦਾ ਦਰਸ਼ਨ ਕਰੀਦਾ ਹੈ, ਤਦੋਂ ਅਗਿਆਨ ਮੰਡਲ ਵਿੱਚੋਂ ਨਿਕਲ ਕੇ ਮਨ ਵਾਹਿਗੁਰੂ ਦੀ ਯਾਦ ਵਿਚ ਆ ਜਾਂਦਾ ਹੈ। ਯਾਦ ਵਿਚ ਮਨ ਆਉਣ ਨਾਲ ਨਾਮ ਸਫੁਰਨ ਰੂਪ ਜਪ ਹੋਣ ਲੱਗ ਪੈਂਦਾ ਹੈ। ਮਨ ਵਿਚ ਯਾਦ ਦੇ ਫੁਰਨੇ ਫੁਰਨ ਨਾਲ ਕੰਠ ਵਿਚ ਵਾਹਿਗੁਰੂ ਵਾਹਿਗੁਰੂ ਹੋਣ ਲੱਗ ਪੈਂਦਾ ਹੈ। ਜਦੋਂ ਕੰਠ ਵਿਚ ਨਾਮ ਆਇਆਂ ਰਸ ਭਰਦਾ ਹੈ, ਤਦੋਂ ਉਸ ਰਸ ਨੂੰ ਲੈਣ ਲਈ ਜੀਭ ਉੱਚਾ ਉੱਚਾ ਨਾਮ ਜਪਣ ਲੱਗ ਪੈਂਦੀ ਹੈ। ਹੋਂਠ ਹਿੱਲਦੇ ਹਨ ਤੇ ਨਾਮ ਛੇਤੀ ਛੇਤੀ ਆਪੇ ਜਪੀਦਾ ਹੈ। ਸੋ ਇਹ ਤਿੰਨ ਪ੍ਰਕਾਰ ਦਾ ਜਪ ਗੁਰਸਿੱਖਾਂ ਨੂੰ ਸਹਿਜੇ ਹੀ ਗੁਰਾਂ ਦੇ ਦਰਸ਼ਨਾਂ ਤੋਂ ਪ੍ਰਾਪਤ ਹੋ ਜਾਂਦਾ ਹੈ **ਵਾ:** ਜਪ ਚਾਰ ਪ੍ਰਕਾਰ ਦਾ ਵੀ ਮੰਨਿਆ ਜਾਂਦਾ ਹੈ:

੧. **ਬੈਖਰੀ** : ਜੋ ਉੱਚੀ ਆਵਾਜ਼ ਨਾਲ ਬੋਲਿਆ, ਜੋ ਦੂਸਰੇ ਦੇ ਕੰਨ ਤਕ ਸੁਣਾਈ ਦੇਵੇ, ਉਹ ਬੈਖਰੀ ਜਾਪ ਹੈ।

੨. **ਮਧਮਾ** : ਜੋ ਕੰਠ ਵਿਚ ਅਤੇ ਬੁੱਲ੍ਹਾਂ ਨਾਲ ਧੀਮੀ ਸੁਰ ਜੋ ਦੂਸਰੇ ਨੂੰ ਸੁਣਾਈ ਨਾ ਦੇਵੇ, ਉਸ ਨੂੰ ਮਧਮਾ ਦਾ ਜਾਪ ਕਿਹਾ ਜਾਂਦਾ ਹੈ।

ਅਸਲ ਵਿਚ ਜਾਪ ਨੂੰ ਦਾਨਿਆਂ ਨੇ ਦੋ ਹਿੱਸਿਆਂ ਵਿਚ ਕਥਨ ਕੀਤਾ ਹੈ, ਉਪਾਂਸ ਅਤੇ ਮਾਨਸਿਕ ਉਪਾਂਸ ਜਾਪ ਦੇ ਹੀ ਉਪਰੋਕਤ ਦੇ ਹਿੱਸੇ ਕਹੇ ਹਨ, ਬੈਖਰੀ ਤੇ ਮਧਮਾ। ਇਸ ਤੋਂ ਅੱਗੇ ਮਾਨਸਿਕ ਜਾਪ ਦੇ ਦੋ ਹਿੱਸੇ ਇਹ ਹਨ:

੩.**ਪਸੰਤੀ** : ਜੋ ਜਾਪ ਬੈਖਰੀ ਅਤੇ ਮਧਮਾ ਵਿਚ ਵਰਣਾਤਮਕ ਰੂਪ ਵਿਚ ਜਪਿਆ ਜਾ ਰਿਹਾ ਸੀ, ਜਾਪ ਦੀ ਤੀਸਰੀ ਅਵਸਥਾ ਜੋ ਪਸੰਤੀ ਭਾਵ ਹਿਰਦੇ ਦੀ ਜਾਪ ਕਰਨ ਦੀ ਅਵਸਥਾ ਹੈ, ਉਸ ਦੇ ਵਿਚ ਜਾਪ ਧੁਨਾਤਮਕ ਰੂਪ ਹੋ ਕਰਕੇ ਚੱਲ ਪੈਂਦਾ ਹੈ, ਏਸੇ ਧੁਨ ਦਾ ਅਸਥੂਲ ਰੂਪ ਪਸੰਤੀ ਅਤੇ ਅਤੀ ਸੂਖਮ ਰੂਪ ਅਗਲੀ ਅਵਸਥਾ ਹੈ।

੪.**ਪਰਾ ਜਾਪ** : ਜੋ ਧੁਨਾਤਮਕ ਜਾਪ ਦੀ ਧੁਨੀ ਜਾਗਰਤ ਪਸੰਤੀ ਵਿਚ ਹੋਈ ਸੀ ਤਾਂ ਪਰਾ ਵਿਚ ਜਾ ਕੇ ਭਾਵ ਧੁਨੀ ਦਾ ਜਾਪ ਬਣ ਕੇ ਜਿਥੋਂ ਸੰਕਲਪ ਵਿਕਲਪ ਉੱਠਦੇ ਹਨ, ਜਾਪ ਆਪਣਾ ਸਹੀ ਟਿਕਾਣਾ ਮੰਨ ਲੈਂਦਾ ਹੈ।

ਭੱਟਾਂ ਨੇ ਜੋ ਉਪਰੋਕਤ ਤੁਕ ਵਿਚ ਜਾਪ ਦੀ ਗੱਲ ਕੀਤੀ ਹੈ, ਇਸ ਦੇ ਨਾਮ ਸੰਬੰਧਿਤ ਵਿਚਾਰ ਨਾਮ ਅਭਿਆਸ ਅਤੇ ਪ੍ਰਚਾਰ ਹਿਤ ਇਥੇ ਲਿਖੀ ਹੈ।

ਤਪ ਵੀ ਤਿੰਨ ਪ੍ਰਕਾਰ ਦਾ ਮੰਨਿਆ ਹੈ—ਤਾਮਸੀ, ਰਾਜਸੀ, ਸਾਂਤਕੀ। ਹੱਠ ਨਾਲ ਕਰੜੀ ਘਾਲ ਕਰਨੀ

ਤਾਮਸੀ ਤਪ ਹੈ। ਇੰਦ੍ਰੀਆਂ ਨੂੰ ਵਿਸ਼ਿਆਂ ਦੇ ਪ੍ਰਾਇਣ ਹੁੰਦਿਆਂ ਨੂੰ ਵਾਰ ਵਾਰ ਰੋਕਣਾ, ਇਸ ਦੇ ਵਿਚ ਜੋ ਮਨ ਦੇ ਹੱਠ ਦੁਆਰਾ ਤਾਕਤ ਲੱਗਦੀ ਹੈ, ਇਸ ਨੂੰ ਰਜੋਗੁਣ ਵੀ ਕਿਹਾ ਹੈ। ਮਨ ਨੂੰ ਇਕਾਗਰ ਕਰ ਕੇ ਵਾਹਿਗੁਰੂ ਵਿਚ ਜੋੜਨਾ ਤਾਮਸੀ ਤਪ ਹੈ। ਏਥੇ ਸਤਿਗੁਰਾਂ ਦੇ ਦਰਸ਼ਨ ਕਰਕੇ ਤਿੰਨੇ ਤਪਾਂ ਦਾ ਸਾਰ ਰੂਪ ਤਪ ਜੋ ਚਿੱਤ ਪਵਿੱਤਰ ਹੋ ਕੇ ਸ਼ਾਂਤ ਰਸ ਵਿਚ ਇਕਾਗਰ ਹੋ ਕੇ ਟਿਕਣਾ ਹੈ, ਉਹ ਤਪ ਵੀ ਗੁਰਸਿੱਖਾਂ ਨੂੰ ਗੁਰਾਂ ਦੇ ਦਰਸ਼ਨਾਂ ਤੋਂ ਪ੍ਰਾਪਤ ਹੋ ਜਾਂਦਾ ਹੈ।

ਸੱਚ ਬੋਲਣਾ, ਸੱਚ ਸੁਣਨਾ, ਸੱਚ ਕਹਿਣਾ, ਸੱਚੇ ਪੁਰਖਾਂ ਦੀ ਸੰਗਤ ਕਰਨੀ, ਸੱਚਾ ਨਾਮ ਜਪਣਾ, ਸੱਚ ਪਰ ਹੀ ਚੱਲਣਾ ਇਤਿਆਦਿ ਸਤਿ ਪ੍ਰਤੱਗੀ ਹੋਣਾ, ਇਹ ਗੁਣ ਵੀ ਸੱਚੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਤੋਂ ਸਿੱਖਾਂ ਨੂੰ ਪ੍ਰਾਪਤ ਹੋ ਜਾਂਦੇ ਹਨ।

**ਸੰਤੋਖ :** ਜੋ ਪਰਾਲਬਧ ਅਨੁਸਾਰ ਪ੍ਰਾਪਤ ਹੋ ਗਿਆ, ਉਸ ਉਪਰ ਹੀ ਪ੍ਰਸੰਨ ਰਹਿਣਾ ਅਤੇ ਗੁਰੂ ਦਰਸ਼ਨਾਂ ਤੋਂ ਬਿਨਾਂ ਹੋਰ ਦੇਖਣ ਦੀ ਇੱਛਾ ਮਿਟ ਜਾਣੀ ਇਹ ਵੀ ਸੰਤੋਖ ਹੈ, 'ਯਥਾ ਲਾਭ ਤਥਾ ਸੰਤੁਸ਼ਟ' ਸੋ ਇਹ ਵਿਵਹਾਰਕ ਤੇ ਪਰਮਾਥਿਕ ਸੰਤੋਖ ਵੀ ਗੁਰੂ ਜੀ ਦੇ ਦਰਸ਼ਨਾਂ ਤੋਂ ਸਿੱਖਾਂ ਨੂੰ ਪ੍ਰਾਪਤ ਹੋ ਜਾਂਦਾ ਹੈ।

## ਸਰਣਿ ਪਰਹਿ, ਤੇ ਉਬਰਹਿ; ਛੋਡਿ ਜਮ ਪੁਰ ਕੀ ਲਿਖਹ ॥

ਹੇ ਗੁਰੂ ਅਮਰਦਾਸ ਜੀ ! ਜੋ ਆਪ ਜੀ ਦੀ ਸਰਣਿ = ਓਟ ਵਿਚ ਸ਼ਰਧਾ ਨਾਲ ਪਰਹਿ = ਪੈਂਦੇ ਹਨ, ਤੇ = ਉਹ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰਹਿ = ਬਚ ਜਾਂਦੇ ਹਨ ਭਾਵ ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ ਅਤੇ ਤੁਸੀਂ ਉਨ੍ਹਾਂ ਦੀ ਜਮਾਂ ਦੀ ਪੁਰੀ ਕੀ = ਦੀ ਲਿਖਹ = ਲਿਖਤ ਵੀ ਛੋਡਿ = ਛੁਡਾ ਦੇਂਦੇ ਹੋ।

## ਭਗਤਿ ਭਾਇ ਭਰਪੂਰੁ; ਰਿਦੈ ਉਚਰੈ ਕਰਤਾਰੈ ॥

ਹੇ ਸਤਿਗੁਰੂ ਜੀ ! ਭਗਤਿ ਭਾਇ = ਪ੍ਰੇਮਾ-ਭਗਤੀ ਕਰਕੇ ਆਪ ਜੀ ਦਾ ਹਿਰਦਾ ਭਰਪੂਰੁ = ਲਬਾ-ਲਬ ਭਰਿਆ ਹੋਇਆ ਹੈ, ਤੁਸੀਂ ਰਿਦੈ = ਹਿਰਦੇ ਕਰਕੇ ਸਦਾ ਕਰਤਾਰੈ = ਕਰਤਾ ਪੁਰਖ ਦੇ ਨਾਮ ਨੂੰ ਉਚਰੈ = ਉਚਾਰਨ ਕਰਦੇ ਹੋ।

## ਗੁਰੁ ਗਉਹਰੁ ਦਰੀਆਉ; ਪਲਕ ਡੁਬੰਤ੍ਹ ਤਾਰੈ ॥

('ਡੁਬੰਤਿਅਹ' ਉਚਾਰਣ ਹੈ)

ਹੇ ਗੁਰੂ ਅਮਰਦਾਸ ਸਾਹਿਬ ਜੀ ! ਤੁਸੀਂ ਗਉਹਰੁ = ਅਣਬਿਧ ਮੋਤੀਆਂ ਦੀ ਨਿਆਈਂ ਸ਼ੁਭ ਗੁਣਾਂ ਦੇ ਦਰੀਆਉ = ਦਰਿਆ, ਸਮੁੰਦ੍ਰ[੧] ਹੋ **ਵਾ:** ਗਉਹਰੁ = ਮੋਤੀਆਂ ਦੀ ਨਿਆਈਂ ਪ੍ਰਕਾਸ਼ ਵਾਲੇ **ਵਾ:** ਗਉਹਰੁ = ਗੰਭੀਰਤਾ ਵਾਲੇ ਅਤੇ ਦਰੀਆਉ = ਦ੍ਰਵੀ ਭੂਤ (ਕ੍ਰਿਪਾਲੂ ਸਰੂਪ) ਹੋ। ਤੁਸੀਂ ਸੰਸਾਰ-ਸਮੁੰਦ੍ਰ ਵਿਚ ਡੁਬੰਤ੍ਹ = ਡੁੱਬਦੇ ਹੋਇਆਂ ਜੀਵਾਂ ਨੂੰ ਇਕ ਪਲਕ = ਪਲ ਵਿਚ **ਵਾ:** ਪਲਕ = ਨੇਤ੍ਰਾਂ ਦੀ ਦ੍ਰਿਸ਼ਟੀ ਨਾਲ ਤੱਕ ਕੇ ਤਾਰੈ = ਤਾਰ ਲੈਂਦੇ ਹੋ।

## ਨਾਨਕ ਕੁਲਿ, ਨਿੰਮਲੁ ਅਵਤਰ੍ਯਉ; ਗੁਣ ਕਰਤਾਰੈ ਉਚਰੈ ॥

ਹੇ ਗੁਰੂ ਅਮਰਦਾਸ ਸਾਹਿਬ ਜੀ ! ਤੁਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਿਆਈ ਸੰਪ੍ਰਦਾਇ ਰੂਪੀ ਨਿੰਮਲੁ = ਉੱਜਲ ਕੁਲ ਵਿਚ ਅਵਤਰ੍ਯਉ = ਪ੍ਰਗਟ ਹੋਏ ਹੋ ਅਤੇ ਸਿੱਖਾਂ ਦੀ ਕਲਿਆਣ ਹਿਤ ਕਰਤਾਰੈ = ਕਰਤਾ ਪੁਰਖ ਦੇ ਗੁਣ ਉਚਰੈ = ਉਚਾਰਨ ਕਰਦੇ ਹੋ।

---

੧. ਫ਼ਾਰਸੀ ਵਿਚ ਸਮੁੰਦ੍ਰ ਨੂੰ 'ਦਰਿਆ' ਕਹਿੰਦੇ ਹਨ।

## ਗੁਰੁ ਅਮਰਦਾਸੁ ਜਿਨ ਸੇਵਿਅਉ; ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥੩॥੧੭॥

ਹੇ ਗੁਰੂ ਅਮਰਦਾਸ ਸਾਹਿਬ ਜੀ ! ਜਿਨ = ਜਿਨ੍ਹਾਂ ਨੇ ਵੀ ਤੁਹਾਡੇ ਚਰਨ ਕਮਲਾਂ ਨੂੰ ਸੇਵਿਅਉ = ਸੇਵਨਾ ਕੀਤਾ ਹੈ, ਤੁਸੀਂ ਤਿਨ੍ = ਉਨ੍ਹਾਂ ਦੇ ਜੰਮਣ ਮਰਨ ਰੂਪੀ ਦੁਖ ਵੀ ਪਰਹਰਿ = ਨਾਸ਼ ਕੀਤੇ ਹਨ ਅਤੇ ਅਗਿਆਨ ਆਦਿ ਦਰਿਦ੍ਰ = ਦਲਿੱਦਰ ਵੀ ਪਰੈ = ਦੂਰ, ਨਾਸ਼ ਕੀਤੇ ਹਨ **ਵਾ:** ਪਰਹਰਿ = ਪਰਹਾਰਨ ਵਾਲੇ ਦੁਖ ਤੇ ਦਲਿੱਦਰ ਦੂਰ ਕੀਤੇ ਹਨ ॥੩॥੧੭॥

## ਚਿਤਿ ਚਿਤਵਉ ਅਰਦਾਸਿ; ਕਹਉ, ਪਰੁ ਕਹਿ ਭਿ ਨ ਸਕਉ ॥

ਹੇ ਗੁਰੂ ਅਮਰਦਾਸ ਜੀ ! ਮੈਂ ਆਪਣੇ ਚਿਤਿ = ਮਨ ਵਿਚ ਚਿਤਵਿਉ = ਚਿਤਵਦਾ ਹਾਂ ਕਿ ਤੁਹਾਡੇ ਅੱਗੇ ਅਰਦਾਸਿ = ਅਰਜ਼ੋਈ ਕਰਾਂ, ਫੇਰ ਕਹਉ = ਕਹਿਣ ਦੀ ਹਿੰਮਤ ਕਰਦਾ ਹਾਂ ਪਰ ਤੁਹਾਡਾ ਜਾਹੋ ਜਲਾਲ, ਪ੍ਰਤਾਪ ਦੇਖ ਕੇ ਕਹਿ = ਆਖ ਵੀ ਨਹੀਂ ਸਕਉ = ਸਕਦਾ ਭਾਵ ਤੁਹਾਡੇ ਸਨਮੁਖ ਚਿੱਤ ਦੇ ਖ਼ਿਆਲ ਪ੍ਰਗਟ ਕਰਨ ਦਾ ਹੀਆ ਨਹੀਂ ਪੈਂਦਾ **ਅਥਵਾ** ਪਹਿਲੇ ਜਨਮਾਂ ਵਿਚ ਤਾਂ ਅਸੀਂ ਹੰਕਾਰ ਕੀਤਾ ਸੀ ਕਿ ਸੰਸਾਰ ਦੀ ਮਰਯਾਦਾ ਅਸੀਂ ਹੀ ਸਥਾਪਿਤ ਕਰਦੇ ਹਾਂ ਪਰ ਤੁਸੀਂ ਗਰਬ ਪ੍ਰਹਾਰੀ ਹੋ **ਵਾ:** ਤੁਸੀਂ ਅੰਤਰਜਾਮੀ ਹੋ ਸਾਡਾ ਸਭ ਕੁਝ ਜਾਣਦੇ ਹੋ[1], ਇਨ੍ਹਾਂ ਕਾਰਨਾਂ ਕਰਕੇ ਵੀ ਤੁਹਾਡੇ ਸਨਮੁਖ ਅਰਦਾਸ ਕਹੀ ਨਹੀਂ ਜਾਂਦੀ।

ਪਰ ਜਦੋਂ ਮੈਂ ਬਾਹਰ ਤੱਕਦਾ ਹਾਂ ਤਾਂ ਹਰੇਕ ਪ੍ਰਾਣੀ ਮਾਤ੍ਰ ਆਪਣੀਆਂ ਚਿਤਵਨੀਆਂ ਬਿਨਾਂ ਰੋਕ ਟੋਕ ਦੇ ਤੁਹਾਡੇ ਅੱਗੇ ਪ੍ਰਗਟ ਕਰਕੇ ਦੱਸ ਰਹੇ ਹਨ ਤਾਂ ਮੇਰਾ ਵੀ ਮਨ ਕਰਦਾ ਹੈ ਕਿ ਮੈਂ ਵੀ ਅਰਜ਼ ਕਰ ਹੀ ਦੇਵਾਂ, ਉਹ ਅਰਜ਼ ਇਹ ਹੈ ਕਿ :

## ਸਰਬ ਚਿੰਤ ਤੁਝੁ ਪਾਸਿ; ਸਾਧਸੰਗਤਿ ਹਉ ਤਕਉ ॥

ਹੇ ਸਤਿਗੁਰੂ ਜੀ ! ਮੇਰੀਆਂ ਸਰਬ = ਸਾਰੀਆਂ ਚਿੰਤ = ਚਿੰਤਾਵਾਂ ਤੁਝੁ = ਤੁਹਾਡੇ ਪਾਸਿ = ਕੋਲ ਭਾਵ ਤੁਹਾਡੇ ਹਵਾਲੇ ਹਨ **ਵਾ:** ਸਾਰੇ ਮਨੁੱਖਾਂ ਦੀਆਂ ਚਿਤਵਨਾਂ ਤੁਹਾਡੇ ਪਾਸੋਂ ਹੀ ਪੂਰਨ ਹੁੰਦੀਆਂ ਹਨ, ਇਸ ਲਈ ਮੈਂ ਇਹ ਮੰਗਦਾ ਹਾਂ ਕਿ ਹਉ = ਮੈਂ ਤੁਹਾਡੀ ਸਾਧ ਸੰਗਤ ਦੇ ਆਸਰੇ ਤਕਉ = ਤੱਕਦਾ ਰਹਾਂ **ਵਾ:** ਤੁਹਾਡੀ ਸੰਗਤ ਕਰਨ ਵਾਲੇ ਸ੍ਰੇਸ਼ਟ ਗੁਰਮੁਖ ਜਨਾਂ ਦੇ ਦਰਸ਼ਨ ਕਰਦਾ ਰਹਾਂ।

## ਤੇਰੈ ਹੁਕਮਿ ਪਵੈ ਨੀਸਾਣੁ; ਤਉ ਕਰਉ ਸਾਹਿਬ ਕੀ ਸੇਵਾ ॥

ਹੇ ਸਤਿਗੁਰੂ ਜੀ ! ਜੇਕਰ ਤੁਹਾਡੇ ਹੁਕਮ ਦਾ ਮੇਰੇ ਮਸਤਕ ਪੁਰ ਨੀਸਾਣੁ = ਚਿੰਨ੍ਹ ਭਾਵ ਲੇਖ ਪਵੈ = ਪੈ ਜਾਵੇ ਤਾਂ ਮੈਂ ਵੀ ਸਾਧ ਸੰਗਤ ਵਿਚ ਮਿਲ ਕੇ ਸਾਹਿਬ = ਮਾਲਕ ਪਰਮਾਤਮਾ ਕੀ = ਦੀ ਭਗਤੀ ਰੂਪੀ ਸੇਵਾ = ਟਹਿਲ ਕਰਉ = ਕਰਾਂ।

## ਜਬ ਗੁਰੁ ਦੇਖੈ ਸੁਭ ਦਿਸਟਿ; ਨਾਮੁ ਕਰਤਾ ਮੁਖਿ ਮੇਵਾ ॥

ਹੇ ਸਤਿਗੁਰੂ ਜੀ ! ਜਬ = ਜਦੋਂ ਤੁਸੀਂ (ਮੇਰੀ ਸੇਵਾ ਉੱਪਰ ਪ੍ਰਸੰਨ ਹੋ ਕੇ) ਆਪਣੀ ਸੁਭ = ਸ੍ਰੇਸ਼ਟ ਦਿਸਟਿ = ਦ੍ਰਿਸ਼ਟੀ ਨਾਲ ਦੇਖੈ = ਵੇਖਣਾ ਕਰੋਗੇ, ਤਾਂ ਕਰਤਾ = ਕਰਣਹਾਰ ਪਰਮਾਤਮਾ ਦਾ ਨਾਮ ਮੇਰੇ ਮੁਖ ਵਿਚ ਮੇਵਾ = ਸਮਾਵਦਾ ਹੈ **ਵਾ:** ਤਾਂ ਹੀ ਕਰਤਾ ਪੁਰਖ ਦਾ ਨਾਮ ਮੈਨੂੰ ਮੇਵੇ ਵੱਤ ਮਿੱਠਾ ਲੱਗੇਗਾ।

---

੧. ਜੈਸਾ ਕਿ : **ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥** *(ਸਾਰੰਗ ਮ: ੫, ਅੰਗ ੧੨੨੮)*

## ਅਗਮ ਅਲਖ ਕਾਰਣ ਪੁਰਖ; ਜੋ ਫੁਰਮਾਵਹਿ ਸੋ ਕਹਉ ॥

ਹੇ ਮਨ ਦੀ ਅਗਮ = ਗੰਮਤਾ ਤੋਂ ਰਹਿਤ, ਸ਼ਾਸਤ੍ਰਾਂ ਕਰਕੇ ਅਲਖ = ਲਖਣ ਤੋਂ ਰਹਿਤ, ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਤੇ ਪੁਰਖ = ਪੂਰਨ ਪ੍ਰਭੂ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ! ਤੁਸੀਂ ਜੋ ਕੁਝ ਵੀ ਫੁਰਮਾਵਹਿ = ਹੁਕਮ ਕਰਦੇ ਹੋ, ਮੈਂ ਸੋ = ਉਹੋ ਕੁਝ ਕਹਉ = ਆਖਣਾ ਕਰਾਂ ਭਾਵ ਤੁਹਾਡੇ ਹੁਕਮ ਅਨੁਸਾਰ ਜੀਵਨ ਬਤੀਤ ਕਰਾਂ।

## ਗੁਰ ਅਮਰਦਾਸ ਕਾਰਣ ਕਰਣ;
## ਜਿਵ ਤੂ ਰਖਹਿ ਤਿਵ ਰਹਉ ॥੪॥੧੮॥

ਹੇ ਗੁਰੂ ਅਮਰਦਾਸ ਸਾਹਿਬ ਜੀ ! ਤੁਸੀਂ ਸਾਰੇ ਕਾਰਨਾਂ ਦੇ ਕਾਰਨ ਰੂਪ ਹੋ ! ਤੁਸੀਂ ਇਕ ਇਹ ਵੀ ਕਿਰਪਾ ਕਰੋ ਕਿ ਜਿਵ = ਜਿਸ ਪ੍ਰਕਾਰ ਤੁਸੀਂ ਰਖਹਿ = ਰੱਖਣਾ ਕਰੋ, ਮੈਂ ਤਿਵ = ਉਸੇ ਪ੍ਰਕਾਰ ਹੀ ਭਾਣਾ ਮੰਨ ਕੇ ਰਹਉ = ਰਹਿਣਾ ਕਰਾਂ ॥੪॥੧੮॥

## ਭਿਖੇ ਕੇ ॥

ਅੱਗੇ ਬ੍ਰਹਮਾ ਦੇ ਅਵਤਾਰ ਭਿਖੇ ਭੱਟ ਜੀ ਕੇ = ਦੇ ਉਚਾਰਣ ਕੀਤੇ ਸਵਈਏ ਆਉਂਦੇ ਹਨ।

## ਗੁਰੁ ਗਿਆਨੁ ਅਰੁ ਧਿਆਨੁ; ਤਤ ਸਿਉ ਤਤੁ ਮਿਲਾਵੈ ॥

ਹੇ ਗੁਰੂ ਅਮਰਦਾਸ ਜੀ ! ਨਿਰਗੁਣ ਸਰੂਪ ਦਾ ਗਿਆਨ ਅਤੇ ਸਰਗੁਣ ਸਰੂਪ ਦਾ ਧਿਆਨ ਤੁਹਾਡੇ ਤੋਂ ਹੀ ਪ੍ਰਾਪਤ ਹੁੰਦਾ ਹੈ **ਵਾ:** ਸਾਡਾ ਗਿਆਨ ਅਤੇ ਧਿਆਨ ਤੁਸੀਂ ਹੀ ਹੋ, ਤੁਸੀਂ ਤਤ = ਸਿਧਾਂਤ ਰੂਪ ਪਰਮਾਤਮਾ ਦੇ ਸਿਉ = ਨਾਲ ਤਤੁ = ਜੀਵ ਨੂੰ ਮਿਲਾਵੈ = ਮਿਲਾ ਦੇਂਦੇ ਹੋ **ਵਾ:** ਤਤ ਪਦ ਈਸ਼ਰ ਦਾ ਵਾਚਕ ਹੈ ਅਤੇ ਤਤੁ (ਤੂੰ) ਪਦ ਜੀਵ ਦਾ ਵਾਚਕ ਹੈ। ਗੁਰੂ ਜੀ ਦੋਵਾਂ ਦੇ ਵਾਚ ਅਰਥ ਦਾ ਤਿਆਗ ਕਰਵਾ ਕੇ 'ਅਸ ਪਦ' ਬ੍ਰਹਮ ਨਾਲ ਅਭੇਦਤਾ ਕਰਵਾ ਦੇਂਦੇ ਹਨ।

## ਸਚਿ ਸਚੁ ਜਾਣੀਐ; ਇਕ ਚਿਤਹਿ ਲਿਵ ਲਾਵੈ ॥

ਜੋ ਇਕ ਚਿਤਹਿ = ਇਕਾਗਰ ਮਨ ਹੋ ਕੇ ਤੁਹਾਡੇ ਬਚਨਾਂ ਵਿਚ ਲਿਵ = ਬਿਰਤੀ ਲਾਵੈ = ਲਾਉਂਦਾ ਹੈ, ਉਹ ਸਚਿ = ਨਿਸਚੇ ਕਰਕੇ ਸਚੁ = ਸੱਚੇ ਪਰਮਾਤਮਾ ਨੂੰ ਜਾਣੀਐ = ਜਾਣ ਲੈਂਦਾ ਹੈ।

## ਕਾਮ ਕ੍ਰੋਧ ਵਸਿ ਕਰੈ; ਪਵਣੁ ਉਡੰਤ ਨ ਧਾਵੈ ॥

ਤੁਸੀਂ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਵਸਿ = ਅਧੀਨ ਕਰੈ = ਕਰ ਦੇਂਦੇ ਹੋ, ਤੁਹਾਡੀ ਕਿਰਪਾ ਨਾਲ ਸਿੱਖਾਂ ਦਾ ਮਨ ਵਾਸ਼ਨਾਵਾਂ ਰੂਪ ਪਵਣੁ = ਹਵਾ ਕਰਕੇ ਸੰਕਲਪਾਂ-ਵਿਕਲਪਾਂ ਵਿਚ ਉਡੰਤ = ਉੱਡਦਾ ਹੋਇਆ ਧਾਵੈ = ਦੌੜਦਾ ਨਹੀਂ ਹੈ।

## ਨਿਰੰਕਾਰ ਕੈ ਵਸੈ ਦੇਸਿ; ਹੁਕਮੁ ਬੁਝਿ ਬੀਚਾਰੁ ਪਾਵੈ ॥

ਹੇ ਸਤਿਗੁਰੂ ਜੀ ! ਜੋ ਤੁਹਾਡੇ ਹੁਕਮ ਨੂੰ ਬੁਝਿ = ਸਮਝ ਕੇ ਆਤਮ ਸਰੂਪ ਦੀ ਵਿਚਾਰ ਪਾਵੈ = ਪ੍ਰਾਪਤ ਕਰਦਾ ਹੈ, ਉਹ ਨਿਰੰਕਾਰ = ਪਰਮਾਤਮਾ ਕੈ = ਦੇ ਸਤ, ਚਿਤ, ਅਨੰਦ ਸਰੂਪ ਰੂਪੀ ਦੇਸ਼ ਵਿਚ ਜਾ ਕੇ ਵਸੈ = ਵੱਸਦਾ ਹੈ।

## ਕਲਿ ਮਾਹਿ ਰੂਪੁ ਕਰਤਾ ਪੁਰਖੁ; ਸੋ ਜਾਣੈ ਜਿਨਿ ਕਿਛੁ ਕੀਅਉ ॥

ਹੇ ਸ੍ਰੀ ਗੁਰੂ ਅਮਰਦਾਸ ਜੀ ! ਇਸ ਕਲਿ = ਕਲਿਜੁਗ ਮਾਹਿ = ਵਿਚ ਤੁਸੀਂ ਕਰਤਾ ਪੁਰਖੁ = ਕਰਣਹਾਰ ਪਰਮਾਤਮਾ ਦਾ ਹੀ ਰੂਪ = ਸਰੂਪ ਹੋ, ਪਰ ਸੋ = ਉਹੋ ਹੀ ਇਸ ਭੇਦ ਨੂੰ ਜਾਣੈ = ਜਾਣ ਸਕਦਾ ਹੈ, ਜਿਨਿ = ਜਿਸ ਨੇ ਕਿਛੁ = ਕੁਝ ਆਪ ਜੀ ਦੀ ਸੇਵਾ ਨੂੰ ਕੀਅਉ = ਕੀਤਾ ਹੈ **ਵਾ:** ਪਿਛਲੇ ਜਨਮਾਂ ਵਿਚ ਕੁਝ ਪੁੰਨ, ਜਪ ਤਪ ਕੀਤਾ ਹੈ **ਵਾ:** ਜਿਸ ਉੱਪਰ ਤੁਸੀਂ ਕੁਝ ਕ੍ਰਿਪਾ ਦ੍ਰਿਸ਼ਟੀ ਨੂੰ ਕੀਤਾ ਹੈ।

## ਗੁਰੁ ਮਿਲ੍ਯਿਉ ਸੋਇ ਭਿਖਾ ਕਹੈ; ਸਹਜ ਰੰਗਿ ਦਰਸਨੁ ਦੀਅਉ ॥੧॥੧੯॥

('ਮਿਲਿਅਉ' ਉਚਾਰਣ ਹੈ)

ਭਿੱਖਾ ਭੱਟ ਜੀ ਕਥਨ ਕਰਦੇ ਹਨ ਕਿ ਸੋਇ = ਉਹ ਕਰਤਾ ਪੁਰਖ ਰੂਪ ਸ੍ਰੀ ਗੁਰੂ ਅਮਰਦਾਸ ਜੀ ਕਲਿਜੁਗ ਵਿਚ ਗੁਰੂ ਰੂਪ ਹੋ ਕੇ ਮਿਲ੍ਯਿਉ = ਮਿਲੇ ਹਨ ਅਤੇ ਸਤਿਗੁਰਾਂ ਨੇ ਸਹਜ = ਸੁਤੇ-ਸਿੱਧ ਹੀ ਰੰਗਿ = ਅਨੰਦ ਵਿਚ ਆ ਕੇ ਦਰਸਨ ਦੀਅਉ = ਦੇਣਾ ਕੀਤਾ ਹੈ **ਵਾ:** ਆਪਣਾ ਦਰਸ਼ਨ ਦੇ ਕੇ ਸਹਿਜ ਅਵਸਥਾ ਵਿਚ ਰੰਗ ਦਿੱਤਾ ਹੈ।੧॥੧੯॥

## ਰਹਿਓ ਸੰਤ ਹਉ ਟੋਲਿ; ਸਾਧ ਬਹੁਤੇਰੇ ਡਿਠੇ ॥

ਭਿੱਖਾ ਜੀ ਆਪਣੀ ਪਹਿਲੀ ਅਵਸਥਾ ਕਥਨ ਕਰਦੇ ਹਨ ਕਿ ਹੇ ਸਤਿਗੁਰੂ ਜੀ ! ਹਉ = ਮੈਂ ਸੰਤ = ਸ਼ਾਂਤ ਆਤਮਾ ਵਾਲੇ ਪੂਰਨ ਮਹਾਤਮਾ ਜਨਾਂ ਨੂੰ ਬਹੁਤ ਟੋਲਿ = ਲੱਭ ਰਹਿਓ = ਰਿਹਾ ਸਾਂ ਜਿਨ੍ਹਾਂ ਦੇ ਦਰਸ਼ਨ ਕਰਕੇ ਮਨ ਵਿਚ ਸ਼ਾਂਤੀ ਆ ਜਾਂਦੀ **ਵਾ:** ਲੱਭ ਕੇ ਥੱਕ ਗਿਆ ਹਾਂ ਅਤੇ ਭੇਖਧਾਰੀ ਸਾਧ = ਸਾਧੂ ਬਹੁਤੇਰੇ = ਬੇਅੰਤ ਡਿਠੇ = ਵੇਖੇ ਹਨ।

## ਸੰਨਿਆਸੀ ਤਪਸੀਅਹ; ਮੁਖਹੁ ਏ ਪੰਡਿਤ ਮਿਠੇ ॥

ਸੰਨਿਆਸੀ, ਤਪਸੀਅਹ = ਤਪੱਸਵੀ ਤੇ ਪੰਡਿਤ ਆਦਿ ਏ = ਇਹ ਮੁਖਹੁ = ਮੂੰਹੋਂ ਮਿੱਠੇ-ਮਿੱਠੇ ਬਚਨ ਕਰਨ ਵਾਲੇ ਬਥੇਰੇ ਵੇਖੇ ਹਨ **ਵਾ:** ਇਹ ਮੂੰਹ ਦੇ ਤਾਂ ਮਿੱਠੇ ਹਨ ਪਰ ਅੰਦਰੋਂ ਕੁਝ ਹੋਰ ਹਨ।

## ਬਰਸੁ ਏਕੁ ਹਉ ਫਿਰਿਓ; ਕਿਨੈ ਨਹੁ ਪਰਚਉ ਲਾਯਉ ॥

('ਲਾਇਅਉ' ਉਚਾਰਣ ਹੈ)

ਹਉ = ਮੈਂ ਏਕੁ = ਇਕ ਬਰਸੁ = ਵਰ੍ਹਾ ਪ੍ਰਯੰਤ ਫਿਰਿਓ = ਫਿਰਦਾ ਰਿਹਾ ਪਰ ਕਿਨੈ = ਕਿਸੇ ਨੇ ਵੀ ਵਾਹਿਗੁਰੂ ਦੇ ਪ੍ਰੇਮ ਰੂਪੀ ਪਰਚਉ = ਪਰਚੇ ਵਿਚ **ਵਾ:** ਨਾਮ ਦੀ ਲਿਵ ਦੇ ਪਰਚੇ ਵਿਚ **ਵਾ:** ਸਰੂਪ ਨਿਸਚੇ, ਜੀਵਨ ਮੁਕਤੀ ਦੇ ਪਰਚੇ ਵਿਚ ਨਹੁ = ਨਹੀਂ ਲਾਯਉ = ਲਾਉਣਾ ਕੀਤਾ, ਭਾਵ ਮਨ ਨੂੰ ਵਿੰਨ੍ਹ ਕੇ ਕਰਤਾ ਪੁਰਖ ਦੇ ਪ੍ਰੇਮ ਵਿਚ ਲਾਉਣ ਵਾਲਾ ਮੈਨੂੰ ਕੋਈ ਨਾ ਮਿਲਿਆ।

### [ਅੰਗ ੧੩੯੬]

## ਕਹਤਿਅਹ ਕਹਤੀ ਸੁਣੀ; ਰਹਤ ਕੋ ਖੁਸੀ ਨ ਆਯਉ ॥

('ਆਇਅਉ' ਉਚਾਰਣ ਹੈ)

ਉਨ੍ਹਾਂ ਕਹਤਿਅਹ = ਕਹਿਣ ਵਾਲਿਆਂ ਦੀ ਕਹਤੀ = ਕਹਿਣੀ ਬਹੁਤ ਤਰ੍ਹਾਂ ਕਰਕੇ ਸੁਣੀ ਭਾਵ ਕਹਿਣੀ ਵਿਚ ਤਾਂ ਵੱਡੇ ਵੱਡੇ ਵਿਦਵਾਨਾਂ ਨੂੰ ਮਾਤ ਪਾ ਦੇਂਦੇ ਸਨ ਪਰ ਉਨ੍ਹਾਂ ਦੀ ਰਹਤ = ਰਹਿਣੀ ਦੇਖ ਕੇ ਸਾਡੇ ਚਿੱਤ ਨੂੰ ਕੋ = ਕੋਈ ਖੁਸੀ = ਪ੍ਰਸੰਨਤਾ ਨਾ ਆਯਉ = ਆਈ, ਅਰਥਾਤ ਭਾਵੇਂ ਉਨ੍ਹਾਂ ਵਿਚ ਤਿਆਗ,

ਵਿੱਦਿਆ, ਤਪ ਆਦਿ ਗੁਣ ਸਨ ਪਰ ਨਾਮ ਤੋਂ ਬਿਨਾਂ ਇਹ ਗੁਣ ਅਭਿਮਾਨ ਨਾਲ ਮਿਲ ਕੇ ਔਗੁਣ ਰੂਪ ਹੋ ਰਹੇ ਸਨ ਅਤੇ ਪਰਮਾਰਥ ਦੇ ਰਸਤੇ ਦੀ ਬਜਾਏ ਗੁਮਰਾਹ ਕਰਨ ਵਾਲੇ ਸਨ।

## ਹਰਿ ਨਾਮੁ ਛੋਡਿ ਦੂਜੈ ਲਗੇ; ਤਿਨ ਕੇ ਗੁਣ ਹਉ ਕਿਆ ਕਹਉ ॥

ਉਹ ਹਰਿ = ਪਰਮਾਤਮਾ ਦੇ ਨਾਮ ਨੂੰ ਛੋਡਿ = ਛੱਡ ਕੇ ਦੂਜੈ = ਦੂਸਰੇ ਪਦਾਰਥਾਂ, ਦੇਵੀ ਦੇਵਤਿਆਂ ਦੀ ਉਪਾਸ਼ਨਾ **ਵਾ:** ਦੂਜੈ = ਦ੍ਵੈਤ ਵਿਚ ਲੱਗੇ ਹੋਏ ਸਨ, ਤਿਨ = ਉਨ੍ਹਾਂ ਕੇ = ਦੇ ਗੁਣਾਂ ਨੂੰ ਹਉ = ਮੈਂ ਕਿਆ = ਕੀ ਕਹਉ = ਆਖਣਾ ਕਰਾਂ ? ਭਾਵ ਉਨ੍ਹਾਂ ਦੇ ਗੁਣ ਵੀ ਔਗੁਣ ਰੂਪ ਹੋ ਰਹੇ ਸਨ। 'ਗੁਣ' ਇਹ ਪਦ ਵਿਅੰਗ ਬਚਨਾਂ ਵਿਚ ਹੈ, ਭਾਵ ਉਨ੍ਹਾਂ ਦੇ ਗੁਣ ਕੀ ਕਥਨ ਕਰੀਏ, ਕਿਉਂਕਿ ਗੁਣ ਕੋਈ ਹੈ ਹੀ ਨਹੀਂ।

## ਗੁਰੁ ਦਯਿ ਮਿਲਾਯਉ ਭਿਖਿਆ; ਜਿਵ ਤੂ ਰਖਹਿ ਤਿਵ ਰਹਉ ॥੨॥੨੦॥

('ਦਈਇ' ਅਤੇ 'ਮਿਲਾਇਅਉ' ਉਚਾਰਣ ਹੈ)

ਭਿਖਿਆ = ਭਿੱਖਾ ਭਟ ਜੀ ਕਥਨ ਕਰਦੇ ਹਨ ਕਿ ਹੇ ਸਤਿਗੁਰੂ ਅਮਰਦਾਸ ਜੀ ! ਮੈਨੂੰ ਦਯਿ = ਪ੍ਰੇਰਕ ਪਰਮਾਤਮਾ ਨੇ ਹੀ ਤੁਹਾਡੇ ਨਾਲ ਮਿਲਾਯਉ = ਮਿਲਾਉਣਾ ਕੀਤਾ ਹੈ, ਹੁਣ ਜਿਵ = ਜਿਸ ਪ੍ਰਕਾਰ ਤੁਸੀਂ ਰਖਹਿ = ਰੱਖਣਾ ਕਰੋ, ਮੈਂ ਤਿਵ = ਉਸੇ ਪ੍ਰਕਾਰ ਤੁਹਾਡੀ ਰਜ਼ਾ ਵਿਚ ਰਹਉ = ਰਹਿਣਾ ਕਰਾਂ ॥੨॥੨੦॥

ਭਿੱਖਾ ਭੱਟ ਜੀ ਦੇ ਦੋ ਸਵਈਏ ਆਏ ਹਨ।

ਅੱਗੇ ਸਲ੍ਯ ਭੱਟ ਜੀ ਸਤਿਗੁਰਾਂ ਨੂੰ ਸੂਰਬੀਰ ਪਾਤਸ਼ਾਹ ਰੂਪ ਵਰਣਨ ਕਰਦੇ ਹਨ :

## ਪਹਿਰਿ ਸਮਾਧਿ ਸਨਾਹੁ; ਗਿਆਨਿ ਹੈ, ਆਸਣਿ ਚੜਿਅਉ ॥

ਹੇ ਸਤਿਗੁਰੂ ਅਮਰਦਾਸ ਸਾਹਿਬ ਜੀ ! ਤੁਸੀਂ ਨਿਰ-ਵਿਕਲਪ ਸਮਾਧਿ = ਸਮਾਧੀ ਰੂਪ ਸਨਾਹੁ = ਸੰਜੋਅ ਪਹਿਰਿ = ਪਹਿਨੀ ਹੋਈ ਹੈ [ਜਿਵੇਂ ਸੰਜੋਅ ਦੇ ਪਹਿਰਣ ਨਾਲ ਸਤ੍ਰੂ ਦੇ ਸ਼ਸਤ੍ਰਾਂ ਦਾ ਬਲ ਨਹੀਂ ਪੈਂਦਾ, ਇਉਂ ਤੁਹਾਡੀ ਸਮਾਧੀ ਵਿਚ ਸੰਕਲਪ-ਵਿਕਲਪ ਕਾਮ, ਕ੍ਰੋਧ ਆਦਿ ਸ਼ਤ੍ਰੂਆਂ ਦਾ ਬਲ ਨਹੀਂ ਪੈਂਦਾ] ਤੁਹਾਡੇ ਪਾਸ ਗਿਆਨ ਰੂਪੀ ਹੈ = ਘੋੜਾ ਹੈ ਅਤੇ ਜੋ ਤੁਸੀਂ ਗਿਆਨ ਵਿਚ ਆਸਣਿ = ਇਸਥਿਤੀ ਕੀਤੀ ਹੈ, ਇਹ ਘੋੜੇ ਉੱਪਰ ਚੜਿਅਉ = ਚੜ੍ਹਨਾ ਕੀਤਾ ਹੈ।

## ਧ੍ਰੰਮ ਧਨਖੁ ਕਰ ਗਹਿਓ; ਭਗਤ ਸੀਲਹ ਸਰਿ ਲੜਿਅਉ ॥

ਤੁਸੀਂ ਧ੍ਰੰਮ = ਧਰਮ ਰੂਪੀ ਧਨੁੱਖ ਮਨ ਰੂਪੀ ਕਰ = ਹੱਥ ਵਿਚ ਗਹਿਓ = ਪਕੜਿਆ ਹੋਇਆ ਹੈ, ਭਗਤ = ਭਗਤਾਂ ਦੀ ਫ਼ੌਜ **ਵਾ:** ਭਗਤੀ ਰੂਪੀ ਢਾਲ ਅਤੇ ਸੀਲਹ = ਜਤ, ਨਰਮ ਸੁਭਾਅ ਆਦਿ ਸ਼ੁਭ ਗੁਣਾਂ ਰੂਪੀ ਸਰਿ = ਤੀਰ ਲੈ ਕੇ ਕਾਮ ਕ੍ਰੋਧ ਆਦਿ ਦੁਸ਼ਮਨਾਂ ਨਾਲ ਲੜਿਅਉ = ਲੜਨਾ ਕੀਤਾ ਹੈ।

## ਭੈ ਨਿਰਭਉ, ਹਰਿ ਅਟਲੁ ਮਨਿ; ਸਬਦਿ ਗੁਰ ਨੇਜਾ ਗਡਿਓ ॥

ਕਾਲ ਆਦਿ ਦੇ ਭੈ ਤੋਂ ਨਿਰਭਉ = ਨਿਰਭੈ ਹੋ ਕੇ ਮਨਿ = ਹਿਰਦੇ ਰੂਪੀ ਮੈਦਾਨ ਵਿਚ ਅਟਲੁ = ਟਲਣ ਤੋਂ ਰਹਿਤ ਹਰਿ = ਪਰਮਾਤਮਾ ਦੇ ਨਾਮ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਨੇਜ਼ਾ ਰੂਪ ਕਰਕੇ ਗਡਿਓ = ਗੱਡਣਾ ਕੀਤਾ ਹੈ :

ਅਰਥਾਤ ਜਿਵੇਂ ਯੁੱਧ ਵਿਚ ਖੜਾ ਸੂਰਮਾ ਭੈ-ਭੀਤ ਹੋਵੇ ਤਾਂ ਉਹ ਠੀਕ ਤਰ੍ਹਾਂ ਯੁੱਧ ਨਹੀਂ ਕਰ ਸਕਦਾ। ਇਸ ਲਈ ਹੇ ਸਤਿਗੁਰੂ ਜੀ ! ਆਪ ਜੀ ਸ਼ੱਤ੍ਰੂ ਦੀ ਸੈਨਾ ਦੇ ਭੈ ਤੋਂ ਨਿਰਭਉ ਹੋ। ਜੈਸਾ ਕਿ :

**ਬਿਚਰਤੇ ਨਿਰਭਯੰ ਸਤ੍ਰੂ ਸੈਨਾ ਧਾਯੰਤੇ ਗੁੋਪਾਲ ਕੀਰਤਨਹ ॥** *(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੬)*

ਨਿਰਭੈ ਹੋਣ ਦਾ ਕਾਰਨ ਇਹ ਹੈ ਕਿ ਆਪ ਜੀ ਦੇ ਮਨ ਵਿਚ ਵਾਹਿਗੁਰੂ ਹੈ। ਆਪ ਜੀ ਨੇ ਗੁਰ ਸ਼ਬਦ ਰੂਪੀ ਅਟੱਲ ਨੇਜ਼ਾ ਗੱਡਿਆ ਹੈ।

ਨੇਜ਼ਾ ਦੋ ਪ੍ਰਕਾਰ ਕਰਕੇ ਸਮਝਿਆ ਜਾਂਦਾ ਹੈ—ਇਕ ਤਾਂ ਜੰਗ ਦੇ ਮੈਦਾਨ ਵਿਚ ਝੰਡੇ ਦੀ ਤਰ੍ਹਾਂ ਨੇਜ਼ਾ ਗੱਡ ਦੇਂਦੇ ਹਨ, ਜਿਸ ਦੀ ਫ਼ੌਜ ਨੇਜ਼ਾ ਪੁੱਟ ਕੇ ਲੈ ਜਾਵੇ, ਉਹ ਜਿੱਤ ਗਿਆ ਸਮਝਿਆ ਜਾਂਦਾ ਹੈ। ਸੋ ਆਪ ਜੀ ਨੇ ਗੁਰ ਸ਼ਬਦ ਰੂਪੀ ਐਸਾ ਨੇਜ਼ਾ ਗੱਡਿਆ ਹੈ ਜੋ ਆਪਣੇ ਥਾਂ ਤੋਂ ਹਿੱਲਣ ਵਾਲਾ ਨਹੀਂ ਹੈ।

ਦੂਜਾ ਵੈਰੀਆਂ ਦੀ ਛਾਤੀ ਵਿਚ ਨੇਜ਼ਾ ਖੁਭਾ ਦੇਈਦਾ ਹੈ, ਜੋ ਆਪਣਾ ਕੰਮ ਕੀਤੇ ਬਿਨਾਂ ਵਿਅਰਥ ਨਹੀਂ ਜਾਂਦਾ। ਸੋ ਆਪ ਜੀ ਨੇ ਗੁਰ ਸ਼ਬਦ ਰੂਪੀ ਐਸਾ ਨੇਜ਼ਾ ਖੋਭਿਆ ਹੈ ਕਿ ਜੋ ਮਾਰ ਕਰਨ ਤੋਂ ਟਲ ਹੀ ਨਹੀਂ ਸਕਦਾ। ਜਿਸ ਨੇਜ਼ੇ ਦੇ ਪ੍ਰਤਾਪ ਨਾਲ ਆਪ ਜੀ ਨੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਇਨ੍ਹਾਂ ਪੰਜਾਂ ਵੈਰੀਆਂ ਨੂੰ ਵਿਸ਼ੇਸ਼ ਕਰਕੇ ਖੰਡਨ ਕਰ ਦਿੱਤਾ ਹੈ ਅਰਥਾਤ ਇਨ੍ਹਾਂ ਨੂੰ ਐਸੀ ਹਾਰ ਦਿੱਤੀ ਹੈ ਕਿ ਫੇਰ ਇਹ ਲੜਨ ਜੋਗੇ ਹੀ ਨਹੀਂ ਰਹੇ।

## ਕਾਮ ਕ੍ਰੋਧ ਲੋਭ ਮੋਹ ਅਪਤੁ; ਪੰਚ ਦੂਤ ਬਿਖੰਡਿਓ ॥

('ਅਪੱਤ' ਨਹੀਂ ਬੋਲਣਾ, 'ਅਪਤ' ਇਕੱਠਾ ਹੀ ਉਚਾਰਣਾ ਹੈ)

ਕਾਮ ਨੂੰ ਵਸਤ ਵਿਚਾਰ, ਕ੍ਰੋਧ ਨੂੰ ਸ਼ਾਂਤੀ, ਲੋਭ ਨੂੰ ਸੰਤੋਖ, ਮੋਹ ਨੂੰ ਬਿਬੇਕ ਅਤੇ ਅਪਤੁ = ਆਪਾ-ਭਾਵ **ਵਾ:** ਬੇ-ਪਤੀ ਕਰਨ ਵਾਲਾ ਹੰਕਾਰ ਨੂੰ ਨਿਮਰਤਾ ਨਾਲ, ਇਉਂ ਪੰਚ ਦੂਤ = ਪੰਜ ਵਿਕਾਰਾਂ ਰੂਪ ਦੁਸ਼ਮਣਾਂ ਨੂੰ ਸ਼ੁਭ ਗੁਣਾਂ ਨਾਲ (ਬਿ + ਖੰਡਿਓ) ਬਿ = ਵਿਸ਼ੇਸ਼ ਕਰਕੇ ਖੰਡਿਓ = ਟੁਕੜੇ-ਟੁਕੜੇ ਕਰ ਦਿੱਤਾ ਹੈ।

## ਭਲਉ ਭੂਹਾਲੁ ਤੇਜੋ ਤਨਾ; ਨ੍ਰਿਪਤਿ ਨਾਥੁ ਨਾਨਕ ਬਰਿ ॥

ਹੇ ਤੇਜੋ = ਬਾਬਾ ਤੇਜਭਾਨ ਜੀ ਦੇ ਤਨਾ = ਸਪੁੱਤ੍ਰ ਅਤੇ ਭਲਉ = ਉੱਤਮ ਗੁਣਾਂ ਵਾਲੇ **ਵਾ:** ਭਲਉ = ਭੱਲਿਆਂ ਦੀ ਕੁਲ ਵਿਚ ਭੂਹਾਲੁ = ਰਾਜਾ ਰੂਪ **ਵਾ:** (ਭੂ + ਹਾਲੁ) ਭੂ = ਪ੍ਰਿਥਵੀ ਦੇ ਉੱਪਰ ਰਹਿਣ ਵਾਲੇ ਜੀਵਾਂ ਦੀ ਹਾਲੁ = ਹਾਲਤ ਨੂੰ ਜਾਨਣ ਵਾਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ! ਤੁਸੀਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਬਰਿ = ਵਰ ਨਾਲ ਕੁਲ ਸ੍ਰਿਸ਼ਟੀ ਦੇ ਨ੍ਰਿਪਤਿ = ਰਾਜਿਆਂ ਦੇ ਵੀ ਨਾਥੁ = ਮਾਲਕ ਹੋਏ ਹੋ।

**ਅਥਵਾ** ਬਰਿ = ਸ੍ਰੇਸ਼ਟ ਗੁਰੂ ਨਾਨਕ ਦੇਵ ਜੀ ਅਤੇ ਨਾਥੁ = ਮਾਲਕ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਤੁਸੀਂ ਨ੍ਰਿਪਤਿ = ਰਾਜਾ ਰੂਪ ਹੋਏ ਹੋ।

***ਨੋਟ :*** 'ਭਲਉ' ਪਦ ਦੇ ਦੋ ਅਰਥ ਕੀਤੇ ਜਾਂਦੇ ਹਨ, ਇਕ ਭਲਉ = ਚੰਗਾ ਸੁਭਾਅ ਹੋਣਾ ਅਤੇ ਦੂਸਰਾ ਭਲਉ = ਭੱਲਿਆਂ ਦੀ ਵੰਸ਼ ਵਿੱਚੋਂ ਪੈਦਾ ਹੋਣ ਵਾਲੇ। ਇਸ ਦਾ ਇਤਨਾ ਭੇਦ ਜਾਨਣਾ ਕਿ ਪਾਠ ਦੀ ਚਾਲ ਨਾਲ ਅਤੇ ਪਹਿਲੇ ਅਰਥ ਭਲੇ, ਉੱਤਮ ਦੇ ਕਾਰਨ ਇਸ ਦਾ ਮੁੱਖ ਉਚਾਰਣ ਅੱਧਕ ਰਹਿਤ ਕੀਤਾ ਜਾਂਦਾ ਹੈ ਅਤੇ ਦੂਸਰੇ ਅਰਥ ਵਿਚ ਅੱਧਕ ਸਹਿਤ ਭੱਲਉ ਉਚਾਰਣ ਹੈ।

## ਗੁਰ ਅਮਰਦਾਸ, ਸਚੁ ਸਲ੍ਯ ਭਣਿ;
## ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥

ਸੱਲ੍ਯ ਭੱਟ ਜੀ ਭਣਿ = ਉਚਾਰਣ ਕਰਦੇ ਹਨ ਕਿ ਹੇ ਸੱਚੇ ਗੁਰੂ ਅਮਰਦਾਸ ਜੀ ! **ਵਾ:** ਸੱਲ੍ਯ ਜੀ ਆਖਦੇ ਹਨ ਕਿ ਹੇ ਗੁਰੂ ਅਮਰਦਾਸ ਜੀ ! ਮੈਂ ਸੱਚੇ ਬਚਨ ਉਚਾਰਨ ਕਰਦਾ ਹਾਂ, ਇਵ = ਇਸ ਪ੍ਰਕਾਰ ਜੁਧ ਕਰਿ = ਕਰਕੇ ਤੈ = ਤੁਸੀਂ ਆਸੁਰੀ ਸੰਪਦਾ ਦੀ ਦਲੁ = ਫ਼ੌਜ ਨੂੰ ਦੈਵੀ ਸੰਪਦਾ ਨਾਲ ਜਿਤਉ = ਜਿੱਤਣਾ ਕੀਤਾ ਹੈ ॥੧॥੨੧॥

ਇਹ ਸੱਲ੍ਹ ਨਾਮੇ ਭੱਟ ਜੀ ਦਾ ਇਕ ਸਵਈਆ ਆਇਆ ਹੈ, ਅੱਗੇ ਇਕ ਸਵਈਆ ਗੁਰੂ ਅਮਰਦਾਸ ਜੀ ਦੀ ਬਿਅੰਤਤਾ ਰੂਪ ਵਿਚ ਉਪਮਾ ਕਰਦਿਆਂ ਭਲ੍ਹ ਭੱਟ ਜੀ ਉਚਾਰਣ ਕਰਦੇ ਹਨ।

**ਘਨਹਰ ਬੂੰਦ, ਬਸੁਅ ਰੋਮਾਵਲਿ; ਕੁਸਮ ਬਸੰਤ ਗਨੰਤ ਨ ਆਵੈ ॥**

ਘਨਹਰ = ਬੱਦਲਾਂ ਦੀਆਂ ਬੂੰਦ = ਬੂੰਦਾਂ, ਬਸੁਅ = ਪ੍ਰਿਥਵੀ ਦੀ ਰੋਮਾਵਲਿ = ਰੋਮਾਵਲੀ (ਬਨਸਪਤੀ) ਅਤੇ ਬਸੰਤ ਰੁੱਤ ਦੇ ਕੁਸਮ = ਫੁੱਲ, ਇਨ੍ਹਾਂ ਦੀ ਕਿਸੇ ਕੋਲੋਂ ਗਨੰਤ = ਗਿਣਤੀ ਨਹੀਂ ਆਵੈ = ਆਉਂਦੀ।

**ਰਵਿ ਸਸਿ ਕਿਰਣਿ, ਉਦਰੁ ਸਾਗਰ ਕੋ; ਗੰਗ ਤਰੰਗ ਅੰਤੁ ਕੋ ਪਾਵੈ ॥**

ਰਵਿ = ਸੂਰਜ ਤੇ ਸਸਿ = ਚੰਦ੍ਰਮਾ ਦੀਆਂ ਕਿਰਣਿ = ਕਿਰਨਾਂ, ਸਾਗਰ = ਸਮੁੰਦਰ ਕੋ = ਦਾ ਉਦਰੁ = ਪੇਟ (ਭਾਵ ਸਮੁੰਦ੍ਰ ਦੀ ਡੂੰਘਾਈ) ਅਤੇ ਗੰਗ = ਗੰਗਾ ਨਦੀ ਦੀਆਂ ਤਰੰਗ = ਲਹਿਰਾਂ ਦਾ ਅੰਤ ਕੋ = ਕੌਣ ਪਾਵੈ = ਪਾ ਸਕਦਾ ਹੈ ? ਭਾਵ ਕੋਈ ਨਹੀਂ ਪਾ ਸਕਦਾ।

**ਰੁਦ੍ਰ ਧਿਆਨ, ਗਿਆਨ ਸਤਿਗੁਰ ਕੇ;**
**ਕਬਿ ਜਨ ਭਲ੍ਹ, ਉਨਹ ਜੁੋ ਗਾਵੈ ॥**

ਰੁਦ੍ਰ = ਸ਼ਿਵਜੀ ਦੇ ਅਠਾਸੀ-ਹਜ਼ਾਰ ਵਰ੍ਹੇ ਸਮਾਧੀ ਲਾ ਕੇ ਧਿਆਨ ਲਾਉਣ ਅਤੇ ਵਿਸ਼ਨੂੰ ਦੇ ਅੰਦਰ ਗਿਆਨ ਵੀ ਬਿਅੰਤ ਕਥਨ ਕੀਤਾ ਗਿਆ ਹੈ, ਜਿਸ ਦਾ ਕੋਈ ਅੰਤ ਨਹੀਂ ਆਉਂਦਾ। ਸਤਿਗੁਰੂ ਜੀ ਦੁਆਰਾ ਆਤਮ ਗਿਆਨ ਪ੍ਰਾਪਤ ਕਰ ਕੇ ਮੈਂ ਭਲ੍ਹ ਨਾਮਾ ਕਵੀ ਜਨ ਕਥਨ ਕਰਦਾ ਹਾਂ ਕਿ ਉਨ੍ਹਾਂ ਨੂੰ (ਭਾਵ ਉੱਪਰ ਦੀਆਂ ਬੱਦਲਾਂ ਦੀਆਂ ਕਣੀਆਂ ਪ੍ਰਿਥਵੀ ਦੀ ਰੋਮਾਵਲੀ, ਬਸੰਤ ਰੁੱਤ ਦੇ ਫੁੱਲ, ਸੂਰਜ, ਚੰਦ੍ਰਮਾ ਦੀਆਂ ਕਿਰਨਾਂ, ਸਮੁੰਦ੍ਰ ਦੀ ਡੂੰਘਾਈ, ਗੰਗਾ ਨਦੀ ਦੀਆਂ ਲਹਿਰਾਂ, ਸ਼ਿਵਜੀ ਦੇ ਧਿਆਨ ਅਤੇ ਵਿਸ਼ਨੂੰ ਦੇ ਧਿਆਨ ਆਦਿ ਚੀਜ਼ਾਂ ਨੂੰ) ਕੋਈ ਜੁੋ = ਜੇਕਰ ਗਾਵੈ = ਗਾ ਹੀ ਲਵੇ ਭਾਵ ਬਿਆਨ ਕਰ ਹੀ ਲਵੇ ਤਾਂ ਕਰ ਸਕਦਾ ਹੈ, ਪਰ :

**ਭਲੇ ਅਮਰਦਾਸ ਗੁਣ ਤੇਰੇ;**
**ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥੯॥੧੯॥੬੦॥**

('ਭੱਲੇ' ਅੱਧਕ ਸਹਿਤ ਉਚਾਰਣ ਹੈ)

ਹੇ ਭਲੇ = ਭੱਲਿਆਂ ਦੇ ਕੁਲ ਵਾਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ! ਜਿਹੜੇ ਤੇਰੇ = ਤੁਹਾਡੇ ਗੁਣ ਹਨ (ਉਹ ਬਿਅੰਤ ਹਨ) ਇਸ ਕਰਕੇ ਤੇਰੀ = ਤੁਹਾਡੀ ਉਪਮਾ ਤਾਂ ਤੋਹਿ = ਤੁਹਾਨੂੰ ਹੀ ਬਣ ਆਵੈ = ਆਉਂਦੀ ਹੈ ਅਰਥਾਤ ਉਨ੍ਹਾਂ ਅਕਹ ਚੀਜ਼ਾਂ ਨੂੰ ਬੇਸ਼ੱਕ ਕੋਈ ਕਹਿ ਹੀ ਲਵੇ, ਪਰ ਸ੍ਰੀ ਗੁਰੂ ਅਮਰਦਾਸ ਜੀ ਦੇ ਗੁਣਾਂ ਦੀ ਗਿਣਤੀ ਪਿੱਛੇ ਕਹੇ ਅਗਿਣਤਾ ਤੋਂ ਹੀ ਅਗਿਣਤ ਹੈ ਜਿਸ ਕਰਕੇ ਹੇ ਸਤਿਗੁਰੂ ਜੀ ! ਤੁਹਾਡੀ ਉਪਮਾ ਲਈ ਕੋਈ ਹੋਰ ਦੂਸਰਾ ਦ੍ਰਿਸ਼ਟਾਂਤ ਹੀ ਨਹੀਂ ਹੈ ॥੧॥੨੨॥੯॥੧੯॥੬੦॥ ਜੈਸਾ ਕਿ :

**ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥**
**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥** *(ਅੰਗ ੮੫੮)*

ਕਿਉਂਕਿ ਉਪਮੇਯ ਰੂਪ ਵੀ ਆਪ ਹੋ ਤੇ ਉਪਮਾਨ ਰੂਪ ਵੀ ਆਪ ਹੀ ਹੋ (ਜਿਸ ਨੂੰ ਉਪਮਾ ਦੇਈਏ ਉਸ ਨੂੰ ਉਪਮੇਯ ਕਹਿੰਦੇ ਹਨ ਅਤੇ ਜਿਸ ਦੀ ਉਪਮਾ ਦੇਈਏ ਉਸ ਨੂੰ ਉਪਮਾਨ ਕਹਿੰਦੇ ਹਨ। ਜੈਸਾ ਕਿ :

**ਜਾ ਕੋ ਉਪਮਾ ਦੀਜੀਐ ਸੋ ਉਪਮੇਯ ਬਖਾਨ।**
**ਜਾ ਕੀ ਉਪਮਾ ਦੀਜੀਐ ਸੋ ਕਹੀਏ ਉਪਮਾਨ।**

**ਨੋਟ :** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਉਸਤਤੀ ਵਿਚ ਕੁਲ ਸੱਤ ਭੱਟ ਸਾਹਿਬਾਨ ਨੇ ਸਵਈਏ ਉਚਾਰਣ ਕੀਤੇ ਹਨ :

ਅੰਕ ੧ ਤੋਂ ੯ ਤਕ 'ਕਲ' ਨਾਮੇ ਭੱਟ ਜੀ (ਰਿਗਵੇਦ ਦੇ ਅਵਤਾਰ)
ਅੰਕ ੧੦ ਤੋਂ ੧੨ ਤਕ 'ਜਾਲਪ' ਨਾਮੇ ਭੱਟ ਜੀ (ਸ਼ਾਮਵੇਦ ਦੇ ਅਵਤਾਰ)
ਅੰਕ ੧੩ 'ਜਲ੍ਹ' ਨਾਮੇ ਭੱਟ ਜੀ (ਯਜੁਰ ਵੇਦ ਦੇ ਅਵਤਾਰ)
ਅੰਕ ੧੪ ਫੇਰ 'ਜਾਲਪ' ਭੱਟ ਜੀ (ਸ਼ਾਮਵੇਦ ਦੇ ਅਵਤਾਰ)
ਅੰਕ ੧੫ ਤੋਂ ੧੮ ਤਕ 'ਕੀਰਤ' ਨਾਮੇ ਭੱਟ ਜੀ (ਅਥਰਬਣ ਵੇਦ ਦੇ ਅਵਤਾਰ)
ਅੰਕ ੧੯ ਤੋਂ ੨੦ ਤਕ 'ਭਿਖਾ' ਭੱਟ ਜੀ (ਬ੍ਰਹਮਾ ਦਾ ਅਵਤਾਰ)
ਅੰਕ ੨੧ 'ਸਲ੍ਹ ਨਾਮੇ ਭੱਟ ਜੀ (ਯਜੁਰ ਵੇਦ ਦੇ ਅਵਤਾਰ)
ਅੰਕ ੨੨ 'ਭਲ੍ਹ' ਨਾਮੇ ਭੱਟ ਜੀ (ਯਜੁਰ ਵੇਦ ਦੇ ਅਵਤਾਰ)

# ਸਵਈਏ ਮਹਲੇ ਚਉਥੇ ਕੇ ੪

## ੴ ਸਤਿਗੁਰ ਪ੍ਰਸਾਦਿ ॥

ਅੱਗੇ ਭੱਟ ਸਾਹਿਬਾਨ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਸਤਤੀ ਕੇ = ਦੇ ਸਵਈਏ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਇਕ ਮਨਿ; ਪੁਰਖੁ ਨਿਰੰਜਨੁ ਧਿਆਵਉ ॥

ਹੇ ਭੱਟ ਜਨੋਂ ! ਇਕ ਮਨਿ = ਇਕਾਗਰ ਮਨ ਹੋ ਕੇ ਪੁਰਖੁ = ਪੂਰਨ ਅਤੇ ਨਿਰੰਜਨੁ = ਮਾਇਆ ਰੂਪੀ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਪਰਮਾਤਮਾ ਨੂੰ ਧਿਆਕਾਰ ਬਿਰਤੀ ਦੁਆਰਾ ਧਿਆਵਉ = ਧਿਆਉਣਾ ਕਰੋ।

## ਗੁਰਪ੍ਰਸਾਦਿ; ਹਰਿ ਗੁਣ ਸਦ ਗਾਵਉ ॥

ਗੁਰਾਂ ਦੀ ਪ੍ਰਸਾਦਿ = ਕਿਰਪਾ ਪ੍ਰਾਪਤ ਕਰਕੇ ਸਦ = ਹਮੇਸ਼ਾਂ ਹਰਿ = ਪਰਮਾਤਮਾ ਦੇ ਗੁਣ ਗਾਵਉ = ਗਾਉਣਾ ਕਰੋ।

## ਗੁਨ ਗਾਵਤ; ਮਨਿ ਹੋਇ ਬਿਗਾਸਾ ॥

ਪਰਮਾਤਮਾ ਦੇ ਗੁਣ ਗਾਵਤ = ਗਾਉਂਦੇ ਹੋਇਆਂ ਮਨਿ = ਹਿਰਦੇ ਵਿਚ ਤੁਰੀਆ ਪਦ ਦਾ ਬਿਗਾਸਾ = ਖਿੜਾਉ ਪੈਦਾ ਹੁੰਦਾ ਹੈ, ਭਾਵ ਕਰੁਣਾ, ਮੁੱਦਤਾ, ਮੈਤ੍ਰੀ ਆਦਿ ਪੰਖੜੀਆਂ ਖਿੜ ਜਾਂਦੀਆਂ ਹਨ **ਵਾ:** ਮਨ ਵਿਚ ਗਿਆਨ ਦਾ ਬਿਗਾਸਾ = ਪ੍ਰਕਾਸ਼ ਹੋ ਜਾਂਦਾ ਹੈ।

## ਸਤਿਗੁਰ; ਪੂਰਿ ਜਨਹ ਕੀ ਆਸਾ ॥

ਅਰਦਾਸ ਕਰੀਏ ਕਿ ਹੇ ਸਤਿਗੁਰੂ ਜੀ ! ਇਸ ਕਰਕੇ ਸਾਡੇ ਜਨਹ = ਜਨਾਂ ਕੀ = ਦੀ ਇਹ ਆਸਾ ਪੂਰਿ = ਪੂਰਨ ਕਰੋ।

## ਸਤਿਗੁਰੁ ਸੇਵਿ; ਪਰਮਪਦੁ ਪਾਯਉ ॥

('ਪਾਇਅਉ' ਉਚਾਰਣ ਹੈ)

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਿ = ਟਹਿਲ ਕੀਤੀ ਹੈ, ਉਨ੍ਹਾਂ ਨੇ ਪਰਮ = ਵੱਡੀ ਕੈਵਲ ਮੋਖ ਰੂਪੀ ਪਦੁ = ਪਦਵੀ ਪਾਯਉ = ਪਾਉਣਾ ਕੀਤੀ ਹੈ **ਵਾ:** ਸਤਿਗੁਰੂ ਨਾਨਕ ਦੇਵ ਜੀ ਦੀ ਸੇਵਾ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਰਮ ਪਦਵੀ ਪਾਈ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਪਰਮ ਪਦਵੀ ਪਾਈ ਅਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਕਰਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਪਰਮ ਪਦਵੀ ਪਾਉਣਾ ਕੀਤੀ ਹੈ।

## ਅਬਿਨਾਸੀ; ਅਬਿਗਤੁ ਧਿਆਯਉ ॥

('ਧਿਆਇਅਉ' ਉਚਾਰਣ ਹੈ)

ਵੱਡੇ ਸਤਿਗੁਰਾਂ ਨਾਲ ਮਿਲ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਅਬਿਨਾਸੀ = ਨਾਸ਼ ਤੋਂ ਰਹਿਤ ਅਤੇ ਅਬਿਗਤ = ਪ੍ਰਾਪਤ ਰੂਪ ਵਿਅਕਤੀਗਤ ਤੋਂ ਰਹਿਤ **ਵਾ:** ਅਬਿਗਤੁ = ਗਿਆਨ ਸਰੂਪ ਪਰਮਾਤਮਾ ਨੂੰ **ਵਾ:** (ਅਬਿ + ਗਤੁ) ਅਬਿ = ਹਿਰਦੇ ਵਿਚ ਜਿਸ ਦੀ ਗਤੁ = ਪ੍ਰਾਪਤੀ ਕਰਨੀ ਕਠਿਨ ਹੈ, ਉਸ ਪਰਮਾਤਮਾ ਨੂੰ ਧਿਆਯਉ = ਧਿਆਉਣਾ ਕੀਤਾ ਹੈ।

## ਤਿਸੁ ਭੇਟੇ; ਦਾਰਿਦ੍ਰ ਨ ਚੰਪੈ ॥

ਤਿਸ ਗੁਰੂ ਅਮਰਦਾਸ **ਵਾ:** ਗੁਰੂ ਰਾਮਦਾਸ ਸਾਹਿਬ ਜੀ ਦੇ ਨਾਲ ਭੇਟੇ = ਮਿਲਣ ਕਰਕੇ ਕਿਸੇ ਪ੍ਰਕਾਰ ਦਾ ਪ੍ਰਤੱਖ ਜਾਂ ਅਵਿੱਦਿਆ ਰੂਪੀ ਦਾਰਿਦ੍ਰ = ਦਲਿੱਦਰ ਨਹੀਂ ਚੰਪੈ = ਦਬਾਉਂਦਾ, ਚੰਬੜਦਾ।

## ਕਲ੍ਯ ਸਹਾਰੁ; ਤਾਸੁ ਗੁਣ ਜੰਪੈ ॥

ਕਲਸਹਾਰ ਨਾਮੇ ਭੱਟ ਵੀ ਤਾਸੁ = ਤਿਸ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਣਾਂ ਨੂੰ ਜੰਪੈ = ਕਥਨ, ਜਪਣਾ ਕਰਦਾ ਹੈ[1] **ਵਾ:** ਜੋ ਕਲ੍ਯ = ਕਲਿਜੁਗ ਦੇ ਸਹਾਰੁ = ਸਹਾਰਾ ਰੂਪ ਸਤਿਗੁਰੂ ਜੀ ਹਨ, ਤਿਨ੍ਹਾਂ ਦੇ ਗੁਣਾਂ ਨੂੰ ਅਸੀਂ ਜਪਣਾ ਕਰਦੇ ਹਾਂ।

## ਜੰਪਉ ਗੁਣ ਬਿਮਲ, ਸੁਜਨ ਜਨ ਕੇਰੇ; ਅਮਿਅ ਨਾਮੁ ਜਾ ਕਉ ਫੁਰਿਆ ॥

ਹੇ ਭੱਟ ਜਨੋਂ ! ਸੁਜਨ ਜਨ = ਜਨਾਂ ਵਿੱਚੋਂ ਸ੍ਰੇਸ਼ਟ ਜਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇਰੇ = ਦੇ ਬਿਮਲ = ਉੱਜਲ ਗੁਣਾਂ ਨੂੰ ਜੰਪਉ = ਜਪਣਾ ਕਰੋ, ਜਾ = ਜਿਸ ਗੁਰੂ ਰਾਮਦਾਸ ਜੀ ਕਉ = ਨੂੰ ਜੀਵਾਂ ਦੀ ਕਲਿਆਣ ਕਰਨ ਵਾਲੇ ਅਮਿਅ = ਅੰਮ੍ਰਿਤ ਨਾਮ ਗੁਰੂ ਅਮਰਦਾਸ ਜੀ ਦੁਆਰਾ ਫੁਰਿਆ = ਸਫੁਰਨ ਹੋਇਆ ਹੈ।

## ਇਨਿ ਸਤਗੁਰੁ ਸੇਵਿ, ਸਬਦ ਰਸੁ ਪਾਯਾ; ਨਾਮੁ ਨਿਰੰਜਨ ਉਰਿ ਧਰਿਆ ॥

ਇਨਿ = ਇਨ੍ਹਾਂ ਭਾਵ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ

---

੧. ***ਨੋਟ :*** ਇਹ ਕਲਸਹਾਰ ਨਾਮੇ ਭੱਟ ਨਹੀਂ ਕਥਨ ਕਰਦਾ, ਏਥੇ ਕਲ੍ਯ ਨਾਮੇ ਭੱਟ ਜੀ ਭੱਟ ਕਲਸਹਾਰ ਜੀ ਦੀ ਗਵਾਹੀ ਦੇਂਦੇ ਹਨ ਕਿ ਇਹ ਵੀ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਣਾਂ ਨੂੰ ਕਥਨ ਕਰਦਾ ਹੈ। ਜਿਹੜੇ ਕਈ ਵਿਦਵਾਨ ਗਿਆਰਾਂ ਭੱਟ ਕਥਨ ਕਰਦੇ ਹਨ, ਉਨ੍ਹਾਂ ਨੇ ਏਥੋਂ ਭੁਲੇਖਾ ਖਾਧਾ ਹੋਇਆ ਹੈ ਕਿ ਕਲ ਜੀ ਅਤੇ ਕਲਸਹਾਰ ਇਕ ਹੀ ਭੱਟ ਦੇ ਨਾਮ ਹਨ ਜਿਵੇਂ ਹੋਰ ਥਾਂ ਵੀ ਦੂਸਰੇ ਭਗਤਾਂ ਦੀ ਗਵਾਹੀ ਦਿੱਤੀ ਹੈ। ਜੈਸਾ ਕਿ :

**ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥** *(ਅੰਗ ੧੪੦੫)*

ਸੇਵਿ = ਟਹਿਲ ਕਰ ਕੇ ਸਤਿਗੁਰਾਂ ਦੇ ਸਬਦ = ਉਪਦੇਸ਼ ਦਾ ਰਸ ਪਾਯਾ = ਪਾਉਣਾ ਕੀਤਾ, ਭਾਵ ਉਪਦੇਸ਼ ਨੂੰ ਦ੍ਰਿੜ੍ਹ ਕੀਤਾ ਅਤੇ ਸਤਿਗੁਰੂ ਅਮਰਦਾਸ ਜੀ ਨੇ ਨਿਰੰਜਨ = ਸ਼ੁੱਧ ਸਰੂਪ ਪਰਮਾਤਮਾ ਦਾ ਨਾਮ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਉਰਿ = ਹਿਰਦੇ ਵਿਚ ਧਰਿਆ = ਇਸਥਿਤ ਕਰ ਦਿੱਤਾ।

## ਹਰਿ ਨਾਮ ਰਸਿਕੁ, ਗੋਬਿੰਦ ਗੁਣ ਗਾਹਕੁ; ਚਾਹਕੁ ਤਤ ਸਮਤ ਸਰੇ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਹਰਿ = ਪਰਮਾਤਮਾ ਦੇ ਨਾਮ ਦੇ ਰਸਿਕੁ = ਰਸੀਏ ਹਨ, ਗੋਬਿੰਦ = ਪ੍ਰਭੂ ਦੇ ਗੁਣਾਂ ਦੇ ਗਾਹਕੁ = ਖ਼ਰੀਦਦਾਰ **ਵਾ:** ਗ੍ਰਹਿਣ ਕਰਨ ਵਾਲੇ ਹਨ। ਸਤਿਗੁਰੂ ਜੀ ਤੱਤ ਸਰੂਪ ਨੂੰ ਚਾਹਕੁ = ਦੇਖਣ ਵਾਲੇ ਹਨ ਅਤੇ ਸਮਤ = ਸਮ ਦ੍ਰਿਸ਼ਟੀ ਦੇ ਸਰੇ = ਸਰੋਵਰ ਹਨ **ਵਾ:** ਸਮਤ = ਸਮਤਾ ਬਿਰਤੀ ਧਾਰਨ ਕਰਕੇ ਸਰੇ = ਸੰਪੂਰਨ ਬ੍ਰਹਿਮੰਡ ਵਿਚ ਇਕ ਤੱਤ ਸਰੂਪ ਨੂੰ ਹੀ ਚਾਹਕੁ = ਚਾਹੁੰਦੇ **ਵਾ:** ਦੇਖਦੇ ਹਨ।

## ਕਵਿ ਕਲ੍ਯ, ਠਕੁਰ ਹਰਦਾਸ ਤਨੇ; ਗੁਰ ਰਾਮਦਾਸ ਸਰ ਅਭਰ ਭਰੇ ॥੧॥

('ਅ-ਭਰ' ਉਚਾਰਣ ਹੈ)

ਕਲ ਕਵੀ ਜੀ ਉਚਾਰਣ ਕਰਦੇ ਹਨ ਕਿ ਠਕੁਰ[੧] ਸੰਗਿਆ (ਅਲ, ਗੋਤ) ਵਾਲੇ ਬਾਬਾ ਹਰਦਾਸ ਜੀ ਦੇ ਤਨੇ = ਸਪੁੱਤਰ, ਸ੍ਰੀ ਗੁਰੂ ਰਾਮਦਾਸ ਸਾਹਿਬ ਹਿਰਦੇ ਰੂਪੀ ਅਭਰ = ਖ਼ਾਲੀ ਸਰ = ਸਰੋਵਰਾਂ ਨੂੰ ਨਾਮ, ਪ੍ਰੇਮ ਰੂਪੀ ਜਲ ਨਾਲ ਲਬਾਲਬ ਭਰੇ = ਭਰਨ ਵਾਲੇ ਹਨ **ਵਾ:** ਖ਼ਾਲੀ ਝੋਲੀਆਂ ਨੂੰ ਭਰਨ ਵਾਲੇ ਹਨ ॥੧॥

**ਸਾਖੀ—ਭਾਈ ਆਦਮ ਜੀ ਦੀ :** ਭਾਈ ਆਦਮ ਜੀ ਸ੍ਰੀ ਗੁਰੂ ਰਾਮਦਾਸ ਜੀ ਦੇ ਬਹੁਤ ਹੀ ਅਨਿੰਨ ਸੇਵਕ ਹੋਏ ਹਨ। ਇਕ ਦਿਨ ਇਨ੍ਹਾਂ ਦੀ ਸੇਵਾ ਉੱਪਰ ਪ੍ਰਸੰਨ ਹੋ ਕੇ ਸਤਿਗੁਰਾਂ ਨੇ ਬਚਨ ਕੀਤੇ ਕਿ ਜੋ ਕੁਝ ਇੱਛਾ ਹੈ, ਮੰਗ ਲਵੋ। ਤਦੋਂ ਆਪਣੀ ਤੇ ਆਪਣੀ ਘਰਵਾਲੀ ਦੀ ਬਿਰਧ ਅਵਸਥਾ ਵੱਲ ਦੇਖ ਕੇ ਆਪਣੇ ਮਨ ਦਾ ਮਨੋਰਥ ਗੁਰੂ ਸਾਹਿਬ ਜੀ ਨੂੰ ਨਾ ਆਖ ਸਕਿਆ ਕਿ ਮੈਨੂੰ ਪੁੱਤਰ ਦੀ ਪ੍ਰਾਪਤੀ ਚਾਹੀਦੀ ਹੈ। ਸੋ ਸੰਕੋਚ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ, ਮੈਨੂੰ ਨਾਮ ਦਾਨ ਬਖ਼ਸ਼ੋ। ਸਤਿਗੁਰਾਂ ਨੇ ਕਿਹਾ ਕਿ ਜੇਕਰ ਅੱਜ ਨਹੀਂ ਮੰਗਿਆ ਜਾਂਦਾ ਤਾਂ ਕੱਲ ਨੂੰ ਮੰਗ ਲਵੀਂ। ਜੈਸਾ ਕਿ :

**ਜਾਚਯੋ ਜਾਇ ਨ ਤੋਹਿ ਤੇ ਪੁਨ ਆਵਹੁ ਭੁਨ ਸਾਰ।**
**ਸੇਵਾ ਤੇਰੀ ਸਫਲ ਹੁਇ ਬਾਂਛ ਦੇ ਕਰਤਾਰ।** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪੧)*

ਘਰ ਆ ਕੇ ਭਾਈ ਆਦਮ ਨੇ ਆਪਣੀ ਪਤਨੀ ਨਾਲ ਗੱਲ ਕੀਤੀ ਕਿ ਅੱਜ ਸਤਿਗੁਰੂ ਜੀ ਸਾਡੇ ਉੱਪਰ ਬਹੁਤ ਤਰੁੱਠੇ ਹਨ, ਉਨ੍ਹਾਂ ਨੇ ਕਿਹਾ ਕਿ ਜੋ ਇੱਛਾ ਹੈ ਉਹ ਮੰਗ ਲਵੋ। ਤਦੋਂ ਪਤਨੀ ਨੇ ਕਿਹਾ ਕਿ ਕੀ ਤੁਸੀਂ ਪੁੱਤਰ ਪ੍ਰਾਪਤੀ ਦਾ ਵਰ ਮੰਗ ਲਿਆ ? ਅੱਗੋਂ ਭਾਈ ਆਦਮ ਜੀ ਨੇ ਕਿਹਾ ਕਿ ਆਪਣੀ ਦੋਵਾਂ ਦੀ ਬਿਰਧ ਅਵਸਥਾ, ਕਮਜ਼ੋਰ ਸਰੀਰ ਤੇ ਚਿੱਟੇ ਕੇਸ ਵੇਖ ਕੇ ਮੈਨੂੰ ਸੰਗਤ ਦੇ ਸਾਹਮਣੇ ਇਹ ਵਰ ਮੰਗਦਿਆਂ ਸ਼ਰਮ ਆ ਗਈ। ਇਹ ਸੁਣ ਕੇ ਪਤਨੀ ਨੇ ਬਹੁਤ ਅਫ਼ਸੋਸ ਕੀਤਾ ਕਿ ਸਤਿਗੁਰਾਂ ਦੀ ਕਿਰਪਾ ਹੱਥੋਂ ਗੁਆ ਦਿੱਤੀ ਹੈ। ਤਦੋਂ ਭਾਈ ਆਦਮ ਨੇ ਕਿਹਾ ਕਿ ਨਹੀਂ, ਸਤਿਗੁਰਾਂ ਨੇ ਇਕ ਹੋਰ ਮੌਕਾ ਦਿੱਤਾ ਹੈ ਕਿ ਕੱਲ ਨੂੰ ਆ ਕੇ ਮੰਗ ਲੈਣਾ।

---

੧. ਖੱਤਰੀਆਂ ਵਿਖੇ 'ਠਕਰ' ਸਤਿਕਾਰ ਦਾ ਲਫ਼ਜ਼ ਹੈ। ਸ੍ਰੀ ਰਾਮ ਚੰਦ੍ਰ ਜੀ ਤੋਂ ਲੈ ਕੇ ਸੋਢੀਆਂ ਵਿਖੇ 'ਠਕਰ' ਜੀ ਕਹਿੰਦੇ ਸਨ। ਜਿਵੇਂ ਆਮ ਪਿੰਡਾਂ ਵਿਚ ਨੰਬਰਦਾਰ ਤੇ ਚੌਧਰੀਆਂ ਨੂੰ ਮੰਨਦੇ ਹਨ ਤਿਵੇਂ 'ਠਕਰਾਂ' ਨੂੰ ਮੰਨਦੇ ਆਏ ਹਨ। ਉਂਵ 'ਠਕਰ' ਪਦ ਦਾ ਅਰਥ ਸੁਆਮੀ ਭੀ ਹੈ, ਮਰਹੱਟੀਏ ਤਾਂ ਸਿੱਖਾਂ ਨੂੰ ਵੇਖ ਕੇ ਆਖਦੇ ਹਨ 'ਆਈਏ ਠਾਕੁਰ ਜੀ'। ਹੁਣ ਵੀ ਹਜ਼ੂਰ ਸਾਹਿਬ ਜੀ ਵੱਲ ਪਿੰਡਾਂ ਵਿਚ ਸਿੱਖ ਚਲਿਆ ਜਾਵੇ ਤਾਂ ਉਸ ਨੂੰ 'ਠਾਕੁਰ ਜੀ' ਹੀ ਆਖਦੇ ਹਨ।

ਇਹ ਸੁਣ ਕੇ ਭਾਈ ਆਦਮ ਦੀ ਪਤਨੀ ਬਹੁਤ ਖ਼ੁਸ਼ ਹੋਈ ਅਤੇ ਕਿਹਾ ਕਿ ਕੱਲ ਨੂੰ ਮੈਂ ਤੁਹਾਡੇ ਨਾਲ ਜਾਵਾਂਗੀ। ਜਦੋਂ ਅਗਲੇ ਦਿਨ ਸਤਿਗੁਰਾਂ ਦੀ ਹਜ਼ੂਰੀ ਵਿਚ ਗਏ ਤਾਂ ਸਤਿਗੁਰਾਂ ਨੇ ਭਾਈ ਆਦਮ ਨੂੰ ਆਵਾਜ਼ ਮਾਰ ਕੇ ਕਿਹਾ ਕਿ ਭਾਈ ਆਦਮ ਜੀ! ਜੋ ਮਨੋਰਥ ਹੈ, ਮੰਗ ਲਵੋ। ਤਦੋਂ ਭਾਈ ਆਦਮ ਜੀ ਦੀ ਪਤਨੀ ਨੇ ਖਲੋ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਜੇਕਰ ਤੁਸੀਂ ਪ੍ਰਸੰਨ ਹੋਏ ਹੋ ਤਾਂ ਸਾਨੂੰ ਪੁੱਤਰ ਦੀ ਦਾਤ ਬਖ਼ਸ਼ਿਸ਼ ਕਰੋ। ਸਤਿਗੁਰਾਂ ਨੇ ਕੁਝ ਚਿਰ ਚੁੱਪ ਕਰ ਕੇ ਫੇਰ ਬਚਨ ਕੀਤੇ ਕਿ ਤੁਹਾਡੇ ਕਰਮਾਂ ਵਿਚ ਪੁੱਤਰ ਨਹੀਂ ਹੈ, ਕੁਝ ਹੋਰ ਮੰਗ ਲਵੋ। ਪਰ ਫੇਰ ਵੀ ਪੁੱਤਰ ਦੀ ਜਾਚਨਾ ਕੀਤੀ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਸਾਡੇ ਘਰ ਚੌਥਾ ਪੁੱਤਰ ਹੋਰ ਆਉਣਾ ਸੀ, ਸੋ ਉਹ ਅਸੀਂ ਤੁਹਾਨੂੰ ਬਖ਼ਸ਼ਿਸ਼ ਕਰਦੇ ਹਾਂ। ਭਗਤੀ ਦੀ ਅੰਸ ਤੋਂ ਪੈਦਾ ਹੋਣ ਕਰਕੇ ਇਸ ਦਾ ਨਾਮ 'ਭਗਤੂ' ਰੱਖਣਾ। ਸੋ ਇਸ ਪ੍ਰਕਾਰ ਸਤਿਗੁਰੂ ਰਾਮਦਾਸ ਜੀ ਖ਼ਾਲੀ ਝੋਲੀਆਂ ਭਰ ਦੇਂਦੇ ਹਨ।

## ਛੁਟਤ ਪਰਵਾਹ ਅਮਿਅ ਅਮਰਾ ਪਦ; ਅੰਮ੍ਰਿਤ ਸਰੋਵਰ ਸਦ ਭਰਿਆ ॥

ਸਤਿਗੁਰੂ ਰਾਮਦਾਸ ਜੀ ਦੇ ਦਰ ਅਮਿਅ = ਅੰਮ੍ਰਿਤ ਨਾਮ, ਕੀਰਤਨ ਦਾ ਪ੍ਰਵਾਹ ਛੁਟਤ = ਛੁੱਟ ਰਿਹਾ ਹੈ ਜੋ ਅਮਰਾ ਪਦ = ਅਮਰ ਪਦਵੀ ਦੀ ਪ੍ਰਾਪਤੀ ਕਰਵਾਉਣ ਵਾਲਾ ਹੈ ਅਤੇ ਸ੍ਰੀ ਗੁਰੂ ਰਾਮਦਾਸ ਜੀ ਦਾ ਹਿਰਦਾ **ਵਾ:** ਸਤਿਸੰਗਤ ਰੂਪੀ ਸਰੋਵਰ ਸਦ = ਹਮੇਸ਼ਾਂ ਨਾਮ ਰੂਪੀ ਅੰਮ੍ਰਿਤ ਜਲ ਨਾਲ ਭਰਿਆ ਹੋਇਆ ਹੈ।

## ਤੇ ਪੀਵਹਿ ਸੰਤ, ਕਰਹਿ ਮਨਿ ਮਜਨੁ; ਪੁਬ ਜਿਨਹੁ ਸੇਵਾ ਕਰੀਆ ॥

ਤੇ = ਉਹ ਸੰਤ = ਸ਼ਾਂਤ ਚਿੱਤ ਮਹਾਤਮਾ ਜਨ ਇਸ ਅੰਮ੍ਰਿਤ ਰੂਪ ਨਾਮ ਜਲ ਨੂੰ ਪੀਵਹਿ = ਪੀਂਦੇ ਹਨ ਅਤੇ ਮਨ ਵਿਚ ਸ੍ਰਵਣ, ਮੰਨਣ ਤੇ ਨਿਧਿਆਸਣ ਰੂਪ ਮਜਨੁ = ਇਸ਼ਨਾਨ ਕਰਹਿ = ਕਰਦੇ ਹਨ, ਜਿਨਹੁ = ਜਿਨ੍ਹਾਂ ਨੇ ਪੁਬ = ਪੂਰਬਲੇ ਜਨਮਾਂ ਵਿਚ ਨਿਸ਼ਕਾਮ ਸੇਵਾ **ਵਾ:** ਸਾਧਸੰਗਤ ਦੀ ਸੇਵਾ = ਟਹਿਲ ਕਰੀਆ = ਕੀਤੀ ਹੈ।

## ਤਿਨ ਭਉ ਨਿਵਾਰਿ, ਅਨਭੈ ਪਦੁ ਦੀਨਾ; ਸਬਦ ਮਾਤ੍ਰ ਤੇ ਉਧਰ ਧਰੇ ॥

ਸਤਿਗੁਰੂ ਰਾਮਦਾਸ ਜੀ ਨੇ ਤਿਨ = ਉਨ੍ਹਾਂ ਮਨੁੱਖਾਂ ਦਾ ਕਾਲ ਦਾ ਭਉ = ਡਰ ਨਿਵਾਰਿ = ਮੇਟ ਕੇ ਅਨਭੈ = ਭੈ ਤੋਂ ਰਹਿਤ ਨਿਰਭੈਤਾ ਪਦੁ = ਪਦਵੀ ਦਾ ਦਾਨ ਦੀਨਾ = ਦੇਣਾ ਕੀਤਾ ਹੈ ਅਤੇ ਉਹ ਸਬਦ = ਉਪਦੇਸ਼ ਮਾਤ੍ਰ ਤੇ = ਤੋਂ ਹੀ ਧਰੇ = ਧਰਤੀ ਉੱਪਰੋਂ ਉਧਰ = ਉਧਾਰ ਦਿੱਤੇ ਹਨ, ਭਾਵ ਹੋਰ ਕੋਈ ਸਾਧਨ ਕਰਨ ਦੀ ਲੋੜ ਹੀ ਨਹੀਂ ਰਹੀ।

## ਕਵਿ ਕਲ੍ਯ ਠਕੁਰ ਹਰਦਾਸ ਤਨੇ; ਗੁਰ ਰਾਮਦਾਸ ਸਰ ਅਭਰ ਭਰੇ ॥੨॥

ਕਵਿ = ਕਵੀ ਕਲ ਭੱਟ ਜੀ ਕਥਨ ਕਰਦੇ ਹਨ ਕਿ ਛੱਤ੍ਰੀਆਂ ਦੀ ਵੰਸ਼ ਵਿੱਚੋਂ ਠਕੁਰ = ਠਾਕੁਰ ਸੰਗਿਆ (ਗੋਤ) ਵਾਲੇ ਬਾਬਾ ਹਰਦਾਸ ਜੀ ਦੇ ਤਨੇ = ਸਪੁੱਤਰ ਸ੍ਰੀ ਗੁਰੂ ਰਾਮਦਾਸ ਸਾਹਿਬ ਸਿੱਖਾਂ ਦੇ ਹਿਰਦੇ ਰੂਪੀ ਖ਼ਾਲੀ ਸਰੋਵਰਾਂ ਨੂੰ ਨਾਮ ਰੂਪੀ ਅੰਮ੍ਰਿਤ ਜਲ ਨਾਲ ਭਰਨ ਵਾਲੇ ਹਨ॥੨॥

## ਸਤਗੁਰ ਮਤਿ ਗੂੜ੍ਹ, ਬਿਮਲ ਸਤਸੰਗਤਿ; ਆਤਮੁ ਰੰਗਿ ਚਲੂਲੁ ਭਯਾ ॥

ਹੇ ਸਤਿਗੁਰੂ ਰਾਮਦਾਸ ਜੀ! ਆਪ ਜੀ ਦੀ ਮਤਿ = ਬੁੱਧ ਬਹੁਤ ਗੂੜ੍ਹ = ਗੂਹੜੀ, ਡੂੰਘੀ (ਗੰਭੀਰਤਾ ਵਾਲੀ) ਹੈ, ਆਪ ਜੀ ਦੀ ਸਤਿਸੰਗਤ ਬਿਮਲ = ਉੱਜਲ ਹੈ **ਵਾ:** ਉੱਜਲ ਕਰਨ ਵਾਲੀ ਹੈ ਕਿਉਂਕਿ ਆਪ ਜੀ ਨੂੰ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਅਤਿਅੰਤ ਚਲੂਲੁ = ਗਾਹੜਾ ਆਤਮਕ ਰੰਗਿ = ਅਨੰਦ ਪ੍ਰਾਪਤ

ਭਯਾ = ਹੋਇਆ ਹੈ **ਵਾ:** ਜਿਨ੍ਹਾਂ ਉੱਪਰ ਤੁਸੀਂ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੂੰ ਆਤਮਾ ਦਾ ਗਾਹੜਾ ਅਨੰਦ ਪ੍ਰਾਪਤ ਹੋਇਆ ਹੈ।

**ਜਾਗ੍ਯਾ ਮਨੁ ਕਵਲੁ, ਸਹਜਿ ਪਰਕਾਸ੍ਯਾ; ਅਭੈ ਨਿਰੰਜਨੁ ਘਰਹਿ ਲਹਾ ॥**

('ਜਾਗਿਆ' ਅਤੇ 'ਪਰਕਾਸਿਆ' ਉਚਾਰਣ ਹੈ)

ਤੁਹਾਡਾ ਮਨ ਗਿਆਨ ਅਵਸਥਾ ਵਿਚ ਜਾਗਿਆ ਹੋਇਆ ਹੈ, ਹਿਰਦਾ ਰੂਪੀ ਕਵਲ ਸਹਜਿ = ਸਹਿਜੇ ਹੀ ਕਰੁਣਾ, ਮੁੱਦਤਾ, ਮੈਤ੍ਰੀ ਤੇ ਉਪੇਖਿਆ ਆਦਿ ਪੱਤੀਆਂ ਦੇ ਸਹਿਤ ਪਰਕਾਸ੍ਯਾ = ਖਿੜਿਆ ਹੋਇਆ ਹੈ ਅਤੇ ਤੁਸੀਂ ਅਭੈ = ਭੈ ਤੋਂ ਰਹਿਤ ਨਿਰੰਜਨੁ = ਸ਼ੁੱਧ ਸਰੂਪ ਹਰੀ ਨੂੰ ਆਪਣੇ ਹਿਰਦੇ ਰੂਪੀ ਘਰਹਿ = ਘਰ ਵਿੱਚੋਂ ਹੀ ਲਹਾ = ਪ੍ਰਾਪਤ ਕਰ ਲਿਆ ਹੈ **ਅਥਵਾ** ਤੁਹਾਡੀ ਸੰਗਤ ਕਰ ਕੇ ਸਿੱਖਾਂ ਦਾ ਮਨ ਗਿਆਨ ਜਾਗਰਤ ਵਿਚ ਜਾਗਿਆ ਹੈ ਅਤੇ ਹਿਰਦਾ ਰੂਪੀ ਕੌਲ ਸਹਿਜ ਅਵਸਥਾ ਵਿਚ ਪ੍ਰਕਾਸ਼ ਆਇਆ ਹੈ ਅਤੇ ਉਨ੍ਹਾਂ ਨੇ ਘਰ ਪਰਿਵਾਰ ਵਿਚ ਰਹਿੰਦਿਆਂ ਹੀ ਭੈ ਤੋਂ ਰਹਿਤ ਸ਼ੁੱਧ ਸਰੂਪ ਹਰੀ ਨੂੰ ਪ੍ਰਾਪਤ ਕੀਤਾ ਹੈ।

**[ਅੰਗ ੧੩੯੭]**

**ਸਤਗੁਰਿ ਦਯਾਲਿ, ਹਰਿ ਨਾਮੁ ਦ੍ਰਿੜ੍ਹਾਯਾ; ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥**

('ਦਇਆਲ' ਅਤੇ 'ਦ੍ਰਿੜ੍ਹਾਇਆ' ਉਚਾਰਣ ਹੈ)

ਦਯਾਲਿ = ਦਿਆਲੂ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਤੁਹਾਨੂੰ ਹਰਿ = ਪਰਮਾਤਮਾ ਦਾ ਨਾਮ ਦ੍ਰਿੜ੍ਹਾਯਾ = ਪ੍ਰਪੱਕ ਕਰਵਾਇਆ ਹੈ, ਤਿਸ ਗੁਰੂ ਅਮਰਦਾਸ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਤੁਸੀਂ ਪੰਚ = ਪੰਜੇ ਕਾਮ ਕ੍ਰੋਧ ਆਦਿ ਵਿਕਾਰ ਆਪਣੇ ਵਸਿ = ਅਧੀਨ ਕਰੇ = ਕੀਤੇ ਹਨ **ਅਥਵਾ** ਹੇ ਦਿਆਲੂ ਸਤਿਗੁਰੂ ਰਾਮਦਾਸ ਜੀ! ਆਪ ਜੀ ਨੇ ਆਪਣੇ ਸਿੱਖਾਂ ਨੂੰ ਪਰਮਾਤਮਾ ਦਾ ਨਾਮ ਦ੍ਰਿੜ੍ਹ ਕਰਵਾਇਆ ਹੈ, ਤਿਸ ਨਾਮ ਦੀ ਕਿਰਪਾ ਨਾਲ ਉਨ੍ਹਾਂ ਨੇ ਪੰਜੇ ਕਾਮ ਕ੍ਰੋਧ ਵਿਕਾਰ ਆਪਣੇ ਅਧੀਨ ਕੀਤੇ ਹਨ।

**ਕਵਿ ਕਲ੍ਯ ਠਕੁਰ ਹਰਦਾਸ ਤਨੇ; ਗੁਰ ਰਾਮਦਾਸ, ਸਰ ਅਭਰ ਭਰੇ ॥੩॥**

ਕਲ ਕਵਿ = ਕਵੀ ਜੀ ਕਥਨ ਕਰਦੇ ਹਨ ਕਿ ਹੇ ਛੱਤ੍ਰੀਆਂ ਦੀ ਵੰਸ਼ ਵਿੱਚੋਂ ਠਕੁਰ = ਠਾਕੁਰ ਸੰਗਿਆ ਵਾਲੇ ਬਾਬਾ ਹਰਦਾਸ ਜੀ ਦੇ ਤਨੇ = ਸਪੁੱਤਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਤੁਸੀਂ ਸਿੱਖਾਂ ਦੇ ਹਿਰਦੇ ਰੂਪੀ ਅਭਰ = ਖ਼ਾਲੀ ਸਰ = ਸਰੋਵਰ ਨਾਮ, ਸ਼ੁਭ ਗੁਣਾਂ ਰੂਪੀ ਜਲ ਨਾਲ ਭਰੇ = ਭਰਨਾ ਕੀਤੇ ਹਨ ॥੩॥

**ਅਨਭਉ ਉਨਮਾਨਿ, ਅਕਲ ਲਿਵ ਲਾਗੀ; ਪਾਰਸੁ ਭੇਟਿਆ ਸਹਜ ਘਰੇ ॥**

ਹੇ ਸ੍ਰੀ ਗੁਰੂ ਰਾਮਦਾਸ ਜੀ! ਤੁਸੀਂ ਸਤਿਗੁਰੂ ਅਮਰਦਾਸ ਜੀ ਦੁਆਰਾ ਅਨਭਉ = ਯਥਾਰਥ ਗਿਆਨ ਸਰੂਪ **ਵਾ:** ਸ੍ਵੈ ਪ੍ਰਕਾਸ਼ ਸਰੂਪ ਦੇ ਗਿਆਨ ਦੀ ਉਨਮਾਨਿ = ਵਿਚਾਰ ਪ੍ਰਾਪਤ ਕੀਤੀ ਹੈ, ਅਕਲ = ਕਲਪਨਾ ਤੋਂ ਰਹਿਤ ਬ੍ਰਹਮ ਵਿਚ ਤੁਹਾਡੀ ਲਿਵ = ਬਿਰਤੀ, ਪ੍ਰੀਤੀ ਲਾਗੀ = ਲੱਗੀ ਹੋਈ ਹੈ। ਤੁਹਾਨੂੰ ਸਹਿਜੇ ਹੀ ਗੁਰੂ ਰੂਪ ਪਾਰਸ ਘਰ ਵਿੱਚੋਂ ਭੇਟਿਆ = ਮਿਲਿਆ ਹੈ **ਵਾ:** ਸਹਜ = ਸ਼ਾਂਤੀ ਦੇ ਘਰ ਤੇ ਪਾਰਸ ਰੂਪ ਗੁਰੂ ਜੀ ਤੁਹਾਨੂੰ ਮਿਲੇ ਹਨ **ਵਾ:** ਹੇ ਪਾਰਸ ਰੂਪ ਗੁਰੂ ਰਾਮਦਾਸ ਜੀ! ਜਿਨ੍ਹਾਂ ਨੂੰ ਤੁਸੀਂ ਮਿਲਣਾ ਕੀਤਾ ਹੈ, ਉਨ੍ਹਾਂ ਨੂੰ ਸਹਿਜ ਸਰੂਪ ਰੂਪੀ ਘਰ ਦੀ ਪ੍ਰਾਪਤੀ ਹੋਈ ਹੈ।

**ਸਤਿਗੁਰ ਪਰਸਾਦਿ, ਪਰਮਪਦੁ ਪਾਯਾ; ਭਗਤਿ ਭਾਇ ਭੰਡਾਰ ਭਰੇ ॥**

ਤੁਸੀਂ ਸਤਿਗੁਰੂ ਅਮਰਦਾਸ ਜੀ ਦੀ ਪਰਸਾਦਿ = ਕਿਰਪਾ ਕਰਕੇ ਪਰਮ = ਵੱਡੀ ਪਦੁ = ਪਦਵੀ (ਕੈਵਲ,

ਮੋਖ, ਗੁਰਤਾ ਗੱਦੀ) ਨੂੰ ਪਾਯਾ = ਪਾਉਣਾ ਕੀਤਾ ਹੈ, ਤੁਹਾਡੇ ਹਿਰਦੇ **ਵਾ:** ਸਤਿਸੰਗਤ ਅੰਦਰ ਭਗਤਿ ਭਾਇ = ਪ੍ਰੇਮਾ-ਭਗਤੀ ਦੇ ਭੰਡਾਰ = ਖ਼ਜ਼ਾਨੇ ਭਰੇ ਪਏ ਹਨ।

**ਅਥਵਾ** ਹੇ ਸਤਿਗੁਰੂ ਰਾਮਦਾਸ ਜੀ! ਤੁਹਾਡੀ ਕਿਰਪਾ ਕਰਕੇ ਸਿੱਖਾਂ ਨੇ ਪਰਮ ਪਦਵੀ ਨੂੰ ਪਾਉਣਾ ਕੀਤਾ ਹੈ ਅਤੇ ਤੁਸੀਂ ਸਿੱਖਾਂ ਦੇ ਹਿਰਦੇ ਰੂਪੀ ਭੰਡਾਰੇ ਪ੍ਰਭੂ ਦੀ ਪ੍ਰੇਮਾ-ਭਗਤੀ ਨਾਲ ਭਰੇ = ਭਰ ਦਿੱਤੇ ਹਨ।

## ਮੇਟਿਆ ਜਨਮਾਂਤੁ, ਮਰਣ ਭਉ ਭਾਗਾ; ਚਿਤੁ ਲਾਗਾ ਸੰਤੋਖ ਸਰੇ ॥

ਹੇ ਗੁਰੂ ਰਾਮਦਾਸ ਜੀ! ਹੁਣ ਤੁਸੀਂ ਸਿੱਖਾਂ ਦਾ ਜਨਮਾਂਤੁ = ਜਨਮਾਂ ਜਨਮਾਂਤ੍ਰਾਂ ਦਾ ਅਗਿਆਨ ਰੂਪੀ ਦੁੱਖ ਮੇਟਿਆ = ਮੇਟ ਦਿੱਤਾ ਹੈ, ਉਨ੍ਹਾਂ ਕੋਲੋਂ ਮਰਣ = ਮੌਤ ਦਾ ਭਉ = ਡਰ ਵੀ ਭਾਗਾ = ਭੱਜ ਗਿਆ ਹੈ। ਤੁਹਾਡੇ ਦੁਆਰਾ ਸੰਤੋਖ ਆਦਿ ਗੁਣਾਂ ਦੇ ਸਰੇ = ਸਰੋਵਰ ਪਰਮਾਤਮਾ ਵਿਚ ਸਿੱਖਾਂ ਦਾ ਚਿੱਤ ਲਾਗਾ = ਲੱਗ ਗਿਆ ਹੈ।

## ਕਵਿ ਕਲ੍ਯ, ਠਕੁਰ ਹਰਦਾਸ ਤਨੇ; ਗੁਰ ਰਾਮਦਾਸ, ਸਰ ਅਭਰ ਭਰੇ ॥੪॥

ਕਲ ਕਵਿ = ਕਵੀ ਜੀ ਕਥਨ ਕਰਦੇ ਹਨ ਕਿ ਹੇ ਛੱਤ੍ਰੀਆਂ ਦੀ ਵੰਸ਼ ਵਿੱਚੋਂ ਠਕੁਰ = ਠਾਕੁਰ ਸੰਗਿਆ ਵਾਲੇ ਬਾਬੇ ਹਰਦਾਸ ਜੀ ਦੇ ਤਨੇ = ਸਪੁੱਤਰ ਸ੍ਰੀ ਗੁਰੂ ਰਾਮਦਾਸ ਜੀ! ਤੁਸੀਂ ਸਿੱਖਾਂ ਦੇ ਹਿਰਦੇ ਰੂਪੀ ਅਭਰ = ਖ਼ਾਲੀ ਸਰ = ਸਰੋਵਰ ਨਾਮ ਪ੍ਰੇਮ ਰੂਪੀ ਜਲ ਨਾਲ ਭਰੇ = ਭਰ ਦਿੱਤੇ ਹਨ॥੪॥

## ਅਭਰ ਭਰੇ, ਪਾਯਉ ਅਪਾਰੁ; ਰਿਦ ਅੰਤਰਿ ਧਾਰਿਓ ॥

ਹੇ ਸ੍ਰੀ ਗੁਰੂ ਰਾਮਦਾਸ ਜੀ! ਤੁਸੀਂ ਸਿੱਖਾਂ ਦੇ ਅਭਰ = ਖ਼ਾਲੀ ਹਿਰਦੇ ਨਾਮ ਰੂਪੀ ਜਲ ਨਾਲ ਭਰੇ = ਭਰਨਾ ਕੀਤੇ ਹਨ, ਅਪਾਰੁ = ਪਾਰਾਵਾਰ ਤੋਂ ਰਹਿਤ ਹਰੀ ਨੂੰ ਪਾਯਉ = ਪਾਉਣਾ ਕੀਤਾ ਹੈ ਅਤੇ ਉਸ ਹਰੀ ਨੂੰ ਆਪਣੇ ਰਿਦ = ਹਿਰਦੇ ਦੇ ਅੰਤਰਿ = ਅੰਦਰ ਧਾਰਿਓ = ਧਾਰਨਾ, ਵਸਾਉਣਾ ਕੀਤਾ ਹੈ।

## ਦੁਖ ਭੰਜਨੁ, ਆਤਮ ਪ੍ਰਬੋਧੁ; ਮਨਿ ਤਤੁ ਬੀਚਾਰਿਓ ॥

ਹੇ ਸਤਿਗੁਰੂ ਰਾਮਦਾਸ ਜੀ! ਤੁਸੀਂ ਅਗਿਆਨ ਜਨਯ ਸਾਰੇ ਦੁੱਖਾਂ ਨੂੰ ਭੰਜਨੁ = ਨਾਸ਼ ਕਰਨ ਵਾਲੇ ਹੋ, ਆਤਮ ਪ੍ਰਬੋਧ = ਗਿਆਨ ਨੂੰ ਪ੍ਰਾਪਤ ਕੀਤਾ ਹੈ **ਵਾ:** ਦੁੱਖਾਂ ਦੇ ਨਾਸ਼ ਕਰਨ ਵਾਲੇ ਆਤਮ ਸਰੂਪ ਪਰਮਾਤਮਾ ਦੇ ਪ੍ਰਬੋਧ = ਗਿਆਨ ਨੂੰ ਪ੍ਰਾਪਤ ਕੀਤਾ ਹੈ ਅਤੇ ਮਨਿ = ਹਿਰਦੇ ਵਿਚ ਤਤ-ਮਿਥਿਆ ਨੂੰ ਬੀਚਾਰਿਓ = ਵਿਚਾਰਨਾ ਕੀਤਾ ਹੈ **ਵਾ:** ਤੱਤ ਤ੍ਵੰ ਪਦ ਦੇ ਲਖ ਅਰਥ ਨੂੰ ਵਿਚਾਰਨਾ ਕੀਤਾ ਹੈ।

## ਸਦਾ ਚਾਇ, ਹਰਿ ਭਾਇ; ਪ੍ਰੇਮ ਰਸੁ ਆਪੇ ਜਾਣਇ ॥

ਹੇ ਸ੍ਰੀ ਗੁਰੂ ਰਾਮਦਾਸ ਜੀ! ਆਪ ਜੀ ਦੇ ਮਨ ਵਿਚ ਨਾਮ ਬਾਣੀ ਦਾ ਸਦਾ = ਹਮੇਸ਼ਾਂ ਚਾਇ = ਉਤਸ਼ਾਹ ਬਣਿਆ ਰਹਿੰਦਾ ਹੈ, ਤੁਸੀਂ ਹਰਿ = ਪਰਮਾਤਮਾ ਨੂੰ ਭਾਇ = ਭਾਉਂਦੇ ਹੋ **ਵਾ:** ਪਰਮਾਤਮਾ ਤੁਹਾਨੂੰ ਭਾਉਂਦਾ ਹੈ **ਵਾ:** ਪਰਮਾਤਮਾ ਦੇ ਭਾਇ = ਪ੍ਰੇਮ ਕਰਕੇ ਤੁਸੀਂ ਸਦਾ ਉਤਸ਼ਾਹ ਵਿਚ ਰਹਿੰਦੇ ਹੋ। ਇਸ ਪ੍ਰੇਮ ਦੇ ਰਸ ਨੂੰ ਤੁਸੀਂ ਆਪੇ = ਆਪ ਹੀ ਜਾਣਇ = ਜਾਣਦੇ ਹੋ।

## ਸਤਗੁਰ ਕੈ ਪਰਸਾਦਿ; ਸਹਜ ਸੇਤੀ ਰੰਗੁ ਮਾਣਇ ॥

ਸਤਿਗੁਰੂ ਅਮਰਦਾਸ ਜੀ ਕੈ = ਦੇ ਪਰਸਾਦਿ = ਕ੍ਰਿਪਾਲੂ ਹੋਣ ਕਰਕੇ ਭਾਵ ਉਨ੍ਹਾਂ ਦੀ ਕਿਰਪਾ ਸਦਕਾ ਤੁਸੀਂ ਸਹਜ = ਸ਼ਾਂਤੀ ਦੇ ਸੇਤੀ = ਨਾਲ ਰੰਗੁ = ਅਨੰਦ ਮਾਣਇ = ਮਾਣਦੇ ਹੋ **ਵਾ:** ਸਹਿਜ ਅਵਸਥਾ ਵਿਚ ਇਸਥਿਤ ਹੋਏ ਵਾਹਿਗੁਰੂ ਦੇ ਅਨੰਦ ਨੂੰ ਮਾਣ ਰਹੇ ਹੋ।

## ਨਾਨਕ ਪ੍ਰਸਾਦਿ ਅੰਗਦ ਸੁਮਤਿ; ਗੁਰਿ ਅਮਰਿ ਅਮਰੁ ਵਰਤਾਇਓ ॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੀਵਾਂ ਨੂੰ ਜੀਅ ਦਾਨ ਦੇਣ ਵਾਲੀ ਆਤਮ ਵਿਸ਼ੈਣੀ ਸੁਮਤਿ = ਸ੍ਰੇਸ਼ਟ ਮਤੀ ਪਾਉਣਾ ਕੀਤੀ, ਫੇਰ ਉਨ੍ਹਾਂ ਤੋਂ ਵਰੋਸਾਏ ਸ੍ਰੀ ਗੁਰੂ ਅਮਰਿ = ਅਮਰਦਾਸ ਜੀ ਨੇ ਅਟੱਲ ਅਮਰੁ = ਹੁਕਮ ਵਰਤਾਇਆ = ਵਰਤਾ ਦਿੱਤਾ **ਵਾ:** ਐਸਾ ਹੁਕਮ ਵਰਤਾਇਆ ਕਿ ਜਿਤਨਾ ਚਿਰ ਆਪ ਸਰੀਰ ਕਰਕੇ ਗੋਇੰਦਵਾਲ ਸਾਹਿਬ ਬਿਰਾਜੇ, ਉਤਨਾ ਚਿਰ ਕਾਲ ਨੇ ਸ੍ਰੀ ਗੋਇੰਦਵਾਲ ਸਾਹਿਬ ਵੱਲ ਆਉਣਾ ਹੀ ਨਹੀਂ ਕੀਤਾ **ਵਾ:** ਸਤਿਗੁਰਾਂ ਨੇ (ਅ + ਮਰੁ) ਮਰੁ = ਮੌਤ ਤੋਂ ਅ = ਰਹਿਤ ਕਰਨ ਵਾਲਾ ਨਾਮ ਦਾ ਹੁਕਮ ਵਰਤਾ ਦਿੱਤਾ।

## ਗੁਰ ਰਾਮਦਾਸ ਕਲ੍ਯੁਚਰੈ; ਤੈਂ ਅਟਲ ਅਮਰਪਦੁ ਪਾਇਓ ॥੫॥

('ਕੱਲ੍ਯ + ਉਚਰੈ' ਉਚਾਰਣ ਹੈ)

(ਕਲ੍ਯ + ਉਚਰੈ) ਕਲ ਭੱਟ ਜੀ ਉਚਰੈ = ਉਚਾਰਣ ਕਰਦੇ ਹਨ ਕਿ ਹੇ ਗੁਰੂ ਰਾਮਦਾਸ ਜੀ ! ਤੈਂ = ਤੁਸੀਂ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਨੂੰ ਮੰਨ ਕੇ ਅਟਲ = ਟਲਣ ਤੋਂ ਰਹਿਤ ਅਮਰ ਪਦੁ = ਪਦਵੀ ਨੂੰ ਪਾਇਓ = ਪਾਉਣਾ ਕੀਤਾ **ਵਾ:** ਟਲਣ ਤੋਂ ਰਹਿਤ ਅਤੇ ਮ੍ਰਿਤੂ ਤੋਂ ਰਹਿਤ ਸਰੂਪਾਨੰਦ ਦੀ ਪਦਵੀ ਨੂੰ ਪਾਉਣਾ ਕੀਤਾ ਹੈ ॥੫॥

## ਸੰਤੋਖ ਸਰੋਵਰਿ ਬਸੈ; ਅਮਿਅ ਰਸੁ ਰਸਨ ਪ੍ਰਕਾਸੈ ॥

ਹੇ ਸਤਿਗੁਰੂ ਜੀ ! ਤੁਸੀਂ ਸੰਤੋਖ ਆਦਿ ਗੁਣਾਂ ਦੇ ਸਰੋਵਰ ਵਿਚ ਬਸੈ = ਵੱਸਦੇ ਹੋ **ਵਾ:** ਸੰਤੋਖ = ਪੂਰਨ ਤ੍ਰਿਪਤ ਸਰੂਪ ਪਰਮਾਤਮਾ ਰੂਪੀ ਸਰੋਵਰ ਵਿਚ ਵੱਸਦੇ ਹੋ **ਵਾ:** ਸੰਤੋਖ ਆਦਿ ਗੁਣਾਂ ਦੇ ਤਲਾਬ ਸਤਿਸੰਗਤ ਵਿਚ ਵੱਸਦੇ ਹੋ ਅਤੇ ਤੁਹਾਡੀ ਰਸਨ = ਰਸਨਾ ਤੋਂ ਨਾਮ ਰੂਪੀ ਅਮਿਅ = ਅੰਮ੍ਰਿਤ ਰਸ ਪ੍ਰਕਾਸੈ = ਪ੍ਰਗਟ ਹੋ ਰਿਹਾ ਹੈ ਭਾਵ ਆਪ ਜੀ ਪ੍ਰੇਮ ਦੇ ਨਾਲ ਉਪਦੇਸ਼ ਦਿੰਦੇ ਹੋ। ਜੈਸਾ ਕਿ :

**ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥** *(ਮਾਝ ਮ: ੫, ਅੰਗ ੯੬)*

## ਮਿਲਤ ਸਾਂਤਿ ਉਪਜੈ; ਦੁਰਤੁ ਦੂਰੰਤਰਿ ਨਾਸੈ ॥

ਹੇ ਸਤਿਗੁਰੂ ਜੀ ! ਤੁਹਾਡੇ ਮਿਲਤ = ਮਿਲਦਿਆਂ ਹੀ ਸਿੱਖਾਂ ਦੇ ਹਿਰਦਿਆਂ ਅੰਦਰ ਸਾਂਤਿ = ਸ਼ਾਂਤੀ ਉਪਜੈ = ਪੈਦਾ ਹੋ ਜਾਂਦੀ ਹੈ ਅਤੇ ਉਨ੍ਹਾਂ ਦੇ ਪਿਛਲੇ ਕੀਤੇ ਹੋਏ ਦੁਰਤੁ = ਪਾਪ ਤੇ ਹੁਣ ਦੇ ਕੀਤੇ ਦੂਰੰਤਰਿ = ਪਾਪ **ਵਾ:** ਉਨ੍ਹਾਂ ਦੇ ਸਾਰੇ ਪਾਪ (ਦੁਰ + ਅੰਤਰਿ) ਦੂਰ ਤੋਂ ਹੀ ਅੰਤਰਾ ਫ਼ਾਸਲਾ ਪਾ ਕੇ ਨਾਸੈ = ਨਾਸ਼ ਹੋ ਜਾਂਦੇ ਹਨ **ਵਾ:** ਵਾਹਿਗੁਰੂ ਵੱਲੋਂ ਦੂਰੀ ਅਤੇ ਅੰਤਰਿ = ਪੜਦਾ ਪਾਉਣ ਵਾਲੇ ਪਾਪ **ਵਾ:** (ਦੁ + ਰਤੁ) ਦੁ = ਦ੍ਵੈਤ ਦੀ ਰਤੁ = ਪ੍ਰੀਤੀ ਨਾਸ਼ ਹੋ ਜਾਂਦੀ ਹੈ।

## ਸੁਖ ਸਾਗਰੁ ਪਾਇਅਉ ਦਿੰਤੁ; ਹਰਿ ਮਗਿ ਨ ਹੁਟੈ ॥

('ਹੁੱਟੈ' ਉਚਾਰਣ ਹੈ)

ਹੇ ਸ੍ਰੀ ਗੁਰੂ ਰਾਮਦਾਸ ਜੀ ! ਤੁਸੀਂ ਸ੍ਰੀ ਗੁਰੂ ਅਮਰਦਾਸ ਜੀ ਦਾ ਦਿੰਤੁ = ਦਿੱਤਾ ਹੋਇਆ ਸੁੱਖਾਂ ਦਾ ਸਾਗਰੁ = ਸਮੁੰਦ੍ਰ ਪ੍ਰਭੂ ਪਾਇਅਉ = ਪਾਉਣਾ ਕੀਤਾ ਹੈ ਅਤੇ ਤੁਸੀਂ ਹਰਿ = ਪਰਮਾਤਮਾ ਦੇ ਗਿਆਨ, ਭਗਤੀ ਦੇ ਮਗਿ = ਰਸਤੇ ਉੱਪਰ ਚੱਲਣ ਤੋਂ ਹੁਟੈ = ਹਟਦੇ, ਹੰਭਦੇ ਨਹੀਂ ਹੋ **ਵਾ:** ਆਪ ਜੀ ਦੇ ਸੇਵਕਾਂ ਨੇ ਤੁਹਾਡਾ

ਦਿੰਤੁ = ਦਿੱਤਾ ਹੋਇਆ ਸੁੱਖਾਂ ਦੇ ਸਮੁੰਦ੍ਰ ਰੂਪ ਪ੍ਰਭੂ ਦਾ ਗਿਆਨ ਪਾਇਆ ਹੈ, ਇਸ ਕਰਕੇ ਤੁਹਾਡੇ ਸੇਵਕ ਪ੍ਰਭੂ ਦੇ ਗਿਆਨ, ਵੈਰਾਗ ਦੇ ਰਸਤੇ 'ਤੇ ਚੱਲਦੇ ਹੋਏ ਹੁਟੈ = ਹਟਦੇ, ਰੁਕਦੇ ਨਹੀਂ ਹਨ।

## ਸੰਜਮੁ ਸਤੁ ਸੰਤੋਖੁ; ਸੀਲ ਸੰਨਾਹੁ ਮਫੁਟੈ ॥

('ਮਫੁੱਟੈ' ਉਚਾਰਣ ਹੈ)

ਹੇ ਸਤਿਗੁਰੂ ਜੀ ! ਤੁਸੀਂ ਸੰਜਮੁ = ਇੰਦ੍ਰੀਆਂ ਦਾ ਦਮਨ, ਸਤੁ = ਸਤ-ਪ੍ਰਤੱਗੀ, ਸੰਤੋਖ ਅਤੇ ਸੀਲ = ਜਤ, ਨਿਮਰਤਾ ਵਾਲੇ ਸੁਭਾਅ ਰੂਪੀ ਮਫੁਟੈ = ਫੁੱਟਣ ਤੋਂ ਰਹਿਤ ਸੰਨਾਹੁ = ਸੰਜੋਅ ਪਹਿਨੀ ਹੋਈ ਹੈ, ਜੋ ਕਾਮ ਕ੍ਰੋਧ ਵਿਕਾਰਾਂ ਰੂਪੀ ਸ਼ਸਤ੍ਰ ਨਾਲ ਕੱਟੀ ਨਹੀਂ ਜਾਂਦੀ।

## ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਉ; ਜਗਿ ਜਸ ਤੂਰੁ ਬਜਾਇਅਉ ॥

ਹੇ ਸ੍ਰੀ ਗੁਰੂ ਰਾਮਦਾਸ ਜੀ ! ਬਿਧ = ਬਿਧਾਤਾ ਪੁਰਖ ਨੇ ਤੁਹਾਨੂੰ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਪ੍ਰਮਾਣੁ = ਤੁਲ, ਸਦਰਸ਼ ਗਿਆਨਵਾਨ ਸਿਰਿਉ = ਸਿਰਜਨਾ, ਬਣਾਉਣਾ ਕੀਤਾ ਹੈ ਅਤੇ ਸਾਰੇ ਜਗਿ = ਸੰਸਾਰ ਵਿਚ ਤੁਹਾਡਾ ਜੱਸ ਰੂਪੀ ਤੂਰੁ = ਵਾਜਾ ਬਜਾਇਅਉ = ਵਜਾਉਣਾ ਕੀਤਾ ਹੈ।

## ਗੁਰ ਰਾਮਦਾਸ ਕਲੵੁਚਰੈ; ਤੈ ਅਭੈ ਅਮਰਪਦੁ ਪਾਇਅਉ ॥੬॥

ਕਲ ਭੱਟ ਜੀ ਉਚਾਰਣ ਕਰਦੇ ਹਨ ਕਿ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਤੈ = ਤੁਸੀਂ ਅਭੈ = ਡਰ ਤੋਂ ਰਹਿਤ ਅਤੇ ਅਮਰ = ਮਰਨ ਤੋਂ ਰਹਿਤ ਪਦੁ = ਪਦਵੀ ਪਾਇਅਉ = ਪਾਉਣਾ ਕੀਤੀ ਹੈ ॥੬॥

## ਜਗੁ ਜਿਤਉ ਸਤਿਗੁਰ ਪ੍ਰਮਾਣਿ; ਮਨਿ ਏਕੁ ਧਿਆਯਉ ॥

('ਧਿਆਇਅਉ' ਉਚਾਰਣ ਹੈ)

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਤੁਸੀਂ ਸਤਿਗੁਰੂ ਅਮਰਦਾਸ ਜੀ ਦੇ ਪ੍ਰਮਾਣਿ = ਸਦਰਸ਼ ਜਗੁ = ਸੰਸਾਰ ਨੂੰ ਜਿਤਉ = ਜਿੱਤਣਾ ਕੀਤਾ ਹੈ **ਵਾ:** ਪ੍ਰਮਾਣੀਕ ਸਤਿਗੁਰੂ ਜੀ ! ਤੁਸੀਂ ਸਾਰੇ ਸੰਸਾਰ ਨੂੰ ਜਿੱਤਣਾ ਕੀਤਾ ਹੈ ਅਤੇ ਆਪਣੇ ਮਨਿ = ਹਿਰਦੇ ਵਿਚ ਏਕੁ = ਅਦੁੱਤੀ ਵਾਹਿਗੁਰੂ ਨੂੰ ਧਿਆਯਉ = ਆਰਾਧਨਾ ਕੀਤਾ ਹੈ।

## ਧਨਿ ਧਨਿ ਸਤਿਗੁਰ ਅਮਰਦਾਸੁ; ਜਿਨਿ ਨਾਮੁ ਦ੍ਰਿੜਾਯਉ ॥

('ਦ੍ਰਿੜਾਇਅਉ' ਉਚਾਰਣ ਹੈ)

ਸਤਿਗੁਰੂ ਅਮਰਦਾਸ ਜੀ ਵੀ ਧਨਿ ਧਨਿ = ਧੰਨਤਾ ਦੇ ਯੋਗ ਹਨ, ਜਿਨਿ = ਜਿਨ੍ਹਾਂ ਨੇ ਆਪ ਜੀ ਨੂੰ ਪਰਮਾਤਮਾ ਦਾ ਨਾਮ ਦ੍ਰਿੜਾਯਉ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ।

## ਨਵ ਨਿਧਿ ਨਾਮੁ ਨਿਧਾਨੁ; ਰਿਧਿ ਸਿਧਿ ਤਾ ਕੀ ਦਾਸੀ ॥

ਉਹ ਨਾਮ ਦਾ ਨਿਧਾਨੁ = ਖ਼ਜ਼ਾਨਾ ਨਵ ਨਿਧਿ = ਨੌਂ ਨਿਧੀਆਂ ਦੇ ਦੇਣ ਵਾਲਾ ਹੈ ਅਤੇ ਰਿਧਿ = ਅੰਨ ਦੀ ਅਤੋਟਤਾ ਰੂਪੀ ਸ਼ਕਤੀ ਅਤੇ ਅਠਾਰਾਂ ਸਿਧਿ = ਸਿੱਧੀਆਂ ਇਹ ਵੀ ਤਾ = ਉਸ ਨਾਮ ਦੀਆਂ ਦਾਸੀ = ਗੋੱਲੀਆਂ ਹਨ।

## ਸਹਜ ਸਰੋਵਰੁ ਮਿਲਿਓ; ਪੁਰਖੁ ਭੇਟਿਓ ਅਬਿਨਾਸੀ ॥

ਸਹਜ = ਸ਼ਾਂਤੀ, ਗਿਆਨ ਦੇ ਸਰੋਵਰ ਸ੍ਰੀ ਗੁਰੂ ਅਮਰਦਾਸ ਜੀ, ਤੁਹਾਨੂੰ ਮਿਲਿਓ = ਮਿਲੇ ਹਨ **ਵਾ:** ਤੁਸੀਂ ਮਿਲੇ ਹੋ, ਏਸੇ ਕਰਕੇ ਤੁਹਾਨੂੰ ਅਬਿਨਾਸੀ = ਨਾਸ਼ ਤੋਂ ਰਹਿਤ ਪੁਰਖੁ = ਪੂਰਨ ਪਰਮਾਤਮਾ ਭੇਟਿਓ = ਮਿਲਿਆ ਹੈ।

## ਆਦਿਲੇ ਭਗਤ ਜਿਤੁ ਲਗਿ ਤਰੇ; ਸੋ ਗੁਰਿ ਨਾਮੁ ਦ੍ਰਿੜਾਇਅਉ ॥

ਆਦਿਲੇ = ਮੁੱਢਲੇ ਭਾਵ ਸਤਿਜੁਗ ਤੋਂ ਲੈ ਕਰਕੇ ਜਿਤੁ = ਜਿਸ ਨਾਮ ਵਿਚ ਲਗਿ = ਜੁੜ ਕੇ ਧ੍ਰੂ, ਪ੍ਰਹਿਲਾਦ ਆਦਿ ਭਗਤ ਸੰਸਾਰ-ਸਮੁੰਦ੍ਰ ਤੋਂ ਤਰੇ = ਪਾਰ ਹੋਏ ਹਨ, ਸੋ = ਉਹੋ ਨਾਮ ਦਾ ਸਿਧਾਂਤ (ਵਾਹਿਗੁਰੂ ਮੰਤ੍ਰ) ਤੁਹਾਨੂੰ ਗੁਰੂ ਅਮਰਦਾਸ ਜੀ ਨੇ ਜੀਵਾਂ ਦੀ ਕਲਿਆਣ ਕਰਨ ਵਾਸਤੇ ਦ੍ਰਿੜਾਇਅਉ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ।

## ਗੁਰ ਰਾਮਦਾਸ ਕਲੵਚਰੈ; ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥੭॥

ਕਲ ਭੱਟ ਜੀ ਉਚਾਰਣ ਕਰਦੇ ਹਨ ਕਿ ਹੇ ਗੁਰੂ ਰਾਮਦਾਸ ਸਾਹਿਬ ਜੀ ! ਤੈ = ਤੁਸੀਂ ਗੁਰੂ ਅਮਰਦਾਸ ਜੀ ਤੋਂ ਹਰਿ = ਪਰਮਾਤਮਾ ਦਾ ਪ੍ਰੇਮ ਰੂਪੀ ਪਦਾਰਥ ਵੀ ਪਾਇਅਉ = ਪਾਉਣਾ ਕੀਤਾ ਹੈ ॥੭॥

## ਪ੍ਰੇਮ ਭਗਤਿ ਪਰਵਾਹ; ਪ੍ਰੀਤਿ ਪੁਬਲੀ ਨ ਹੁਟਇ ॥

('ਹੁਟੱਇ' ਉਚਾਰਣ ਹੈ)

ਹੇ ਸ੍ਰੀ ਗੁਰੂ ਰਾਮਦਾਸ ਜੀ ! ਆਪ ਜੀ ਦੇ ਹਿਰਦੇ **ਵਾ:** ਆਪ ਜੀ ਦੀ ਸਤਿਸੰਗਤ ਵਿਚ ਪ੍ਰੇਮਾ-ਭਗਤੀ ਦੇ ਪਰਵਾਹ ਚੱਲ ਰਹੇ ਹਨ, ਤੁਹਾਡੀ ਪੁਬਲੀ = ਪੂਰਬਲੀ ਪ੍ਰੀਤਿ = ਪ੍ਰੀਤੀ ਹੁਟਇ = ਹਟਦੀ, ਥੱਕਦੀ ਨਹੀਂ ਹੈ, ਭਾਵ ਜਦੋਂ ਤੁਸੀਂ ਸਤਿਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਆਏ, ਤਦੋਂ ਤੋਂ ਜਿਹੜੀ ਪ੍ਰੀਤੀ ਸਤਿਗੁਰਾਂ ਨਾਲ ਕੀਤੀ, ਉਹ ਪ੍ਰੀਤੀ ਗੁਰੂ ਸਾਹਿਬ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਨਾਲ ਵਿਆਹ ਹੋਣ ਤੋਂ ਬਾਅਦ ਵੀ ਨਹੀਂ ਹਟੀ, ਤਦ ਵੀ ਸਿਰ ਉੱਪਰ ਟੋਕਰੀ ਚੁੱਕਦੇ ਰਹੇ ਅਤੇ ਫੇਰ ਗੁਰਤਾ ਗੱਦੀ ਉਪਰ ਬਿਰਾਜਮਾਨ ਹੋਣ ਤੋਂ ਬਾਅਦ ਵੀ ਉਸ ਪ੍ਰੀਤੀ ਵਿਚ ਕੋਈ ਫ਼ਰਕ ਨਹੀਂ ਪਿਆ।

## ਸਤਿਗੁਰ ਸਬਦੁ ਅਥਾਹੁ; ਅਮਿਅ ਧਾਰਾ ਰਸੁ ਗੁਟਇ ॥

('ਗੁਟੱਇ' ਉਚਾਰਣ ਹੈ)

ਜੋ ਸਤਿਗੁਰੂ ਅਮਰਦਾਸ ਜੀ ਦਾ ਅਥਾਹ = ਥਾਹ, ਹੱਦ ਤੋਂ ਰਹਿਤ ਡੂੰਘਾ ਸਬਦੁ = ਉਪਦੇਸ਼ ਹੈ, ਉਸ ਦੁਆਰਾ ਤੁਸੀਂ ਬ੍ਰਹਮਾਨੰਦ ਰੂਪੀ ਅਮਿਅ = ਅੰਮ੍ਰਿਤ ਦੀਆਂ ਧਾਰਾਂ ਦੇ ਰਸ ਨੂੰ ਗੁਟਇ = ਪਾਨ ਕਰ ਰਹੇ ਹੋ **ਵਾ:** ਗੁਟਇ = ਗਟ ਗਟ ਕਰਕੇ ਇਕ-ਰਸ ਗ੍ਰਹਿਣ ਕਰ ਰਹੇ ਹੋ।

## ਮਤਿ ਮਾਤਾ, ਸੰਤੋਖੁ ਪਿਤਾ; ਸਰਿ ਸਹਜ ਸਮਾਯਉ ॥

('ਸਮਾਇਅਉ' ਉਚਾਰਣ ਹੈ)

ਆਤਮ ਵਿਸ਼ੈਣੀ ਮਤਿ = ਬੁੱਧ ਆਪ ਜੀ ਦੀ ਮਾਤਾ ਹੈ, ਸੰਤੋਖ ਰੂਪੀ ਆਪ ਜੀ ਦਾ ਪਿਤਾ ਹੈ, ਤੁਸੀਂ ਸਹਜ = ਸ਼ਾਂਤੀ ਦੇ ਸਰਿ = ਸਰੋਵਰ ਵਿਚ ਸਮਾਯਉ = ਲੀਨ ਰਹਿੰਦੇ ਹੋ **ਵਾ:** ਸ਼ਾਂਤੀ ਦੇ ਸਰੋਵਰ ਪਰਮਾਤਮਾ ਵਿਚ ਸਮਾਏ ਹੋਏ ਹੋ।

## ਆਜੋਨੀ ਸੰਭਵਿਅਉ; ਜਗਤੁ ਗੁਰ ਬਚਨਿ ਤਰਾਯਉ ॥

('ਸੰ-ਭਵਿਅਉ' ਅਤੇ 'ਤਰਾਇਅਉ' ਉਚਾਰਣ ਹੈ)

ਹੇ ਸ੍ਰੀ ਗੁਰੂ ਰਾਮਦਾਸ ਜੀ ! ਤੁਸੀਂ ਆਜੋਨੀ = ਜੂਨਾਂ ਤੋਂ ਰਹਿਤ ਹੋ ਪਰ ਫੇਰ ਵੀ ਭਗਤੀ, ਸੇਵਾ ਦਾ ਸਰੂਪ ਪ੍ਰਗਟ ਕਰਨ ਅਤੇ ਸਿੱਖਾਂ ਦਾ ਉੱਧਾਰ ਕਰਨ ਵਾਸਤੇ ਤੁਸੀਂ ਸੰਭਵਿਅਉ = ਉਤਪਤ ਹੋਣਾ ਕੀਤਾ ਹੈ **ਵਾ:** ਸੰਭਵਿਅਉ = ਸੈਭੰ, ਸੁਤੇ ਪ੍ਰਕਾਸ਼ ਸਰੂਪ ਹੋ। ਗੁਰੂ ਅਮਰਦਾਸ ਸਾਹਿਬ ਜੀ ਦੇ ਬਚਨਾਂ ਦੁਆਰਾ ਤੁਸੀਂ

ਸਾਰਾ ਜਗਤੁ = ਸੰਸਾਰ ਹੀ ਤਰਾਯਉ = ਤਾਰ ਦਿੱਤਾ ਹੈ **ਵਾ:** ਭਗਤੀ ਕਰਨ ਵਾਲਿਆਂ, ਗੁਰਾਂ ਦੇ ਬਚਨ ਮੰਨਣ ਵਾਲਿਆਂ ਨੂੰ ਨਾਮ ਦੇ ਬੇੜੇ ਉੱਪਰ ਚਾੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੱਤਾ ਹੈ।

## ਅਬਿਗਤ ਅਗੋਚਰੁ ਅਪਰ ਪਰੁ; ਮਨਿ ਗੁਰ ਸਬਦੁ ਵਸਾਇਅਉ ॥

ਜੋ ਅਬਿਗਤ = ਵਿਅਕਤੀਗਤ ਤੋਂ ਰਹਿਤ, ਗਿਆਨ ਸਰੂਪ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਅਤੇ ਅਪਰ = ਉਰੇ ਜੋ ਸੰਸਾਰ, ਬ੍ਰਹਮਾ ਆਦਿ ਦੇਵਤੇ, ਪ੍ਰਕਿਰਤੀ ਹੈ, ਇਸ ਤੋਂ ਵੀ ਪਰੁ = ਪਰ੍ਹੇ ਚੇਤਨ ਸਰੂਪ ਹੈ, ਉਸ ਨੂੰ ਤੁਸੀਂ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਆਪਣੇ ਮਨਿ = ਹਿਰਦੇ ਵਿਚ ਵਸਾਇਅਉ = ਵਸਾਉਣਾ ਕੀਤਾ ਹੈ।

## ਗੁਰ ਰਾਮਦਾਸ ਕਲੁਚਰੈ; ਤੈ ਜਗਤ ਉਧਾਰਣੁ ਪਾਇਅਉ ॥੮॥

ਕਲ ਭੱਟ ਜੀ ਉਚਾਰਣ ਕਰਦੇ ਹਨ ਕਿ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਤੈ = ਤੁਸੀਂ ਜਗਤ = ਸੰਸਾਰ ਨੂੰ ਉਧਾਰਣ = ਤਾਰਨ ਵਾਸਤੇ, ਨਾਮ ਗਿਆਨ, ਗੁਰਤਾ ਗੱਦੀ ਨੂੰ ਪਾਇਅਉ = ਪਾਉਣਾ ਕੀਤਾ ਹੈ **ਵਾ:** ਜਗਤ ਦੇ ਉਧਾਰਣ ਵਾਲਾ ਪਰਮਾਤਮਾ ਪਾਉਣਾ ਕੀਤਾ ਹੈ॥੮॥

## ਜਗਤ ਉਧਾਰਣੁ ਨਵ ਨਿਧਾਨੁ; ਭਗਤਹ ਭਵ ਤਾਰਣੁ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਤੁਸੀਂ ਜਗਤ = ਸੰਸਾਰ ਦਾ ਉਧਾਰਣੁ = ਉੱਧਾਰ ਕਰਨ ਵਾਲੇ, ਨਵ ਨਿਧਾਨੁ = ਨੌਂ ਨਿੱਧੀਆਂ ਦੇ ਖ਼ਜ਼ਾਨੇ ਅਤੇ ਭਗਤਹ = ਭਗਤ ਜਨਾਂ ਨੂੰ ਭਵ = ਸੰਸਾਰ, ਜੰਮਣ ਮਰਣ ਤੋਂ ਤਾਰਣ = ਪਾਰ ਕਰਨ ਵਾਲੇ ਹੋ।

## ਅੰਮ੍ਰਿਤ ਬੂੰਦ ਹਰਿ ਨਾਮੁ; ਬਿਸੁ ਕੀ ਬਿਖੈ ਨਿਵਾਰਣੁ ॥

ਹਰਿ = ਪਰਮਾਤਮਾ ਦੇ ਅੰਮ੍ਰਿਤ ਰੂਪ ਨਾਮ ਦੀ ਬੂੰਦ ਨਾਲ ਸਿੱਖਾਂ ਦੇ ਹਿਰਦਿਆਂ ਅੰਦਰੋਂ ਬਿਸੁ = ਵਿਸ਼ਿਆਂ ਕੀ = ਦੀ ਬਿਖੈ = ਵਿਹੁ ਨੂੰ ਨਿਵਾਰਣੁ = ਮੇਟਣ ਵਾਲੇ ਹੋ।

## ਸਹਜ ਤਰੋਵਰ ਫਲਿਓ; ਗਿਆਨ ਅੰਮ੍ਰਿਤ ਫਲ ਲਾਗੇ ॥

ਹੇ ਸਤਿਗੁਰੂ ਜੀ! ਤੁਸੀਂ ਸਹਜ = ਸ਼ਾਂਤੀ ਦੇ ਤਰੋਵਰ = ਬ੍ਰਿਛ ਫਲਿਓ = ਫਲੇ ਹੋਏ ਪ੍ਰਫੁੱਲਤ ਹੋਏ ਹੋ, ਭਾਵ ਨਿਸ਼ਕਾਮ ਕਰਮਾਂ ਰੂਪੀ ਪੱਤੇ, ਕਰੁਣਾ, ਮੁੱਦਤਾ, ਮੈਤ੍ਰੀ ਰੂਪੀ ਟਾਹਣੀਆਂ, ਧਰਮ ਰੂਪੀ ਫੁੱਲ ਅਤੇ ਆਪ ਜੀ ਨੂੰ ਗਿਆਨ ਅਨੰਦ ਰੂਪੀ ਅੰਮ੍ਰਿਤ ਫਲ ਲਾਗੇ = ਲੱਗੇ ਹੋਏ ਹਨ **ਵਾ:** ਗਿਆਨ ਅਤੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਮੁਕਤੀ ਰੂਪੀ ਫਲ ਲੱਗੇ ਹੋਏ ਹਨ।

## ਗੁਰਪ੍ਰਸਾਦਿ ਪਾਈਅਹਿ; ਧੰਨਿ ਤੇ ਜਨ ਬਡਭਾਗੇ ॥

ਹੇ ਗੁਰੂ ਜੀ! ਆਪ ਜੀ ਦੀ ਪ੍ਰਸਾਦਿ = ਕਿਰਪਾ ਕਰਕੇ ਇਹ ਗਿਆਨ, ਮੁਕਤੀ ਰੂਪੀ ਫਲ ਪਾਈਅਹਿ = ਪਾਈਦੇ ਹਨ, ਜਿਨ੍ਹਾਂ ਨੇ ਪਾਏ ਹਨ ਤੇ = ਉਹ ਬਡਭਾਗੇ = ਵੱਡਿਆਂ ਭਾਗਾਂ ਵਾਲੇ ਜਨ = ਮਨੁੱਖ ਧੰਨਿ = ਧੰਨਤਾ ਜੋਗ ਹਨ।

## ਤੇ ਮੁਕਤੇ ਭਏ ਸਤਿਗੁਰ ਸਬਦਿ; ਮਨਿ ਗੁਰ ਪਰਚਾ ਪਾਇਅਉ ॥

ਹੇ ਸਤਿਗੁਰੂ ਜੀ! ਤੇ = ਉਹ ਮਨੁੱਖ ਤੁਹਾਡੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਮੁਕਤੇ = ਮੁਕਤ

ਸਰੂਪ ਭਏ = ਹੋ ਗਏ ਹਨ, ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਹੇ ਗੁਰੂ ਜੀ! ਤੁਸੀਂ ਪ੍ਰੇਮ ਦਾ ਪਰਚਾ ਪਾਇਅਉ = ਪਾਉਣਾ ਕੀਤਾ ਹੈ **ਵਾ:** ਜਿਨ੍ਹਾਂ ਦਾ ਮਨ ਨਾਮ ਨਾਲ ਪਰਚ ਗਿਆ ਹੈ।

## ਗੁਰ ਰਾਮਦਾਸ ਕਲ੍ਹ੍ਹ ਚਰੈ; ਤੈ ਸਬਦ ਨੀਸਾਨੁ ਬਜਾਇਅਉ ॥੯॥

ਕਲ ਭੱਟ ਜੀ ਉਚਾਰਨ ਕਰਦੇ ਹਨ ਕਿ ਹੇ ਗੁਰੂ ਰਾਮਦਾਸ ਸਾਹਿਬ ਜੀ! ਤੈ = ਤੁਸੀਂ ਸਾਰੇ ਸੰਸਾਰ ਅੰਦਰ ਸਬਦ = ਗੁਰ ਉਪਦੇਸ਼, ਬ੍ਰਹਮ ਦੀ ਪ੍ਰਾਪਤੀ ਦਾ ਗਿਆਨ ਰੂਪੀ ਨੀਸਾਨੁ = ਧੌਂਸਾ ਬਜਾਇਅਉ = ਵਜਾਉਣਾ, ਪ੍ਰਗਟ ਕੀਤਾ ਹੈ ॥੯॥

[ਅੰਗ ੧੩੯੮]

## ਸੇਜ ਸਧਾ ਸਹਜੁ ਛਾਵਾਣੁ, ਸੰਤੋਖੁ ਸਰਾਇਚਉ; ਸਦਾ ਸੀਲ ਸੰਨਾਹੁ ਸੋਹੈ ॥

ਹੇ ਸਤਿਗੁਰੂ ਜੀ! ਤੁਸੀਂ ਸਧਾ = ਸ਼ਰਧਾ ਰੂਪੀ ਸੇਜਾ ਉੱਪਰ ਬਿਰਾਜਮਾਨ ਹੋ, ਸਹਜ = ਗਿਆਨ ਰੂਪੀ ਛਾਵਾਣੁ = ਚੰਦੋਆ ਤਾਨਿਆ ਹੋਇਆ ਹੈ, ਸੰਤੋਖ ਆਦਿ ਗੁਣਾਂ ਰੂਪੀ ਸਰਾਇਚਉ = ਕਨਾਤਾਂ ਤਾਣੀਆਂ ਹੋਈਆਂ ਹਨ, ਸਦਾ = ਹਮੇਸ਼ਾਂ ਸੀਲ = ਨਿਮਰਤਾ ਵਾਲਾ ਸੁਭਾਅ, ਜਤ ਰੂਪੀ ਸੰਨਾਹੁ = ਸੰਜੋਅ, ਕਵਚ ਸੋਹੈ = ਸ਼ੋਭ ਰਿਹਾ ਹੈ।

## ਗੁਰ ਸਬਦਿ ਸਮਾਚਰਿਓ; ਨਾਮੁ ਟੇਕ ਸੰਗਾਦਿ ਬੋਹੈ ॥

ਜੋ ਗੁਰ ਸਾਹਿਬ ਜੀ ਦੇ ਸਬਦਿ = ਉਪਦੇਸ਼ ਨੂੰ (ਸਮ + ਅਚਰਿਓ) ਸਮ = ਭਲੀ ਪ੍ਰਕਾਰ ਅਚਰਿਓ = ਗ੍ਰਹਿਣ, ਕਮਾਉਣਾ ਕੀਤਾ ਹੈ (ਇਹ ਢਾਲ ਪਕੜੀ ਹੈ) ਅਤੇ ਜੋ ਨਾਮ ਦੀ ਟੇਕ = ਓਟ ਗ੍ਰਹਿਣ ਕੀਤੀ ਹੈ (ਇਹ ਨੇਜ਼ਾ ਪਕੜਿਆ ਹੋਇਆ ਹੈ) ਅਤੇ ਤੁਹਾਡੇ ਸੰਗਾਦਿ = ਸੰਗੀ ਆਦਿਕਾਂ ਵਿਚ ਤੁਹਾਡੇ ਜੱਸ ਦੀ ਬੋਹੈ = ਸੁਗੰਧੀ ਫੈਲ ਰਹੀ ਹੈ।

## ਅਜੋਨੀਉ ਭਲ੍ਹ੍ਹ ਅਮਲੁ; ਸਤਿਗੁਰ ਸੰਗਿ ਨਿਵਾਸੁ ॥

('ਅ-ਮਲੁ' ਉਚਾਰਣ ਹੈ)

ਹੇ ਸਤਿਗੁਰੂ ਜੀ! ਤੁਸੀਂ ਅਜੋਨੀਉ = ਜੂਨਾਂ ਤੋਂ ਰਹਿਤ, ਭਲ੍ਹ੍ਹ = ਉੱਤਮ ਅਤੇ ਅਵਿੱਦਿਆ ਆਦਿ ਦੀ ਅਮਲੁ = ਮੈਲ ਤੋਂ ਰਹਿਤ ਹੈ **ਵਾ:** ਜੋ ਭਲ੍ਹ੍ਹ = ਭੱਲਿਆਂ ਦੀ ਕੁਲ ਵਾਲੇ ਸ੍ਰੀ ਗੁਰੂ ਅਮਰਦਾਸ ਜੀ ਜੂਨਾਂ ਤੋਂ ਰਹਿਤ ਅਤੇ ਮਾਇਆ ਆਦਿ ਦੀ ਮੈਲ ਤੋਂ ਰਹਿਤ ਹਨ, ਉਨ੍ਹਾਂ ਸਤਿਗੁਰਾਂ ਦੇ ਸੰਗਿ = ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਤੁਹਾਡਾ ਨਿਵਾਸ = ਵਾਸਾ ਹੈ।

## ਗੁਰ ਰਾਮਦਾਸ ਕਲ੍ਹ੍ਹ ਚਰੈ; ਤੁਅ ਸਹਜ ਸਰੋਵਰਿ ਬਾਸੁ ॥੧੦॥

ਕਲ ਭੱਟ ਜੀ ਉਚਾਰਨ ਕਰਦੇ ਹਨ ਕਿ ਹੇ ਗੁਰੂ ਰਾਮਦਾਸ ਸਾਹਿਬ ਜੀ! ਤੁਅ = ਤੁਹਾਡਾ ਸਹਜ = ਗਿਆਨ ਰੂਪੀ ਸਰੋਵਰ ਵਿਚ ਬਾਸੁ = ਨਿਵਾਸ ਹੈ ॥੧੦॥

## ਗੁਰੁ ਜਿਨ ਕਉ ਸੁਪ੍ਰਸੰਨੁ; ਨਾਮੁ ਹਰਿ ਰਿਦੈ ਨਿਵਾਸੈ ॥

ਜਿਨ = ਜਿਨ੍ਹਾਂ ਕਉ = ਦੇ ਉੱਪਰ ਗੁਰੂ ਸਾਹਿਬ ਜੀ ਸੁਪ੍ਰਸੰਨ = ਭਲੀ ਪ੍ਰਕਾਰ ਖ਼ੁਸ਼ ਹੁੰਦੇ ਹਨ, ਉਨ੍ਹਾਂ ਦੇ ਰਿਦੈ = ਅੰਤਹਕਰਨ ਦੇ ਅੰਦਰ ਹਰਿ = ਪਰਮਾਤਮਾ ਦੇ ਨਾਮ ਦਾ ਨਿਵਾਸੈ (ਨਿ + ਵਾਸੈ) ਨਿ = ਵਿਸ਼ੇਸ਼ ਕਰਕੇ ਵਾਸੈ = ਵਾਸਾ ਕਰਵਾ ਦੇਂਦੇ ਹਨ।

## ਜਿਨ੍ ਕਉ ਗੁਰੁ ਸੁਪ੍ਰਸੰਨੁ; ਦੂਰਤੁ ਦੂਰੰਤਰਿ ਨਾਸੈ ॥

ਜਿਨ੍ = ਜਿਨ੍ਹਾਂ ਕਉ = ਦੇ ਉੱਪਰ ਸਤਿਗੁਰੂ ਜੀ ਸੁਪ੍ਰਸੰਨੁ = ਭਲੀ ਪ੍ਰਕਾਰ ਖ਼ੁਸ਼ ਹੋਏ ਹਨ, ਉਨ੍ਹਾਂ ਦੇ ਹੁਣ ਦੇ ਕੀਤੇ ਦੁਰਤੁ = ਪਾਪ ਅਤੇ ਪਿਛਲੇ ਕੀਤੇ ਦੂਰੰਤਰਿ = ਪਾਪ ਸਾਰੇ ਨਾਸੈ = ਨਾਸ਼ ਹੋ ਜਾਂਦੇ ਹਨ **ਵਾ:** ਦੁਰਤੁ = ਦ੍ਵੈਤ ਦੀ ਪ੍ਰੀਤੀ ਅਤੇ (ਦੂਰ + ਅੰਤਰਿ) ਪਰਮਾਤਮਾ ਤੋਂ ਦੂਰ ਕਰਨ ਤੇ ਅੰਤਰਿ = ਭੇਦ, ਫ਼ਰਕ ਪਾਉਣ ਵਾਲੇ ਪਾਪ ਨਾਸ਼ ਹੋ ਜਾਂਦੇ ਹਨ।

## ਗੁਰੁ ਜਿਨ੍ ਕਉ ਸੁਪ੍ਰਸੰਨੁ; ਮਾਨੁ ਅਭਿਮਾਨੁ ਨਿਵਾਰੈ ॥

ਜਿਨ੍ = ਜਿਨ੍ਹਾਂ ਕਉ = ਦੇ ਉੱਪਰ ਸਤਿਗੁਰੂ ਸਾਹਿਬ ਜੀ ਸੁਪ੍ਰਸੰਨੁ = ਭਲੀ ਪ੍ਰਕਾਰ ਖ਼ੁਸ਼ ਹੋਏ ਹਨ, ਉਨ੍ਹਾਂ ਦੇ ਅੰਦਰੋਂ ਮਾਨੁ = ਸਤਿਕਾਰ ਦੀ ਇੱਛਾ ਅਤੇ ਅਭਿਮਾਨੁ = ਹੰਕਾਰ ਆਦਿ ਵਿਕਾਰਾਂ ਨੂੰ ਨਿਵਾਰੈ = ਨਵਿਰਤ ਕਰ ਦੇਂਦੇ ਹਨ।

## ਜਿਨ੍ ਕਉ ਗੁਰੁ ਸੁਪ੍ਰਸੰਨੁ; ਸਬਦਿ ਲਗਿ ਭਵਜਲੁ ਤਾਰੈ ॥

ਜਿਨ੍ = ਜਿਨ੍ਹਾਂ ਕਉ = ਦੇ ਉੱਪਰ ਸਤਿਗੁਰੂ ਸਾਹਿਬ ਜੀ ਸੁਪ੍ਰਸੰਨੁ = ਭਲੀ ਪ੍ਰਕਾਰ ਖ਼ੁਸ਼ ਹੋਏ ਹਨ, ਉਨ੍ਹਾਂ ਨੂੰ ਆਪਣੇ ਸਬਦਿ = ਉਪਦੇਸ਼ ਵਿਚ ਲਗਿ = ਜੋੜ ਕੇ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਾਰੈ = ਤਾਰ ਦੇਂਦੇ ਹਨ।

## ਪਰਚਉ ਪ੍ਰਮਾਣੁ ਗੁਰ ਪਾਇਅਉ; ਤਿਨ ਸਕਯਥਉ ਜਨਮੁ ਜਗਿ ॥

('ਸਕਇਅਥਉ' ਉਚਾਰਣ ਹੈ)

ਜਿਨ੍ਹਾਂ ਨੇ ਗੁਰੂ ਰਾਮਦਾਸ ਜੀ ਦੇ ਪਾਸੋਂ ਪਰਚਉ = ਪ੍ਰੇਮ, ਉਪਦੇਸ਼ ਦਾ ਪ੍ਰਮਾਣੁ = ਨਿਸਚਾ ਪਾਇਅਉ = ਪਾਉਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਗੁਰਾਂ ਤੋਂ ਪ੍ਰਮਾਣੁ = ਪ੍ਰਮਾਣੀਕ ਗਿਆਨ ਰੂਪੀ ਪਰਚਾ ਪਾਇਆ ਹੈ, ਤਿਨ = ਉਨ੍ਹਾਂ ਦਾ ਮਨੁੱਖਾ ਜਨਮ ਇਸ ਜਗਿ = ਸੰਸਾਰ ਵਿਚ ਧਾਰਨ ਕੀਤਾ ਸਕਯਥਉ = ਸਫਲਾ ਹੈ।

## ਸ੍ਰੀ ਗੁਰੂ ਸਰਣਿ ਭਜੁ ਕਲ੍ਹ ਕਬਿ; ਭੁਗਤਿ ਮੁਕਤਿ ਸਭ ਗੁਰੂ ਲਗਿ ॥੧੧॥

('ਭਜੁ' ਦਾ ਮੁਖ ਉਚਾਰਣ ਪੋਲਾ ਹੈ, ਦੂਸਰੇ ਅਰਥਾਂ ਵਿਚ 'ਭਜੁ' ਪਦ ਅੱਧਕ ਸਹਿਤ ਹੈ)

ਕਲ ਕਬਿ = ਕਵੀ ਜੀ ਕਥਨ ਕਰਦੇ ਹਨ ਕਿ ਹੇ ਮਨਾਂ! ਤੂੰ ਵੀ ਐਸੇ ਸ੍ਰੀ = ਸ਼ੋਭਾ ਦੇ ਮਾਲਕ ਗੁਰੂ ਰਾਮਦਾਸ ਜੀ ਦੀ ਸਰਣਿ = ਓਟ ਵਿਚ ਪਰਮਾਤਮਾ ਦੇ ਨਾਮ ਨੂੰ ਭਜੁ = ਭਜਨਾ, ਜਪਣਾ ਕਰ **ਵਾ:** ਸ੍ਰੀ ਗੁਰੂ ਰਾਮਦਾਸ ਜੀ ਦੀ ਸ਼ਰਨ ਵਿਚ ਭਜੁ = ਦੌੜ ਕੇ ਪੈਣਾ ਕਰ **ਵਾ:** ਗੁਰੂ ਜੀ ਦੀ ਓਟ ਨੂੰ ਭਜੁ = ਪ੍ਰਾਪਤ, ਗ੍ਰਹਿਣ ਕਰ, ਕਿਉਂਕਿ ਭੁਗਤਿ = ਦੁਨਿਆਵੀ ਪਦਾਰਥ ਅਤੇ ਮੁਕਤਿ = ਕਲਿਆਣ ਆਦਿ ਸਭ ਕੁਝ ਗੁਰੂ ਜੀ ਦੇ ਚਰਨਾਂ ਵਿਚ ਲਗਿ = ਜੁੜਨ ਕਰਕੇ ਹੀ ਪ੍ਰਾਪਤ ਹੁੰਦਾ ਹੈ॥੧੧॥

## ਸਤਿਗੁਰਿ ਖੇਮਾ ਤਾਣਿਆ; ਜੁਗ ਜੂਥ ਸਮਾਣੇ ॥

ਸਤਿਗੁਰੂ ਰਾਮਦਾਸ ਜੀ ਨੇ ਆਪ ਹੀ ਅਕਾਸ਼ ਰੂਪੀ ਖੇਮਾ = ਚੰਦੋਆ ਤਾਣਿਆ = ਤਾਨਣਾ ਕੀਤਾ ਹੈ, ਜਿਸ ਵਿਚ ਜੂਥ = ਸਮੂਹ ਜੁਗ ਸਮਾਣੇ = ਸਮਾਏ ਹੋਏ ਹਨ **ਅਥਵਾ** ਸਤਿਗੁਰਾਂ ਨੇ ਖਿਮਾ **ਵਾ:** ਵਾਹਿਗੁਰੂ ਦੇ ਜੱਸ ਦਾ ਚੰਦੋਆ ਤਾਣਿਆ ਹੈ, ਜਿਸ ਦੇ ਹੇਠਾਂ ਸਮੂਹ ਜੁਗਾਂ ਦੇ ਜੀਵ ਆ ਕੇ ਸਮਾਏ ਹਨ, ਭਾਵ ਪਿਛਲੇ ਜੁਗਾਂ ਦੇ ਬੇਗਤਿ ਹੋਏ ਜੀਵ ਵੀ ਵਾਹਿਗੁਰੂ ਦੀ ਭਗਤੀ ਵਿਚ ਲੱਗ ਕੇ ਸਰੂਪ ਵਿਚ ਅਭੇਦ ਹੋਏ ਹਨ।

## ਅਨਭਉ ਨੇਜਾ ਨਾਮੁ ਟੇਕ; ਜਿਤੁ ਭਗਤ ਅਘਾਣੇ ॥

ਸਤਿਗੁਰਾਂ ਨੇ ਆਪ ਅਨਭਉ = ਪ੍ਰਕਾਸ਼ ਸਰੂਪ **ਵਾ:** ਜਥਾਰਥ ਗਿਆਨ ਸਰੂਪ ਹਰੀ ਦੇ ਨਾਮ ਰੂਪੀ ਨੇਜ਼ੇ

ਦੀ ਟੇਕ = ਓਟ ਲੈਣਾ ਕੀਤੀ ਹੈ, ਜਿਤੁ = ਜਿਸ ਨਾਮ ਕਰਕੇ ਸਾਰੇ ਭਗਤ = ਸੇਵਕ ਆਤਮ ਤ੍ਰਿਪਤੀ ਕਰਕੇ ਅਘਾਣੇ = ਰੱਜ ਗਏ ਹਨ।

## ਗੁਰੁ ਨਾਨਕੁ ਅੰਗਦੁ ਅਮਰੁ; ਭਗਤ ਹਰਿ ਸੰਗਿ ਸਮਾਣੇ ॥

ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਮਿਲ ਕੇ ਸ੍ਰੀ ਗੁਰੂ ਅਮਰਦਾਸ ਜੀ ਅਤੇ ਹੋਰ ਭਗਤ ਨਾਮ ਕਰਕੇ ਹਰਿ = ਪਰਮਾਤਮਾ ਦੇ ਸੰਗਿ = ਨਾਲ ਸਮਾਣੇ = ਸਮਾਏ ਹੋਏ ਹਨ **ਵਾ:** ਇਨ੍ਹਾਂ ਸਤਿਗੁਰਾਂ ਕਰਕੇ ਸਾਰੇ ਭਗਤ ਪਰਮਾਤਮਾ ਦੇ ਨਾਲ ਅਭੇਦ ਹੋਏ ਹਨ।

## ਇਹੁ ਰਾਜ ਜੋਗ ਗੁਰ ਰਾਮਦਾਸ; ਤੁਮ੍ ਹੂ ਰਸੁ ਜਾਣੇ ॥੧੨॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਤਿਨ੍ਹਾਂ ਸਤਿਗੁਰਾਂ ਦੁਆਰਾ ਇਹ ਰਾਜ ਜੋਗ = ਗ੍ਰਿਹਸਤ ਪਰਿਵਾਰ ਵਿਚ ਰਹਿੰਦਿਆਂ ਪਰਮਾਤਮਾ ਨਾਲ ਜੁੜਨ ਦੀ ਅਵਸਥਾ ਦਾ ਰਸੁ = ਅਨੰਦੁ ਤੁਮ੍ = ਤੁਸੀਂ ਹੀ ਜਾਣੇ = ਜਾਨਣਾ ਕੀਤਾ ਹੈ ॥੧੨॥

## ਜਨਕੁ ਸੋਇ ਜਿਨਿ੍ ਜਾਣਿਆ; ਉਨਮਨਿ ਰਥੁ ਧਰਿਆ ॥

ਕੇਵਲ ਉਹੋ ਹੀ ਜਨਕੁ = ਗਿਆਨਵਾਨ ਹੈ **ਵਾ:** ਜਨਕ ਵੀ ਉਹੋ ਹੀ ਹੈ, ਜਿਨਿ੍ = ਜਿਸ ਨੇ ਆਪਣੇ ਸਰੂਪ ਨੂੰ ਜਾਣਿਆ = ਜਾਣ ਲਿਆ ਹੈ ਅਤੇ ਆਪਣੇ ਮਨ ਦਾ ਰਥੁ = ਪ੍ਰਵਾਹ ਭਾਵ ਬਿਰਤੀ ਨੂੰ ਉਨਮਨਿ = ਤੁਰੀਆ ਅਵਸਥਾ ਵਿਚ ਧਰਿਆ = ਇਸਥਿਤ ਕਰ ਕੇ ਰੱਖਣਾ ਕੀਤਾ ਹੈ।

## ਸਤੁ ਸੰਤੋਖੁ ਸਮਾਚਰੇ; ਅਭਰਾ ਸਰੁ ਭਰਿਆ ॥

('ਅ-ਭਰਾ' ਉਚਾਰਣ ਹੈ)

ਹੇ ਸਤਿਗੁਰੂ ਰਾਮਦਾਸ ਜੀ ! ਤੁਸੀਂ ਸਤ ਤੇ ਸੰਤੋਖ ਆਦਿ ਗੁਣਾਂ ਨੂੰ ਸਮਾਚਰੇ (ਸਮ + ਅਚਰੇ) ਸਮ = ਭਲੀ ਪ੍ਰਕਾਰ ਅਚਰੇ = ਗ੍ਰਹਿਣ, ਇਕੱਤ੍ਰ ਕੀਤਾ ਹੈ ਅਤੇ ਸਿੱਖਾਂ ਦੇ ਹਿਰਦਿਆਂ ਰੂਪੀ ਅਭਰਾ = ਖ਼ਾਲੀ ਸਰ = ਸਰੋਵਰਾਂ ਨੂੰ ਨਾਮ, ਗੁਣਾਂ ਰੂਪੀ ਜਲ ਨਾਲ ਭਰਿਆ = ਭਰ ਦਿੱਤਾ ਹੈ।

## ਅਕਥ ਕਥਾ ਅਮਰਾ ਪੁਰੀ; ਜਿਸੁ ਦੇਇ ਸੁ ਪਾਵੈ ॥

ਹੇ ਸਤਿਗੁਰੂ ਜੀ ! ਸ੍ਰੀ ਗੁਰੂ ਅਮਰਦਾਸ ਜੀ ਦੀ ਅਮਰਾ ਪੁਰੀ = ਸ੍ਰੀ ਗੋਇੰਦਵਾਲ **ਵਾ:** ਪਰਮਾਤਮਾ ਦੀ ਸੱਚਖੰਡ ਰੂਪੀ ਅਮਰਾ ਪੁਰੀ ਦੀ ਕਥਾ ਅਕਥ = ਕਥਨ ਤੋਂ ਰਹਿਤ ਹੈ **ਵਾ:** ਆਪ ਜੀ ਦੀ ਸਤਿਸੰਗਤ ਰੂਪੀ ਅਮਰ ਪੁਰੀ ਵਿਚ ਅਕਥ = ਕਥਨ ਤੋਂ ਰਹਿਤ ਹਰੀ ਦੀ ਸਰੂਪ ਲਖਣਾਂ ਵਾਲੀ ਕਥਾ ਹੋ ਰਹੀ ਹੈ, ਜਿਸ ਮਨੁੱਖ ਨੂੰ ਤੁਸੀਂ ਇਹ ਦਾਤ ਦੇਇ = ਦੇਣਾ ਕਰਦੇ ਹੋ, ਸੁ = ਉਹੋ ਹੀ ਇਹ ਦਾਤ ਪਾਵੈ = ਪਾਉਣਾ ਕਰਦਾ ਹੈ **ਅਥਵਾ** ਅਮਰਾ ਪੁਰੀ = ਸੱਚਖੰਡ ਦੀ ਕਥਾ ਵੀ ਅਕਹਿ ਹੈ, ਭਾਵ ਸਾਡੇ ਮਨ, ਇੰਦ੍ਰਿਆਂ ਤੋਂ ਪਰੇ ਦਾ ਥਾਂ ਹੈ, ਪਰ ਇਹ ਅਲੱਭ ਵਸਤੂ ਜਿਸ ਨੂੰ ਦੇਂਦੇ ਹੋ, ਉਹ ਪ੍ਰਾਪਤ ਕਰ ਲੈਂਦਾ ਹੈ।

## ਇਹੁ ਜਨਕ ਰਾਜੁ ਗੁਰ ਰਾਮਦਾਸ; ਤੁਝਹੀ ਬਣਿ ਆਵੈ ॥੧੩॥

ਹੇ ਗੁਰੂ ਰਾਮਦਾਸ ਜੀ ! ਜਿਵੇਂ ਜਨਕ ਰਾਜਾ ਗ੍ਰਿਹਸਤ ਵਿਚ ਰਹਿੰਦਾ ਹੋਇਆ ਵੀ ਪਰਿਵਾਰ ਦੇ ਮੋਹ, ਮਾਇਆ ਤੋਂ ਨਿਰਲੇਪ ਸੀ, ਤਿਵੇਂ ਇਹ ਗਿਆਨ ਦਾ ਰਾਜ ਤੁਝ = ਤੁਹਾਨੂੰ ਹੀ ਬਣ ਆਵੈ = ਆਉਂਦਾ ਹੈ।

ਅਰਥਾਤ ਸਿੱਖਾਂ ਦੀ ਅੰਤਰ ਆਤਮੇ ਵਾਹਿਗੁਰੂ ਵਿਚ ਅਭੇਦਤਾ ਕਰਾਉਣੀ, ਮਨ ਦੀ ਬਿਰਤੀ ਦਾ

ਪ੍ਰਵਾਹ ਨਿਰੰਤਰ ਵਾਹਿਗੁਰੂ ਵਿਚ ਟਿਕਾਉਣਾ, ਵਰਤੋਂ ਵਿਚ ਸਤ ਸੰਤੋਖ ਵਰਤਣੇ, ਫੇਰ ਗ੍ਰਿਹਸਤ ਵਿਚ ਰਹਿਣਾ, ਸੰਗਤਾਂ ਦੀਆਂ ਸਭ ਸ਼ੁਭ ਇੱਛਾਵਾਂ ਪੂਰਨ ਕਰਨੀਆਂ, ਵਾਹਿਗੁਰੂ ਦੇ ਦੇਸ਼ ਵਿਚ ਪਹੁੰਚਾਉਣ ਦੀ ਕਾਰ ਕਰਨੀ, ਜਨਮ ਮਰਣ ਤੋਂ ਰਹਿਤ ਕਰ ਕੇ ਅਮਰਾ ਪੁਰੀ ਵਿਚ ਵਾਸਾ ਬਖ਼ਸ਼ਣਾ। ਹੇ ਗੁਰੂ ਰਾਮਦਾਸ ਜੀ! ਇਹ ਗਿਆਨ ਦਾ ਰਾਜ ਰਾਜੇ ਜਨਕ ਵਾਂਗੂੰ ਆਪ ਜੀ ਨੂੰ ਹੀ ਸੋਹਣਾ ਫੱਬ ਰਿਹਾ ਹੈ॥੧੩॥

***ਨੋਟ :*** ਏਥੇ ਕਲ੍ਯ ਭੱਟ ਜੀ ਦੇ ਤੇਰ੍ਹਾਂ ਸਵਈਏ ਸਮਾਪਤ ਹੋਏ ਹਨ। ਅੱਗੇ 'ਨਲ੍ਯ' ਨਾਮੇ ਭੱਟ ਜੀ ਸਤਿਗੁਰਾਂ ਦੀ ਉਸਤਤੀ ਦੇ ਸਵਈਏ ਉਚਾਰਣ ਕਰਦੇ ਹਨ। (ਅੱਗੇ ਕਬਿੱਤ ਦੀ ਚਾਲ ਹੈ):

## ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜੁ ;

ਜਿਹੜੇ ਮਨੁੱਖ ਸਤਿਗੁਰੂ ਜੀ ਦੇ ਨਾਮ ਨੂੰ **ਵਾ:** ਸਤਿਗੁਰਾਂ ਦੁਆਰਾ ਪਰਮਾਤਮਾ ਦੇ ਨਾਮ ਨੂੰ ਏਕ ਲਿਵ = ਇਕਾਗਰ ਬਿਰਤੀ ਕਰਕੇ ਆਪਣੇ ਮਨਿ = ਹਿਰਦੇ ਵਿਚ ਦ੍ਰਿੜੁ = ਪੱਕੀ ਤਰ੍ਹਾਂ, ਦ੍ਰਿੜ੍ਹਤਾ ਨਾਲ ਜਪੈ = ਜਪਦੇ ਹਨ।

## ਤਿਨ੍ ਜਨ ਦੁਖ ਪਾਪੁ, ਕਹੁ ਕਤ ਹੋਵੈ ਜੀਉ ॥

ਹੇ ਭਾਈ! ਕਹੁ = ਦੱਸਣਾ ਕਰੋ ਕਿ ਫੇਰ ਤਿਨ੍ = ਉਨ੍ਹਾਂ ਜਨ = ਮਨੁੱਖਾਂ ਨੂੰ ਦੁੱਖ ਅਤੇ ਪਾਪ ਕਤ = ਕਿਸ ਪ੍ਰਕਾਰ ਹੋਵੈ = ਹੋ ਸਕਦਾ ਹੈ ਜੀਉ = ਜੀ, ਭਾਵ ਨਹੀਂ ਹੋ ਸਕਦਾ।

## ਤਾਰਣ ਤਰਣ, ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ;

ਸੰਸਾਰ-ਸਮੁੰਦ੍ਰ ਤੋਂ ਤਾਰਣ = ਪਾਰ ਕਰਨ ਵਾਲੇ ਤਰਣ = ਜਹਾਜ਼ ਰੂਪ ਸਤਿਗੁਰੂ ਜੀ, ਜਾ = ਜਿਸ ਕਉ = ਦੇ ਉੱਪਰ ਖਿਨ ਮਾਤ੍ਰ = ਰਤਾ ਭਰ ਵੀ ਕਿਰਪਾ ਦ੍ਰਿਸ੍ਟਿ = ਦ੍ਰਿਸ਼ਟੀ ਧਾਰੈ = ਧਾਰਨੀ ਕਰਦੇ ਹਨ।

## ਸਬਦੁ ਰਿਦ ਬੀਚਾਰੈ, ਕਾਮੁ ਕ੍ਰੋਧੁ ਖੋਵੈ ਜੀਉ ॥

ਉਹ ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਆਪਣੇ ਰਿਦ = ਹਿਰਦੇ ਵਿਚ ਬੀਚਾਰੈ = ਵਿਚਾਰਦਾ ਹੈ ਅਤੇ ਅੰਦਰੋਂ ਕਾਮ, ਕ੍ਰੋਧ ਆਦਿ ਵਿਕਾਰਾਂ ਨੂੰ ਖੋਵੈ = ਗੁਆ ਦੇਂਦਾ ਹੈ ਜੀਉ = ਜੀ।

## ਜੀਅਨ ਸਭਨ ਦਾਤਾ, ਅਗਮ ਗ੍ਯ੍ਯਾਨ ਬਿਖ੍ਯ੍ਯਾਤਾ;

('ਗਿਆਨ' ਅਤੇ 'ਬਿਖਿਆਤਾ' ਉਚਾਰਣ ਹੈ)

ਸਤਿਗੁਰੂ ਹੀ ਸਭਨ = ਸਾਰੇ ਜੀਅਨ = ਜੀਵਾਂ ਦਾ ਦਾਤਾ ਹੈ, ਅਗਮ = ਗੰਮਤਾ ਤੋਂ ਰਹਿਤ ਹਰੀ ਦੇ ਅਪ੍ਰੋਖ ਗਿਆਨ ਨੂੰ ਬਿਖ੍ਯ੍ਯਾਤਾ = ਪ੍ਰਗਟ ਕਰਕੇ ਦੱਸਦਾ ਹੈ।

## ਅਹਿਨਿਸਿ ਧ੍ਯ੍ਯਾਨ ਧਾਵੈ, ਪਲਕ ਨ ਸੋਵੈ ਜੀਉ ॥

('ਧਿਆਨ' ਉਚਾਰਣ ਹੈ)

ਅਹਿਨਿਸਿ = ਦਿਨ ਰਾਤ ਪਰਮਾਤਮਾ ਦੇ ਧਿਆਨ ਨੂੰ ਧਾਵੈ = ਧਿਆਉਂਦਾ ਹੈ ਅਤੇ ਪਲਕ ਮਾਤ੍ਰ ਵੀ ਅਵਿੱਦਿਆ ਦੀ ਨੀਂਦ ਵਿਚ ਨਹੀਂ ਸੋਵੈ = ਸੌਣਾ ਕਰਦਾ ਹੈ ਜੀ।

## ਜਾ ਕਉ ਦੇਖਤ ਦਰਿਦ੍ਰੁ ਜਾਵੈ, ਨਾਮੁ ਸੋ ਨਿਧਾਨੁ ਪਾਵੈ;

ਜਾ = ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਉ = ਦੇ ਦਰਸ਼ਨ ਦੇਖਤ = ਦੇਖਦਿਆਂ ਹੀ ਅਵਿੱਦਿਆ

ਦਾ ਦਰਿਦ੍ਰ = ਆਲਸ ਜਾਵੈ = ਚਲਿਆ ਜਾਂਦਾ ਹੈ, ਜੋ ਦਰਸ਼ਨ ਕਰਦਾ ਹੈ, ਸੋ = ਉਹ ਸਤਿਗੁਰਾਂ ਦੇ ਕੋਲੋਂ ਪਰਮਾਤਮਾ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਪਾਵੈ = ਪਾ ਲੈਂਦਾ ਹੈ।

## ਗੁਰਮੁਖਿ ਗ੍ਯਾਨਿ, ਦੁਰਮਤਿ ਮੈਲੁ ਧੋਵੈ ਜੀਉ ॥

ਗੁਰਮੁਖਿ = ਸਤਿਗੁਰਾਂ ਦੇ ਮੁੱਖੋਂ ਨਿਕਲਣ ਵਾਲੇ ਗਿਆਨ ਦਾਇਕ ਬਚਨ ਸਿੱਖਾਂ ਦੇ ਹਿਰਦਿਆਂ ਅੰਦਰੋਂ ਦੁਰਮਤਿ = ਖੋਟੀ ਮੱਤੀ ਦੀ ਮੈਲੁ = ਮਲੀਨਤਾਈ ਨੂੰ ਧੋਵੈ = ਧੋ ਦੇਂਦੇ ਹਨ ਜੀ।

## ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜੁ;

ਜਿਹੜੇ ਮਨੁੱਖ ਸਤਿਗੁਰੂ ਰਾਮਦਾਸ ਜੀ ਦੇ ਨਾਮ **ਵਾ:** ਸਤਿਗੁਰਾਂ ਦੁਆਰਾ ਪਰਮਾਤਮਾ ਦੇ ਨਾਮ ਨੂੰ ਏਕ ਲਿਵ = ਇਕਾਗਰ ਬਿਰਤੀ ਕਰਕੇ ਮਨਿ = ਹਿਰਦੇ ਵਿਚ ਦ੍ਰਿੜੁ = ਚੰਗੀ ਤਰ੍ਹਾਂ ਜਪੈ = ਜਪਦੇ ਹਨ।

## ਤਿਨ ਜਨ ਦੁਖ ਪਾਪ, ਕਹੁ ਕਤ ਹੋਵੈ ਜੀਉ ॥੧॥

ਹੇ ਭਾਈ! ਕਹੁ = ਦੱਸੋ ਖ਼ਾਂ, ਕਿ ਫੇਰ ਤਿਨ = ਉਨ੍ਹਾਂ ਜਨ = ਮਨੁੱਖਾਂ ਨੂੰ ਦੁੱਖ ਅਤੇ ਪਾਪ ਕਤ = ਕਿਸ ਤਰ੍ਹਾਂ ਪ੍ਰਾਪਤ ਹੋਵੈ = ਹੋ ਸਕਦਾ ਹੈ ਜੀ, ਭਾਵ ਪ੍ਰਾਪਤ ਨਹੀਂ ਹੁੰਦਾ॥੧॥

## ਧਰਮ ਕਰਮ; ਪੂਰੈ ਸਤਿਗੁਰੁ ਪਾਈ ਹੈ ॥

ਧਾਰਨੇ ਯੋਗ ਧਰਮ ਅਤੇ ਕਰਮ ਯੋਗ ਕਰਮ **ਵਾ:** ਧਰਮ ਵਾਲੇ ਨਿਸ਼ਕਾਮ ਕਰਮਾਂ ਦੀ ਸਫਲਤਾ ਪੂਰੈ = ਪੂਰਨ ਸਤਿਗੁਰੂ ਰਾਮਦਾਸ ਜੀ ਤੋਂ ਹੀ ਪਾਈ = ਪਾਈਦੀ ਹੈ **ਵਾ:** ਪੂਰਨ ਸਤਿਗੁਰੂ ਰਾਮਦਾਸ ਜੀ ਦੀ ਪ੍ਰਾਪਤੀ ਕਰਕੇ ਸਾਰੇ ਕਰਮ ਧਰਮ ਪਾ ਲਈਦੇ ਹਨ।

## ਜਾ ਕੀ ਸੇਵਾ; ਸਿਧ ਸਾਧ ਮੁਨਿ ਜਨ ਸੁਰਿ ਨਰ;

ਜਾ = ਜਿਸ ਗੁਰੂ ਰਾਮਦਾਸ ਜੀ ਕੀ = ਦੀ ਸੇਵਾ = ਟਹਿਲ ਵਿਚ ਸਿਧ, ਸਾਧ = ਮਹਾਤਮਾ, ਮੁਨਿ = ਮੁਨੀ, ਜਨ = ਭਗਤ, ਸੁਰਿ = ਦੇਵਤੇ ਅਤੇ ਨਰ = ਮਨੁੱਖ ਆਦਿ ਲੱਗੇ ਹੋਏ ਹਨ।

## ਜਾਚਹਿ ਸਬਦ ਸਾਰੁ, ਏਕ ਲਿਵ ਲਾਈ ਹੈ ॥

ਇਹ ਸਾਰੇ ਸੇਵਾ ਕਰਨੀ ਹੀ ਜਾਚਹਿ = ਮੰਗਦੇ ਹਨ ਅਤੇ ਸਭ ਨੇ ਸਤਿਗੁਰਾਂ ਦੇ ਸਾਰੁ = ਸ੍ਰੇਸ਼ਟ, ਸਿਧਾਂਤ ਰੂਪ ਸਬਦ = ਉਪਦੇਸ਼ ਵਿਚ ਏਕ = ਇਕਸਾਰ ਲਿਵ = ਬਿਰਤੀ ਲਾਈ ਹੋਈ ਹੈ।

## ਫੁਨਿ ਜਾਨੈ ਕੋ ਤੇਰਾ ਅਪਾਰੁ, ਨਿਰਭਉ ਨਿਰੰਕਾਰੁ;

ਹੇ ਸ੍ਰੀ ਗੁਰੂ ਰਾਮਦਾਸ ਜੀ! ਫੁਨਿ = ਪੁਨਾ ਤੇਰਾ = ਤੁਹਾਡਾ ਅਪਾਰੁ = ਪਾਰ-ਉਰਾਰ, ਅੰਤ ਕੋ = ਕੌਣ ਜਾਨੈ = ਜਾਣ ਸਕਦਾ ਹੈ, ਤੁਸੀਂ ਤਾਂ ਨਿਰਭਉ = ਭੈ ਤੋਂ ਰਹਿਤ ਅਤੇ ਨਿਰੰਕਾਰੁ = ਮਾਇਕੀ ਆਕਾਰਾਂ ਤੋਂ ਰਹਿਤ ਹਰੀ ਦਾ ਸਰੂਪ ਹੋ।

## ਅਕਥ ਕਥਨਹਾਰੁ; ਤੁਝਹਿ ਬੁਝਾਈ ਹੈ ॥

ਅਕਥ = ਕਥਨ ਤੋਂ ਰਹਿਤ ਸਰੂਪ ਨੂੰ ਤੁਸੀਂ ਹੀ ਲੱਖਣਾ ਬਿਰਤੀ ਕਰਕੇ ਕਥਨਹਾਰੁ = ਕਥਨ ਕਰਨ

ਵਾਲੇ ਹੋ, ਤੁਝਹਿ = ਤੁਹਾਨੂੰ ਹੀ ਗੁਰਾਂ ਦੀ ਬੁਝਾਈ = ਸਿੱਖਿਆ ਆ ਕੇ ਪ੍ਰਾਪਤ ਹੋਈ ਹੈ **ਵਾ:** ਤੁਸੀਂ ਹੀ ਆਪਣੇ ਸਿੱਖਾਂ ਨੂੰ ਨਿੱਜ ਸਰੂਪ ਦੀ ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਹੈ।

## ਭਰਮ ਭੂਲੇ ਸੰਸਾਰ, ਛੁਟਹੁ ਜੂਨੀ ਸੰਘਾਰ;

ਹੇ ਭੱਟ ਜਨੋਂ ! ਅਸੀਂ ਸਾਰੇ ਸੰਸਾਰ = ਜਗਤ ਅੰਦਰ ਭਰਮ ਵਿਚ ਭੁੱਲੇ ਹੋਏ ਸਾਂ, ਪਰ ਹੁਣ ਗੁਰੂ ਰਾਮਦਾਸ ਜੀ ਦੀ ਸ਼ਰਨ ਵਿਚ ਆ ਕੇ ਜੂਨੀ = ਜੂਨਾਂ ਵਿਚ ਪੈ ਕੇ ਸੰਘਾਰ = ਨਾਸ਼ ਹੋਣ ਤੋਂ ਛੁਟਹੁ = ਛੁੱਟ ਜਾਵਾਂਗੇ।

## ਜਮ ਕੋ ਨ ਡੰਡ ਕਾਲ, ਗੁਰਮਤਿ ਧ੍ਯਾਈ ਹੈ ॥

('ਧਿਆਈ' ਉਚਾਰਣ ਹੈ)

ਕਾਲ ਕਰਨ ਵਾਲੇ ਜਮ = ਯਮਰਾਜ ਕੋ = ਦਾ ਡੰਡ = ਡੰਡਾ ਵੀ ਨਹੀਂ ਵੱਜੇਗਾ, ਇਸ ਲਈ ਗੁਰਮਤਿ = ਗੁਰਾਂ ਕੀ ਸਿੱਖਿਆ ਦੁਆਰਾ ਗੁਰੂ ਰਾਮਦਾਸ **ਵਾ:** ਪਰਮਾਤਮਾ ਦੇ ਨਾਮ ਨੂੰ ਧ੍ਯਾਈ ਹੈ = ਧਿਆਉਣਾ ਕਰੀਏ।

## ਮਨ ਪ੍ਰਾਣੀ ਮੁਗਧ ਬੀਚਾਰੁ, ਅਹਿ ਨਿਸਿ ਜਪੁ;

ਇਸ ਕਰਕੇ ਹੇ ਮੁਗਧ = ਮੂਰਖ ਪ੍ਰਾਣੀ = ਜੀਵ ! ਆਪਣੇ ਮਨ ਅੰਦਰ ਬੀਚਾਰੁ = ਨਿਰਣਾ ਕਰਕੇ ਅਹਿ = ਦਿਨ ਤੇ ਨਿਸਿ = ਰਾਤ ਭਾਵ ਲਗਾਤਾਰ ਪਰਮਾਤਮਾ ਦਾ ਨਾਮ ਜਪੁ = ਜਪਣਾ ਕਰ।

## ਧਰਮ ਕਰਮ, ਪੂਰੈ ਸਤਿਗੁਰੁ ਪਾਈ ਹੈ ॥੨॥

ਇਹ ਧਰਮ ਵਿਚ ਪੂਰਨ ਨਿਸਚਾ ਅਤੇ ਨਿਸ਼ਕਾਮ ਕਰਮਾਂ ਦੀ ਪ੍ਰਾਪਤੀ ਪੂਰੈ = ਪੂਰਨ ਸਤਿਗੁਰੂ ਰਾਮਦਾਸ ਜੀ ਤੋਂ ਹੀ ਪਾਈ ਜਾਂਦੀ ਹੈ॥੨॥

## ਹਉ ਬਲਿ ਬਲਿ ਜਾਉ; ਸਤਿਗੁਰ ਸਾਚੇ ਨਾਮ ਪਰ ॥

ਹੇ ਸਤਿਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦੇ ਸੱਚੇ ਨਾਮ ਪਰ = ਉੱਪਰੋਂ ਹਉ = ਮੈਂ ਮਨ, ਬਾਣੀ ਤੇ ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਉ = ਜਾਂਦਾ ਹਾਂ।

## ਕਵਨ ਉਪਮਾ ਦੇਉ, ਕਵਨ ਸੇਵਾ ਸਰੇਉ;

ਹੇ ਸਤਿਗੁਰੂ ਜੀ ! ਮੈਂ ਆਪ ਜੀ ਨੂੰ ਕਵਨ = ਕਿਹੜੀ ਉਪਮਾ ਦੇਉ = ਦੇਣਾ ਕਰਾਂ ਅਤੇ ਆਪ ਜੀ ਦੀ ਕਵਨ = ਕਿਹੜੀ ਸੇਵਾ = ਟਹਿਲ ਸਰੇਉ = ਕਰਾਂ **ਵਾ:** ਮੈਂ ਕੌਣ ਹਾਂ ਜੋ ਆਪ ਜੀ ਦੀ ਉਪਮਾ = ਉਸਤਤੀ ਕਰ ਸਕਦਾ ਹਾਂ ਅਤੇ ਮੈਂ ਕੌਣ ਹਾਂ ਜੋ ਤੁਹਾਡੀ ਭਾਵਨਾ ਸਹਿਤ ਸੇਵਾ ਕਰ ਸਕਦਾ ਹਾਂ।

## ਏਕ ਮੁਖ ਰਸਨਾ ਰਸਹੁ, ਜੁਗ ਜੋਰਿ ਕਰ ॥

ਮੈਂ ਤਾਂ ਆਪਣੇ ਜੁਗ = ਦੋਵੇਂ ਕਰ = ਹੱਥ ਜੋਰਿ = ਜੋੜ ਕਰਕੇ ਆਪਣੇ ਇਕ ਮੁੱਖ ਤੇ ਇਕ ਰਸਨਾ = ਜੀਭਾ ਦੁਆਰਾ ਤੁਹਾਡੇ ਜੱਸ ਨੂੰ ਹੀ ਰਸਹੁ = ਉਚਾਰਣ ਕਰਦਾ ਹਾਂ **ਵਾ:** ਆਪਣੇ ਮੁੱਖ ਦੁਆਰਾ ਇਕ ਬੇਨਤੀ ਕਰਦਾ ਹਾਂ ਕਿ ਜੁਗ = ਦੋ ਭਾਵ ਜੀਵ ਤੇ ਈਸ਼ ਦਾ ਜੋਰਿ = ਜੋੜ, ਮਿਲਾਪ ਕਰਵਾ ਦੇਵੋ।

## ਫੁਨਿ ਮਨ ਬਚ ਕ੍ਰਮ ਜਾਨੁ, ਅਨਤ ਦੂਜਾ ਨ ਮਾਨੁ;

ਫੁਨਿ = ਫੇਰ ਮਨ ਬਚ = ਬਾਣੀ ਤੇ ਕ੍ਰਮ = ਕਰਮਾਂ, ਸਰੀਰ ਕਰਕੇ ਇਕ ਆਪ ਜੀ ਨੂੰ ਹੀ ਆਪਣਾ ਆਸਰਾ ਜਾਨੁ = ਜਾਨਣਾ ਕੀਤਾ ਹੈ, ਤੁਹਾਡੇ ਤੋਂ ਬਿਨਾਂ ਅਨਤ = ਹੋਰ ਕੋਈ ਦੂਸਰਾ ਨਹੀਂ ਮਾਨੁ = ਮੰਨਣਾ ਕੀਤਾ।

## ਨਾਮੁ ਸੋ ਅਪਾਰੁ ਸਾਰੁ, ਦੀਨੋ ਗੁਰਿ ਰਿਦ ਧਰ ॥

ਹੇ ਗੁਰੂ ਰਾਮਦਾਸ ਜੀ ! ਆਪ ਜੀ ਨੇ ਹੁਣ ਜੋ ਅਪਾਰੁ = ਪਾਰਾਵਾਰ ਤੋਂ ਰਹਿਤ ਪ੍ਰਭੂ ਦਾ ਸਾਰੁ = ਸ੍ਰੇਸ਼ਟ ਨਾਮ ਹੈ, ਉਹ ਮੇਰੇ ਰਿਦ = ਹਿਰਦੇ ਵਿਚ ਧਰ = ਰੱਖ ਕੇ ਦੀਨੋ = ਦੇਣਾ ਕੀਤਾ ਹੈ।

[ਅੰਗ ੧੩੯੯]

## ਨਲ੍ਹ ਕਵਿ, ਪਾਰਸ ਪਰਸ ਕਚ ਕੰਚਨਾ ਹੋਇ;

ਨਲ੍ਹ ਕਵਿ = ਕਵੀ ਜੀ ਕਥਨ ਕਰਦੇ ਹਨ ਕਿ ਜਿਵੇਂ ਪਾਰਸ ਨੂੰ ਪਰਸ = ਛੁਹ ਕੇ ਕੱਚ ਵਾਂਗ ਤੁੱਛ ਮੁੱਲ ਵਾਲਾ ਲੋਹਾ ਕੰਚਨਾ = ਸੋਨੇ ਵਤ ਸ਼ੁੱਧ ਹੋਇ = ਹੋ ਜਾਂਦਾ ਹੈ, ਤਿਵੇਂ ਹੇ ਸ੍ਰੀ ਗੁਰੂ ਰਾਮਦਾਸ ਜੀ ! ਤੁਸੀਂ ਆਪ ਤਾਂ ਪਾਰਸ ਰੂਪ ਸ੍ਰੀ ਗੁਰੂ ਅਮਰਦਾਸ ਜੀ ਨਾਲ ਮਿਲ ਕੇ ਪਾਰਸ ਰੂਪ ਭਾਵ ਉਨ੍ਹਾਂ ਦਾ ਸਰੂਪ ਹੀ ਹੋ ਗਏ ਹੋ ਅਤੇ ਕੱਚ ਵਾਂਗ ਵਿਸ਼ਈ ਜੀਵ ਆਪ ਜੀ ਦੀ ਸੰਗਤ ਕਰਕੇ ਸੋਨੇ ਵਾਂਗ ਸ਼ੁੱਧ ਜੀਵਨ ਵਾਲੇ ਹੋ ਗਏ ਹਨ **ਵਾ:** ਸਕਾਮ ਕਰਮਾਂ ਦੇ ਕਰਨ ਵਾਲੇ ਜੀਵ ਦਸ ਇੰਦ੍ਰੇ, ਮਨ ਤੇ ਬੁੱਧ ਇਹਨਾਂ ਬਾਰਾਂ ਨੂੰ ਜਿੱਤ ਕੇ ਬਾਰਾਂ ਵੰਨੀ ਦੇ ਸੋਨੇ ਵਤ ਸ਼ੁੱਧ ਹੋ ਗਏ ਹਨ।

## ਚੰਦਨਾ ਸੁਬਾਸੁ ਜਾਸੁ, ਸਿਮਰਤ ਅਨ ਤਰ ॥

ਜਾਸੁ = ਜਿਸ ਪ੍ਰਕਾਰ ਚੰਦਨਾ = ਚੰਦਨ ਦੀ ਸੁਬਾਸੁ = ਸ੍ਰੇਸ਼ਟ ਸੁਗੰਧੀ ਪ੍ਰਾਪਤ ਕਰ ਕੇ ਅਨ = ਹੋਰ ਤਰ = ਬ੍ਰਿਛ ਵੀ ਸਿਮਰਤ = ਸਿਮਰਨੇ ਯੋਗ ਭਾਵ ਸ਼ਲਾਘਾ ਯੋਗ ਹੋ ਜਾਂਦੇ ਹਨ। ਏਸੇ ਪ੍ਰਕਾਰ ਹੇ ਚੰਦਨ ਰੂਪ ਸਤਿਗੁਰੂ ਜੀ ! ਆਪ ਜੀ ਦੀ ਭਗਤੀ ਰੂਪੀ ਸ੍ਰੇਸ਼ਟ ਸੁਗੰਧੀ ਅਤੇ ਜੱਸ ਕਰਕੇ ਹੋਰਨਾਂ ਬ੍ਰਿਛਾਂ ਦੀ ਨਿਆਈਂ ਜੀਵ ਵੀ ਸਿਮਰਨੇ ਯੋਗ ਹੋ ਗਏ ਹਨ **ਵਾ:** ਤੁਹਾਡਾ ਸਿਮਰਨ ਕਰਕੇ ਜੀਵ ਅਨ = ਦ੍ਵੈਤ ਤੋਂ ਤਰ ਗਏ ਹਨ।

## ਜਾ ਕੇ ਦੇਖਤ ਦੁਆਰੇ, ਕਾਮ ਕ੍ਰੋਧ ਹੀ ਨਿਵਾਰੇ ਜੀ;

ਹੇ ਸ੍ਰੀ ਗੁਰੂ ਰਾਮਦਾਸ ਜੀ ! ਜਾ = ਜਿਸ ਆਪ ਜੀ ਕੇ = ਦੇ ਦੁਆਰੇ = ਦਰ ਦੇ ਦੇਖਤ = ਦਰਸ਼ਨ ਕਰਦਿਆਂ ਹੀ = ਹਿਰਦੇ ਵਿੱਚੋਂ ਕਾਮ ਕ੍ਰੋਧ ਆਦਿ ਵਿਕਾਰ ਨਿਵਾਰੇ = ਨਵਿਰਤ ਹੋ ਜਾਂਦੇ ਹਨ ਜੀ।

## ਹਉ ਬਲਿ ਬਲਿ ਜਾਉ, ਸਤਿਗੁਰ ਸਾਚੇ ਨਾਮ ਪਰ ॥੩॥

ਏਸੇ ਲਈ ਹੇ ਸਤਿਗੁਰੂ ਰਾਮਦਾਸ ਜੀ ! ਆਪ ਜੀ ਦੇ ਸਾਚੇ = ਸੱਚੇ ਨਾਮ ਦੇ ਪਰ = ਉੱਪਰੋਂ **ਵਾ:** ਆਪ ਜੀ ਦੁਆਰਾ ਸੱਚੇ ਪਰਮਾਤਮਾ ਦੇ ਨਾਮ ਉੱਪਰੋਂ ਹਉ = ਮੈਂ ਮਨ ਬਾਣੀ ਤੇ ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਉ = ਜਾਂਦਾ ਹਾਂ ॥੩॥

## ਰਾਜੁ ਜੋਗੁ ਤਖਤੁ; ਦੀਅਨੁ ਗੁਰ ਰਾਮਦਾਸ ॥

ਸ੍ਰੀ ਗੁਰੂ ਅਮਰਦਾਸ ਜੀ ਨੇ ਤ੍ਰੁੱਠ ਕੇ ਰਾਜ ਅਤੇ ਜੋਗ ਭਾਵ ਪਰਿਵਾਰ ਵਿਚ ਰਹਿੰਦਿਆਂ ਸੰਸਾਰ ਦੀ ਕਲਿਆਣ ਕਰਨ ਹਿਤ ਗੁਰਿਆਈ ਦਾ ਤਖ਼ਤ ਸ੍ਰੀ ਗੁਰੂ ਰਾਮਦਾਸ ਜੀ ਨੂੰ ਦੀਅਨੁ = ਦੇਣਾ ਕੀਤਾ ਹੈ **ਵਾ:**

ਰਾਜੁ = ਪ੍ਰਕਾਸ਼ ਸਰੂਪ ਵਿਚ ਜੋਗੁ = ਜੁੜਨਾ ਅਤੇ ਸਰੂਪ ਰੂਪੀ ਤਖ਼ਤ ਦੇਣਾ ਕੀਤਾ ਹੈ। (ਅੱਗੇ ਪੱਧਤੀ ਮੇਲਦੇ ਹਨ) :

## ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ;

ਪ੍ਰਥਮੇ = ਪਹਿਲਾਂ ਚੰਦੁ = ਚੰਦ੍ਰਮਾ ਦੀ ਨਿਆਈਂ ਸ਼ਾਂਤੀ ਦੇਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ, ਤਦ ਸਾਰੇ ਜਗਤ = ਸੰਸਾਰ ਨੂੰ ਹੀ ਅਨੰਦ ਭਯੋ = ਹੋਇਆ।

## ਤਾਰਨਿ ਮਨੁਖ੍ਯ ਜਨ, ਕੀਅਉ ਪ੍ਰਗਾਸ॥

ਸਤਿਗੁਰਾਂ ਨੇ ਮਨੁਖ੍ਯ = ਇਸਤਰੀਆਂ ਤੇ ਜਨ = ਪੁਰਖਾਂ **ਵਾ:** ਮਨੁਖ੍ਯ = ਮਰਦ ਤੇ ਜਨ = ਇਸਤਰੀਆਂ ਨੂੰ ਤਾਰਨਿ = ਪਾਰ ਕਰਨ ਵਾਸਤੇ ਨਾਮ, ਬਾਣੀ, ਗਿਆਨ ਦਾ ਪ੍ਰਗਾਸ = ਚਾਨਣਾ ਕੀਅਉ = ਕੀਤਾ ਹੈ।[੧]

## ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ;

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਨਾਮ, ਬਾਣੀ ਜਾਂ ਗੁਰਿਆਈ ਦਾ ਨਿਧਾਨੁ = ਖ਼ਜ਼ਾਨਾ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦੀਅਉ = ਦੇਣਾ ਕੀਤਾ, ਜਿਨ੍ਹਾਂ ਦੀ ਕਥਾ ਦਾ ਗਿਆਨ ਅਕਥ = ਕਥਨ ਤੋਂ ਪਰ੍ਹੇ ਹੀ ਹੈ **ਵਾ:** ਕਥਨ ਤੋਂ ਰਹਿਤ ਜਿਸ ਪ੍ਰਭੂ ਦੀ ਕਥਾ ਹੈ, ਉਸ ਦੇ ਸਰੂਪ ਦਾ ਗਿਆਨ ਬਖ਼ਸ਼ਿਸ਼ ਕੀਤਾ ਹੈ।

## ਪੰਚ ਭੂਤ ਬਸਿ ਕੀਨੇ, ਜਮਤ ਨ ਤ੍ਰਾਸ॥

ਸਤਿਗੁਰੂ ਅੰਗਦ ਦੇਵ ਜੀ ਨੇ ਪੰਚ ਭੂਤ = ਪੰਜ ਕਾਮ ਕ੍ਰੋਧ ਆਦਿ ਵਿਕਾਰ ਆਪਣੇ ਬਸਿ = ਅਧੀਨ ਕੀਨੇ = ਕਰ ਲਏ ਹਨ ਅਤੇ ਕਿਸੇ ਪ੍ਰਕਾਰ ਦਾ ਤ੍ਰਾਸ = ਡਰ ਜਮਤ = ਉਤਪਤ ਹੀ ਨਹੀਂ ਹੁੰਦਾ, ਭਾਵ ਸਤਿਗੁਰੂ ਜੀ ਨਿਰਭੈ ਸਰੂਪ ਹਨ **ਵਾ:** ਜਮਤ = ਜੰਮਣ ਮਰਣ ਦਾ ਕੋਈ ਡਰ ਨਹੀਂ ਹੈ **ਵਾ:** ਜਮਤ = ਜਮਾਂ ਦਾ ਕੋਈ ਡਰ ਨਹੀਂ ਹੈ, ਭਾਵ ਜਮ ਵੀ ਸਤਿਗੁਰਾਂ ਦਾ ਭੈ ਮੰਨ ਕੇ ਹੁਕਮ ਵਿਚ ਚੱਲਦੇ ਹਨ।

## ਗੁਰ ਅਮਰੁ ਗੁਰੂ ਸ੍ਰੀ ਸਤਿ, ਕਲਿਜੁਗਿ ਰਾਖੀ ਪਤਿ;

ਫੇਰ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਪ੍ਰਸੰਨਤਾ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਸਤਿ = ਨਿਸਚੇ ਕਰਕੇ ਗੁਰ = ਪੂਜਨੀਕ ਹੋਏ **ਵਾ:** ਗੁਰੂ ਅੰਗਦ ਦੇਵ ਜੀ ਦੁਆਰਾ ਸ੍ਰੀ ਗੁਰੂ ਅਮਰਦਾਸ ਜੀ ਸੱਚੇ ਗੁਰੂ ਹੋਏ, ਉਨ੍ਹਾਂ ਨੇ ਕਲਿਜੁਗ ਵਿਚ ਜੀਵਾਂ ਦੀ ਪਤਿ = ਇੱਜ਼ਤ ਰਾਖੀ = ਰੱਖਣਾ ਕੀਤੀ, ਭਾਵ ਅਧੋਗਤੀ ਵੱਲ ਜਾ ਰਹੇ ਜੀਵਾਂ ਨੂੰ ਨਾਮ ਬਾਣੀ ਅਤੇ ਭਗਤੀ ਦੇ ਰਸਤੇ ਉੱਪਰ ਪਾ ਕੇ ਮੁਕਤੀ ਦੇ ਪਾਂਧੀ ਬਣਾਇਆ। ਜੈਸਾ ਕਿ :

**ਕਲਿਜੁਗੁ ਉਧਾਰਿਆ ਗੁਰਦੇਵ॥**
**ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ॥** *(ਅੰਗ ੪੦੬)*

## ਅਘਨ ਦੇਖਤ ਗਤੁ, ਚਰਨ ਕਵਲ ਜਾਸ॥

ਜਾਸੁ = ਜਿਸ ਸਤਿਗੁਰੂ ਅਮਰਦਾਸ ਜੀ ਦੇ ਚਰਨ ਕਮਲਾਂ ਨੂੰ ਦੇਖਤ = ਦੇਖਦਿਆਂ ਹੀ ਸਾਰੇ ਅਘਨ = ਪਾਪ ਗਤੁ = ਨਾਸ਼ ਹੋ ਜਾਂਦੇ ਹਨ।

---

੧. ਫ਼ਾਰਸੀ ਦੇ ਲਿਹਾਜ਼ ਅਨੁਸਾਰ ਮਨੁੱਖ ਨਾਮ ਪੁਰਖ ਦਾ ਹੈ ਅਤੇ ਜਨ ਨਾਮ ਇਸਤ੍ਰੀ ਦਾ ਹੈ, ਇਥੇ ਫ਼ਾਰਸੀ ਦਾ ਕੋਈ ਪਦ ਨਹੀਂ ਹੈ, ਇਸ ਲਈ ਏਥੇ ਪਹਿਲਾਂ ਮਨੁੱਖ ਪਦ ਦਾ ਅਰਥ 'ਇਸਤ੍ਰੀ' ਅਤੇ ਜਨ ਪਦ ਦਾ ਅਰਥ 'ਪੁਰਖ' ਕੀਤਾ ਹੈ।

## ਸਭ ਬਿਧਿ ਮਾਨਿ੍ਉ ਮਨੁ, ਤਬ ਹੀ ਭਯਉ ਪ੍ਰਸੰਨੁ;

('ਮਾਨਿਅਉ' ਅਤੇ 'ਭਇਅਉ' ਉਚਾਰਣ ਹੈ)

ਜਦੋਂ ਸਭ ਬਿਧਿ = ਤਰ੍ਹਾਂ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਦਾ ਮਨ ਗੁਰੂ ਰਾਮਦਾਸ ਜੀ ਉੱਪਰ ਮਾਨਿ੍ਉ = ਮੰਨ ਗਿਆ, ਤਬ = ਤਦੋਂ ਹੀ ਗੁਰੂ ਅਮਰਦਾਸ ਜੀ ਗੁਰੂ ਰਾਮਦਾਸ ਜੀ ਉੱਪਰ ਪ੍ਰਸੰਨੁ = ਖ਼ੁਸ਼ ਭਯਉ = ਹੋ ਗਏ।

## ਰਾਜੁ ਜੋਗੁ ਤਖਤੁ, ਦੀਅਨੁ ਗੁਰ ਰਾਮਦਾਸ ॥੪॥

ਉਸ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਰਾਜ ਜੋਗ ਭਾਵ ਗ੍ਰਿਹਸਤ ਵਿਚ ਰਹਿੰਦਿਆਂ ਕਰਤਾਰ ਨਾਲ ਜੁੜਨ **ਵਾ:** ਗੁਰਤਾ ਗੱਦੀ ਦਾ ਤਖ਼ਤੁ = ਸਿੰਘਾਸਣ ਗੁਰੂ ਰਾਮਦਾਸ ਜੀ ਨੂੰ ਦੀਅਨੁ = ਦੇਣਾ ਕੀਤਾ ॥੪॥

**ਸਾਖੀ—ਗੁਰੂ ਰਾਮਦਾਸ ਜੀ ਦੀ ਥੜ੍ਹਾ ਬਣਾਉਣ ਦੀ :** ਜਿਸ ਸਮੇਂ ਸ੍ਰੀ ਰਾਮਦਾਸ ਸਾਹਿਬ ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਦੇ ਵਿਚ ਹਾਜ਼ਰ ਸਨ, ਤਦੋਂ ਸ੍ਰੀ ਰਾਮਦਾਸ ਜੀ ਬਹੁਤ ਪ੍ਰੇਮ, ਸ਼ਰਧਾ ਦੇ ਨਾਲ ਗੁਰੂ ਘਰ ਦੀ ਸੇਵਾ ਕਰਿਆ ਕਰਦੇ। ਸ੍ਰੀ ਗੁਰੂ ਅਮਰਦਾਸ ਜੀ ਦੇ ਦੂਸਰੇ ਜਵਾਈ ਭਾਈ ਰਾਮਾ ਜੀ ਵੀ ਬਹੁਤ ਸੇਵਾ ਕਰਿਆ ਕਰਦੇ ਸਨ, ਪਰ ਕਈ ਦਾਨੇ ਪੁਰਸ਼ਾਂ ਨੂੰ ਸ਼ੰਕਾ ਸੀ ਕਿ ਪਤਾ ਨਹੀਂ ਗੁਰੂ ਜੀ ਕਿਸ ਦੀ ਘਾਲ 'ਤੇ ਵੱਧ ਪ੍ਰਸੰਨ ਹੋਵਣ। ਸ਼ੰਕਾ ਵਾਲੇ ਇਹ ਸਮਝਦੇ ਸਨ ਕਿ ਸੇਵਾ ਵਿਚ ਜੋ ਘਾਲ ਜਾਂ ਮੁਸ਼ੱਕਤ ਦਾ ਹਿੱਸਾ ਹੈ, ਸਤਿਗੁਰੂ ਉਸ 'ਤੇ ਪ੍ਰਸੰਨ ਹੁੰਦਾ ਹੈ, ਪਰ ਸਤਿਗੁਰੂ ਦੀ ਪ੍ਰਸੰਨਤਾ ਦੇਣ-ਲੈਣ ਵਿਚ ਨਹੀਂ ਹੁੰਦੀ, ਉਹ ਤਾਂ ਪੂਰਨ ਰੂਪ ਵਿਚ ਜੋ ਆਗਿਆ ਦਾ ਪਾਲਣ ਕਰਨ ਰੂਪ ਸੇਵਾ ਕਰਨ 'ਤੇ ਪ੍ਰਸੰਨ ਹੁੰਦੇ ਹਨ। ਜੈਸਾ ਕਿ ਤੁਲਸੀ ਜੀ ਨੇ ਰਾਮਾਇਣ ਵਿਚ ਲਿਖਿਆ ਹੈ ਕਿ ਮਾਲਕ ਦੀ ਆਗਿਆ ਪਾਲਣ ਕਰਨ ਦੇ ਬਰਾਬਰ ਕੋਈ ਵੀ ਸੇਵਾ ਨਹੀਂ ਹੁੰਦੀ :

**ਆਗਿਆ ਸਮ ਨਹੀਂ ਸਾਹਿਬ ਸੇਵਾ।**

ਗੁਰੂ ਜੀ ਨੇ ਇਹ ਜ਼ਾਹਰ ਕਰਨ ਵਾਸਤੇ ਕਿ ਸਿੱਖਾਂ, ਪੁੱਤਰਾਂ ਤੇ ਜਵਾਈਆਂ ਵਿੱਚੋਂ ਆਗਿਆ ਦਾ ਪਾਲਣ ਕਰਨ ਵਾਲਾ ਕੌਣ ਹੈ ? ਇਸ ਦਾ ਨਿਰਣਾ ਸੰਗਤ ਦੇ ਸਾਹਮਣੇ ਪ੍ਰਗਟ ਕਰਨ ਲੱਗੇ, ਜੋ ਸਿੱਖਾਂ ਨੂੰ ਸ਼ੰਕਾ ਸੀ ਕਿ ਰਾਮਾ ਜੀ ਬੜੀ ਘਾਲ ਘਾਲਦੇ ਹਨ, ਪਰ ਆਗਿਆ 'ਚ ਬੜੇ ਕੱਚੇ ਸਨ। ਇਕ ਦਿਨ ਸਤਿਗੁਰੂ ਜੀ ਨੇ ਸਿੱਖਾਂ ਦੀ ਸ਼ੰਕਾ ਨਵਿਰਤ ਕਰਨ ਵਾਸਤੇ ਸੱਚ ਦਾ ਉਪਦੇਸ਼ ਦੇਣ ਲਈ ਜੀਵਾਂ ਦੀ ਚੁਰਾਸੀ ਕੱਟਣ ਲਈ ਜੋ ਬਾਉਲੀ ਤਿਆਰ ਹੋ ਰਹੀ ਸੀ, ਉਸ ਦੇ ਪਾਸ ਆ ਗਏ। ਸੰਗਤ ਦੇ ਸਾਹਮਣੇ ਰਾਮੇ ਨੂੰ ਆਗਿਆ ਕੀਤੀ ਕਿ ਇਮਾਰਤ ਨੂੰ ਬਣਦੀ ਦੇਖਣ ਲਈ ਇਸ ਟਿਕਾਣੇ ਥੜੀ ਬਣਾਵੋ, ਜਿਥੇ ਆ ਕੇ ਅਸੀਂ ਬੈਠ ਜਾਇਆ ਕਰੀਏ ਤੇ ਕਿਹਾ ਇਸ ਨਮੂਨੇ ਦੀ ਥੜੀ ਬਣੇ। ਬਿਲਕੁਲ ਇਸੇ ਤਰ੍ਹਾਂ ਦੂਜੀ ਥਾਵੇਂ ਸ੍ਰੀ ਰਾਮਦਾਸ ਜੀ ਨੂੰ ਆਗਿਆ ਦਿੱਤੀ ਕਿ ਇਸ ਤਰ੍ਹਾਂ ਦੀ ਥੜੀ ਬਣਾਵੋ ਤੇ ਅਗਲੇ ਦਿਨ ਦੋ ਥੜੀਆਂ ਬਣ ਗਈਆਂ, ਜਦੋਂ ਸ਼ਾਮ ਦੇ ਸਮੇਂ ਦੇਖਣ ਲਈ ਆਏ ਤਾਂ ਦੋਵੇਂ ਥੜੇ ਦੇਖ ਕੇ ਨਾ-ਪਸੰਦ ਕੀਤੇ ਅਤੇ ਹੁਕਮ ਦਿੱਤਾ ਕਿ ਢਾਹ ਦਿਉ ਤੇ ਇਸ ਪ੍ਰਕਾਰ ਦੇ ਨਵੇਂ ਸਿਰਿਉਂ ਬਣਾਉ। ਤੀਜੇ ਦਿਨ ਫਿਰ ਦੇਖ ਕੇ ਢਾਹ ਕੇ ਦੁਬਾਰਾ ਬਣਾਉਣ ਦਾ ਹੁਕਮ ਦਿੱਤਾ। ਮੁੱਕਦੀ ਗੱਲ, ਇਸੇ ਤਰ੍ਹਾਂ ਸੱਤ ਦਿਨ ਹੁੰਦਾ ਰਿਹਾ। ਕਿਸੇ ਸਿੱਖ ਨੇ ਰਾਮੇ ਨੂੰ ਪੁੱਛਿਆ, ਭਾਈ ਰਾਮਾ ! ਕੀ ਗੱਲ ਹੈ ? ਇਤਨੀ ਮੁਸ਼ੱਕਤ ਨਾਲ ਬਣਾਏ ਥੜੇ, ਪਰ ਗੁਰੂ ਜੀ ਆ ਕੇ ਢਾਹ ਦਿੰਦੇ ਹਨ। ਰਾਮੇ ਦੇ ਉੱਤਰ ਵਿਚ ਇਕ ਅਜਿਹੀ ਭਾਵਨਾ ਬੋਲ ਰਹੀ ਸੀ, ਜੋ ਕੇਵਲ ਗੁਰੂ ਜੀ ਨੂੰ ਸਹੁਰੇ ਰੂਪ ਵਿਚ ਆਮ ਸਾਧਾਰਨ ਰੂਪ 'ਚ ਪ੍ਰਗਟ ਕਰਦੀ ਸੀ ਕਿਉਂਕਿ ਰਾਮਾ ਜੀ ਦਾ ਉੱਤਰ ਸੀ ਕਿ ਅਵਸਥਾ ਵਡੇਰੀ ਹੋ ਗਈ ਹੈ। ਯਾਦ ਕੁਝ ਰਹਿੰਦਾ ਨਹੀਂ। ਜਿਵੇਂ ਕਹਿ ਜਾਂਦੇ ਨੇ ਮੈਂ ਉਸਾਰਦਾ ਹਾਂ, ਪਰ ਅਗਲੇ ਦਿਨ ਹੋਰ ਕੁਝ ਕਹਿ ਕੇ ਢਾਹ ਦਿੰਦੇ ਹਨ। ਇਹ ਉਹਨਾਂ ਦੇ ਵੱਸ ਦੀ ਗੱਲ ਨਹੀਂ। ਇਹ ਉਹਨਾਂ ਦੇ ਬਿਰਧਪੁਣੇ ਦਾ ਕਸੂਰ ਹੈ। ਮੈਂ ਤਾਂ ਬਣਾਉਂਦਾ ਬਣਾਉਂਦਾ ਥੱਕ ਗਿਆ ਹਾਂ। ਮੈਂ ਤਾਂ ਕੱਲ੍ਹ

ਨੂੰ ਜਵਾਬ ਦੇ ਦੇਣਾ ਹੈ ਕਿ ਇਸ ਤੋਂ ਵਧੀਆ ਮੇਰੇ ਕੋਲੋਂ ਨਹੀਂ ਬਣਦੀ, ਕਿਸੇ ਹੋਰ ਕੋਲੋਂ ਬਣਵਾ ਲਵੋ। ਮੁਸ਼ੱਕਤਾਂ ਭਾਵੇਂ ਰਾਮਾ ਜੀ ਨੇ ਬਹੁਤ ਘਾਲੀਆਂ ਪਰ ਅਖ਼ੀਰ 'ਚ ਆ ਕੇ ੧੬ ਆਨੇ ਫ਼ੇਲ੍ਹ ਹੋ ਗਏ। ਜਦੋਂ ਭਾਵਨਾ ਗੁਰੂ ਪਰਮੇਸ਼ਰ ਵਾਲੀ ਨਹੀਂ ਰਹੀ, ਕਿਉਂਕਿ ਭਾਵਨਾ ਤੋਂ ਬਿਨਾਂ ਅੱਜ ਤਕ ਕਿਸੇ ਸਤਿਪੁਰਸ਼ਾਂ ਕੋਲੋਂ ਉਹਦੇ ਜਗਿਆਸੂ ਨੂੰ ਕੁਝ ਨਹੀਂ ਮਿਲਿਆ। ਜਦੋਂ ਉਸੇ ਸਿੱਖ ਨੇ ਸ੍ਰੀ ਰਾਮਦਾਸ ਜੀ ਨੂੰ ਪੁੱਛਿਆ ਕਿ ਕੀ ਗੱਲ ਹੈ, ਗੁਰੂ ਜੀ ਥੜੇ ਕਿਉਂ ਢਹਾ ਦਿੰਦੇ ਹਨ ਤਾਂ ਅੱਗੋਂ ਸ੍ਰੀ ਰਾਮਦਾਸ ਜੀ ਬੋਲੇ, ਮੈਂ ਅਲਪੱਗ ਹਾਂ, ਕੁਝ ਗੱਲ ਸਮਝਣ ਵਿਚ ਭੁੱਲ ਹੋ ਜਾਂਦੀ ਹੈ, ਕਿਉਂਕਿ ਮੇਰੀ ਮਤ ਬਹੁਤ ਥੋੜ੍ਹੀ ਹੈ। ਉਹ ਬੜੀ ਮੇਹਰ ਕਰਦੇ ਹਨ, ਨਾਰਾਜ਼ ਨਹੀਂ ਹੁੰਦੇ, ਸਗੋਂ ਨਵੇਂ ਸਿਰਿਉਂ ਜੁਗਤ ਸਮਝਾ ਜਾਂਦੇ ਹਨ। ਮੈਂ ਫਿਰ ਬਣਾਉਂਦਾ ਹਾਂ। ਬਣਾਉਣਾ ਉਸਾਰਨਾ ਮੇਰੇ ਲਈ ਮੁਸ਼ੱਕਤ ਨਹੀਂ। ਜਦ ਹੁਕਮ ਹੁੰਦਾ ਹੈ ਕਿ ਬਣਾ ਤਾਂ ਮੈਨੂੰ ਚਾਅ ਚੜ੍ਹ ਜਾਂਦਾ ਹੈ, ਜਦ ਹੁਕਮ ਹੁੰਦਾ ਹੈ ਕਿ ਢਾਹ ਤਾਂ ਮੈਨੂੰ ਆਪਣੀ ਮਤ 'ਤੇ ਬੜਾ ਸ਼ੋਕ ਉਪਜਦਾ ਹੈ, ਪਰ ਗੁਰੂ ਜੀ ਥੜੀ ਢਹਿੰਦੀ ਵੇਖ ਕੇ ਖ਼ੁਸ਼ ਹੁੰਦੇ ਹਨ। ਉਹਨਾਂ ਦੀ ਖ਼ੁਸ਼ੀ ਨਾਲ ਮੈਂ ਫੇਰ ਖ਼ੁਸ਼ ਹਾਂ, ਬੱਸ ਇਹੀ ਮੇਰੀ ਸਫਲਤਾ ਹੈ। ਮੇਰੀ ਖ਼ੁਸ਼ੀ ਕੋਈ ਨਹੀਂ, ਉਨ੍ਹਾਂ ਦੀ ਖ਼ੁਸ਼ੀ ਹੈ। ਜੇ ਉਹ ਬਣਾਉਣ 'ਚ ਖ਼ੁਸ਼ ਹੁੰਦੇ ਹਨ, ਤਾਂ ਮੈਂ ਬਣਾ ਕੇ ਖ਼ੁਸ਼ ਹੁੰਦਾ ਹਾਂ ਤੇ ਢਾਹ ਕੇ ਖ਼ੁਸ਼ ਹੁੰਦਾ ਹਾਂ ਜਦੋਂ ਉਹ ਢਹਿਣ ਤੋਂ ਹੱਸਦੇ ਹਨ। ਤਾਂ ਉਹਨਾਂ ਦੀ ਖ਼ੁਸ਼ੀ ਮੈਨੂੰ ਖ਼ੁਸ਼ੀ ਵਿਚ ਪਾ ਦਿੰਦੀ ਹੈ। ਬੱਸ ਮੇਰੇ ਜੀਵਨ ਦਾ ਮਨੋਰਥ ਇਹੀ ਹੈ ਕਿ ਜੇ ਸਾਰੀ ਜ਼ਿੰਦਗੀ ਵੀ ਬਣਾਉਣ ਅਤੇ ਢਾਹੁਣ ਦਾ ਹੀ ਕੰਮ ਲੈਂਦੇ ਰਹਿਣ ਤਾਂ ਮੈਨੂੰ ਕੀ ਇਤਰਾਜ਼ ਹੈ। ਕਿਉਂਕਿ ਸੇਵਕ ਨੇ ਤਾਂ ਸੇਵਾ ਕਰਕੇ ਜਨਮ ਹੀ ਸਫਲ ਕਰਨਾ ਹੈ। ਅਸਲ ਵਿਚ ਹੁਕਮ ਮੰਨ ਕੇ ਜੋ ਕਾਰ ਕਰਨੀ ਹੈ, ਭਾਵੇਂ ਉਹਦੇ ਵਿਚ ਕੁਝ ਬਣਦਾ ਹੈ, ਭਾਵੇਂ ਢਹਿੰਦਾ ਹੈ, ਅਸਲ ਇਹ ਹੀ ਸੇਵਾ ਹੈ। ਸ੍ਰੀ ਗੁਰੂ ਰਾਮਦਾਸ ਜੀ ਤੋਂ ਐਸੇ ਭਾਵਨਾ ਵਾਲੇ ਬਚਨ ਸੁਣ ਕੇ ਸਿੱਖ ਨੇ ਇਹ ਸਾਰੀ ਵਾਰਤਾ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਨੂੰ ਦੱਸੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਹ ਵਾਰਤਾ ਸੁਣ ਕੇ ਪੂਰਨ ਰੂਪ ਵਿਚ ਖ਼ੁਸ਼ ਹੋ ਗਏ। ਆਪਣੀ ਜਗ੍ਹਾ ਸ੍ਰੀ ਰਾਮਦਾਸ ਜੀ ਨੂੰ ਦੇਣ ਦਾ ਪੂਰਾ ਮਨ ਬਣਾ ਲਿਆ ਅਤੇ ਸਮਾਂ ਆਉਣ 'ਤੇ ਸ੍ਰੀ ਰਾਮਦਾਸ ਜੀ ਨੂੰ ਗੁਰਤਾ ਗੱਦੀ 'ਤੇ ਸਥਾਪਨ ਕਰ ਕੇ ਆਪਣਾ ਰੂਪ ਹੀ ਬਣਾ ਲਿਆ।

## ਰਡ ॥

ਰਡ ਨਾਮ ਛੰਦ ਦਾ ਹੈ **ਵਾ:** ਰਡ ਨਾਮ ਸੰਪ੍ਰਦਾ ਵਿਚ ਨਾਰਦ ਦਾ ਵੀ ਮੰਨਿਆ ਗਿਆ ਹੈ ਕਿ ਉਸ ਸਮੇਂ ਨਾਰਦ ਸਤਿਗੁਰਾਂ ਦੇ ਦਰਸ਼ਨ ਕਰਨ ਆਇਆ, ਸਤਿਗੁਰਾਂ ਨੇ ਉਸ ਨੂੰ ਸਤਿਕਾਰ ਦਿੱਤਾ, ਇਹ ਦੋ ਸਵਈਏ ਵੀ ਸਮੁੱਚੇ ਭੱਟਾਂ ਵੱਲੋਂ ਉਚਾਰਣ ਕੀਤੇ ਗਏ ਹਨ:

## ਜਿਸਹਿ ਧਾਰ੍ਹਿਉ ਧਰਤਿ ਅਰੁ ਵਿਉਮੁ, ਅਰੁ ਪਵਣੁ ਤੇ ਨੀਰ ਸਰ;

ਜਿਸਹਿ = ਜਿਸ ਪਰਮਾਤਮਾ ਨੇ ਧਰਤਿ = ਧਰਤੀ ਅਰੁ = ਅਤੇ ਵਿਉਮੁ = ਅਕਾਸ਼ ਨੂੰ ਆਪਣੇ ਆਸਰੇ ਧਾਰ੍ਹਿਉ = ਧਾਰਨਾ ਕੀਤਾ ਹੈ, ਅਰੁ = ਅਤੇ ਫੇਰ ਪਵਨ = ਹਵਾ ਬਣਾਈ ਤੇ = ਅਤੇ ਨੀਰ = ਜਲ ਦੇ ਸਰ = ਸਰੋਵਰ ਬਣਾਉਣਾ ਕੀਤੇ ਹਨ।

## ਅਵਰ ਅਨਲ ਅਨਾਦਿ ਕੀਅਉ ॥

ਅਵਰ = ਹੋਰ ਅਨਲ = ਅੱਗ ਤੇ ਅਨਾਦਿ = ਅੰਨ ਆਦਿਕ ਬਣਾਉਣਾ ਕੀਅਉ = ਕੀਤੇ ਹਨ **ਵਾ:** ਅਨਾਦਿ = ਅਨਾਦੀ ਬ੍ਰਹਮ ਨੇ ਹੀ ਇਹ ਸਾਰਾ ਪਸਾਰਾ ਕੀਤਾ ਹੈ।

## ਸਸਿ ਰਿਖਿ ਨਿਸਿ, ਸੂਰ ਦਿਨਿ, ਸੈਲ;

ਜਿਸ ਪਰਮਾਤਮਾ ਨੇ ਸਸਿ = ਚੰਦ੍ਰਮਾ, ਰਿਖਿ = ਤਾਰੇ, ਨਿਸਿ = ਰਾਤ, ਸੂਰ = ਸੂਰਜ, ਦਿਨ ਅਤੇ

ਸੈਲ = ਪਹਾੜ ਆਦਿ ਬਣਾਏ ਹਨ **ਵਾ:** ਰਾਤ ਨੂੰ ਚੰਦ੍ਰਮਾ ਤੇ ਤਾਰੇ ਅਤੇ ਦਿਨ ਨੂੰ ਸੂਰਜ ਆਦਿ ਬਣਾਏ ਤੇ ਮੰਦਰਾਂਚਲ, ਸੁਮੇਰ ਆਦਿ ਵੱਡੇ ਵੱਡੇ ਪਹਾੜ ਬਣਾਏ ਹਨ।

## ਤਰੂਅ, ਫਲ ਫੂਲ ਦੀਅਉ ॥

ਫੇਰ ਤਰੂਅ = ਰੁੱਖ ਬਣਾ ਕੇ ਉਨ੍ਹਾਂ ਨੂੰ ਫਲ ਤੇ ਫੁੱਲ ਆਦਿ ਦੀਅਉ = ਦੇਣਾ ਕੀਤੇ ਹਨ **ਵਾ:** ਚੇਤਨ ਜੀਵ ਰੂਪ ਰੁੱਖ ਪੈਦਾ ਕੀਤੇ ਹਨ ਅਤੇ ਉਨ੍ਹਾਂ ਨੂੰ ਧਰਮ ਰੂਪ ਫੁੱਲ ਤੇ ਗਿਆਨ ਰੂਪੀ ਫਲ ਦੇਣਾ ਕੀਤਾ ਹੈ।

## ਸੁਰਿ ਨਰ ਸਪਤ ਸਮੁਦ੍ਰ ਕਿਅ; ਧਾਰਿਓ ਤ੍ਰਿਭਵਣ ਜਾਸੁ ॥

ਜਿਸ ਪਰਮਾਤਮਾ ਨੇ ਸੁਰਿ = ਦੇਵਤੇ, ਨਰ = ਮਨੁੱਖ ਅਤੇ ਸਪਤ = ਸੱਤ ਸਮੁੰਦ੍ਰ ਬਣਾਉਣਾ ਕਿਅ = ਕੀਤੇ ਹਨ, ਫੇਰ ਜਾਸੁ = ਜਿਸ ਪ੍ਰਭੂ ਨੇ ਤ੍ਰਿਭਵਣ = ਤਿੰਨੇ ਲੋਕ (ਸਵਰਗ, ਮਾਤ ਲੋਕ ਤੇ ਪਤਾਲ ਲੋਕ) ਨੂੰ ਆਪ ਦੇ ਆਸਰੇ ਧਾਰਿਓ = ਧਾਰਨ ਕਰ ਕੇ ਰੱਖਿਆ ਹੋਇਆ ਹੈ।

## ਸੋਈ ਏਕੁ ਨਾਮੁ, ਹਰਿ ਨਾਮੁ ਸਤਿ; ਪਾਇਓ ਗੁਰ ਅਮਰ ਪ੍ਰਗਾਸੁ ॥੧॥੫॥

ਸੋਈ = ਉਹੀ ਏਕੁ = ਅਦੁੱਤੀ ਪਰਮਾਤਮਾ ਦਾ ਨਾਮ ਹਰਿ ਨਾਮ ਸਚਿ = ਸੱਚਾ ਹੈ, ਉਸ ਪਰਮਾਤਮਾ ਦੇ ਨਾਮਾਂ ਵਿਚ ਇਕ ਜੋ ਸਤਿਨਾਮ ਮੰਤ੍ਰ ਹੈ। ਹੇ ਗੁਰੂ ਰਾਮਦਾਸ ਜੀ ! ਤੁਸੀਂ ਉਸ ਨਾਮ ਦਾ ਪ੍ਰਗਾਸੁ = ਚਾਨਣਾ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਪਾਇਓ = ਪਾਉਣਾ ਕੀਤਾ ਹੈ **ਵਾ:** ਗੁਰੂ ਅਮਰਦਾਸ ਜੀ ਤੋਂ ਗਿਆਨ ਦੇ ਚਾਨਣੇ ਕਰਕੇ ਉਹ ਨਾਮ ਪਾਇਆ ਹੈ॥੧॥੫॥

## ਕਚਹੁ ਕੰਚਨੁ ਭਇਅਉ; ਸਬਦੁ ਗੁਰ ਸ੍ਰਵਣਹਿ ਸੁਣਿਓ ॥

ਹੇ ਸਤਿਗੁਰੂ ਰਾਮਦਾਸ ਜੀ ! ਜਿਸ ਨੇ ਤੁਹਾਡੇ ਸਬਦੁ = ਉਪਦੇਸ਼ ਨੂੰ ਆਪਣੇ ਪ੍ਰਤੱਖ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿਓ = ਸੁਣਨਾ ਕੀਤਾ ਹੈ, ਉਹ ਕਚਹੁ = ਕੱਚ ਤੋਂ ਕੰਚਨੁ = ਸੋਨੇ ਵਰਗਾ ਭਇਅਉ = ਹੋ ਗਿਆ ਹੈ, ਭਾਵ ਕੱਚ ਵਾਂਗ ਤੁੱਛ ਮੁੱਲ ਵਾਲਾ ਤੇ ਥੋੜ੍ਹੀ ਜਿਹੀ ਮਾਇਆ ਦੀ ਠੋਕਰ ਤੋਂ ਟੁੱਟ ਜਾਣ ਵਾਲਾ ਮਨ ਸੋਨੇ ਵਾਂਗ ਕੀਮਤੀ ਤੇ ਨਿੱਗਰ ਹੋ ਗਿਆ ਹੈ। ਅਰਥਾਤ ਜਿਵੇਂ ਸੋਨਾ ਅਨੇਕਾਂ ਬਿਪਤਾਂ ਨੂੰ ਸਹਾਰ ਕੇ ਚਮਕ ਦਮਕ ਵਿਚ ਵਧਦਾ ਜਾਂਦਾ ਹੈ, ਇਸੇ ਤਰ੍ਹਾਂ ਗੁਰ-ਸ਼ਬਦ ਦੇ ਸੁਣਨ ਵਾਲਾ ਮਨ ਮਾਇਆ ਦੀਆਂ ਅਨੇਕਾਂ ਠੋਕਰਾਂ ਤੇ ਢਹਿੰਦੀ ਕਲਾ ਦੇ ਅਨੇਕ ਸਾਮਾਨ ਆਣ ਬਣਿਆ ਆਪਣੇ ਆਪ ਵਿਚ ਮਜ਼ਬੂਤ ਤੇ ਵਧੀਕ ਪ੍ਰਤਾਪ ਨਾਲ ਚਮਕਦਾ ਹੈ **ਵਾ:** ਕੱਚ ਵਾਂਗ ਕੱਚੇ ਨਿਸਚੇ ਵਾਲੇ ਪੁਰਸ਼ ਜੋ ਰੋਗਾਂ ਰੂਪੀ ਅੱਗ ਨਾਲ ਤਿੜਕ ਜਾਣ ਵਾਲੇ ਅਤੇ ਕਾਲ ਰੂਪੀ ਠੋਕਰ ਨਾਲ ਟੁੱਟ ਜਾਣ ਵਾਲੇ ਹਨ, ਉਹ ਬਾਰਾਂ ਵੰਨੀ ਦੇ ਸੋਨੇ ਵਾਂਗ ਦਸ ਇੰਦ੍ਰੀਏ ਮਨ ਤੇ ਬੁੱਧ ਇਨ੍ਹਾਂ ਬਾਰਾਂ ਨੂੰ ਮਾਰ ਕੇ ਸ਼ੁੱਧ ਬ੍ਰਹਮ ਦਾ ਸਰੂਪ ਹੋ ਗਏ ਹਨ। (ਪਹਿਲੀ ਸਤਰ ਦੇ ਸਿਧਾਂਤ ਵਿਚ ਗੁਰ-ਸ਼ਬਦ ਦੀ ਮਹਿਮਾ ਕਹੀ ਹੈ।)

## ਬਿਖੁ ਤੇ ਅੰਮ੍ਰਿਤੁ ਹੁਯਉ; ਨਾਮੁ ਸਤਿਗੁਰ ਮੁਖਿ ਭਣਿਅਉ ॥

('ਹੁਇਅਉ' ਉਚਾਰਣ ਹੈ)

ਹੇ ਸਤਿਗੁਰੂ ਰਾਮਦਾਸ ਜੀ ! ਜਿਸ ਨੇ ਆਪਣੇ ਮੁਖ ਦੁਆਰਾ ਤੁਹਾਡੇ ਨਾਮ ਨੂੰ ਭਣਿਅਉ = ਉਚਾਰਣ ਕੀਤਾ ਹੈ, ਉਹ ਬਿਖੁ = ਵਿਹੁ ਤੇ = ਤੋਂ ਅੰਮ੍ਰਿਤ ਰੂਪ ਹੁਯਉ = ਹੋ ਗਿਆ ਹੈ ਭਾਵ ਵਿਸ਼ਿਆਂ, ਨਿੰਦਿਆ ਰੂਪੀ ਵਿਹੁ ਨੂੰ ਛੱਡ ਕੇ ਅੰਮ੍ਰਿਤ ਵਰਗੇ ਸ੍ਰੇਸ਼ਟ ਜੀਵਨ ਵਾਲਾ ਹੋ ਗਿਆ ਹੈ **ਵਾ:** ਵਿਹੁ ਰੂਪੀ ਦੁੱਖ ਬਦਲ ਕੇ ਅੰਮ੍ਰਿਤ ਦੀ ਨਿਆਈਂ ਸੁਖ ਰੂਪ ਹੋ ਗਿਆ ਹੈ।

ਸਤਿਗੁਰਾਂ ਦੇ ਜੀਵਨ ਵਿਚ ਵੀ ਐਸਾ ਲਿਖਿਆ ਮਿਲਦਾ ਹੈ ਕਿ ਇਕ ਵਾਰ ਭਾਈ ਮਰਦਾਨਾ ਜੀ ਨੂੰ ਭੁੱਖ ਲੱਗੀ। ਤਦੋਂ ਸਤਿਗੁਰਾਂ ਨੇ ਕਿਹਾ ਕਿ ਭਾਈ ਮਰਦਾਨਾ ਜੀ! ਇਹ ਅੱਕ ਦੀ ਖੱਖੜੀ ਵਾਹਿਗੁਰੂ ਆਖ ਕੇ ਛਕ ਲੈ। ਸਤਿਗੁਰਾਂ ਦਾ ਬਚਨ ਮੰਨ ਕੇ ਭਾਈ ਮਰਦਾਨਾ ਜੀ ਨੇ ਜਦੋਂ ਉਹ ਖੱਖੜੀ ਮੂੰਹ ਵਿਚ ਪਾਈ ਤਾਂ ਉਹ ਅੰਮ੍ਰਿਤ ਫਲ ਰੂਪ ਹੋ ਗਈ। ਸੋ ਅੰਤ੍ਰੀਵ ਭਾਵ ਵਿਚ ਵਿਸ਼ਿਆਂ ਦੀ ਵਿਹੁ ਨਾਲ ਭਰੇ ਹੋਏ ਇੰਦ੍ਰੇ ਸਤਿਗੁਰੂ ਜੀ ਦੇ ਨਾਮ, ਪ੍ਰਤਾਪ ਕਰਕੇ ਅੰਮ੍ਰਿਤ ਨਾਲ ਪੂਰਨ ਹੋ ਗਏ (ਇਸ ਤੁਕ ਵਿਚ ਨਾਮ ਦੀ ਮਹਿਮਾ ਕਥਨ ਕੀਤੀ ਹੈ)।

## ਲੋਹਉ ਹੋਯਉ ਲਾਲੁ; ਨਦਰਿ ਸਤਿਗੁਰੁ ਜਦਿ ਧਾਰੈ ॥

('ਹੋਇਅਉ' ਉਚਾਰਣ ਹੈ)

ਜਦਿ = ਜਦੋਂ ਸਤਿਗੁਰੂ ਜੀ ਕਿਸੇ ਵੱਲ ਆਪਣੀ ਨਦਰਿ = ਕਿਰਪਾ ਦੀ ਦ੍ਰਿਸ਼ਟੀ ਧਾਰੈ = ਧਾਰਨ ਕਰਦੇ ਹਨ, ਤਦੋਂ ਉਹ ਲੋਹਉ = ਲੋਹੇ ਤੋਂ ਲਾਲ ਵਤ ਹੋ ਜਾਂਦਾ ਹੈ, ਭਾਵ ਪਹਿਲਾਂ ਜੀਵ ਲੋਹੇ ਵਾਂਗ ਤੁੱਛ, ਕਾਲਾ ਤੇ ਭਾਰਾ ਹੋ ਰਿਹਾ ਸੀ ਅਰਥਾਤ ਤ੍ਰਿਸ਼ਨਾ ਦੇ ਅਧੀਨ ਹੋਣ ਕਰਕੇ ਤੁੱਛ ਮਾਇਆ ਦੀ ਲਿਪਾਇਮਾਨਤਾ ਕਰਕੇ ਕਾਲਾ ਅਤੇ ਹੰਕਾਰ ਕਰਕੇ ਭਾਰਾ ਹੋ ਰਿਹਾ ਸੀ ਪਰ ਜਦੋਂ ਸਤਿਗੁਰਾਂ ਦੀ ਕਿਰਪਾ ਹੋਈ ਤਦੋਂ ਲਾਲ ਵਤ ਬੇ-ਕੀਮਤਾ ਅਤੇ ਆਤਮ ਪ੍ਰਕਾਸ਼ ਵਾਲਾ ਹੋ ਗਿਆ। ਤਥਾ ਲਾਲ ਦੇ ਵਾਂਗ ਤੋਲ ਵਿਚ ਹਲਕਾ ਤੇ ਕੀਮਤ ਵਿਚ ਵੱਡਾ ਹੋ ਗਿਆ, ਭਾਵ ਹਉਮੈ ਰਹਿਤ ਨਿਮਰਤਾ ਦੇ ਕਰਕੇ ਹਲਕਾ ਅਤੇ ਬੁੱਧ ਦੀ ਉੱਚਤਾ ਵਿਚ ਧੀਰਜ ਧਾਰੀ, ਗੰਭੀਰਤਾ ਵਿਚ ਟਿਕਿਆ ਹੋਇਆ ਕੀਮਤ ਵਿਚ ਵੱਡਾ ਹੋ ਜਾਂਦਾ ਹੈ (ਇਸ ਤੁਕ ਵਿਚ ਸਤਿਗੁਰਾਂ ਦੀ ਮਿਹਰ ਦ੍ਰਿਸ਼ਟੀ ਦੀ ਮਹਿਮਾ ਹੈ)।

## ਪਾਹਣ ਮਾਣਕ ਕਰੈ; ਗਿਆਨੁ ਗੁਰ ਕਹਿਅਉ ਬੀਚਾਰੈ ॥

ਹੇ ਸਤਿਗੁਰੂ ਜੀ! ਜੋ ਆਪ ਜੀ ਦੇ ਕਹਿਅਉ = ਕਹੇ ਹੋਏ ਗਿਆਨ ਦੀ ਬੀਚਾਰੈ = ਵਿਚਾਰ ਕਰਦਾ ਹੈ, ਉਸ ਨੂੰ ਪਾਹਣ = ਪੱਥਰ ਤੋਂ ਮਾਣਕ ਵੱਤ ਅਮੋਲਕ ਕਰੈ = ਕਰ ਦੇਂਦੇ ਹੋ, ਭਾਵ ਜਿਵੇਂ ਪੱਥਰ ਤੁੱਛ ਤੇ ਪ੍ਰਕਾਸ਼ ਰਹਿਤ ਹੈ, ਇਵੇਂ ਤੁੱਛ ਤੇ ਪ੍ਰਕਾਸ਼ ਰਹਿਤ ਜੀਵ ਨੂੰ ਆਤਮ ਗਿਆਨ ਵਿਚ ਲਗਾ ਕੇ ਮਹਾਨ ਕੀਮਤ ਤੇ ਗਿਆਨ ਦੇ ਚਾਨਣੇ ਵਾਲਾ ਕਰ ਦੇਂਦੇ ਹੋ **ਅਥਵਾ** ਪਾਹਣ = ਪੱਥਰਾਂ ਵਾਂਗ ਜੋ ਮਨੁੱਖ ਪਾਪ ਕਰਕੇ ਭਾਰੀ ਹਨ, ਉਨ੍ਹਾਂ ਨੂੰ ਸ੍ਰਵਣ, ਮੰਨਣ, ਨਿਧਿਆਸਣ ਆਦਿ ਸਾਧਨ ਦੇ ਕੇ ਬ੍ਰਹਮ ਸਰੂਪ ਮਾਣਕ ਹੀ ਕਰ ਦਿੰਦੇ ਹਨ।

## ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ; ਦੂਖ ਦਰਿਦ੍ਰ ਤਿਨ ਕੇ ਗਇਅ ॥

ਹੇ ਸਤਿਗੁਰੂ ਜੀ! ਤੁਸੀਂ ਸਿੱਖਾਂ ਨੂੰ ਆਮ ਕਾਠਹੁ = ਲੱਕੜਾਂ ਤੋਂ ਸ੍ਰੀਖੰਡ = ਚੰਦਨ ਵਤ ਕੀਅਉ = ਕਰ ਦਿੱਤਾ ਹੈ, ਭਾਵ ਜੋ ਕਾਠ ਵਾਂਗ ਭਗਤੀ ਦੀ ਖ਼ੁਸ਼ਬੋ ਤੋਂ ਰਹਿਤ ਸਨ, ਉਨ੍ਹਾਂ ਨੂੰ ਚੰਦਨ ਵਤ ਭਗਤੀ ਦੀ ਖ਼ੁਸ਼ਬੋ ਨਾਲ ਭਰ ਦਿੱਤਾ ਹੈ, ਇਸ ਕਰਕੇ ਤਿਨ = ਉਨ੍ਹਾਂ ਕੇ = ਦੇ ਜੰਮਣ ਮਰਨ ਆਦਿ ਦੇ ਦੁੱਖ ਤੇ ਅਵਿੱਦਿਆ ਆਦਿ ਦੇ ਦਰਿਦ੍ਰ = ਆਲਸ ਚਲੇ ਗਇਅ = ਗਏ ਹਨ।

**ਅਥਵਾ** ਜਿਵੇਂ ਕਾਠ ਅਗਨੀ ਵਿਚ ਸੜ ਜਾਂਦਾ ਹੈ, ਜਿਵੇਂ ਮਾਇਆ ਦੀ ਤ੍ਰਿਸ਼ਨਾ ਰੂਪੀ ਅਗਨੀ ਵਿਚ **ਵਾ:** ਕਾਲ ਰੂਪੀ ਅਗਨੀ ਵਿਚ ਸੜਨ ਵਾਲੇ ਜੋ ਕਾਠ ਦੀ ਨਿਆਈਂ ਕਠੋਰ ਜੀਵ ਹਨ, ਉਨ੍ਹਾਂ ਨੂੰ ਭਗਤੀ ਦੀ ਖ਼ੁਸ਼ਬੂ ਫੈਲਾਉਣ ਲਈ ਸਤਿਗੁਰਾਂ ਨੇ ਸ੍ਰੀਖੰਡ = ਬਾਵਨ ਚੰਦਨ ਰੂਪ ਕਰ ਦਿੱਤਾ ਹੈ **ਅਥਵਾ** ਜਿਵੇਂ ਕਾਠ ਨੂੰ ਦਰਿਆਵਾਂ ਵਿਚ ਰੋੜ੍ਹ ਦੇਂਦੇ ਹਨ, ਤਿਵੇਂ ਜੋ ਜੀਵ ਸੰਸਾਰ ਰੂਪੀ ਦਰਿਆ ਵਿਚ ਰੁੜ੍ਹਨ ਵਾਲੇ ਹਨ, ਉਨ੍ਹਾਂ ਨੂੰ ਸਤਿਗੁਰਾਂ ਨੇ ਸ੍ਰੀਖੰਡ = ਬਾਵਨ ਚੰਦਨ ਦੀ ਨਿਆਈਂ ਕਰ ਦਿੱਤਾ ਹੈ, ਕਿਉਂਕਿ ਚੰਦਨ ਨੂੰ ਕੋਈ ਨਹੀਂ ਰੋੜ੍ਹਦਾ। (ਇਸ ਤੁਕ ਦੇ ਸਿਧਾਂਤ ਵਿਚ ਸਤਿਗੁਰੂ ਜੀ ਦੀ ਦਾਨਾਈ ਦੀ ਨਿੱਜ ਵਰਤੋਂ ਕਹੀ ਹੈ।)

## ਸਤਿਗੁਰੂ ਚਰਨ ਜਿਨ ਪਰਸਿਆ; ਸੇ ਪਸੁ ਪਰੇਤ ਸੁਰਿ ਨਰ ਭਇਅ ॥੨॥੬॥

ਹੇ ਸਤਿਗੁਰੂ ਰਾਮਦਾਸ ਜੀ ! ਜਿਨ = ਜਿਨ੍ਹਾਂ ਨੇ ਆਪ ਜੀ ਦੇ ਚਰਨ ਕਮਲਾਂ ਨੂੰ ਪਰਸਿਆ = ਛੂਹਿਆ ਹੈ, ਸੇ = ਉਹ ਪਸੁ = ਪਸ਼ੂ ਤੋਂ ਨਰ = ਮਨੁੱਖ ਅਤੇ ਪਰੇਤ ਤੋਂ ਸੁਰਿ = ਦੇਵਤਾ ਰੂਪ ਭਇਅ = ਹੋ ਗਏ ਹਨ ॥੨॥੬॥ ਜੈਸਾ ਕਿ :

**ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥** *(ਗਉੜੀ ਕੀ ਵਾਰ ਮ: ੫, ਅੰਗ ੩੨੩)*

**ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥** *(ਬਿਲਾਵਲੁ ਮ: ੫, ਅੰਗ ੮੦੨)*

ਅੱਗੇ ਇਕ ਸਵਈਆ ਦਾਸ ਨਾਮੇ ਭੱਟ ਕਥਨ ਕਰਦਾ ਹੈ :

## ਜਾਮਿ ਗੁਰੂ ਹੋਇ ਵਲਿ; ਧਨਹਿ ਕਿਆ ਗਾਰਵੁ ਦਿਜਇ ॥

ਹੇ ਭੱਟ ਜਨੋਂ ! ਜਾਮਿ = ਜਦੋਂ ਗੁਰੂ ਸਾਹਿਬ ਜੀ ਆਪ ਕਿਸੇ ਦੇ ਵਲਿ = ਪੱਖ ਵਿਚ, ਮਦਦਗਾਰ ਹੋਇ = ਹੋ ਜਾਂਦੇ ਹਨ, ਤਦ ਉਸ ਨੂੰ ਧਨਹਿ = ਧਨ ਨੇ ਕਿਆ = ਕੀ ਗਾਰਵੁ = ਹੰਕਾਰ, ਹੈਂਕੜ ਦਿਜਇ = ਦੇਣੀ ਹੈ, ਭਾਵ ਸਤਿਗੁਰੂ ਜੀ ਦੇ ਪੱਖ ਕਰਨ ਤੋਂ ਧਨ ਅਤੇ ਧਨੀ ਦੋਵੇਂ ਹੀ ਮਗਰ ਮਗਰ ਫਿਰਦੇ ਹਨ। ਜੈਸਾ ਕਿ :

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥** *(ਅੰਗ ੨੩੧)*

**ਵਾ:** ਉਹ ਧਨਹਿ = ਧਨ ਦੇ ਹੋਣ ਕਰਕੇ ਵੀ ਕੀ ਹੰਕਾਰ ਦੇਣਗੇ, ਭਾਵ ਧਨ ਆਦਿ ਦਾ ਹੰਕਾਰ ਨਹੀਂ ਹੁੰਦਾ।

## ਜਾਮਿ ਗੁਰੂ ਹੋਇ ਵਲਿ; ਲਖ ਬਾਹੇ ਕਿਆ ਕਿਜਇ ॥

ਜਾਮਿ = ਜਦੋਂ ਗੁਰੂ ਸਾਹਿਬ ਜੀ ਆਪ ਵਲਿ = ਪੱਖ ਵਿਚ, ਮਦਦਗਾਰ ਹੋਇ = ਹੋ ਜਾਂਦੇ ਹਨ, ਤਦੋਂ ਲਖ = ਲੱਖਾਂ ਬਾਹੇ = ਬਾਹਾਂ ਵਾਲੀਆਂ ਫ਼ੌਜਾਂ ਵੀ ਕਿਆ = ਕੀ ਕਿਜਇ = ਕਰ ਸਕਦੀਆਂ ਹਨ, ਭਾਵ ਵਾਲ ਵੀ ਵਿੰਗਾ ਨਹੀਂ ਕਰ ਸਕਦੀਆਂ **ਵਾ:** ਲੱਖਾਂ ਕਰਾਮਾਤਾਂ ਰੂਪੀ ਬਾਹਾਂ ਵਾਲੇ ਵੀ ਕੀ ਕਰ ਸਕਦੇ ਹਨ, ਭਾਵ ਗੁਰੂ ਸਾਹਿਬ ਜੀ ਦੇ ਪੱਖ ਵਿਚ ਹੋਣ ਕਰਕੇ ਇਹ ਕਰਾਮਾਤਾਂ ਕੁਝ ਨਹੀਂ ਵਿਗਾੜ ਸਕਦੀਆਂ। ਜੈਸਾ ਕਿ :

**ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥** *(ਸੋਰਠਿ ਮ: ੫, ਅੰਗ ੬੨੩)*

## ਜਾਮਿ ਗੁਰੂ ਹੋਇ ਵਲਿ; ਗਿਆਨ ਅਰੁ ਧਿਆਨ ਅਨਨ ਪਰਿ ॥

ਜਾਮਿ = ਜਦੋਂ ਗੁਰੂ ਸਾਹਿਬ ਜੀ ਆਪ ਵਲਿ = ਪੱਖ ਵਿਚ ਹੋਇ = ਹੋ ਜਾਂਦੇ ਹਨ, ਤਦੋਂ ਸੁਭਾਵਿਕ ਹੀ ਅਨਨ = ਮੁਖ ਪਰਿ = ਉਪਰੋਂ ਨਿਰਗੁਣ ਸਰੂਪ ਦੇ ਗਿਆਨ ਅਰੁ = ਅਤੇ ਸਰਗੁਣ ਸਰੂਪ ਦੇ ਧਿਆਨ ਲਾਉਣ ਵਾਲੇ ਬਚਨ ਨਿਕਲਦੇ ਹਨ **ਵਾ:** ਪਰਿ = ਵਿਸ਼ੇਸ਼ ਕਰਕੇ ਮੁੱਖੋਂ ਗਿਆਨ ਕਥਨ ਕਰੀਦਾ ਹੈ ਅਤੇ ਧਿਆਨ ਵਿਚ ਜੁੜ ਜਾਈਦਾ ਹੈ।

## ਜਾਮਿ ਗੁਰੂ ਹੋਇ ਵਲਿ; ਸਬਦੁ ਸਾਖੀ ਸੁ ਸਚਹ ਘਰਿ ॥

ਜਾਮਿ = ਜਦੋਂ ਗੁਰੂ ਸਾਹਿਬ ਜੀ ਆਪ ਵਲਿ = ਪੱਖ ਵਿਚ ਹੋਇ = ਹੋ ਜਾਂਦੇ ਹਨ, ਤਦੋਂ ਸੁ = ਉਸ ਸਤਿਸੰਗਤ ਰੂਪੀ ਸਚਹ = ਸੱਚੇ ਘਰ ਵਿਚ ਗੁਰ-ਸ਼ਬਦ ਅਤੇ ਗੁਰੂ ਦੀ ਸਾਖੀ ਸੁਤੇ ਪ੍ਰਗਟ ਹੋ ਜਾਂਦੀ ਹੈ **ਵਾ:** ਸਤਿਸੰਗਤ ਵਿਚ ਬੈਠ ਕੇ ਸਬਦੁ = ਗੁਰ-ਉਪਦੇਸ਼ ਦੁਆਰਾ ਸਾਖੀ ਰੂਪ ਬ੍ਰਹਮ ਦਾ ਨਿਰਣਾ, ਵਿਚਾਰ ਕਰੀਦਾ

ਹੈ **ਵਾ:** ਗੁਰਾਂ ਦੇ ਸ਼ਬਦ ਦੀ ਸਾਖੀ = ਸਿੱਖਿਆ ਦੁਆਰਾ ਉਸ ਸੱਚੇ ਸਰੂਪ ਰੂਪੀ ਘਰ ਵਿਚ ਪ੍ਰਾਪਤ ਹੋ ਜਾਈਦਾ ਹੈ।

## ਜੋ ਗੁਰੂ ਗੁਰੂ ਅਹਿਨਿਸਿ ਜਪੈ; ਦਾਸੁ ਭਟੁ ਬੇਨਤਿ ਕਹੈ ॥

ਦਾਸੁ = ਦਾਸਾ ਭੱਟ ਜੀ ਬੇਨਤਿ = ਅਰਜ਼ੋਈ ਕਰਕੇ ਕਹੈ = ਕਥਨ ਕਰਦੇ ਹਨ ਕਿ ਜੋ ਵੀ ਮਨੁੱਖ ਅਹਿਨਿਸਿ = ਦਿਨ ਰਾਤ ਗੁਰੂ ਗੁਰੂ ਜਪੈ = ਜਪਦਾ ਹੈ **ਵਾ:** ਧੰਨ ਗੁਰੂ ਨਾਨਕ ਦੇਵ ਜੀ ਅਤੇ ਧੰਨ ਗੁਰੂ ਅੰਗਦ ਦੇਵ ਜੀ **ਵਾ:** ਧੰਨ ਗੁਰੂ ਅਮਰਦਾਸ ਜੀ ਅਤੇ ਧੰਨ ਗੁਰੂ ਰਾਮਦਾਸ ਜੀ, ਇਸ ਪ੍ਰਕਾਰ ਰਾਤ ਦਿਨ ਜਾਪ ਕਰਦਾ ਹੈ **ਵਾ:** ਗੁਰੂਆਂ ਦੇ ਗੁਰੂ ਚੇਤਨ ਸਰੂਪ ਨੂੰ ਜਪਦਾ ਹੈ।

## ਜੋ ਗੁਰੂ ਨਾਮੁ ਰਿਦ ਮਹਿ ਧਰੈ; ਸੋ ਜਨਮ ਮਰਣ ਦੁਹ ਥੇ ਰਹੈ ॥੩॥੭॥

ਅਤੇ ਜੋ = ਜਿਹੜਾ ਗੁਰੂ ਸਾਹਿਬ ਜੀ ਦੇ ਨਾਮ ਨੂੰ **ਵਾ:** ਗੁਰੂ ਦੁਆਰਾ ਪ੍ਰਭੂ ਦੇ ਨਾਮ ਨੂੰ ਆਪਣੇ ਰਿਦ = ਹਿਰਦੇ ਮਹਿ = ਵਿਚ ਧਰੈ = ਧਾਰਨ ਕਰਦਾ ਹੈ, ਸੋ = ਉਹ ਮਨੁੱਖ ਜੰਮਣ ਅਤੇ ਮਰਣ ਦੁਹ = ਦੋਵਾਂ ਥੇ = ਤੋਂ ਰਹੈ = ਰਹਿਤ ਹੋ ਜਾਂਦਾ ਹੈ, ਭਾਵ ਮੁਕਤ ਹੋ ਜਾਂਦਾ ਹੈ॥੩॥੭॥

ਇਹ ਇਕ ਸਵਈਆ ਦਾਸਾ ਭੱਟ ਜੀ ਦਾ ਹੈ, ਅੱਗੇ ਫੇਰ ਨਲ੍ਹ ਭੱਟ ਜੀ ਦੇ ਦੋ ਸਵਈਏ ਆ ਰਹੇ ਹਨ।

## ਗੁਰ ਬਿਨੁ ਘੋਰੁ ਅੰਧਾਰੁ; ਗੁਰੂ ਬਿਨੁ ਸਮਝ ਨ ਆਵੈ ॥

ਹੇ ਭੱਟ ਜਨੋਂ ! ਇਸ ਕਲਿਜੁਗ ਦੇ ਸਮੇਂ ਵਿਚ ਗੁਰੂ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਜੀਵ ਨੂੰ ਅਗਿਆਨ ਰੂਪੀ ਘੋਰੁ = ਭਿਆਨਕ ਹਨੇਰਾ ਪਿਆ ਰਹਿੰਦਾ ਹੈ, ਫੇਰ ਗੁਰੂ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਜੀਵਾਂ ਨੂੰ ਆਤਮ ਸਰੂਪ, ਪਰਮਾਰਥ ਦੀ ਸਮਝ = ਸੂਝ ਵੀ ਨਹੀਂ ਆਵੈ = ਆਉਂਦੀ। ਜੈਸਾ ਕਿ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥** *(ਆਸਾ ਦੀ ਵਾਰ, ਅੰਗ ੪੬੩)*

## ਗੁਰ ਬਿਨੁ ਸੁਰਤਿ ਨ ਸਿਧਿ; ਗੁਰੂ ਬਿਨੁ ਮੁਕਤਿ ਨ ਪਾਵੈ ॥

ਸਤਿਗੁਰੂ ਤੋਂ ਬਿਨੁ = ਬਗ਼ੈਰ ਆਤਮ ਸਰੂਪ ਦੀ ਸੁਰਤਿ = ਗਿਆਤ ਦੀ ਸਿਧਿ = ਪ੍ਰਾਪਤੀ ਨਹੀਂ ਹੁੰਦੀ **ਵਾ:** (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਅਤੇ ਸਿੱਧੀ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਗੁਰੂ ਤੋਂ ਬਿਨੁ = ਬਗ਼ੈਰ ਕੋਈ ਮੁਕਤਿ = ਮੁਕਤੀ ਵੀ ਨਹੀਂ ਪਾਵੈ = ਪਾ ਸਕਦਾ।

## ਗੁਰੁ ਕਰੁ ਸਚੁ ਬੀਚਾਰੁ; ਗੁਰੂ ਕਰੁ ਰੇ ਮਨ ਮੇਰੇ ॥

ਗੁਰੂ ਸਾਹਿਬ ਜੀ ਸੱਚ ਦੀ ਵਿਚਾਰ ਕਰਨ ਵਾਲੇ ਹਨ, ਇਸ ਲਈ ਰੇ = ਹੇ ਮੇਰੇ ਮਨਾਂ ! ਤੂੰ ਗੁਰੂ ਨੂੰ ਧਾਰਨ ਕਰ **ਵਾ:** ਹੇ ਮੇਰੇ ਮਨਾਂ ! ਗੁਰੂ ਨੂੰ ਧਾਰਨ ਕਰ ਅਤੇ ਗੁਰੂ ਦੁਆਰਾ ਸੱਚ ਦੀ ਵਿਚਾਰ ਕਰ।

## ਗੁਰੁ ਕਰੁ ਸਬਦ ਸਪੁੰਨ; ਅਘਨ ਕਟਹਿ ਸਭ ਤੇਰੇ ॥

ਹੇ ਮਨਾਂ ! ਜਿਸ ਦਾ ਸਬਦ = ਉਪਦੇਸ਼ ਸਪੁੰਨ = ਸਹਿਤ ਪੁੰਨਾਂ ਦੇ ਹੈ, ਭਾਵ ਜਿਸ ਗੁਰੂ ਜੀ ਦਾ ਉਪਦੇਸ਼ ਪੁੰਨ, ਪਵਿੱਤਰਤਾ ਦੇਣ ਵਾਲਾ ਹੈ, ਉਸ ਨੂੰ ਆਪਣਾ ਗੁਰੂ ਧਾਰਨ ਕਰ, ਉਹ ਗੁਰੂ ਤੇਰੇ ਸਭ = ਸਾਰੇ ਅਘਨ = ਪਾਪ ਕਟਹਿ = ਕੱਟ ਦੇਵੇਗਾ।

## ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ; ਗੁਰੂ ਸਤਿ ਕਵਿ ਨਲ੍ਯ ਕਹਿ ॥

ਹੇ ਭੱਟ ਜਨੋਂ ! ਆਪਣੇ ਨਯਣਿ = ਨੇਤ੍ਰਾਂ ਦੁਆਰਾ ਵੀ ਗੁਰੂ ਦੇ ਦਰਸ਼ਨ ਕਰੋ ਅਤੇ ਬਯਣਿ = ਬਚਨਾਂ ਦੁਆਰਾ ਵੀ ਗੁਰੂ ਗੁਰੂ ਕਰਹੁ = ਆਖਣਾ ਕਰੋ। ਨਲ੍ਯ ਕਵਿ = ਕਵੀ ਜੀ ਕਹਿ = ਆਖਦੇ ਹਨ ਕਿ ਗੁਰੂ ਸਤਿ ਸਰੂਪ ਹੈ।

## ਜਿਨਿ ਗੁਰੂ ਨ ਦੇਖਿਅਉ, ਨਹੁ ਕੀਅਉ; ਤੇ ਅਕਯਥ, ਸੰਸਾਰ ਮਹਿ ॥੪॥੮॥

('ਅਕਇਅਥ' ਉਚਾਰਣ ਹੈ)

ਹੇ ਭੱਟ ਜਨੋਂ ! ਜਿਨਿ = ਜਿਨ੍ਹਾਂ ਨੇ ਗੁਰੂ ਦੇ ਦਰਸ਼ਨਾਂ ਨੂੰ ਦੇਖਿਅਉ = ਦੇਖਣਾ ਨਹੀਂ ਕੀਤਾ ਅਤੇ ਗੁਰੂ ਦਾ ਉਪਦੇਸ਼ ਧਾਰਨ ਨਹੁ = ਨਹੀਂ ਕੀਅਉ = ਕੀਤਾ, ਤੇ = ਉਹ ਮਨੁੱਖ ਇਸ ਸੰਸਾਰ = ਜਗਤ ਮਹਿ = ਵਿਚ ਅਕਯਥ = ਨਿਸਫਲ ਹੀ ਆਏ ਹਨ, ਭਾਵ ਉਨ੍ਹਾਂ ਦਾ ਜਨਮ ਧਾਰਿਆ ਵਿਅਰਥ ਹੀ ਹੈ॥੪॥੮॥

## ਗੁਰੂ ਗੁਰੂ ਗੁਰੁ ਕਰੁ; ਮਨ ਮੇਰੇ ॥

ਹੇ ਮੇਰੇ ਮਨਾਂ ! ਮਨ ਕਰਕੇ ਗੁਰੂ ਦਾ ਜਾਪ ਜਪ, ਬਾਣੀ ਕਰਕੇ ਵੀ ਗੁਰੂ ਜਪ ਅਤੇ ਸਰੀਰ ਕਰਕੇ ਵੀ ਗੁਰੂ ਦਾ ਜਾਪ ਜਪਣਾ ਕਰ **ਵਾ:** ਮਨ, ਬਾਣੀ, ਸਰੀਰ ਕਰਕੇ ਗੁਰੂ ਨੂੰ ਧੰਨਤਾ ਯੋਗ ਕਹਿਣਾ ਕਰ। ਤਿੰਨ ਵਾਰੀ ਵਾਕ ਕਹਿਣ ਤੋਂ ਭਾਵ ਅਤਿਅੰਤ ਤਾਕੀਦ ਦੀ ਹੈ **ਵਾ:** ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੂੰ ਆਪਣਾ ਗੁਰੂ ਧਾਰਨ ਕਰ।

**[ਅੰਗ ੧੪੦੦]**

## ਤਾਰਣ ਤਰਣ ਸਮ੍ਰਥੁ, ਕਲਜੁਗਿ; ਸੁਨਤ ਸਮਾਧਿ, ਸਬਦ ਜਿਸੁ ਕੇਰੇ ॥

ਸਤਿਗੁਰੂ ਸਾਹਿਬ ਜੀ ਇਸ ਕਲਿਜੁਗ ਦੇ ਵਿਚ ਜੀਵਾਂ ਨੂੰ ਤਾਰਣ ਵਾਸਤੇ ਤਰਣ = ਜਹਾਜ਼ ਰੂਪ ਅਤੇ ਸਮ੍ਰਥੁ = ਸਰਬ ਸ਼ਕਤੀਵਾਨ ਹੈ, ਜਿਸ ਗੁਰੂ ਜੀ ਕੇਰੇ = ਦੇ ਸਬਦ = ਉਪਦੇਸ਼ ਨੂੰ ਸੁਨਤ = ਸੁਣਦਿਆਂ ਹੀ ਗੁਰਮੁਖਾਂ ਦੀ ਸਮਾਧਿ = ਸਮਾਧੀ ਲੱਗ ਜਾਂਦੀ ਹੈ।

## ਫੁਨਿ ਦੁਖਨਿ ਨਾਸੁ, ਸੁਖਦਾਯਕੁ ਸੂਰਉ;<br>ਜੋ ਧਰਤ ਧਿਆਨੁ, ਬਸਤ ਤਿਹ ਨੇਰੇ ॥

ਫੁਨਿ = ਪੁਨਾ ਗੁਰੂ ਜੀ ਸਾਰੇ ਦੁਖਨਿ = ਦੁੱਖਾਂ ਦਾ ਨਾਸ਼ ਕਰਨ ਵਾਲੇ, ਸੁਖਦਾਯਕੁ = ਸੁੱਖਾਂ ਨੂੰ ਦੇਣ ਵਾਲੇ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ, ਕਾਲ ਨੂੰ ਜਿੱਤਣ ਵਾਲੇ ਸੂਰਉ = ਸੂਰਮੇ ਹਨ। ਜੋ = ਜਿਹੜਾ ਵੀ ਸਿੱਖ ਐਸੇ ਸਤਿਗੁਰਾਂ ਦਾ ਧਿਆਨ ਧਰਤ = ਧਾਰਨ ਕਰਦਾ ਹੈ, ਸਤਿਗੁਰੂ ਜੀ ਸਦਾ ਤਿਹ = ਉਸ ਦੇ ਨੇਰੇ = ਨੇੜੇ, ਅੰਗ-ਸੰਗ ਹੋ ਕੇ ਬਸਤ = ਵੱਸਦੇ ਹਨ।

## ਪੂਰਉ ਪੁਰਖੁ, ਰਿਦੈ ਹਰਿ ਸਿਮਰਤ; ਮੁਖੁ ਦੇਖਤ, ਅਘ ਜਾਹਿ ਪਰੇਰੇ ॥

ਸਤਿਗੁਰੂ ਰਾਮਦਾਸ ਜੀ ਪੂਰਉ = ਪੂਰਨ ਪੁਰਖ ਹਰਿ = ਪਰਮਾਤਮਾ ਨੂੰ ਆਪਣੇ ਰਿਦੈ = ਹਿਰਦੇ ਵਿਚ ਸਿਮਰਤ = ਸਿਮਰਦੇ ਹਨ, ਸਤਿਗੁਰਾਂ ਦਾ ਮੁਖ ਦੇਖਤ = ਦੇਖਦਿਆਂ ਹੀ ਭਾਵ ਦਰਸ਼ਨ ਕਰਦਿਆਂ ਹੀ ਸਾਰੇ ਅਘ = ਪਾਪ ਪਰੇਰੇ = ਪਰ੍ਹੇ, ਦੂਰ ਚਲੇ ਜਾਹਿ = ਜਾਂਦੇ ਹਨ।

## ਜਉ ਹਰਿ ਬੁਧਿ ਰਿਧਿ ਸਿਧਿ ਚਾਹਤ; ਗੁਰੂ ਗੁਰੂ, ਗੁਰੁ ਕਰੁ, ਮਨ ਮੇਰੇ ॥੫॥੯॥

ਹੇ ਮੇਰੇ ਮਨਾਂ ! ਜਉ = ਜੇਕਰ ਤੂੰ ਹਰਿ = ਹਰੀ ਦੀ ਪ੍ਰਾਪਤੀ ਵਾਲੀ ਬੁਧਿ = ਆਤਮ ਵਿਸ਼ੈਣੀ ਮੱਤ ਅਤੇ ਰਿਧੀਆਂ ਸਿਧੀਆਂ ਚਾਹਤ = ਚਾਹੁੰਦਾ ਹੈਂ ਤਾਂ ਫੇਰ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੂੰ ਧਾਰਨ ਕਰ **ਵਾ:** ਮਨ ਕਰਕੇ ਵੀ ਗੁਰੂ, ਬਾਣੀ ਕਰਕੇ ਵੀ ਗੁਰ ਅਤੇ ਤਨ ਕਰਕੇ ਵੀ ਗੁਰੂ ਗੁਰੂ ਕਰ **ਵਾ:** ਗੁਰੂ ਨੂੰ ਧੰਨਤਾ ਯੋਗ ਆਖਣਾ ਕਰ ॥੫॥੯॥

ਏਥੇ ਤਕ ਨਲ੍ਯ ਭੱਟ ਜੀ ਦੇ ਦੋ ਸਵਈਏ ਆ ਚੁੱਕੇ ਹਨ, ਅੱਗੇ ਇਕ ਸਵਈਆ ਜਲ੍ਯਣ ਭੱਟ ਜੀ ਕਥਨ ਕਰਦੇ ਹਨ।

## ਗੁਰੂ ਮੁਖੁ ਦੇਖਿ; ਗਰੂ ਸੁਖੁ ਪਾਯੌ ॥

('ਪਾਇਔ' ਉਚਾਰਣ ਹੈ)

ਹੇ ਭੱਟ ਜਨੋਂ ! ਗੁਰੂ ਸਾਹਿਬ ਜੀ ਦਾ ਮੁਖ ਦੇਖ ਕਰਕੇ ਮੈਂ ਗੁਰੂ = ਭਾਰੀ ਆਤਮ ਸੁਖ ਪਾਯੌ = ਪਾਉਣਾ ਕੀਤਾ ਹੈ।

## ਹੁਤੀ ਜੁ ਪਿਆਸ, ਪਿਊਸ ਪਿਵੰਨ ਕੀ; ਬੰਛਤ ਸਿਧਿ ਕਉ ਬਿਧਿ ਮਿਲਾਯਉ ॥

ਜੁ = ਜਿਹੜੀ ਮੇਰੇ ਅੰਦਰ ਉਪਦੇਸ਼, ਨਾਮ ਰੂਪੀ ਪਿਊਸ = ਅੰਮ੍ਰਿਤ ਪਿਵੰਨ = ਪੀਣ ਕੀ = ਦੀ ਪਿਆਸ = ਤ੍ਰੇਹ, ਇੱਛਾ ਲੱਗੀ ਹੁਤੀ = ਹੋਈ ਸੀ, ਉਹ ਮਨ ਦੀ ਬੰਛਤ = ਚਾਹਤ ਦੀ ਸਿਧਿ = ਪ੍ਰਾਪਤੀ ਕਉ = ਨੂੰ ਬਿਧਿ = ਬਿਧਾਤਾ ਪੁਰਖ ਨੇ ਹੁਣ ਮਿਲਾਯਉ = ਮੇਲ ਦਿੱਤਾ ਹੈ।

## ਪੂਰਨ ਭੋ ਮਨ ਠਉਰ ਬਸੋ; ਰਸ ਬਾਸਨ ਸਿਉ, ਜੁ ਦਹੰ ਦਿਸਿ ਧਾਯਉ ॥

ਜੋ ਮਨ ਵਿਸ਼ੇ ਰਸਾਂ ਦੀ ਬਾਸਨ = ਵਾਸ਼ਨਾ ਦੇ ਸਿਉ = ਨਾਲ ਦਹੰ = ਦਸੇ ਦਿਸਿ = ਦਿਸ਼ਾਵਾਂ ਵੱਲ ਧਾਯਉ = ਦੌੜਦਾ ਸੀ, ਉਹ ਮਨ ਹੁਣ ਸ਼ੁਭ ਗੁਣਾਂ ਨਾਲ ਪੂਰਨ ਭੋ = ਹੋ ਕੇ ਸਰੂਪ ਰੂਪੀ ਠਉਰ = ਥਾਂ ਵਿਚ ਬਸੋ = ਵੱਸਿਆ, ਇਸਥਿਤ ਹੋਇਆ ਹੈ **ਵਾ:** ਗਿਆਨ ਵਿਚ ਪੂਰਨ ਹੋ ਕੇ ਤੁਰੀਆ ਪਦ ਰੂਪੀ ਥਾਂ ਵਿਚ ਇਸਥਿਤ ਹੋਇਆ ਹੈ।

## ਗੋਬਿੰਦਵਾਲੁ ਗੋਬਿੰਦ ਪੁਰੀ ਸਮ; ਜਲ੍ਯਨ ਤੀਰਿ ਬਿਪਾਸ ਬਨਾਯਉ ॥

ਜਲ੍ਯਨ ਭੱਟ ਜੀ ਕਥਨ ਕਰਦੇ ਹਨ, ਜਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਜੋ ਬਿਪਾਸ = ਬਿਆਸ ਦਰਿਆ ਦੇ ਤੀਰਿ = ਕਿਨਾਰੇ ਚੌਰਾਸੀ ਮੇਟਣ ਵਾਲੀ ਬਾਉਲੀ ਸਾਹਿਬ ਰੂਪੀ ਇਕ ਤੀਰਥ ਬਨਾਯਉ = ਬਣਾਉਣਾ ਕੀਤਾ ਹੈ, ਉਹ ਗੋਬਿੰਦ ਵਾਲ = ਸ੍ਰੀ ਗੋਇੰਦਵਾਲ ਸਾਹਿਬ ਗੋਬਿੰਦ ਪੁਰੀ = ਪਰਮਾਤਮਾ ਦੀ ਪੁਰੀ ਸੱਚਖੰਡ ਦੇ ਸਮਾਨ ਸ਼ੋਭਨੀਕ ਹੋ ਰਿਹਾ ਹੈ।

## ਗਯਉ ਦੁਖੁ ਦੂਰਿ, ਬਰਖਨ ਕੋ; ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥੧੦॥

('ਗਇਅਉ' ਤੇ 'ਪਾਇਅਉ' ਉਚਾਰਣ ਹੈ)

ਸੁ = ਉਸੇ ਗੁਰੂ ਅਮਰਦਾਸ ਜੀ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਦੇ ਮੁਖ ਨੂੰ ਦੇਖ ਕਰਕੇ ਮੈਂ ਗਰੂ = ਭਾਰੀ

ਆਤਮ ਸੁਖ ਪਾਯਉ = ਪਾਉਣਾ ਕੀਤਾ ਹੈ, ਜਿਸ ਕਰਕੇ ਮੇਰਾ ਬਰਖਨ = ਵਰ੍ਹੇ ਤੋਂ ਪਿਆ ਪਿਛੋੜੇ ਕੋ = ਦਾ ਦੁੱਖ ਦੂਰ ਚਲਿਆ ਗਯਉ = ਗਿਆ ਹੈ ॥੬॥੧੦॥

## ਸਮਰਥ ਗੁਰੂ; ਸਿਰਿ ਹਥੁ ਧਰਿਅਉ ॥

ਸਮਰਥ = ਸਰਬ ਸ਼ਕਤੀਵਾਨ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਸਿਰ ਉਪਰ ਆਪਣਾ ਕਿਰਪਾ ਰੂਪੀ ਹੱਥ ਧਰਿਅਉ = ਰੱਖਣਾ ਕੀਤਾ ਹੈ।

## ਗੁਰਿ ਕੀਨੀ ਕ੍ਰਿਪਾ, ਹਰਿ ਨਾਮੁ ਦੀਅਉ; ਜਿਸੁ ਦੇਖਿ ਚਰੰਨ ਅਘੰਨ ਹਰ੍ਯਉ ॥

('ਹਰਿਅਉ' ਉਚਾਰਣ ਹੈ)

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਉੱਪਰ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕੀਤੀ ਅਤੇ ਹਰਿ = ਪਰਮਾਤਮਾ ਦਾ ਨਾਮ ਦੀਅਉ = ਦੇਣਾ ਕੀਤਾ, ਜਿਸ ਗੁਰੂ ਅਮਰਦਾਸ ਜੀ ਦੇ ਚਰੰਨ = ਚਰਨ ਕਮਲ ਦੇਖ ਕੇ ਸਾਰੇ ਅਘੰਨ = ਪਾਪ ਹਰ੍ਯਉ = ਨਾਸ਼ ਹੋ ਜਾਂਦੇ ਹਨ।

## ਨਿਸਿ ਬਾਸੁਰ, ਏਕ ਸਮਾਨ ਧਿਆਨ; ਸੁ ਨਾਮ ਸੁਨੇ ਸੁਤੁ ਭਾਨ ਡਰ੍ਯਉ ॥

ਗੁਰੂ ਰਾਮਦਾਸ ਜੀ ਦਾ ਨਿਸਿ = ਰਾਤ ਬਾਸੁਰ = ਦਿਨ ਵਾਹਿਗੁਰੂ ਨਾਮ ਵਿਚ ਏਕ ਸਮਾਨ = ਇਕ-ਰਸ ਧਿਆਨ ਲੱਗਾ ਰਹਿੰਦਾ ਹੈ, ਸੁ = ਉਹ ਨਾਮ ਸੁਨੇ = ਸੁਣ ਕੇ ਭਾਨ = ਸੂਰਜ ਦਾ ਸੁਤੁ = ਪੁੱਤਰ ਜਮਰਾਜ ਵੀ ਡਰਉ = ਡਰ ਜਾਂਦਾ ਹੈ **ਵਾ:** ਗੁਰੂ ਅਮਰਦਾਸ ਜੀ ਰਾਤ ਦਿਨ ਇਕ ਰਸ ਵਾਹਿਗੁਰੂ ਦੇ ਧਿਆਨ ਵਿਚ ਜੁੜੇ ਰਹਿੰਦੇ ਹਨ, ਗੁਰੂ ਅਮਰਦਾਸ ਜੀ ਦਾ ਨਾਮ ਸੁਣ ਕੇ ਜਮਰਾਜ ਵੀ ਭੈ ਕਰਦਾ ਹੈ। ਜਿਵੇਂ ੨੨ ਸਾਲ ਗੁਰੂ ਅਮਰਦਾਸ ਜੀ ਨੇ ਗੁਰਿਆਈ ਕੀਤੀ, ਉਤਨਾ ਚਿਰ ਉਹ ਸਤਿਗੁਰਾਂ ਦਾ ਭੈ ਮੰਨ ਕੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਪ੍ਰਵੇਸ਼ ਹੀ ਨਾ ਹੋਇਆ ਕਿਉਂਕਿ ਇਕ ਮਾਈ ਦਾ ਪੁੱਤਰ ਜਿਉਂਦਾ ਕਰਨ 'ਤੇ ਧਰਮ ਰਾਜੇ ਨੂੰ ਤਾੜਨਾ ਕੀਤੀ ਸੀ।

## ਭਨਿ ਦਾਸ, ਸੁ ਆਸ ਜਗਤ੍ਰ ਗੁਰੂ ਕੀ; ਪਾਰਸੁ ਭੇਟਿ ਪਰਸੁ ਕਰ੍ਯਉ ॥

ਦਾਸਾ ਭੱਟ ਜੀ ਭਨਿ = ਉਚਾਰਣ ਕਰਦੇ ਹਨ ਕਿ ਸੁ = ਉਸ ਜਗਤ੍ਰ = ਸੰਸਾਰ ਦੇ ਗੁਰੂ ਕੀ = ਦੀ ਸਾਨੂੰ ਵੀ ਆਸ = ਉਮੀਦ ਹੈ, ਜਿਸ ਪਾਰਸ ਰੂਪ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਆਪਣੇ ਨਾਲ ਭੇਟਿ = ਮੇਲ ਕੇ ਪਰਸੁ = ਪਾਰਸ ਰੂਪ ਹੀ ਕਰ੍ਯਉ = ਕਰ ਦਿੱਤਾ ਹੈ ਭਾਵ ਆਪਣੇ ਸਦਰਸ਼ ਗੁਰੂ ਹੀ ਬਣਾ ਦਿੱਤਾ ਹੈ।

## ਰਾਮਦਾਸੁ ਗੁਰੂ ਹਰਿ ਸਤਿ ਕੀਯਉ; ਸਮਰਥ ਗੁਰੂ ਸਿਰਿ ਹਥੁ ਧਰ੍ਯਉ ॥੭॥੧੧॥

('ਕੀਅਉ' ਅਤੇ 'ਧਰਿਅਉ' ਉਚਾਰਣ ਹੈ)

ਜਦੋਂ ਸਮਰਥ = ਸਰਬ ਸ਼ਕਤੀਵਾਨ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਸਿਰ ਉੱਪਰ ਆਪਣਾ ਕਿਰਪਾ ਰੂਪੀ ਹੱਥ ਧਰ੍ਯਉ = ਧਰਨਾ, ਰੱਖਣਾ ਕੀਤਾ, ਤਦੋਂ ਸ੍ਰੀ ਗੁਰੂ ਰਾਮਦਾਸ ਜੀ ਨੇ ਸਭ ਥਾਈਂ ਹਰਿ = ਪਰਮਾਤਮਾ ਨੂੰ ਵਿਆਪਕ ਸਤਿ = ਨਿਸਚੇ ਕੀਯਉ = ਕੀਤਾ **ਅਥਵਾ** ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਨੂੰ ਹਰੀ ਰੂਪ ਸਤਿ = ਨਿਸਚੇ ਕੀਤਾ ਹੈ ॥੭॥੧੧॥

## ਅਬ ਰਾਖਹੁ; ਦਾਸ ਭਾਟ ਕੀ ਲਾਜ ॥

ਦਾਸਾ ਭਾਟ = ਭੱਟ ਜੀ ਕਥਨ ਕਰਦੇ ਹਨ ਕਿ ਹੇ ਸ੍ਰੀ ਗੁਰੂ ਰਾਮਦਾਸ ਜੀ ! ਅਬ = ਹੁਣ ਸਾਡੇ ਜਨਾਂ ਕੀ = ਦੀ ਵੀ ਲਾਜ = ਇੱਜ਼ਤ ਰਾਖਹੁ = ਰੱਖਣੀ ਕਰੋ।

## ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ; ਹਰਨਾਖਸ ਫਾਰੇ ਕਰ ਆਜ ॥

ਜੈਸੀ = ਜਿਸ ਪ੍ਰਕਾਰ ਤੁਸੀਂ ਸਤਿਜੁਗ ਦੇ ਵਿਚ ਨਰਸਿੰਘ ਰੂਪ ਧਾਰ ਕੇ ਭਗਤ ਪ੍ਰਹਿਲਾਦ ਜੀ ਕੀ = ਦੀ ਲਾਜ = ਲੱਜਾ ਰਾਖੀ = ਰੱਖਣਾ ਕੀਤੀ, ਭਾਵ ਪ੍ਰਹਿਲਾਦ ਜੀ ਨੂੰ ਹਰ ਮੁਸੀਬਤ ਤੋਂ ਬਚਾਇਆ ਅਤੇ ਹਰਨਾਖਸ਼ ਦੇ ਤਾਈਂ ਕਰ = ਹੱਥਾਂ ਦੇ ਅੱਗੇ ਪੈਦਾ ਹੋਣ ਵਾਲੇ ਆਜ = ਨੌਂਹਾਂ ਨਾਲ ਫਾਰੇ = ਪਾੜਨਾ ਕੀਤਾ। ਜੈਸਾ ਕਿ :

**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥** *(ਅੰਗ ੪੫੧)*

**ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥੪॥** *(ਅੰਗ ੧੧੩੩)*

## ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ; ਛੀਨਤ ਬਸਤ੍ਰ ਦੀਨ ਬਹੁ ਸਾਜ ॥

ਹੇ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭ = ਪਰਮਾਤਮਾ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ! ਫੁਨਿ = ਪੁਨਾਂ ਤੁਸੀਂ ਸ੍ਰੀ ਕ੍ਰਿਸ਼ਨ ਦੇ ਰੂਪ ਵਿਚ ਦ੍ਰੋਪਤੀ = ਪਾਂਡਵਾਂ ਦੀ ਇਸਤ੍ਰੀ ਦੀ ਲਾਜ = ਲੱਜਾ, ਇੱਜ਼ਤ ਰਖੀ = ਰੱਖਣਾ ਕੀਤੀ, ਜਦੋਂ ਦੁਸ਼ਾਸਨ ਆਦਿ ਦ੍ਰੋਪਤੀ ਦੇ ਬਸਤ੍ਰ ਆਦਿ ਛੀਨਤ = ਖੋਂਹਦੇ ਸੀ, ਤਦੋਂ ਤੁਸੀਂ ਕ੍ਰਿਸ਼ਨ ਰੂਪ ਵਿਚ ਉਸਦੇ ਤਨ ਉੱਪਰ ਬਹੁ = ਬਹੁਤ ਬਸਤ੍ਰ ਸਾਜ = ਸਜਾਅ ਦੀਨ = ਦਿੱਤੇ **ਵਾ:** ਬਸਤ੍ਰਾਂ ਦਾ ਬਹੁਤ ਸਾਜ = ਸਾਮਾਨ ਦੇ ਦਿੱਤਾ ਸੀ।

**ਸਾਖੀ—ਦ੍ਰੋਪਤੀ ਦੀ :** ਜਿਸ ਸਮੇਂ ਪਾਂਡਵ ਜੂਏ ਵਿਚ ਸਭ ਕੁਝ ਹਾਰ ਗਏ ਸਨ, ਤਦੋਂ ਦੁਰਯੋਧਨ ਦੇ ਕਹਿਣ 'ਤੇ ਯੁਧਿਸ਼ਟਰ ਨੇ ਦ੍ਰੋਪਤੀ ਵੀ ਦਾਉ ਉੱਪਰ ਲਾ ਦਿੱਤੀ। ਕੌਰਵਾਂ ਦੀ ਕੁਟਲ ਨੀਤੀ ਕਰਕੇ ਪਾਂਡਵ ਦ੍ਰੋਪਤੀ ਨੂੰ ਵੀ ਹਾਰ ਗਏ। ਉਸ ਸਮੇਂ ਦੁਰਯੋਧਨ ਨੇ ਆਪਣੇ ਦੂਤਾਂ ਨੂੰ ਹੁਕਮ ਦਿੱਤਾ ਕਿ ਦ੍ਰੋਪਤੀ ਨੂੰ ਏਥੇ ਸਭਾ ਵਿਚ ਲੈ ਕੇ ਆਉ। ਉਹ ਦੂਤ ਦ੍ਰੋਪਤੀ ਨੂੰ ਲੈਣ ਵਾਸਤੇ ਗਏ। ਦ੍ਰੋਪਤੀ ਨੇ ਅੱਗੋਂ ਕਿਹਾ ਕਿ ਮੇਰਾ ਸਰੀਰ ਰਿਤੂ ਧਰਮ ਵਿਚ ਹੈ, ਇਸ ਲਈ ਮੈਂ ਸਭਾ ਵਿਚ ਨਹੀਂ ਜਾ ਸਕਦੀ। ਫੇਰ ਦੁਰਯੋਧਨ ਨੇ ਆਪਣੇ ਛੋਟੇ ਭਰਾ ਦੁਸ਼ਾਸਨ ਨੂੰ ਕਿਹਾ ਕਿ ਤੂੰ ਉਸਨੂੰ ਵਾਲਾਂ ਤੋਂ ਪਕੜ ਕੇ ਘਸੀਟ ਕੇ ਲੈ ਆ। ਫੇਰ ਦੁਰਯੋਧਨ ਦਾ ਛੋਟਾ ਭਰਾ ਦੁਸ਼ਾਸਨ ਗਿਆ ਤੇ ਇਸਨੇ ਦ੍ਰੋਪਤੀ ਨੂੰ ਸਿਰ ਦੇ ਵਾਲਾਂ ਤੋਂ ਪਕੜ ਕੇ ਸਭਾ ਵਿਚ ਲੈ ਆਂਦਾ ਅਤੇ ਦੂਤਾਂ ਨੂੰ ਸਾਰੀ ਸਭਾ ਦੇ ਸਾਹਮਣੇ ਦ੍ਰੋਪਤੀ ਨੂੰ ਨਗਨ ਕਰਨ ਦਾ ਹੁਕਮ ਦਿੱਤਾ। ਉਹ ਦ੍ਰੋਪਤੀ ਦੀ ਸਾੜ੍ਹੀ ਉਤਾਰ ਕੇ ਉਸਨੂੰ ਨਗਨ ਕਰਨ ਲੱਗੇ। ਪਹਿਲਾਂ ਦ੍ਰੋਪਤੀ ਨੇ ਧ੍ਰਿਤਰਾਸ਼ਟਰ ਵੱਲ ਪੁਕਾਰ ਕੀਤੀ ਕਿ ਮੈਂ ਤੁਹਾਡੀ ਪੁੱਤਰ ਵਧੂ ਹਾਂ, ਪਰ ਉਹ ਕੁਝ ਨਾ ਬੋਲਿਆ, ਫੇਰ ਇਸਨੇ ਗੰਗਾ ਪੁੱਤਰ ਭੀਸ਼ਮ ਪਿਤਾਮਾ, ਦ੍ਰੋਣਾਚਾਰੀਆ, ਕਿਰਪਾਚਾਰੀਆ ਆਦਿ ਧਰਮੀ ਪੁਰਖਾਂ ਦਾ ਸਹਾਰਾ ਲਿਆ, ਪਰ ਸਭ ਨੀਵੀਂਆਂ ਪਾ ਗਏ। ਫੇਰ ਇਸਨੇ ਇਕ ਤੋਂ ਇਕ ਬਲਵਾਨ ਆਪਣੇ ਪੰਜਾਂ ਪਤੀਆਂ ਦਾ ਸਹਾਰਾ ਤੱਕਿਆ ਤਾਂ ਇਹ ਵੀ ਜੂਏ ਵਿਚ ਹਾਰਨ ਕਰਕੇ ਨੀਵੀਆਂ ਪਾ ਗਏ, ਫੇਰ ਇਸਨੇ ਆਪਣੀ ਰੱਖਿਆ ਲਈ ਅੱਖਾਂ ਬੰਦ ਕਰਕੇ ਕ੍ਰਿਸ਼ਨ ਭਗਵਾਨ ਨੂੰ ਚੇਤੇ ਕੀਤਾ (ਅੱਖਾਂ ਬੰਦ ਕਰਨ ਤੋਂ ਭਾਵ ਇਹ ਸੀ ਕਿ ਮੇਰੇ ਲਈ ਸੰਸਾਰ ਵੱਲੋਂ ਹਨੇਰਾ ਹੋ ਗਿਆ) ਤੇ ਵਿਰਲਾਪ ਕਰਦੀ ਹੋਈ ਨੇ ਕਿਹਾ ਕਿ ਹੇ ਬਿੰਦ੍ਰਾਬਨ ਵਿਚ ਵੱਸਣ ਵਾਲੇ ! ਹੇ ਦੁਆਰਕਾ ਦੇ ਨਿਵਾਸੀ ! ਤੂੰ ਹੀ ਮੇਰੀ ਪੈਜ ਰੱਖ। ਪਰ ਭਗਵਾਨ ਜੀ ਨਾ ਆਏ। ਜਦੋਂ ਅਤਿਅੰਤ ਦੀਨ ਮਨ ਹੋ ਕੇ ਬੇਨਤੀ ਕੀਤੀ ਕਿ ਹੇ ਸਰਬ ਵਿਆਪੀ ਪ੍ਰਭੂ ! ਤੂੰ ਮੇਰੀ ਰੱਖਿਆ ਕਰ। ਉਸ ਵੇਲੇ ਅਜਿਹਾ ਕੌਤਕ ਵਰਤਿਆ ਕਿ ਭਗਵਾਨ ਨੇ ਦ੍ਰੋਪਤੀ ਦੇ ਉਦਾਲੇ ਕੱਪੜਿਆਂ ਦਾ ਕਿਲ੍ਹਾ ਹੀ ਉਸਾਰ ਦਿੱਤਾ। ਸਾਰੇ ਦੂਤ ਦਰੋਪਤੀ ਦੇ ਕੱਪੜੇ ਲਾਹ-

ਲਾਹ ਕੇ ਥੱਕ ਗਏ, ਪਰ ਦ੍ਰੋਪਤੀ ਨਗਨ ਨਾ ਹੋ ਸਕੀ। ਇਉਂ ਪ੍ਰਭੂ ਨੇ ਭਗਵਾਨ ਕ੍ਰਿਸ਼ਨ ਦੇ ਰੂਪ ਵਿਚ ਆਪਣੀ ਭਗਤਨੀ ਜਾਣ ਕੇ ਉਸਦੀ ਪੈਜ ਰੱਖੀ।

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਦ੍ਰੋਪਤੀ ਦੇ ਪ੍ਰਸੰਗ ਨੂੰ ਇਸ ਪ੍ਰਕਾਰ ਲਿਖਿਆ ਹੈ ਜੈਸਾ ਕਿ :

**ਅੰਦਰਿ ਸਭਾ ਦੁਸਾਸਣੈ ਮਥੇ ਵਾਲਿ ਦਰੋਪਤੀ ਆਂਦੀ।**
**ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।**
**ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨ੍ਹਾਂ ਦੀ।**
**ਅਖੀਂ ਮੀਟਿ ਧਿਆਨੁ ਧਰਿ ਹਾ ਹਾ ਕ੍ਰਿਸਨ ਕਰੇ ਬਿਲਲਾਂਦੀ।**
**ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ।**
**ਹਥ ਮਰੋੜਨਿ ਸਿਰ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।**
**ਘਰਿ ਆਈ ਠਾਕੁਰ ਮਿਲੈ ਪੈਜ ਰਹੀ ਬੋਲੇ ਸ਼ਰਮਾਂਦੀ।**
**ਨਾਥ ਅਨਾਥਾਂ ਬਾਣਿ ਧੁਰਾਂਦੀ॥੮॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੮)*

ਤਥਾ : **ਦੂਹਸਾਸਨ ਦੁਮਨ ਦੁਕੂਲ ਗਹੇ ਦੀਨ ਬੰਧ, ਦੀਨ ਹੋ ਕੇ ਦਰੋਪਤੀ ਦੁਲਾਰੀ ਯੋ ਪੁਕਾਰੀ ਹੈ।**
**ਛਾਡੇ ਪੁਰਖਾਰਥ ਕੋ ਛਾਡੇ ਪ੍ਰਿਯ ਪਾਰਖ ਸੇ, ਭੀਮ ਮਹਾ ਭੀਮ ਗ੍ਰੀਵ ਨੀਚੇ ਕੋ ਨਿਹਾਰੀ ਹੈ।**
**ਅੰਬਰ ਮੈ ਅੰਬਰ ਅੰਬਾਰ ਕੀਏ ਬੰਸੀਧਰ, ਭੀਖਮ ਕਰਣ ਦਰੋਣ ਬਾਤ ਯੋ ਬਿਚਾਰੀ ਹੈ।**
**ਨਾਰੀ ਮਧ ਸਾਰੀ ਹੈ ਕਿ ਸਾਰੀ ਮਧ ਨਾਰੀ ਹੈ, ਨਾਰੀ ਹੂੰ ਕੀ ਸਾਰੀ ਹੈ ਕਿ ਸਾਰੀ ਹੂੰ ਕੀ ਨਾਰੀ ਹੈ।**
*(ਭਗਤਮਾਲ)*

ਵਾ: **ਜਿਵੇਂ ਅੱਲ੍ਹੜ ਕੋਈ ਕਲੀ ਮਧੋਲਦਾ ਏ, ਤਿਵੇਂ ਸਤੀ ਨੂੰ ਪਾਪੀ ਝੰਝੋੜੀ ਆਵੇ।**
**ਬਾਂਹੀ ਚੁਕੇ ਤੇ ਬਾਂਹੀ ਮਰੋੜ ਦੇਵੇ, ਹਾਥੀ ਕੰਵਲ ਦੇ ਫੁੱਲ ਤਰੋੜੀ ਆਵੇ।**
**ਅਲਕਾ ਖਿਚਦਾ ਕਾਲੀਆਂ ਬਦਲੀਆਂ 'ਚੋਂ ਬੂੰਦਾਂ ਬਣ ਕੇ ਬੂੰਦਾਂ ਨਚੋੜੀ ਆਵੇ।**
**ਦਿਲਾ ਦੁਸ਼ਟ ਦੁਹਸਾਸਨ ਦਰੋਪਤੀ ਨੂੰ ਧੱਕੇ ਮਾਰਦਾ ਲਿਟਾਂ ਮਰੋੜੀ ਆਵੇ॥੧॥**
**ਕਿਹਾ ਗਰਜ ਦੁਰਜੋਧਨ ਨੇ ਦਰੋਪਤੀ ਨੂੰ, ਗਲ ਰੰਗ ਮਹਲ ਦੀ ਤੈਨੂੰ ਯਾਦ ਹੋਸੀ।**
**ਜਾਂ ਮੈ ਤਿਲਕਿਆ ਸਾਂ ਤਾਂ ਤੂੰ ਆਖਿਆ ਸੀ, ਅੰਨ੍ਹੇ ਪਿਓ ਦੀ ਅੰਨ੍ਹੀ ਔਲਾਦ ਹੋਸੀ।**
**ਓਸੇ ਰੰਗ ਮਹਲ ਦੇ ਵਿਚ ਹੁਣ ਤਾਂ, ਤੇਰੇ ਨਾਲ ਦੁਰਜੋਧਨ ਅਬਾਦ ਹੋਸੀ।**
**ਭੁਲ ਜਾ ਹੁਣ ਪਾਂਡਵ ਸੁਜਾਖਿਆਂ ਨੂੰ ਦਿਲ ਅੰਨ੍ਹਿਆਂ ਦਾ ਕਰਨਾ ਸ਼ਾਦ ਹੋਸੀ॥੨॥**
**ਅੰਨ੍ਹੇ ਪਿਓ ਦੀ ਬਣੇਗੀ ਨੂੰਹ ਅੰਨ੍ਹੀ, ਅੰਨ੍ਹਾ ਪੁੱਤਰ ਬਣਾਵੇਗਾ ਨਾਰ ਤੈਨੂੰ।**
**ਅੱਖਾਂ ਵਾਲੜੀਏ ਜੇ ਇਨਕਾਰ ਕੀਤਾ, ਨੰਗੀ ਕਰਾਂਗਾ ਸਰੇ-ਦਰਬਾਰ ਤੈਨੂੰ।**
**ਅੱਗੋਂ ਸਤੀ ਨੇ ਆਖਿਆ ਅੰਨ੍ਹਿਆ ਓਇ, ਅੰਨ੍ਹਾ ਰਾਜਾ ਤੇ ਨਾਲੇ ਦਰਬਾਰ ਅੰਨ੍ਹਾ।**
**ਸੰਗਤ ਅੰਨ੍ਹਿਆਂ ਦੀ ਪਾਂਡਵ ਹੋਇ ਅੰਨ੍ਹੇ, ਮੇਰੇ ਲਈ ਹੁਣ ਹੋਇਆ ਸੰਸਾਰ ਅੰਨ੍ਹਾ।**
**ਅੱਖੀਂ ਪੱਟੀਆਂ ਬੰਨ੍ਹ ਕੇ ਮਾਂ ਤੇਰੀ, ਅੰਨ੍ਹੀ ਜੰਮਿਆਂ ਪੁਤ ਬਦਕਾਰ ਅੰਨ੍ਹਾ।**
**ਮਾਵਾਂ ਜੇਹੀਆਂ ਭਾਬੀਆਂ ਨੂੰ ਨਾਰ ਕਹਿ ਕੇ, ਅੰਨ੍ਹੇ ਪਿਓ ਤਾਈਂ ਲਾਵੇ ਲੀਕ ਅੰਨ੍ਹਾ। (ਪਰ)**
**ਤੁਸੀਂ ਅੰਨ੍ਹਿਆਂ ਹਥੋਂ ਬਚਾਣ ਵਾਲਾ, ਨਹੀਂ ਦਰੋਪਤੀ ਦਾ ਕ੍ਰਿਸਨ ਮੁਰਾਰ ਅੰਨ੍ਹਾ।**
**ਓਧਰ ਕ੍ਰਿਸ਼ਨ ਘਨਈਆ ਦਾ ਧਿਆਨ ਧਰ ਕੇ, ਸਤੀ ਆਪਣਾ ਆਪ ਵਿਸਾਰ ਦਿੱਤਾ।**
**ਓਧਰ ਦੁਸ਼ਟ ਦੁਹਸਾਸਨ ਨੇ ਸਾੜ੍ਹੀਆਂ ਦਾ, ਲਾਹ ਲਾਹ ਕੇ ਲਾ ਅੰਬਾਰ ਦਿਤਾ।**
**ਹੱਥਾਂ ਵਿਚ ਸਾੜ੍ਹੀ, ਪੈਰਾਂ ਵਿਚ ਸਾੜੀ, ਇਰਦ ਗਿਰਦ ਪਿਆ ਘੇਰਾ ਸਾੜ੍ਹੀਆਂ ਦਾ।**
**ਕਿਹੜੇ ਸਾੜੀਆਂ ਵਾਲੇ ਉਸਾਰ ਦਿੱਤਾ, ਇਹ ਮਹਿਲ ਇਕੋ ਵੇਰੀ ਸਾੜ੍ਹੀਆਂ ਦਾ।**
**ਸਾਢੇ ਪੰਜ ਗਜ਼ ਦੀ ਸਾੜ੍ਹੀ ਮੁਕਦੀ ਨਹੀਂ, ਜ਼ਾਲਮ ਥੱਕ ਕੇ ਆਖਿਰਕਾਰ ਬੈਠਾ।**
**ਓਹ ਕੀ ਜਾਣਦਾ ਸੀ ਸਤੀ ਦਰੋਪਤੀ ਦੀ, ਸਾੜ੍ਹੀ ਵਿਚ ਹੈ ਕ੍ਰਿਸ਼ਨ ਮੁਰਾਰ ਬੈਠਾ।**

## ਸੋਦਾਮਾ ਅਪਦਾ ਤੇ ਰਾਖਿਆ; ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥

ਫੇਰ ਸੋਦਾਮਾ ਭਗਤ ਅਪਦਾ = ਬਿਪਤਾ ਤੇ = ਤੋਂ ਬਚਾ ਕੇ ਰਾਖਿਆ = ਰੱਖ ਲਿਆ ਅਤੇ ਜਿਹੜੀ ਗਨਕਾ = ਵੇਸਵਾ ਤੋਤੇ ਨਾਲ ਰਾਮ ਨਾਮ ਪੜ੍ਹਤ = ਪੜ੍ਹਦੀ ਸੀ, ਤਿਹ = ਉਸਦੇ ਵੀ ਮੋਖ ਰੂਪੀ ਸਾਰੇ ਕਾਜ = ਕਾਰਜ ਪੂਰੇ ਕਰ ਦਿੱਤੇ ਭਾਵ ਉਸਦੀ ਵੀ ਕਲਿਆਣ ਕਰ ਦਿੱਤੀ।

**ਸਾਖੀ—ਸੁਦਾਮੇ ਭਗਤ ਦੀ :** ਇਕ ਸੁਦਾਮਾ ਨਾਮ ਦਾ ਬ੍ਰਾਹਮਣ ਸੀ। ਜੋ ਬਚਪਨ ਵਿਚ ਕ੍ਰਿਸ਼ਨ ਭਗਵਾਨ ਜੀ ਦੇ ਨਾਲ ਗੁਰੂ ਸੰਦੀਪਨ ਕੋਲ ਪੜ੍ਹਦਾ ਸੀ। ਇਕ ਦਿਨ ਗੁਰੂ ਸੰਦੀਪਨ ਨੇ ਸਿਆਲ ਦੀ ਰੁੱਤ ਵਿਚ ਜੰਗਲ ਵਿੱਚੋਂ ਲੱਕੜਾਂ ਲਿਆਉਣ ਲਈ ਕਿਹਾ। ਇਹ ਲੱਕੜਾਂ ਲੈਣ ਲਈ ਗਏ। ਇਸਦੇ ਕੋਲ ਕੁਝ ਭੁੰਨੇ ਹੋਏ ਚੌਲ ਸਨ। ਜੋ ਕ੍ਰਿਸ਼ਨ ਜੀ ਤੋਂ ਚੋਰੀ-ਚੋਰੀ ਬੁੱਕਲ ਵਿਚ ਮੂੰਹ ਲੁਕੋ ਕੇ ਖਾਈ ਜਾਂਦਾ ਸੀ।

ਕ੍ਰਿਸ਼ਨ ਜੀ ਨੇ ਮੂੰਹ ਹਿਲਾਉਂਦੇ ਨੂੰ ਵੇਖ ਕੇ ਕਿਹਾ ਕਿ ਕੀ ਗੱਲ ਹੈ ? ਤੇਰਾ ਮੂੰਹ ਕਿਉਂ ਹਿੱਲੀ ਜਾਂਦਾ ਹੈ ਤਾਂ ਸੁਦਾਮੇ ਨੇ ਝੂਠ ਬੋਲ ਕੇ ਕਿਹਾ ਕਿ ਪਾਲੇ ਨਾਲ ਹਿੱਲੀ ਜਾਂਦਾ ਹੈ। ਤਦੋਂ ਕ੍ਰਿਸ਼ਨ ਜੀ ਨੇ ਸੁਭਾਵਿਕ ਹੀ ਆਖ ਦਿੱਤਾ ਕਿ ਜਾਹ ਓਇ ਦਲਿੱਦਰੀਆ, ਤੂੰ ਇਕ ਬੁੱਕ ਚੌਲਾਂ ਦੇ ਬਦਲੇ ਝੂਠ ਬੋਲ ਦਿੱਤਾ। ਸੋ ਇਨ੍ਹਾਂ ਬਚਨਾਂ ਦੇ ਕਾਰਨ ਸਮਾਂ ਪਾ ਕੇ ਸੁਦਾਮਾ ਦਲਿੱਦ੍ਰੀ (ਗ਼ਰੀਬ) ਹੋ ਗਿਆ।

ਜਦੋਂ ਵੱਡਾ ਹੋਇਆ ਤਾਂ ਘਰਦਿਆਂ ਨੇ ਇਸਦਾ ਵਿਆਹ ਕਰ ਦਿੱਤਾ। ਘਰ ਦੇ ਵਿਚ ਖਾਣ ਨੂੰ ਕੁਝ ਵੀ ਨਾ ਰਿਹਾ। ਇਕ ਦਿਨ ਇਸਦੀ ਘਰਵਾਲੀ ਨੇ ਕਿਹਾ ਕਿ ਤੂੰ ਹਰ ਰੋਜ਼ ਕਹਿੰਦਾ ਰਹਿੰਦਾ ਹੈਂ ਕਿ ਕ੍ਰਿਸ਼ਨ ਭਗਵਾਨ ਮੇਰਾ ਬਚਪਨ ਦਾ ਮਿੱਤਰ ਹੈ, ਤੇ ਫੇਰ ਤੂੰ ਉਸ ਕੋਲ ਜਾ ਕੇ ਆਪਣੀ ਗ਼ਰੀਬੀ ਦੂਰ ਕਿਉਂ ਨਹੀਂ ਕਰ ਲੈਂਦਾ ?

ਇਉਂ ਘਰਵਾਲੀ ਦਾ ਪ੍ਰੇਰਿਆ ਹੋਇਆ ਇਕ ਪੁਰਾਣੇ ਜਿਹੇ ਕੱਪੜੇ ਵਿਚ ਭੁੰਨੇ ਹੋਏ ਚੌਲ ਪਾ ਕੇ ਗਿਣਤੀਆਂ ਗਿਣਦਾ ਹੋਇਆ ਦ੍ਵਾਰਕਾ ਵੱਲ ਚੱਲ ਪਿਆ ਅਤੇ ਮਨ ਵਿਚ ਸੋਚਦਾ ਹੈ ਕਿ ਕ੍ਰਿਸ਼ਨ ਭਗਵਾਨ ਮੈਨੂੰ ਪਛਾਣੇਗਾ ਵੀ ਕਿ ਨਹੀਂ, ਮੈਂ ਉਸਨੂੰ ਕਿਵੇਂ ਮਿਲਾਂਗਾ ਕਿਉਂਕਿ ਉਹ ਹੁਣ ਬਹੁਤ ਵੱਡਾ ਰਾਜਾ ਬਣ ਗਿਆ ਹੈ। ਹੋ ਸਕਦਾ ਹੈ ਕਿ ਉਸਦੇ ਦੁਆਰਪਾਲ ਮੈਨੂੰ ਭਿਖਾਰੀ ਜਿਹਾ ਸਮਝ ਕੇ ਉਸ ਨਾਲ ਮਿਲਣ ਹੀ ਨਾ ਦੇਣ। ਇਉਂ ਗਿਣਤੀਆਂ ਗਿਣਦਾ ਦ੍ਵਾਰਕਾ ਵਿਚ ਪਹੁੰਚ ਗਿਆ ਅਤੇ ਪੁੱਛਦਾ ਹੋਇਆ ਕ੍ਰਿਸ਼ਨ ਭਗਵਾਨ ਜੀ ਦੇ ਦਰਬਾਰ ਦੇ ਬਾਹਰ ਸਿੰਘਪੌੜ ਕੋਲ ਜਾ ਕੇ ਖੜਾ ਹੋ ਗਿਆ। ਦੁਆਰਪਾਲਿਕਾਂ ਨੂੰ ਕਿਹਾ ਕਿ ਮੈਂ ਕ੍ਰਿਸ਼ਨ ਭਗਵਾਨ ਜੀ ਨੂੰ ਮਿਲਣਾ ਹੈ। ਉਨ੍ਹਾਂ ਨੇ ਪੁੱਛਿਆ ਕਿ ਤੈਨੂੰ ਉਸ ਨਾਲ ਕੀ ਕੰਮ ਹੈ ? ਤੇਰੇ ਵਰਗਿਆਂ ਨਾਲ ਕ੍ਰਿਸ਼ਨ ਭਗਵਾਨ ਜੀ ਨਹੀਂ ਮਿਲ ਸਕਦੇ। ਤਦੋਂ ਸੁਦਾਮੇ ਨੇ ਕਿਹਾ ਕਿ ਚਲੋ, ਇਕ ਵਾਰ ਕ੍ਰਿਸ਼ਨ ਜੀ ਕੋਲ ਮੇਰਾ ਸੁਨੇਹਾ ਪਹੁੰਚਾ ਦੇਵੋ ਕਿ ਤੁਹਾਨੂੰ ਮਿਲਣ ਵਾਸਤੇ ਸੁਦਾਮਾ ਆਇਆ ਹੈ। ਉਨ੍ਹਾਂ ਨੇ ਕਿਹਾ ਕਿ ਠੀਕ ਹੈ ਅਸੀਂ ਤੇਰਾ ਸੁਨੇਹਾ ਪਹੁੰਚਾ ਦੇਂਦੇ ਹਾਂ, ਜਦੋਂ ਦੁਆਰਪਾਲ ਸੁਨੇਹਾ ਲੈ ਕੇ ਕ੍ਰਿਸ਼ਨ ਜੀ ਕੋਲ ਗਿਆ ਤਾਂ ਕ੍ਰਿਸ਼ਨ ਜੀ ਸੁਦਾਮੇ ਦਾ ਨਾਂ ਸੁਣ ਕੇ ਆਪਣੇ ਸਿੰਘਾਸਣ ਨੂੰ ਛੱਡ ਕੇ ਨੰਗੇ ਪੈਰੀਂ ਸੁਦਾਮੇ ਕੋਲ ਭੱਜੇ ਆਏ। ਸੁਦਾਮੇ ਦੀ ਪਰਿਕਰਮਾ ਕਰਕੇ ਉਸ ਨੂੰ ਆਪਣੇ ਗਲ ਨਾਲ ਲਾਇਆ ਅਤੇ ਅੰਦਰ ਲਿਜਾ ਕੇ ਉਸ ਦੇ ਪੈਰ ਆਪ ਧੋਤੇ, ਫੇਰ ਆਪਣੇ ਸਿੰਘਾਸਣ ਉੱਪਰ ਬਿਠਾਉਣਾ ਕੀਤਾ। ਕ੍ਰਿਸ਼ਨ ਜੀ ਨੇ ਕਿਹਾ ਕਿ ਮੇਰੇ ਵਾਸਤੇ ਕੀ ਲੈ ਕੇ ਆਇਆ ਹੈਂ। ਉਸ ਵੇਲੇ ਸੁਦਾਮੇ ਨੇ ਫਟੇ ਹੋਏ ਕੱਪੜੇ ਵਿੱਚੋਂ ਭੁੰਨੇ ਹੋਏ ਚੌਲ ਕੱਢ ਕੇ ਦਿੱਤੇ। ਚੌਲ ਚੱਬ ਕੇ ਉਸਦੇ ਕਹਿਣ ਤੋਂ ਬਿਨਾਂ ਹੀ ਸਾਰੇ ਪਦਾਰਥ ਉਸਦੇ ਘਰ ਪਹੁੰਚਾ ਦਿੱਤੇ। ਇਉਂ ਹੋਰ ਪਿਆਰ ਦੇ ਬਚਨ ਕੀਤੇ ਅਤੇ ਫੇਰ ਕ੍ਰਿਸ਼ਨ ਜੀ ਨੇ ਸੁਦਾਮੇ ਨੂੰ ਵਿਦਾ ਕਰ ਦਿੱਤਾ। ਰਸਤੇ ਵਿਚ ਆਉਂਦਾ ਹੋਇਆ ਸੋਚਦਾ ਹੈ ਕਿ ਇਤਨੇ ਚਿਰ ਬਾਅਦ ਕ੍ਰਿਸ਼ਨ ਜੀ ਨੂੰ ਮਿਲਿਆ ਸੀ, ਫੇਰ ਵੀ ਕੁਝ ਮੰਗ ਨਾ ਸਕਿਆ ਅਤੇ ਉਨ੍ਹਾਂ ਨੇ ਵੀ ਕੁਝ ਨਾ ਦਿੱਤਾ। ਇਉਂ ਵਿਚਾਰਦਾ ਹੋਇਆ ਜਦੋਂ ਆਪਣੇ ਨਗਰ ਪਹੁੰਚਿਆ ਤਾਂ ਉਥੇ ਸੋਨੇ

ਦੇ ਮਹੱਲ ਅਤੇ ਹੋਰ ਅਨੇਕਾਂ ਪਦਾਰਥ ਦੇਖ ਕੇ ਨਿਹਾਲ ਹੋ ਗਿਆ। ਇਸ ਪ੍ਰਕਾਰ ਭਗਵਾਨ ਕ੍ਰਿਸ਼ਨ ਦੇ ਰੂਪ ਵਿਚ ਆਪ ਜੀ ਨੇ ਸੁਦਾਮੇ ਦੀ ਗ਼ਰੀਬੀ ਨੂੰ ਦੂਰ ਕੀਤਾ।

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਸੁਦਾਮੇ ਭਗਤ ਬਾਰੇ ਐਸਾ ਲਿਖਿਆ ਹੈ ਜੈਸਾ ਕਿ :

**ਬਿਪੁ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ।**
**ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ।**
**ਚਲਿਆ ਗਣਦਾ ਗਟੀਆਂ ਕਿਉ ਕਰਿ ਜਾਈਐ ਕਉਣੁ ਮਿਲਾਏ।**
**ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ।**
**ਦੂਰਹੁੰ ਦੇਖਿ ਡੰਡਉਤਿ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ।**
**ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ।**
**ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ।**
**ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ।**
**ਲੈ ਕੇ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁਚਾਏ।**
**ਚਾਰਿ ਪਦਾਰਥ ਸਕੁਚਿ ਪਠਾਏ॥੯॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੯)*

**ਸਾਖੀ—ਗਨਕਾ ਦੀ :** ਇਕ ਮਹਾਤਮਾ ਬਾਹਰ ਜੰਗਲ ਵਿਚ ਰਿਹਾ ਕਰਦੇ ਸਨ। ਇਕ ਦਿਨ ਉਹ ਨਗਰ ਵਿਚ ਆਏ। ਉਧਰੋਂ ਮੀਂਹ ਪੈਣ ਲੱਗ ਪਿਆ। ਸਿਆਲ ਦੀ ਰੁੱਤ ਸੀ, ਮਹਾਤਮਾ ਦੇ ਬਸਤਰ ਵੀ ਸਾਰੇ ਭਿੱਜ ਗਏ ਸਨ, ਮਹਾਤਮਾ ਨੇ ਉਥੇ ਸੱਥ ਵਿਚ ਬੈਠੇ ਲੋਕਾਂ ਨੂੰ ਕਿਹਾ ਕਿ ਸਾਡੇ ਸਾਰੇ ਬਸਤਰ ਮੀਂਹ ਨਾਲ ਭਿੱਜ ਗਏ ਹਨ, ਤੁਸੀਂ ਸਾਨੂੰ ਰਾਤ ਆਰਾਮ ਕਰਨ ਲਈ ਕਿਸੇ ਭਗਤ ਦਾ ਘਰ ਦੱਸ ਦੇਵੋ। ਲੋਕਾਂ ਨੇ ਮਹਾਤਮਾ ਨਾਲ ਮਸ਼ਕਰੀ ਕਰਦੇ ਹੋਏ ਉਨ੍ਹਾਂ ਨੂੰ ਵੇਸਵਾ ਦੇ ਘਰ ਵਿਚ ਭੇਜ ਦਿੱਤਾ। ਜਦੋਂ ਮਹਾਤਮਾ ਜੀ ਉਥੇ ਪੁੱਜੇ ਤਾਂ ਉਥੋਂ ਦਾ ਠਾਠ ਬਾਠ ਦੇਖ ਕੇ ਪੈਰ ਪਿਛਾਂਹ ਵੱਲ ਨੂੰ ਪੁੱਟਣ ਲੱਗੇ। ਉਧਰੋਂ ਵੇਸਵਾ ਦੀ ਨਿਗ੍ਹਾ ਮਹਾਂਪੁਰਖਾਂ ਉੱਪਰ ਪੈ ਗਈ, ਦਰਸ਼ਨ ਕਰਦਿਆਂ ਹੀ ਉਸਦੇ ਮਨ ਨੂੰ ਸ਼ਾਂਤੀ ਆਈ ਅਤੇ ਵਿਕਾਰਾਂ ਵਾਲੀ ਦ੍ਰਿਸ਼ਟੀ, ਬਿਰਤੀ ਹੀ ਚੁੱਕੀ ਗਈ। ਉਸਦੇ ਚੰਗੇ ਭਾਗ ਜਾਗੇ ਤੇ ਉਹ ਮਹਾਂਪੁਰਖਾਂ ਦੇ ਚਰਨੀਂ ਆ ਪਈ। ਬੇਨਤੀ ਕਰਨ ਲੱਗੀ ਕਿ ਮਹਾਰਾਜ! ਮੈਂ ਬਹੁਤ ਪਾਪਣ ਹਾਂ, ਸਾਰੀ ਜ਼ਿੰਦਗੀ ਮੰਦ ਕਰਮ ਹੀ ਕਰਦੀ ਰਹੀ ਹਾਂ। ਮੇਰੇ ਕੋਲ ਤਾਂ ਬਹੁਤ ਸਾਰੇ ਪਾਪੀ, ਮੰਦ ਦ੍ਰਿਸ਼ਟੀ ਵਾਲੇ ਵਿਸ਼ਈ ਪੁਰਖ ਹੀ ਆਉਂਦੇ ਹਨ, ਤੁਸੀਂ ਅਚਾਨਕ ਹੀ ਮੇਰੇ ਘਰ ਆਏ ਹੋ। ਕਿਰਪਾ ਕਰਕੇ ਮੇਰਾ ਵੀ ਉੱਧਾਰ ਕਰੋ। ਮਹਾਂਪੁਰਖਾਂ ਨੂੰ ਉਸਦੀ ਬੇਨਤੀ ਸੁਣ ਕੇ ਦਿਆਲਤਾ ਆਈ ਅਤੇ ਉਸਦਾ ਉੱਧਾਰ ਕਰਨ ਲਈ ਕਿਹਾ ਕਿ ਤੂੰ ਅੱਗੇ ਵਾਸਤੇ ਇਹ ਵੇਸਵਾ ਵਾਲਾ ਪੇਸ਼ਾ ਛੱਡ ਕੇ ਰਾਮ ਦਾ ਨਾਮ ਜਪਿਆ ਕਰ। ਉਸ ਨੇ ਕਿਹਾ ਕਿ ਮਹਾਰਾਜ! ਮੈਂ ਕਦੇ ਰਾਮ ਨਾਮ ਜਪਿਆ ਹੀ ਨਹੀਂ। ਮੈਨੂੰ ਨਹੀਂ ਪਤਾ ਕਿ ਰਾਮ ਨਾਮ ਕਿਵੇਂ ਜਪੀਦਾ ਹੈ। ਤਦੋਂ ਮਹਾਪੁਰਖਾਂ ਨੇ ਆਪਣੇ ਕੋਲੋਂ ਉਸ ਨੂੰ ਇਕ ਤੋਤਾ ਦਿੱਤਾ ਅਤੇ ਕਿਹਾ ਕਿ ਅਸੀਂ ਇਸ ਦਾ ਰਾਮ ਨਾਮ ਜਪਾਉਣ ਦਾ ਸੁਭਾਅ ਬਣਾਇਆ ਹੋਇਆ ਹੈ। ਇਸ ਲਈ ਅੰਮ੍ਰਿਤ ਵੇਲੇ ਉੱਠ ਕੇ ਆਪ ਰਾਮ ਨਾਮ ਜਪਿਆ ਕਰੀਂ ਤੇ ਇਸ ਤੋਤੇ ਕੋਲੋਂ ਰਾਮ ਨਾਮ ਸੁਣਿਆ ਕਰੀਂ, ਪਰਮਾਤਮਾ ਭਲਾ ਕਰੇਗਾ।

ਇਉਂ ਆਖ ਕੇ ਉਹ ਮਹਾਂਪੁਰਖ ਚਲੇ ਗਏ। ਉਸ ਵੇਸਵਾ ਨੇ ਮਹਾਂਪੁਰਖਾਂ ਦੇ ਬਚਨ ਸੁਣ, ਮੰਨ ਕੇ ਉਸ ਤੋਤੇ ਨੂੰ ਆਪਣੇ ਕੋਲ ਰੱਖ ਲਿਆ। ਮਹਾਂਪੁਰਖ ਦੇ ਦੱਸੇ ਅਨੁਸਾਰ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਉਹ ਵੇਸਵਾ ਆਪ ਨਾਮ ਜਪਿਆ ਕਰੇ ਅਤੇ ਤੋਤੇ ਕੋਲੋਂ ਜਪਾਇਆ, ਸੁਣਿਆ ਕਰੇ। ਇਉਂ ਉਸਦਾ ਪਰਮਾਤਮਾ ਨਾਲ ਬਹੁਤ ਪ੍ਰੇਮ ਲੱਗ ਗਿਆ ਅਤੇ ਉਸ ਨੇ ਰਾਤ ਨੂੰ ਸੌਣਾ ਹੀ ਛੱਡ ਦਿੱਤਾ, ਫੇਰ ਰਾਤ ਦਿਨ ਇਕ ਰਸ ਪਰਮਾਤਮਾ ਦੇ ਚਿੰਤਨ ਵਿਚ ਲੱਗੀ ਰਿਹਾ ਕਰੇ। ਇਕ ਦਿਨ ਹਨੇਰੀ ਰਾਤ ਨੂੰ ਇਕ ਜ਼ਹਿਰੀਲੇ ਸੱਪ ਨੇ ਪਿੰਜਰੇ

ਵਿਚ ਵੜ ਕੇ ਤੋਤੇ ਨੂੰ ਡੱਸ ਲਿਆ ਤੇ ਆਪ ਪਿੰਜਰੇ ਵਿਚ ਹੀ ਬੈਠਾ ਰਿਹਾ। ਹਨੇਰੇ ਵਿਚ ਹੀ ਨਿਤ ਦੇ ਨੇਮ ਅਨੁਸਾਰ ਗਨਕਾ ਤੋਤੇ ਨੂੰ ਰਾਮ ਨਾਮ ਕਹਾਉਣ ਲੱਗੀ। ਪਰੰਤੂ ਤੋਤੇ ਦੀ ਕੋਈ ਆਵਾਜ਼ ਨਾ ਆਈ। ਉਸ ਨੇ ਸੋਚਿਆ ਕਿ ਤੋਤਾ ਸੁੱਤਾ ਪਿਆ ਹੈ। ਤੋਤੇ ਨੂੰ ਜਗਾਉਣ ਲਈ ਪਿੰਜਰੇ ਦੇ ਬੂਹੇ ਰਾਹੀਂ ਜਦੋਂ ਹੱਥ ਪਾਇਆ ਤਾਂ ਸੱਪ ਨੇ ਗਨਕਾ ਨੂੰ ਵੀ ਡੱਸ ਲਿਆ। ਰਾਮ ਨਾਮ ਕਹਿੰਦੀ ਦੇ ਪ੍ਰਾਣ ਨਿਕਲ ਗਏ। ਅੰਤ ਵੇਲੇ ਰਾਮ ਦਾ ਨਾਮ ਲੈਣ ਕਰਕੇ ਬੈਕੁੰਠ ਧਾਮ ਦੀ ਵਸਨੀਕ ਹੋਈ। ਇਉਂ ਆਪ ਨੇ ਉਸਦਾ ਮੋਖ ਰੂਪੀ ਕਾਰਜ ਪੂਰਨ ਕੀਤਾ।

ਭਾਈ ਗੁਰਦਾਸ ਜੀ ਨੇ ਗਨਕਾ ਦੇ ਪ੍ਰਸੰਗ ਨੂੰ ਇਸ ਪ੍ਰਕਾਰ ਲਿਖਿਆ ਹੈ, ਜੈਸਾ ਕਿ :

**ਗਨਕਾ ਪਾਪਣਿ ਹੋਇਕੈ ਪਾਪਾਂ ਦਾ ਗਲ ਹਾਰੁ ਪਰੋਤਾ।**
**ਮਹਾਂਪੁਰਖ ਅਚਾਣਚਕ ਗਨਕਾ ਵਾੜੇ ਆਇ ਖਲੋਤਾ।**
**ਦੁਰਮਤਿ ਦੇਖ ਦਇਆਲ ਹੋਇ ਹਥਹੁੰ ਉਸਨੋ ਦਿਤੋਸੁ ਤੋਤਾ।**
**ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।**
**ਲਿਵ ਲਾਗੀ ਤਿਸੁ ਤੋਤਿਅਹੁੰ ਨਿਤ ਪੜ੍ਹਾਏ ਕਰੈ ਅਸੋਤਾ।**
**ਪਤਿਤ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ।**
**ਅੰਤਕਾਲੁ ਜਮ ਜਾਲੁ ਤੋੜਿ, ਨਰਕੈ ਵਿਚਿ ਨ ਖਾਧੁਸੁ ਗੋਤਾ।**
**ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ।**
**ਥਾਉ ਨਿਥਾਵੇ ਮਾਣੁ ਮਣੋਤਾ॥੨੧॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੨੧)*

## ਸ੍ਰੀ ਸਤਿਗੁਰ ਸੁ ਪ੍ਰਸੰਨ ਕਲਜੁਗ ਹੋਇ; ਰਾਖਹੁ ਦਾਸ ਭਾਟ ਕੀ ਲਾਜ ॥੮॥੧੨॥

ਹੇ ਸ੍ਰੀ ਗੁਰੂ ਰਾਮਦਾਸ ਜੀ ! ਤਿਵੇਂ ਤੁਸੀਂ ਹੁਣ ਕਲਿਜੁਗ ਦੇ ਵਿਚ ਮੇਰੇ ਉੱਪਰ ਸੁਪ੍ਰਸੰਨ = ਭਲੀ ਪ੍ਰਕਾਰ ਪ੍ਰਸੰਨ ਹੋਇ = ਹੋ ਕਰਕੇ ਮੇਰੇ ਦਾਸੇ ਭੱਟ ਕੀ = ਦੀ ਲਾਜੁ = ਲੱਜਾ, ਇੱਜ਼ਤ ਰਾਖਹੁ = ਰੱਖਣੀ ਕਰੋ ॥੮॥੧੨॥

## ਝੋਲਨਾ ॥

ਝੋਲਨਾ ਇਕ ਛੰਦ ਦਾ ਨਾਮ ਹੈ। ਛੰਦ ਦੀ ਚਾਲ ਬਦਲਣ ਕਰਕੇ ਅੱਗੇ ਅੰਕ ਬਦਲ ਗਿਆ ਹੈ, ਪਰ ਭੱਟ ਦਾਸ ਉਹੀ ਹੈ।

## ਗੁਰੂ ਗੁਰੁ, ਗੁਰੂ ਗੁਰੁ; ਗੁਰੂ ਜਪੁ ਪ੍ਰਾਨੀਅਹੁ ॥

ਹੇ ਪ੍ਰਾਨੀਅਹੁ = ਪ੍ਰਾਣਾਧਾਰੀ ਜੀਵੋ ! ਗੁਰੂ = ਪੂਜਨੀਕ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੂੰ ਜਪੁ = ਜਪਣਾ ਕਰੋ **ਅਥਵਾ** ਚਤੁਸ਼ਟੇ ਅੰਤਹਕਰਨ ਦੁਆਰਾ ਗੁਰੂ ਦੇ ਜਾਪ ਨੂੰ ਜਪਣਾ ਕਰੋ।

## ਸਬਦੁ ਹਰਿ ਹਰਿ ਜਪੈ, ਨਾਮੁ ਨਵ ਨਿਧਿ ਅਪੈ;

ਜੋ ਗੁਰੂ ਜੀ ਦੇ ਸਬਦੁ = ਉਪਦੇਸ਼ ਦੁਆਰਾ ਹਰਿ ਹਰਿ ਜਪੈ = ਜਪਦਾ ਹੈ ਅਤੇ ਨਵਨਿਧਿ = ਨੌਂ ਨਿਧੀਆਂ ਵਾਲੇ ਨਾਮ ਨੂੰ ਅਪੈ = ਧਾਰਨ ਕਰਦਾ ਹੈ।

## ਰਸਨਿ ਅਹਿਨਿਸਿ ਰਸੈ, ਸਤਿ ਕਰਿ ਜਾਨੀਅਹੁ ॥

ਉਹ ਰਸਨਿ = ਜੀਭਾ ਕਰਕੇ ਅਹਿਨਿਸਿ = ਦਿਨ ਰਾਤ ਨਾਮ ਵਿਚ ਰਸੈ = ਤਦਾਕਾਰ ਰਹਿੰਦਾ ਹੈ ਭਾਵ

ਉਸਦੀ ਜੀਭਾ ਨਾਮ ਰਸ ਵਿਚ ਰਚ ਜਾਂਦੀ ਹੈ। ਹੇ ਭੱਟ ਜਨੋਂ ! ਇਹ ਗੱਲ ਤੁਸੀਂ ਸਤਿ = ਸੱਚੀ, ਨਿਸਚੇ ਕਰਿ = ਕਰਕੇ ਜਾਨੀਅਹੁ = ਜਾਨਣਾ ਕਰੋ।

## ਫੁਨਿ ਪ੍ਰੇਮ ਰੰਗ ਪਾਈਐ, ਗੁਰਮੁਖਹਿ ਧਿਆਈਐ;

ਫੁਨਿ = ਪੁਨਾ ਗੁਰਮੁਖਹਿ = ਮੁਖੀ ਗੁਰਾਂ ਦੁਆਰਾ ਪਰਮਾਤਮਾ ਦੇ ਨਾਮ ਨੂੰ ਹਿਰਦੇ ਵਿਚ ਧਿਆਈਐ = ਧਿਆਉਣਾ ਕਰੀਏ ਤਾਂ ਫੇਰ ਪ੍ਰੇਮ ਦਾ ਰੰਗ ਪਾਈਐ = ਪਾਈਦਾ ਹੈ।

## ਅੰਨ ਮਾਰਗ ਤਜਹੁ; ਭਜਹੁ ਹਰਿ ਗ੍ਯਾਨੀਅਹੁ ॥

ਹੇ ਗ੍ਯਾਨੀਅਹੁ = ਗਿਆਨਵਾਨ ਪੁਰਖੋ ! ਅੰਨ = ਹੋਰ ਦ੍ਵੈਤ ਆਦਿ ਦੇ ਮਾਰਗ = ਰਸਤਿਆਂ ਨੂੰ ਤਜਹੁ = ਛੱਡਣਾ ਕਰੋ ਅਤੇ ਗੁਰਾਂ ਦੁਆਰਾ ਹਰਿ = ਪਰਮਾਤਮਾ ਨੂੰ ਹੀ ਭਜਹੁ = ਸਿਮਰਨਾ ਕਰੋ।

## ਬਚਨ ਗੁਰ ਰਿਦਿ ਧਰਹੁ, ਪੰਚ ਭੂ ਬਸਿ ਕਰਹੁ;

ਸਤਿਗੁਰੂ ਸਾਹਿਬ ਜੀ ਦੇ ਬਚਨ ਆਪਣੇ ਰਿਦਿ = ਹਿਰਦੇ ਵਿਚ ਧਰਹੁ = ਟਿਕਾ ਕੇ ਰੱਖੋ ਅਤੇ ਪੰਚ ਭੂ = ਪੰਜ ਭੂਤ (ਪੰਜ ਵਿਕਾਰ) **ਵਾ:** ਪੰਜਾਂ ਦੀ ਸਤੋਮਈ ਅੰਸ ਤੋਂ ਪੈਦਾ ਹੋਏ ਮਨ ਨੂੰ ਆਪਣੇ ਬਸਿ = ਅਧੀਨ ਕਰਹੁ = ਕਰਕੇ ਰੱਖੋ।

## ਜਨਮੁ ਕੁਲ ਉਧਰਹੁ, ਦ੍ਵਾਰਿ ਹਰਿ ਮਾਨੀਅਹੁ ॥

('ਦੁਆਰਿ' ਉਚਾਰਣ ਹੈ)

ਇਸ ਤਰ੍ਹਾਂ ਕਰਨ ਨਾਲ ਤੁਸੀਂ ਆਪਣੇ ਜਨਮ ਤੇ ਆਪਣੀ ਕੁਲਾਂ ਨੂੰ ਉਧਰਹੁ = ਤਾਰ ਲਵੋਗੇ ਅਤੇ ਹਰਿ = ਪਰਮਾਤਮਾ ਦੇ ਸਚਖੰਡ ਰੂਪੀ ਦ੍ਵਾਰ ਵਿਚ ਮਾਨੀਅਹੁ = ਮੰਨੇ ਜਾਵੋਗੇ **ਵਾ:** ਮਾਨ, ਆਦਰ ਪਾਵੋਗੇ। ਜੈਸਾ ਕਿ :

**ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ॥੨॥** *(ਅੰਗ ੫੫੨)*

## ਜਉ ਤ ਸਭ ਸੁਖ, ਇਤ ਉਤ ਤੁਮ ਬੰਛਵਹੁ;

ਹੇ ਭਾਈ ! ਜਉ = ਜੇ ਤਾਂ ਤੁਸੀਂ ਇਤ ਉਤ = ਲੋਕ-ਪ੍ਰਲੋਕ ਦੇ ਸਭ = ਸਾਰੇ ਸੁਖ ਬੰਛਵਹੁ = ਚਾਹੁੰਦੇ ਹੋ।

## ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥੧॥੧੩॥

ਹੇ ਪ੍ਰਾਨੀਅਹੁ = ਪ੍ਰਾਣਾਧਾਰੀ ਜੀਵੋ ! ਤਦ ਗੁਰੂ = ਪੂਜਨੀਕ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੂੰ ਜਪ = ਜਪਣਾ ਕਰੋ **ਵਾ:** ਮਨ ਕਰਕੇ ਗੁਰੂ ਗੁਰੂ ਬਾਣੀ ਕਰਕੇ ਵੀ ਗੁਰੂ ਗੁਰੂ ਅਤੇ ਸਰੀਰ ਕਰਕੇ ਵੀ ਗੁਰੂ ਦੇ ਜਾਪ ਨੂੰ ਜਪਣਾ ਕਰੋ ॥੧॥੧੩॥

## ਗੁਰੂ ਗੁਰੁ, ਗੁਰੂ ਗੁਰੁ; ਗੁਰੂ ਜਪਿ ਸਤਿ ਕਰਿ ॥

ਹੇ ਭਾਈ ! ਗੁਰੂ = ਪੂਜਨੀਕ, ਚੇਤਨ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਸਤਿ = ਸੱਚ ਸਰੂਪ ਜਾਣ ਕਰਿ = ਕਰਕੇ **ਵਾ:** ਸਤਿ = ਨਿਸਚੇ ਕਰਕੇ ਜਪਿ = ਜਪਣਾ ਕਰੋ **ਅਥਵਾ** ਸਰੀਰ ਦਾ ਗੁਰੂ ਇੰਦ੍ਰੇ, ਇੰਦ੍ਰਿਆਂ ਦਾ ਗੁਰੂ ਮਨ, ਮਨ ਦਾ ਗੁਰੂ ਪ੍ਰਾਣ, ਪ੍ਰਾਣਾਂ ਦਾ ਗੁਰੂ ਜੀਵਾਤਮਾ ਅਤੇ ਜੀਵਾਤਮਾ ਦਾ ਗੁਰੂ ਅਕਾਲ ਪੁਰਖ ਹੈ, ਉਸ ਨੂੰ ਨਿਸਚੇ ਕਰਕੇ ਇਕ-ਰਸ ਜਪਣਾ ਕਰੋ।

## ਅਗਮ ਗੁਨ ਜਾਨੁ ਨਿਧਾਨੁ, ਹਰਿ ਮਨਿ ਧਰਹੁ ਧ੍ਯਾਨੁ;

(‘ਧਿਆਨ’ ਉਚਾਰਣ ਹੈ)

ਸ਼ਾਸਤ੍ਰਾਂ, ਮਨ ਦੀ ਅਗਮ = ਗੰਮਤਾ ਤੋਂ ਰਹਿਤ ਹਰੀ ਦੇ ਸਰੂਪ ਨੂੰ ਗੁਨ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਜਾਨੁ = ਜਾਣ ਕਰਕੇ ਹਰੀ ਦਾ ਮਨਿ = ਹਿਰਦੇ ਵਿਚ ਧ੍ਯਾਨੁ = ਧਿਆਨ ਧਰਹੁ = ਧਾਰਨ ਕਰੋ।

## ਅਹਿ ਨਿਸਿ ਕਰਹੁ ਬਚਨ, ਗੁਰ ਰਿਦੈ ਧਰਿ ॥

ਅਹਿ ਨਿਸਿ = ਦਿਨ ਰਾਤ ਬਚਨ = ਬਾਣੀ ਕਰਕੇ ਉਸਨੂੰ ਜਪਣਾ ਕਰਹੁ = ਕਰੋ ਅਤੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਵੀ ਆਪਣੇ ਰਿਦੈ = ਹਿਰਦੇ ਵਿਚ ਧਰਿ = ਧਾਰਨ ਕਰੋ ਭਾਵ ਹਰ ਵਕਤ ਵਸਾ ਕੇ ਰੱਖਣਾ ਕਰੋ।

## ਫੁਨਿ ਗੁਰੂ ਜਲ ਬਿਮਲ, ਅਥਾਹ ਮਜਨੁ ਕਰਹੁ;

ਫੁਨਿ = ਪੁਨਾ ਗੁਰੂ ਸਾਹਿਬ ਜੀ ਦੀ ਬਿਮਲ = ਉੱਜਲ ਸੰਗਤ ਵਿਚ ਜੋ ਉਪਦੇਸ਼ ਰੂਪੀ ਜਲ ਹੈ **ਵਾ:** ਪੁਨਾ ਗੁਰੂ ਜੀ ਦੇ ਪਾਸ ਜੋ ਨਾਮ ਰੂਪੀ ਬਿਮਲ = ਉੱਜਲ ਜਲ ਹੈ, ਉਸ ਅਥਾਹ = ਥਾਹ ਤੋਂ ਰਹਿਤ, ਡੂੰਘੇ ਨਾਮ ਰੂਪੀ ਜਲ ਵਿਚ ਸ੍ਰਵਣ, ਮੰਨਣ ਤੇ ਨਿਧਿਆਸਣ ਰੂਪ ਮਜਨੁ = ਇਸ਼ਨਾਨ ਕਰਹੁ = ਕਰੋ।

## ਸੰਤ ਗੁਰਸਿਖ ਤਰਹੁ, ਨਾਮ ਸਚ ਰੰਗ ਸਰਿ ॥

ਹੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨੋਂ ! ਹੇ ਗੁਰਸਿੱਖੋ ! ਸੱਚੇ ਨਾਮ ਦੇ ਰੰਗ = ਪ੍ਰੇਮ ਰੂਪੀ ਸਰਿ = ਸਰੋਵਰ ਵਿਚ ਇਸ਼ਨਾਨ ਕਰ ਕੇ ਤਰਹੁ = ਤਰ ਜਾਵੋ।

## ਸਦਾ ਨਿਰਵੈਰੁ ਨਿਰੰਕਾਰੁ, ਨਿਰਭਉ ਜਪੈ;

ਜੋ ਨਿਰਵੈਰੁ = ਵੈਰ ਤੋਂ ਰਹਿਤ, ਨਿਰੰਕਾਰੁ = ਆਕਾਰਾਂ ਤੋਂ ਰਹਿਤ, ਨਿਰਭਉ = ਭੈ ਤੋਂ ਰਹਿਤ ਪਰਮਾਤਮਾ ਨੂੰ ਸਦਾ = ਹਮੇਸ਼ਾ ਜਪੈ = ਜਪਣਾ ਕਰਦਾ ਹੈ।

## ਪ੍ਰੇਮ ਗੁਰ ਸਬਦ ਰਸਿ, ਕਰਤ ਦ੍ਰਿੜੁ ਭਗਤਿ ਹਰਿ ॥

ਅਤੇ ਗੁਰੂ ਸਾਹਿਬ ਜੀ ਦੇ ਸਬਦ = ਉਪਦੇਸ਼ ਦੇ ਪ੍ਰੇਮ ਵਿਚ ਰਸਿ = ਅਨੰਦ ਮਾਨਣਾ ਕਰਦਾ ਹੈ, ਉਹ ਹਰਿ = ਪਰਮਾਤਮਾ ਦੀ ਭਗਤਿ = ਭਗਤੀ ਦ੍ਰਿੜੁ = ਪ੍ਰਪੱਕ ਕਰਤ = ਕਰਦਾ ਹੈ।

## ਮੁਗਧ ਮਨ ਭ੍ਰਮੁ ਤਜਹੁ, ਨਾਮੁ ਗੁਰਮੁਖਿ ਭਜਹੁ;

ਹੇ ਮੇਰੇ ਮੁਗਧ = ਮੂਰਖ ਮਨਾਂ ! ਭਰਮ ਤਜਹੁ = ਛੱਡ ਕੇ ਗੁਰਮੁਖਿ = ਮੁਖੀ ਗੁਰੂ ਰਾਮਦਾਸ ਜੀ ਦੁਆਰਾ ਨਾਮ ਨੂੰ ਭਜਹੁ = ਜਪਣਾ ਕਰ ਅਤੇ :

## ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਸਤਿ ਕਰਿ ॥੨॥੧੪॥

ਗੁਰੂ = ਪੂਜਨੀਕ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੂੰ ਸਤਿ = ਨਿਸਚੇ ਕਰਕੇ ਜਪ = ਜਪਣਾ ਕਰ **ਵਾ:** ਗੁਰੂ ਨੂੰ ਸਤ ਸਰੂਪ ਜਾਣ ਕਰਕੇ ਜਪਣਾ ਕਰ ॥੨॥੧੪॥

[ਅੰਗ ੧੪੦੧]

## ਗੁਰੂ ਗੁਰੁ ਗੁਰੁ ਕਰਹੁ; ਗੁਰੂ ਹਰਿ ਪਾਈਐ ॥

ਹੇ ਭਾਈ! ਮਨ ਕਰਕੇ ਵੀ ਗੁਰੂ, ਬਾਣੀ ਕਰਕੇ ਵੀ ਗੁਰੂ ਅਤੇ ਸਰੀਰ ਕਰਕੇ ਵੀ ਗੁਰੂ ਦਾ ਜਾਪ ਜਪਣਾ ਕਰਹੁ = ਕਰੋ **ਵਾ:** ਗੁਰੂਆਂ ਦੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ (ਸ੍ਰੀ ਗੁਰੂ ਰਾਮਦਾਸ ਜੀ) ਦਾ ਨਾਮ ਜਪਣਾ ਕਰੋ ਕਿਉਂਕਿ ਗੁਰੂ ਦੁਆਰਾ ਹੀ ਹਰਿ = ਪਰਮਾਤਮਾ ਨੂੰ ਪਾਈਐ = ਪਾਈਦਾ ਹੈ **ਵਾ:** ਗੁਰੂ = ਪੂਜਨੀਕ ਚੇਤਨ ਬ੍ਰਹਮ ਦਾ ਸਰੂਪ ਗੁਰੂ = ਸਤਿਗੁਰੂ ਦੁਆਰਾ (ਗੁ + ਰੂ) ਗੁ = ਅਗਿਆਨਤਾ ਦੇ ਹਨੇਰੇ ਵਿਚ ਰੁ = ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਗੁਰੂ = ਵੱਡੇ ਪਰਮਾਤਮਾ ਨੂੰ ਪਾਈਐ = ਪਾ ਲਈਦਾ ਹੈ।

## ਉਦਧਿ ਗੁਰੁ ਗਹਿਰ ਗੰਭੀਰ, ਬੇਅੰਤੁ ਹਰਿ;

ਬੇਅੰਤ = ਅੰਤ ਤੋਂ ਰਹਿਤ ਹਰਿ = ਹਰੀ ਦਾ ਸਰੂਪ ਗੁਰੂ ਸਾਹਿਬ ਜੀ ਉਦਧਿ = ਸਮੁੰਦਰ ਵੱਤ ਗਹਿਰ = ਡੂੰਘੇ ਅਤੇ ਗੰਭੀਰ = ਨਿਰਹੱਲ ਹਨ।

## ਨਾਮ ਨਗ ਹੀਰ ਮਣਿ, ਮਿਲਤ ਲਿਵ ਲਾਈਐ ॥

ਗੁਰੂ ਰੂਪੀ ਸਮੁੰਦਰ ਵਿਚ ਨਾਮ ਰੂਪੀ ਨਗ, ਗਿਆਨ ਰੂਪੀ ਹੀਰ = ਹੀਰਾ, ਭਗਤੀ ਰੂਪੀ ਮਣਿ = ਮਣੀਆਂ (ਵੈਰਾਗ ਰੂਪੀ ਰਤਨ ਅਤੇ ਪ੍ਰੇਮ ਰੂਪੀ ਲਾਲ) ਆਦਿ ਪਦਾਰਥ ਹਨ **ਵਾ:** ਨਾਮ ਦਾ ਸ੍ਰਵਣ ਮੰਨਣ ਤੇ ਨਿਧਿਆਸਣ ਰੂਪ ਨਗ, ਨਾਮ ਰੂਪੀ ਹੀਰਾ, ਕਰੁਣਾ, ਮੁੱਦਤਾ, ਮੈਤ੍ਰੀ ਤੇ ਉਪੇਖਿਆ ਰੂਪੀ ਮਣੀਆਂ ਹਨ ਜਿਵੇਂ ਸਮੁੰਦਰ ਵਿਚਲੇ ਪਦਾਰਥ ਯਤਨ ਕਰਨ ਨਾਲ ਮਿਲਦੇ ਹਨ, ਇਵੇਂ ਸਤਿਗੁਰਾਂ ਦੇ ਸ਼ਬਦ ਵਿਚ ਲਿਵ = ਬਿਰਤੀ, ਪ੍ਰੀਤੀ ਲਾਈਐ = ਲਾਉਣ ਕਰਕੇ ਇਹ ਸ਼ੁਭ ਗੁਣਾਂ ਰੂਪੀ ਪਦਾਰਥ ਮਿਲਤ = ਮਿਲ ਜਾਂਦੇ ਹਨ।

## ਫੁਨਿ ਗੁਰੂ ਪਰਮਲ ਸਰਸ, ਕਰਤ ਕੰਚਨੁ ਪਰਸ;

ਫੁਨਿ = ਪੁਨਾ ਗੁਰੂ ਰਾਮਦਾਸ ਸਾਹਿਬ ਜੀ ਪਰਮਲ = ਚੰਦਨ ਦੇ ਸਰਸ = ਸਦਰਸ਼ ਹਨ ਜੋ ਭਗਤੀ ਰੂਪੀ ਸੁਗੰਧੀ ਨਾਲ ਆਪ ਪੂਰਨ ਹਨ। ਆਮ ਰੁੱਖਾਂ ਦੀ ਨਿਆਈਂ ਜੋ ਕੋਈ ਵੀ ਗੁਰੂ ਜੀ ਨੂੰ ਛੋਂਹਦਾ ਹੈ, ਉਹ ਵੀ ਚੰਦਨ ਵਤ ਭਗਤੀ ਦੀ ਸੁਗੰਧੀ ਨਾਲ ਭਰ ਜਾਂਦਾ ਹੈ।

ਗੁਰੂ ਰਾਮਦਾਸ ਸਾਹਿਬ ਜੀ ਪਰਸ = ਪਾਰਸ ਦੀ ਨਿਆਈਂ ਹਨ ਜੋ ਜੀਵ ਲੋਹੇ ਵਰਗੇ ਮੈਲੇ ਅਤੇ ਤੁੱਛ ਹਨ, ਫੇਰ ਪਾਪਾਂ ਕਰਕੇ ਕੁਰੂਪ ਹਨ, ਉਨ੍ਹਾਂ ਨੂੰ ਗੁਰੂ ਰੂਪੀ ਪਾਰਸ ਕੰਚਨੁ = ਸੋਨੇ ਵਾਂਗ ਸ਼ੁੱਧ, ਅਮੋਲਕ ਅਤੇ ਸੁੰਦਰ ਕਰ ਦੇਂਦਾ ਹੈ।

***ਨੋਟ :*** ਇਸ ਤੁਕ ਵਿਚ ਚੰਦਨ ਦੇ ਸੰਗ ਨਾਲ ਚੰਦਨ ਹੋਣ ਵਾਲੇ ਅਤੇ ਪਾਰਸ ਨਾਲ ਪਰਸ ਕੇ ਸੋਨਾ ਰੂਪ ਹੋਣ ਵਾਲਾ ਲੋਹਾ ਇਹ ਪਦ ਅਧਯਾਹਾਰ ਕੀਤਾ ਹੈ।

## ਮੈਲੁ ਦੁਰਮਤਿ ਹਿਰਤ, ਸਬਦਿ ਗੁਰੁ ਧ੍ਯਾਈਐ ॥

ਫੇਰ ਗੁਰੂ ਸਾਹਿਬ ਜੀ ਤੀਰਥ ਦੀ ਨਿਆਈਂ ਹਨ ਜੋ ਦੁਰਮਤਿ = ਖੋਟੀ ਮਤ ਰੂਪੀ ਮੈਲ ਨੂੰ ਹਿਰਤ = ਨਾਸ਼ ਕਰ ਦੇਂਦੇ ਹਨ, ਇਸ ਲਈ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਨੂੰ **ਵਾ:** ਉਪਦੇਸ਼ ਦੁਆਰਾ ਗੁਰੂ, ਪਰਮਾਤਮਾ ਨੂੰ ਧ੍ਯਾਈਐ = ਅਰਾਧਨਾ ਕਰੀਏ।

## ਅੰਮ੍ਰਿਤ ਪਰਵਾਹ, ਛੁਟਕੰਤ ਸਦ ਦ੍ਵਾਰਿ ਜਿਸੁ; ਗ੍ਯਾਨ ਗੁਰ ਬਿਮਲ ਸਰ, ਸੰਤ ਸਿਖ ਨਾਈਐ ॥

('ਗਿਆਨ' ਉਚਾਰਣ ਹੈ 'ਨ੍ਹਾਈਐ' ਦਾ ਉਚਾਰਣ ਭਾਰਾ ਹੈ।)

ਜਿਸ ਗੁਰੂ ਰਾਮਦਾਸ ਸਾਹਿਬ ਜੀ ਦੇ ਹਰਿਮੰਦਰ ਸਾਹਿਬ ਦੇ ਚੌਫੇਰੇ ਅੰਮ੍ਰਿਤ ਸਰ ਰੂਪੀ ਦ੍ਵਾਰਿ = ਦੁਆਰੇ ਉੱਪਰ ਸਦ = ਹਮੇਸ਼ਾਂ ਪ੍ਰਤੱਖ ਅੰਮ੍ਰਿਤ ਦਾ ਪਰਵਾਹ ਚੱਲ ਰਿਹਾ ਹੈ ਅਤੇ ਗੁਰੂ ਦੇ ਬਿਮਲ = ਉੱਜਲ ਗਿਆਨ ਵਾਲੇ ਸਿੱਖ ਅਤੇ ਸੰਤ ਜਨ ਇਸ ਸਰ = ਸਰੋਵਰ ਵਿਚ ਨਾਈਐ = ਇਸ਼ਨਾਨ ਕਰਦੇ ਹਨ।

**ਅਥਵਾ** ਜਿਸ ਗੁਰੂ ਰਾਮਦਾਸ ਸਾਹਿਬ ਜੀ ਦੇ ਸਤਿਸੰਗਤ ਰੂਪੀ ਦੁਆਰੇ ਵਿਚ ਸਦਾ ਹੀ ਨਾਮ, ਭਜਨ ਬੰਦਗੀ, ਕੀਰਤਨ ਰੂਪੀ ਅੰਮ੍ਰਿਤ ਦਾ ਪ੍ਰਵਾਹ ਛੁਟਕੰਤ = ਛੁੱਟ, ਚੱਲ ਰਿਹਾ ਹੈ ਅਤੇ ਗੁਰੂ ਸਾਹਿਬ ਜੀ ਦੇ ਉੱਜਲ ਗਿਆਨ ਰੂਪੀ ਸਰ = ਸਰੋਵਰ ਅੰਦਰ ਸੰਤ ਮਹਾਤਮਾ ਅਤੇ ਸਿੱਖ ਸ੍ਵਣ, ਮੰਨਣ ਤੇ ਨਿਧਿਆਸਣ ਰੂਪ ਇਸ਼ਨਾਨ ਕਰਦੇ ਹਨ।

## ਨਾਮੁ ਨਿਰਬਾਣੁ ਨਿਧਾਨੁ, ਹਰਿ ਉਰਿ ਧਰਹੁ;

ਨਾਮ ਦਾ ਨਿਧਾਨੁ = ਖ਼ਜ਼ਾਨਾ ਸਾਰੇ ਨਿਰਬਾਣੁ = ਬੰਧਨਾਂ ਤੋਂ ਰਹਿਤ ਕਰਨ ਵਾਲਾ ਹੈ, ਉਸ ਹਰਿ = ਪਰਮਾਤਮਾ ਦੇ ਨਾਮ ਨੂੰ ਗੁਰਾਂ ਦੁਆਰਾ ਆਪਣੇ ਉਰਿ = ਹਿਰਦੇ ਵਿਚ ਧਰਹੁ = ਟਿਕਾ ਕੇ ਰੱਖਣਾ ਕਰੋ।

## ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥੩॥੧੫॥

ਇਸ ਲਈ ਮਨ ਕਰਕੇ ਵੀ ਗੁਰੂ, ਬਾਣੀ ਕਰਕੇ ਵੀ ਗੁਰੂ ਅਤੇ ਸਰੀਰ ਕਰਕੇ ਵੀ ਗੁਰੂ ਦਾ ਜਾਪ ਜਪਣਾ ਕਰਹੁ = ਕਰੋ, ਕਿਉਂਕਿ ਗੁਰੂ ਦੁਆਰਾ ਹੀ ਹਰਿ = ਪਰਮਾਤਮਾ ਨੂੰ ਪਾਈਐ = ਪਾਈਦਾ ਹੈ ॥੩॥੧੫॥

## ਗੁਰੂ ਗੁਰੁ, ਗੁਰੂ ਗੁਰੁ; ਗੁਰੂ ਜਪੁ ਮੰਨ ਰੇ ॥

ਹੇ = ਹੇ ਮੇਰੇ ਪਿਆਰੇ ਮਨਾਂ ! ਗੁਰੂ ਰਾਮਦਾਸ ਜੀ ਦੇ ਗੁਰੂ ਅਮਰਦਾਸ ਜੀ, ਗੁਰੂ ਅਮਰਦਾਸ ਜੀ ਦੇ ਗੁਰੂ ਅੰਗਦ ਦੇਵ ਜੀ, ਗੁਰੂ ਅੰਗਦ ਦੇਵ ਜੀ ਦੇ ਗੁਰੂ ਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਪਣਾ ਕਰ **ਵਾ:** ਮਨ ਕਰਕੇ ਵੀ ਗੁਰੂ ਗੁਰੂ, ਬਾਣੀ ਕਰਕੇ ਗੁਰੂ ਗੁਰੂ ਅਤੇ ਸਰੀਰ ਕਰਕੇ ਵੀ ਗੁਰੂ ਨੂੰ ਜਪਣਾ ਕਰ।

**ਅਥਵਾ** ਗੁਰੂ = ਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਨੂੰ ਜਪਣਾ ਕਰ।

## ਜਾ ਕੀ ਸੇਵ, ਸਿਵ ਸਿਧ ਸਾਧਿਕ ਸੁਰ ਅਸੁਰ ਗਣ;

ਜਾ = ਜਿਸ ਗੁਰੂ ਜੀ ਕੀ = ਦੀ ਸੇਵ = ਟਹਿਲ ਕਰਨ ਨੂੰ ਸਿਵ = ਸ਼ਿਵਜੀ, ਚੌਰਾਸੀ ਸਿੱਧ, ਸਾਧਿਕ = ਸਾਧਨਾ ਕਰਨ ਵਾਲੇ ਜਗਿਆਸੂ, ਸੁਰ = ਦੇਵਤੇ, ਅਸੁਰ = ਦੈਂਤ ਅਤੇ ਗਣ = ਦੇਵਤਿਆਂ ਦੇ ਦਾਸ ਵੀ ਲੋਚਦੇ ਹਨ **ਵਾ:** ਸ਼ਿਵ ਜੀ ਦੇ ਗਣ, ਟੋਨਾ, ਸ਼ੋਨਾ, ਨੰਦੀ, ਭ੍ਰਿੰਗੀ ਆਦਿ ਵੀ ਲੋਚਦੇ ਹਨ।

## ਤਰਹਿ ਤੇਤੀਸ, ਗੁਰ ਬਚਨ ਸੁਣਿ ਕੰਨ ਰੇ ॥

ਰੇ = ਹੇ ਭਾਈ ! ਉਸ ਗੁਰੂ ਜੀ ਦੇ ਬਚਨ = ਉਪਦੇਸ਼ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸ੍ਰਵਣ ਕਰਕੇ ਤੇਤੀਸ = ਤੇਤੀ ਕ੍ਰੋੜ ਦੇਵਤੇ ਵੀ ਤਰਹਿ = ਤਰ ਜਾਂਦੇ ਹਨ।

**ਅਥਵਾ** ਜਿਸ ਗੁਰੂ ਰਾਮਦਾਸ ਜੀ ਦੀ ਸੇਵਾ ਅਤੇ ਬਚਨਾਂ ਨੂੰ ਆਪਣੇ ਕੰਨਾਂ ਨਾਲ ਸੁਣ ਕੇ ਸ਼ਿਵਜੀ,

ਸਿਧ, ਸਾਧਿਕ, ਸੁਰ = ਦੇਵਤਿਆਂ ਦੇ ਸੁਭਾਅ ਵਾਲੇ, ਅਸੁਰ = ਦੈਂਤ, ਗਣ ਅਤੇ ਤੇਤੀ ਕ੍ਰੋੜ ਦੇਵਤੇ ਵੀ ਤਰ ਜਾਂਦੇ ਹਨ।

## ਫੁਨਿ ਤਰਹਿ ਤੇ ਸੰਤ ਹਿਤ, ਭਗਤ ਗੁਰੁ ਗੁਰੁ ਕਰਹਿ;

ਫੁਨਿ = ਪੁਨਾ ਤੇ = ਉਹ ਹਿਤ = ਪ੍ਰੇਮ ਕਰਨ ਵਾਲੇ ਸੰਤ ਜਨ ਵੀ ਤਰਹਿ = ਤਰ ਜਾਂਦੇ ਹਨ, ਜੋ ਭਗਤ ਜਨਾਂ ਨਾਲ ਮਿਲ ਕੇ ਧੰਨ ਗੁਰੂ, ਧੰਨ ਗੁਰੂ ਕਰਹਿ = ਕਰਦੇ ਹਨ **ਵਾ:** ਉਹ ਸੰਤ ਭਗਤ ਵੀ ਤਰ ਗਏ ਹਨ ਜੋ ਪ੍ਰੇਮ ਨਾਲ ਗੁਰੂ ਗੁਰੂ ਕਰਦੇ ਹਨ।

## ਤਰਿਓ ਪ੍ਰਹਲਾਦੁ, ਗੁਰ ਮਿਲਤ ਮੁਨਿ ਜੰਨ ਰੇ ॥

ਰੇ = ਹੇ ਭਾਈ ! ਗੁਰੂ ਨੂੰ ਮਿਲਤ = ਮਿਲ ਕਰਕੇ ਅਨੇਕਾਂ ਮੁਨਿ = ਮੁਨੀ ਜਨ ਅਤੇ ਪ੍ਰਹਲਾਦ ਭਗਤ ਜੀ ਵੀ ਤਰਿਓ = ਤਰ ਗਏ ਹਨ **ਵਾ:** ਮੁਨੀ ਜਨ (ਨਾਰਦ ਗੁਰੂ) ਨਾਲ ਮਿਲ ਕੇ ਪ੍ਰਹਲਾਦ ਭਗਤ ਵੀ ਤਰ ਗਿਆ ਹੈ।

## ਤਰਹਿ ਨਾਰਦਾਦਿ ਸਨਕਾਦਿ, ਹਰਿ ਗੁਰਮੁਖਹਿ ਤਰਹਿ;

ਨਾਰਦਾਦਿ = ਨਾਰਦ ਆਦਿ ਮੁਨੀ, ਸਨਕਾਦਿ = ਸਨਕ ਸਨੰਦਨ ਆਦਿ ਬ੍ਰਹਮਾ ਦੇ ਪੁੱਤਰ ਵੀ ਗੁਰੂ ਦੀ ਸ਼ਰਨ ਵਿਚ ਲੱਗ ਕੇ ਤਰਹਿ = ਤਰ ਗਏ ਹਨ ਅਤੇ ਹਰਿ = ਹਰੀ ਦਾ ਨਾਮ ਜਪ ਕੇ ਅਨੇਕਾਂ ਗੁਰਮੁਖਹਿ = ਗੁਰਮੁਖ ਜਨ ਵੀ ਤਰਹਿ = ਤਰ ਗਏ ਹਨ **ਅਥਵਾ** ਹਰੀ ਸਰੂਪ ਗੁਰਮੁਖਹਿ = ਮੁਖੀ ਗੁਰਾਂ ਦਾ ਨਾਮ ਜਪ ਕੇ ਨਾਰਦ ਆਦਿ ਮੁਨੀ ਵੀ ਤਰ ਗਏ ਹਨ ਅਤੇ ਸਨਕ ਸਨੰਦਨ ਆਦਿ ਰਿਖੀ ਵੀ ਤਰ ਗਏ ਹਨ।

## ਇਕ ਨਾਮ ਲਗਿ, ਤਜਹੁ ਰਸ ਅੰਨ ਰੇ ॥

ਰੇ = ਹੇ ਭਾਈ ! ਇਸ ਕਰਕੇ ਇਕ ਗੁਰੂ, ਪਰਮਾਤਮਾ ਦੇ ਨਾਮ ਵਿਚ ਲਗਿ = ਲੱਗਣਾ ਕਰੋ ਅਤੇ ਅੰਨ = ਹੋਰ ਰਸ ਕਸ ਤਜਹੁ = ਛੱਡ ਦੇਵੋ।

## ਦਾਸੁ ਬੇਨਤਿ ਕਹੈ, ਨਾਮੁ ਗੁਰਮੁਖਿ ਲਹੈ;

ਦਾਸੁ = ਦਾਸਾ ਭੱਟ ਜੀ ਬੇਨਤਿ = ਬੇਨਤੀ ਪੂਰਬਕ ਕਹੈ = ਕਥਨ ਕਰਦੇ ਹਨ ਕਿ ਇਹ ਨਾਮ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਲਹੈ = ਪ੍ਰਾਪਤ ਕਰੀਦਾ ਹੈ।

## ਗੁਰੂ ਗੁਰੁ ਗੁਰੂ ਗੁਰੁ, ਗੁਰੂ ਜਪੁ ਮੰਨ ਰੇ ॥੪॥੧੬॥੨੯॥

ਰੇ = ਹੇ ਮੇਰੇ ਮਨਾਂ ! ਇਸ ਲਈ ਤੂੰ ਗੁਰੂ = ਪੂਜਨੀਕ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਜਾਪ ਨੂੰ ਜਪਣਾ ਕਰ ॥੪॥੧੬॥੨੯॥

ਚਾਰ ਸਵਈਏ ਝੋਲਨਾ ਛੰਦ ਦੇ, ਦੋ ਸਵਈਏ ਉਸ ਤੋਂ ਪਹਿਲਾਂ ਵਾਲੇ, ਇਹ ਸਾਰੇ ਛੇ ਸਵਈਏ (ਗਿਆਰ੍ਹਵੇਂ ਸਵਈਏ ਤੋਂ ਲੈ ਕੇ ਸੋਲ੍ਹਵੇਂ ਸਵਈਏ ਤਕ) 'ਦਾਸ' ਭੱਟ ਜੀ ਨੇ ਕਥਨ ਕੀਤੇ ਹਨ। ਇਸ ਤੋਂ ਅਗਲੇ ਪੰਜ ਸਵਈਏ ਪੰਜ ਅੰਕ ਤਕ 'ਗੰਗਾ' ਭੱਟ ਜੀ ਉਚਾਰਣ ਕਰਦੇ ਹਨ।

## ਸਿਰੀ ਗੁਰੂ ਸਾਹਿਬੁ, ਸਭ ਊਪਰਿ ਕਰੀ ਕ੍ਰਿਪਾ; ਸਤਜੁਗਿ ਜਿਨਿ ਧ੍ਰੂ ਪਰਿ ॥

ਉਸ ਪਰਮੇਸ਼ਰ ਦਾ ਸਰੂਪ ਸਿਰੀ = ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਹੀ ਸਭ = ਸਾਰਿਆਂ

ਊਪਰਿ = ਉੱਤੇ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੀ = ਕੀਤੀ ਹੈ, ਜਿਨਿ = ਜਿਨ੍ਹਾਂ ਨੇ ਸਤਿਜੁਗ ਵਿਚ ਧ੍ਰੂ ਭਗਤ ਪਰਿ = ਉੱਤੇ ਕਿਰਪਾ ਦ੍ਰਿਸ਼ਟੀ ਕੀਤੀ ਸੀ। ਜੈਸਾ ਕਿ :

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥** *(ਅੰਗ ੧੪੦੬)*

ਅਰਥਾਤ ਜਦੋਂ ਪੰਜ ਸਾਲ ਦੀ ਉਮਰ ਵਿਚ ਧ੍ਰੂ ਦੀ ਤਪੱਸਿਆ ਤੋਂ ਪ੍ਰਸੰਨ ਹੋ ਕੇ ਪ੍ਰਭੂ ਨੇ ਸਰਗੁਣ ਸਰੂਪ ਧਾਰ ਕੇ ਦਰਸ਼ਨ ਦਿੱਤੇ ਸਨ, ਉਸ ਵੇਲੇ ਧ੍ਰੂ ਵਿਸਮਾਦ ਹੋ ਗਿਆ ਸੀ, ਉਸ ਨੂੰ ਬੋਲਣ ਦੀ ਜਾਂਚ ਨਹੀਂ ਆਉਂਦੀ ਸੀ, ਜਦ ਪੰਚ ਮੁਖ ਨਾਦ ਸੰਖ ਭਗਵਾਨ ਜੀ ਨੇ ਧ੍ਰੂ ਦੇ ਮੁਖ ਨੂੰ ਲਾਉਣਾ ਕੀਤਾ ਸੀ, ਉਸ ਸੰਖ ਦੇ ਮੂੰਹ ਨੂੰ ਲਾਉਣੇ ਕਰਕੇ ਧ੍ਰੂ ਨੂੰ ਸਾਰੇ ਅਸਤੋਤਰ ਸਫੁਰਨ ਹੋ ਗਏ ਸਨ, ਧ੍ਰੂ ਨੇ ਭਗਵਾਨ ਦੀ ਐਸੀ ਉਸਤਤਿ ਕੀਤੀ, ਜਿਸ ਨੂੰ ਸੁਣ ਕੇ ਭਗਵਾਨ ਜੀ ਬਹੁਤ ਪ੍ਰਸੰਨ ਹੋਏ, ਭਗਵਾਨ ਜੀ ਕਹਿਣ ਲੱਗੇ ਕਿ ਮੰਗ ਜੋ ਕੁਝ ਮੰਗਣਾ ਹੈ, ਉਸ ਵੇਲੇ ਧ੍ਰੂ ਨੇ ਅਚੱਲ ਪਦਵੀ ਮੰਗੀ, ਭਗਵਾਨ ਜੀ ਨੇ ਪ੍ਰਸੰਨ ਹੋ ਕੇ ਧ੍ਰੂ ਨੂੰ ਅਚੱਲ ਪਦਵੀ ਤੇ ਛੱਤੀ ਹਜ਼ਾਰ ਵਰ੍ਹਾ ਮੁਲਕ ਦਾ ਰਾਜ ਦੇ ਦਿੱਤਾ। ਜੈਸਾ ਕਿ :

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥** *(ਮਾਰੂ ਮ: ੫, ਅੰਗ ੯੯੯)*

## ਸ੍ਰੀ ਪ੍ਰਹਲਾਦ ਭਗਤ; ਉਧਰੀਅੰ ॥ ਹਸ੍ਤ ਕਮਲ; ਮਾਥੇ ਪਰ ਧਰੀਅੰ ॥

('ਉ-ਧਰੀਅੰ' ਉਚਾਰਣ ਹੈ)

ਜਿਨ੍ਹਾਂ ਨੇ ਸ੍ਰੀ = ਸ਼ਿਰੋਮਣੀ ਭਗਤ ਪ੍ਰਹਲਾਦ ਦਾ ਉਧਰੀਅੰ = ਉੱਧਾਰ ਕੀਤਾ ਅਤੇ ਆਪਣੇ ਕਮਲ ਵਰਗੇ ਕੋਮਲ ਹਸ੍ਤ = ਹੱਥ ਉਸ ਪ੍ਰਹਲਾਦ ਭਗਤ ਦੇ ਮਾਥੇ = ਮੱਥੇ ਪਰ = ਉੱਤੇ ਧਰੀਅੰ = ਧਰਨਾ, ਰੱਖਣਾ ਕੀਤੇ ਸਨ।

ਅਰਥਾਤ ਜਿਸ ਪ੍ਰਕਾਰ ਸ਼ੇਰ ਜਾਂ ਸ਼ੇਰਨੀ ਜੰਗਲ ਵਿਚ ਅੱਗ ਲੱਗੀ ਹੋਈ ਤੋਂ ਆਪਣੇ ਬੱਚਿਆਂ ਨੂੰ ਉਨ੍ਹਾਂ ਜਾੜ੍ਹਾਂ ਨਾਲ ਚੁੱਕ ਕੇ ਦੂਰ ਲੈ ਜਾਂਦੇ ਹਨ, ਜਿਨ੍ਹਾਂ ਜਾੜ੍ਹਾਂ ਨਾਲ ਉਹ ਵੱਡੇ-ਵੱਡੇ ਜਾਨਵਰਾਂ ਨੂੰ ਮਾਰ ਦਿੰਦੇ ਹਨ, ਪਰ ਆਪਣੇ ਬੱਚਿਆਂ ਨੂੰ ਜਾੜ੍ਹਾਂ ਨਹੀਂ ਲੱਗਣ ਦਿੰਦੇ ਅਤੇ ਜਿਵੇਂ ਚੂਹਿਆਂ ਨੂੰ ਖਾਣ ਵਾਲੀ ਬਿੱਲੀ ਆਪਣੇ ਬੱਚਿਆਂ ਨੂੰ ਉਨ੍ਹਾਂ ਦੰਦਾਂ ਵਿਚ ਲੈ ਕੇ ਪੌੜੀ ਆਦਿ ਦੇ ਕਈ ਕਈ ਡੰਡੇ ਚੜ੍ਹਦੀ ਜਾਂ ਉਤਰਦੀ ਰਹਿੰਦੀ ਹੈ, ਉਹਦੇ ਦੰਦ ਨਹੀ ਵੱਜਣ ਦਿੰਦੀ, ਇਸੇ ਪ੍ਰਕਾਰ ਜਿਨ੍ਹਾਂ ਨੌਹਾਂ ਨਾਲ ਭਗਵਾਨ ਨੇ ਨਰ ਸਿੰਘ ਰੂਪ ਧਾਰ ਕੇ ਪ੍ਰਹਲਾਦ ਭਗਤ ਦੀ ਰੱਖਿਆ ਵਾਸਤੇ ਹਰਨਾਖਸ਼ ਨੂੰ ਪਾੜਿਆ ਸੀ, ਉਹੋ ਹੱਥ ਪ੍ਰਹਲਾਦ ਭਗਤ ਦੇ ਸਿਰ ਉੱਤੇ ਰੱਖਣਾ ਕੀਤੇ ਸਨ।

## ਅਲਖ ਰੂਪ; ਜੀਅ ਲਖ੍ਯਾ ਨ ਜਾਈ ॥ ਸਾਧਿਕ ਸਿਧ; ਸਗਲ ਸਰਣਾਈ ॥

('ਲਖਿਆ' ਬੋਲੋ)

ਉਸ ਅਲਖ = ਲਖਣ ਤੋਂ ਰਹਿਤ ਬ੍ਰਹਮ ਦਾ ਰੂਪ = ਸਰੂਪ ਕਿਸੇ ਵੀ ਜੀਅ = ਜੀਵ ਕੋਲੋਂ ਅਸ਼ੁੱਧ ਮਨ ਕਰਕੇ ਜਾਂ ਸ਼ਕਤੀ ਬਿਰਤੀ ਕਰਕੇ ਲਖ੍ਯਾ = ਜਾਣਿਆ ਨ = ਨਹੀਂ ਜਾਈ = ਜਾ ਸਕਦਾ।

ਸਾਧਿਕ = ਸਾਧਨਾ ਕਰਨ ਵਾਲੇ ਪੁਰਖ, ਚੌਰਾਸੀ ਸਿੱਧ ਆਦਿ ਸਗਲ = ਸਾਰੇ ਜਿਸ ਅੰਤਰਜਾਮੀ ਦੀ ਸਰਣਾਈ = ਓਟ ਵਿਚ ਹਨ।

## ਗੁਰ ਕੇ ਬਚਨ ਸਤਿ; ਜੀਅ ਧਾਰਹੁ ॥ ਮਾਣਸ ਜਨਮੁ ਦੇਹ; ਨਿਸ੍ਤਾਰਹੁ ॥

ਹੇ ਭਾਈ ! ਗੁਰ = ਸਤਿਗੁਰਾਂ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਕੇ = ਦੇ ਬਚਨ = ਉਪਦੇਸ਼ ਨੂੰ ਸਤਿ = ਨਿਸਚੇ ਕਰਕੇ ਜੀਅ = ਹਿਰਦੇ ਵਿਚ ਧਾਰਹੁ = ਧਾਰਨਾ ਕਰੋ **ਵਾ:** ਗੁਰਾਂ ਦੇ ਬਚਨਾਂ ਦੁਆਰਾ ਸਤਿ = ਸੱਚ ਸਰੂਪ ਪਰਮੇਸ਼ਰ ਨੂੰ ਹਿਰਦੇ ਵਿਚ ਧਾਰਨਾ ਕਰੋ।

ਇਸ ਪ੍ਰਕਾਰ ਕਠਿਨਤਾਈ ਨਾਲ ਮਿਲੀ ਮਾਣਸ = ਮਨੁੱਖਾ ਜਨਮ ਦੀ ਦੇਹ = ਕਾਂਇਆ ਨੂੰ ਸੰਸਾਰ-ਸਮੁੰਦ੍ਰ ਤੋਂ ਨਿਸ੍ਤਾਰਹੁ = ਤਾਰਨਾ ਕਰੋ **ਵਾ:** ਮਨੁੱਖਾ ਜਨਮ ਵਿਚ ਪ੍ਰਾਪਤ ਹੋਈ ਦੇਹੀ ਨੂੰ ਪ੍ਰਭੂ ਦਾ ਨਾਮ ਜਪ ਕੇ ਸੰਸਾਰ ਨਿਸ = ਪ੍ਰਪੰਚ ਤੋਂ ਤਾਰਹੁ = ਤਾਰਨਾ ਕਰੋ **ਵਾ:** ਇਸ ਦੀ ਸਿਆਣ ਕਰੋ ਭਾਵ ਇਸ ਨੂੰ ਸਫਲਾ ਕਰੋ।

## ਗੁਰੁ ਜਹਾਜੁ, ਖੇਵਟੁ ਗੁਰੂ; ਗੁਰ ਬਿਨੁ, ਤਰਿਆ ਨ ਕੋਇ ॥

ਸੰਸਾਰ-ਸਮੁੰਦ੍ਰ ਤੋਂ ਪਾਰ ਕਰਨ ਵਾਸਤੇ ਗੁਰੁ = ਸਤਿਗੁਰੂ ਜੀ ਜਹਾਜ਼ ਦੀ ਨਿਆਈਂ ਹਨ **ਵਾ:** ਗੁਰਾਂ ਦਾ ਉਪਦੇਸ਼ ਜਹਾਜ਼ ਰੂਪ ਹੈ ਤੇ ਗੁਰ = ਸਤਿਗੁਰੂ ਆਪ ਖੇਵਟੁ = ਮਲਾਹ ਦੀ ਨਿਆਈਂ ਹੈ **ਵਾ:** ਸਤਿਗੁਰੂ ਦੇ ਕੋਲ ਨਾਮ ਰੂਪੀ ਜਹਾਜ਼ ਹੈ ਤੇ ਆਪ ਸਤਿਗੁਰੂ ਜੀ ਮਲਾਹ ਰੂਪ ਹੈ **ਵਾ:** ਜਿਵੇਂ ਜਹਾਜ਼ ਨੂੰ ਚਲਾਉਣ ਵਾਲਾ ਕਪਤਾਨ ਹੁੰਦਾ ਹੈ, ਇਸੇ ਪ੍ਰਕਾਰ ਬੁੱਧ ਰੂਪ ਜਹਾਜ਼ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਸਤੇ ਗੁਰੂ ਰੂਪ ਕਪਤਾਨ ਹੈ ਤੇ ਆਸਾ ਤ੍ਰਿਸ਼ਨਾ ਰੂਪੀ ਨਦੀਆਂ ਤੋਂ ਭਗਤੀ ਰੂਪ ਬੇੜੀ 'ਤੇ ਚਾੜ੍ਹ ਕੇ ਪਾਰ ਕਰਨ ਵਾਸਤੇ ਗੁਰੂ ਮਲਾਹ ਦੀ ਨਿਆਈਂ ਹੈ, ਇਹ ਨਿਯਮ ਹੈ ਕਿ ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਆਪਣੇ ਆਪ ਕੋਇ = ਕੋਈ ਵੀ ਸੰਸਾਰ-ਸਮੰਦ੍ਰ ਤੋਂ ਤਰਿਆ = ਤਰ ਨ = ਨਹੀਂ ਸਕਦਾ।

## ਗੁਰਪ੍ਰਸਾਦਿ ਪ੍ਰਭੁ ਪਾਈਐ; ਗੁਰ ਬਿਨੁ ਮੁਕਤਿ ਨ ਹੋਇ ॥

ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਭੁ = ਪਰਮੇਸ਼ਰ ਨੂੰ ਪਾਈਐ = ਪਾਉਣਾ ਕਰੀਦਾ ਹੈ, ਗੁਰ = ਸਤਿਗੁਰੂ ਸਾਹਿਬ ਤੋਂ ਬਿਨੁ = ਬਗ਼ੈਰ ਕੋਈ ਵੀ ਮੁਕਤਿ ਨ = ਨਹੀਂ ਹੋਇ = ਹੁੰਦਾ **ਵਾ:** ਕਿਸੇ ਨੂੰ ਵੀ ਕੈਵਲ ਮੁਕਤਿ = ਮੋਖ ਦੀ ਪ੍ਰਾਪਤੀ ਨਹੀਂ ਹੁੰਦੀ।

## ਗੁਰੁ ਨਾਨਕੁ; ਨਿਕਟਿ ਬਸੈ ਬਨਵਾਰੀ ॥
## ਤਿਨਿ ਲਹਣਾ ਥਾਪਿ; ਜੋਤਿ ਜਗਿ ਧਾਰੀ ॥

ਗੁਰੁ = ਸਤਿਗੁਰੂ ਨਾਨਕ ਦੇਵ ਜੀ ਸੰਸਾਰ ਬਨਵਾਰੀ = ਬਾਗ਼ ਦੇ ਵਾਲੀ ਪਰਮੇਸ਼ਰ ਦੇ ਨਿਕਟਿ = ਨਜ਼ਦੀਕ ਹੀ ਬਸੈ = ਵੱਸਦਾ ਹੈ **ਵਾ:** ਗੁਰੂ ਨਾਨਕ ਦੇਵ ਜੀ ਸੰਸਾਰ ਬਾਗ਼ ਦਾ ਵਾਲੀ ਸਭਨਾਂ ਦੇ ਨਜ਼ਦੀਕ ਵੱਸਦਾ ਹੈ **ਵਾ:** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਉਪਦੇਸ਼ ਦੁਆਰਾ ਨਾਮ ਨੂੰ ਜਪਣ ਵਾਲੇ ਪੁਰਖ ਸੰਸਾਰ ਬਾਗ਼ ਦੇ ਵਾਲੀ ਪਰਮੇਸ਼ਰ ਦੇ ਨਿਕਟ ਵਰਤੀ ਹੋ ਕੇ ਵੱਸਣ ਲੱਗ ਗਏ ਹਨ **ਵਾ:** ਜਦ ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਦਾ ਭਲਾ ਕਰਕੇ ਸੰਸਾਰ ਬਾਗ਼ ਦੇ ਵਾਲੀ ਪਰਮੇਸ਼ਰ ਦੇ ਨਿਕਟਿ = ਨਜ਼ਦੀਕ ਸਚਖੰਡ ਵਿਚ ਜਾ ਕੇ ਵੱਸਣ ਲੱਗੇ, ਭਾਵ ਜੋਤੀ ਜੋਤਿ ਸਮਾਉਣ ਲੱਗੇ ਸਨ, ਤਦ ਤਿਨਿ = ਉਸ ਗੁਰੂ ਨੇ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਨੂੰ ਗੁਰਤਾ ਗੱਦੀ ਤੇ ਥਾਪਿ = ਸੰਸਥਾਪਨ ਕਰਕੇ ਜਗਿ = ਸੰਸਾਰ ਵਿਚ ਆਪਣੀ ਜੋਤਿ ਧਾਰੀ = ਧਾਰਨਾ ਕੀਤੀ **ਵਾ:** ਜਗਿ = ਸੰਸਾਰ ਦੇ ਤਾਰਨ ਵਾਸਤੇ ਆਪਣੀ ਜੋਤ ਗੁਰੂ ਅੰਗਦ ਦੇਵ ਜੀ ਦੇ ਵਿਚ ਧਰੀ, ਰੱਖਣਾ ਕੀਤੀ **ਵਾ:** ਤਦ ਉਸ ਗੁਰੂ ਨੇ ਭਾਈ ਲਹਿਣਾ ਜੀ ਦੀ ਸਿੱਖਾਂ ਵਿੱਚੋਂ ਪਰਖ ਕਰਕੇ ਉਨ੍ਹਾਂ ਵਿਚ ਆਪਣੀ ਜੋਤ ਧਾਰੀ ਤੇ ਸੰਸਾਰ ਦੇ ਭਲੇ ਲਈ ਆਪਣੀ ਗੱਦੀ, ਗੁਰਤਾ ਗੱਦੀ ਉੱਤੇ ਥਾਪਿਆ।

## ਲਹਣੈ; ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ; ਦੀਆ ॥

('ਭੱਲੇ' ਉਚਾਰਣ ਹੈ)

ਭਾਈ ਲਹਣੈ = ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਨੇ ਦੁਨੀਆਂ ਅੰਦਰ ਸਿੱਖੀ ਨੂੰ ਵਧਾਉਣ, ਫੈਲਾਉਣ

ਰੂਪ **ਵਾ:** ਭਜਨ ਸਿਮਰਨ ਕਰਨ ਤੇ ਕਰਾਉਣ ਰੂਪ **ਵਾ:** ਸ਼ੁਭ ਗੁਣਾਂ ਰੂਪੀ **ਵਾ:** ਨਾਮ ਬਾਣੀ ਦੇ ਧਰਮ ਕਾ = ਦਾ ਪੰਥੁ = ਰਸਤਾ ਚਲਾਉਣਾ ਕੀਆ = ਕੀਤਾ।[੧]

ਫੇਰ ਉਸ ਗੁਰੂ ਅੰਗਦ ਦੇਵ ਜੀ ਨੇ ਸਿੱਖਾਂ ਵਿੱਚੋਂ ਪਰਖ ਕਰਕੇ ਭੱਲੇ ਗੋਤ ਦੀ ਸ਼ੋਭਾ ਵਧਾਉਣ ਵਾਲੇ (ਗੁਰੂ) ਅਮਰਦਾਸ ਜੀ ਨੂੰ ਇਹੋ ਧਰਮ ਦੇ ਉਪਦੇਸ਼ ਦਾ ਰਸਤਾ ਚਲਾਉਣ ਵਾਸਤੇ ਗੁਰਤਾ ਗੱਦੀ ਰੂਪ ਤਖ਼ਤ ਦੀਆ = ਦਿੱਤਾ, ਦੇਣਾ ਕੀਤਾ।

## ਤਿਨਿ ਸ੍ਰੀ ਰਾਮਦਾਸੁ ਸੋਢੀ; ਥਿਰੁ ਥਪ੍ਯਉ ॥
## ਹਰਿ ਕਾ ਨਾਮੁ; ਅਖੈ ਨਿਧਿ ਅਪ੍ਯਉ ॥

(ਥਪਿਅਉ ਤੇ ਅਪਿਅਉ ਉਚਾਰਣ ਹੈ, ਅ-ਖੈ ਦਾ ਉਚਾਰਣ ਡੈਸ਼ ਲਗਾ ਕੇ ਹੈ)

ਫੇਰ ਤਿਨਿ = ਉਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸਿੱਖਾਂ ਵਿੱਚੋਂ ਪਰਖ ਕਰ ਕੇ ਸੋਢੀ = ਸੋਢ ਵੰਸ਼ ਦੇ ਸੂਰਜ ਸ੍ਰੀ (ਗੁਰੂ) ਰਾਮਦਾਸ ਸਾਹਿਬ ਜੀ ਨੂੰ ਆਪਣੇ ਥਾਂ ਥਿਰੁ = ਇਸਥਿਤ ਕਰ ਕੇ ਗੁਰਤਾਗੱਦੀ 'ਤੇ ਥਪ੍ਯਉ = ਸੰਸਥਾਪਨ ਕੀਤਾ ਹੈ ਅਤੇ :

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਹਰਿ = ਪਰਮੇਸ਼ਰ ਕਾ = ਦਾ ਨਾਮ ਅੰਮ੍ਰਿਤ ਰੂਪ ਅਖੈ = ਨਾ ਮੁੱਕਣ ਵਾਲਾ ਨਾਸ਼ ਤੋਂ ਰਹਿਤ ਨਿਧਿ = ਖ਼ਜ਼ਾਨਾ ਅਪ੍ਯਉ = ਅਰਪਿਆ, ਬਖ਼ਸ਼ਿਆ ਭਾਵ ਆਪ ਨਾਮ ਜਪਣ ਨੂੰ ਕਹਿਣਾ ਕੀਤਾ ਤੇ ਹੋਰਨਾਂ ਤੋਂ ਜਪਾਉਣ ਰੂਪ ਖ਼ਰਚਾਉਣਾ ਕੀਤਾ।

## ਅਪ੍ਯਉ ਹਰਿ ਨਾਮੁ ਅਖੈ ਨਿਧਿ; ਚਹੁ ਜੁਗਿ ਗੁਰ ਸੇਵਾ ਕਰਿ, ਫਲੁ ਲਹੀਅੰ ॥

ਜੋ ਹਰਿ = ਪਰਮੇਸ਼ਰ ਦਾ ਨਾਮ ਰੂਪ ਅਖੈ = ਨਾ ਮੁੱਕਣ ਵਾਲਾ, ਨਾਸ਼ ਤੋਂ ਰਹਿਤ ਨਿਧਿ = ਖ਼ਜ਼ਾਨਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਅਪ੍ਯਉ = ਅਰਪਨਾ ਕੀਤਾ ਸੀ, ਚਹੁ = ਚਾਰੇ ਜੁਗਾਂ ਵਿਚ ਸਭ ਕਿਸੇ ਨੇ ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰ = ਕਰਕੇ ਹੀ ਹਰੀ ਨਾਮ ਰੂਪ ਫਲ ਲਹੀਅੰ = ਪ੍ਰਾਪਤ ਕੀਤਾ ਹੈ **ਵਾ:** ਚਾਰੇ ਜੁਗਾਂ ਵਾਲੇ ਸੰਸਾਰ ਵਿਚ ਗੁਰਮੁਖ ਜਨਾਂ ਨੇ ਸਤਿਗੁਰਾਂ ਦੀ ਸੇਵਾ ਕਰ ਕੇ ਹੀ ਬ੍ਰਹਮ ਗਿਆਨ ਰੂਪੀ ਫਲ ਨੂੰ ਪ੍ਰਾਪਤ ਕੀਤਾ ਹੈ **ਵਾ:** ਚਹੁ ਜੁਗਿ = ਚੌਹਾਂ ਪੀੜ੍ਹੀਆਂ ਵਿਚ ਗੁਰ ਸੇਵਾ ਕਰ ਕੇ ਹੀ ਗੁਰਤਾ ਗੱਦੀ ਰੂਪ ਫਲ ਲਿਆ ਹੈ।

## ਬੰਦਹਿ ਜੋ ਚਰਣ; ਸਰਣਿ ਸੁਖੁ ਪਾਵਹਿ; ਪਰਮਾਨੰਦ ਗੁਰਮੁਖਿ ਕਹੀਅੰ ॥

ਜੋ=ਜਿਹੜੇ ਇਨ੍ਹਾਂ ਸਤਿਗੁਰਾਂ ਦੇ ਚਰਨਾਂ ਦੀ ਸਰਣਿ = ਓਟ ਵਿਚ ਪੈ ਕੇ ਬੰਦਹਿ = ਬੰਦਨਾ ਕਰਦੇ ਹਨ, ਉਹ ਬ੍ਰਹਮਾਨੰਦ ਰੂਪੀ ਸੁਖੁ = ਅਨੰਦ ਨੂੰ ਪਾਵਹਿ = ਪਾਉਣਾ ਕਰਦੇ ਹਨ **ਵਾ:** ਜਿਹੜੇ ਇਨ੍ਹਾਂ ਗੁਰੂ ਦੇ ਚਰਨਾਂ ਉੱਪਰ ਬੰਦਨਾ ਕਰਦੇ ਹਨ, ਉਹ ਗੁਰਾਂ ਦੀ ਓਟ ਵਿਚ ਪੈਣ ਕਰਕੇ ਸੁਖੁ = ਅਨੰਦ ਨੂੰ ਪਾਉਣਾ ਕਰਦੇ ਹਨ ਕਿਉਂਕਿ ਗੁਰਮੁਖਿ = ਮੁਖੀ ਗੁਰਾਂ ਨੂੰ ਪਰਮਾਨੰਦ ਰੂਪ ਕਹੀਅੰ = ਕਹੀਦਾ ਹੈ **ਵਾ:** ਸਾਰੇ ਗੁਰਮੁਖ ਜਨ, ਸੰਤ ਮਹਾਤਮਾ ਇਹੋ ਕਹਿੰਦੇ ਹਨ ਕਿ ਮੁਖੀ ਗੁਰਾਂ ਦੇ ਬਚਨ ਸੁਣ ਕੇ ਹੀ ਪਰਮਾਨੰਦ ਦੀ ਪ੍ਰਾਪਤੀ ਹੁੰਦੀ ਹੈ।

## ਪਰਤਖਿ ਦੇਹ ਪਾਰਬ੍ਰਹਮੁ ਸੁਆਮੀ; ਆਦਿ ਰੂਪਿ ਪੋਖਣ ਭਰਣੰ ॥

ਜੋ ਆਦਿ = ਆਦੀ ਰੂਪਿ = ਸਰੂਪ **ਵਾ:** ਮੁੱਢ ਸਰੂਪ ਪਰਮੇਸ਼ਰ ਸਾਰਿਆਂ ਜੀਵਾਂ ਦੇ ਪੇਟਾਂ ਨੂੰ ਭਰਣੰ = ਭਰ

---

੧. ਜੈਸਾ ਕਿ : **ਤਿਨ ਇਹ ਕਲ ਮੋ ਧਰਮ ਚਲਾਯੋ ॥ ਸਭ ਸਾਧਨ ਕੋ ਰਾਹੁ ਬਤਾਯੋ ॥**
**ਜੋ ਤਾਂ ਕੇ ਮਾਰਗਿ ਮਹਿ ਆਏ ॥ ਤੇ ਕਬਹੂੰ ਨਹਿ ਪਾਪ ਸੰਤਾਏ ॥੫॥** *(ਸ੍ਰੀ ਦਸਮ ਗ੍ਰੰਥ, ਬਚਿਤ੍ਰ ਨਾਟਕ)*

ਕੇ ਪੋਖਣ = ਪਾਲਣਾ ਪੋਸ਼ਣਾ ਕਰਨ ਵਾਲਾ ਹੈ[1] **ਵਾ:** ਪੋਖਣ ਭਰਣੰ = ਪਾਲ ਕਰਕੇ ਪੁਸ਼ਟ ਕਰਨ ਵਾਲਾ ਹੈ, ਉਸ ਸਾਰਿਆਂ ਦੇ ਸੁਆਮੀ ਮਾਲਕ ਪਾਰਬ੍ਰਹਮੁ = ਪਰਮੇਸ਼ਰ ਨੇ ਆਪ ਹੀ ਇਹ ਹੁਣ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੂਪ ਵਿਚ ਆਪਣੀ ਪ੍ਰਤੱਖ ਦੇਹ = ਦੇਹੀ ਧਾਰੀ ਹੈ।

## ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ;
## ਸ੍ਰੀ ਰਾਮਦਾਸੁ ਤਾਰਣ ਤਰਣੰ ॥੧॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਤੁਸੀਂ ਉਨ੍ਹਾਂ ਗੁਰ = ਪੂਜਨੀਕ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ **ਵਾ:** ਸਤਿਗੁਰੂ = ਸੱਚੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਜੀ ਦੀ ਸੇਵਿ = ਟਹਿਲ ਕੀਤੀ ਹੈ, ਜਾ = ਜਿਨ੍ਹਾਂ ਗੁਰਾਂ ਕੀ = ਦੀ ਅਲਖ = ਲਖਣ ਤੋਂ ਰਹਿਤ ਗਤਿ = ਮਰਯਾਦਾ ਹੈ, ਇਸੇ ਕਰਕੇ ਹੇ ਸ੍ਰੀ = ਸ਼ਿਰੋਮਣੀ ਗੁਰੂ ਰਾਮਦਾਸ ਸਾਹਿਬ ਜੀ! ਤੁਸੀਂ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਣ = ਪਾਰ ਲੰਘਾਉਣ ਵਾਸਤੇ ਤਰਣੰ = ਜਹਾਜ਼ ਰੂਪ ਵਿਚ ਪ੍ਰਗਟ ਹੋਏ ਹੋ।

**ਅਥਵਾ** ਹੇ ਭਾਈ! ਜਾ = ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੀ = ਦੀ ਗਤਿ = ਮਰਯਾਦਾ ਅਲਖ = ਲਖਣ ਤੋਂ ਰਹਿਤ ਹੈ, ਉਸ ਗੁਰ = ਪੂਜਨੀਕ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੇਵਨਾ ਕਰੋ ਜਾਂ ਉਸ ਗੁਰੂ ਦੀ ਟਹਿਲ ਕਰੋ, ਕਿਉਂਕਿ ਸ੍ਰੀ ਗੁਰੂ ਰਾਮਦਾਸ ਜੀ ਜੀਵਾਂ ਦੇ ਤਾਰਨੇ ਲਈ ਤਰਣੰ = ਜਹਾਜ਼ ਰੂਪ ਹਨ ॥੧॥

## ਜਿਹ ਅੰਮ੍ਰਿਤ ਬਚਨ ਬਾਣੀ;
## ਸਾਧੂ ਜਨ ਜਪਹਿ, ਕਰਿ ਬਿਚਿਤਿ ਚਾਓ ॥

('ਬਿ-ਚਿਤਿ' ਉਚਾਰਣ ਹੈ)

ਜਿਹ = ਜਿਸ ਸ੍ਰੀ ਗੁਰੂ ਰਾਮਦਾਸ ਜੀ ਦੀ ਅੰਮ੍ਰਿਤ = ਅਮਰ ਕਰਨ ਵਾਲੀ **ਵਾ:** ਅੰਮ੍ਰਿਤ ਰੂਪ ਬਚਨ = ਵਾਕਾਂ ਵਾਲੀ ਬਾਣੀ ਨੂੰ ਸਾਧੂ = ਸ੍ਰੇਸ਼ਟ ਅਧਿਕਾਰੀ ਜਨ **ਵਾ:** ਬਾਬਾ ਬੁੱਢਾ ਜੀ ਆਦਿ ਸ੍ਰੇਸ਼ਟ ਮਹਾਤਮਾ ਤੇ ਭਗਤ ਜਨ ਜਪਹਿ = ਜਪਦੇ ਹਨ, (ਕਿਵੇਂ ਜਪਦੇ ਹਨ ? ਉੱਤਰ ਬਿ + ਚਿਤਿ) ਬਿ = ਵਿਸ਼ੇਸ਼ ਕਰਕੇ ਚਿਤਿ = ਹਿਰਦੇ ਅੰਦਰ ਚਾਓ = ਉਤਸ਼ਾਹ ਦੇ ਨਾਲ ਜਪਣਾ ਕਰਿ = ਕਰਦੇ ਹਨ **ਵਾ:** ਵਿਸ਼ੇਸ਼ ਕਰਕੇ ਗੁਰ ਉਪਦੇਸ਼ ਦੁਆਰਾ ਰਿਦੇ ਅੰਦਰ ਉਤਸ਼ਾਹ ਨਾਲ ਜਪਣਾ ਕਰਦੇ ਹਨ।

## ਆਨੰਦੁ ਨਿਤ ਮੰਗਲੁ; ਗੁਰ ਦਰਸਨੁ ਸਫਲੁ ਸੰਸਾਰਿ ॥

ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਸਾਧਸੰਗਤ ਰੂਪੀ ਦਰਬਾਰ ਵਿਚ ਆਨੰਦ = ਸੁਖ ਸਰੂਪ ਦਾ ਨਿਤ = ਨਿਤਾਪ੍ਰਤੀ ਮੰਗਲੁ = ਉਤਸ਼ਾਹ (ਅਨੰਦ) ਬਣਿਆ ਰਹਿੰਦਾ ਹੈ **ਵਾ:** ਮੰਗਲੁ = ਖ਼ੁਸ਼ੀ ਬਣੀ ਰਹਿੰਦੀ ਹੈ **ਵਾ:** ਮੰਗਲ = ਕੀਰਤਨ ਗਾਈਦਾ ਹੈ **ਵਾ:** ਮੰਗਲਾਚਾਰ ਹੁੰਦੇ ਹਨ ਅਤੇ ਗੁਰ = ਸਤਿਗੁਰਾਂ ਦਾ ਦਰਸਨੁ = ਦੀਦਾਰ ਸੰਸਾਰਿ = ਜਗਤ ਦੇ ਜੀਵਾਂ ਨੂੰ ਸਫਲੁ = ਸਹਿਤ ਗਿਆਨ ਰੂਪੀ ਫਲ ਦੇ ਕਰਨ ਵਾਲਾ ਹੈ **ਵਾ:** ਗੁਰਾਂ ਦੇ ਸਫਲੁ = ਸਹਿਤ ਗਿਆਨ ਰੂਪੀ ਫਲ ਦੇ **ਵਾ:** ਸਫਲ ਦਰਸ਼ਨ ਕਰਨ ਨਾਲ ਨਿਤਾਪ੍ਰਤੀ ਅਨੰਦਾਇਕ ਮੰਗਲ ਪ੍ਰਾਪਤ ਹੁੰਦੇ ਹਨ **ਵਾ:** ਅਨੰਦ ਰੂਪ ਗੁਰਾਂ ਦੇ ਦਰਸ਼ਨ ਕਰਨ ਨਾਲ ਨਿੱਤ ਮੰਗਲ ਹੁੰਦੇ ਹਨ **ਵਾ:** ਗੁਰਾਂ ਦਾ ਦੀਦਾਰ ਸੰਸਾਰ ਵਿਚ ਸਫਲਾ ਹੈ।

---

੧. ਜੈਸਾ ਕਿ : **ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥** *(ਸ੍ਰੀ ਦਸਮ ਗ੍ਰੰਥ, ਜਾਪੁ ਸਾਹਿਬ)*

## ਸੰਸਾਰਿ ਸਫਲੁ ਗੰਗਾ ਗੁਰ ਦਰਸਨੁ; ਪਰਸਨ ਪਰਮ ਪਵਿਤ੍ਰ ਗਤੇ ॥

ਗੰਗਾ ਨਾਮੇ ਭੱਟ ਕਥਨ ਕਰਦਾ ਹੈ ਕਿ ਸੰਸਾਰਿ = ਜਗਤ ਵਿਚ ਗੁਰ = ਸਤਿਗੁਰੂ ਰਾਮਦਾਸ ਜੀ ਦਾ ਦਰਸਨੁ = ਦੀਦਾਰ ਸਫਲੁ = ਸਹਿਤ ਗਿਆਨ ਰੂਪੀ ਫਲ ਦੇ ਹੈ **ਵਾ:** ਗੰਗਾ ਦੇ ਨਾਲੋਂ ਵੀ ਸਫਲਾ ਹੈ **ਵਾ:** ਜਿਸ ਪ੍ਰਕਾਰ ਹਿੰਦੂ ਲੋਕ ਗੰਗਾ ਵਿਚ ਇਸ਼ਨਾਨ ਕਰ ਕੇ ਪਾਪਾਂ ਦੀ ਨਵਿਰਤੀ ਮੰਨਦੇ ਹਨ, ਇਸੇ ਪ੍ਰਕਾਰ ਭਗਤੀ ਰੂਪ ਗੰਗਾ ਦੇ ਨਾਮ ਰੂਪੀ ਪਾਣੀ ਵਿਚ ਇਸ਼ਨਾਨ ਕਰ ਕੇ ਸੰਸਾਰੀ ਜੀਵਾਂ ਦੇ ਜੀਵਨ ਨੂੰ ਸਫਲਾ ਕਰਨ ਵਾਲੇ **ਵਾ:** ਸੰਸਾਰੀ ਜੀਵਾਂ ਨੂੰ ਸਹਿਤ ਗਿਆਨ ਰੂਪੀ ਫਲ ਦੇ ਕਰਨ ਵਾਲੇ ਗੁਰੂ ਦਾ ਦੀਦਾਰ ਪ੍ਰਾਪਤ ਹੁੰਦਾ ਹੈ ਅਤੇ ਗੁਰੂ ਦਾ ਦਰਸ਼ਨ ਪਰਸਨ = ਪਰਸਨੇ ਕਰਕੇ ਪਰਮ ਪਵਿੱਤਰ ਗਤੇ = ਗਤੀ ਹੁੰਦੀ ਹੈ **ਵਾ:** ਗੁਰੂ ਰਾਮਦਾਸ ਜੀ ਦੇ ਪਵਿਤ੍ਰ = ਉੱਜਲ ਚਰਨਾਂ ਨੂੰ ਪਰਸਨੇ, ਛੂਹਣੇ ਨਾਲ ਪਰਮ = ਵੱਡੀ ਗਤੇ = ਗਤੀ ਭਾਵ ਕੈਵਲ ਮੋਖ ਦੀ ਪ੍ਰਾਪਤੀ ਹੁੰਦੀ ਹੈ। ਜੈਸਾ ਕਿ :

**ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥** *(ਪ੍ਰਭਾਤੀ ਮ: ੧, ਅੰਗ ੧੩੨੯)*

## ਜੀਤਹਿ ਜਮ ਲੋਕੁ, ਪਤਿਤ ਜੇ ਪ੍ਰਾਣੀ; ਹਰਿਜਨ, ਸਿਵ ਗੁਰ ਗ੍ਯਾਨਿ ਰਤੇ ॥

ਜਿਹੜੇ ਹਰਿ = ਪਰਮੇਸ਼ਰ ਦੇ ਪਿਆਰੇ ਜਨ ਪੂਰਨ ਗੁਰਾਂ ਦੁਆਰਾ ਸਿਵ = ਕਲਿਆਣ ਸਰੂਪ ਪਰਮੇਸ਼ਰ ਦੇ ਗਿਆਨ ਵਿਚ ਰਤੇ = ਰੰਗੇ ਹੋਏ ਹਨ, ਜੇ = ਜੇਕਰ ਉਹ ਪਤਿਤ = ਪਾਪੀ ਪ੍ਰਾਣੀ = ਜੀਵ ਵੀ ਹਨ ਤਾਂ ਵੀ ਉਹ ਜਮਲੋਕ ਨੂੰ ਜੀਤਹਿ = ਜਿੱਤ ਲੈਂਦੇ ਹਨ ਭਾਵ ਉਹ ਜਮਲੋਕ ਵਿਚ ਨਹੀਂ ਜਾਂਦੇ।

**ਅਥਵਾ** ਜਿਹੜੇ ਪਤਿਤ = ਗਿਰੇ ਹੋਏ ਜੀਵਨ ਵਾਲੇ ਪੁਰਖ ਆਪਣੀ ਮੁਕਤੀ ਵਾਸਤੇ ਗੁਰ ਉਪਦੇਸ਼ ਦੁਆਰਾ ਸਿਵ = ਕਲਿਆਣ ਸਰੂਪ ਪਰਮੇਸ਼ਰ ਦੇ ਗੁਰ = ਵੱਡੇ ਭਾਵ ਅਪ੍ਰੋਖ ਗਿਆਨ ਵਿਚ ਰੰਗੇ ਹੋਏ ਹਨ, ਉਹ ਹਰਿ = ਪਰਮੇਸ਼ਰ ਦੇ ਪਿਆਰੇ ਜਨ = ਸੇਵਕ ਬਣ ਕੇ ਜਮਲੋਕ ਨੂੰ ਜਿੱਤ ਲੈਂਦੇ ਹਨ ਭਾਵ ਉਨ੍ਹਾਂ ਨੂੰ ਜਮਲੋਕ ਦਾ ਡਰ ਨਹੀਂ ਰਹਿੰਦਾ।

**ਵਾ:** ਜੋ ਹਰੀ ਦੇ ਜਨ = ਪਿਆਰੇ ਗੁਰੂ ਰਾਮਦਾਸ ਜੀ ਹਨ, ਉਨ੍ਹਾਂ ਦੁਆਰਾ ਜੋ ਸਿਵ = ਕਲਿਆਣ ਸਰੂਪ ਦੇ ਗਿਆਨ ਵਿਚ ਰੰਗੇ ਹਨ, ਉਹ ਪ੍ਰਾਣੀ ਭਾਵੇਂ ਪਤਿਤ ਵੀ ਹਨ, ਤਦ ਵੀ ਉਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਜਮਲੋਕ ਜਿੱਤ ਲਿਆ ਹੈ।

## ਰਘੁਬੰਸਿ ਤਿਲਕੁ ਸੁੰਦਰੁ, ਦਸਰਥ ਘਰਿ; ਮੁਨਿ ਬੰਛਹਿ ਜਾ ਕੀ ਸਰਣੰ ॥

ਜਿਵੇਂ ਰਘੁਬੰਸਿ = ਰਘੂਆਂ ਦੀ ਕੁਲ ਵਿਚ ਤਿਲਕੁ = ਸ਼ਿਰੋਮਣੀ, ਟਿੱਕਾ ਰੂਪ ਸੁੰਦਰੁ = ਸੋਹਣੇ ਸਰੂਪ ਵਾਲੇ ਰਾਮ ਚੰਦਰ ਜੀ ਦਸ਼ਰਥ ਦੇ ਘਰ ਪੈਦਾ ਹੋਏ ਸਨ, ਜਾ = ਜਿਨ੍ਹਾਂ ਦੇ ਚਰਨਾਂ ਕੀ = ਦੀ ਸਰਣੰ = ਓਟ ਨੂੰ ਬਾਲਮੀਕ, ਭਾਰਦ੍ਵਾਜ ਆਦਿ ਵੱਡੇ-ਵੱਡੇ ਮੁਨਿ = ਮੁਨੀ ਜਨ ਬੰਛਹਿ = ਲੋਚਦੇ, ਚਾਹੁੰਦੇ ਸਨ।

ਇਸੇ ਪ੍ਰਕਾਰ ਉਸੇ ਹੀ (ਸੂਰਜ ਵੰਸ਼ੀ) ਰਘੂਆਂ ਦੀ ਕੁਲ ਵਿਚ ਦਸ਼ਰਥ ਦੀ ਨਿਆਈਂ ਬਾਬਾ ਹਰਿਦਾਸ ਜੀ ਦੇ ਘਰ ਵਿਚ ਤਿਲਕੁ = ਸ਼ਿਰੋਮਣੀ, ਟਿੱਕਾ ਰੂਪ ਮੁਨੀ ਸੋਹਣੇ ਸਰੂਪ ਵਾਲੇ ਸ੍ਰੀ ਗੁਰੂ ਰਾਮਦਾਸ ਜੀ ਹੋਏ ਹਨ, ਜਿਨ੍ਹਾਂ ਗੁਰਾਂ ਦੇ ਚਰਨਾਂ ਦੀ ਸ਼ਰਨ ਨੂੰ ਵੱਡੇ-ਵੱਡੇ ਮੁਨੀ ਜਨ ਲੋਚਦੇ ਹਨ।

**[ਅੰਗ ੧੪੦੨]**

## ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ;
## ਸ੍ਰੀ ਰਾਮਦਾਸੁ ਤਾਰਣ ਤਰਣੰ ॥੨॥

ਹੇ ਭਾਈ ! ਜਾ = ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੀ = ਦੀ ਗਤਿ = ਮਰਯਾਦਾ ਅਲਖ = ਲਖਣ

ਤੋਂ ਰਹਿਤ ਹੈ, ਉਸ ਗੁਰੁ = ਪੂਜਨੀਕ ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਸੇਵਿ = ਸੇਵਨਾ ਕਰੋ, ਕਿਉਂਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਸਤੇ ਤਰਣੰ = ਜਹਾਜ਼ ਰੂਪ ਹਨ।

**ਅਥਵਾ** ਹੇ ਸ੍ਰੀ ਗੁਰੂ ਰਾਮਦਾਸ ਜੀ ! ਤੁਸੀਂ ਉਨ੍ਹਾਂ ਗੁਰ = ਪੂਜਨੀਕ ਸਤਿਗੁਰੂ ਅਮਰਦਾਸ ਜੀ ਦੀ **ਵਾ:** ਸੱਚੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਦੀ ਸੇਵਿ = ਟਹਿਲ ਕੀਤੀ ਹੈ, ਜਾ = ਜਿਨ੍ਹਾਂ ਗੁਰਾਂ ਕੀ = ਦੀ ਅਲਖ = ਲਖਣ ਤੋਂ ਰਹਿਤ ਗਤਿ = ਮਰਯਾਦਾ ਹੈ, ਇਸੇ ਕਰਕੇ ਹੇ ਸ੍ਰੀ = ਸ਼ਿਰੋਮਣੀ ਗੁਰੂ ਰਾਮਦਾਸ ਜੀ ! ਤੁਸੀਂ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਣ = ਪਾਰ ਲੰਘਾਉਣ ਵਾਸਤੇ ਤਰਣੰ = ਜਹਾਜ਼ ਰੂਪ ਵਿਚ ਪ੍ਰਗਟ ਹੋਏ ਹੋ॥੨॥

## ਸੰਸਾਰੁ ਅਗਮ ਸਾਗਰੁ ਤੁਲਹਾ; ਹਰਿ ਨਾਮੁ ਗੁਰੂ ਮੁਖਿ ਪਾਯਾ ॥

ਸੰਸਾਰ ਸਾਗਰੁ = ਸਮੁੰਦਰ ਬੜਾ ਅਗੰਮ ਹੈ **ਵਾ:** ਗੰਮਤਾ ਤੋਂ ਰਹਿਤ ਹੈ, ਇਸ ਤੋਂ ਪਾਰ ਲੰਘਣ ਵਾਸਤੇ ਜਨਾਂ ਨੇ ਹਰਿ = ਪਰਮੇਸ਼ਰ ਦਾ ਨਾਮ ਰੂਪੀ ਤੁਲਹਾ = ਜਹਾਜ਼ ਮੁਖਿ = ਮੁਖੀ ਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਦੁਆਰਾ ਪਾਇਆ ਹੈ।

**ਅਥਵਾ** ਜੋ ਸੰਸਾਰ-ਸਮੁੰਦ੍ਰ ਅਗੰਮ, ਗੰਮਤਾ ਤੋਂ ਰਹਿਤ ਹੈ, ਇਸ ਤੋਂ ਪਾਰ ਕਰਨ ਵਾਸਤੇ ਗੁਰੂ ਨੇ ਜਨਾਂ ਨੂੰ ਪ੍ਰੇਮ ਰੂਪੀ ਤੁਲਹਾ ਦਿੱਤਾ ਹੈ, ਜੋ ਹਰੀ ਨਾਮ ਰੂਪ ਅੰਮ੍ਰਿਤ ਗੁਰੂ ਨੇ ਮੁਖਿ = ਮੂੰਹ ਵਿਚ ਪਾਇਆ ਹੈ, ਇਹ ਜਹਾਜ਼ 'ਤੇ ਚੜ੍ਹਾਇਆ ਹੈ **ਵਾ:** ਰਾਗ ਦ੍ਵੈਖ ਰੂਪੀ ਨਾਲਿਆਂ ਤੋਂ ਪਾਰ ਹੋਣ ਵਾਸਤੇ ਪ੍ਰੇਮ ਰੂਪੀ ਤੁਲਹਾ ਹੈ, ਜੋ ਹਰੀ ਨਾਮ ਰੂਪੀ ਅੰਮ੍ਰਿਤ ਗੁਰੂ ਸਾਹਿਬ ਜੀ ਨੇ ਮੁਖ ਵਿਚ ਪਾਇਆ ਹੈ, ਇਹ ਸੰਸਾਰ-ਸਮੁੰਦ੍ਰ ਤੋਂ ਪਾਰ ਹੋਣ ਵਾਸਤੇ ਜਹਾਜ਼ ਰੂਪ ਹੈ।

## ਜਗਿ ਜਨਮ ਮਰਣੁ, ਭਗਾ; ਇਹ ਆਈ ਹੀਐ ਪਰਤੀਤਿ ॥

('ਭੱਗਾ' ਉਚਾਰਣ ਹੈ)

ਉਨ੍ਹਾਂ ਜੀਵਾਂ ਦਾ ਜਗਿ = ਜਗਤ ਵਿੱਚੋਂ ਜਨਮ = ਜੰਮਣਾ ਮਰਣਾ ਭਗਾ = ਭੱਜ ਗਿਆ ਹੈ, ਨਵਿਰਤ ਹੋ ਗਿਆ ਹੈ, ਜਿਨ੍ਹਾਂ ਦੇ ਹੀਐ = ਹਿਰਦੇ ਵਿਚ ਇਹ ਪਰਤੀਤਿ = ਪਰਤੀਤੀ ਆਈ = ਆ ਗਈ ਹੈ ਕਿ ਗੁਰੂ ਰਾਮਦਾਸ ਜੀ ਸਾਹਿਬ ਜੀ ਆਪ ਹੀ ਜੋਤੀ ਸਰੂਪ ਹੈ **ਵਾ:** ਇਹ ਭਰੋਸਾ ਆ ਗਿਆ ਹੈ ਕਿ ਹਰੀ ਨਾਮ ਹੀ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਲਾ ਹੈ।

## ਪਰਤੀਤਿ ਹੀਐ ਆਈ, ਜਿਨ ਜਨ ਕੈ; ਤਿਨ ਕਉ ਪਦਵੀ ਉਚ ਭਈ ॥

ਜਿਨ = ਜਿਨ੍ਹਾਂ ਜਨ = ਪੁਰਖਾਂ, ਭਗਤ ਜਨਾਂ ਕੈ = ਦੇ ਹੀਐ = ਹਿਰਦੇ ਵਿਚ ਹਰੀ ਨਾਮ ਦੀ ਬਾਬਤ ਪਰਤੀਤਿ = ਪ੍ਰਤੀਤੀ ਆਈ = ਆ ਗਈ ਹੈ, ਤਿਨ = ਉਨ੍ਹਾਂ ਕਉ = ਨੂੰ ਤੁਰੀਆ ਪਦ ਰੂਪ ਉਚ = ਉੱਚੀ ਪਦਵੀ ਦੀ ਪ੍ਰਾਪਤੀ ਭਈ = ਹੋਈ ਹੈ।

## ਤਜਿ ਮਾਇਆ ਮੋਹੁ, ਲੋਭੁ ਅਰੁ ਲਾਲਚੁ; ਕਾਮ ਕ੍ਰੋਧ ਕੀ ਬ੍ਰਿਥਾ ਗਈ ॥

ਉਨ੍ਹਾਂ ਨੇ ਮਾਇਆ ਦਾ ਮੋਹੁ = ਸਨੇਹ ਤਜਿ = ਤਿਆਗ ਦਿੱਤਾ ਹੈ, ਪਦਾਰਥਾਂ ਨੂੰ ਜੋੜਨ ਦਾ ਲੋਭੁ = ਲਾਲਚ ਅਰੁ = ਅਤੇ ਪਦਾਰਥਾਂ ਨੂੰ ਖਾਣ ਦਾ ਲਾਲਚ ਵੀ ਛੱਡ ਦਿੱਤਾ ਹੈ **ਵਾ:** ਸਰੀਰਾਂ ਦਾ ਮੋਹ ਅਤੇ ਦੁਨੀਆਂ ਦੇ ਭੋਗਾਂ ਪਦਾਰਥਾਂ ਦਾ ਲੋਭ ਤੇ ਲਾਲਚ ਛੱਡ ਦਿੱਤਾ ਹੈ ਅਤੇ ਉਨ੍ਹਾਂ ਦੇ ਅੰਦਰੋਂ ਕਾਮ, ਕ੍ਰੋਧ ਆਦਿ ਵਿਕਾਰਾਂ ਕੀ = ਦੀ ਬ੍ਰਿਥਾ = ਪੀੜਾ ਵੀ ਦੂਰ ਹੋ ਗਈ ਹੈ।

## ਅਵਲੋਕ੍ਯਾ ਬ੍ਰਹਮੁ ਭਰਮੁ ਸਭੁ ਛੁਟਕ੍ਯਾ; ਦਿਬ੍ਯ ਦ੍ਰਿਸ੍ਟਿ ਕਾਰਣ ਕਰਣੰ ॥

('ਅਵਲੋਕਿਆ', 'ਛੁਟਕਿਆ', 'ਦਿੱਬਅ' ਉਚਾਰਣ ਹੈ)

ਉਨ੍ਹਾਂ ਨੇ ਬ੍ਰਹਮ ਆਤਮਾ ਸਰੂਪ ਨੂੰ ਅਵਲੋਕ੍ਯਾ = ਵੇਖ ਲਿਆ ਹੈ, ਇਸ ਕਰਕੇ ਉਨ੍ਹਾਂ ਦਾ ਸਭੁ = ਸਾਰਾ ਭਰਮ ਛੁਟਕ੍ਯਾ = ਛੁੱਟ, ਨਵਿਰਤ ਹੋ ਗਿਆ ਹੈ ਅਤੇ ਉਨ੍ਹਾਂ ਦੀ ਐਸੀ ਦਿਬ੍ਯ ਦ੍ਰਿਸ੍ਟਿ = ਗਿਆਨ ਦ੍ਰਿਸ਼ਟੀ ਹੋ ਗਈ ਹੈ ਕਿ ਸਾਰਿਆਂ ਕਾਰਣ = ਕਾਰਜਾਂ ਨੂੰ ਕਰਣੰ = ਕਰਨ ਵਾਲਾ ਪਰਮੇਸ਼ਰ ਆਪ ਹੀ ਸਭ ਥਾਂ ਵਿਆਪਕ ਪ੍ਰਤੀਤ ਹੁੰਦਾ ਹੈ **ਵਾ:** ਹਰੇਕ ਥਾਂ ਸਾਰਿਆਂ ਕਾਰਜਾਂ ਨੂੰ ਕਰਨ ਵਾਲਾ ਪਰਮੇਸ਼ਰ ਦਿੱਸ ਪੈਣਾ, ਉਨ੍ਹਾਂ ਦੀ ਐਸੀ ਵੱਡੀ ਗਿਆਨ ਵਾਲੀ ਦ੍ਰਿਸ਼ਟੀ ਹੋ ਗਈ ਹੈ। ਜੈਸਾ ਕਿ :

**ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ ॥**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥** *(ਸ੍ਰੀ ਦਸਮ ਗ੍ਰੰਥ)*

**ਅਥਵਾ** ਉਨ੍ਹਾਂ ਨੂੰ ਸਾਰਿਆਂ ਨਾਲ ਕਾਰਜ ਕਰਨ ਵਾਲੇ ਹਰੀ ਦੀ ਪ੍ਰਾਪਤੀ ਵਾਲੀ ਦਿਬ੍ਯ ਦ੍ਰਿਸ੍ਟਿ = ਗਿਆਨ ਦ੍ਰਿਸ਼ਟੀ ਦੀ ਪ੍ਰਾਪਤੀ ਹੋਈ ਹੈ, ਜਿਸ ਕਰਕੇ ਉਨ੍ਹਾਂ ਦਾ ਸਾਰਾ ਭਰਮ ਛੁੱਟ ਗਿਆ ਹੈ ਤੇ ਸਾਰੇ ਥਾਵਾਂ ਵਿਚ ਬ੍ਰਹਮ ਨੂੰ ਵਿਆਪਕ ਦੇਖਣਾ ਕੀਤਾ ਹੈ।

## ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ; ਸ੍ਰੀ ਰਾਮਦਾਸੁ ਤਾਰਣ ਤਰਣੰ ॥੩॥

ਹੇ ਭਾਈ! ਜਿਸ ਸ੍ਰੀ ਗੁਰੂ ਰਾਮਦਾਸ ਜੀ ਕੀ = ਦੀ ਅਲਖ = ਲਖਣ ਤੋਂ ਰਹਿਤ ਗਤਿ = ਮਰਯਾਦਾ ਹੈ, ਉਸ ਗੁਰੁ = ਪੂਜਨੀਕ ਸਤਿਗੁਰੁ = ਸੱਚੇ ਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਸੇਵਿ = ਸੇਵਨਾ ਕਰੋ, ਕਿਉਂਕਿ ਸ੍ਰੀ ਗੁਰੂ ਰਾਮਦਾਸ ਜੀ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਸਤੇ ਤਰਣੰ = ਜਹਾਜ਼ ਰੂਪ ਹਨ।

**ਅਥਵਾ** ਹੇ ਸ੍ਰੀ ਗੁਰੂ ਰਾਮਦਾਸ ਜੀ! ਤੁਸੀਂ ਉਨ੍ਹਾਂ ਗੁਰ = ਪੂਜਨੀਕ ਸਤਿਗੁਰੂ ਅਮਰਦਾਸ ਜੀ ਦੀ **ਵਾ:** ਸੱਚੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਦੀ ਸੇਵਿ = ਟਹਿਲ ਕੀਤੀ ਹੈ, ਜਾ = ਜਿਨ੍ਹਾਂ ਗੁਰਾਂ ਦੀ ਅਲਖ = ਲਖਣ ਤੋਂ ਰਹਿਤ ਗਤਿ = ਮਰਯਾਦਾ ਹੈ, ਇਸੇ ਕਰਕੇ ਹੇ ਸ੍ਰੀ = ਸ਼ਿਰੋਮਣੀ ਗੁਰੂ ਰਾਮਦਾਸ ਜੀ! ਤੁਸੀਂ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਣ = ਪਾਰ ਲੰਘਾਉਣ ਵਾਸਤੇ ਤਰਣੰ = ਜਹਾਜ਼ ਰੂਪ ਵਿਚ ਪ੍ਰਗਟ ਹੋਏ ਹੋ ॥੩॥

## ਪਰਤਾਪੁ ਸਦਾ ਗੁਰ ਕਾ ਘਟਿ ਘਟਿ; ਪਰਗਾਸੁ ਭਯਾ ਜਸੁ ਜਨ ਕੈ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਾ = ਦਾ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਸਦਾ = ਹਮੇਸ਼ਾਂ ਹੀ ਪਰਤਾਪੁ = ਤੇਜ਼ ਪ੍ਰਭਾਵ ਹੋ ਰਿਹਾ ਹੈ **ਵਾ:** ਪਰਤਾਪੁ = ਵਡਿਆਈ ਹੋ ਰਹੀ ਹੈ, ਅਤੇ ਐਸੇ ਗੁਰਾਂ ਦਾ ਜਸੁ = ਕੀਰਤਨ ਕਰਨ ਵਾਲੇ ਭਗਤ ਜਨਾਂ ਕੈ = ਦੇ ਹਿਰਦੇ ਅੰਦਰ ਅਪੋਖ ਗਿਆਨ ਦਾ ਪਰਗਾਸੁ = ਪ੍ਰਕਾਸ਼ ਭਯਾ = ਹੋਇਆ ਹੈ।

ਗੁਰਮੁਖ ਜਨਾਂ ਦੇ ਘਟਿ ਘਟਿ ਵਿਚ ਹਮੇਸ਼ਾਂ ਹੀ ਗੁਰਾਂ ਦੇ ਜੱਸ ਦਾ ਪਰਤਾਪ ਪਰਗਾਸੁ = ਪ੍ਰਗਟ ਹੋਇਆ ਹੈ **ਵਾ:** ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦਾ ਜੱਸ ਕੀਤਾ ਹੈ, ਉਨ੍ਹਾਂ ਦੇ ਹਿਰਦੇ ਵਿਚ ਗਿਆਨ ਦੇ ਪ੍ਰਤਾਪ ਦਾ ਪ੍ਰਕਾਸ਼ ਹੋਇਆ ਹੈ।

## ਇਕਿ ਪੜਹਿ ਸੁਣਹਿ, ਗਾਵਹਿ; ਪਰਭਾਤਿਹਿ ਕਰਹਿ ਇਸ੍ਨਾਨੁ ॥

ਗੁਰਮੁਖ ਜਨ ਪਰਭਾਤਿਹਿ = ਅੰਮ੍ਰਿਤ ਵੇਲੇ (ਸਵਾ ਪਹਿਰ ਦੇ ਤੜਕੇ) ਉੱਠ ਕੇ ਇਸ੍ਨਾਨੁ = ਨਹਾਉਣਾ

ਕਰਦੇ ਹਨ[1], ਇਕ ਪ੍ਰੇਮ ਨਾਲ ਬਾਣੀ ਪੜਹਿ = ਪੜ੍ਹਦੇ ਹਨ, ਇਕ ਕੰਨਾਂ ਦੁਆਰਾ ਪ੍ਰੇਮ ਨਾਲ ਬਾਣੀ ਸੁਣਹਿ = ਸੁਣਦੇ ਹਨ ਅਤੇ ਇਕ ਜੀਭਾ ਨਾਲ ਬਾਣੀ ਗਾਵਹਿ = ਗਾਉਂਦੇ ਹਨ।

**ਨੋਟ :** ਏਥੇ ਭੱਟਾਂ ਨੇ ਗੁਰੂ ਕਾਲ ਦੀ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ, ਨਾਮ ਜਪਣ, ਬਾਣੀ ਪੜ੍ਹਨ ਦੀ ਰੀਤੀ ਨੂੰ ਕਥਨ ਕੀਤਾ ਹੈ।

**ਅਥਵਾ** ਇਕ ਗੁਰਸਿੱਖ ਅੰਮ੍ਰਿਤ ਵੇਲੇ ਉੱਠ ਕੇ ਨਾਮ ਰੂਪੀ ਜਲ ਵਿਚ ਅਭਿਆਸ ਕਰਨ ਰੂਪ ਮਨ ਦਾ ਇਸ਼ਨਾਨ ਕਰਦੇ ਹਨ, ਸ਼ਬਦ ਦੀ ਵੀਚਾਰ ਕਰਨ ਰੂਪ ਪੜ੍ਹਦੇ ਹਨ, ਸ਼ਰਧਾ ਤੇ ਵਿਸ਼ਵਾਸ਼ ਰੂਪੀ ਕੰਨਾਂ ਨਾਲ ਸੁਣਦੇ ਹਨ ਅਤੇ ਪ੍ਰੀਤ ਰੂਪੀ ਜੀਭਾ ਨਾਲ ਗਾਉਂਦੇ ਹਨ।

## ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ; ਗੁਰ ਪੂਜਾ, ਬਿਧਿ ਸਹਿਤ ਕਰੰ ॥

ਗੁਰਮੁਖ ਜਨ ਪਰਭਾਤਿ = ਅੰਮ੍ਰਿਤ ਵੇਲੇ ਇਸ੍ਨਾਨ = ਨਹਾਉਣਾ ਕਰਦੇ ਹਨ ਅਤੇ ਆਪਣੇ ਮਨ ਨੂੰ ਸੁਧ = ਪਵਿੱਤਰ ਕਰਨ ਲਈ ਬਿਧਿ = ਵਿਧੀ ਦੇ ਸਹਿਤ ਗੁਰੂ ਜੀ ਦਾ ਪੂਜਾ = ਪੂਜਨ ਕਰੰ = ਕਰਦੇ ਹਨ **ਵਾ:** ਮਨ ਨੂੰ ਸ਼ੁੱਧ ਕਰਨ ਲਈ ਅੰਮ੍ਰਿਤ ਵੇਲੇ ਨਾਮ ਰੂਪੀ ਜਲ ਨਾਲ ਇਸ਼ਨਾਨ ਕਰਦੇ ਹਨ **ਵਾ:** ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ, ਅੰਦਰੋਂ ਰਾਗ ਦ੍ਵੈਖ ਰੂਪੀ ਮੈਲ ਧੋ ਕੇ, ਸ਼ੁੱਧ ਮਨ ਹੋ ਕੇ ਬਿਧਿ = ਵਿਧੀ ਸਹਿਤ ਨਾਲ **ਵਾ:** ਬਿਧਿ = ਮਰਯਾਦਾ ਦੇ ਸਮੇਤ ਗੁਰ = ਸਤਿਗੁਰੂ ਸਾਹਿਬ ਜੀ ਦੀ ਪੂਜਾ ਕਰੰ = ਕਰਦੇ ਹਨ **ਵਾ:** ਗੁਰਾਂ ਦਾ ਪੂਜਨ ਕਰਦੇ ਹਨ **ਵਾ:** ਵਿਧੀ ਪੂਰਵਕ ਆਪਣੇ ਅੰਗਾਂ, ਇੰਦ੍ਰੀਆਂ ਨੂੰ ਨਾਮ ਸਿਮਰਨ ਵਿਚ ਜੋੜਨ ਰੂਪ ਗੁਰਾਂ ਦੀ ਪੂਜਾ ਕਰਦੇ ਹਨ।

## ਕੰਚਨੁ ਤਨੁ ਹੋਇ ਪਰਸਿ ਪਾਰਸ ਕਉ; ਜੋਤਿ ਸਰੂਪੀ ਧ੍ਯਾਨੁ ਧਰੰ ॥

ਜਿਹੜੇ ਗੁਰੂ ਨੂੰ ਜੋਤਿ = ਜੋਤੀ ਸਰੂਪ ਪਰਮੇਸ਼ਰ ਦਾ ਸਰੂਪ ਜਾਣ ਕੇ ਗੁਰਾਂ ਦੇ ਚਰਨਾਂ ਦਾ ਧਿਆਨ ਧਰੰ = ਧਰਦੇ ਹਨ, ਉਨ੍ਹਾਂ ਦਾ ਗੁਰੂ ਪਾਰਸ ਕਉ = ਦੇ ਨਾਲ ਪਰਸਿ = ਪਰਸਨੇ (ਛੂਹਣੇ) ਕਰਕੇ ਸੂਖਮ ਤਨੁ = ਸਰੀਰ ਕੰਚਨੁ = ਸੋਨੇ ਵਤ ਸ਼ੁੱਧ ਹੋਇ = ਹੋ ਜਾਂਦਾ ਹੈ।

**ਵਾ:** ਉਹ ਗੁਰ ਉਪਦੇਸ਼ ਰੂਪੀ ਪਾਰਸ ਨਾਲ ਪਰਸ ਕੇ ਬਾਰਾਂ ਵੰਨੀ ਦੇ ਕੰਚਨ ਦਾ ਤਨੁ = ਸਰੂਪ ਹੀ ਹੋ ਜਾਂਦੇ ਹਨ **ਵਾ:** ਸੋਨੇ ਵਤ ਸ਼ੁੱਧ ਮਨ ਤਨ ਵਾਲੇ ਹੋ ਜਾਂਦੇ ਹਨ **ਵਾ:** ਸੋਨੇ ਵਤ ਸੂਖਮ ਸਰੀਰ ਨੂੰ ਸ਼ੁੱਧ ਕਰਕੇ ਬ੍ਰਹਮ ਦਾ ਰੂਪ ਹੀ ਹੋ ਜਾਂਦੇ ਹਨ, ਜਿਹੜੇ ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਚਰਨਾਂ ਦਾ ਧਿਆਨ ਧਰਦੇ ਹਨ **ਵਾ:** ਜੋਤਿ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦਾ ਧਿਆਨ ਧਰਦੇ ਹਨ।

## ਜਗਜੀਵਨੁ ਜਗੰਨਾਥੁ, ਜਲ ਥਲ ਮਹਿ; ਰਹਿਆ ਪੂਰਿ ਬਹੁ ਬਿਧਿ ਬਰਨੰ ॥

ਉਹ ਪਰਮੇਸ਼ਰ ਜਗਜੀਵਨੁ = ਜਗਤ ਦਾ ਜੀਵਨ ਰੂਪ, ਜਗੰਨਾਥੁ = ਜਗਤ ਦਾ ਸੁਆਮੀ, ਜਲ = ਤਰਲ ਥਾਵਾਂ ਤੇ ਥਲ = ਖ਼ੁਸ਼ਕ ਥਾਵਾਂ ਮਹਿ = ਵਿਚ ਵਿਆਪਕ ਹੈ, ਉਹ ਪ੍ਰਭੂ ਹੀ ਆਤਮਾ ਰੂਪ ਹੋ ਕੇ ਸਾਰਿਆਂ ਵਿਚ ਪੂਰਿ = ਪਰੀਪੂਰਨ ਹੋ ਰਿਹਾ ਹੈ, ਜਿਸ ਨੂੰ ਵੇਦਾਂ ਸ਼ਾਸਤ੍ਰਾਂ ਨੇ ਬਹੁ = ਬਹੁਤ ਬਿਧਿ = ਤਰ੍ਹਾਂ ਨਾਲ ਬਰਨੰ = ਵਰਣਨ ਕੀਤਾ ਹੈ।

**ਦ੍ਰਿਸ਼ਟਾਂਤ :** ਜਿਵੇਂ ਛੇ ਨੇਤਰਹੀਣਾਂ ਨੂੰ (ਜੋ ਹਾਥੀ ਦੇ ਬਾਰੇ ਜਾਨਣਾ ਚਾਹੁੰਦੇ ਸਨ) ਕਿਸੇ ਨੇ ਹਾਥੀ ਵਿਖਾਇਆ। ਇਕ ਨੂੰ ਲੱਤਾਂ ਦਿਖਾਈਆਂ, ਦੂਜੇ ਨੂੰ ਸੁੰਡ, ਤੀਜੇ ਨੂੰ ਪੂਛ, ਚੌਥੇ ਨੂੰ ਪੇਟ, ਪੰਜਵੇਂ ਨੂੰ ਕੰਨ, ਛੇਵੇਂ ਨੂੰ ਸਿਰ ਦਿਖਾਇਆ। ਉਹ ਛੇ ਨੇਤਰਹੀਣ ਵਿਚਾਰ ਕਰਨ ਲੱਗੇ ਕਿ ਹਾਥੀ ਕਿਹੋ ਜਿਹਾ ਹੈ ਤਾਂ ਜੋ

---

੧. **ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥** *(ਅੰਗ ੧੧੯੫)*

ਜੋ ਹਾਥੀ ਦਾ ਅੰਗ ਹੱਥਾਂ ਨਾਲ ਸਪਰਸ਼ ਕਰਕੇ ਸਮਝਿਆ, ਉਹ ਦੱਸਣ ਲੱਗੇ। ਜਿਸ ਨੇ ਲੱਤਾਂ ਟੋਹ ਕੇ ਵੇਖੀਆਂ ਸਨ, ਉਹ ਕਹਿਣ ਲੱਗਾ ਕਿ ਹਾਥੀ ਥਮਲੇ ਵਰਗਾ ਹੁੰਦਾ ਹੈ, ਦੂਜਾ ਜਿਸ ਨੇ ਸੁੰਡ ਵੇਖੀ ਸੀ, ਉਹ ਕਹਿਣ ਲੱਗਾ ਕਿ ਹਾਥੀ ਕੇਲੇ ਵਰਗਾ ਹੁੰਦਾ ਹੈ, ਤੀਜੇ ਨੇ ਪੂੰਛ ਵੇਖੀ ਸੀ, ਉਹ ਕਹਿਣ ਲੱਗਾ ਕਿ ਹਾਥੀ ਰੱਸੇ ਵਰਗਾ ਹੁੰਦਾ ਹੈ, ਚੌਥਾ ਜਿਸ ਨੇ ਪੇਟ ਵੇਖਿਆ ਸੀ, ਉਹ ਕਹਿਣ ਲੱਗਾ ਕਿ ਹਾਥੀ ਗਹੀਰੇ ਵਰਗਾ ਹੁੰਦਾ ਹੈ, ਭਾਵ ਗੁਹਾਰੇ ਵਰਗਾ ਹੁੰਦਾ ਹੈ। ਛੇਵਾਂ ਜਿਸ ਨੇ ਸਿਰ ਵੇਖਿਆ ਸੀ, ਉਹ ਕਹਿਣ ਲੱਗਾ ਕਿ ਹਾਥੀ ਮੁਨਾਰੇ ਵਰਗਾ ਹੁੰਦਾ ਹੈ, ਇਉਂ ਉਨ੍ਹਾਂ ਦਾ ਆਪਸ ਵਿਚ ਮਤਭੇਦ ਹੋ ਗਿਆ, ਇਕ ਦੂਸਰੇ ਨਾਲ ਸਹਿਮਤ ਨਾ ਹੋਣ, ਇੱਕੋ ਹਾਥੀ ਨੂੰ ਛੇ ਪ੍ਰਕਾਰ ਦਾ ਕਿਵੇਂ ਆਖਿਆ ਜਾ ਸਕਦਾ ਹੈ ? ਉਥੇ ਇਕ ਸੁਜਾਖਾ ਬੰਦਾ ਆ ਗਿਆ। ਉਸ ਨੇ ਕਿਹਾ ਕਿ ਝਗੜਾ ਨਾ ਕਰੋ ਤੁਹਾਨੂੰ ਇੱਕੋ ਹਾਥੀ ਦੇ ਵੱਖੋ-ਵੱਖਰੇ ਅੰਗ ਦਿਖਾਏ ਹਨ, ਸਮੁੱਚੇ ਰੂਪ ਵਿਚ ਹਾਥੀ ਇੱਕੋ ਹੀ ਹੈ।

ਇਉਂ ਛੇ ਸ਼ਾਸਤ੍ਰ ਇੱਕੋ ਬ੍ਰਹਮ ਦਾ ਹੀ ਕਥਨ ਕਰਦੇ ਹਨ :੧. ਸਾਂਖ ਸ਼ਾਸਤ੍ਰ ਚੇਤਨ ਦੇ ਸਰੂਪ ਨੂੰ ਜਾਨਣ ਵਾਸਤੇ ਸਹਾਇਕ ਹੈ, ੨. ਨਿਆਂਇਕ ਸ਼ਾਸਤ੍ਰ ਪਰਮੇਸ਼ਰ ਨੂੰ ਕਰਤਾ ਸਿੱਧ ਕਰਨ ਲਈ ਸਹਾਇਕ ਹੈ, ੩. ਵਿਸ਼ੇਖਕ ਸ਼ਾਸਤ੍ਰ ਸਮਾਂ ਐਵੇਂ ਨਾ ਲੰਘਾਉ, ਸਮੇਂ ਦੀ ਕਦਰ ਕਰਨ ਵਿਚ ਸਹਾਇਕ ਹੈ, ੪. ਪੂਰਬ ਮੀਮਾਂਸਾ ਚੰਗੇ ਕਰਮ ਕਰਨ ਲਈ ਸਹਾਇਕ ਹੈ, ੫. ਯੋਗ (ਪਤੰਜਲ) ਚਿੱਤ ਦੀ ਇਕਾਗਰਤਾ ਵਾਸਤੇ ਸਹਾਇਕ ਹੈ, ੬. ਵੇਦਾਤ ਸ਼ਾਸਤ੍ਰ ਗਿਆਨ ਵਾਸਤੇ ਸਹਾਇਕ ਹੈ, ਇਉਂ ਛੇ ਸ਼ਾਸਤ੍ਰਾਂ ਦਾ ਛੇ ਅੰਗੀ ਉਪਦੇਸ਼ ਹੈ।

## ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ;
## ਸ੍ਰੀ ਰਾਮਦਾਸੁ ਤਾਰਣ ਤਰਣੰ ॥੪॥

ਜਾ = ਜਿਸ ਸ੍ਰੀ ਗੁਰੂ ਰਾਮਦਾਸ ਜੀ ਕੀ = ਦੀ ਅਲਖ = ਲਖਣ ਤੋਂ ਰਹਿਤ ਗਤਿ = ਮਰਯਾਦਾ ਹੈ, ਉਸ ਗੁਰੁ = ਪੂਜਨੀਕ ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਸੇਵਿ = ਸੇਵਨਾ ਕਰੋ, ਕਿਉਂਕਿ ਸ੍ਰੀ = ਸ਼ਿਰੋਮਣੀ ਗੁਰੂ, ਸਤਿਗੁਰੂ ਸ੍ਰੀ ਗੁਰੂ ਰਾਮਦਾਸ ਹੀ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਸਤੇ ਤਰਣੰ = ਜਹਾਜ਼ ਰੂਪ ਹਨ ॥੪॥

## ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ; ਤੇਈ ਜੀਵ ਕਾਲ ਤੇ ਬਚਾ ॥

(‘ਬਚਾ’ ਦਾ ਉਚਾਰਣ ਪੋਲਾ ਹੈ)

ਜਿਨਹੁ = ਜਿਨ੍ਹਾਂ ਨੇ ਧ੍ਰੂ ਭਗਤ ਵਾਂਗ ਇਹ ਬਾਤ = ਗੱਲ ਨਿਸ੍ਚਲ = ਨਿਸਚੇ ਕਰਕੇ ਜਾਣੀ ਹੈ ਕਿ ਗੁਰਾਂ ਦਾ ਉਪਦੇਸ਼ ਹੀ ਸੰਸਾਰ-ਸੰਮੁੰਦ੍ਰ ਤੋਂ ਤਾਰਨ ਵਾਲਾ ਹੈ, ਤੇਈ = ਉਹ ਜੀਵ ਕਾਲ ਤੇ = ਤੋਂ ਬਚਾ = ਬਚ ਗਏ ਹਨ **ਵਾ:** ਜਿਵੇਂ ਧ੍ਰੂ ਭਗਤ ਨੇ ਨਾਰਦ ਤੋਂ ਉਪਦੇਸ਼ ਲੈ ਕੇ ਨਿਸਚਾ ਕੀਤਾ ਸੀ, ਇਸੇ ਤਰ੍ਹਾਂ ਹੀ ਜਿਨ੍ਹਾਂ ਨੇ ਗੁਰੂ ਰਾਮਦਾਸ ਸਾਹਿਬ ਜੀ ਦੀ ਨਾਮ ਬਾਣੀ ਜਪਣ ਵਾਲੀ ਗੱਲ ਨਿਸਚੇ ਕਰਕੇ ਜਾਣੀ ਹੈ **ਵਾ:** ਜਿਨ੍ਹਾਂ ਨੇ ਆਪਣੇ ਚਿੱਤ ਦੀ ਬਿਰਤੀ ਨੂੰ ਧ੍ਰੂ ਵਾਂਗ ਅਚੱਲ ਕਰਨ ਵਾਲੀ ਗੱਲ ਜਾਣੀ ਹੈ ਜਾਂ ਧ੍ਰੂ ਵਾਂਗ ਚਿੱਤ ਦੀ ਬਿਰਤੀ ਨੂੰ ਤੁਰੀਆ ਪਦ ਵਿਚ ਟਿਕਾਉਣ ਵਾਲੀ ਗੱਲ ਜਾਣੀ ਹੈ, ਉਹ ਕਾਲ ਤੋਂ ਬਚ ਗਏ ਹਨ।

## ਤਿਨ੍ ਤਰਿਓ ਸਮੁਦ੍ਰੁ ਰੁਦ੍ਰੁ, ਖਿਨ ਇਕ ਮਹਿ;
## ਜਲਹਰ ਬਿੰਬ ਜੁਗਤਿ ਜਗੁ ਰਚਾ ॥

ਤਿਨ੍ = ਉਨ੍ਹਾਂ ਨੇ ਰੁਦ੍ਰੁ = ਭਿਆਨਕ ਸੰਸਾਰ-ਸਮੁੰਦ੍ਰ ਇਕ ਖਿਨ = ਛਿਨ ਦੇ ਮਹਿ = ਵਿਚ ਤਰਿਓ = ਤਰਿਆ ਹੈ, ਜਿਹੜਾ ਜਗੁ = ਸੰਸਾਰ ਪਰਮੇਸ਼ਰ ਨੇ ਜੁਗਤਿ = ਜੁਗਤੀ, ਤਰੀਕੇ ਦੇ ਨਾਲ ਜਲਹਰ = ਬੱਦਲਾਂ ਦੇ ਬਿੰਬ = ਪਰਛਾਵੇਂ ਵਾਂਗ ਰਚਾ = ਰਚਨਾ ਕੀਤਾ ਹੈ **ਵਾ:** (ਜਲ + ਹਰ) ਹਰ = ਪਰਮੇਸ਼ਰ ਨੇ ਜਲ = ਪਾਣੀ ਦੇ

ਬਿੰਬ = ਬੁਦਬੁਦੇ ਦੀ ਜੁਗਤਿ = ਨਿਆਈਂ ਰਚਨਾ ਕੀਤਾ ਹੈ, **ਵਾ:** ਜਲ ਦੇ ਬੁਦਬੁਦੇ ਦੀ ਨਿਆਈਂ ਜੁਗਤੀ ਨਾਲ ਰਚਨਾ ਕੀਤਾ ਹੈ।

**ਵਾ:** ਜਿਵੇਂ ਪਾਣੀ ਦੇ ਸਾਰੇ ਬਿੰਬ = ਬੁਲਬੁਲਿਆਂ ਵਿਚ ਜਲਹਰ = ਪਾਣੀ ਹੀ ਪਾਣੀ ਹੁੰਦਾ ਹੈ ਭਾਵ ਬੁਦਬੁਦੇ, ਝੱਗ, ਲਹਿਰਾਂ ਆਦਿ ਵਿਚ ਪਾਣੀ ਹੀ ਪਾਣੀ ਹੁੰਦਾ ਹੈ, ਇਸੇ ਪ੍ਰਕਾਰ ਸਾਰੇ ਚੇਤਨ ਬ੍ਰਹਮ ਰੂਪ ਪਾਣੀ ਹੀ ਪਾਣੀ ਹੈ, ਜਿਸ ਨੇ ਬੁਦਬੁਦੇ ਦੀ ਨਿਆਈਂ ਸੰਸਾਰ ਦੇ ਅੰਦਰ ਜੀਵਾਂ ਦੇ ਸਰੀਰ ਰਚਨਾ ਕੀਤੇ ਹਨ ਭਾਵ ਲਹਿਰਾਂ ਦੀ ਨਿਆਈਂ ਈਸ਼ਰ ਹੈ, ਝੱਗ ਦੀ ਨਿਆਈਂ ਸਰੀਰ ਹਨ, ਬੁਦਬੁਦੇ ਦੀ ਨਿਆਈਂ ਜੀਵ ਹਨ, ਇਸ ਪ੍ਰਕਾਰ ਚੇਤਨ ਰੂਪ ਬ੍ਰਹਮ ਨੇ ਜੁਗਤੀ ਦੇ ਨਾਲ ਸੰਸਾਰ ਰਚਨਾ ਕੀਤਾ ਹੈ **ਵਾ:** ਬਿੰਬ = ਬੁਦਬੁਦੇ ਦੇ ਸਦਰਸ਼ ਜਗਤ ਦੀ ਜੁਗਤੀ ਰਚਨਾ ਕੀਤੀ ਹੈ **ਵਾ:** ਬ੍ਰਹਮ ਜਲ ਰੂਪ ਹੈ ਤੇ ਜੀਵ ਬੁਦਬੁਦੇ ਰੂਪ ਹਨ ਭਾਵ ਜਿਵੇਂ ਜਲ ਤੋਂ ਬੁਦਬੁਦਾ ਪੈਦਾ ਹੁੰਦਾ ਹੈ, ਇਸੇ ਪ੍ਰਕਾਰ ਜਗਤ ਬੁਦਬੁਦੇ ਦੀ ਜੁਗਤੀ ਨਾਲ ਰਚਿਆ ਹੈ। ਜੈਸਾ ਕਿ :

**ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥ ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥**

*(ਸਲੋਕ ਮ: ੯, ਅੰਗ ੧੪੨੭)*

## ਕੁੰਡਲਨੀ ਸੁਰਝੀ, ਸਤਸੰਗਤਿ; ਪਰਮਾਨੰਦ, ਗੁਰੂ ਮੁਖਿ ਮਚਾ॥

('ਮੱਚਾ' ਉਚਾਰਣ ਹੈ)

ਸਤਿਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਨਾਲ ਮਿਲ ਕੇ ਕੁੰਡਲਨੀ = ਭੁਜੰਗਮਾ ਨਾੜੀ ਸੁਰਝੀ = ਸੁਲਝ (ਖੁੱਲ੍ਹ) ਗਈ ਹੈ **ਵਾ:** ਸਤਿਸੰਗਤ ਨਾਲ ਮਿਲ ਕੇ ਚਿਦ ਜੜ੍ਹ ਗ੍ਰੰਥੀ ਦੀ ਕੁੰਡਲਨੀ = ਗੱਠ (ਗੰਢ) **ਵਾ:** ਅਵਿੱਦਿਆ ਰੂਪੀ ਗੱਠ **ਵਾ:** ਮਨ ਦੀ ਗੁੰਝਲ ਸੁਲਝ (ਖੁੱਲ੍ਹ) ਗਈ ਹੈ, ਅਤੇ ਗੁਰੂ ਸਾਹਿਬ ਜੀ ਦੁਆਰਾ ਪਰਮਾਨੰਦ = ਵੱਡੇ ਅਨੰਦ ਵਾਲੇ ਪਰਮੇਸ਼ਰ ਦਾ ਨਾਮ ਅੰਮ੍ਰਿਤ ਮੁਖਿ = ਮੂੰਹ ਨਾਲ ਜਪਣ ਰੂਪ ਮਚਾ = ਛਕਣਾ ਕੀਤਾ ਹੈ **ਵਾ:** ਅੰਤਹਕਰਣ ਰੂਪੀ ਮੁਖ ਵਿਚ ਜਪਣ ਰੂਪ ਛਕਣਾ ਕੀਤਾ ਹੈ **ਵਾ:** ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਪਰਮਾਨੰਦ ਸਰੂਪ ਪਰਮੇਸ਼ਰ ਦੇ ਨਾਮ ਨੂੰ ਮਚਾ = ਉਚਾਰਣ ਕਰਨ ਵਿਚ ਲੱਗੇ ਰਹਿੰਦੇ ਹਾਂ **ਵਾ:** ਮੁਖੀ ਗੁਰਾਂ ਦੁਆਰਾ ਅੰਤਹਕਰਣ ਦੇ ਅੰਦਰ ਪਰਮਾਨੰਦ ਸਰੂਪ ਨੂੰ ਸਖਿਆਤ ਕਰਕੇ ਮਚਾ = ਤ੍ਰਿਪਤ ਹੋ ਗਏ ਹਾਂ।

**ਅਥਵਾ** ਜਿਨ੍ਹਾਂ ਨੇ ਗੁਰੂ ਜੀ ਦੀ ਸਤਿਸੰਗਤ ਦੁਆਰਾ ਪਰਮਾਨੰਦ ਸਰੂਪ ਪਰਮੇਸ਼ਰ ਦੇ ਨਾਮ ਅੰਮ੍ਰਿਤ ਵਿਚ ਮਚਾ = ਤਦਾਕਾਰ ਹੋਣਾ ਕੀਤਾ ਹੈ, ਉਨ੍ਹਾਂ ਦੀ ਸਤਿਸੰਗਤ ਦੇ ਪ੍ਰਤਾਪ ਨਾਲ ਕੁੰਡਲਨੀ = ਭੁਜੰਗਮਾ ਨਾੜੀ ਖੁੱਲ੍ਹ ਗਈ ਹੈ।

**ਅਥਵਾ** ਇਸ ਤੁਕ ਵਿਚ ਭੱਟਾਂ ਨੇ ਜੋਗੀਆਂ ਦੀ ਪ੍ਰਕਿਰਿਆ ਸੰਖੇਪ ਕਰਕੇ ਵਰਣਨ ਕੀਤੀ ਹੈ ਕਿ ਜੋ ਜੋਗੀ ਜਨ ਜੋਗਾ ਅਭਿਆਸੀ ਜੋਗੀਆਂ ਦੀ ਸਤਿਸੰਗਤ ਕਰਦੇ ਹਨ, ਉਹ ਜੋਗੀ ਗੁਰਾਂ ਦੇ ਮੁਖੋਂ ਜੋਗ ਦੇ ਸਾਧਨ ਸਿੱਖ ਕੇ ਭੁਜੰਗਮਾ ਨਾੜੀ ਦੀ ਕੁੰਡਲਨੀ ਨੂੰ ਸੁਲਝਾ ਲੈਂਦੇ ਹਨ, ਇਸ ਨਾੜੀ ਨੇ ਮੂਲ ਦੁਆਰੇ ਤੋਂ ਦਸਮ ਦੁਆਰ ਤੱਕ ਅੰਦਰ ਸੱਪ ਵਾਂਗ ਵਲ ਮਾਰੇ ਹੁੰਦੇ ਹਨ, ਜਿਸ ਕਰਕੇ ਇਸ ਨੂੰ ਭੁਜੰਗਮਾ ਨਾੜੀ ਕਹਿੰਦੇ ਹਨ, ਇਹ ਅੰਦਰੋਂ ਮਿੱਝ ਨਾਲ ਭਰੀ ਹੁੰਦੀ ਹੈ, ਜੋਗੀ ਜਨ ਜੋਗਾ ਅਭਿਆਸ ਦੇ ਤਰੀਕੇ ਨਾਲ ਮਿੱਝ ਨੂੰ ਪਿਘਲਾ ਲੈਂਦੇ ਹਨ ਤੇ ਉਸ ਦੇ ਵਿਚ ਪ੍ਰਾਣ ਪ੍ਰਵੇਸ਼ ਕਰਦੇ ਹਨ, ਫੇਰ ਦਸਮ ਦੁਆਰ ਵਿਚ ਪ੍ਰਾਣ ਚੜ੍ਹਾਅ ਲੈਂਦੇ ਹਨ, ਉਸ ਸਮੇਂ ਦਸਮ ਦੁਆਰ ਵਿੱਚੋਂ ਟਪਕਦਾ ਪਰਮਾਨੰਦ = ਵੱਡਾ ਅਨੰਦ (ਬ੍ਰਹਮਾਨੰਦ) ਨੂੰ ਮਚਾ = ਛਕਣਾ ਕਰਦੇ ਹਨ, ਇਹ ਸਭ ਕੁਝ ਜੋਗੀ ਗੁਰੂ ਦੇ ਮੁਖ ਦੁਆਰਾ ਮਿਲੀ ਸਿੱਖਿਆ ਕਾਰਨ ਹੀ ਜੋਗਾ ਅਭਿਆਸੀ ਕਰਦਾ ਹੈ।

ਅੱਗੇ ਗੰਗਾ ਨਾਮੇ ਭੱਟ ਆਪਣੇ ਸਾਥੀ ਭੱਟਾਂ ਨੂੰ ਕਹਿੰਦਾ ਹੈ :

## ਸਿਰੀ ਗੁਰੂ ਸਾਹਿਬੁ ਸਭ ਊਪਰਿ; ਮਨ, ਬਚ ਕ੍ਰੰਮ ਸੇਵੀਐ ਸਚਾ ॥੫॥

ਸਿਰੀ = ਸ਼ਿਰੋਮਣੀ ਗੁਰੂ ਰਾਮਦਾਸ ਸਾਹਿਬ ਜੀ ਸਭ = ਸਾਰਿਆਂ ਤੋਂ ਊਪਰਿ = ਉੱਤੇ ਭਾਵ ਉੱਚੇ ਹਨ, ਇਸ ਲਈ ਸਚਾ = ਸੱਚੇ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਨੂੰ ਮਨ, ਬਚ = ਬਾਣੀ, ਕ੍ਰੰਮ = ਸਰੀਰ ਕਰਕੇ ਸੇਵੀਐ = ਸੇਵਨਾ ਕਰੋ ॥੫॥

ਇਥੋਂ ਤੱਕ ਗੰਗਾ ਨਾਮੇ ਭੱਟ ਦੇ ਪੰਜ ਸਵਈਏ ਆਏ ਹਨ। ਅਗਲੇ ਅੱਠ ਸਵਈਏ ਗੋਇੰਦ ਭੱਟ ਦੇ ਆਉਣਗੇ, ਜਿਨ੍ਹਾਂ ਵਿੱਚੋਂ ਪੰਜ ਸਵਈਆਂ ਦੀ ਅਲੱਗ ਚਾਲ ਹੈ ਅਤੇ ਤਿੰਨ ਦੀ ਅਲੱਗ ਚਾਲ ਹੈ।

## ਵਾਹਿਗੁਰੂ ਵਾਹਿਗੁਰੂ ਵਾਹਿਗੁਰੂ; ਵਾਹਿ ਜੀਉ ॥

ਸਤਿਗੁਰੂ ਨਾਨਕ ਦੇਵ ਜੀ ਵਾਹਿਗੁਰੂ = ਪਰਮੇਸ਼ਰ ਦਾ ਸਰੂਪ ਹਨ, ਸਤਿਗੁਰੂ ਅੰਗਦ ਦੇਵ ਜੀ ਵੀ ਵਾਹਿਗੁਰੂ = ਪਰਮੇਸ਼ਰ ਦਾ ਸਰੂਪ ਹਨ, ਸਤਿਗੁਰੂ ਅਮਰਦਾਸ ਸਾਹਿਬ ਜੀ ਵੀ ਵਾਹਿਗੁਰੂ = ਪਰਮੇਸ਼ਰ ਦਾ ਸਰੂਪ ਹਨ, ਸਤਿਗੁਰੂ ਰਾਮਦਾਸ ਸਾਹਿਬ ਜੀ ਵੀ ਸਾਰਿਆਂ ਜੀਵਾਂ ਨੂੰ ਜੀਉ = ਜੀਵਨ ਦਾਨ ਦੇਣ ਵਾਲੇ ਵਾਹਿ = ਅਸਚਰਜ ਸਰੂਪ ਪਰਮੇਸ਼ਰ ਦਾ ਰੂਪ ਹਨ।

**ਅਥਵਾ** ਜੀਉ = ਹੇ ਪਿਆਰੇ ਜੀ ! ਵਾਹਿਗੁਰੂ ਗੁਰਮੰਤਰ ਪਿੱਛੇ ਭੂਤਕਾਲ ਵਿਚ ਵੀ ਵਾਹਿ = ਧੰਨਤਾ ਦੇ ਯੋਗ ਸੀ, ਵਾਹਿਗੁਰੂ ਗੁਰਮੰਤਰ ਹੁਣ ਵਰਤਮਾਨ ਸਮੇਂ ਵਿਚ ਵੀ ਧੰਨਤਾ ਦੇ ਯੋਗ ਹੈ, ਵਾਹਿਗੁਰੂ ਗੁਰਮੰਤਰ ਅੱਗੇ ਭਵਿੱਖਤ ਕਾਲ ਵਿਚ ਵੀ ਧੰਨਤਾ ਦੇ ਯੋਗ ਹੋਵੇਗਾ।

**ਅਥਵਾ** (ਵਾ + ਹਿ + ਗੁ + ਰੂ) ਵਾ = ਵਿਆਪਕ, ਹਿ = ਪ੍ਰਗਟ, ਗੁ = ਭੂਮਾ ਰੂਪ ਰੂ = ਚੇਤਨ ਬ੍ਰਹਮ ਭਾਵ ਜੋ ਭੂਮਾ ਰੂਪ ਚੇਤਨ ਬ੍ਰਹਮ ਸਾਰੇ ਥਾਵਾਂ ਵਿਚ ਵਿਆਪਕ ਤੇ ਪ੍ਰਗਟ ਰੂਪ ਹੈ, (ਵਾ + ਹਿ + ਗੁ+ ਰੂ) ਜੋ ਵਾ = ਵੈਰਾਟ, ਹਿ = ਹਿਰਨ ਗਰਭ, ਗੁ = ਗੁਪਤ, ਅੱਬਿਆਕ੍ਰਿਤ ਆਦਿ ਨੂੰ ਪ੍ਰਕਾਸ਼ਣ ਵਾਲਾ ਰੂ = ਚੇਤਨ ਬ੍ਰਹਮ ਹੈ, ਜੋ (ਵਾ + ਹਿ + ਗੁ + ਰੂ) ਵਾ = ਵਿਸ਼ੂ ਨਾਮੇ ਜੀਵ, ਹਿ = ਤੈਜਸੂ ਨਾਮੇ ਜੀਵ, ਗੁ = ਗੁਪਤ, ਪ੍ਰਾਗਯ ਨਾਮੇ ਜੀਵ ਆਦਿ ਤਿੰਨਾਂ ਦਾ ਸਾਖੀ ਰੂ = ਚੇਤਨ ਸਰੂਪ ਬ੍ਰਹਮ ਹੈ, ਉਹ ਸਾਰਿਆਂ ਜੀਵਾਂ ਨੂੰ ਜੀਵਣ ਦਾਨ ਦੇਣ ਵਾਲਾ ਤੇ ਚਾਰੇ ਯੁੱਗਾਂ ਵਿਚ ਵਾਹਿ = ਅਸਚਰਜ ਰੂਪ ਹੈ, ਧੰਨਤਾ ਦੇ ਯੋਗ ਹੈ।[੧]

ਅਰਥਾਤ ਜਿਸ ਵੇਲੇ ਪ੍ਰਭੂ ਨੇ ਘੁੱਪ ਹਨੇਰਾ ਕੀਤਾ ਹੋਇਆ ਤੇ ਕੋਈ ਵੀ ਰਚਨਾ ਨਹੀਂ ਰਚੀ ਸੀ, ਮਹਾਰਾਜ ਸਾਹਿਬ ਜੀ ਮਾਇਆ ਸਬਲ ਹੋ ਕੇ ਸਮਾਧੀ ਵਿਚ ਬੈਠੇ ਸਨ, ਜੈਸਾ ਕਿ :

**ਜੁਗ ਛਤੀਹ ਕੀਓ ਗੁਬਾਰਾ ॥ ਤੂ ਆਪੇ ਜਾਣਹਿ ਸਿਰਜਣਹਾਰਾ ॥** *(ਅੰਗ ੧੦੬੧)*

**ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥**
**ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥੧॥** *(ਅੰਗ ੧੦੨੬)*

ਉਸ ਵੇਲੇ ਅੰਤਰਜਾਮੀ ਨੇ ਨੌਂ ਯੁੱਗ ਵਾਵੇ ਅੱਖਰ ਦਾ ਜਾਪ ਕੀਤਾ ਸੀ, ਨੌਂ ਯੁੱਗ ਹਾਹੇ ਅੱਖਰ ਦਾ ਜਾਪ ਕੀਤਾ ਸੀ, ਨੌਂ ਯੁੱਗ ਗੱਗੇ ਅੱਖਰ ਦਾ ਜਾਪ ਕੀਤਾ ਸੀ, ਨੌਂ ਯੁੱਗ ਰਾਰੇ ਅੱਖਰ ਦਾ ਜਾਪ ਕੀਤਾ ਸੀ, ਇਸ ਪ੍ਰਕਾਰ ਪਰਮੇਸ਼ਰ ਨੇ ਛੱਤੀਹ ਯੁੱਗਾਂ ਵਿਚ ਵਾਹਿਗੁਰੂ ਮੰਤਰ ਬਣਾਇਆ ਸੀ, ਜੋ ਪਰਮੇਸ਼ਰ ਨੇ ਸਤਿਗੁਰੂ

---

੧. ਇਕ ਸਮੇਂ ਕਾਂਸ਼ੀ ਵਿਚਲੇ ਕੁਝ ਪੰਡਿਤਾਂ ਨੇ ਸ਼ੰਕਾ ਕੀਤੀ ਕਿ ਵਾਹਿਗੁਰੂ ਪਦ ਦਾ ਵੇਦਾਂ ਅਨੁਸਾਰ ਕੋਈ ਅਰਥ ਨਹੀਂ ਬਣਦਾ, ਇਸ ਲਈ ਇਹ ਮੰਤ੍ਰ ਨਿਰਾਰਥ ਹੈ ਤਦੋਂ ਪੰਡਤ ਈਸ਼ਰ ਸਿੰਘ ਜੀ ਕਾਂਸ਼ੀ ਵਾਲਿਆਂ ਨੇ ਵਾਹਿਗੁਰੂ ਗੁਰਮੰਤਰ ਦੇ ਪੰਜ ਸੌ ਅਰਥ ਕਰਕੇ ਸਾਰੀਆਂ ਸਭਾਵਾਂ ਜਿੱਤੀਆਂ ਸੀ ਅਤੇ ਆਖਿਆ ਸੀ ਕਿ ਵਾਹਿਗੁਰੂ ਸ਼ਬਦ ਸਾਰਿਆਂ ਦਾ ਸ਼ਿਰੋਮਣੀ ਤੇ ਮੂਲ ਰੂਪ ਹੈ ਬਾਕੀ ਸਾਰੇ ਮੰਤਰ ਟੀਕਾ ਰੂਪ ਹਨ। ਇਕ ਬਾਬੇ ਬਕਾਲੇ ਵਾਲੇ ਗਿਆਨੀ ਭਗਤ ਸਿੰਘ ਜੀ ਹੋਏ ਹਨ, ਉਨ੍ਹਾਂ ਨੇ ਵਾਹਿਗੁਰੂ ਪਦ ਦੇ ਸਤਾਰਾਂ ਅਰਥ ਕੀਤੇ ਸਨ।

ਨਾਨਕ ਰੂਪ ਧਾਰ ਕੇ ਦੁਨੀਆਂ ਨੂੰ ਬਖ਼ਸ਼ਿਸ਼ ਕੀਤਾ ਹੈ, ਸਤਿਗੁਰਾਂ ਨੇ ਭਾਵੇਂ ਪਹਿਲਾਂ ਇਹ ਵਾਹਿਗੁਰੂ ਮੰਤਰ ਬਾਨੀ ਵਿਚ ਅਲੋਪ ਰੱਖਿਆ ਸੀ ਭਾਵ ਇਸ ਨੂੰ ਅਸਚਰਜ ਰੂਪ ਕਿਹਾ ਸੀ, ਪਰੰਤੂ ਜਦ ਸਾਂਝੇ ਸਤਿਗੁਰਾਂ ਦਾ ਸਿੱਖਾਂ, ਭੱਟਾਂ ਨੇ ਉਪਦੇਸ਼ ਸੁਣਿਆ ਸੀ, ਤਦ ਭੱਟ ਇਸ ਨੂੰ ਵਾਹਿਗੁਰੂ ਮੰਤਰ ਨੂੰ ਗੁਪਤ ਨਹੀਂ ਰੱਖ ਸਕੇ ਜਾਂ ਗੁਰਾਂ ਨੇ ਸਿੱਖਾਂ, ਭੱਟਾਂ ਦੇ ਮੁਖ ਦੁਆਰਾ ਇਹ ਵਾਹਿਗੁਰੂ ਮੰਤਰ ਪ੍ਰਗਟ ਕਰ ਦਿੱਤਾ ਹੈ।

ਅਰਥਾਤ ਜਿਵੇਂ ਬ੍ਰਿਛ, ਪੌਦੇ ਆਦਿ ਦਾ ਮੂਲ ਬੀਜ ਹੁੰਦਾ ਹੈ, ਇਸੇ ਤਰ੍ਹਾਂ ਚਾਰੇ ਯੁੱਗਾਂ ਦੇ ਸਾਰੇ ਨਾਮ ਰੂਪ ਬ੍ਰਿਛਾਂ ਆਦਿ ਦਾ ਮੂਲ ਵਾਹਿਗੁਰੂ ਮੰਤਰ ਰੂਪ ਬੀਜ ਹੈ, ਜਿਵੇਂ ਸਤਿਜੁੱਗ ਦੇ ਵਾਸੁਦੇਵ ਮੰਤਰ ਦਾ ਬੀਜ ਰੂਪ 'ਵਾਵਾ' ਅੱਖਰ ਹੈ, ਤ੍ਰੇਤੇ ਯੁੱਗ ਦੇ ਹਰੀ ਮੰਤਰ ਦਾ ਬੀਜ ਰੂਪ 'ਹਾਹਾ' ਅੱਖਰ ਹੈ, ਦੁਆਪਰ ਯੁੱਗ ਦੇ ਗੋਬਿੰਦ ਮੰਤਰ ਦਾ ਬੀਜ ਰੂਪ 'ਗੱਗਾ' ਅੱਖਰ ਹੈ, ਕਲਿਜੁੱਗ ਦੇ ਰਾਮ ਮੰਤਰ ਦਾ ਬੀਜ ਰੂਪ 'ਰਾਰਾ' ਅੱਖਰ ਹੈ।

**ਅਥਵਾ** ਬ੍ਰਹਮਾ ਜੀ ਦੇ ਤਾਈਂ ਵਾਸੁਦੇਵ ਦਾ ਸਫੁਰਨ ਕੀਤਾ ਸੀ, ਹਰਿ ਸ਼ਬਦ ਮਨੂ ਵਖਤ ਪ੍ਰਗਟ ਹੋਇਆ, ਗੋਬਿੰਦ ਸ਼ਬਦ ਬਿਆਸ ਵੇਲੇ ਪ੍ਰਗਟ ਹੋਇਆ, ਰਾਮ ਸ਼ਬਦ ਸ਼ੰਕਰਚਾਰੀਆ ਆਦਿ ਸੰਤਾਂ ਭਗਤਾਂ ਵੇਲੇ ਪ੍ਰਗਟ ਹੋਇਆ ਸੀ, ਪਰਮੇਸ਼ਰ ਨੇ ਗੁਰੂ ਨਾਨਕ ਰੂਪ ਧਾਰ ਕੇ ਚੌਹਾਂ ਨਾਮਾਂ ਨੂੰ ਇਕੱਠਾ ਉਚਾਰਣ ਕਰਕੇ ਸਾਰੀ ਸ਼ਕਤੀ, ਪ੍ਰਤਾਪ ਵਾਹਿਗੁਰੂ ਗੁਰਮੰਤਰ ਵਿਚ ਰੱਖ ਦਿੱਤਾ ਹੈ ਭਾਵ ਪਹਿਲੇ ਯੁੱਗਾਂ ਦੇ ਜਾਪ ਤਾਂ ਇਕ-ਇਕ ਅੱਖਰ ਜੋ ਨੌਂ-ਨੌਂ ਯੁੱਗ ਸੋਧਿਆ ਗਿਆ ਸੀ, ਉਹ ਬੀਜ ਰੂਪ ਵਿਚ ਦਿੱਤਾ ਸੀ ਤੇ ਕਲਿਜੁੱਗ ਵਿਚ ਗੁਰੂ ਨਾਨਕ ਰੂਪ ਹੋ ਕੇ ਅੰਤਰਜਾਮੀ ਨੇ ਗੁਰਸਿੱਖਾਂ ਨੂੰ ਵਾਹਿਗੁਰੂ ਮੰਤਰ ਸੰਪੂਰਨ ਰੂਪ ਵਿਚ ਪ੍ਰਗਟ ਕਰਕੇ ਦਿੱਤਾ ਹੈ, ਇਸੇ ਕਰਕੇ ਇਹ ਬਚਨ ਕਹੇ ਹਨ, ਜੈਸਾ ਕਿ :

**ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ ॥੧੮॥**

*(ਸੋਰਠਿ ਕੀ ਵਾਰ ਮ: ੪, ਅੰਗ ੬੪੯)*

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੂਜਰੀ ਦੀ ਵਾਰ ਅੰਦਰ ਚੌਦਵੇਂ ਸਲੋਕ ਤੋਂ ਲੈ ਕੇ ਅਠਾਰ੍ਹਵੇਂ ਸਲੋਕ ਤੱਕ ਵਾਹਿਗੁਰੂ ਗੁਰਮੰਤਰ ਦੀ ਹੀ ਮਹੱਤਤਾ ਉਚਾਰਣ ਕੀਤੀ ਹੈ। ਜੈਸਾ ਕਿ :

**ਸਲੋਕੁ ਮਃ ੩ ॥ ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ ॥**
**ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥**
**ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ॥**
**ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥**
**ਮਃ ੩ ॥ ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ ॥**
**ਪੂਰੈ ਸਬਦਿ ਪ੍ਰਭੁ ਮਿਲਿਆ ਆਈ ॥**
**ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ ॥**
**ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ ॥**
**ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥੨॥**

*(ਗੂਜਰੀ ਕੀ ਵਾਰ, ਅੰਗ ੫੧੪)*

**ਸਲੋਕੁ ਮਃ ੪ ॥ ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ॥**
**ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥**
**ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥**
**ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥**
**ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥**
**ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥੧॥**

*(ਗਉੜੀ ਕੀ ਵਾਰ ਸਲੋਕ ਬਾਈਵਾਂ, ਅੰਗ ੩੧੮)*

**ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥**
**ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥**
**ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ ॥੩॥** *(ਮਲਾਰ ਮਹਲਾ ੩, ਅੰਗ ੧੨੭੬)*

***ਨੋਟ :*** ਪੁਰਾਤਨਤਾ ਅਨੁਸਾਰ ਸੰਪ੍ਰਦਾਈ ਗਿਆਨੀ ਸਿੰਘ 'ਵਾਹੁ ਵਾਹੁ' ਪਦ ਦਾ ਅਰਥ ਵਾਹਿਗੁਰੂ ਵਾਹਿਗੁਰੂ ਹੀ ਕਰਦੇ ਆ ਰਹੇ ਹਨ।

ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਵੀ ਅਨੇਕਾਂ ਵਾਰ ਵਾਹਿਗੁਰੂ ਸ਼ਬਦ ਭਾਈ ਬਾਲੇ ਨੇ ਹਰੇਕ ਸਾਖੀ ਪੂਰਨ ਹੋਈ ਤੋਂ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਅੰਦਰ ਉਚਾਰਣ ਕੀਤਾ ਹੋਇਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਵਿਚ ਅਨੇਕਾਂ ਵਾਰ ਵਾਹਿਗੁਰੂ ਮੰਤਰ ਲਿਖਿਆ ਹੈ, ਜੈਸਾ ਕਿ :

**ੴ ਵਾਹਿਗੁਰੂ ਜੀ ਕੀ ਫਤਹ ॥**

ਅਤੇ ਕਈ ਥਾਂ ਐਸਾ ਲਿਖਿਆ ਹੈ :

**ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥**

ਸ੍ਰੀ ਸਰਬ ਲੋਹ ਗ੍ਰੰਥ ਵਿਚ ਵੀ ਸ੍ਰੀ ਕਲਗ਼ੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਨੇ ਵਾਹਿਗੁਰੂ ਮੰਤ੍ਰ ਦੀ ਮਹਿਮਾਂ ਕਰਦਿਆਂ ਐਸਾ ਕਥਨ ਕੀਤਾ ਹੈ। ਜੈਸਾ ਕਿ :

**ਸਾਰ ਮੰਤ੍ਰ ਚਾਰੋਂ ਕਾ ਚਾਰ ॥ ਵਾਹਿਗੁਰੂ ਮੰਤ੍ਰ ਨਿਰਧਾਰ ॥**
**ਕਲਪ ਕਲਪ ਪ੍ਰਭ ਅਖਛਰ ਕਹੀ ॥ ਸ੍ਰੀ ਗੁਰ ਨਾਨਕ ਜਾਪਯੋ ਸਹੀ ॥**
**ਨਿਜ ਆਤਮ ਪਰਮਾਤਮਾ ਦਰਸਾਯੋ ॥ ਚਾਰ ਕਲਪ ਮਹਿ ਮੰਤ੍ਰ ਸਰਮਾਯੋ ॥**
**ਸਾ ਮੰਤ੍ਰ ਪ੍ਰਭ ਖਾਲਸਹ ਦੀਨਾ ॥ ਵਾਹਿਗੁਰੂ ਪਦ ਪਾਵਨ ਕੀਨਾ ॥** *(ਸ੍ਰੀ ਸਰਬ ਲੋਹ ਪ੍ਰਕਾਸ਼ ਗ੍ਰੰਥ)*

ਭਾਈ ਗੁਰਦਾਸ ਸਾਹਿਬ ਜੀ ਨੇ ਵੀ ਆਪਣੀ ਰਚਨਾ ਵਿਚ ਵਾਹਿਗੁਰੂ ਗੁਰਮੰਤਰ ਦੀ ਸਿਫ਼ਤ ਕਥਨ ਕੀਤੀ ਹੈ। ਜੈਸਾ ਕਿ :

**ਸਤਿਜੁਗ ਸਤਿਗੁਰ ਵਾਸਦੇਵ ਵਾਵਾ ਵਿਸਨਾ ਨਾਮ ਜਪਾਵੈ।**
**ਦੁਆਪਰ ਸਤਿਗੁਰ ਹਰੀ ਕ੍ਰਿਸਨ ਹਾਹਾ ਹਰਿ ਹਰਿ ਨਾਮ ਧਿਆਵੈ।**
**ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖ ਪਾਵੈ।**
**ਕਲਿਜੁਗ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮ ਜਪਾਵੈ।**
**ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚ ਜਾਇ ਸਮਾਵੈ।**
**ਚਾਰੋ ਅਛਰ ਇਕ ਕਰ ਵਾਹਿਗੁਰੂ ਜਪ ਮੰਤ੍ਰ ਜਪਾਵੈ।**
**ਜਹਾਂ ਤੇ ਉਪਜਿਆਂ ਫਿਰ ਤਹਾਂ ਸਮਾਵੈ ॥੪੯॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੯)*

**ਸਤਿਗੁਰ ਦਰਸਨ ਦੇਖਣਾ ਸਾਧ ਸੰਗਤ ਵਿਣ ਅੰਨਾ ਬੋਲਾ।**
**ਵਾਹਿਗੁਰੂ ਗੁਰ ਸਬਦ ਲੈ ਪਿਰਮ ਪਿਆਲਾ ਚੁਪ ਚਬੋਲਾ।** *(ਭਾਈ ਗੁਰਦਾਸ ਜੀ, ਵਾਰ ੪, ਪਉੜੀ ੧੭)*

**ਵੇਦ ਨ ਜਾਣੈ ਭੇਦ ਕਿਹੁ ਸੇਖਨਾਗ ਨ ਪਾਏ।**
**ਵਾਹਿਗੁਰੂ ਸਾਲਾਹਣਾ ਗੁਰ ਸਬਦ ਅਲਾਏ ॥੧੩॥** *(ਭਾਈ ਗੁਰਦਾਸ ਜੀ, ਵਾਰ ੯, ਪਉੜੀ ੧੩)*

**ਗੁਰਮੁਖ ਜਨਮ ਸਕਾਰਥਾ ਗੁਰਸਿਖ ਮਿਲ ਗੁਰ ਸਰਨੀ ਆਯਾ।**
**ਆਦਿ ਪੁਰਖ ਆਦੇਸ ਕਰ ਸਫਲ ਮੂਰਤ ਗੁਰ ਦਰਸਨ ਪਾਯਾ।**

**ਪਰ ਦਖਣਾ ਡੰਡਉਤ ਕਰ ਮਸਤਕ ਚਰਣ ਕਮਲ ਗੁਰ ਲਾਯਾ।**
**ਸਤਿਗੁਰ ਪੁਰਖ ਦਇਆਲ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਯਾ॥੩॥**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩)*

**ਨਿਰੰਕਾਰ ਆਕਾਰ ਕਰ ਜੋਤਿ ਸਰੂਪ ਅਨੂਪ ਦਿਖਾਯਾ।**
**ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦ ਸੁਣਾਯਾ॥** *(ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੧੭)*

**ਵਾਹਿਗੁਰੂ ਗੁਰਮੰਤ੍ਰ ਹੈ ਜਪ ਹਉਮੈ ਖੋਈ।**
**ਆਪ ਗਵਾਏ ਆਪ ਹੈ ਗੁਣ ਗੁਣੀ ਪਰੋਈ॥੨॥** *(ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੨)*

ਚੂੜਾਮਣੀ ਕਵੀ ਭਾਈ ਸੰਤੋਖ ਸਿੰਘ ਜੀ ਨੇ ਵੀ *ਸ੍ਰੀ ਗੁਰੂ ਨਾਨਕ ਪ੍ਰਕਾਸ਼* ਵਿਚ ਵਾਹਿਗੁਰੂ ਗੁਰਮੰਤਰ ਦੀ ਇਉਂ ਸਿਫ਼ਤ ਕੀਤੀ ਹੈ, ਜੈਸਾ ਕਿ:

**ਵਾਹਿਗੁਰੂ ਬਰ ਸੁੰਦਰ ਨਾਮੂ। ਸਦਾ ਸਵਾਰੇ ਹਮਰੇ ਕਾਮੂ।**
**ਇਕ ਅਵਿਲੰਬ ਨਾਮ ਕੋ ਜਾਨਾ। ਕਲੀ ਕਾਲ ਸਮੱਰਥ ਨ ਆਨਾ॥੩੧॥**

## ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ;

ਵਿਸ਼ਨੂੰ ਭਗਵਾਨ ਦੇ ਕ੍ਰਿਸ਼ਨ ਰੂਪ ਵਿਚ ਕਵਲ ਸਰੀਖੇ ਨੈਨ = ਨੇਤਰ ਸਨ, ਜੋ ਮੁਖੋਂ ਮਧੁਰ = ਮਿੱਠੇ (ਪਿਆਰੇ) ਬੈਨ = ਬਚਨ ਬੋਲਦੇ ਸਨ, ਜਿਨ੍ਹਾਂ ਦੇ ਸੰਗ = ਨਾਲ ਕੋਟਿ = ਕਰੋੜਾਂ ਯਾਦਵਾਂ ਦੀ ਸੈਨ = ਫ਼ੌਜ ਸੋਭ = ਸੋਭਾ ਪਾ ਰਹੀ ਸੀ ਜਾਂ ਗੁਆਲਿਆਂ ਰੂਪੀ ਕਰੋੜਾਂ ਹੀ ਸੈਨਾ ਨਾਲ ਸੋਭ ਰਹੀ ਸੀ **ਵਾ:** ਵਿਸ਼ਨੂੰ ਭਗਵਾਨ ਜੀ ਕ੍ਰਿਸ਼ਨ ਰੂਪ ਵਿਚ ਛਪੰਜਾ ਕਰੋੜ ਯਾਦਵਾਂ ਦੀ ਸੈਨਾ ਦੇ ਸਹਿਤ ਸੋਭ ਰਹੇ ਸਨ।

## ਕਹਤ ਮਾ ਜਸੋਦ ਜਿਸਹਿ, ਦਹੀ ਭਾਤੁ ਖਾਹਿ ਜੀਉ॥

ਜਿਸਹਿ = ਜਿਸ ਨੂੰ ਮਾ = ਮਾਤਾ ਜਸੋਦ = ਜਸ਼ੋਧਾਂ ਕਹਤ = ਕਹਿੰਦੀ ਸੀ ਕਿ ਹੇ ਮੇਰੇ ਪਿਆਰੇ ਲਾਲ ਜੀਉ = ਜੀ ਦਹੀ ਤੇ ਭਾਤੁ = ਚੌਲ ਖਾਹਿ = ਖਾਣਾ ਕਰ।

## ਦੇਖਿ ਰੂਪੁ ਅਤਿ ਅਨੂਪੁ, ਮੋਹ ਮਹਾ ਮਗ ਭਈ;
## ਕਿੰਕਨੀ ਸਬਦ, ਝਨਤਕਾਰ ਖੇਲੁ ਪਾਹਿ ਜੀਉ॥

ਮਾਤਾ ਜਸੋਧਾਂ ਜਿਸ ਦੇ ਅਤਿ = ਅਤਿਅੰਤ ਅਨੂਪੁ = ਉਪਮਾ ਤੋਂ ਰਹਿਤ ਰੂਪੁ = ਸਰੂਪ (ਰੰਗ) ਨੂੰ ਦੇਖਿ = ਵੇਖ ਕੇ ਮੋਹ = ਸਨੇਹ ਦੇ ਵਿਚ ਮਹਾ = ਬਹੁਤ ਮਗ = ਮਗਨ (ਮਸਤ) ਭਈ = ਹੋ ਜਾਂਦੀ ਸੀ, ਜਦ ਕ੍ਰਿਸ਼ਨ ਜੀ ਖੇਲੁ = ਖੇਡਣਾ ਪਾਹਿ = ਪਾਉਂਦੇ ਸੀ, ਤਦ ਕਿੰਕਨੀ = ਤੜਾਗੀ ਦੇ ਝਨਤਕਾਰ = ਛਣਕਾਰ ਵਾਲੇ ਸ਼ਬਦਾਂ ਨੂੰ ਸੁਣ ਕੇ ਮਾਤਾ ਜਸ਼ੋਧਾਂ ਬਹੁਤ ਪ੍ਰਸੰਨ ਹੁੰਦੀ ਸੀ **ਵਾ:** ਤਦ ਜੋ ਤੜਾਗੀ ਦੇ ਸ਼ਬਦ ਦੀ ਝਨਤਕਾਰ = ਆਵਾਜ਼ ਹੁੰਦੀ ਸੀ, ਉਸ ਨੂੰ ਸੁਣ ਕੇ ਮਾਤਾ ਜਸ਼ੋਧਾਂ ਜੀ ਬਹੁਤ ਖ਼ੁਸ਼ ਹੁੰਦੀ ਸੀ।

## ਕਾਲ ਕਲਮ ਹੁਕਮੁ ਹਾਥਿ, ਕਹਹੁ ਕਉਨੁ ਮੇਟਿ ਸਕੈ;

(ਪਾਠਾਂਤ੍ਰ 'ਕਹਉ')

ਕਾਲ, ਕਲਮ ਤੇ ਹੁਕਮ ਜਿਸ ਦੇ ਹਾਥਿ = ਹੱਥ ਵਿਚ ਹੈ **ਵਾ:** ਜਿਸ (ਗੁਰੂ) ਨੇ ਕਾਲ ਰੂਪੀ ਕਲਮ ਆਪਣੇ ਹਾਥਿ = ਹੱਥ ਵਿਚ ਪਕੜੀ ਹੋਈ ਹੈ **ਵਾ:** ਜਿਸ ਦੇ ਕਾਲ ਅਤੇ ਲੇਖ ਲਿਖਣ ਵਾਲੀ ਕਲਮ ਹੁਕਮ

ਰੂਪੀ ਹੱਥ ਵਿਚ ਹੈ, ਕਹਹੁ = ਦੱਸਣਾ ਕਰੋ, ਕਿ ਉਸ (ਗੁਰੂ ਸਾਹਿਬ ਜੀ) ਦੇ ਕਾਲ ਚੱਕਰ, ਲੇਖ ਤੇ ਹੁਕਮ ਨੂੰ ਕਉਨੁ = ਕੌਣ ਮੇਟਿ = ਨਵਿਰਤ ਕਰ ਸਕੈ = ਸਕਦਾ ਹੈ ਭਾਵ ਕੋਈ ਨਹੀਂ ਮੇਟ ਸਕਦਾ।

## ਈਸੁ ਬੰਮ੍ ਗ੍ਯਾਨੁ ਧ੍ਯਾਨੁ; ਧਰਤ ਹੀਐ ਚਾਹਿ ਜੀਉ ॥

ਧਿਆਨ ਲਾਉਣ ਵਾਲਾ ਈਸੁ = ਸ਼ਿਵਜੀ ਤੇ ਵੇਦਾਂ ਦਾ ਗਿਆਨ ਕਥਨ ਕਰਨ ਵਾਲਾ ਬੰਮ੍ = ਬ੍ਰਹਮਾ ਆਦਿ ਇਹ ਹੀਐ = ਹਿਰਦੇ ਵਿਚ ਚਾਹਿ = ਚਾਹਨਾ (ਇੱਛਾ) ਧਰਤ = ਧਾਰਦੇ ਹਨ ਕਿ ਕਦੋਂ ਮਹਾਰਾਜ ਦੇ ਦਰਸ਼ਨ ਹੋਣਗੇ।

## ਸਤਿ ਸਾਚੁ, ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ;
## ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥

ਹੇ ਪਰਮੇਸ਼ਰ ! ਤੁਹੀ = ਤੂੰ ਆਪ ਹੀ ਸਦਾ = ਹਮੇਸ਼ਾਂ ਆਦਿ = ਆਦੀ ਤੇ ਪੁਰਖੁ = ਪੂਰਨ ਹੈਂ, ਸਤਿ = ਸੱਚ ਸਰੂਪ ਹੈ, ਸਾਚੁ = ਸੱਚਾ ਹੈਂ, ਸ੍ਰੀ = ਲੱਛਮੀ ਨੂੰ ਆਪਣੇ ਵਿਚ ਨਿਵਾਸੁ = ਵਾਸਾ ਦੇਣ ਵਾਲਾ ਹੈਂ, ਹੇ ਪਰਮੇਸ਼ਰ ! ਤੂੰ (ਵਾਹਿ + ਗੁਰੂ) ਵਾਹਿ = ਅਸਚਰਜ ਰੂਪ ਅਤੇ ਅਗਿਆਨ ਰੂਪੀ ਗੁ = ਹਨੇਰੇ ਨੂੰ ਨਾਸ਼ ਕਰਕੇ ਰੂ = ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈਂ, ਸਾਰਿਆ ਦਾ ਵਾਹਿ = ਪ੍ਰੇਰਕ ਤੇ ਗੁਰੂ = ਪੂਜਨੀਕ ਹੈਂ, ਹੇ ਵਾਹਿ = ਵਿਸਮਾਦ ਰੂਪ ਤੇ ਸਾਰਿਆਂ ਤੋਂ ਗੁਰੂ = ਵੱਡਾ ਹੈਂ **ਵਾ:** ਹੇ ਪਰਮੇਸ਼ਰ ! ਤੂੰ ਬ੍ਰਹਮਾਦਿਕ ਨੂੰ ਆਪਣੇ ਹੁਕਮ ਵਿਚ ਚਲਾਉਣ ਵਾਲਾ ਹੈਂ ਤੇ ਤੂੰ ਵਾਹਿ = ਅਸਚਰਜ ਰੂਪ ਹੈਂ ਜੀ।

**ਅਥਵਾ** ਹੇ ਗੁਰੂ ਰਾਮਦਾਸ ਸਾਹਿਬ ਜੀ ! ਤੂੰ ਸਤਿ = ਨਿਸਚੇ ਕਰਕੇ ਸਾਚੁ = ਸੱਚਾ, ਸੱਚ ਸਰੂਪ ਹੈਂ, ਸ੍ਰੀ = ਸ਼ੋਭਾ ਨੂੰ ਨਿਵਾਸ ਦੇਣ ਵਾਲਾ ਭਾਵ ਸ਼ੋਭਾ ਦੇਣ ਵਾਲਾ ਹੈਂ **ਵਾ:** ਸਾਰਿਆਂ ਤੋਂ ਸ੍ਰੀ = ਸ਼ਿਰੋਮਣੀ ਤੇ ਸਭਨਾਂ ਵਿਚ ਨਿਵਾਸ = ਵਾਸਾ ਕਰਨ ਵਾਲਾ ਹੈਂ **ਵਾ:** ਸ੍ਰੀ = ਸ਼ਿਰੋਮਣੀ ਤੇ ਨਿਵਾਸੁ = ਵਾਸ਼ਨਾ ਤੋਂ ਰਹਿਤ ਹੈਂ, ਤੂੰ ਆਪ ਹੀ ਸਦਾ = ਹਮੇਸ਼ਾਂ ਆਦਿ = ਆਦੀ ਤੇ ਪੁਰਖੁ = ਪੂਰਨ ਹੈਂ **ਵਾ:** ਜੋ ਸਤਿ = ਨਿਸਚੇ ਕਰਕੇ ਸਾਚਾ = ਸੱਚਾ ਹੈ, ਸਦਾ ਹੀ ਸ੍ਰੀ = ਲਛਮੀ ਦਾ ਨਿਵਾਸੁ = ਟਿਕਾਣਾ, ਆਸਰਾ ਰੂਪ ਹੈ ਅਤੇ ਸਦਾ ਹੀ ਆਦਿ ਪੁਰਖ ਹੈ, ਹੇ ਗੁਰੂ ਰਾਮਦਾਸ ਸਾਹਿਬ ਜੀ ! ਤੁਹੀ = ਤੂੰ ਆਪ ਹੀ ਉਸ ਦਾ ਸਰੂਪ ਹੈਂ।

ਆਪ ਜੀ ਦਾ ਸੰਗਤਾਂ ਨੂੰ ਬਖ਼ਸ਼ਿਸ਼ ਕੀਤਾ ਹੋਇਆ ਵਾਹਿਗੁਰੂ ਗੁਰਮੰਤਰ ਪਿੱਛੇ ਵੀ ਧੰਨਤਾ ਦੇ ਯੋਗ ਸੀ, ਹੁਣ ਵੀ ਆਪ ਜੀ ਦਾ ਸੰਗਤਾਂ ਨੂੰ ਬਖ਼ਸ਼ਿਸ਼ ਕੀਤਾ ਹੋਇਆ ਵਾਹਿਗੁਰੂ ਗੁਰਮੰਤਰ, ਧੰਨਤਾ ਦੇ ਯੋਗ ਹੈ, ਆਪ ਜੀ ਦਾ ਸੰਗਤਾਂ ਨੂੰ ਬਖ਼ਸ਼ਿਸ਼ ਕੀਤਾ ਹੋਇਆ ਵਾਹਿਗੁਰੂ ਗੁਰਮੰਤਰ ਅੱਗੇ ਨੂੰ ਵੀ ਵਾਹਿ = ਅਸਚਰਜ, ਧੰਨਤਾ ਦੇ ਯੋਗ ਹੋਵੇਗਾ ਜੀ **ਵਾ:** (ਵਾਹਿ+ ਗੁਰੂ) ਵਾਹਿ = ਅਸਚਰਜ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਨ ਕਰਕੇ ਵੀ ਧੰਨਤਾ ਦੇ ਯੋਗ ਹੈ, ਵਾਹਿ = ਅਸਚਰਜ ਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਰੀਰ ਕਰਕੇ ਵੀ ਧੰਨਤਾ ਦੇ ਯੋਗ ਹੈ ਜੀ ॥੧॥੬॥

### ਦੂਸਰਾ ਅਰਥ

### ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ;

ਹੇ ਮਹਾਰਾਜ ! ਤੂੰ ਕਵਲ = ਕਮਲ ਵਤ ਨਿਰਲੇਪ ਰਹਿਣ ਵਾਲਾ ਹੈਂ, ਸਾਰਿਆਂ ਦਾ ਨੈਨ = ਦ੍ਰਿਸ਼ਟਾ ਰੂਪ ਹੈਂ, ਤੇਰੇ ਸਤਿਨਾਮ ਰੂਪ ਬੈਨ = ਬਚਨ ਮਧੁਰ = ਮਿੱਠੇ ਹਨ, **ਵਾ:** ਤੂੰ ਮਿੱਠੇ, ਪਿਆਰੇ ਬਚਨ ਬੋਲਣ ਵਾਲਾ

ਹੈਂ[੧], ਕਰੋੜਾਂ ਹੀ ਸਲੋਕ, ਸਮੀਪ, ਸਯੁਜ ਅਤੇ ਸਰੂਪ ਆਦਿ ਮੁਕਤੀਆਂ ਵਾਲੇ ਸੰਤਾਂ ਭਗਤਾਂ ਦੀ ਸੈਨਾ ਤੇਰੇ ਨਾਲ ਸ਼ੋਭ ਰਹੀ ਹੈ,

**ਕਹਤ ਮਾ ਜਸੋਦ ਜਿਸਹਿ, ਦਹੀ ਭਾਤੁ ਖਾਹਿ ਜੀਉ ॥**

ਸੁਮੱਤੀ ਰੂਪ ਮਾਤਾ ਜਿਸਹਿ = ਜਿਸ ਆਪ ਜੀ ਦੇ (ਜਸੋ + ਦ) ਜਸੋ = ਜੱਸ ਨੂੰ ਦ = ਉਦੈ, ਪ੍ਰਗਟ ਕਰਕੇ ਕਥਨ ਕਰ ਰਹੀ ਹੈ ਅਤੇ ਜੋ ਜੀਵ = ਜੀਵਾਤਮਾ ਨੂੰ ਨਿਸ਼ਕਾਮ ਕਰਮਾਂ ਰੂਪੀ ਦਹੀਂ ਤੇ ਚੌਲਾਂ ਵਤ ਅਸਤੀ, ਭਾਂਤੀ ਪ੍ਰੇਤਾਂ ਨੂੰ ਧਾਰਨ ਕਰਨ ਰੂਪ ਖਾਣ ਵਾਸਤੇ ਕਹਿ ਰਹੀ ਹੈ ਜੀ **ਵਾ:** ਜਿਨ੍ਹਾਂ ਨੇ ਨਿਸ਼ਕਾਮ ਕਰਮਾਂ ਰੂਪੀ ਦਹੀਂ ਨੂੰ ਖਾਣਾ ਕੀਤਾ ਹੈ, ਉਹ ਅਸਤੀ ਭਾਂਤੀ ਪ੍ਰੇਤਾਂ ਨੂੰ ਧਾਰਨ ਕਰਕੇ ਤੇਰੇ ਸੱਚ ਸਰੂਪ ਨੂੰ ਜਾਣਦੇ ਹਨ ਜੀ।

**ਦੇਖਿ ਰੂਪੁ ਅਤਿ ਅਨੂਪੁ, ਮੋਹ ਮਹਾ ਮਗ ਭਈ;**

ਹੇ ਮਹਾਰਾਜ ! ਤੇਰੇ ਅਤਿ = ਅਤਿਅੰਤ ਅਨੂਪ = ਉਪਮਾ ਤੋਂ ਰਹਿਤ ਸਤ ਚਿੱਤ ਅਨੰਦ ਸਰੂਪ ਨੂੰ ਵੇਖ ਕੇ ਸੁਮੱਤੀ ਰੂਪ ਮਾਤਾ ਮੋਹ = ਪ੍ਰੇਮ ਦੇ ਵਿਚ ਮਹਾ = ਬਹੁਤ ਮਗ = ਮਸਤ ਹੋ ਰਹੀ ਹੈ, **ਵਾ:** ਮਹਾ ਮੋਹ ਵੱਲੋਂ ਬਿਰਤੀ ਹਟਣੇ ਕਰਕੇ ਤੇਰੇ ਵਿਚ ਮਗਨ ਹੋ ਗਈ ਹੈ।

**ਕਿੰਕਨੀ ਸਬਦ, ਝਨਤਕਾਰ ਖੇਲੁ ਪਾਹਿ ਜੀਉ ॥**

ਹੇ ਮਹਾਰਾਜ ! ਤੂੰ ਆਪਣੀ ਚੇਤਨ ਸੱਤਾ ਰੂਪੀ ਕਿੰਕਨੀ ਦੇ ਸ਼ਬਦ ਦੀ ਝਨਤਕਾਰ ਸਾਰੀ ਸ੍ਰਿਸ਼ਟੀ ਵਿਚ ਪਾ ਕੇ ਜਗਤ ਨੂੰ ਰਚਨਾ ਰੂਪੀ ਖੇਲ ਖੇਲਦਾ ਹੈਂ ਜੀ।

**ਕਾਲ ਕਲਮ ਹੁਕਮੁ ਹਾਥਿ, ਕਹਹੁ ਕਉਨੁ ਮੇਟਿ ਸਕੈ;**

ਹੇ ਮਹਾਰਾਜ ! ਤੂੰ ਕਾਲ ਰੂਪੀ ਕਲਮ ਆਪਣੇ ਹੁਕਮ ਰੂਪੀ ਹੱਥ ਵਿਚ ਪਕੜੀ ਹੋਈ ਹੈ, ਇਸੇ ਲਈ ਹੇ ਮਹਾਰਾਜ ! ਦੱਸਣਾ ਕਰੋ, ਅਜਿਹਾ ਕੌਣ ਹੈ, ਜਿਹੜਾ ਆਪ ਜੀ ਦੇ ਹੁਕਮ ਨੂੰ ਮਿਟਾ ਸਕੇ ਭਾਵ ਕੋਈ ਨਹੀਂ ਹੈ।

**ਈਸੁ ਬੰਮ੍ਹ ਗ੍ਹਾਨੁ ਧ੍ਹਾਨੁ; ਧਰਤ ਹੀਐ ਚਾਹਿ ਜੀਉ ॥**

ਈਸੁ = ਸ਼ਿਵਜੀ ਧਿਆਨ ਲਾਉਂਦਾ ਹੈ ਭਾਵ ਅਠਾਸੀ ਅਠਾਸੀ ਹਜ਼ਾਰ ਵਰ੍ਹਾ ਸਮਾਧੀ ਲਗਾਉਂਦਾ ਹੈ, ਬ੍ਰਹਮਾ ਵੇਦਾਂ ਦਾ ਗਿਆਨ ਕਥਨ ਕਰਦਾ ਹੈ, ਇਹ ਹਿਰਦੇ ਵਿਚ ਚਾਹਨਾ (ਇੱਛਾ) ਧਾਰਦੇ ਹਨ ਕਿ ਕਦੋਂ ਤੇਰੇ ਦਰਸ਼ਨ ਪਾਉਣਾ ਕਰੀਏ ਜੀ।

**ਸਤਿ ਸਾਚੁ, ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ;**

ਹੇ ਮਹਾਰਾਜ ! ਤੁਹੀ = ਤੂੰ ਆਪ ਹੀ ਸਦਾ = ਹਮੇਸ਼ਾਂ ਆਦਿ = ਆਦੀ ਤੇ ਪੁਰਖੁ = ਪੂਰਨ ਹੈਂ, ਤੂ ਆਪ ਹੀ ਸਤਿ = ਨਿਸਚੇ ਕਰਕੇ ਸਾਚੁ = ਸੱਚਾ ਹੈਂ, ਸ੍ਰੀ = ਸ਼ੋਭਾ ਨੂੰ ਨਿਵਾਸ ਦੇਣ ਵਾਲਾ ਹੈਂ ਭਾਵ ਸ਼ੋਭਾ ਦੇਣ ਵਾਲਾ ਹੈਂ, ਸਾਰਿਆਂ ਤੋਂ ਸ੍ਰੀ = ਸ਼ਿਰੋਮਣੀ ਤੇ ਸਭਨਾਂ ਵਿਚ ਨਿਵਾਸੁ = ਵਾਸਾ ਕਰਨ ਵਾਲਾ ਹੈਂ **ਵਾ:** (ਨਿ + ਵਾਸੁ) ਵਾਸੁ = ਵਾਸ਼ਨਾ ਤੋਂ ਨਿ = ਰਹਿਤ ਹੈਂ।

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥**

ਹੇ ਵਾਹਿਗੁਰੂ = ਪਰਮੇਸ਼ਰ ! ਤੂੰ ਪਿੱਛੇ ਭੂਤਕਾਲ ਵਿਚ ਵੀ ਧੰਨਤਾ ਦੇ ਯੋਗ ਸੀ, ਹੇ ਵਾਹਿਗੁਰੂ = ਪਰਮੇਸ਼ਰ ! ਤੂੰ ਹੁਣ ਵਰਤਮਾਨ ਸਮੇਂ ਵਿਚ ਵੀ ਧੰਨਤਾ ਦੇ ਯੋਗ ਹੈਂ, ਹੇ ਵਾਹਿਗੁਰੂ = ਪਰਮੇਸ਼ਰ ! ਤੂੰ ਅੱਗੇ ਭਵਿੱਖਤ ਸਮੇਂ ਵਿਚ ਵੀ ਧੰਨਤਾ ਦੇ ਯੋਗ ਹੋਵੇਂਗਾ ਜੀ।

---

੧. ਜੈਸਾ ਕਿ : **ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥** *(ਸੂਹੀ ਮ: ੫, ਅੰਗ ੭੮੪)*

## ਰਾਮ ਨਾਮ ਪਰਮ ਧਾਮ, ਸੁਧ ਬੁਧ ਨਿਰੀਕਾਰ;

ਹੇ ਸਤਿਗੁਰੂ ਜੀ ! ਤੂੰ ਆਪ ਹੀ ਤ੍ਰੇਤੇ ਵਿਚ ਰਾਮ ਚੰਦਰ ਨਾਮ = ਨਾਉ ਰਖਾ ਲਿਆ ਸੀ, ਆਪ ਹੀ ਪਰਮ = ਵੱਡੇ ਬੈਕੁੰਠ ਰੂਪੀ ਧਾਮ = ਘਰ ਵਿਚ ਨਿਵਾਸ ਕਰਨ ਵਾਲਾ ਹੈਂ, ਤੂੰ ਆਪ ਹੀ ਸੁਧ = ਉੱਜਲ, ਨਿਰਮਲ ਬੁਧ = ਬੁੱਧੀ ਦੇਣ ਵਾਲਾ ਤੇ ਨਿਰੀਕਾਰ = ਆਕਾਰਾਂ ਤੋਂ ਰਹਿਤ ਹੈਂ **ਵਾ:** ਆਕਾਰਾਂ ਤੋਂ ਰਹਿਤ ਸ਼ੁੱਧ ਬੁੱਧੀ ਦੇਣ ਵਾਲਾ ਹੈਂ।

## ਬੇਸੁਮਾਰ, ਸਰਬਰ ਕਉ ਕਾਹਿ ਜੀਉ ॥

ਬੇਸੁਮਾਰ = ਗਿਣਤੀ ਤੋਂ ਰਹਿਤ ਸਰੂਪ ਹੈਂ, ਇਸ ਲਈ ਆਪ ਜੀ ਦੇ ਸਰਬਰ = ਬਰਾਬਰ ਦੱਸੋਂ, ਕਾਹਿ = ਕਿਸ ਨੂੰ ਕਹਿ ਦੇਣਾ ਕਰੀਏ ਜੀਉ = ਜੀ ਕਿਉਂਕਿ ਤੁਹਾਡੇ ਸਦਰਸ਼ ਕੋਈ ਨਹੀਂ ਹੈ।

## ਸੁਥਰ ਚਿਤ, ਭਗਤ ਹਿਤ ਭੇਖੁ ਧਰਿਓ;
## ਹਰਨਾਖਸੁ ਹਰਿਓ, ਨਖ ਬਿਦਾਰਿ ਜੀਉ ॥

('ਨਖ' ਪੋਲਾ ਉਚਾਰਣ ਹੈ)

ਹੇ ਮਹਾਰਾਜ ! ਤੂੰ ਸੁਥਰ = ਸਾਫ਼, ਸ਼ੁੱਧ ਚਿਤ = ਹਿਰਦੇ ਵਾਲਾ ਤੇ ਭਗਤਾਂ ਨਾਲ ਹਿਤ = ਪ੍ਰੇਮ ਕਰਨ ਵਾਲਾ ਹੈਂ, **ਵਾ:** ਸੁਥਰ = ਸਾਫ਼ ਸ਼ੁੱਧ ਚਿੱਤ ਵਾਲੇ ਭਗਤ ਪ੍ਰਹਿਲਾਦ ਦਾ ਹਿਤ = ਪ੍ਰੇਮ ਵੇਖ ਕੇ ਤੂੰ ਉਸਦੀ ਰੱਖਿਆ ਵਾਸਤੇ ਨਰਸਿੰਘ ਦਾ ਭੇਖੁ = ਭੇਸ ਧਰਿਓ = ਧਾਰ ਲਿਆ ਸੀ ਅਤੇ ਹੇ ਪਰਮੇਸ਼ਰ ਜੀ ! ਤੂੰ ਨਖ = ਨੌਹਾਂ ਨਾਲ ਬਿਦਾਰਿ = ਪਾੜ ਕੇ ਹਰਨਾਖਸ਼ ਦੈਂਤ ਨੂੰ ਹਰਿਓ = ਮਾਰਨਾ, ਨਾਸ਼ ਕੀਤਾ ਸੀ **ਵਾ:** ਅਗਿਆਨ ਰੂਪੀ ਹਰਨਾਖਸ਼ ਨੂੰ ਬਿਬੇਕ ਰੂਪੀ ਨੌਹਾਂ ਨਾਲ ਪਾੜ ਕੇ ਮਾਰ ਦੇਣਾ ਕੀਤਾ ਹੈ ਅਤੇ ਉੱਜਲ ਚਿੱਤ ਵਾਲੇ ਭਗਤਾਂ ਦੀ ਭਗਤੀ ਦੇ ਕਾਰਨ ਸਰਗੁਣ ਸਰੂਪ ਵਿਚ ਗੁਰੂ ਸਰੂਪ ਧਾਰਿਆ ਹੈ।

## ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ;

ਹੇ ਸਤਿਗੁਰੂ ਜੀ ! ਜਦ ਤੂੰ ਨਰਸਿੰਘ ਰੂਪ ਧਾਰਿਆ ਸੀ, ਤਦ ਤੂੰ ਸੰਖ, ਚੱਕਰ, ਗਦਾ, ਪਦਮ = ਕਵਲ ਫੁੱਲ ਆਦਿ ਚਾਰੇ (ਸ਼ਾਸਤ੍ਰ) ਚਿੰਨ੍ਹਾਂ ਨੂੰ ਆਪਿ ਆਪੁ = ਆਪਣੇ ਆਪ ਵਿਚ ਹੀ ਛਦਮ = ਛੁਪਾਉਣਾ ਕੀਤਾ ਸੀ **ਵਾ:** ਹੇ ਪਰਮੇਸ਼ਰ ! ਤੂੰ ਸਰਗੁਣ ਸਰੂਪ ਵਿਚ ਇਹ ਸ਼ਾਸਤ੍ਰ ਧਾਰੇ ਹਨ ਅਤੇ ਇਨ੍ਹਾਂ ਨੂੰ ਆਪ ਹੀ ਨਿਰਗੁਣ ਸਰੂਪ ਵਿਚ ਛੁਪਾਉਣਾ ਕੀਤਾ ਹੈ **ਵਾ:** ਹੇ ਗੁਰੂ ਰਾਮਦਾਸ ਜੀ ! ਹੁਣ ਆਪ ਜੀ ਨੇ ਚਾਰੇ ਚਿੰਨ੍ਹਾਂ ਨੂੰ ਆਪਣੇ ਆਪ ਵਿਚ ਛੁਪਾਉਣਾ ਕੀਤਾ ਹੈ **ਵਾ:** ਛਦਮ = ਛਲਣਾ ਕੀਤਾ ਹੈ **ਵਾ:** ਛਲ ਰੂਪ ਜਾਣ ਕੇ ਗੁਰੂ ਨਾਨਕ ਸਰੂਪ ਵਿਚ ਇਨ੍ਹਾਂ ਚਿੰਨ੍ਹਾਂ ਨੂੰ ਛੇਦਨਾ ਕੀਤਾ ਹੈ।

## ਅਪਰੰਪਰ ਪਾਰਬ੍ਰਹਮ, ਲਖੈ ਕਉਨੁ ਤਾਹਿ ਜੀਉ ॥

ਹੇ ਅਪਰੰਪਰ = ਪ੍ਰਕਿਰਤੀ ਦੇ ਪਰ੍ਹੇ ਪਾਰਬ੍ਰਹਮ = ਪਰਮੇਸ਼ਰ ਦਾ ਸਰੂਪ ਗੁਰੂ ਰਾਮਦਾਸ ਜੀ ! ਤਾਹਿ = ਤਿਸ ਆਪ ਜੀ ਦੇ ਸਰੂਪ ਨੂੰ ਕਉਨੁ = ਕਿਹੜਾ ਲਖੈ = ਲਖ, ਜਾਣ ਸਕਦਾ ਹੈ, ਭਾਵ ਕੋਈ ਵੀ ਨਹੀਂ ਲਖ ਸਕਦਾ।

### ਦੂਸਰਾ ਅਰਥ

### ਰਾਮ ਨਾਮ ਪਰਮ ਧਾਮ, ਸੁਧ ਬੁਧ ਨਿਰੀਕਾਰ;

ਹੇ ਰਾਮ = ਪਰਮੇਸ਼ਰ ! ਤੂੰ ਆਪ ਹੀ ਸਾਰਿਆਂ ਥਾਵਾਂ ਵਿਚ ਰਮਿਆ ਹੋਇਆ ਹੈਂ, ਤੇਰਾ ਨਾਮ ਹੀ ਸਭ

ਪਾਪਾਂ ਦਾ ਹਾਰਕ ਹੈ **ਵਾ:** ਤੂੰ ਨਾਮ ਰੂਪ ਦੇ ਅੰਦਰ ਰਚਿਆ ਹੋਇਆ ਹੈਂ, ਪਰਮ = ਉਤਕ੍ਰਿਸਟ ਧਾਮ = ਪ੍ਰਕਾਸ਼ ਸਰੂਪ ਹੈਂ ਭਾਵ ਤੇਰੇ ਤਾਈਂ ਚੰਦ ਤੇ ਸੂਰਜ ਵੀ ਪ੍ਰਕਾਸ਼ ਨਹੀਂ ਸਕਦੇ, ਤੂੰ ਹੀ ਆਪਣੇ ਸੁਧ = ਉੱਜਲ ਸਰੂਪ ਦਾ ਬੋਧ ਦੇਣ ਵਾਲਾ ਹੈ **ਵਾ:** ਸ਼ੁੱਧ ਬੁੱਧੀ ਦੇਣ ਵਾਲਾ ਹੈਂ, ਨਿਰੀਕਾਰ = ਮਾਇਕੀ ਆਕਾਰਾਂ ਤੋਂ ਰਹਿਤ ਹੈਂ।

**ਬੇਸੁਮਾਰ, ਸਰਬਰ ਕਉ ਕਾਹਿ ਜੀਉ ॥**

ਹੇ ਪਰਮੇਸ਼ਰ! ਤੂੰ ਬੇਸੁਮਾਰ = ਗਿਣਤੀ ਤੋਂ ਰਹਿਤ ਹੈਂ, ਤੇਰੇ ਸਰਬਰ = ਬਰਾਬਰ ਦੱਸੋ, ਕਾਹਿ = ਕਿਸ ਨੂੰ ਕਹਿ ਦੇਣਾ ਕਰੀਏ ਜੀ। ਜੈਸਾ ਕਿ:

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥** *(ਬਿਲਾਵਲੁ ਰਵਿਦਾਸ ਜੀ, ਅੰਗ ੮੫੮)*

**ਸੁਥਰ ਚਿਤ, ਭਗਤ ਹਿਤ ਭੇਖੁ ਧਰਿਓ; ਹਰਨਾਖਸੁ ਹਰਿਓ, ਨਖ ਬਿਦਾਰਿ ਜੀਉ ॥**

ਹੇ ਪਰਮੇਸ਼ਰ! ਜੋ ਭਗਤ ਜਨ ਸੁਥਰ = ਸਾਫ਼ ਚਿਤ = ਹਿਰਦੇ ਦੇ ਸਹਿਤ ਹੋ ਕੇ ਹਿਤ = ਪ੍ਰੇਮ ਨਾਲ ਤੇਰੀ ਪ੍ਰੇਮਾ ਭਗਤੀ ਕਰਦੇ ਹਨ, ਉਨ੍ਹਾਂ ਦੀ ਰੱਖਿਆ ਵਾਸਤੇ ਤੂੰ ਸਰਗੁਣ ਸਰੂਪ ਵਿਚ ਭੇਖ ਧਾਰਨਾ ਕਰਦਾ ਹੈਂ ਜਿਵੇਂ ਭਗਤ ਪ੍ਰਹਿਲਾਦ ਦੀ ਰੱਖਿਆ ਵਾਸਤੇ ਹਰਨਾਖਸ਼ ਦੈਂਤ ਨੂੰ ਨੌਹਾਂ ਨਾਲ ਪਾੜ ਕੇ ਹਰ, ਨਾਸ਼ ਕਰ ਦਿੱਤਾ ਸੀ **ਵਾ:** ਜਿਵੇਂ ਤੂੰ (ਹਰਨ + ਆਖਸੁ) ਹਰਨ = ਪੀਲੀਆਂ (ਸੁਨਹਿਰੀ) ਆਖਸੁ = ਅੱਖਾਂ ਵਾਲੇ ਦੈਂਤ (ਹਰਨਾਖਸ਼) ਨੂੰ ਨੌਹਾਂ ਨਾਲ ਪਾੜ ਕੇ ਮਾਰਨਾ ਕੀਤਾ ਸੀ, ਇਸੇ ਪ੍ਰਕਾਰ ਤੂੰ ਆਪ ਹੀ ਪੀਲੀਆਂ ਅੱਖਾਂ ਦੀ ਨਿਆਈਂ ਰਾਗ ਦ੍ਵੈਖ ਰੂਪੀ ਅੱਖਾਂ ਦੇ ਸਹਿਤ ਪਲੱਤਣ ਪਾਉਣ ਵਾਲੇ ਅਗਿਆਨ ਨੂੰ ਅਪ੍ਰੋਖ ਗਿਆਨ ਰੂਪੀ ਨੌਹਾਂ ਨਾਲ ਭਗਤਾਂ ਦੇ ਅੰਦਰੋਂ ਮਾਰਨਾ ਕੀਤਾ ਹੈ ਜੀ।

**ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ;**

ਹੇ ਪਰਮੇਸ਼ਰ! ਜਿਥੇ ਜੀਵ ਈਸ਼ ਦੀ ਏਕਤਾ ਹੋ ਗਈ ਹੈ, ਉਥੇ ਸੰਖ, ਚੱਕਰ, ਗਦਾ, ਪਦਮ ਆਦਿ ਇਨ੍ਹਾਂ ਚਿੰਨ੍ਹਾਂ ਨੂੰ ਤੂੰ ਆਪ ਹੀ ਆਪਣੇ ਰੂਪ ਵਿਚ ਛਪਾ ਲੈਣਾ ਕੀਤਾ ਹੈ **ਵਾ:** ਜੋ ਤੇਰਾ ਜੱਸ ਕਰਨ ਰੂਪੀ ਸੰਕ ਵਜਾਉਂਦੇ ਹਨ, ਜਿਨ੍ਹਾਂ ਦਾ ਹੁਕਮ ਰੂਪੀ ਚੱਕਰ ਚੱਲਦਾ ਹੈ, ਜਿਨ੍ਹਾਂ ਕੋਲ ਗ਼ਰੀਬੀ (ਨਿਮਰਤਾ) ਰੂਪੀ ਗਦਾ ਹੈ, ਜੋ ਕਮਲ ਵਤ ਪਦਾਰਥਾਂ ਰੂਪੀ ਬਾਣੀ ਤੋਂ ਨਿਰਲੇਪ ਰਹਿੰਦੇ ਹਨ, ਉਨ੍ਹਾਂ ਨੂੰ ਤੂੰ ਆਪਣੇ ਆਪ ਭਾਵ ਆਪਣੇ ਸਰੂਪ ਵਿਚ ਛੁਪਾ ਲੈਣਾ ਕੀਤਾ ਹੈ।

**ਅਪਰੰਪਰ ਪਾਰਬ੍ਰਹਮ, ਲਖੈ ਕਉਨੁ ਤਾਹਿ ਜੀਉ ॥**

ਹੇ ਅਪਰੰਪਰ = ਪ੍ਰਕਿਰਤੀ ਤੋਂ ਪਰ੍ਹੇ ਪਾਰਬ੍ਰਹਮ = ਪਰਮੇਸ਼ਰ! ਤਾਹਿ = ਤਿਸ ਆਪ ਜੀ ਦੇ ਸਰੂਪ ਨੂੰ ਕੌਣ ਲਖੈ = ਜਾਣ ਸਕਦਾ ਹੈ ਭਾਵ ਬੇਅੰਤ ਸਰੂਪ ਹੋਣ ਕਰਕੇ ਕੋਈ ਨਹੀਂ ਲਖ ਸਕਦਾ।

## ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ;

ਹੇ ਪਰਮੇਸ਼ਰ! ਤੂੰ ਪਿੱਛੇ ਵੀ ਸਤਿ = ਸੱਚ ਸਰੂਪ ਸੀ, ਹੁਣ ਵੀ ਸਾਚੁ = ਸੱਚ ਸਰੂਪ ਹੈਂ ਤੇ ਅੱਗੇ ਨੂੰ ਵੀ ਸੱਚ ਸਰੂਪ ਹੋਵੇਂਗਾ, ਤੂੰ ਹੀ ਸ੍ਰੀ = ਲਛਮੀ ਨੂੰ ਨਿਵਾਸੁ = ਵਾਸਾ ਦੇਣ ਵਾਲਾ ਹੈਂ ਅਤੇ ਤੁਹੀ = ਤੂੰ ਆਪ ਹੀ ਸਦਾ = ਹਮੇਸ਼ਾਂ ਆਦਿ = ਆਦੀ ਤੇ ਪੁਰਖੁ = ਪੂਰਨ ਹੈਂ, ਇਸੇ ਕਰਕੇ:

## ਵਾਹਿਗੁਰੂ ਵਾਹਿਗੁਰੂ ਵਾਹਿਗੁਰੂ; ਵਾਹਿ ਜੀਉ ॥੨॥੭॥

ਹੇ ਵਾਹਿਗੁਰੂ = ਪਰਮੇਸ਼ਰ! ਤੈਨੂੰ ਮਨ ਕਰਕੇ ਜਪਣਾ ਕਰਦੇ ਹਾਂ, ਹੇ ਵਾਹਿਗੁਰੂ = ਪਰਮੇਸ਼ਰ! ਤੈਨੂੰ ਬਾਣੀ ਕਰਕੇ ਜਪਣਾ ਕਰਦੇ ਹਾਂ, ਹੇ ਵਾਹਿਗੁਰੂ = ਪਰਮੇਸ਼ਰ! ਤੈਨੂੰ ਸਰੀਰ ਦੇ ਰੋਮ ਰੋਮ ਦੁਆਰਾ ਵਾਹਿ = ਅਸਚਰਜ ਰੂਪ ਕਰਕੇ ਜਪਣਾ ਕਰਦੇ ਹਾਂ ਜੀ ॥੨॥੭॥

ਗਇੰਦ ਨਾਮੇ ਭੱਟ ਕਥਨ ਕਰਦਾ ਹੈ :

## ਪੀਤ ਬਸਨ, ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ;

ਹੇ ਸਤਿਗੁਰੂ ਜੀ ! ਦੁਆਪਰ ਯੁੱਗ ਵਿਚ ਆਪ ਜੀ ਪੀਤ = ਪੀਲੇ ਬਸਤਰਾਂ ਨੂੰ ਪਹਿਨਣ ਵਾਲੇ ਕ੍ਰਿਸ਼ਨ ਰੂਪ ਵਿਚ ਸੀ, ਆਪ ਜੀ ਦੇ ਦਸਨ = ਦੰਦ ਕੁੰਦ = ਮਰਤਬਾਨ (ਚੰਬੇ)[੧] ਦੇ ਫੁੱਲ ਵਾਂਗ ਚਿੱਟੇ, ਸੋਹਣੇ ਸਨ, ਵਿਸ਼ਨੂੰ ਰੂਪ ਵਿਚ ਪ੍ਰਿਅ ਸਹਿਤ = ਲਛਮੀ ਦੇ ਸਮੇਤ ਸੀ ਅਤੇ ਆਪ ਜੀ ਦੇ ਕੰਠ = ਗਲ ਵਿਚ ਛੇ ਮੋਤੀਆਂ ਵਾਲੀ ਬਜੰਤੀ[੨] ਮਾਲ = ਮਾਲਾ ਪਾਈ ਹੋਈ ਸੀ।

## ਮੁਕਟੁ ਸੀਸਿ, ਮੋਰ ਪੰਖ ਚਾਹਿ ਜੀਉ ॥

ਸੀਸਿ = ਸਿਰ ਉੱਤੇ ਰੱਖਿਆ ਹੋਇਆ ਮੋਰਾਂ ਦੇ ਪੰਖ = ਖੰਭਾਂ ਦਾ ਬਣਾਇਆ ਹੋਇਆ ਮੁਕਟੁ = ਤਾਜ ਵੀ ਚਾਹਿ = ਦੇਖਣੇ ਯੋਗ ਸੀ ਜੀ **ਵਾ:** ਮੋਰਾਂ ਦੇ ਖੰਭਾਂ ਦਾ ਸੀਸ ਉੱਤੇ ਮੁਕਟ ਸੀ ਅਤੇ ਚਾਹਿ = ਗਰੁੜ ਦੀ ਅਸਵਾਰੀ ਕਰਦੇ ਸੀ ਜੀ।

**[ਅੰਗ ੧੪੦੩]**

## ਬੇਵਜੀਰ ਬਡੇ ਧੀਰ, ਧਰਮ ਅੰਗ ਅਲਖ ਅਗਮ;

ਹੇ ਸਤਿਗੁਰੂ ਜੀ ! ਤੂੰ ਨਿਰਗੁਣ ਸਰੂਪ ਹੋਣ ਕਰਕੇ ਬੇਵਜੀਰ = ਵਜ਼ੀਰ ਆਦਿ ਸਲਾਹਕਾਰਾਂ ਤੋਂ ਰਹਿਤ ਹੈਂ **ਵਾ:** ਬੇਵਜੀਰ = ਵਜ਼ੀਰ ਤੋਂ ਬਿਨਾਂ ਹੈਂ ਭਾਵ ਵਜ਼ੀਰ ਦੀ ਕਮ ਲਿਆਕਤ ਵਾਲੇ ਰਾਜੇ ਨੂੰ ਲੋੜ ਹੁੰਦੀ ਹੈ, ਪਰ ਤੂੰ ਤਾਂ ਸਾਰੇ ਤਰ੍ਹਾਂ ਕਰਕੇ ਸਮਰੱਥ ਹੈਂ, ਬਡੇ = ਬੜਾ ਧੀਰ = ਧੀਰਜਵਾਨ ਹੈਂ, ਧਰਮ ਦਾ ਅੰਗ = ਪੱਖ ਕਰਨ ਵਾਲਾ ਹੈਂ **ਵਾ:** ਧਰਮੀ ਅੰਗ = ਸਰੂਪ ਵਾਲਾ ਹੈਂ, ਸ਼ਕਤੀ ਬਿਰਤੀ ਕਰਕੇ ਅਲਖ = ਜਾਨਣ ਤੋਂ ਰਹਿਤ ਹੈਂ, ਅਗਮ = ਮਨ ਦੇ ਸੰਕਲਪਾਂ ਵਿਕਲਪਾਂ ਦੀ ਗੰਮਤਾ ਤੋਂ ਰਹਿਤ ਹੈਂ।

## ਖੇਲੁ ਕੀਆ, ਆਪਣੈ ਉਛਾਹਿ ਜੀਉ ॥

ਤੂੰ ਆਪ ਹੀ ਆਪਣੇ = ਆਪ ਦੇ ਚਿੱਤ ਦੇ ਉਛਾਹਿ = ਉਤਸ਼ਾਹ ਕਰਕੇ ਸੰਸਾਰ ਦਾ ਖੇਲੁ = ਖੇਡ ਰਚਨਾ ਕੀਆ = ਕੀਤਾ ਹੈ ਜੀ।

### ਦੂਸਰਾ ਅਰਥ

**ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ;**

ਹੇ ਪਰਮੇਸ਼ਰ ! ਤੂੰ ਪ੍ਰੀਤ ਰੂਪੀ ਪੀਲੇ ਬਸਤਰ ਪਹਿਰਦਾ ਹੈਂ, ਜਿਵੇਂ ਮਰਤਬਾਨ ਦੇ ਫੁੱਲ ਸੁੰਦਰ ਤੇ ਚਿੱਟੇ ਹੁੰਦੇ ਹਨ, ਇਸੇ ਪ੍ਰਕਾਰ ਤੂੰ ਗੁਰੂ ਸਰੂਪ ਹੋ ਕੇ ਆਪ ਹੀ ਆਪਣੇ ਕੁੰਦ = ਉੱਜਲ ਸਰੂਪ ਨੂੰ ਦਸਨ = ਦੱਸਣ ਵਾਲਾ ਹੈਂ, ਤੂੰ ਪ੍ਰਿਅ = ਪ੍ਰੇਮਾ-ਭਗਤੀ ਦੇ ਸਹਿਤ = ਸਮੇਤ ਹੈਂ, ਜਿਨ੍ਹਾਂ ਨੇ ਆਪਣੇ ਪ੍ਰਤੱਖ ਜਾਂ ਰਿਦੇ ਰੂਪ ਕੰਠ ਵਿਚ ਤੇਰੇ ਰਾਮ ਨਾਮ ਦੀ ਮਾਲਾ ਨੂੰ ਧਾਰਨ ਕੀਤਾ ਹੈ ਉਨ੍ਹਾਂ ਨੂੰ ਤੂੰ ਆਪਣੇ ਨਾਲ ਮਿਲਾ ਲੈਂਦਾ ਹੈਂ **ਵਾ:**

---

੧. ਚੰਬਾ ਇਕ ਬ੍ਰਿਛ ਹੈ ਇਸਦੇ ਫੁੱਲਾਂ ਵਿਚ ਬਹੁਤ ਸੁਗੰਧ ਹੁੰਦੀ ਹੈ, ਭੌਰੇ ਮਸਤ ਹੋ ਕੇ ਇਨ੍ਹਾਂ ਉੱਤੇ ਘੁਮੇਰੀਆਂ ਪਾਉਂਦੇ ਹਨ, ਇਸਦਾ ਰੰਗ ਹਲਕਾ ਪੀਲਾ ਹੁੰਦਾ ਹੈ, ਹਿੰਦੂ ਗ੍ਰੰਥਾਂ ਵਿਚ ਇਹ ਦੇਵਤਿਆਂ 'ਤੇ ਚੜ੍ਹਾਉਣਾ ਇਹ ਪੁੰਨ ਕਰਮ ਹੈ, ਚੰਬੇ ਦਾ ਛਿੱਲ, ਪੱਤੇ, ਫੁੱਲ ਅਤੇ ਜੜ੍ਹ ਅਨੇਕ ਦਵਾਈਆਂ ਵਿਚ ਵੈਦ ਵਰਤਦੇ ਹਨ।

੨. ਜੈਸਾ ਕਿ : **ਬਾਂਸੀ ਸੀਪੀ ਸੂਕਰੀ ਕਰੀ ਗਿਰੀ ਮਠਸਾਲ ॥ ਇਹ ਖਟ ਮੋਤੀ ਪੋਇਐ ਬਨੈ ਬਜੰਤੀ ਮਾਲ ॥**

ਤੂੰ ਆਪਣੇ ਅਭੇਦ ਨਿਸਚੇ ਰੂਪੀ ਕੰਠ ਨਾਲ ਮਿਲਾ ਲੈਂਦਾ ਹੈਂ **ਵਾ:** ਤੂੰ ਮਾਲ = ਮਾਇਆ ਤੋਂ ਕੰਠ = ਕਿਨਾਰੇ ਹੈਂ ਭਾਵ ਮਾਇਆ ਆਪ ਜੀ ਦੇ ਵਿਚ ਲੈਅ ਹੈ।

**ਵਾ:** (ਮਾ + ਲ) ਮਾ = ਮਾਇਆ ਨੂੰ ਵੀ ਕੰਠ ਨਾਲ ਲ = ਲਾਇਆ ਹੋਇਆ ਹੈ ਭਾਵ ਅੰਗੀਕਾਰ ਕੀਤਾ ਹੋਇਆ ਹੈ **ਵਾ:** ਅਭੇਦ ਨਿਸਚੇ ਰੂਪੀ ਕੰਠ ਵਿਚ ਮਾ = ਮਾਇਆ ਨੂੰ ਲ = ਲੈਅ ਕੀਤਾ ਹੋਇਆ ਹੈ।

**ਮੁਕਟੁ ਸੀਸਿ, ਮੋਰ ਪੰਖ ਚਾਹਿ ਜੀਉ ॥**

ਸਭਨਾਂ ਤੋਂ ਸੀਸਿ = ਸ਼ਿਰੋਮਣੀ ਹੈਂ, (ਮੁ + ਕਟੁ) ਮੁ = ਮੋਹ ਨੂੰ ਕਟੁ = ਕੱਟਣ ਵਾਲਾ ਹੈਂ, ਆਪਣੇ ਮਨ ਰੂਪੀ ਚੰਚਲ ਪੰਖ = ਪੰਛੀ ਨੂੰ ਵਿਸ਼ਿਆਂ ਵੱਲੋਂ ਮੋਰ = ਮੋੜ ਕੇ ਹੀ ਗੁਰਾਂ ਦੁਆਰਾ ਤੇਰੇ ਸਤ ਚਿੱਤ ਅਨੰਦ ਸਰੂਪ ਨੂੰ ਚਾਹਿ = ਦੇਖਣਾ ਕਰੀਦਾ ਹੈ **ਵਾ:** ਜਿਵੇਂ ਮੋਰ ਆਦਿ ਪੰਛੀ ਦਾ ਜਦ ਚਿੱਤ ਕਰੇ ਤਦ ਉਹ ਉਡਾਰੀ ਮਾਰ ਕੇ ਫਲ ਦੇ ਕੋਲ ਜਾ ਬੈਠਦਾ ਹੈ[੧], ਇਸੇ ਪ੍ਰਕਾਰ ਜੋ ਗੁਰਮੁਖ ਜਨ ਦੇਹ ਅਭਿਮਾਨ ਵੱਲੋਂ ਉੱਡ ਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਦੇ ਹਨ, ਉਨ੍ਹਾਂ ਨੂੰ ਹੇ ਪਰਮੇਸ਼ਰ! ਤੂੰ ਪ੍ਰਤੱਖ ਹੋ ਕੇ ਦਿੱਸ ਪੈਂਦਾ ਹੈਂ ਭਾਵ ਉਨ੍ਹਾਂ ਨੂੰ ਪ੍ਰਾਪਤ ਹੋ ਜਾਂਦਾ ਹੈਂ ਜੀ।

**ਬੇਵਜੀਰ ਬਡੇ ਧੀਰ, ਧਰਮ ਅੰਗ ਅਲਖ ਅਗਮ;**

ਹੇ ਪਰਮੇਸ਼ਰ! ਤੂੰ ਵਜ਼ੀਰਾਂ ਆਦਿਕਾਂ ਤੋਂ ਰਹਿਤ ਹੈਂ, ਬੜਾ ਧੀਰਜਵਾਨ ਹੈਂ, ਧਰਮ ਦਾ ਪੱਖ ਕਰਨ ਵਾਲਾ ਹੈਂ **ਵਾ:** ਧਰਮੀ, ਪੁਰਖਾਂ ਦੇ ਨਾਲ ਅੰਗ = ਪਿਆਰ ਕਰਨ ਵਾਲਾ ਹੈਂ, ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ ਹੈਂ, ਵੇਦਾਂ ਸ਼ਾਸਤ੍ਰਾਂ ਕਰਕੇ ਅਗੰਮ ਹੈਂ।

**ਖੇਲੁ ਕੀਆ, ਆਪਣੈ ਉਛਾਹਿ ਜੀਉ ॥**

ਤੂੰ ਆਪ ਹੀ ਆਪਣੇ ਮਨ ਦੇ ਉਤਸ਼ਾਹ ਨਾਲ ਬ੍ਰਹਮ ਬੇਤਿਆਂ ਨੂੰ ਆਪਣਾ ਸਤ ਚਿੱਤ ਅਨੰਦ ਸਰੂਪ ਵਿਖਾਉਣ ਰੂਪ ਖੇਲ ਕੀਤਾ ਹੈ।

**ਵਾ:** ਸੰਸਾਰ ਰਚਨਾ ਦਾ ਖੇਲ **ਵਾ:** ਦੁਆਪਰ ਵਿਚ ਕ੍ਰਿਸ਼ਨ ਰੂਪ ਖੇਲ **ਵਾ:** ਗੁਰੂ ਨਾਨਕ, ਗੁਰੂ ਰਾਮਦਾਸ ਰੂਪ ਹੋਣਾ ਆਦਿ ਇਹ ਖੇਲ ਤੂੰ ਆਪ ਆਪਣੇ ਹਿਰਦੇ ਦੇ ਉਤਸ਼ਾਹ ਨਾਲ ਕੀਤਾ ਹੈ।

## ਅਕਥ ਕਥਾ ਕਥੀ ਨ ਜਾਇ, ਤੀਨਿ ਲੋਕ ਰਹਿਆ ਸਮਾਇ;

ਹੇ ਸਤਿਗੁਰੂ ਜੀ! ਤੇਰੀ ਅਕਥ = ਕਥਨ ਤੋਂ ਰਹਿਤ ਕਥਾ ਕਿਸੇ ਪਾਸੋਂ ਵੀ ਸ਼ਕਤੀ ਬਿਰਤੀ ਕਰਕੇ ਕਥੀ = ਕਥਨ ਨ = ਨਹੀਂ ਕੀਤੀ ਜਾਇ = ਜਾ ਸਕਦੀ, ਤੂੰ ਆਪ ਹੀ ਤੀਨਿ = ਤਿੰਨੇ ਲੋਕ = ਭਵਣਾਂ ਵਿਚ ਸਮਾਇ = ਸਮਾਅ, ਵਿਆਪਕ ਹੋ ਰਿਹਾ ਹੈਂ।

## ਸੁਤਹ ਸਿਧ ਰੂਪੁ ਧਰਿਓ, ਸਾਹਨ ਕੈ ਸਾਹਿ ਜੀਉ ॥

ਹੇ ਸਾਹਨ = ਪਾਤਸ਼ਾਹਾਂ ਕੈ = ਦੇ ਸਾਹਿ = ਪਾਤਸ਼ਾਹ ਪਰਮੇਸ਼ਰ ਜੀਉ = ਜੀ! ਤੂੰ ਆਪ ਹੀ ਸੁਤਹ = ਸੁਤੇ-ਸਿੱਧ ਭਾਵ ਆਪਣੀ ਇੱਛਾ ਅਨੁਸਾਰ ਜੀਵਾਂ ਦੇ ਉੱਧਾਰ ਵਾਸਤੇ (ਰਾਮਦਾਸ) ਸਾਹਿਬ ਜੀ ਦਾ ਰੂਪੁ = ਸਰੂਪ ਧਰਿਓ = ਧਾਰਿਆ ਹੈ।

---

੧. ਇਹ ਦੋ ਮਾਰਗ ਹੁੰਦੇ ਹਨ, ਇਕ ਤਾਂ ਇਹ ਬਿਹੰਗ ਮਾਰਗ ਹੈ ਤੇ ਦੂਸਰਾ ਚੀਟੀ ਮਾਰਗ ਹੈ, ਜੋ ਕੀੜੀ ਧਰਤੀ ਤੋਂ ਚੱਲਦੀ ਹੋਏ ਤਣੇ, ਟਾਹਣੀਆਂ, ਛੋਟੀਆਂ ਟਾਹਣੀਆਂ ਪੱਤਿਆਂ ਆਦਿ ਨੂੰ ਲੰਘ ਕੇ ਫਲ ਕੋਲ ਪਹੁੰਚਦੀ ਹੈ, ਏਸੇ ਤਰ੍ਹਾਂ ਜੀਵ ਰੂਪੀ ਕੀੜੀ ਸਾਧਨਾਂ ਦੀ ਧਰਤੀ ਤੋਂ ਉੱਠ ਕੇ ਕਰਮਕਾਂਡ ਦੇ ਤਣੇ ਫੜ ਕੇ ਉਪਾਸ਼ਨਾ ਦੀਆਂ ਟਾਹਣੀਆਂ ਕੋਲ ਜਾ ਕੇ ਸ਼ੁਭ ਗੁਣਾਂ ਦੇ ਪੱਤੇ ਲੰਘ ਕੇ ਬ੍ਰਹਮ ਗਿਆਨ ਦੇ ਫਲ ਪਾਸ ਪਹੁੰਚਦੀ ਹੈ।

## ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ;

ਹੇ ਪਰਮੇਸ਼ਰ ! ਤੂੰ ਪਿੱਛੇ ਵੀ ਸਤਿ = ਸੱਚ ਸਰੂਪ ਸੀ, ਹੁਣ ਵੀ ਸਾਚੁ = ਸੱਚ ਸਰੂਪ ਹੈਂ, ਅੱਗੇ ਨੂੰ ਨਿਸਚਾ ਕੀਤਾ ਹੈ ਕਿ ਤੂੰ ਸੱਚ ਸਰੂਪ ਹੋਵੇਂਗਾ, ਤੂੰ ਆਪ ਹੀ ਸ੍ਰੀ = ਲੱਛਮੀ ਨੂੰ ਨਿਵਾਸ ਦੇਣ ਵਾਲਾ ਹੈਂ ਭਾਵ ਲੱਛਮੀ ਨੂੰ ਆਪਣਾ ਆਸਰਾ ਦੇਣ ਵਾਲਾ ਹੈਂ **ਵਾ:** ਸ੍ਰੀ = ਸ਼ੋਭਾ ਨੂੰ ਨਿਵਾਸ ਦੇਣ ਵਾਲਾ ਹੈਂ, ਤੁਹੀ = ਤੂੰ ਆਪ ਹੀ ਸਦਾ ਸਦਾ ਆਦਿ = ਆਦੀ ਤੇ ਪੁਰਖੁ = ਪੂਰਨ ਹੈਂ।

## ਵਾਹਿਗੁਰੂ ਵਾਹਿਗੁਰੂ ਵਾਹਿਗੁਰੂ, ਵਾਹਿ ਜੀਉ ॥੩॥੮॥

ਹੇ ਵਾਹਿਗੁਰੂ = ਪਰਮੇਸ਼ਰ ! ਤੂੰ ਸਤਿਜੁੱਗ ਵਿਚ ਵੀ ਵਾਹਿ = ਅਸਚਰਜ ਸਰੂਪ ਸੀ।

ਹੇ ਵਾਹਿਗੁਰੂ = ਪਰਮੇਸ਼ਰ ! ਤੂੰ ਤ੍ਰੇਤੇ ਵਿਚ ਵੀ ਅਸਚਰਜ ਸਰੂਪ ਸੀ।

ਹੇ ਵਾਹਿਗੁਰੂ = ਪਰਮੇਸ਼ਰ ! ਤੂੰ ਦੁਆਪਰ ਵਿਚ ਵੀ ਅਸਚਰਜ ਸਰੂਪ ਸੀ।

ਹੇ ਪਰਮੇਸ਼ਰ ! ਤੂੰ ਹੁਣ ਕਲਿਜੁੱਗ ਵਿਚ ਵੀ ਅਸਚਰਜ ਸਰੂਪ ਹੈਂ ਜੀ **ਵਾ:** (ਵਾਹਿ + ਗੁਰੂ) ਵਾਹਿ = ਅਸਚਰਜ ਸਰੂਪ ਗੁਰੂ = ਸਤਿਗੁਰੂ ਰਾਮਦਾਸ ਸਾਹਿਬ ਜੀ ਵਾਹਿਗੁਰੂ = ਪਰਮੇਸ਼ਰ ਦਾ ਰੂਪ ਹੈ ਤੇ (ਵਾਹਿ + ਗੁਰੂ) ਵਾਹਿ = ਅਸਚਰਜ ਰੂਪ ਹਰੀ ਧੰਨਤਾ ਯੋਗ ਗੁਰੂ ਰਾਮਦਾਸ ਸਾਹਿਬ ਜੀ ਦਾ ਸਰੂਪ ਹੈ **ਵਾ:** (ਵਾਹਿ + ਗੁਰੂ) ਵਾਹਿ = ਅਸਚਰਜ ਰੂਪ ਗੁਰੂ ਰਾਮਦਾਸ ਸਾਹਿਬ ਜੀ ਦੁਆਰਾ ਵਾਹਿਗੁਰੂ ਨਾਮ ਜਪਣ ਨਾਲ ਵਾਹਿ = ਅਸਚਰਜ ਸਰੂਪ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ॥੩॥੮॥

## ਸਤਿਗੁਰੂ ਸਤਿਗੁਰੂ ਸਤਿਗੁਰੁ; ਗੁਬਿੰਦ ਜੀਉ ॥

ਸਤਿਗੁਰੂ ਨਾਨਕ ਦੇਵ ਗੁਬਿੰਦ = ਪਰਮੇਸ਼ਰ ਜੀਉ = ਜੀ ਦਾ ਸਰੂਪ ਹਨ, ਸਤਿਗੁਰੂ ਅੰਗਦ ਦੇਵ ਪਰਮੇਸ਼ਰ ਜੀ ਦਾ ਸਰੂਪ ਹਨ, ਸਤਿਗੁਰੂ ਅਮਰਦਾਸ ਸਾਹਿਬ ਜੀ ਪਰਮੇਸ਼ਰ ਜੀ ਦਾ ਸਰੂਪ ਹਨ **ਵਾ:** ਸਤਿਗੁਰੂ ਰਾਮਦਾਸ ਸਾਹਿਬ ਜੀ ਤਿੰਨਾਂ ਕਾਲਾਂ ਵਿਚ ਪਰਮੇਸ਼ਰ ਦਾ ਸਰੂਪ ਹਨ।

**ਵਾ:** ਜੋ (ਸਤਿ + ਗੁਰੂ) ਸਤਿ = ਤ੍ਰੈਕਾਲ ਅਬਾਧ ਗੁਰੂ = ਚੇਤਨ ਰੂਪ **ਵਾ:** ਅਗਿਆਨ ਰੂਪ ਗੁ = ਹਨੇਰੇ ਨੂੰ ਮੇਟ ਕੇ ਰੂ = ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਸਤਿਗੁਰੂ ਰਾਮਦਾਸ ਜੀ ਹੈ, ਉਸ ਸਤਿਗੁਰੂ ਰਾਮਦਾਸ ਜੀ ਦੁਆਰਾ ਗੁਬਿੰਦ = ਪਰਮੇਸ਼ਰ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਗੁਰੂ ਸਾਹਿਬ ਜੀ ਕਿਹੜੇ ਗੋਬਿੰਦ ਦਾ ਸਰੂਪ ਹਨ ?*
***ਉੱਤਰ :*** ਉਸ ਪਰਮਾਤਮਾ ਦਾ ਸਰੂਪ ਹਨ ਜਿਸ ਗੋਬਿੰਦ ਨੇ :

## ਬਲਿਹਿ ਛਲਨ, ਸਬਲ ਮਲਨ, ਭਗ੍ਤਿ ਫਲਨ ਕਾਨ ਕੁਅਰ;

ਜਿਸ ਨੇ ਬਲਿਹਿ = ਬਲਰਾਜੇ ਨੂੰ ਬਾਵਨ ਰੂਪ ਧਾਰ ਕੇ ਛਲਨ = ਛਲ ਲਿਆ ਸੀ, ਜੋ ਸਬਲ = ਸਹਿਤ ਬਲ ਦੇ ਹਰਨਾਖਸ਼ ਆਦਿ ਦੈਂਤ ਸੀ ਉਨ੍ਹਾਂ ਨੂੰ ਨਰਸਿੰਘ ਰੂਪ ਧਾਰ ਕੇ ਮਲਨ = ਮਲਣਾ ਕੀਤਾ ਸੀ ਤੇ ਭਗ੍ਤਿ = ਭਗਤੀ ਕਰਨ ਵਾਲੇ ਭਗਤਾਂ ਨੂੰ ਧਰਮ, ਅਰਥ, ਕਾਮ, ਮੋਖ ਆਦਿ ਫਲਨ = ਫਲ ਦੇਣ ਵਾਲਾ ਹੈ **ਵਾ:** ਭਗਤਾਂ ਨੂੰ ਭਗਤੀ ਦਾ ਫਲ ਦੇਣ ਵਾਲਾ ਹੈ **ਵਾ:** ਗੁਰੂ ਨਾਨਕ ਰੂਪ ਹੋ ਕੇ ਭਗਤੀ ਨੂੰ ਫੈਲਾਉਣ ਵਾਲਾ ਹੈ, ਤੇ ਜਿਸ ਦਾ ਨਾਮ ਕੁਅਰ = ਕੁਮਾਰ ਅਵਸਥਾ ਵਿਚ ਮਾਤਾ ਨੇ ਲਾਡ ਨਾਲ ਕਾਨ੍ = ਕ੍ਰਿਸ਼ਨ ਰੱਖਿਆ ਸੀ **ਵਾ:** ਜਿਸ ਨੇ ਕ੍ਰਿਸ਼ਨ ਰੂਪ ਹੋ ਕੇ ਕੁਮਾਰ, ਬਾਲਕ ਅਵਸਥਾ ਵਿਚ ਅਨੇਕ ਪ੍ਰਕਾਰ ਦੀਆਂ ਖੇਲਾਂ ਨੂੰ ਖੇਲਣਾ ਕੀਤਾ ਸੀ ਅਤੇ :

## ਨਿਹਕਲੰਕ ਬਜੀ ਡੰਕ, ਚੜ੍ਹੂ ਦਲ ਰਵਿੰਦ ਜੀਉ ॥

ਅੱਗੋਂ ਨੂੰ ਜੋ ਅਠੱਤੀ ਹਜ਼ਾਰ ਵਰ੍ਹਾ ਕਲਿਜੁੱਗ ਦੇ ਗੁਜ਼ਰੇ ਤੋਂ ਬਾਅਦ ਨਿਹਕਲੰਕ = ਕਲਕੀ ਅਵਤਾਰ ਦੇ ਰੂਪ ਵਿਚ ਹੋਵੇਗਾ ਤੇ ਜਿਸ ਦਾ ਡੰਕ = ਨਗਾਰਾ ਬਜੀ = ਵੱਜੇਗਾ ਨਿਹਕਲੰਕ, ਕਲਕੀ ਅਵਤਾਰ ਦਾ ਐਸਾ ਦਲ ਚੜ੍ਹੂ = ਚੜ੍ਹੇਗਾ, ਜਿਸ ਦੇ ਰਵਿੰਦ (ਰਵਿ + ਇੰਦ) ਰਵਿ = ਸੂਰਜ ਤੇ ਇੰਦ = ਚੰਦਰਮਾ ਦੇ ਅਭਿਮਾਨੀ ਦੇਵਤੇ ਸੈਨਾਪਤੀ ਹੋਣਗੇ **ਵਾ:** (ਰਵਿ +ਅੰਦ) ਰਵਿ = ਸੂਰਜ ਚੜ੍ਹਦੇ ਤੋਂ ਲਾ ਕੇ ਸੂਰਜ ਦੇ ਅੰਦ = ਅੰਤ ਭਾਵ ਛਿੱਪਦੇ ਤੱਕ ਭਾਵ ਉਦਿਆਚਲ ਤੋਂ ਅਸਤਾਚਲ ਤੱਕ ਦਲ ਚੜ੍ਹੇਗਾ ਜੀ **ਵਾ:** ਰਵਿ = ਸੂਰਜ ਵੰਸ਼ੀ ਤੇ ਇੰਦ = ਚੰਦਰ ਵੰਸ਼ੀ ਰਾਜਿਆਂ ਦੀ ਫ਼ੌਜਾਂ ਦਾ ਦਲ ਨਾਲ ਚੜ੍ਹੇਗਾ **ਵਾ:** ਜਿਸ ਦੇ ਨਾਲ ਸੂਰਜ ਚੰਦ ਵਾਂਗ ਪ੍ਰਤਾਪ ਵਾਲੀ ਫ਼ੌਜ ਚੜ੍ਹੇਗੀ।

**ਵਾ:** ਉਹ ਪਰਮਾਤਮਾ (ਨਿਹ + ਕਲੰਕ) ਕਲੰਕਾਂ ਤੋਂ ਨਿਹ = ਰਹਿਤ ਹੈ, ਜਿਸਦਾ ਜੱਸ ਰੂਪ ਡੰਕ = ਧੌਂਸਾ ਸਾਰੇ ਪਾਸੇ ਵੱਜ ਰਿਹਾ ਹੈ ਅਤੇ ਜਿਸ ਦੀ ਸ਼ੋਭਾ ਵਧਾਉਣ ਵਾਸਤੇ ਤਾਰਿਆਂ ਦਾ ਦਲ ਤੇ ਰਵਿੰਦ = ਸੂਰਜ ਚੰਦ੍ਰਮਾਂ ਆਕਾਸ਼ ਵਿਚ ਰੋਜ਼ ਚੜ੍ਹਦੇ ਹਨ।

## ਰਾਮ ਰਵਣ, ਦੁਰਤ ਦਵਣ, ਸਕਲ ਭਵਣ ਕੁਸਲ ਕਰਣ;

(ਜੋ ਤ੍ਰੇਤੇ ਵਿਚ ਰਵਣ = ਸੁੰਦਰ ਸਰੂਪ ਵਾਲੇ ਰਾਮ ਚੰਦਰ ਰੂਪ ਵਿਚ ਹੋਏ ਹਨ) ਜਿਸ ਰਾਮ = ਪਰਮੇਸ਼ਰ ਦਾ ਰਵਣ = ਸੁੰਦਰ ਨਾਮ **ਵਾ:** ਪਰਮੇਸ਼ਰ ਦਾ ਨਾਮ ਰਵਣ = ਉਚਾਰਨ ਕਰਕੇ ਦੁਰਤ = ਪਾਪ ਦਵਣ = ਦੱਬੇ ਜਾਂਦੇ ਹਨ **ਵਾ:** ਜੋ ਰਾਮ = ਪਰਮੇਸ਼ਰ ਰਵਣ = ਸੁੰਦਰ ਸਰੂਪ ਹੈ, ਦੁਰਤ = ਪਾਪਾਂ ਨੂੰ ਦਵਣ = ਦਬਾਉਣ ਵਾਲਾ ਹੈ **ਵਾ:** ਪਾਪੀਆਂ ਨੂੰ ਡੰਡ ਦਿਵਾਉਣ ਵਾਲਾ ਹੈ, ਸਕਲ = ਸਾਰਿਆਂ ਭਵਣ = ਲੋਕਾਂ ਨੂੰ ਕੁਸਲ = ਖ਼ੁਸ਼ ਕਰਨ ਵਾਲਾ ਹੈ।

## ਸਰਬ ਭੂਤ, ਆਪਿ ਹੀ ਦੇਵਾਧਿ ਦੇਵ; ਸਹਸ ਮੁਖ ਫਨਿੰਦ ਜੀਉ ॥

ਸਰਬ = ਸਾਰਿਆਂ ਭੂਤ = ਰੂਪਾਂ ਵਿਚ ਆਪ ਹੀ ਹੈ, ਤੇ ਆਪ ਹੀ ਦੇਵ = ਦੇਵਤਿਆਂ ਦਾ ਦੇਵਾਧਿ = ਅਧੋਪਤੀ ਰਾਜਾ ਰੂਪ ਹੈ ਅਤੇ ਜਿਸ ਦੇ ਜੱਸ, ਗੁਣਾਂ ਨੂੰ ਸਹਸ = ਹਜ਼ਾਰ ਮੁਖ = ਮੂੰਹ ਵਾਲਾ ਫਨਿੰਦ = ਸ਼ੇਸ਼ਨਾਗ ਉਚਾਰਣ ਕਰਦਾ ਹੈ ਜੀ।

## ਜਰਮ ਕਰਮ ਮਛ ਕਛ ਹੁਅ ਬਰਾਹ;
## ਜਮੁਨਾ ਕੈ ਕੂਲਿ, ਖੇਲੁ ਖੇਲਿਓ ਜਿਨਿ ਗਿੰਦ ਜੀਉ ॥

ਜਿਸ ਨੇ ਆਪ ਹੀ ਮਛ, ਕਛ = ਕੱਛੂ ਤੇ ਬਰਾਹ = ਸੂਰ ਆਦਿ ਦੇ ਜਰਮ = ਜਨਮ, ਅਵਤਾਰ ਵਿਚ ਹੁਅ = ਹੋ ਕੇ ਅਨੇਕਾਂ ਕਾਰਜ ਕੀਤੇ ਹਨ **ਵਾ:** ਜਿਸ ਨੇ ਆਪ ਹੀ ਮਛ ਦਾ ਜਰਮ = ਜਨਮ ਅਵਤਾਰ ਹੋ ਕੇ ਮੱਛ ਵਾਲੇ ਕਰਮ ਕੀਤੇ ਭਾਵ ਮੱਛ ਅਵਤਾਰ ਵਿਚ ਸੁਖਾਸ਼ਰ ਦੈਂਤ ਨੂੰ ਮਾਰ ਕੇ ਬ੍ਰਹਮਾ ਜੀ ਨੂੰ ਬੇਦ ਦਿੱਤੇ ਸੀ[੧] ਜਿਸ ਨੇ ਕੱਛੂ ਦਾ ਅਵਤਾਰ ਧਾਰ ਕੇ ਸਮੁੰਦ੍ਰ ਰਿੜਕਣ ਵੇਲੇ ਸਵਾ ਲੱਖ ਜੋਜਨਾਂ ਦੀ ਪਿੱਠ ਬਣਾਉਣਾ ਕੀਤੀ ਸੀ ਅਤੇ ਬਰਾਹ ਰੂਪ ਹੋ ਕੇ ਸੂਰ ਵਾਲੇ ਕਰਮ ਕੀਤੇ ਸੀ ਭਾਵ ਹੁੱਡਾਂ ਉੱਤੇ ਧਰ ਕੇ ਧਰਤੀ ਲਿਆਂਦੀ ਸੀ। ਜਮੁਨਾ ਨਦੀ ਕੈ = ਦੇ ਕੂਲਿ = ਕਿਨਾਰੇ ਤੇ ਜਿਨਿ = ਜਿਸ ਪਰਮੇਸ਼ਰ ਨੂੰ ਕ੍ਰਿਸ਼ਨ ਰੂਪ ਹੋ ਕੇ ਗੁਆਲਿਆਂ ਦੇ ਨਾਲ ਗਿੰਦ = ਗੇਂਦ ਦੀ ਖੇਲ ਖੇਡ ਨੂੰ ਖੇਲਿਓ = ਖੇਲਣਾ ਕੀਤਾ ਸੀ, ਜੀਉ = ਜੀ ਭਾਵ ਖੇਡਾਂ ਦੇ ਬਹਾਨੇ ਕਾਲੀ ਨਾਗ ਨੂੰ ਨੱਥਣਾ ਕੀਤਾ ਸੀ।

---

੧. ਜੈਸਾ ਕਿ : **ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ॥** *(ਸ੍ਰੀ ਦਸਮ ਗ੍ਰੰਥ, ਮਛ ਅਵਤਾਰ)*

## ਨਾਮੁ ਸਾਰੁ ਹੀਏ ਧਾਰੁ, ਤਜੁ ਬਿਕਾਰੁ ਮਨ ਗਯੰਦ;

('ਗਇਅੰਦ' ਉਚਾਰਣ ਹੈ)

ਗਯੰਦ ਨਾਮੇ ਭੱਟ ਆਪਣੇ ਮਨ ਨੂੰ ਸੰਬੋਧਨ ਕਰਕੇ ਕਥਨ ਕਰਦਾ ਹੈ ਕਿ ਹੇ ਮਨਾਂ **ਵਾ:** ਮਨ ਰੂਪ ਗਯੰਦ = ਹਾਥੀ ! ਤੂੰ ਆਪਣੇ ਅੰਦਰੋਂ ਵਿਸ਼ੇ-ਵਿਕਾਰਾਂ ਦੇ ਸੰਕਲਪਾਂ ਨੂੰ ਤਜੁ = ਛੱਡ ਦੇਣਾ ਕਰ ਅਤੇ ਉਸ ਪਰਮੇਸ਼ਰ ਦੇ ਨਾਮ ਨੂੰ ਗੁਰੂ ਰਾਮਦਾਸ ਜੀ ਦੁਆਰਾ ਹੀਏ = ਹਿਰਦੇ ਵਿਚ ਧਾਰੁ = ਧਾਰਨਾ, ਵਸਾਉਣਾ ਕਰ।

## ਸਤਿਗੁਰੂ ਸਤਿਗੁਰੂ ਸਤਿਗੁਰ; ਗੁਬਿੰਦ ਜੀਉ ॥੪॥੯॥

ਉਹ ਸਤਿਗੁਰੂ ਰਾਮਦਾਸ ਜੀ ਪਿੱਛੇ ਭੂਤਕਾਲ ਵਿਚ ਵੀ ਗੁਬਿੰਦ = ਪਰਮੇਸ਼ਰ ਜੀ ਦਾ ਰੂਪ ਸੀ, ਸਤਿਗੁਰੂ ਰਾਮਦਾਸ ਸਾਹਿਬ ਜੀ ਹੁਣ ਵਰਤਮਾਨ ਸਮੇਂ ਵਿਚ ਵੀ ਪਰਮੇਸ਼ਰ ਜੀ ਦਾ ਰੂਪ ਹੈ, ਸਤਿਗੁਰੂ ਰਾਮਦਾਸ ਸਾਹਿਬ ਜੀ ਅੱਗੇ ਭਵਿੱਖਤ ਕਾਲ ਵਿਚ ਵੀ ਪਰਮੇਸ਼ਰ ਜੀ ਦਾ ਰੂਪ ਹੋਵੇਗਾ।

ਸਤਿਗੁਰੂ ਨਾਨਕ ਦੇਵ ਜੀ ਵੀ ਗੋਬਿੰਦ ਦਾ ਸਰੂਪ ਹਨ, ਸਤਿਗੁਰੂ ਅੰਗਦ ਦੇਵ ਜੀ ਵੀ ਗੋਬਿੰਦ ਦਾ ਸਰੂਪ ਹਨ, ਸਤਿਗੁਰੂ ਅਮਰਦਾਸ ਜੀ ਵੀ ਗੋਬਿੰਦ ਦਾ ਸਰੂਪ ਹਨ॥੪॥੯॥

### ਦੂਸਰਾ ਅਰਥ

**ਬਲਿਹਿ ਛਲਨ, ਸਬਲ ਮਲਨ, ਭਗ੍ਤਿ ਫਲਨ ਕਾਨ੍ ਕੁਅਰ;**

ਮਹਾਰਾਜ ਸਾਹਿਬ ਜੀ ਬਲਿਹਿ = ਬਲ ਵਾਲੇ ਅਗਿਆਨ ਨੂੰ ਗਿਆਨ ਸ਼ਕਤੀ ਨਾਲ ਛਲਨ = ਛਲ ਲੈਣ ਵਾਲੇ ਹਨ, ਜੋ ਸਬਲ = ਸਹਿਤ ਬਲ ਦੇ ਹੰਕਾਰ ਹੈ ਉਸ ਨੂੰ ਮਲਨ = ਮਲ ਕੇ ਸੁੱਟਣ ਵਾਲੇ ਹਨ, ਭਗਤੀ ਕਰਨ ਵਾਲੇ ਭਗਤਾਂ ਨੂੰ ਗਿਆਨ ਰੂਪ ਫਲਨ = ਫਲ ਦੇਣ ਵਾਲੇ ਹਨ ਅਤੇ ਕੁਅਰ = ਕੁਮਾਰ ਅਵਸਥਾ ਦੀ ਨਿਆਈਂ ਉੱਤਮ ਅਧਿਕਾਰੀ ਜਗਿਆਸੂਆਂ ਦੇ ਅੰਦਰ ਆਪ (ਕ + ਅਨ) ਕ = ਸੁਖ ਸਰੂਪ ਅਨ = ਚੇਸ਼ਟਾ ਵਾਲਾ ਪਰਮੇਸ਼ਰ ਸਾਖੀ ਰੂਪ ਹੋ ਕੇ ਸਖਿਆਤ ਹੁੰਦਾ ਹੈ।

**ਨਿਹਕਲੰਕ ਬਜੀ ਡੰਕ, ਚੜ੍ਹੂ ਦਲ ਰਵਿੰਦ ਜੀਉ ॥**

ਉਹ ਪਰਮੇਸ਼ਰ (ਨਿਹ + ਕਲੰਕ) ਕਲੰਕਾਂ ਤੋਂ ਨਿਹ = ਰਹਿਤ ਕਰਨ ਵਾਲਾ ਹੈ, ਜਿਸ ਦਾ ਜੱਸ ਰੂਪੀ ਡੰਕਾ ਵੱਜ ਰਿਹਾ ਹੈ ਜਿਸ ਦਾ (ਰਵ + ਇੰਦ) ਬਿਬੇਕ ਰੂਪੀ ਰਵ = ਸੂਰਜ ਤੇ ਵੈਰਾਗ ਰੂਪੀ ਇੰਦ = ਚੰਦਰਮਾਂ ਦਾ ਦਲ ਸੱਜ ਕੇ ਗੁਰਮੁਖ ਜਨਾਂ ਦੇ ਅੰਦਰ ਚੜ੍ਹਦਾ ਹੈ **ਵਾ:** ਵੈਰਾਗ ਬਿਬੇਕ ਆਦਿ ਦੈਵੀ ਸੰਪਦਾ ਰੂਪੀ ਫ਼ੌਜ ਅਸੁਰੀ ਸੰਪਦਾ ਰੂਪੀ ਦੁਸ਼ਮਣਾਂ ਨੂੰ ਮਾਰਨ ਵਾਸਤੇ ਗੁਰਮੁਖਾਂ ਦੇ ਹਿਰਦੇ ਅੰਦਰ ਚੜ੍ਹੀ ਹੋਈ ਹੈ ਜੀ।

**ਰਾਮ ਰਵਣ, ਦੁਰਤ ਦਵਣ, ਸਕਲ ਭਵਣ ਕੁਸਲ ਕਰਣ;**

ਰਾਮ = ਪਰਮੇਸ਼ਰ ਆਪਣੇ ਨਾਮ ਦਾ ਰਮਣ = ਉਚਾਰਣ ਕਰਨ ਵਾਲੇ ਪੁਰਖਾਂ ਦੇ ਦੁਰਤ = ਪਾਪਾਂ ਨੂੰ ਦਵਣ = ਦਬਾ ਦਿੰਦਾ ਹੈ, ਨਾਸ਼ ਕਰ ਦਿੰਦਾ ਹੈ, ਸਕਲ = ਸਾਰਿਆਂ ਗੁਰਮੁਖਾਂ ਦੇ ਹਿਰਦੇ ਰੂਪੀ ਭਵਨਾਂ ਅੰਦਰ ਕੁਸਲ = ਅਨੰਦ ਬਖ਼ਸ਼ਿਸ਼ ਕਰਨ ਵਾਲਾ ਹੈ।

**ਸਰਬ ਭੂਤ, ਆਪਿ ਹੀ ਦੇਵਾਧਿ ਦੇਵ; ਸਹਸ ਮੁਖ ਫਨਿੰਦ ਜੀਉ ॥**

ਦੇਵਾਧਿ ਦੇਵ = ਦੇਵਤਿਆਂ ਦਾ ਅਧੋਪਤੀ ਬ੍ਰਹਮ ਆਪ ਹੀ ਸਰਬ = ਸਾਰਿਆਂ ਭੂਤ = ਪ੍ਰਾਣੀਆਂ, ਤੱਤਾਂ ਵਿਚ ਵਿਆਪਕ ਹੈ, ਇਸੇ ਕਰਕੇ ਸਹਸ = ਹਜ਼ਾਰ ਮੁਖ = ਮੂੰਹ ਵਾਲਾ ਫਨਿੰਦ = ਸ਼ੇਸ਼ਨਾਗ ਪਰਮੇਸ਼ਰ ਦੇ ਜੱਸ ਨੂੰ ਨਿੱਤ ਨਵੇਂ ਨਾਮਾਂ ਨਾਲ ਗਾਉਂਦਾ ਹੈ ਜੀ।

**ਜਰਮ ਕਰਮ ਮਛ ਕਛ ਹੁਅ ਬਰਾਹ; ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥**

ਮਨਮੁਖ ਪੁਰਖ ਜਨਮਾਂ ਜਨਮਾਂ ਵਿਚ ਕਰਮਾਂ ਦੇ ਬੱਧੇ ਹੁਅ = ਹੋਏ ਮੱਛ, ਕੱਛ ਬਰਾਹ = ਸੂਰ ਆਦਿ ਅਨੇਕਾਂ ਜੂਨਾਂ ਵਿਚ ਪੈਂਦੇ ਰਹਿੰਦੇ ਹਨ, ਪਰੰਤੂ ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਸੰਸਾਰ ਨੂੰ ਮਿਥਿਆ ਨਿਸਚੇ ਕਰਨ ਰੂਪ ਗੇਂਦ ਦੀ ਖੇਡ ਨੂੰ ਖੇਲਣਾ ਕੀਤਾ ਹੈ, ਉਨ੍ਹਾਂ ਨੂੰ ਗੁਰਾਂ ਨੇ ਜਮੁਨਾ ਦੀ ਨਿਆਈਂ ਕਰਮਕਾਂਡ ਰੂਪੀ ਕਿਨਾਰੇ ਦੇ ਉੱਪਰੋਂ ਪਾਸੇ ਕਰ ਦਿੱਤਾ ਹੈ।

**ਅਥਵਾ** ਜਮਨਾ ਦੀ ਨਿਆਈਂ ਕਰਮ ਕਾਂਡ ਦੇ ਉੱਪਰੋਂ ਕਿਨਾਰਾ ਕਰਕੇ ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਨੂੰ ਆਪਣਾ ਹੰਕਾਰ ਰੂਪੀ ਸਿਰ ਭੇਂਟ ਕਰਨ ਰੂਪ ਗੇਂਦ ਦੀ ਨਿਆਈਂ ਪ੍ਰੇਮ ਦੀ ਖੇਡ ਖੇਡੀ ਹੈ, ਸਤਿਗੁਰਾਂ ਨੇ ਬਰਾਹ = ਬੱਦਲ ਰੂਪ ਹੋ ਕੇ ਉਨ੍ਹਾਂ ਦੇ ਮੱਛ ਦੀ ਨਿਆਈਂ ਮਾਤ ਲੋਕ ਅਤੇ ਕੱਛ ਦੀ ਨਿਆਈਂ ਪਤਾਲ ਲੋਕ ਵਿਚ ਕਰਮਾਂ ਅਨੁਸਾਰ ਹੋਣ ਵਾਲੇ ਜਨਮ ਮੇਟ ਦਿੱਤੇ ਹਨ ਭਾਵ ਉਨ੍ਹਾਂ ਦਾ ਜੰਮਣਾ ਮਰਣਾ ਮੇਟ ਕੇ ਉਨ੍ਹਾਂ ਨੂੰ ਆਪਣੇ ਸਰੂਪ ਵਿਚ ਅਭੇਦ ਕੀਤਾ ਹੈ।

**ਨਾਮੁ ਸਾਰੁ ਹੀਏ ਧਾਰੁ, ਤਜੁ ਬਿਕਾਰੁ ਮਨ ਗਯੰਦ;**

ਗਇੰਦ ਭੱਟ ਜੀ ਕਥਨ ਕਰਦੇ ਹਨ ਹੇ ਮਨਾਂ ਜਾਂ ਹੇ ਮਨ ਰੂਪੀ ਹਾਥੀ! ਵਿਕਾਰਾਂ ਨੂੰ ਛੱਡ ਦੇਣਾ ਕਰ, ਸਾਰੁ = ਸ੍ਰੇਸ਼ਟ ਗੁਰੂ ਸਾਹਿਬ ਜੀ ਦਾ ਨਾਮ ਹਿਰਦੇ ਵਿਚ ਵਸਾਉਣਾ ਕਰ।

**ਸਤਿਗੁਰੂ ਸਤਿਗੁਰੂ ਸਤਿਗੁਰ; ਗੁਬਿੰਦ ਜੀਉ ॥੪॥੯॥**

ਸਤਿਗੁਰੂ ਰਾਮਦਾਸ ਸਾਹਿਬ ਜੀ ਪਿੱਛੇ ਵੀ ਗੋਬਿੰਦ ਦਾ ਰੂਪ ਸੀ, ਹੁਣ ਵੀ ਸਤਿਗੁਰੂ ਰਾਮਦਾਸ ਸਾਹਿਬ ਜੀ ਪਰਮੇਸਰ ਦਾ ਰੂਪ ਹਨ, ਅੱਗੇ ਨੂੰ ਵੀ ਸਤਿਗੁਰੂ ਰਾਮਦਾਸ ਸਾਹਿਬ ਜੀ ਗੋਬਿੰਦ ਦਾ ਰੂਪ ਹੋਣਗੇ ॥੪॥੯॥

## ਸਿਰੀ ਗੁਰੂ ਸਿਰੀ ਗੁਰੂ; ਸਿਰੀ ਗੁਰੂ ਸਤਿ ਜੀਉ ॥

ਹੇ ਮਨਾਂ! ਸਿਰੀ = ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਮਨ ਕਰਕੇ ਸਤਿ = ਸੱਚ ਸਰੂਪ ਜਾਨਣਾ ਕਰ, ਸਿਰੀ = ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਬਾਣੀ ਕਰਕੇ ਵੀ ਸੱਚ ਸਰੂਪ ਜਾਨਣਾ ਕਰ, ਸਿਰੀ = ਸ੍ਰੀ ਗੁਰੂ ਰਾਮਦਾਸ ਜੀ ਨੂੰ ਸਰੀਰ ਕਰਕੇ ਵੀ ਸੱਚ ਸਰੂਪ ਜਾਨਣਾ ਕਰ **ਵਾ:** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਤਿੰਨੇ ਕਾਲਾਂ ਵਿਚ ਸੱਚ ਸਰੂਪ ਜਾਨਣਾ ਕਰ।

## ਗੁਰ ਕਹਿਆ ਮਾਨੁ ਨਿਜ ਨਿਧਾਨੁ; ਸਚੁ ਜਾਨੁ ਮੰਤ੍ਰੁ ਇਹੈ;

ਗੁਰ = ਸਤਿਗੁਰਾਂ ਦਾ ਕਹਿਆ = ਆਖਿਆ ਹੋਇਆ ਨਾਮ ਬਾਣੀ ਦਾ ਬਚਨ ਮਾਨੁ = ਮੰਨਣਾ ਕਰ, ਇਸ ਨੂੰ ਨਿਜ = ਆਪਣੇ ਸਰੂਪ ਦੀ ਪ੍ਰਾਪਤੀ ਦਾ ਨਿਧਾਨੁ = ਖ਼ਜ਼ਾਨਾ ਸਮਝਣਾ ਕਰ ਅਤੇ ਇਹੈ = ਇਸੇ ਨੂੰ ਸਚੁ = ਸੱਚਾ ਮੰਤ੍ਰ ਜਾਨੁ = ਜਾਨਣਾ ਕਰ।

## ਨਿਸਿ ਬਾਸੁਰ ਹੋਇ ਕਲ੍ਯ੍ਯਾਨੁ; ਲਹਹਿ ਪਰਮਗਤਿ ਜੀਉ ॥

ਨਿਸਿ = ਰਾਤ ਬਾਸੁਰ = ਦਿਨੇ ਗੁਰ ਉਪਦੇਸ਼ ਦੁਆਰਾ ਨਾਮ ਜਪਣ ਨਾਲ ਤੈਨੂੰ ਕਲ੍ਯ੍ਯਾਨੁ = ਸੁਖ ਪ੍ਰਾਪਤ ਹੋਇ = ਹੋ ਜਾਵੇਗਾ ਅਤੇ ਪਰਮਗਤਿ = ਵੱਡੀ ਮੁਕਤੀ ਭਾਵ ਕੈਵਲ ਮੋਖ ਪ੍ਰਾਪਤ ਕਰ ਲਹਹਿ = ਲਵੇਂਗਾ ਜੀਉ = ਜੀ।

## ਕਾਮੁ ਕ੍ਰੋਧੁ ਲੋਭੁ ਮੋਹੁ, ਜਣ ਜਣ ਸਿਉ ਛਾਡੁ ਧੋਹੁ;

ਕਾਮੁ = ਮੰਦ ਵਾਸ਼ਨਾ, ਕ੍ਰੋਧ = ਤੀਖਣ ਬਿਰਤੀ, ਪਦਾਰਥਾਂ ਦਾ ਲੋਭੁ = ਲਾਲਚ ਤੇ ਸਰੀਰਾਂ, ਮਾਇਆ

ਦਾ ਮੋਹੁ = ਸਨੇਹ ਤਿਆਗ ਦੇਣਾ ਕਰ, ਜਣ ਜਣ = ਜਣੇ ਜਣੇ ਪੁਰਖ ਸਿਉ = ਨਾਲ ਭਾਵ ਹਰੇਕ ਪੁਰਖ ਨਾਲ ਧੋਹੁ = ਛਲ ਕਰਨਾ ਛਾਡੁ = ਛੱਡ ਦੇਣਾ ਕਰ।

## ਹਉਮੈ ਕਾ ਫੰਧੁ ਕਾਟੁ, ਸਾਧਸੰਗਿ ਰਤਿ ਜੀਉ ॥

ਹਉਮੈ = ਹੰਗਤਾ ਮਮਤਾ ਕਾ = ਦਾ ਫੰਧੁ = ਫਾਹਾ ਵੀ ਮਨ ਵਿੱਚੋਂ ਕਾਟੁ = ਕੱਟ ਦੇਣਾ ਕਰ ਅਤੇ ਹੇ ਪਿਆਰੇ ਜੀ! ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਰਤਿ = ਪ੍ਰੀਤੀ ਕਰ।

## ਦੇਹ ਗੇਹੁ ਤ੍ਰਿਅ ਸਨੇਹੁ, ਚਿਤ ਬਿਲਾਸੁ ਜਗਤ ਏਹੁ;

ਦੇਹ = ਸਰੀਰ, ਗੇਹੁ = ਘਰ, ਤ੍ਰਿਅ = ਇਸਤਰੀ ਨਾਲ ਸਨੇਹੁ = ਪਰੇਮ ਕਰਨਾ ਅਤੇ ਏਹੁ = ਇਹ ਜਗਤ = ਸੰਸਾਰ ਚਿਤ = ਮਨ ਦਾ ਹੀ ਇਕ ਬਿਲਾਸੁ = ਕੌਤਕ ਹੈ ਭਾਵ ਸਾਰਾ ਸੰਸਾਰ ਇਕ ਚਿੱਤ ਦਾ ਬਣਾਇਆ ਹੋਇਆ ਤਮਾਸ਼ਾ ਹੈ **ਵਾ:** ਇਹ ਜਗਤ ਰਚਨਾ ਨੂੰ ਚਿਤ = ਚੇਤਨ ਸਰੂਪ ਬ੍ਰਹਮ ਦਾ ਬਿਲਾਸੁ = ਕੌਤਕ ਹੀ ਸਮਝਣਾ ਕਰ **ਵਾ:** ਚਿੱਤ ਦੇ ਬਿਲਾਸੁ = ਬਚਨਾਂ, ਸੰਕਲਪਾਂ ਨੇ ਹੀ ਜਗਤ ਆਦਿ ਸਭ ਕੁਝ ਬਣਾਇਆ ਹੋਇਆ ਹੈ।

**ਅਥਵਾ** ਸਰੀਰ, ਘਰ ਤੇ ਇਸਤਰੀ ਦਾ ਸਨੇਹ ਰੂਪ ਜੋ ਇਹ ਜਗਤ ਹੈ, ਇਹ ਚਿੱਤ ਦਾ ਹੀ ਬਿਲਾਸ ਹੈ।

## ਚਰਨ ਕਮਲ ਸਦਾ ਸੇਉ; ਦ੍ਰਿੜਤਾ ਕਰੁ ਮਤਿ ਜੀਉ ॥

ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਕਮਲਾਂ ਨੂੰ ਸਦਾ = ਹਮੇਸ਼ਾਂ ਸੇਉ = ਸੇਵਨਾ ਕਰ ਅਤੇ ਜੀਉ = ਹੇ ਪਿਆਰੇ ਜੀ! ਮਤਿ = ਬੁੱਧੀ ਵਿਚ ਗੁਰਾਂ ਪ੍ਰਤੀ ਦ੍ਰਿੜ੍ਹਤਾ ਧਾਰਨਾ ਕਰ **ਵਾ:** ਸਰੀਰ, ਘਰ, ਇਸਤਰੀ ਦਾ ਸਨੇਹ ਤੇ ਇਹ ਜਗਤ ਨੂੰ ਨਾਸ਼ਵੰਤ ਕੌਤਕ ਜਾਣ ਕੇ ਤਿਆਗਣਾ ਕਰ ਅਤੇ ਬੁੱਧੀ ਵਿਚ ਦ੍ਰਿੜ੍ਹਤਾ ਧਾਰਨ ਕਰੁ = ਕਰਕੇ ਸਦਾ = ਹਮੇਸ਼ਾਂ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਕਮਲਾਂ ਨੂੰ ਸੇਵਨਾ ਕਰ।

## ਨਾਮੁ ਸਾਰੁ ਹੀਏ ਧਾਰੁ, ਤਜੁ ਬਿਕਾਰੁ ਮਨ ਗਯੰਦ;

('ਗਇਅੰਦ' ਉਚਾਰਣ ਹੈ)

ਗਇਅੰਦ ਭੱਟ ਜੀ ਕਥਨ ਕਰਦੇ ਹਨ ਕਿ ਹੇ ਮਨਾਂ! **ਵਾ:** ਹੇ ਮਨ ਰੂਪੀ ਗਯੰਦ = ਹਾਥੀ! ਵਿਕਾਰਾਂ ਨੂੰ ਤਜੁ = ਤਿਆਗ ਦੇਣਾ ਕਰ ਅਤੇ ਗੁਰਾਂ ਦੁਆਰਾ ਸਾਰੁ = ਸਿਧਾਂਤ ਰੂਪ ਪਰਮੇਸ਼ਰ ਦੇ ਨਾਮ ਨੂੰ ਹੀਏ = ਹਿਰਦੇ ਵਿਚ ਧਾਰ ਭਾਵ ਵਸਾ ਲੈਣਾ ਕਰ।

## ਸਿਰੀ ਗੁਰੂ ਸਿਰੀ ਗੁਰੂ; ਸਿਰੀ ਗੁਰੂ ਸਤਿ ਜੀਉ ॥੫॥੧੦॥

ਸਿਰੀ = ਸ੍ਰੀ ਗੁਰੂ (ਰਾਮਦਾਸ) ਸਾਹਿਬ ਜੀ ਸਤਿਜੁੱਗ ਵਿਚ ਵੀ ਸਤਿ = ਸੱਚ ਸਰੂਪ ਸੀ, ਸਿਰੀ = ਸ੍ਰੀ ਗੁਰੂ (ਰਾਮਦਾਸ) ਸਾਹਿਬ ਜੀ ਤ੍ਰੇਤੇ ਵਿਚ ਵੀ ਸੱਚ ਸਰੂਪ ਸੀ, ਸ੍ਰੀ ਗੁਰੂ (ਰਾਮਦਾਸ) ਸਾਹਿਬ ਜੀ ਦੁਆਪਰ ਵਿਚ ਵੀ ਸੱਚ ਸਰੂਪ ਸੀ, ਸ੍ਰੀ ਗੁਰੂ (ਰਾਮਦਾਸ) ਸਾਹਿਬ ਜੀ ਹੁਣ ਕਲਿਜੁੱਗ ਵਿਚ ਸੱਚ ਸਰੂਪ ਹੈ ਜੀ ॥੫॥੧੦॥

## ਸੇਵਕ ਕੈ ਭਰਪੂਰ ਜੁਗੁ ਜੁਗੁ; ਵਾਹਗੁਰੂ ਤੇਰਾ ਸਭੁ ਸਦਕਾ ॥

ਹੇ ਪਰਮੇਸ਼ਰ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਤੂੰ ਆਪਣੇ ਸੇਵਕ = ਦਾਸਾਂ ਕੈ = ਦੇ ਕਾਰਜਾਂ ਨੂੰ ਜੁਗੁ ਜੁਗੁ = ਜੁੱਗਾਂ ਜੁੱਗਾਂ ਵਿਚ ਭਰਪੂਰੁ = ਪੂਰਨ ਕਰਨ ਵਾਲਾ ਹੈਂ **ਵਾ:** ਆਪਣੇ ਸੇਵਕਾਂ ਦੇ ਤਾਈਂ ਸ਼ੁਭ ਗੁਣਾਂ ਨਾਲ ਲਬਾਲਬ ਭਰਨ ਵਾਲਾ ਹੈਂ **ਵਾ:** ਤੇਰੇ ਦਾਸਾਂ ਦੇ ਹਿਰਦੇ ਅੰਦਰ ਐਸਾ ਨਿਸਚਾ ਹੈ ਕਿ ਤੂੰ ਜੁੱਗਾਂ

ਜੁੱਗਾਂ ਵਿਚ ਭਰਪੂਰੁ = ਪੂਰਨ, ਵਿਆਪਕ ਰੂਪ ਹੈਂ, **ਵਾ:** ਜੁਗੁ = ਚਾਰ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਰੂਪੀ ਸਾਧਨ ਤੇ ਜੁਗੁ = ਚਾਰ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਸੰਸ਼ੋਧਨ ਰੂਪੀ ਸਾਧਨ, ਇਉਂ ਤੇਰੇ ਸੇਵਕ ਜੋ ਇਨ੍ਹਾਂ ਅੱਠ ਸਾਧਨਾਂ ਦੇ ਸੰਯੁਕਤ ਹਨ ਉਨ੍ਹਾਂ ਨੂੰ ਤੂੰ ਸਾਰੇ ਥਾਵਾਂ ਵਿਚ ਭਰਪੂਰ = ਵਿਆਪਕ ਦਿੱਸਦਾ ਹੈਂ **ਵਾ:** ਤੇਰੇ ਸੇਵਕ ਦੇ ਅੰਦਰ ਐਸਾ ਨਿਸਚਾ ਹੈ ਕਿ ਤੂੰ ਜੁਗੁ = ਦੋ, ਜੀਵ ਤੇ ਈਸ ਅਤੇ ਜੁਗੁ = ਦੋ, ਪੁਰਖ ਤੇ ਪ੍ਰਕਿਰਤੀ ਦੇ ਅੰਦਰ ਵਿਆਪਕ ਹੈਂ, ਹੇ (ਵਾਹ + ਗੁਰੂ) ਵਾਹ = ਅਸਚਰਜ ਰੂਪ ਗੁਰੂ = ਚੇਤਨ ਬ੍ਰਹਮ! ਤੇਰਾ = ਆਪ ਜੀ ਦਾ ਹੀ ਸਭੁ = ਸਾਰਾ ਸਦਕਾ = ਆਸਰਾ, ਭਰੋਸਾ ਹੈ **ਵਾ:** ਹੇ ਪਰਮੇਸ਼ਰ! ਤੇਰੇ ਉੱਪਰੋਂ ਸਾਰੇ ਭਗਤ ਜਨ ਮਨ, ਬਾਣੀ ਸਰੀਰ ਕਰਕੇ ਸਦਕਾ = ਵਾਰਨੇ ਜਾਂਦੇ ਹਨ।

## ਨਿਰੰਕਾਰੁ ਪ੍ਰਭੁ ਸਦਾ ਸਲਾਮਤਿ; ਕਹਿ ਨ ਸਕੈ ਕੋਊ ਤੂ ਕਦ ਕਾ ॥

ਹੇ ਪਰਮੇਸ਼ਰ! ਤੂੰ ਮਾਇਕੀ ਨਿਰੰਕਾਰ = ਆਕਾਰਾਂ ਤੋਂ ਰਹਿਤ ਹੈਂ, ਸਰਬ ਕਲਾ ਪ੍ਰਭੁ = ਸਮਰੱਥ ਹੈਂ, ਸਦਾ = ਹਮੇਸ਼ਾਂ ਵਾਸਤੇ ਸਲਾਮਤਿ = ਇਸਥਿਤ, ਕਾਇਮ ਰਹਿਣ ਵਾਲਾ ਹੈਂ, ਕੋਊ = ਕੋਈ ਇਕ ਗੱਲ ਨ = ਨਹੀਂ ਕਹਿ = ਆਖ ਸਕੈ = ਸਕਦਾ ਕਿ ਤੂ ਕਦ = ਕਦੋਂ ਕੁ ਕਾ = ਦਾ ਪੈਦਾ ਹੋਇਆ ਹੈਂ। ਹੇ ਗੁਰੂ ਰਾਮਦਾਸ ਤੂੰ ਉਸਦਾ ਸਰੂਪ ਹੈਂ।

## ਬ੍ਰਹਮਾ ਬਿਸਨੁ ਸਿਰੇ ਤੈ ਅਗਨਤ; ਤਿਨ ਕਉ ਮੋਹੁ ਭਯਾ ਮਨ ਮਦ ਕਾ ॥

***ਨੋਟ :*** ਪਾਠ ਦੀ ਚਾਲ ਅਨੁਸਾਰ 'ਅਗ + ਨਤ' ਉਚਾਰਣ ਹੈ, ਅਰਥ ਗਿਣਤੀ ਤੋਂ ਰਹਿਤ ਹੀ ਹੈ।

ਹੇ ਪਰਮੇਸ਼ਰ! ਤੈ = ਤੂੰ ਆਪ ਹੀ ਅਗਨਤ = ਅਣਗਿਣਤ, ਗਿਣਤੀ ਤੋਂ ਰਹਿਤ ਬ੍ਰਹਮਾ, ਬਿਸਨੁ = ਵਿਸ਼ਨੂੰ ਤੇ ਸ਼ਿਵਜੀ ਆਦਿ ਸਿਰੇ = ਸਿਰਜਨਾ, ਰਚਨਾ ਕੀਤੇ ਹਨ, ਪਰ ਤੈਨੂੰ ਭੁੱਲ ਕੇ ਤਿਨ = ਉਨ੍ਹਾਂ ਕਉ = ਨੂੰ ਮਨ = ਚਿੱਤ ਵਿਚ ਮਦ = ਅਹੰਕਾਰ ਕਾ = ਦਾ ਮੋਹ ਭਯਾ = ਹੋਇਆ ਹੈ ਭਾਵ ਮਨ ਦੇ ਵਿਚ ਹੰਕਾਰ ਅਤੇ ਮੋਹ ਪੈਦਾ ਹੋ ਗਿਆ ਹੈ **ਵਾ:** ਉਨ੍ਹਾਂ ਨੂੰ ਮੋਹੁ = ਅਗਿਆਨ ਕਾ = ਕਰਕੇ ਮਨ ਵਿਚ ਹੰਕਾਰ ਹੋਇਆ ਹੈ, ਭਾਵ ਬ੍ਰਹਮਾ ਨੂੰ ਰਾਜਸੀ ਪੁਣੇ ਦਾ, ਸ਼ਿਵਜੀ ਨੂੰ ਤਾਮਸੀ ਪੁਣੇ ਦਾ ਤੇ ਵਿਸ਼ਨੂੰ ਨੂੰ ਸਤੋਗੁਣ ਪੁਣੇ ਦਾ ਮੋਹ ਹੋਣ ਕਰਕੇ ਮਨ ਵਿਚ ਹੰਕਾਰ ਹੋਇਆ ਹੈ, ਭਾਵ ਗੁਣਾਂ ਦਾ ਅਹੰਭਾਵ ਕੀਤਾ ਹੈ, ਬ੍ਰਹਮਾ ਨੂੰ ਸ਼੍ਰਿਸਟੀ ਰਚਣ ਦਾ ਅਹੰਭਾਵ ਫੁਰਦਾ ਹੈ ਕਿ ਮੈਂ ਸ਼੍ਰਿਸਟੀ ਰਚਦਾ ਹਾਂ, ਸ਼ਿਵਜੀ ਨੂੰ ਲੈਅ ਕਰਨ ਦਾ ਅਹੰਭਾਵ ਫੁਰਦਾ ਹੈ ਕਿ ਮੈਂ ਲੈਅਤਾ ਕਰਦਾ ਹਾਂ, ਵਿਸ਼ਨੂੰ ਨੂੰ ਰੋਜ਼ੀ ਦੇਣ ਦਾ ਅਹੰਭਾਵ ਫੁਰਦਾ ਹੈ ਕਿ ਮੈਂ ਸਭ ਨੂੰ ਪਾਲਣਾ ਕਰਦਾ ਹਾਂ। ਜੈਸਾ ਕਿ :

**ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ॥** *(ਸੂਹੀ ਮ: ੪, ਅੰਗ ੭੩੫)*

## ਚਵਰਾਸੀਹ ਲਖ ਜੋਨਿ ਉਪਾਈ; ਰਿਜਕੁ ਦੀਆ ਸਭ ਹੂ ਕਉ ਤਦ ਕਾ ॥

ਹੇ ਪਰਮੇਸ਼ਰ! ਜਦ ਤੋਂ ਤੂੰ ਚਵਰਾਸੀਹ = ਚੌਰਾਸੀ ਲੱਖ ਜੋਨਿ = ਜੂਨ ਉਪਾਈ = ਪੈਦਾ ਕੀਤੀ ਹੈ, ਤਦ = ਤਦੋਂ ਕਾ = ਦਾ ਹੂ = ਹੀ ਤੂੰ ਸਭ = ਸਭਨਾਂ ਕਉ = ਨੂੰ ਰਿਜ਼ਕ ਦੀਆ = ਦਿੱਤਾ ਹੋਇਆ ਹੈ। ਜੈਸਾ ਕਿ :

**ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥** *(ਮਾਝ ਮਹਲਾ ੫ ਘਰ ੧, ਅੰਗ ੧੩੦)*

**ਸੁਨਿ ਮਰਦਾਨੇ! ਲੇਤ ਸਦਾ ਸਭ ਕੀ ਸੁਧ ਕਰਤਾਰ।**
**ਦੇਹ ਬਣੀ ਪਸ਼ਚਾਤ ਹੈ ਪੂਰਬ ਬਣਾ ਅਹਾਰ।** *(ਸ੍ਰੀ ਗੁਰ ਨਾਨਕ ਪ੍ਰਕਾਸ਼)*

## ਸੇਵਕ ਕੈ ਭਰਪੂਰ ਜੁਗੁ ਜੁਗੁ; ਵਾਹਗੁਰੂ ਤੇਰਾ ਸਭੁ ਸਦਕਾ ॥੧॥੧੧॥

ਹੇ ਪਰਮੇਸ਼ਰ ਸਰੂਪ ਸਤਿਗੁਰੂ! ਤੂੰ ਆਪਣੇ ਸੇਵਕ = ਦਾਸਾਂ ਕੈ = ਦੇ ਕਾਰਜਾਂ ਨੂੰ ਜੁਗੁ ਜੁਗੁ = ਯੁੱਗਾਂ

ਯੁੱਗਾਂ ਵਿਚ ਭਰਪੂਰ = ਪੂਰਨ ਕਰਨ ਵਾਲਾ ਹੈਂ **ਵਾ:** ਤੇਰੇ ਦਾਸਾਂ ਦੇ ਹਿਰਦੇ ਅੰਦਰ ਐਸਾ ਨਿਸਚਾ ਹੈ ਕਿ ਤੂੰ ਯੁੱਗਾਂ ਯੁੱਗਾਂ ਵਿਚ ਭਰਪੂਰ = ਪੂਰਨ ਵਿਆਪਕ ਰੂਪ ਹੈਂ **ਵਾ:** ਆਪਣੇ ਸੇਵਕਾਂ ਦੇ ਤਾਈਂ ਸ਼ੁਭ ਗੁਣਾਂ ਨਾਲ ਲਬਾਲਬ ਭਰਨ ਵਾਲਾ ਹੈਂ, ਹੇ ਵਾਹਗੁਰੂ = ਪਰਮੇਸ਼ਰ ਸਰੂਪ ਸਤਿਗੁਰੂ ! ਤੇਰਾ ਸਭੁ = ਸਭਨਾਂ ਜੀਵਾਂ ਨੂੰ ਸਦਕਾ = ਆਸਰਾ ਹੈ, ਸਾਰਿਆਂ ਨੂੰ ਤੇਰਾ ਹੀ ਸਦਕਾ = ਭਰੋਸਾ ਹੈ **ਵਾ:** ਸਾਰੇ ਤੇਰੇ ਉੱਪਰੋਂ ਸਦਕਾ = ਵਾਰਨੇ ਜਾਂਦੇ ਹਨ ॥੧॥੧੧॥

## ਵਾਹੁ ਵਾਹੁ ਕਾ; ਬਡਾ ਤਮਾਸਾ ॥

ਵਾਹੁ = ਅਸਚਰਜ ਰੂਪ ਤੇ ਵਾਹੁ = ਪ੍ਰੇਰਕ ਪਰਮੇਸ਼ਰ ਕਾ = ਦਾ **ਵਾ:** ਵਾਹਿ = ਅਸਚਰਜ ਰੂਪ ਵਾਹੁ = ਵਾਹਿਗੁਰੂ ਕਾ = ਦਾ ਪੰਜ ਤੱਤਾਂ ਨੂੰ ਮੇਲ ਕੇ ਜਗਤ ਰਚਨਾ ਵਾਲਾ ਬਡਾ = ਵਿਸਥਾਰ ਵਾਲਾ ਤਮਾਸ਼ਾ = ਖੇਲ ਹੈ **ਵਾ:** ਵਾਹੁ = ਵਾਹਿਗੁਰੂ ਜੀ ਦਾ ਪੰਜਾਂ ਤੱਤਾਂ ਦੁਆਰਾ ਰਚਿਆ ਹੋਇਆ ਸੰਸਾਰ ਰੂਪੀ ਤਮਾਸ਼ਾ ਬੜਾ ਹੀ ਵਾਹੁ = ਅਸਚਰਜ ਹੈ।

## ਆਪੇ ਹਸੈ ਆਪਿ ਹੀ ਚਿਤਵੈ; ਆਪੇ ਚੰਦੁ ਸੂਰੁ ਪਰਗਾਸਾ ॥

ਅਸਲ ਵਿਚ ਪਰਮੇਸ਼ਰ ਆਪ ਹੀ ਬ੍ਰਹਮਾਨੰਦ ਨੂੰ ਪਾ ਕੇ, ਜੀਵਨ ਮੁਕਤ ਹੋ ਕੇ ਹਸੈ = ਹੱਸ ਰਿਹਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਚਿੱਤ ਦੀ ਚਿਤਵਨੀ ਦੁਆਰਾ ਚਿਤਵੈ = ਚਿੰਤਨ ਕਰਦਾ ਹੈ ਕਿ ਕਦੋਂ ਸਰੂਪ ਦੀ ਸਖਿਆਤਤਾ ਹੋਵੇ, ਉਸ ਨੇ ਆਪੇ = ਆਪ ਹੀ ਈਸ਼ਰ ਰੂਪ ਹੋ ਕੇ ਚੰਦੁ = ਚੰਦਰਮਾਂ ਨੂੰ ਪੈਦਾ ਕੀਤਾ ਹੈ ਆਪ ਹੀ ਸੂਰੁ = ਸੂਰਜ ਦਾ ਪਰਗਾਸਾ = ਪ੍ਰਕਾਸ਼ ਕੀਤਾ ਹੈ **ਵਾ:** ਆਪ ਹੀ ਚੰਦਰਮਾਂ ਤੇ ਸੂਰਜ ਆਦਿਕਾਂ ਦਾ ਪ੍ਰਕਾਸ਼ਕ ਹੋ ਰਿਹਾ ਹੈ ਭਾਵ ਚੰਦਰਮਾਂ ਤੇ ਸੂਰਜ ਆਦਿਕਾਂ ਨੂੰ ਰੌਸ਼ਨੀ ਦੇਣ ਵਾਲਾ ਹੈ **ਵਾ:** ਆਪ ਹੀ ਅਧਿਕਾਰੀ ਜਗਿਆਸੂਆਂ ਦੇ ਅੰਦਰ ਚੰਦਰਮਾਂ ਦੀ ਨਿਆਈਂ ਵੈਰਾਗ ਦਾ ਪ੍ਰਕਾਸ਼ ਕਰਨ ਵਾਲਾ ਹੈ, ਆਪ ਹੀ ਬਿਬੇਕ ਰੂਪੀ ਸੂਰਜ ਦਾ ਪ੍ਰਕਾਸ਼ ਕਰਨ ਵਾਲਾ ਹੈ **ਵਾ:** ਆਪ ਹੀ ਚੰਦਰਮਾਂ ਦੀ ਨਿਆਈਂ ਸਤੋਗੁਣ ਵਾਲਿਆਂ ਦੇ ਅੰਦਰ ਸਤੋਮਈ ਬਿਰਤੀ ਦਾ ਪ੍ਰਕਾਸ਼ ਕਰਨ ਵਾਲਾ ਹੈ, ਆਪ ਹੀ ਸੂਰਜ ਦੀ ਨਿਆਈਂ ਅਪ੍ਰੋਖ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ।

## ਆਪੇ ਜਲੁ ਆਪੇ ਥਲੁ ਥੰਮਨੁ; ਆਪੇ ਕੀਆ ਘਟਿ ਘਟਿ ਬਾਸਾ ॥

ਪਰਮੇਸ਼ਰ ਆਪੇ = ਆਪ ਹੀ ਜਲੁ = ਪਾਣੀ ਰੂਪ, ਆਪੇ = ਆਪ ਹੀ ਥਲ ਰੂਪ ਤੇ ਆਪ ਹੀ ਸਭਨਾਂ ਦਾ ਥੰਮਨੁ = ਆਸਰਾ ਰੂਪ ਹੈ **ਵਾ:** ਆਪ ਹੀ ਜਲ ਤੇ ਆਪ ਹੀ ਥਲ ਨੂੰ ਆਪਣੇ ਆਸਰੇ ਥੰਮਨ ਵਾਲਾ ਹੈ, ਉਸ ਪਰਮੇਸ਼ਰ ਨੇ ਆਪੇ = ਆਪ ਹੀ ਚੌਰਾਸੀ ਲੱਖ ਜੂਨਾਂ ਦੇ **ਵਾ:** ਚਾਰ ਖਾਣੀਆਂ ਦੇ ਘਟਾਂ ਘਟਾਂ ਵਿਚ ਬਾਸਾ = ਨਿਵਾਸ ਕੀਆ = ਕੀਤਾ ਹੋਇਆ ਹੈ।

**ਅਥਵਾ** ਆਪ ਹੀ ਜਲ ਦੀ ਨਿਆਈਂ ਪ੍ਰੇਮ ਕਰਨ ਵਾਲੇ ਉੱਤਮ ਅਧਿਕਾਰੀਆਂ ਤੇ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਨੂੰ ਥੰਮਣ ਵਾਲਾ ਹੈ ਭਾਵ ਇਸਥਿਤ ਰੱਖਣ ਵਾਲਾ ਹੈ, ਉਸ ਨੇ ਆਪ ਹੀ ਘਟਾਂ ਘਟਾਂ ਵਿਚ ਜੋਤੀ ਸਰੂਪ ਹੋ ਕੇ ਵੱਸਣਾ ਕੀਤਾ ਹੈ **ਵਾ:** ਆਪ ਹੀ ਜੀਵਨ ਮੁਕਤ ਪੁਰਖਾਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਕਰਕੇ ਸਖਿਆਤ ਹੋਣ ਰੂਪ ਵੱਸਣਾ ਕੀਤਾ ਹੈ।

## ਆਪੇ ਨਰੁ ਆਪੇ ਫੁਨਿ ਨਾਰੀ; ਆਪੇ ਸਾਰਿ ਆਪ ਹੀ ਪਾਸਾ ॥

ਪਰਮੇਸ਼ਰ ਆਪੇ = ਆਪ ਹੀ ਨਰੁ = ਮਨੁੱਖ ਰੂਪ ਹੈ, ਫੁਨਿ = ਪੁਨਾ ਆਪੇ ਆਪ ਹੀ ਨਾਰੀ = ਇਸਤਰੀ ਰੂਪ ਹੈ, ਆਪੇ = ਆਪ ਹੀ ਸਾਰਿ = ਨਰਦਾਂ ਰੂਪ ਹੈ, ਆਪ ਹੀ ਪਾਸਾ = ਚੌਂਪੜ ਦੀ ਖੇਡ ਵਤ ਹੈ।

**ਅਥਵਾ** ਆਪ ਹੀ ਨਰੁ ਦੀ ਨਿਆਈਂ ਗਿਆਨਵਾਨ ਹੈ, ਆਪ ਹੀ ਨਾਰੀ ਦੀ ਨਿਆਈਂ ਅਧਿਕਾਰੀ ਜਗਿਆਸੂ ਰੂਪ ਹੈ, ਆਪ ਹੀ ਪਰਮੇਸ਼ਰ, ਉੱਤਮ, ਮੱਧਮ, ਕਨਿਸ਼ਟ, ਅਧਮ ਰੂਪ ਨਰਦਾਂ ਹੈ, ਆਪ ਹੀ ਤਿੰਨਾਂ ਗੁਣਾਂ ਰੂਪ ਪਾਸਾ ਬਣ ਰਿਹਾ ਹੈ **ਵਾ:** ਆਪ ਹੀ ਈਸ਼ਰ ਰੂਪ ਨਰ ਹੈ, ਆਪ ਹੀ ਮਾਇਆ ਰੂਪੀ ਨਾਰੀ ਹੈ, ਆਪ ਹੀ ਜੀਵਾਂ ਰੂਪੀ ਨਰਦਾਂ ਹੈ **ਵਾ:** ਆਪ ਹੀ ਨਰੁ = ਨਿਅੰਤਾ ਰੂਪ ਹੈ, ਆਪ ਹੀ ਪ੍ਰਕਿਰਤੀ ਰੂਪ ਨਾਰੀ ਹੈ, ਆਪ ਹੀ ਚਾਰ ਖਾਣੀਆਂ ਰੂਪ ਨਰਦਾਂ ਹੈ। ਆਪ ਹੀ ਭੂਤ ਭਵਿੱਖਤ ਵਰਤਮਾਨ ਕਾਲ ਰੂਪ ਪਾਸਾ ਹੈ।

## ਗੁਰਮੁਖਿ ਸੰਗਤਿ ਸਭੈ ਬਿਚਾਰਹੁ;
## ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥

ਇਸ ਲਈ ਗੁਰਮੁਖਿ = ਮੁਖੀ ਗੁਰਾਂ, ਗੁਰਮੁਖਾਂ ਦੀ ਸੰਗਤ ਵਿਚ ਸਭੈ = ਸਾਰੇ ਬੈਠ ਕੇ ਉਸ ਹਰੀ ਨੂੰ ਬਿਚਾਰਹੁ = ਵਿਚਾਰਨਾ ਕਰੋ **ਵਾ:** ਹੇ ਗੁਰਮੁਖ ਜਨੋਂ ! ਸਭੈ = ਸਾਰੇ ਹੀ ਗੁਰੂ ਰਾਮਦਾਸ ਸਾਹਿਬ ਜੀ ਦੀ ਸੰਗਤ ਵਿਚ ਇਸਥਿਤ ਹੋ ਕੇ ਉਸ ਹਰੀ ਨੂੰ ਵਿਚਾਰਨਾ ਕਰੋ, ਜਿਸ ਵਾਹੁ = ਅਸਚਰਜ ਰੂਪ ਵਾਹੁ = ਵਾਹਿਗੁਰੂ ਕਾ = ਦਾ ਪੰਜਾਂ ਤੱਤਾਂ ਨੂੰ ਆਪਸ ਵਿਚ ਮੇਲ ਕੇ ਇਹ ਜਗਤ ਰਚਨਾ ਦਾ ਵੱਡਾ ਤਮਾਸਾ = ਖੇਲ ਕੀਤਾ ਹੋਇਆ ਹੈ ॥੨॥੧੨॥

## ਕੀਆ ਖੇਲੁ ਬਡ ਮੇਲੁ ਤਮਾਸਾ; ਵਾਹਿਗੁਰੂ ਤੇਰੀ ਸਭ ਰਚਨਾ ॥

ਹੇ ਵਾਹਿਗੁਰੂ = ਪਰਮੇਸ਼ਰ ! ਇਹ ਸਭ = ਸਾਰੀ ਸੂਖਮ, ਸਥੂਲ ਸ੍ਰਿਸ਼ਟੀ ਤੇਰੀ = ਆਪ ਜੀ ਦੀ ਰਚਨਾ ਹੈ, ਇਹ ਬਹੁਤ ਅਸਚਰਜ ਕੌਤਕ ਹੈ ਕਿ ਜੋ ਤੂੰ ਪੰਜੇ ਵੱਡੇ ਵਿਰੋਧੀ ਤੱਤਾਂ ਨੂੰ ਆਪਸ ਵਿਚ ਮੇਲ ਕੇ ਇਹ ਜਗਤ ਰੂਪੀ ਖੇਲ ਤੇ ਤਮਾਸ਼ਾ ਕੀਆ = ਕੀਤਾ ਹੈ **ਵਾ:** ਜੋ ਤੂੰ ਪੰਜੇ ਬਡ = ਵੱਡੇ ਵਿਰੋਧੀ ਤੱਤਾਂ ਨੂੰ ਆਪਸ ਵਿਚ ਮੇਲ ਕੇ ਜਗਤ ਰਚਣ ਦਾ ਤਮਾਸਾ = ਖੇਲ ਕੀਤਾ ਹੈ, ਇਹ ਤੇਰਾ ਬੜਾ ਭਾਰੀ ਖੇਲੁ = ਖੇਡ ਕੀਆ = ਕੀਤਾ ਹੋਇਆ ਹੈ **ਵਾ:** ਜੋ ਤਮਾਸ਼ਾ ਰੂਪ ਪੰਜੇ ਤੱਤ ਹਨ, ਉਨ੍ਹਾਂ ਨੂੰ ਆਪਸ ਵਿਚ ਮੇਲ ਕੇ ਇਹ ਜਗਤ ਰਚਨਾ ਦਾ ਖੇਲੁ = ਖੇਡ ਕੀਤਾ ਹੈ।

ਏਥੋਂ ਤੱਕ ਵਾਹਿਗੁਰੂ ਮੰਤ੍ਰ ਤੇਰਾਂ ਵਾਰ ਸਪੱਸ਼ਟ ਰੂਪ ਵਿਚ ਲਿਖਿਆ ਹੋਇਆ ਮੌਜੂਦ ਹੈ ਅਤੇ ਇਕ ਵਾਰ ਗੁਰੂ ਸਾਹਿਬ ਜੀ ਦੀ ਰਚਨਾ ਵਿਚ ਗੁਪਤ ਰੂਪ ਵਿਚ ਹੈ। ਇਉਂ ਗੁਰੂ ਗ੍ਰੰਥ ਸਾਹਿਬ ਜੀ ਸਮੁੰਦਰ ਦੀ ਵਾਂਗ ਹਨ ਅਤੇ ਚੌਦਾਂ ਰਤਨਾਂ ਦੀ ਨਿਆਈਂ ਚੌਦਾਂ ਵਾਰ ਵਾਹਿਗੁਰੂ ਗੁਰਮੰਤਰ ਆਇਆ ਹੈ।

## ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯ;
## ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥

('ਪਇਆਲ' ਤੇ 'ਰਹਿਆ' ਉਚਾਰਣ ਹੈ)

ਹੇ ਪਰਮੇਸ਼ਰ ! ਤੂੰ ਆਪ ਹੀ ਜਲਿ = ਤਰਲ ਥਾਵਾਂ, ਥਲਿ = ਖ਼ੁਸ਼ਕ ਥਾਵਾਂ, ਗਗਨਿ = ਆਕਾਸ਼ ਤੇ ਪਯਾਲਿ = ਪਤਾਲ ਆਦਿ ਸਭ ਥਾਵਾਂ ਵਿਚ ਪੂਰਿ = ਪਰੀਪੂਰਨ ਹੋ ਰਹ੍ਯ = ਰਿਹਾ ਹੈਂ, ਜਾ = ਜਿਸ ਆਪ ਜੀ ਕੇ = ਦੇ ਪ੍ਰਤੱਖ ਬਚਨਾ = ਵਾਕ **ਵਾ:** ਵੇਦ ਬਚਨ **ਵਾ:** ਸਤਿਨਾਮ ਰੂਪ **ਵਾ:** ਸੁਰਤੀ ਸਿਮਰਤੀ ਦੀ ਆਗਿਆ ਰੂਪ ਬਚਨ ਸਵਰਗੀ ਦੇਵਤਿਆਂ ਦੇ ਅੰਮ੍ਰਿਤ ਤੇ = ਤੋਂ ਵੀ ਮੀਠੇ = ਮਿੱਠੇ ਹਨ। ਜੈਸਾ ਕਿ :

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥**
**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥** *(ਸੂਹੀ ਮਹਲਾ ੫, ਅੰਗ ੭੮੪)*

**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥** *(ਤਿਲੰਗ ਨਾਮਦੇਵ, ਅੰਗ ੭੨੭)*

## ਮਾਨਹਿ, ਬ੍ਰਹਮਾਦਿਕ ਰੁਦ੍ਰਾਦਿਕ; ਕਾਲ ਕਾ ਕਾਲੁ, ਨਿਰੰਜਨ ਜਚਨਾ ॥

ਬ੍ਰਹਮਾਦਿਕ = ਬ੍ਰਹਮਾ ਤੋਂ ਆਦਿ ਲੈ ਕੇ ਬਾਲ ਖਿਲ ਜਾਂ ਸਨਕ ਸਨੰਦਨ ਆਦਿਕ ਅਤੇ ਰੁਦ੍ਰਾਦਿਕ = ਸ਼ਿਵ ਜੀ ਤੋਂ ਆਦਿ ਲੈ ਕੇ ਗਣੇਸ਼, ਸ਼ਾਮ, ਕਾਰਤਿਕ ਆਦਿ ਤੇ ਟੌਨਾ, ਸੋਨਾ ਆਦਿ ਗਣ ਸਾਰੇ ਤੈਨੂੰ ਮਾਨਹਿ = ਮੰਨਦੇ ਹਨ, ਹੇ ਪਰਮੇਸ਼ਰ ! ਤੂੰ ਕਾਲ ਕਾ = ਦਾ ਵੀ ਕਾਲ ਕਰਨ ਵਾਲਾ ਹੈਂ, ਨਿਰੰਜਨ = ਸ਼ੁੱਧ ਸਰੂਪ ਹੈਂ, ਸਾਰੇ ਜੀਵ ਤੇਰੇ ਦਰ ਦੇ ਜਚਨਾ = ਮੰਗਤੇ ਹਨ **ਵਾ:** ਸਾਰੇ ਆਪ ਜੀ ਦੇ ਜਾਚੇ ਹੋਏ ਹਨ **ਵਾ:** ਆਪ ਜੀ ਦੇ ਸਾਰੇ ਜਚਨਾ = ਚੱਜ (ਢੰਗ) ਸ੍ਰੇਸ਼ਟ ਹਨ।

**[ਅੰਗ ੧੪੦੪]**

## ਗੁਰਪ੍ਰਸਾਦਿ ਪਾਈਐ ਪਰਮਾਰਥੁ; ਸਤਸੰਗਤਿ ਸੇਤੀ ਮਨੁ ਖਚਨਾ ॥

ਹੇ ਪਰਮਾਰਥੁ = ਸਿਧਾਂਤ ਰੂਪ ਪਰਮੇਸ਼ਰ ! ਗੁਰ = ਸਤਿਗੁਰੂ (ਰਾਮਦਾਸ) ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਹੀ ਤੇਰੇ ਸਰੂਪ ਨੂੰ ਪਾਈਐ = ਪਾਉਣਾ ਕਰੀਦਾ ਹੈ ਅਤੇ ਸਤਸੰਗਤ = ਸੱਚ ਸਰੂਪ ਦੀ ਪ੍ਰਾਪਤੀ ਵਾਲੀ ਸੰਗਤ ਦੇ ਸੇਤੀ = ਨਾਲ ਮਨੁ = ਚਿੱਤ ਖਚਨਾ = ਖਚਤ, ਤਦਾਕਾਰ ਹੁੰਦਾ ਹੈ।

**ਅਥਵਾ** ਜਿਨ੍ਹਾਂ ਦਾ ਸਤਿਸੰਗਤ ਦੇ ਸੇਤੀ = ਨਾਲ ਮਨ ਖਚਨਾ = ਜੁੜ ਜਾਂਦਾ ਹੈ, ਉਹ ਗੁਰਾਂ ਦੀ ਕਿਰਪਾ ਦੁਆਰਾ ਤੇਰੇ ਪਰਮਾਰਥੁ = ਸਿਧਾਂਤ ਸਰੂਪ ਨੂੰ **ਵਾ:** ਨਿੱਜ ਸਰੂਪ ਨੂੰ ਪਾਉਣਾ ਕਰਦੇ ਹਨ।

## ਕੀਆ ਖੇਲੁ ਬਡ ਮੇਲੁ ਤਮਾਸਾ; ਵਾਹਗੁਰੂ, ਤੇਰੀ ਸਭ ਰਚਨਾ ॥੩॥੧੩॥੪੨॥

ਹੇ ਵਾਹਗੁਰੂ = ਪਰਮੇਸ਼ਰ ! ਇਹ ਸਭ = ਸਾਰੀ ਤੇਰੀ ਰਚਨਾ ਹੈ, ਤੇਰੀ ਲੀਲ੍ਹਾ ਹੈ, ਤੂੰ ਆਪ ਹੀ ਪੰਜੇ ਵੱਡੇ ਵਿਰੋਧੀ ਤੱਤਾਂ ਨੂੰ ਆਪਸ ਵਿਚ ਮਿਲਾ ਕੇ ਚਾਰ ਖਾਣੀਆਂ ਵਾਲਾ, ਚੌਹਾਂ ਯੁੱਗਾਂ ਵਾਲਾ ਤਮਾਸ਼ਾ ਰੂਪ ਸੰਸਾਰ ਦਾ ਖੇਲੁ = ਖੇਡ ਰਚਨਾ ਕੀਆ = ਕੀਤਾ ਹੈ ॥੩॥੧੩॥੪੨॥

***ਨੋਟ :*** ਚਾਲ ਬਦਲਣ ਕਰਕੇ ਤਿੰਨ ਸਵਈਏ ਵੱਖਰੇ ਆਏ ਹਨ, ਇਸ ਕਰਕੇ ਤਿੰਨ (੩) ਅੰਕ ਲਗਾਇਆ ਹੈ, ਪੰਜ ਸਵਈਏ ਪਿਛਲੇ ਤਿੰਨ ਇਹ ਸਵਈਏ ਰਲਾ ਕੇ ਸਾਰੇ ਅੱਠ ਸਵਈਏ ਗਇੰਦ ਨਾਮੇ ਭੱਟ ਦੇ ਆਏ ਹਨ, ਇਸ ਤੋਂ ਪਹਿਲਾਂ ਪੰਜ (੫) ਸਵਈਏ ਗੰਗਾ ਨਾਮੇ ਭੱਟ ਦੇ ਆਏ ਹਨ, ਇਸ ਵਜ੍ਹਾ ਕਰਕੇ (੫ + ੫ + ੩ = ੧੩) ਤੇਰਾਂ ਸਵਈਏ ਦੋਹਾਂ ਭੱਟਾਂ ਦੇ ਆਏ ਹਨ।

## ਅਗਮੁ ਅਨੰਤੁ ਅਨਾਦਿ; ਆਦਿ, ਜਿਸੁ ਕੋਇ ਨ ਜਾਣੈ ॥

ਜੋ ਪਰਮੇਸ਼ਰ ਮਨ ਦੇ ਸੰਕਲਪਾਂ ਵਿਕਲਪਾਂ ਕਰਕੇ ਅਗਮੁ = ਗੰਮਤਾ ਤੋਂ ਰਹਿਤ ਹੈ **ਵਾ:** ਸ਼ਾਸਤ੍ਰਾਂ ਕਰਕੇ ਅਗੰਮ ਹੈ, ਅਨੰਤੁ = ਬੇਅੰਤ ਸਰੂਪ ਹੈ **ਵਾ:** ਵੇਦਾਂ ਸ਼ਾਸਤ੍ਰਾਂ ਕਰਕੇ ਵੀ ਅੰਤ ਤੋਂ ਰਹਿਤ ਹੈ, (ਅਨ + ਆਦਿ) ਅਨ = ਆਦਿ ਤੋਂ ਰਹਿਤ ਹੈ, ਆਦਿ = ਅਨਾਦੀ ਸਰੂਪ ਹੋਣ ਕਰਕੇ ਜਿਸ ਨੂੰ ਕੋਇ = ਕੋਈ ਵੀ ਨ = ਨਹੀਂ ਜਾਣੈ = ਜਾਣ ਸਕਦਾ **ਵਾ:** ਜਿਸ ਦਾ ਆਦਿ ਕੋਈ ਵੀ ਨਹੀਂ ਜਾਣਦਾ **ਅਥਵਾ** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਿੱਤ ਵਿਚ ਅਕਾਲ ਪੁਰਖ ਦਾ ਨਿਵਾਸ ਹੈ, ਵਾਹਿਗੁਰੂ ਮਨ ਬਾਣੀ ਦੀ ਗੰਮਤਾ ਤੋਂ ਪਰੇ ਹੈ, ਦੇਸ਼ ਕਾਲ ਵਸਤੂ ਦੇ ਅੰਤ ਤੋਂ ਅਨੰਤ ਹੈ, ਜਿਸ ਦੇ ਆਦਿ = ਮੂਲ ਕਾਰਨ ਤੇ ਉਤਪਤੀ ਨੂੰ ਵੀ ਕੋਈ ਨਹੀਂ ਜਾਣਦਾ, ਇਸ ਕਰਕੇ ਉਸ ਨੂੰ ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਕਿਹਾ ਜਾਂਦਾ ਹੈ।

## ਸਿਵ ਬਿਰੰਚਿ ਧਰਿ ਧ੍ਯਾਨੁ; ਨਿਤਹਿ ਜਿਸੁ ਬੇਦੁ ਬਖਾਣੈ ॥

ਜਿਸਦਾ ਸਿਵ ਅਤੇ ਬਿਰੰਚਿ = ਬ੍ਰਹਮਾ ਆਦਿ ਵੀ ਧ੍ਯਾਨੁ = ਧਿਆਨ ਧਰਿ = ਧਾਰਦੇ ਹਨ, ਜਿਸ ਨੂੰ ਵੇਦ

ਵੀ ਨਿਤਹਿ = ਨੇਤ ਨੇਤ ਕਰਕੇ ਬਖਾਣੈ = ਕਥਨ ਕਰਦੇ ਹਨ **ਵਾ:** ਜਿਸ ਦੇ ਤਾਈਂ ਬ੍ਰਹਮਾ ਜੀ ਵੇਦਾਂ ਦੁਆਰਾ ਨੇਤ ਨੇਤ ਕਰਕੇ ਕਥਨ ਕਰਦੇ ਹਨ **ਵਾ:** ਜਿਸ ਨੂੰ ਵੇਦ ਨਿਤਹਿ = ਨਿਤਾਪ੍ਰਤੀ ਕਥਨ ਕਰਦੇ ਹਨ।

## ਨਿਰੰਕਾਰੁ ਨਿਰਵੈਰੁ; ਅਵਰੁ ਨਹੀ ਦੂਸਰ ਕੋਈ ॥

ਜੋ ਪਰਮੇਸ਼ਰ ਨਿਰੰਕਾਰੁ = ਮਾਇਕੀ ਆਕਾਰਾਂ ਤੋਂ ਰਹਿਤ ਹੈ, ਸਾਰਿਆਂ ਦਾ ਆਤਮਾ ਰੂਪ ਹੋਣ ਕਰਕੇ ਨਿਰਵੈਰੁ = ਵੈਰ ਤੋਂ ਰਹਿਤ ਹੈ, ਜਿਸ ਵਰਗਾ ਅਵਰੁ = ਹੋਰ ਦੂਸਰ = ਦੂਜਾ ਕੋਈ ਵੀ ਨਹੀਂ ਹੈ।

## ਭੰਜਨ ਗੜ੍ਹਣ ਸਮਥੁ; ਤਰਣ ਤਾਰਣ ਪ੍ਰਭੁ ਸੋਈ ॥

ਜੋ ਪਰਮੇਸ਼ਰ ਸੰਸਾਰ ਨੂੰ ਭੰਜਨ = ਭੰਨਣ, ਨਾਸ਼ ਕਰਨ ਤੇ ਗੜ੍ਹਣ = ਘੜਨ, ਉਤਪਤੀ ਕਰਨ ਨੂੰ ਸਮਥੁ = ਸਮਰੱਥ ਹੈ **ਵਾ:** ਸਰਬ ਕਲਾ ਸਮਰੱਥ ਹੈ, ਸੋਈ = ਉਹੋ ਪ੍ਰਭੂ = ਪਰਮੇਸ਼ਰ ਹੀ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਸਤੇ ਤਰਣ = ਜਹਾਜ਼ ਰੂਪ ਹੈ। ਜੈਸਾ ਕਿ :

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** *(ਗਉੜੀ ਸੁਖਮਨੀ ਮ: ੫, ਅੰਗ ੨੮੪)*

## ਨਾਨਾ ਪ੍ਰਕਾਰ ਜਿਨਿ ਜਗੁ ਕੀਓ; ਜਨੁ ਮਥੁਰਾ ਰਸਨਾ ਰਸੈ ॥

ਜਿਨਿ = ਜਿਸ ਪਰਮੇਸ਼ਰ ਨੇ ਉੱਤਮ, ਮੱਧਮ, ਅਧਮ, ਕਨਿਸ਼ਟ **ਵਾ:** ਰਾਜਸੀ, ਤਾਮਸੀ, ਸਾਂਤਕੀ ਆਦਿ ਨਾਨਾ = ਅਨੇਕ ਪ੍ਰਕਾਰ ਦਾ ਜਗੁ = ਸੰਸਾਰ ਪੈਦਾ ਕੀਓ = ਕੀਤਾ ਹੈ, ਮਥਰਾ ਭੱਟ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਆਪਣੀ ਰਸਨਾ = ਜਿਹਵਾ ਨੂੰ ਪ੍ਰੇਮ ਰਸ ਵਿਚ ਰਸੈ = ਰਸਾ ਕੇ ਉਸ ਪਰਮੇਸ਼ਰ ਦੇ ਜੱਸ, ਨਾਮ ਨੂੰ ਉਚਾਰਣ ਕਰਦਾ ਹਾਂ।

## ਸ੍ਰੀ ਸਤਿਨਾਮੁ ਕਰਤਾ ਪੁਰਖੁ; ਗੁਰ ਰਾਮਦਾਸ ਚਿਤਹ ਬਸੈ ॥੧॥

ਜੋ ਸਾਰਿਆਂ ਤੋਂ ਸ੍ਰੀ = ਸ਼ਿਰੋਮਣੀ ਕਰਤਾ = ਰਚਨਕਾਰ ਪੁਰਖੁ = ਪੂਰਨ ਪਰਮੇਸ਼ਰ ਦਾ ਸਤਿਨਾਮੁ = ਸੱਚਾ ਨਾਮ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਦੁਆਰਾ ਗੁਰੂ ਰਾਮਦਾਸ ਸਾਹਿਬ ਜੀ ਦੇ ਚਿਤਹ = ਹਿਰਦੇ ਵਿਚ ਬਸੈ = ਵੱਸਦਾ ਹੈ **ਵਾ:** ਜੋ ਸਾਰਿਆਂ ਤੋਂ ਸ਼ਿਰੋਮਣੀ, ਸਰੂਪ ਲੱਖਣਾ ਵਾਲਾ ਸਤਿਨਾਮ ਰੂਪੀ ਮੰਤਰ ਹੈ ਅਤੇ ਜੋ ਤੱਟਸਥੀ ਲਖਣਾ ਵਾਲਾ ਕਰਤਾ ਪੁਰਖ ਹੈ, ਉਹ ਗੁਰੂ ਅਮਰਦਾਸ ਜੀ ਦੀ ਕਿਰਪਾ ਕਰਕੇ ਗੁਰੂ ਰਾਮਦਾਸ ਸਾਹਿਬ ਜੀ ਦੇ ਹਿਰਦੇ ਵਿਚ ਵੱਸਦਾ ਹੈ।

**ਅਥਵਾ** ਹੇ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਕਰਤਾ = ਰਚਨਹਾਰ ਪੁਰਖੁ = ਪੂਰਨ ਪਰਮੇਸ਼ਰ ਦਾ ਸਰੂਪ ਹੋ, ਆਪ ਜੀ ਦੀ ਕਿਰਪਾ ਕਰਕੇ ਹੀ ਸਾਰਿਆਂ ਤੋਂ ਸ਼ਿਰੋਮਣੀ ਸਤਿਨਾਮ ਰੂਪੀ ਮੰਤਰ ਸਿੱਖਾਂ ਦੇ ਹਿਰਦੇ ਵਿਚ ਵੱਸਦਾ ਹੈ ॥੧॥

## ਗੁਰੂ ਸਮਰਥੁ, ਗਹਿ ਕਰੀਆ ਧ੍ਰੁਵ; ਬੁਧਿ ਸੁਮਤਿ ਸਮਾਰਨ ਕਉ ॥

ਸੁਮਤਿ = ਸ੍ਰੇਸ਼ਟ ਮਤੀ ਦੁਆਰਾ ਬੋਧ ਵਾਲੀ ਬੁਧਿ = ਬੁੱਧੀ ਦੇ ਨਾਲ ਵਾਹਿਗੁਰੂ ਨੂੰ ਸਮਾਰਨ = ਯਾਦ ਕਰਨ ਕਉ = ਵਾਸਤੇ ਸਮਰਥੁ = ਸਰਬ ਸ਼ਕਤੀਵਾਨ ਗੁਰੂ = ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਗੁਰੂ ਰਾਮਦਾਸ ਸਾਹਿਬ ਜੀ ਦੀ ਬਿਰਤੀ ਨੂੰ ਗਹਿ = ਪਕੜ ਕੇ ਧ੍ਰੁਵ = ਅਚੱਲ ਕਰੀਆ = ਕਰ ਦਿੱਤਾ ਹੈ।

**ਅਥਵਾ** ਸੁਮਤਿ = ਸ੍ਰੇਸ਼ਟ ਮਤੀ ਵਾਲੇ ਪੁਰਖਾਂ ਨੂੰ ਬੁੱਧੀ ਅੰਦਰ ਬ੍ਰਹਮ ਦਾ ਬੋਧ ਦੇਣ ਵਾਸਤੇ ਅਤੇ ਹਰ ਵਕਤ ਪਰਮੇਸ਼ਰ ਨੂੰ ਯਾਦ ਕਰਨ ਵਾਸਤੇ ਸਮਰੱਥ ਗੁਰੂ ਰਾਮਦਾਸ ਸਾਹਿਬ ਜੀ ਨੇ ਸਿੱਖਾਂ ਦੀ ਬਿਰਤੀ ਨੂੰ ਪਕੜ ਕੇ ਧ੍ਰੂ ਭਗਤ ਵਾਂਗ ਅਚੱਲ ਕਰ ਦਿੱਤਾ ਹੈ।

## ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ; ਅਘ ਪੁੰਜ ਤਰੰਗ ਨਿਵਾਰਨ ਕਉ ॥

ਫੁਨਿ = ਪੁਨਾ ਸ੍ਰੀ ਹਰਿਮੰਦਰ ਸਾਹਿਬ ਵਿਚ ਧ੍ਰੰਮ = ਧਰਮ ਦਾ ਧੁਜਾ = ਨਿਸ਼ਾਨ ਸਦਾ = ਹਮੇਸ਼ਾਂ ਹੀ ਫਹਰੰਤਿ = ਝੂਲ ਰਿਹਾ ਹੈ (ਭਾਵ ਉਹ ਇਹ ਉਪਦੇਸ਼ ਕਰਦਾ ਹੈ ਕਿ ਜੀਵੋ ਆਵੋ, ਆ ਕੇ ਸਰੋਵਰ ਵਿਚ ਇਸ਼ਨਾਨ ਕਰਕੇ ਪਾਪ ਦੂਰ ਕਰੋ ਤੇ ਗੁਰਾਂ ਪਾਸੋਂ ਉਪਦੇਸ਼ ਲੈ ਕੇ ਮੁਕਤੀ ਨੂੰ ਪ੍ਰਾਪਤ ਹੋਵੋ) ਅਤੇ ਸਰੋਵਰ ਦੀਆਂ ਤਰੰਗ = ਲਹਿਰਾਂ ਪੁੰਜ = ਸਮੂਹ ਅਘ = ਪਾਪਾਂ ਦੇ ਨਿਵਾਰਨ = ਮੇਟਣ ਕਉ = ਨੂੰ ਸਮਰੱਥ ਹਨ।

**ਅਥਵਾ** ਧਰਮ ਦਾ ਨਿਸ਼ਾਨ ਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਦਾ = ਹਮੇਸ਼ਾਂ ਪਰਉਪਕਾਰ, ਜੀਵਾਂ ਨੂੰ ਜੀਅ ਦਾਨ ਰੂਪ ਝੂਲ ਰਹੇ ਹਨ ਅਤੇ ਜੋ ਪੁੰਜ = ਸਮੂਹ ਅਘ = ਪਾਪਾਂ ਤੇ ਮਨ ਦੇ ਤਰੰਗ = ਸੰਕਲਪਾਂ ਵਿਕਲਪਾਂ ਨੂੰ ਮੇਟਣ ਵਾਲਾ ਹੈ **ਵਾ:** ਆਪ ਜੀ ਦਾ ਇਕ ਪੰਗਤ ਵਿਚ ਲੰਗਰ ਛਕਣ ਰੂਪ ਧਰਮ ਦਾ ਨਿਸ਼ਾਨ ਝੂਲ ਰਿਹਾ ਹੈ ਭਾਵ ਚਾਰੇ ਵਰਣਾਂ ਜਾਂ ਚਾਰੇ ਆਸ਼ਰਮਾਂ ਵਿੱਚੋਂ ਕੋਈ ਮਨੁੱਖ ਕਿਸੇ ਵੇਲੇ ਵੀ ਆ ਜਾਵੇ, ਸਭ ਨੂੰ ਇਕ ਸਾਰ ਲੰਗਰ ਪ੍ਰਸ਼ਾਦ ਮਿਲਦਾ ਹੈ।

### ਦੂਸਰਾ ਅਰਥ

**ਗੁਰੂ ਸਮਰਥੁ, ਗਹਿ ਕਰੀਆ ਧ੍ਰੁਵ; ਬੁਧਿ ਸੁਮਤਿ ਸਮਾਰਨ ਕਉ ॥**

ਮੇਰੀ ਡੋਲ ਰਹੀ ਚੰਚਲ ਬੁੱਧੀ ਨੂੰ ਸਮਰੱਥ ਸਤਿਗੁਰੂ ਜੀ ਨੇ ਪਕੜ ਕੇ ਅਡੋਲ ਕਰ ਦਿੱਤਾ ਹੈ ਅਤੇ ਮੈਨੂੰ ਨਾਮ ਸਿਮਰਨ ਕਰਨ ਵਾਲੀ ਸੁਮਤਿ = ਸ੍ਰੇਸ਼ਟ ਮੱਤ ਬਖ਼ਸ਼ੀ ਹੈ।

**ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ; ਅਘ ਪੁੰਜ ਤਰੰਗ ਨਿਵਾਰਨ ਕਉ ॥**

ਪੁਨਾ ਪੁੰਜ = ਸਾਰੇ ਅਘ = ਪਾਪਾਂ ਦੇ ਤਰੰਗ = ਫੁਰਨੇ ਨਿਵਾਰਨ = ਦੂਰ ਕਰਨ ਕਉ = ਲਈ ਸਤਿਗੁਰੂ (ਰਾਮਦਾਸ) ਸਾਹਿਬ ਜੀ ਦੇ ਸਰੂਪ ਰੂਪੀ ਧਰਮ ਦਾ ਝੰਡਾ ਝੂਲ ਰਿਹਾ ਹੈ।

**ਧਰਮ ਧੁਜਾ :** ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਅਕਾਲ ਪੁਰਖ ਦੇ ਹੁਕਮ ਵਿਚ ਜੋ ਨਿਰਮਲ ਪੰਥ ਦੀ ਸਾਜਨਾ ਕੀਤੀ। ਜੈਸਾ ਕਿ :

**ਮਾਰਿਆ ਸਿਕਾ ਜਗਤ੍ਰਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੫)*

ਇਹ ਸੰਸਾਰ ਵਿਚ ਸਾਰਿਆਂ ਧਰਮਾਂ ਤੋਂ ਨਿਰਾਲਾ ਅਸਥਾਨ ਰੱਖਣ ਵਾਲਾ ਹੈ, ਏਸੇ ਦਾ ਦੂਜਾ ਨਾਮ ਗੁਰੂ ਜੀ ਨੇ ਅਦ੍ਵੈਤ ਮਤ ਰੱਖਿਆ, ਤੀਸਰਾ ਏਸੇ ਨੂੰ ਸਿੱਖ ਪੰਥ ਕਿਹਾ ਹੈ ਅਤੇ ਏਸੇ ਨੂੰ ਦਸਵੇਂ ਸਰੂਪ ਵਿਚ ਖ਼ਾਲਸਾ ਪੰਥ ਕਿਹਾ ਹੈ, ਇਨ੍ਹਾਂ ਚਾਰੇ ਸ਼ਬਦਾਂ ਦਾ ਕੋਈ ਬਹੁਤ ਫ਼ਰਕ ਨਹੀਂ ਹੈ।

ਨਿਰਮਲ ਪੰਥ ਦਾ ਭਾਵ ਇਹ ਹੈ ਕਿ ਜਿਸ ਦੇ ਵਿਚ ਹਉਮੈ, ਈਰਖਾ, ਦ੍ਵੈਸ਼ ਅਤੇ ਪਾਪ ਕਰਮ ਆਦਿ ਦੀ ਕੋਈ ਮੈਲ ਨਹੀਂ, ਇਕ ਅਕਾਲ ਪੁਰਖ ਦੀ ਉਪਾਸ਼ਨਾ ਤੋਂ ਬਿਨਾਂ ਕਿਰਤਮ ਪੂਜਾ, ਮੂਰਤੀ ਪੱਥਰ ਆਦਿ ਪੂਜਣ ਦੀ ਮੈਲ ਨਾ ਹੋਣ ਕਰਕੇ ਨਿਰਮਲ ਪੰਥ ਕਿਹਾ ਹੈ।

ਅਦ੍ਵੈਤ ਮਤ ਦਾ ਭਾਵ ਇਹ ਹੈ ਕਿ ਜਿਸਦੇ ਵਿਚ ਜਾਤ ਪਾਤ, ਹਿੰਦ ਮੁਸਲਿਮ ਆਦਿ ਮਜ਼ਹਬ ਦੀ ਕੋਈ ਦ੍ਵੈਸ਼ ਨਹੀਂ, ਉਹ ਅਦ੍ਵੈਤ ਮੱਤ ਹੈ।

ਤੀਸਰਾ ਸਿੱਖ ਪੰਥ ਦਾ ਭਾਵ ਇਹ ਹੈ, ਜੋ ਨਿਰੋਲ ਗੁਰਮਤਿ ਦੀ ਸਿੱਖਿਆ ਧਾਰਨ ਕਰਨ ਵਾਲਿਆਂ ਦਾ 'ਗੁਰਮੁਖ ਗਾਡੀ ਰਾਹੁ' ਦਾ ਧਾਰਨੀ ਹੈ, ਜੋ ਗੁਰੂ ਦੀ ਸਿੱਖਿਆ ਤੋਂ ਬਿਨਾਂ ਹੋਰ ਕਿਸੇ ਦੀ ਸਿੱਖਿਆ ਨੂੰ ਨਹੀਂ ਧਾਰਨ ਕਰਦਾ, ਉਹ ਸਿੱਖ ਪੰਥ ਹੈ।

ਦਸਵੇਂ ਸਰੂਪ ਵਿਚ ਏਸੇ ਨੂੰ ਖ਼ਾਲਸਾ ਪੰਥ ਕਿਹਾ, ਜਿਸ ਦਾ ਅਰਥ ਹੈ 'ਸ਼ੁੱਧ ਰਸਤਾ' ਭਾਵ ਪਰਮਾਤਮਾ ਦੇ ਮਿਲਣ ਦਾ ਉਹ ਰਸਤਾ ਜਿਸ ਵਿਚ ਪਾਖੰਡ ਆਦਿ ਦੀ ਮਿਲਾਵਟ ਨਹੀਂ ਤੇ ਕੋਈ ਬਣਾਉਟੀ ਭੇਖ ਨਹੀਂ। ਪਰਮਾਤਮਾ ਦੀ ਰਜ਼ਾ ਨੂੰ ਮੰਨਣ ਦਾ ਪ੍ਰਤੀਕ ਨਿਰੋਲ ਅਕਾਲ ਪੁਰਖ ਪੁਜਾਰੀ ਖ਼ਾਲਸਾ ਪੰਥ ਕਹਿਲਾਇਆ।

੧. ਏਸ ਨਵੀਨ ਧਰਮ ਦਾ ਜੋ ਚਿੰਨ੍ਹ ਗੁਰੂ ਨਾਨਕ ਦੇਵ ਜੀ ਨੇ ਕਾਇਮ ਕੀਤਾ। ਉਹ ਧਰਮ ਧੁਜਾ ਦੇ ਨਾਮ ਨਾਲ ਸਤਿਕਾਰਿਆ ਗਿਆ। ਗੁਰੂ ਨਾਨਕ ਦੇਵ ਜੀ ਦੇ ਵੇਲੇ ਇਸ ਦਾ ਰੰਗ ਚਿੱਟਾ ਸੀ। ਸਤਿਗੁਰੂ ਜੀ ਨੇ ਇਹ ਧਰਮ ਧੁਜਾ ਕਰਤਾਰਪੁਰ ਲਹਿਰਾਈ ਜੋ ਸ਼ਾਂਤੀ ਦਾ ਪ੍ਰਤੀਕ ਅਤੇ ਸਤੋਗੁਣ ਨੂੰ ਜ਼ਾਹਰ ਕਰਨ ਵਾਲੀ ਸੀ।

੨. ਫੇਰ ਇਹੀ ਧਰਮ ਧੁਜਾ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਗੁਰਤਾਗੱਦੀ 'ਤੇ ਬਿਰਾਜਮਾਨ ਹੋ ਕੇ ਸ੍ਰੀ ਖਡੂਰ ਸਾਹਿਬ ਲਹਿਰਾਈ, ਜੋ ਵੈਰਾਗ ਦਾ ਪ੍ਰਤੀਕ ਹੋਈ। ਫੇਰ ਜੋ ਗੁਰੂ ਨਾਨਕ ਦੇਵ ਜੀ ਨੇ ਗੁਰਸਿੱਖੀ ਅੱਖਰ ਪ੍ਰਗਟ ਕੀਤੇ ਸਨ, ਉਨ੍ਹਾਂ ਦੀਆਂ ਲਗਾਂ ਮਾਤਰਾਂ ਦੇ ਨਿਯਮ ਕਾਇਮ ਕਰ ਕੇ ਇਹ ਧਰਮ ਧੁਜਾ ਜਿਥੇ ਭੁੱਖੇ ਦੇ ਪੇਟ ਤੇ ਨੰਗੇ ਦੇ ਤਨ ਨੂੰ ਢੱਕਣ ਦਾ ਪ੍ਰਤੀਕ ਗੁਰੂ ਨਾਨਕ ਜੀ ਨੇ ਲਹਿਰਾ ਦਿੱਤੀ ਸੀ, ਉਥੇ ਪੇਟ ਭਰਨ ਦੇ ਨਾਲ ਨਾਲ ਇਕ ਗੁਰਮਤ ਦਾ ਵਿਦਿਆਲਾ ਗੁਰੂ ਅੰਗਦ ਦੇਵ ਜੀ ਨੇ ਕਾਇਮ ਕੀਤਾ, ਜਿਸ 'ਤੇ ਗੁਰਸਿੱਖੀ ਅੱਖਰਾਂ ਦਾ ਬਹੁਤ ਵੱਡਾ ਪ੍ਰਚਾਰ ਹੋਇਆ। ਖਡੂਰ ਸਾਹਿਬ ਵਿਚ ਹੀ ਇਹ ਧਰਮ ਧੁਜਾ ਗੁਰੂ ਸਾਹਿਬਾਨ ਦੇ ਇਤਿਹਾਸ ਦੀ ਸਾਖ ਵੀ ਬਣੀ। ਕਿਉਂਕਿ ਖਡੂਰ ਸਾਹਿਬ ਵਿਚ ਹੀ ਗੁਰੂ ਨਾਨਕ ਦੇਵ ਜੀ ਦਾ ਸੰਪੂਰਨ ਜੀਵਨ ਭਾਈ ਬਾਲੇ ਨੇ ਆਪਣੀ ਰਸਨਾ ਤੋਂ ਗੁਰੂ ਅੰਗਦ ਦੇਵ ਜੀ ਨੂੰ ਸੁਣਾਉਣਾ ਕੀਤਾ, ਜੋ ਭਾਈ ਪੈੜੇ ਮੋਖੇ ਨੇ ਕਲਮਬੰਦ ਕੀਤਾ। ਇਸ ਪ੍ਰਕਾਰ ਗੁਰਮੁਖੀ ਵਿੱਦਿਆ ਦਾ ਅਤੇ ਇਤਿਹਾਸ ਦੇ ਮੁੱਢ ਬੱਝਣ ਦਾ ਇਹ ਧਰਮ ਧੁਜਾ ਦਾ ਚਿੰਨ੍ਹ ਖਡੂਰ ਸਾਹਿਬ ਵਿਖੇ ਸੁਸ਼ੋਭਿਤ ਹੋਇਆ।

੩. ਫੇਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਵੇਲੇ ਇਹ ਧਰਮ ਧੁਜਾ ਜਿਥੇ ਤਿਆਗ ਵੈਰਾਗ ਤੇ ਪਰਮਾਤਮਾ ਦੇ ਨਾਮ ਚਿੰਤਨ ਦਾ ਪ੍ਰਤੀਕ ਬਣੀ, ਉਥੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਨਿਆਸਰਿਆਂ ਦਾ ਆਸਰਾ, ਨਿਓਟਿਆਂ ਦੀ ਓਟ, ਨਿਗਤਿਆਂ ਦੀ ਗਤ, ਨਿਪੱਤਿਆਂ ਦੀ ਪੱਤ ਆਦਿ ਗੁਣਾਂ ਦੇ ਨਾਲ-ਨਾਲ ਇਕ ਲੰਗਰ ਤੇ ਪੰਗਤ ਅਤੇ ਬਾਉਲੀ ਸਾਹਿਬ ਦੇ ਰੂਪ ਵਿਚ ਸੁਸ਼ੋਭਿਤ ਹੋਇਆ। ਜੋ ਦਿੱਲੀ ਦੇ ਤਖ਼ਤ 'ਤੇ ਝੂਲ ਰਹੇ ਪਾਤਸ਼ਾਹੀ ਚਿੰਨ੍ਹ ਨੂੰ ਆਪਣੇ ਚਰਨਾਂ ਵਿਚ ਝੁਕਾਉਣ ਦਾ ਇਤਿਹਾਸ ਸਿਰਜਣ ਵਾਲਾ ਸੀ, ਗੁਰੂ ਘਰ ਦਾ ਇਹ ਧਰਮ ਧੁਜਾ ਦਾ ਚਿੰਨ੍ਹ ਗੁਰਤਾਗੱਦੀ ਦੀ ਮਹਾਨਤਾ ਦੱਸਦਾ ਹੋਇਆ ਆਖਦਾ ਹੈ ਕਿ ਮੈਂ ਜਿਸ ਗੁਰਤਾਗੱਦੀ 'ਤੇ ਬਿਰਾਜਣ ਵਾਲੇ ਦਾ ਚਿੰਨ੍ਹ ਹਾਂ ਉਥੇ ਇਸ ਗੱਲ ਦਾ ਵੀ ਗਵਾਹ ਹਾਂ ਕਿ ਪੂਰੇ ਸੰਸਾਰ ਦੀ ਕੋਈ ਪਾਤਸ਼ਾਹੀ ਮੇਰੇ ਪਾਤਸ਼ਾਹ ਤੋਂ ਵੱਡੀ ਨਹੀਂ ਹੈ। ਜੈਸਾ ਕਿ :

**ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ ॥੧੧॥**

*(ਸਲੋਕ ਵਾਰਾਂ ਤੇ ਵਧੀਕ, ਅੰਗ ੧੪੧੩)*

੪. ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੇਲੇ ਇਸ ਧਰਮ ਧੁਜਾ ਨੇ ਆਪਣੀ ਮਹਾਨਤਾ ਵਿਚ ਹੋਰ ਵਾਧਾ ਕੀਤਾ ਕਿ ਜਦੋਂ ਹੰਕਾਰੀ ਬ੍ਰਾਹਮਣਾਂ ਨੇ ਸ਼ੂਦਰ ਜਾਤੀਆਂ ਵਾਸਤੇ ਪਾਣੀ ਭਰਨ ਵਾਲੇ ਸੋਮੇ ਜਿਵੇਂ ਖੂਹ, ਟੋਭੇ ਆਦਿ ਸ਼ੂਦਰਾਂ ਲਈ ਵੱਖਰੇ ਕੀਤੇ ਗਏ ਸਨ ਕਿ ਕਿਤੇ ਇਹ ਸਾਡਾ ਪਾਣੀ ਭਿੱਟ ਨਾ ਦੇਣ, ਉਥੇ ਗੁਰੂ ਸਾਹਿਬ ਜੀ ਨੇ ਅੰਮ੍ਰਿਤ ਸਰੋਵਰ ਪ੍ਰਗਟ ਕਰਕੇ ਸਾਰੇ ਲੋਕਾਂ ਨੂੰ ਜਾਤੀ ਪਾਤੀ ਦੇ ਵਿਤਕਰੇ ਤੋਂ ਰਹਿਤ ਹੋ ਕੇ ਇੱਕੋ ਥਾਂ ਇਸ਼ਨਾਨ ਕਰਨ ਅਤੇ ਆਪਸ ਵਿਚ ਮਿਲਵਰਤਨ ਦੀ ਇਨਸਾਨੀਅਤ ਨੂੰ ਏਕਤਾ ਦੇ ਰਾਹ 'ਤੇ ਲਿਆਂਦਾ ਅਤੇ ਇਹ ਧਰਮ ਧੁਜਾ ਜਾਤੀ ਵਿਤਕਰਾ ਖ਼ਤਮ ਕਰਨ ਦਾ ਪ੍ਰਤੀਕ ਬਣੀ। ਫੇਰ ਜਿਥੇ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਨੇ ਉਪਦੇਸ਼ ਦੇਣ ਲਈ ਰੂਹਾਨੀਅਤ ਦੀ ਖ਼ੁਰਾਕ ਅਤੇ ਸਰੀਰ ਦੇ ਲਈ ਜਿਸਮਾਨੀ ਖ਼ੁਰਾਕ ਦਾ ਪ੍ਰਵਾਹ ਚਲਾ ਕੇ ਲੰਗਰ ਪੰਗਤ ਦੀ ਪ੍ਰਥਾ ਤੋਰੀ,

ਉਥੇ ਗੁਰੂ ਰਾਮਦਾਸ ਜੀ ਨੇ ਵੀ ਵੱਡੇ ਪੱਧਰ 'ਤੇ ਇਸ ਪ੍ਰਥਾ ਨੂੰ ਅੱਗੇ ਤੋਰਿਆ ਤੇ ਆਪ ਨਿਮਰਤਾ ਦੇ ਪੁੰਜ ਕਹਿਲਾਏ। ਇਉਂ ਇਹ ਧਰਮ ਧੁਜਾ ਗੁਰੂਆਂ ਦੇ ਬਦਲ ਰਹੇ ਜਾਮਿਆਂ ਦਾ ਤੇ ਉਨ੍ਹਾਂ ਦੇ ਕਰਤੱਵਾਂ ਦਾ ਪ੍ਰਤੀਕ ਬਣਦੀ ਗਈ।

ਧਰਮ ਧੁਜਾ ਨੇ ਇਹ ਦਰਸਾਇਆ ਕਿ ਜਿਸ ਪਾਤਸ਼ਾਹ ਦੇ ਦਰ ਉੱਪਰ ਮੈਂ ਝੂਲ ਰਹੀ ਹਾਂ, ਉਥੇ ਜਾਤੀ ਵਿਤਕਰੇ ਛੱਡ ਕੇ ਇਕ ਥਾਂ ਇਸ਼ਨਾਨ, ਇਕ ਥਾਂ ਲੰਗਰ ਛਕਣਾ, ਇੱਕੋ ਜਿਹਾ ਉਪਦੇਸ਼, ਇਕ ਥਾਂ ਵਿੱਦਿਆ ਪੜ੍ਹਨ ਦੀ ਅਤੇ ਹੰਗਤਾ ਤਿਆਗ ਕੇ ਪੈਰੀਂ ਪੈਣ ਦੀ ਰੀਤੀ ਸਿਖਾਈ ਜਾਂਦੀ ਹੈ। ਜੈਸਾ ਕਿ :

**ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੩)*

੫. ਫੇਰ ਪੰਜਵੇਂ ਸਰੂਪ ਵਿਚ ਹਰਿਮੰਦਰ ਸਾਹਿਬ ਅਤੇ ਤਰਨਤਾਰਨ ਸਾਹਿਬ ਦੀ ਰਚਨਾ ਅਤੇ ਕੋਹੜੀਆਂ ਦੇ ਕੋਹੜ ਦੂਰ ਕਰਨ ਦਾ ਪ੍ਰਤੀਕ ਇਹ ਧਰਮ ਧੁਜਾ ਬਣੀ, ਜਿਨ੍ਹਾਂ ਕੋਹੜੀਆਂ ਨੂੰ ਪਰਿਵਾਰ ਦੇ ਸੰਬੰਧੀ ਵੀ ਰੋਟੀ ਦੇਣ ਤੋਂ ਘਿਰਨਾ ਕਰਦੇ ਸਨ, ਉਹ ਵੀ ਇਸ ਧਰਮ ਧੁਜਾ ਦੇ ਹੇਠਾਂ ਆ ਕੇ ਕੋਹੜ ਵਰਗੀ ਭਿਆਨਕ ਬੀਮਾਰੀ ਤੋਂ ਛੁਟਕਾਰਾ ਪਾ ਕੇ ਤੰਦਰੁਸਤ ਹੁੰਦੇ ਰਹੇ। ਫੇਰ ਇਹ ਧਰਮ ਧੁਜਾ ਪੂਰੇ ਸੰਸਾਰ ਦੇ ਧਾਰਮਿਕ ਗ੍ਰੰਥਾਂ ਤੋਂ ਸਰਵੋਤਮ ਪਰਮੇਸ਼ਰ ਸਰੂਪ ਪੋਥੀ ਸਾਹਿਬ ਦਾ ਪ੍ਰਤੀਕ ਬਣੀ। ਜੈਸਾ ਕਿ :

**ਪੋਥੀ ਪਰਮੇਸਰ ਕਾ ਥਾਨੁ ॥** *(ਸਾਰੰਗ ਮ: ੫, ਅੰਗ ੧੨੨੬)*

ਹਰਿਮੰਦਰ ਸਾਹਿਬ ਵਿਖੇ ਹਰਿ ਕੀ ਪਉੜੀ 'ਤੇ ਲਹਿਰਾਂ ਰਿਹਾ ਨਿਸ਼ਾਨ ਸਾਹਿਬ ਲੋਕਾਂ ਨੂੰ ਮੁਕਤੀ ਲੈਣ ਲਈ ਆਵਾਜ਼ਾਂ ਮਾਰ ਰਿਹਾ ਹੈ ਅਤੇ ਹਰਿਮੰਦਰ ਸਾਹਿਬ ਵਿਚ ਹੋ ਰਹੇ ਅਖੰਡ ਕੀਰਤਨ, ਭਜਨ ਦੀ ਗਵਾਹੀ ਵੀ ਭਰ ਰਿਹਾ ਹੈ, ਫੇਰ ਪੰਜਵੇਂ ਪਾਤਸ਼ਾਹ ਜੀ ਦੇ ਵੇਲੇ ਹੀ ਇਸ ਧਰਮ ਧੁਜਾ ਨੇ ਅਡੋਲਤਾ ਦੇ ਇਕ ਨਵੇਂ ਗੁਣ ਦਾ ਇਤਿਹਾਸ ਸਿਰਜਨਾ ਕੀਤਾ ਕਿ ਤੱਤੀ ਤਵੀ ਦੇ ਉੱਪਰ ਬੈਠਣਾ, ਸੀਸ ਉੱਪਰ ਤੱਤੀ ਰੇਤਾ ਦਾ ਪੈਣਾ, ਗੁਰੂ ਗ੍ਰੰਥ ਸਾਹਿਬ ਜੀ ਦੀ ਅਖੰਡਤਾ ਦੇ ਲਈ ਕੁਰਬਾਨ ਹੋਣ ਤੱਕ ਦੇ ਇਸ਼ਾਰੇ ਇਸ ਧਰਮ ਧੁਜਾ ਨੇ ਦਿੱਤੇ।

੬. ਫੇਰ ਛੇਵੇਂ ਜਾਮੇ ਵਿਚ ਇਸ ਧਰਮ ਧੁਜਾ ਵਿਚ ਇਹ ਵਾਧਾ ਹੋਇਆ ਕਿ ਇਸਦਾ ਰੰਗ ਚਿੱਟੇ ਤੋਂ ਕੇਸਰੀ ਪ੍ਰਮਾਣਿਤ ਕੀਤਾ ਗਿਆ ਅਤੇ ਸਿੱਖਾਂ ਨੂੰ ਸ਼ਹੀਦੀ ਪਹਿਰਾਵਾ ਪਹਿਣ ਕੇ ਧਰਮ ਦੇ ਲਈ ਜੂਝਨ ਦਾ ਪ੍ਰਤੀਕ ਬਣੀ। ਇਸ ਧਰਮ ਧੁਜਾ ਦੇ ਦੋ ਨਿਸ਼ਾਨ ਹੋ ਗਏ, ਇਕ ਪੀਰੀ ਦਾ ਜੋ ਗੁਰਤਾਗੱਦੀ ਦੀ ਕਰਾਮਾਤ ਦਾ ਪ੍ਰਤੀਕ ਸੀ, ਦੂਸਰਾ ਮੀਰੀ ਦਾ ਜੋ ਸ਼ਸਤ੍ਰਾਂ ਦੀ ਸ਼ਕਤੀ ਦਾ ਪ੍ਰਤੀਕ ਸੀ। ਇਹ ਮੀਰੀ ਪੀਰੀ ਦੀਆਂ ਦੋ ਧੁਜਾ ਲਹਿਰਾਈਆਂ ਗਈਆਂ। ਏਸ ਧਰਮ ਧੁਜਾ ਨੂੰ ਮੇਟਣ ਲਈ ਦਿੱਲੀ ਦੇ ਤਖ਼ਤ ਨੇ ਚਾਰ ਹਮਲੇ ਕੀਤੇ, ਚਾਰਾਂ ਵਿਚ ਦਿੱਲੀ ਦੇ ਤਖ਼ਤ ਨੂੰ ਹਾਰ ਦਾ ਮੂੰਹ ਦੇਖਣਾ ਪਿਆ ਅਤੇ ਇਹ ਧਰਮ ਦੀ ਧੁਜਾ ਸ਼ਕਤੀ ਭਗਤੀ ਦਾ ਪ੍ਰਤੀਕ ਹੋ ਕੇ ਜਿਉਂ ਦੀ ਤਿਉਂ ਲਹਿਰਾਉਂਦੀ ਰਹੀ। ਸਤਿਗੁਰੂ ਜੀ ਨੇ ਇਹ ਅਦ੍ਵੈਤ ਮੱਤ, ਨਿਰਮਲ ਪੰਥ, ਸਿੱਖ ਪੰਥ ਜੋ ਇਕ ਅਕਾਲ ਪੁਰਖ ਨੂੰ ਮੰਨਣ ਵਾਲਾ ਪੈਦਾ ਕੀਤਾ, ਉਥੇ ਅਕਾਲ ਪੁਰਖ ਦੇ ਨਾਂ 'ਤੇ ਅਕਾਲ ਪੁਰਖ ਦੇ ਹੁਕਮ ਵਿਚ ਇਕ ਤਖ਼ਤ ਰਚਿਆ ਜਿਸਦਾ ਨਾਮ 'ਅਕਾਲ ਤਖ਼ਤ' ਰੱਖਿਆ। ਇਹ ਸਿੱਖ ਪੰਥ ਦੇ ਪੰਜਾਂ ਤਖ਼ਤਾਂ ਵਿੱਚੋਂ ਪਹਿਲਾ ਤਖ਼ਤ ਹੈ, ਫੇਰ ਇਹ ਧਰਮ ਧੁਜਾ ਤਖ਼ਤ ਦਾ ਅਤੇ ਸਿੱਖਾਂ ਵਿਚ ਸੂਰਬੀਰਤਾ ਦਾ ਗੁਣ ਪ੍ਰਗਟਾਉਣ ਦੀ ਪ੍ਰਤੀਕ ਬਣੀ, ਉਸ ਸਮੇਂ ਦਿੱਲੀ ਦੇ ਤਖ਼ਤ 'ਤੇ ਬੈਠੇ ਜਹਾਂਗੀਰ ਨੂੰ ਢਾਢੀ ਨੱਥੇ ਤੇ ਅਬਦੁੱਲੇ ਨੇ ਆਪਣੀਆਂ ਢਾਢੀ ਵਾਰਾਂ ਵਿਚ ਕਿਹਾ ਕਿ ਪੱਗ ਤਾਂ ਗੁਰੂ ਦੀ ਹੀ ਹੈ, ਇਸਦੇ ਸਾਹਮਣੇ ਤੇਰੀ ਪੱਗ ਕੀ ਹੈ ? ਜੈਸਾ ਕਿ :

**ਦੋ ਤਲਵਾਰਾਂ ਬੱਧੀਆਂ ਇਕ ਮੀਰੀ ਦੀ ਇਕ ਪੀਰ ਦੀ।**
**ਇਕ ਅਜ਼ਮਤ ਦੀ, ਇਕ ਰਾਜ ਦੀ ਇਕ ਰਾਖੀ ਕਰੇ ਵਜ਼ੀਰ ਦੀ।**

**ਹਿੰਮਤ ਬਾਹਾਂ ਕੋਟ ਗੜ੍ਹ ਦਰਬਾਜਾ ਬਲਖ ਬਖੀਰ ਦੀ।**
**ਕਟਕ ਸਿਪਾਹੀ ਨੀਲ ਨਾਲ ਮਾਰ ਦੁਸਟਾ ਕਰੇ ਤਾਗੀਰ ਦੀ।**
**ਪੱਗ ਤੇਰੀ ਦੀ ਜਹਾਂਗੀਰ ਦੀ।**

**ਵਾ: ਸੱਚਾ ਤਖ਼ਤ ਸੁਹਾਯੋ ਸ੍ਰੀ ਗੁਰ ਪਾਇ ਕੈ। ਛਬਿ ਬਰਨੀ ਨਹਿ ਜਾਇ ਕਹੋਂ ਕਿਆਂ ਗਾਇ ਕੈ।**
**ਰਵਿ ਸਸਿ ਭਏ ਮਲੀਨ, ਸੁ ਦਰਸ ਦਿਖਾਇ ਕੈ। ਸ੍ਰੀ ਗੁਰੂ ਤਖ਼ਤ ਬਿਰਾਜੇ ਪ੍ਰਭੂ ਧਿਆਇ ਕੈ।**
**ਮੀਰ ਅਬਦੁਲ ਔ ਨਥਾ ਜਸ ਕਹੈ ਬਨਾਇ ਕੈ।**

੭. ਫੇਰ ਇਹ ਧਰਮ ਧੁਜਾ ਸ੍ਰੀ ਕੀਰਤਪੁਰ ਸਾਹਿਬ ਉਪਰੋਕਤ ਸਾਰੇ ਗੁਣਾਂ ਨੂੰ ਲੈ ਕੇ ਇਕ ਨਵਾਂ ਗੁਣ ਹੋਰ ਪ੍ਰਗਟ ਕਰਦੀ ਹੈ। ਸਰੀਰਾਂ ਨੂੰ ਤੰਦਰੁਸਤ ਰੱਖਣ ਲਈ ਅਰੋਗਤਾ ਵਾਲਾ ਜੀਵਨ ਸੰਸਾਰ ਨੂੰ ਦੇਣ ਲਈ ਇਕ ਔਸ਼ਧਾਲਯ (ਦਵਾਈਆਂ ਦਾ ਘਰ) ਜਿਸ 'ਤੇ ਪੁਰਾਣੀ ਅਯੁਰਵੇਦ ਦੀ ਵਿੱਦਿਆ, ਜੜੀਆਂ ਬੂਟੀਆਂ ਅਤੇ ਕੁਦਰਤੀ ਇਲਾਜ਼ਾਂ ਦੇ ਨਾਲ ਸੰਸਾਰ ਨੂੰ ਤੰਦਰੁਸਤ ਜੀਵਨ ਦੇਣ ਦਾ ਪ੍ਰਤੀਕ ਬਣੀ। ਦਿੱਲੀ ਦੇ ਪਾਤਸ਼ਾਹੀ ਨਿਸ਼ਾਨ ਨੂੰ ਆਪਣੇ ਪੁੱਤਰ ਦੀ ਤੰਦਰੁਸਤੀ ਲਈ ਇਸ ਕੀਰਤਪੁਰ ਵਾਲੀ ਧਰਮ ਧੁਜਾ ਦੀ ਸ਼ਰਨ ਵਿਚ ਆਉਣਾ ਪਿਆ। ਸ਼ਾਹਜਹਾਨ ਦਾ ਪੁੱਤਰ ਦਾਰਾ ਸ਼ਿਕੋਹ ਜਿਸਨੂੰ ਔਰੰਗਜ਼ੇਬ ਨੇ ਸ਼ੇਰ ਦੀ ਮੁੱਛ ਦਾ ਵਾਲ ਖਵਾ ਦਿੱਤਾ ਸੀ, ਸਾਰੇ ਹਕੀਮਾਂ ਦੇ ਹੱਥ ਖੜੇ ਹੋ ਚੁੱਕੇ ਸਨ। ਉਹ ਕਹਿੰਦੇ ਸਨ ਕਿ ਜਿਸ ਪਦਾਰਥ ਨਾਲ ਇਸਦਾ ਇਲਾਜ ਹੋ ਸਕਦਾ ਹੈ, ਉਹ ਦੁਨੀਆਂ ਦੇ ਕਿਸੇ ਵੀ ਕੋਨੇ ਵਿਚ ਨਹੀਂ ਮਿਲ ਸਕਦਾ, ਕੇਵਲ ਕੀਰਤਪੁਰ ਸਾਹਿਬ ਵਿਖੇ ਹੈ। ਜਿਤਨੇ ਵਜ਼ਨ ਦੀ ਇਕ ਹਰੜ ਤੇ ਜਿਤਨੇ ਵਜ਼ਨ ਦਾ ਇਕ ਲੌਂਗ ਤੇ ਕੁਝ ਹੋਰ ਵਸਤੂਆਂ ਉਹ ਕੇਵਲ ਗੁਰੂ ਸਾਹਿਬ ਦੇ ਔਸ਼ਧਾਲਯ ਵਿੱਚੋਂ ਹੀ ਪ੍ਰਾਪਤ ਹੋਈਆਂ ਸਨ, ਜਿਸ 'ਤੇ ਬਾਦਸ਼ਾਹ ਦਾ ਪੁੱਤਰ ਤੰਦਰੁਸਤ ਹੋਇਆ ਤੇ ਗੁਰੂ ਘਰ ਦਾ ਸ਼ਰਧਾਲੂ ਬਣਿਆ। ਇਸ ਪ੍ਰਕਾਰ ਰੋਗੀਆਂ ਨੂੰ ਅਰੋਗ ਕਰਨ ਦਾ ਗੁਣ ਇਸ ਧਰਮ ਧੁਜਾ ਦੀ ਮਹਾਨਤਾ ਨੂੰ ਹੋਰ ਵੀ ਵਧਾਉਣ ਲੱਗਾ।

੮. ਫੇਰ ਇਹ ਧਰਮ ਧੁਜਾ ਜੋ ਅੱਜ ਤੱਕ ਇਸ ਗੱਲ ਦਾ ਪ੍ਰਤੀਕ ਹੋ ਕੇ ਝੂਲ ਰਹੀ ਹੈ ਕਿ ਮੈਨੂੰ ਧਰਮ ਦਾ ਚਿੰਨ੍ਹ ਬਣਾ ਕੇ ਝੁਲਾਉਣ ਵਾਲਾ ਕਿਸੇ ਬੇ-ਜ਼ੁਬਾਨ ਨੂੰ ਜ਼ੁਬਾਨ ਦੇ ਸਕਦਾ ਹੈ, ਬੋਲ਼ੇ ਨੂੰ ਕੰਨ ਦੇ ਸਕਦਾ ਹੈ। ਇਕ ਅਨਪੜ੍ਹ ਮੂਰਖ ਕਹਿਲਾਉਣ ਵਾਲੇ ਛੱਜੂ ਝੀਵਰ ਵਰਗੇ ਵਿਅਕਤੀ ਨੂੰ ਵਿੱਦਿਆ ਪ੍ਰਦਾਨ ਕਰਕੇ ਗੀਤਾ ਦੇ ਅਰਥ ਕਰਵਾ ਸਕਦਾ ਹੈ, ਇਹ ਧਰਮ ਧੁਜਾ ਸ੍ਰੀ ਗੁਰੂ ਹਰਿਕ੍ਰਿਸਨ ਸਾਹਿਬ ਜੀ ਨੇ ਪੰਜੋਖਰੇ ਨਗਰ ਦੇ ਬਾਹਰਲੇ ਪਾਸੇ ਇਕ ਰੇਤੇ ਦੀ ਢੇਰੀ ਇਕੱਠੀ ਕਰਕੇ ਆਪਣੇ ਹੱਥੀਂ ਲਹਿਰਾਈ, ਜੋ ਉਸ ਜਗ੍ਹਾ ਅੱਜ ਵੀ ਵੱਡੇ ਆਕਾਰ ਵਿਚ ਲਹਿਰਾ ਰਹੀ ਹੈ। ਉਸ ਸਮੇਂ ਪੰਡਿਤ ਲਾਲਚੰਦ ਗੂੰਗੇ, ਬਹਿਰੇ ਤੇ ਅਨਪੜ੍ਹ ਛੱਜੂ ਤੋਂ ਗੀਤਾ ਦੇ ਅਰਥ ਸੁਣ ਕੇ ਆਪਣਾ ਜੰਞੂ ਲਾਹ ਕੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਸਿੱਖ ਬਣਿਆ। ਇਉਂ ਇਹ ਧਰਮ ਧੁਜਾ ਹੰਕਾਰੀਆਂ ਦੇ ਹੰਕਾਰ ਤੋੜਨ ਦੀ ਵੀ ਪ੍ਰਤੀਕ ਬਣੀ। ਫੇਰ ਦਿੱਲੀ ਦੇ ਅੰਦਰ ਫੈਲੀ ਹੋਈ ਹੈਜ਼ੇ ਦੀ ਬਿਮਾਰੀ ਵਿਚ ਪ੍ਰਤੀਕ ਵੀ ਬਣੀ, ਜੋ ਅੱਠਵੇਂ ਪਾਤਸ਼ਾਹ ਜੀ ਦੇ ਚਰਨ ਅੰਮ੍ਰਿਤ ਲੈਣ ਤੋਂ ਸਿੱਖ ਬਣੇ। ਇਹ ਦੇਖ ਕੇ ਦਿੱਲੀ ਦੇ ਤਖ਼ਤ 'ਤੇ ਬੈਠਾ ਔਰੰਗਜ਼ੇਬ ਇਤਨਾ ਪ੍ਰਭਾਵਿਤ ਹੋਇਆ, ਜੋ ਦਰਸ਼ਨ ਕਰਨ ਲਈ ਆਗਿਆ ਤੇ ਸਮਾਂ ਮੰਗਿਆ। ਗੁਰੂ ਸਾਹਿਬ ਜੀ ਨੇ ਇਨਕਾਰ ਕਰ ਦਿੱਤਾ ਕਿ ਅਸੀਂ ਜ਼ੁਲਮ ਕਰਨ ਵਾਲੇ ਬਾਦਸ਼ਾਹ ਦੇ ਨਾ ਮੱਥੇ ਲੱਗਣਾ ਹੈ ਤੇ ਨਾ ਹੀ ਇਸਨੂੰ ਲਾਉਣਾ ਹੈ। ਇਕ ਵਾਰੀ ਫੇਰ ਦਿੱਲੀ ਦੇ ਪਾਤਸ਼ਾਹੀ ਨਿਸ਼ਾਨ ਨੂੰ ਇਹ ਮੰਨਣਾ ਪਿਆ ਕਿ ਇਹ ਧਰਮ ਧੁਜਾ ਜਿਸ ਗੁਰੂ ਦੀ ਨਿਸ਼ਾਨੀ ਹੈ, ਉਹ ਗੱਦੀ ਦਾ ਮਾਲਕ ਇਨ੍ਹਾਂ ਸੰਸਾਰੀ ਪਾਤਸ਼ਾਹੀਆਂ ਤੋਂ ਵੱਡਾ ਹੈ।

੯. ਫੇਰ ਇਹ ਧਰਮ ਧੁਜਾ ਜਿਥੇ ਆਪਣੇ ਧਰਮ ਦੇ ਨਿਯਮਾਂ ਦੀ ਪਾਲਨਾ ਕਰਦੀ ਹੋਈ ਆਪਣੀ ਮਹਾਨਤਾ ਵਧਾਉਂਦੀ ਰਹੀ, ਉਥੇ ਇਹ ਧਰਮ ਧੁਜਾ ਮਾਖੋਵਾਲ ਨਗਰ ਵਿਚ ਰਿਆਸਤ ਕਹਿਲੂਰ ਦੇ ਪਾਤਸ਼ਾਹ ਦਿਲੀਪ ਚੰਦ ਦੀ ਬੇਨਤੀ ਕਰਨ ਤੋਂ ਇਸ ਰਿਆਸਤ ਵਿਚ ਗੁਰੂ ਦੇ ਨਵੇਂ ਅਸਥਾਨ ਜੋ ਬਾਅਦ ਵਿਚ ਅਨੰਦਪੁਰ

ਸਾਹਿਬ ਜੀ ਦੇ ਨਾਮ ਨਾਲ ਪ੍ਰਸਿੱਧ ਹੋਈ। ਇਸ ਧਰਮ ਦੀ ਧੁਜਾ ਸ਼ਰਨ ਵਿਚ ਤਿਲਕ ਅਤੇ ਜੰਞੂ ਕਿਰਪਾ ਰਾਮ ਦੇ ਰੂਪ ਵਿਚ ਸ਼ਰਨਾਗਤ ਹੋਇਆ। ਜਿਥੇ ਇਹ ਧਰਮ ਧੁਜਾ ਪਿਛਲੇ ਜਾਮਿਆਂ ਵਿਚ ਬੇਅੰਤ ਗੁਣਾਂ ਦਾ ਪ੍ਰਤੀਕ ਬਣੀ, ਉਥੇ ਦੂਸਰੇ ਦੇ ਧਰਮ ਚਿੰਨ੍ਹ ਤਿਲਕ ਅਤੇ ਜੰਞੂ ਦੇ ਰਾਖੇ ਬਣਨ ਦਾ ਮਾਣ ਵੀ ਇਸ ਧਰਮ ਧੁਜਾ ਨੂੰ ਮਿਲਿਆ। ਜੈਸਾ ਕਿ :

**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਯਾ ਪਰੁ ਸੀ ਨ ਉਚਰੀ॥੧੩॥**
**ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥**

*(ਸ੍ਰੀ ਦਸਮ ਗ੍ਰੰਥ, ਬਚਿਤ੍ਰ ਨਾਟਕ)*

ਪੂਰੀ ਦੁਨੀਆਂ ਵਿਚ ਧਰਮ ਧੁਜਾ ਲਹਿਰਾਉਂਦੀ ਹੋਈ ਇਹ ਕਹਿ ਰਹੀ ਹੈ ਕਿ ਜਿਥੇ ਮੈਂ ਆਪਣੇ ਧਰਮ ਦੀ ਰਾਖੀ ਕਰ ਰਹੀ ਹਾਂ, ਉਥੇ ਦੂਸਰਿਆਂ ਦੇ ਧਰਮ ਦੀ ਰੱਖਿਆ ਕਰਨ ਦਾ ਜ਼ੁੰਮਾ ਵੀ ਮੇਰੇ 'ਤੇ ਆਇਆ ਹੈ ਤੇ ਮੈਂ ਨਿਭਾਇਆ ਹੈ।

੧੦. ਫੇਰ ਦਸਵੇਂ ਜਾਮੇ ਵਿਚ ਇਹ ਧਰਮ ਧੁਜਾ ਇਕ ਤਖ਼ਤ ਦੇ ਰੂਪ ਵਿਚ ਸੁਸ਼ੋਭਿਤ ਕੀਤੀ ਗਈ, ਇਸ ਧਰਮ ਧੁਜਾ ਦਾ ਨਾਮ ਨਿਸ਼ਾਨ ਸਾਹਿਬ ਰੱਖਿਆ ਗਿਆ। ਇਸ ਵਿਚ ਹੋਰ ਵਾਧਾ ਹੋਇਆ ਤੇ ਉਸਦੇ ਉੱਪਰ ਖੰਡੇ ਦਾ ਨਿਸ਼ਾਨ ਲਗਾ ਦਿੱਤਾ ਗਿਆ, ਜੋ ਦਾਦੇ ਗੁਰੂ ਮੀਰੀ ਪੀਰੀ ਦੇ ਰੂਪ ਵਿਚ ਦੋ ਧਰਮ ਧੁਜਾ ਲਹਿਰਾਈਆਂ ਸਨ। ਗੁਰੂ ਜੀ ਨੇ ਐਸਾ ਕਰਤੱਵ ਕੀਤਾ ਕਿ ਖੰਡੇ ਦੇ ਰੂਪ ਵਿਚ ਦੋ ਕਿਰਪਾਨਾਂ ਦੀਆਂ ਪਿੱਠਾਂ ਜੋੜ ਦਿੱਤੀਆਂ ਅਤੇ ਦੋ ਧਾਰਾਂ ਖੰਡਾ ਸ਼ਕਤੀ ਅਤੇ ਭਗਤੀ ਦਾ ਪ੍ਰਤੀਕ ਇਕ ਹੀ ਧਰਮ ਧੁਜਾ ਦੇ ਉੱਪਰ ਸੁਸ਼ੋਭਿਤ ਹੋਇਆ। ਏਸੇ ਧਰਮ ਧੁਜਾ ਦੇ ਨਿਸ਼ਾਨ ਨਾਲ ਸਿੱਖ ਪੰਥ ਨੂੰ ਖ਼ਾਲਸਾ ਪੰਥ ਦੇ ਰੂਪ ਵਿਚ ੧੭੫੬ ਬਿਕ੍ਰਮੀ ਸੰਮਤ, ੧ ਵੈਸਾਖ ਨੂੰ ਖ਼ਾਲਸੇ ਦੇ ਪ੍ਰਗਟ ਹੋਣ ਦਾ ਮਾਣ ਮਿਲਿਆ। ਸ਼ਕਤੀ ਭਗਤੀ ਦਾ ਪ੍ਰਤੀਕ ਖ਼ਾਲਸਾ ਪੰਥ ਇਸ ਧਰਮ ਧੁਜਾ ਹੇਠ ਇਕੱਠਾ ਰਹਿਣ ਲੱਗਾ। ਅੱਠ ਮਹੀਨੇ ਦਿੱਲੀ ਦੇ ਤਖ਼ਤ ਅਤੇ ਬਾਈ ਧਾਰ ਦੇ ਰਾਜੇ, ਸਾਰੀ ਰਾਜਸੀ ਮੁਲਕਾਂ ਦੀ ਤਾਕਤ ਇਕ ਪਾਸੇ ਤੇ ਇਸ ਧਰਮ ਧੁਜਾ ਦੀ ਸ਼ਕਤੀ ਇਕ ਪਾਸੇ। ਏਸੇ ਧਰਮ ਧੁਜਾ ਦੀ ਬਰਕਤ ਨਾਲ ਹਾਥੀਆਂ ਨਾਲ ਇਕੱਲੇ-ਇਕੱਲੇ ਸਿੱਖ ਦਾ ਮੁਕਾਬਲਾ ਕਰਵਾ ਦਿੱਤਾ। ਫੇਰ ਇਸੇ ਧਰਮ ਧੁਜਾ ਦੀ ਸ਼ਕਤੀ ਸਵਾ ਲੱਖ ਫ਼ੌਜ ਨਾਲ ਇਕ ਦਾ ਜੂਝਣਾ ਇਸ ਮਹਾਨਤਾ ਨੂੰ ਵੀ ਦਰਸਾਉਂਦੀ ਰਹੀ। ਗੁਰੂ ਸਾਹਿਬ ਜੀ ਨੇ ਦਸਵੇਂ ਜਾਮੇ ਵਿਚ ਏਸੇ ਧਰਮ ਧੁਜਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਸਭ ਨੂੰ ਇਕੱਠੇ ਰਹਿਣ ਦੀ ਤਾਕੀਦ ਕੀਤੀ। ਏਸੇ ਸ਼ਕਤੀ ਭਗਤੀ ਦਾ ਪ੍ਰਤੀਕ ਧਰਮ ਧੁਜਾ ਪਾਤਸ਼ਾਹੀ ਦੇ ਰੂਪ ਵਿਚ ਬੰਦਾ ਸਿੰਘ ਬਹਾਦਰ ਦੇ ਵੇਲੇ ਪ੍ਰਗਟ ਹੋਈ ਤੇ ਫੇਰ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਵੇਲੇ ਸਿੱਖਾਂ ਦਾ ਰਾਜ ਕਾਇਮ ਹੋਇਆ, ਜੋ ਅੱਧੀ ਸਦੀ ਤੱਕ ਰਿਹਾ। ਜਿਤਨਾ ਚਿਰ ਇਕ ਨਿਸ਼ਾਨ ਦੇ ਹੇਠਾਂ ਪੰਥ ਇਕੱਠਾ ਰਿਹਾ ਤਦ ਸਭ ਨੇ ਰਾਜ ਦਾ ਸੁਖ ਮਾਨਿਆ। ਜਦੋਂ ਫੁੱਟ ਪੈ ਗਈ ਤਦੋਂ ਇਹ ਸਭ ਕੁਝ ਖਿੱਲਰ ਗਿਆ, ਇਤਿਹਾਸ ਦੇ ਪੰਨਿਆਂ 'ਤੇ ਜ਼ਿਕਰ ਹੈ ਕਿ ਜਦੋਂ ਇਕ ਦੁਖਿਆਰੇ ਬ੍ਰਾਹਮਣ ਨੇ ਜ਼ਬਰਦਸਤੀ ਮੁਸਲਮਾਨ ਹਾਕਮਾਂ ਦੁਆਰਾ ਆਪਣੀ ਧੀ ਕਬਜ਼ੇ ਵਿਚ ਲੈਣ ਦੀ ਗੁਹਾਰ ਲਾਈ ਤਾਂ ਉਨ੍ਹਾਂ ਜ਼ਾਲਮਾਂ ਨੂੰ ਸੋਧ ਕੇ ਖ਼ਾਲਸੇ ਨੇ ਬ੍ਰਾਹਮਣ ਦੀ ਲੜਕੀ ਬ੍ਰਾਹਮਣ ਨੂੰ ਦਿਵਾ ਕੇ ਉਸ ਦੀਆਂ ਅਸੀਸਾਂ ਪ੍ਰਾਪਤ ਕੀਤੀਆਂ। ਉਸਨੇ ਪਰਮਾਤਮਾ ਦੇ ਅੱਗੇ ਖ਼ਾਲਸਾ ਪੰਥ ਲਈ ਪ੍ਰਾਰਥਨਾ ਕੀਤੀ ਕਿ ਹੇ ਮੇਰੇ ਪਰਮਾਤਮਾ ਏਸ ਪੰਥ ਨੂੰ ਹਮੇਸ਼ਾਂ ਚੜ੍ਹਦੀ ਕਲਾ ਵਿਚ ਰੱਖੀਂ, ਜੋ ਮੇਰੇ ਵਰਗੇ ਗ਼ਰੀਬਾਂ ਦੀ ਰੱਖਿਆ ਕਰਨ ਵਾਲਾ ਹੈ। ਜਿਸ ਦੀ ਪ੍ਰਾਰਥਨਾ ਨੂੰ ਗਿ. ਗਿਆਨ ਸਿੰਘ ਜੀ ਨੇ ਕਾਵਿ ਰਚਨਾ ਵਿਚ ਬ੍ਰਾਹਮਣ ਵੱਲੋਂ ਇਉਂ ਗੁੰਥਨ ਕੀਤਾ ਹੈ। ਜੈਸਾ ਕਿ :

**ਵਾਹਿਨ ਸ਼ਿੰਗਾਰੇ ਰਹੈਂ ਬਾਜਤੇ ਨਗਾਰੇ ਰਹੈਂ, ਬੈਰੀ ਭੂਮ ਡਾਰੇ ਰਹੈਂ ਜੇ ਧਰੱਯਾ ਤਾਜ ਕੇ।**
**ਸੰਗਤੈਂ ਅਵਾਦ ਰਹੈਂ ਆਵਤੇ ਪ੍ਰਸ਼ਾਦ ਰਹੈਂ, ਅਤਿ ਅਹਿਲਾਦ ਰਹੈਂ ਯਾਦ ਮੈਂ ਸੁਕਾਜ ਕੇ।**

**ਗਾਦੀਆਂ ਅਟੱਲ ਰਹੈਂ ਚੌਕੀਆਂ ਅਚੱਲ ਰਹੈਂ, ਬੁੰਗੇ ਝਲਾ ਝਲ ਰਹੈਂ ਸਹਤ ਸਮਾਜ ਕੇ।**
**ਲਾਗਤੇ ਦਿਵਾਨ ਰਹੈਂ ਗਾਵਤੇ ਸੁਜਾਨ ਰਹੈਂ, ਝੂਲਤੇ ਨਿਸ਼ਾਨ ਰਹੈਂ ਗੁਰੂ ਮਹਾਰਾਜ ਕੇ॥੨੭॥**

*(ਸ੍ਰੀ ਗੁਰ ਪੰਥ ਪ੍ਰਕਾਸ਼ ਉਤਰਾਰਧ, ਅਧਿ ੪੮)*

ਇਸ ਧਰਮ ਧੁਜਾ (ਨਿਸ਼ਾਨ ਸਾਹਿਬ) ਦੇ ਸਰੂਪ ਵਿੱਚੋਂ ਸਾਰੇ ਗੁਣ ਮਨੁੱਖ ਨੂੰ ਸਿੱਖਿਆ ਦੇਂਦੇ ਹਨ। ਪਹਿਲਾ ਗੁਣ ਇਸਦੇ ਥੜੇ ਵਿੱਚੋਂ ਇਹ ਹੈ ਕਿ ਜਿਵੇਂ ਥੜਾ ਕਹਿ ਰਿਹਾ ਹੈ ਕਿ ਮੈਂ ਅਚੱਲ ਹਾਂ, ਏਸੇ ਤਰ੍ਹਾ ਹੇ ਸਿੱਖਾ! ਤੂੰ ਆਪਣੀ ਬਿਰਤੀ ਨੂੰ ਗੁਰਾਂ ਦੇ ਚਰਨਾਂ ਵਿਚ ਅਚੱਲ ਕਰ ਲੈ। ਥੜੇ ਦੇ ਵਿਚ ਲੋਹੇ ਜਾਂ ਲੱਕੜ ਦਾ ਲੰਮਾ ਚਿੰਨ੍ਹ ਕਹਿੰਦਾ ਹੈ ਕਿ ਜਿਵੇਂ ਮੈਂ ਅਡੋਲ ਖੜਾ ਹਾਂ ਤਿਵੇਂ ਤੇਰਾ ਮਨ ਗੁਰੂ ਪ੍ਰਤੀ ਸ਼ਰਧਾ ਦੀ ਧਰਤੀ ਵਿਚ ਇਸਥਿਤ ਹੋ ਕੇ ਰਹਿਣਾ ਚਾਹੀਦਾ ਹੈ, ਕਦੇ ਵੀ ਧਰਮ ਤੋਂ ਡੋਲਣਾ ਨਹੀਂ ਚਾਹੀਦਾ, ਜਿਵੇਂ ਮੈਂ ਉੱਚਾ ਹਾਂ ਤਿਵੇਂ ਤੂੰ ਵਿੱਦਿਆ ਧਨ ਆਦਿ ਦੀ ਵਡਿਆਈ ਪਾ ਕੇ ਵੀ ਨਿਮਰਤਾ ਦੀ ਜ਼ਮੀਨ ਨੂੰ ਛੱਡੀ ਨਾ, ਜੇਕਰ ਛੱਡੇਂਗਾ ਤਾਂ ਤੇਰਾ ਉੱਚੇ ਗੁਣਾਂ ਦਾ ਉੱਚਾਪਣ ਦਿੱਸਣ ਤੋਂ ਹਟ ਜਾਵੇਗਾ। ਜਿਵੇਂ ਮੇਰਾ ਚਾਰ ਚੁਫੇਰਾ ਗੋਲ ਹੈ, ਏਸੇ ਤਰ੍ਹਾਂ ਗੋਲਾਕਾਰ ਬ੍ਰਹਿਮੰਡ ਦੇ ਵਿਚ ਪਰਮਾਤਮਾ ਨੂੰ ਇਸਥਿਤ ਜਾਨਣਾ ਕਰ। ਨਿਸ਼ਾਨ ਸਾਹਿਬ ਦੇ ਉੱਪਰ ਜੋ ਬਸਤਰ ਹਨ, ਉਹ ਪੱਤ ਢੱਕਣ ਦਾ ਪ੍ਰਤੀਕ ਹੈ ਕਿ ਵਿਕਾਰਾਂ ਵਿਚ ਆਪ ਵੀ ਬੇਇੱਜ਼ਤ ਨਾ ਹੋਣਾ ਤੇ ਸ਼ਰਣਾਗਤ ਦੀ ਪੱਤ ਢਕਣੀ। ਜੋ ਨਿਸ਼ਾਨ ਸਾਹਿਬ ਦੇ ਉੱਪਰ ਤਣੀਆਂ ਬੰਨ੍ਹੀਆਂ ਹੋਈਆਂ ਹਨ, ਇਉਂ ਗੁਰਮਤ ਮਰਯਾਦਾ ਦੀਆਂ ਤਣੀਆਂ ਮਜ਼ਬੂਤ ਕਰਕੇ ਬੰਨ੍ਹੀ ਰੱਖ। ਖੰਡੇ ਦੇ ਹੇਠਾਂ ਕੀਤਾ ਕਮਰਕੱਸਾ ਸਿੱਖਿਆ ਦੇਂਦਾ ਹੈ ਕਿ ਸ਼ੁਭ ਕੰਮਾਂ ਲਈ ਕਮਰ ਕੱਸ ਕੇ ਰੱਖ ਭਾਵ ਤਿਆਰ-ਬਰ-ਤਿਆਰ ਰਹਿਣਾ ਕਰ। ਇਸ ਦੇ ਉੱਪਰ ਦੋਧਾਰਾ ਖੰਡਾ ਇਸ ਗੱਲ ਦਾ ਪ੍ਰਤੀਕ ਹੈ ਕਿ ਭਗਤੀ ਰਸ ਵਿਚ ਹਰ ਵੇਲੇ ਭਿੱਜੇ ਰਹਿਣਾ ਇਹ ਖੰਡੇ ਦੀ ਇਕ ਧਾਰ ਅੰਦਰਲੇ ਵੈਰੀਆਂ ਨੂੰ ਮਾਰਨ ਦਾ ਪ੍ਰਤੀਕ ਹੈ ਜੋ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਆਸੁਰੀ ਸੰਪਦਾ ਦੀ ਸੈਨਾ ਨੂੰ ਅਗਿਆਨ ਦੇ ਸਹਿਤ ਭਗਤੀ, ਗਿਆਨ ਰੂਪੀ ਖੜਗ ਨਾਲ ਟੁਕੜੇ-ਟੁਕੜੇ ਕਰ ਦੇਵੇ। ਜੈਸਾ ਕਿ :

**ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ॥**

*(ਸਲੋਕ ਵਾਰਾਂ ਤੇ ਵਧੀਕ, ਮ: ੩, ਅੰਗ ੧੪੧੪)*

ਦੂਸਰੀ ਧਾਰਾ ਸ਼ਕਤੀ ਭਾਵ ਬੀਰ ਰਸ ਦੇ ਸਹਿਤ ਰਹਿਣਾ 'ਤੇ ਗਊ ਗ਼ਰੀਬ ਤੇ ਅੱਤਿਆਚਾਰ ਕਰਨ ਵਾਲੇ ਦੁਸ਼ਟਾਂ ਨੂੰ ਸੋਧਾ ਲਾਉਣਾ। ਇਹ ਭਗਤੀ ਰਸ ਤੇ ਬੀਰ ਰਸ ਵੱਖਰੇ-ਵੱਖਰੇ ਨਹੀਂ ਹਨ। ਜਿਵੇਂ ਇਕ ਹੀ ਖੰਡੇ ਦੇ ਦੋ ਪਾਸੇ ਦੋ ਧਾਰਾਂ ਦੇ ਰੂਪ ਵਿਚ ਹਨ।

ਇਸੇ ਤਰ੍ਹਾਂ ਸਿੱਖਾਂ ਵਿਚ ਸ਼ਕਤੀ ਤੇ ਭਗਤੀ ਦਾ ਪ੍ਰਤੀਕ ਇਹ ਖੰਡਾ ਹੈ। ਬੀਰ ਰਸ ਨਾਲ ਬਾਹਰਲੇ ਦੁਸ਼ਮਣਾਂ ਤੋਂ ਰੱਖਿਆ ਕਰਨੀ ਅਤੇ ਭਗਤੀ ਰਸ ਨਾਲ ਅੰਦਰਲੇ ਦੁਸ਼ਮਨਾਂ ਤੋਂ ਰੱਖਿਆ ਕਰਨੀ।

ਇਹ ਧਰਮ ਧੁਜਾ ਦੀ ਕੁਝ ਵਿਚਾਰ ਸੀ, ਜੋ ਇਹੋ ਜਿਹੇ ਗੁਣਾਂ ਨੂੰ ਲੈ ਕੇ ਸਦਾ ਹੀ ਲਹਿਰਾਉਂਦੀ ਰਹੇਗੀ।

## ਮਥੁਰਾ ਜਨ ਜਾਨਿ, ਕਹੀ ਜੀਅ ਸਾਚੁ;
## ਸੁ ਅਉਰ ਕਛੂ ਨ ਬਿਚਾਰਨ ਕਉ॥

ਮਥੁਰਾ ਨਾਮੇ ਭੱਟ ਕਥਨ ਕਰਦਾ ਹੈ ਕਿ ਮੈਂ ਜਨ = ਦਾਸ ਨੇ ਜੀਅ = ਹਿਰਦੇ ਵਿਚ ਸਾਚੁ = ਸੱਚ ਜਾਣ ਕੇ ਇਹ ਗੱਲ ਕਹੀ = ਆਖੀ ਹੈ ਕਿ ਗੁਰੂ ਰਾਮਦਾਸ ਸਾਹਿਬ ਸੰਸਾਰ ਤੋਂ ਤਾਰਨ ਵਾਲਾ ਹੈ, ਸੁ = ਉਸ ਗੁਰੂ ਤੋਂ ਬਗ਼ੈਰ ਅਉਰ = ਹੋਰ ਕਛੂ = ਕੁਝ ਵੀ ਬਿਚਾਰਨ = ਵਿਚਾਰ ਕਉ = ਨੂੰ ਨਾ ਕਰੋ **ਵਾ:** ਹੋਰ ਕੋਈ ਵਿਚਾਰਨ ਵਾਸਤੇ ਨਹੀਂ ਹੈ।

## ਹਰਿ ਨਾਮੁ, ਬੋਹਿਥੁ ਬਡੌ ਕਲਿ ਮੈ; ਭਵ ਸਾਗਰ ਪਾਰਿ ਉਤਾਰਨ ਕਉ ॥੨॥

ਭਵਸਾਗਰ = ਸੰਸਾਰ-ਸਮੁੰਦ੍ ਤੋਂ ਪਾਰ ਉਤਾਰਨ = ਲੰਘਾਉਣ ਕਉ = ਵਾਸਤੇ ਕਲਿ = ਕਲਿਜੁੱਗ ਮੈ = ਵਿਚ ਗੁਰੂ ਰਾਮਦਾਸ ਸਾਹਿਬ ਜੀ ਦੇ ਕੋਲ ਹਰਿ = ਹਰੀ ਨਾਮ ਰੂਪੀ ਬਡੌ = ਵੱਡਾ ਬੋਹਿਥੁ = ਜਹਾਜ਼ ਹੈ ॥੨॥

## ਸੰਤਤ ਹੀ ਸਤਸੰਗਤਿ ਸੰਗ; ਸੁਰੰਗ ਰਤੇ ਜਸੁ ਗਾਵਤ ਹੈ ॥

ਹੇ ਸਤਿਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਸੰਤਤ = ਨਿਰੰਤਰ, ਇਕ-ਰਸ ਹੀ ਗੁਰੂ ਅਮਰਦਾਸ ਸਾਹਿਬ ਜੀ ਦੀ ਸਤਿਸੰਗਤ ਸੰਗ = ਨਾਲ ਮਿਲ ਕੇ ਸੁਰੰਗ = ਸ੍ਰੇਸ਼ਟ ਪ੍ਰੇਮ ਰੂਪੀ ਰੰਗ ਵਿਚ ਰਤੇ = ਰੰਗੇ ਹੋਏ ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਵਤ = ਗਾਉਂਦੇ ਹੋ **ਵਾ:** ਹੇ ਸਤਿਗੁਰੂ ਰਾਮਦਾਸ ਸਾਹਿਬ ਜੀ! ਗੁਰਮੁਖ ਜਨ ਇਕ-ਰਸ ਆਪ ਜੀ ਦੀ ਪਿਆਰੀ ਸਤਿਸੰਗਤ ਨਾਲ ਮਿਲ ਕੇ ਸ੍ਰੇਸ਼ਟ ਪ੍ਰੇਮ ਰੂਪੀ ਰੰਗ ਵਿਚ ਰੰਗੇ ਹੋਏ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ।

## ਧ੍ਰਮ ਪੰਥੁ ਧਰਿਓ, ਧਰਨੀਧਰ ਆਪਿ; ਰਹੇ ਲਿਵ ਧਾਰਿ, ਨ ਧਾਵਤ ਹੈ ॥

ਹੇ ਧਰਨੀ = ਧਰਤੀ ਨੂੰ ਧਰ = ਧਾਰਨ ਵਾਲੇ ਸਤਿਗੁਰੂ (ਰਾਮਦਾਸ ਸਾਹਿਬ) ਜੀ! ਆਪ ਜੀ ਨੇ ਧਰਮ ਦਾ ਪੰਥੁ = ਰਸਤਾ ਧਰਿਓ = ਧਾਰਿਆ, ਕਾਇਮ ਕੀਤਾ ਹੈ, ਜੋ ਗੁਰਮੁਖ ਜਨ ਆਪ ਜੀ ਦੇ ਚਰਨਾਂ ਵਿਚ ਲਿਵ = ਬਿਰਤੀ ਨੂੰ ਧਾਰਿ = ਧਾਰ, ਲਗਾ ਰਹੇ ਹਨ, ਉਨ੍ਹਾਂ ਦਾ ਮਨ ਹੋਰ ਕਿਸੇ ਪਾਸੇ ਵੱਲ ਜਾਂ ਵਾਸ਼ਨਾ ਵੱਲ ਧਾਵਤ = ਦੌੜਦਾ ਨ = ਨਹੀਂ ਹੈ।

**ਅਥਵਾ** ਗੁਰਮੁਖ ਜਨ ਹੀ = ਨਿਸਚੇ ਕਰਕੇ ਸੰਤਤ = ਇਕ-ਰਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸਤਿਸੰਗਤ ਨਾਲ ਮਿਲ ਕੇ ਸੁਰੰਗ = ਸ੍ਰੇਸ਼ਟ ਪ੍ਰੇਮ ਰੂਪੀ ਰੰਗ ਵਿਚ ਰੰਗੇ ਹੋਏ ਵਾਹਿਗੁਰੂ ਦੇ ਜੱਸ ਨੂੰ ਗਾਉਂਦੇ ਹੈ = ਹਨ।

ਧਰਤੀ ਦੇ ਧਾਰਨ ਵਾਲੇ ਵਾਹਿਗੁਰੂ ਨੇ ਆਪ ਗੁਰੂ ਰਾਮਦਾਸ ਸਾਹਿਬ ਜੀ ਦੇ ਸਰੂਪ ਵਿਚ ਆ ਕੇ ਇਹ ਧਰਮ ਦਾ ਰਸਤਾ ਸਿਮਰਨ ਤੇ ਜੱਸ ਧਰਿਓ = ਧਰਿਆ, ਥਾਪਿਆ ਹੈ, ਜੋ ਇਸ ਵਿਚ ਲਿਵ ਲਗਾ ਰਹੇ ਹਨ, ਉਨ੍ਹਾਂ ਦਾ ਫੇਰ ਆਵਾ ਗਉਣ ਵਿਚ ਦੌੜਨਾ, ਭਰਮਣਾ ਨਹੀਂ ਹੁੰਦਾ ਹੈ।

**ਵਾ:** ਧਰਤੀ ਨੂੰ ਧਾਰਨ ਵਾਲੇ ਪਰਮੇਸ਼ਰ ਨੇ ਆਪ ਸਤਿਗੁਰੂ ਰਾਮਦਾਸ ਰੂਪ ਹੋ ਕੇ ਧਰਮ ਦਾ ਰਸਤਾ ਧਾਰਨ ਕੀਤਾ ਹੈ ਜਾਂ ਵਾਹਿਗੁਰੂ ਨੇ ਆਪ ਸਤਿਗੁਰੂ ਰਾਮਦਾਸ ਰੂਪ ਹੋ ਕੇ ਧਰਮ ਦਾ ਰਸਤਾ ਧਾਰਨ ਕੀਤਾ ਹੈ, ਇਸੇ ਕਰਕੇ ਧਰਤੀ ਨੂੰ ਧਾਰਨ ਕਰਨ ਵਾਲੇ ਸ਼ੇਸ਼ਨਾਗ ਆਦਿ ਆਪ ਵਿਚ ਲਿਵ = ਬਿਰਤੀ ਧਾਰ, ਲਾ ਰਹੇ ਹਨ, ਆਪਣੀ ਜਗ੍ਹਾ ਨੂੰ ਛੱਡ ਕੇ ਹੋਰ ਕਿਸੇ ਪਾਸੇ ਧਾਉਂਦੇ (ਦੌੜਦੇ) ਨਹੀਂ ਹਨ।

## ਮਥੁਰਾ ਭਨਿ, ਭਾਗ ਭਲੇ ਉਨ੍ ਕੇ; ਮਨ ਇਛਤ ਹੀ ਫਲ ਪਾਵਤ ਹੈ ॥

ਮਥੁਰਾ ਭੱਟ ਜੀ ਭਨਿ = ਉਚਾਰਣ ਕਰਦੇ ਹਨ ਕਿ ਉਨ੍ = ਉਨ੍ਹਾਂ ਕੇ = ਦੇ ਬਹੁਤ ਭਲੇ = ਚੰਗੇ ਭਾਗ = ਕਰਮ ਹਨ ਅਤੇ ਉਹ ਮਨ ਦੀ ਇਛਤ = ਇੱਛਾ ਅਨੁਸਾਰ ਹੀ ਧਰਮ, ਅਰਥ, ਕਾਮ, ਮੋਖ ਆਦਿ ਫਲ ਪਾਵਤ = ਪਾਉਣਾ ਕਰਦੇ ਹੈ = ਹਨ।

## ਰਵਿ ਕੇ ਸੁਤ ਕੋ, ਤਿਨ੍ ਤ੍ਰਾਸੁ ਕਹਾ; ਜੁ ਚਰੰਨ ਗੁਰੂ, ਚਿਤੁ ਲਾਵਤ ਹੈ ॥੩॥

ਜੁ = ਜਿਹੜੇ ਗੁਰੂ = ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਚਰੰਨ = ਚਰਨਾਂ ਨਾਲ ਚਿਤੁ = ਮਨ ਨੂੰ

ਲਾਵਤ = ਲਾਉਣਾ ਕਰਦੇ ਹੈ = ਹਨ, ਰਵਿ = ਸੂਰਜ ਕੇ = ਦੇ ਸੁਤ = ਪੁੱਤਰ ਧਰਮਰਾਜ ਕੋ = ਦਾ ਤਿਨ੍ = ਉਨ੍ਹਾਂ ਨੂੰ ਤ੍ਰਾਸ = ਡਰ ਕਹਾ = ਕਿਥੇ ਰਹਿੰਦਾ ਹੈ ਭਾਵ ਨਹੀਂ ਰਹਿੰਦਾ ॥੩॥ ਜੈਸਾ ਕਿ :

**ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥੩॥** *(ਭੈਰਉ ਮ: ੫, ਅੰਗ ੧੧੪੯)*

## ਨਿਰਮਲ ਨਾਮੁ ਸੁਧਾ ਪਰ ਪੂਰਨ; ਸਬਦ ਤਰੰਗ, ਪ੍ਰਗਟਿਤ ਦਿਨ ਆਗਰੁ ॥

ਹੇ ਗੁਰੂ ਰਾਮਦਾਸ ਜੀ ! ਆਪ ਜੀ ਦਾ ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਨਾਮੁ = ਪ੍ਰਗਟ ਹੀ ਨਿਰਮਲ = ਉੱਜਲ ਸੁਧਾ = ਅੰਮ੍ਰਿਤ ਨਾਲ ਪਰੀਪੂਰਨ ਹੈ, ਜਿਸ ਵਿਚ ਸਬਦ = ਪਾਣੀ ਦੀਆਂ ਤਰੰਗ = ਲਹਿਰਾਂ ਦਿਨ ਦੇ ਚੜ੍ਹਨ ਤੋਂ ਆਗਰੁ = ਅੱਗੋਂ, ਪਹਿਲਾਂ ਹੀ ਪ੍ਰਗਟਿਤ = ਪ੍ਰਗਟ ਹੋ ਜਾਂਦੀਆਂ ਹਨ, ਉੱਠਦੀਆਂ ਹਨ ਭਾਵ ਅੰਮਿਤ ਵੇਲੇ ਹਵਾ ਦੇ ਚੱਲਣ ਨਾਲ ਲਹਿਰਾਂ ਉੱਠਦੀਆਂ ਹਨ।

**ਅਥਵਾ** ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦਾ ਰਿਦਾ ਰੂਪ ਸਰੋਵਰ **ਵਾ:** ਸਤਿਸੰਗਤ **ਵਾ:** ਸ੍ਰੀ ਹਰਿਮੰਦਰ ਸਾਹਿਬ ਰੂਪੀ ਸਰੋਵਰ ਪ੍ਰਭੂ ਦੇ ਨਿਰਮਲ = ਪਵਿੱਤਰ ਨਾਮ ਰੂਪੀ ਸੁਧਾ = ਅੰਮ੍ਰਿਤ ਨਾਲ ਪਰ ਪੂਰਨ = ਲਬਾਲਬ ਭਰਿਆ ਹੋਇਆ ਹੈ ਭਾਵ ਸ੍ਰੀ ਹਰਿਮੰਦਰ ਸਾਹਿਬ ਨਾਮ ਰੂਪੀ ਜਲ ਨਾਲ ਤੇ ਸਰੋਵਰ ਅੰਮ੍ਰਿਤ ਰੂਪੀ ਜਲ ਨਾਲ ਭਰਿਆ ਹੋਇਆ ਹੈ, ਗੁਰਬਾਣੀ ਦੇ ਸ਼ਬਦ ਦੀਆਂ ਤਰੰਗ = ਲਹਿਰਾਂ ਭਾਵ ਆਸਾ ਦੀ ਵਾਰ ਜੀ ਦੇ ਕੀਰਤਨ ਸਤਿਸੰਗਤ ਜਾਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਵਿਚ ਦਿਨ ਦੇ ਪ੍ਰਗਟ, ਚੜ੍ਹਨ ਤੋਂ ਆਗਰੁ = ਅੱਗੋਂ, ਪਹਿਲਾਂ ਭਾਵ ਪਹਿਰ ਰਾਤ ਰਹਿੰਦੀ ਤੋਂ ਹੀ ਪ੍ਰਗਟ ਹੋ ਜਾਂਦੀਆਂ ਹਨ।

**ਅਥਵਾ** ਹੇ ਗੁਰੂ ਰਾਮਦਾਸ ਸਾਹਿਬ ਜੀ ! ਤੁਸੀਂ ਮਾਇਆ ਦੀ ਕਾਲਖ ਤੋਂ ਰਹਿਤ ਨਿਰਮਲ = ਉੱਜਲ ਸਰੂਪ ਹੋ, ਤੁਸੀਂ ਨਾਮ ਰੂਪੀ ਸੁਧਾ = ਅੰਮ੍ਰਿਤ ਦੇ ਸਰੋਵਰ ਹੋ, ਪਰੀਪੂਰਨ ਪਰਮੇਸ਼ਰ ਦਾ ਸਰੂਪ ਹੋ। ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਰੂਪੀ ਸਰੋਵਰ ਦੇ ਅੰਦਰ ਆਪ ਜੀ ਦੇ ਸ਼ਬਦ ਦੀ ਤਰੰਗ = ਲਹਿਰ ਉੱਠਦੀ ਹੈ, ਉਨ੍ਹਾਂ ਦੇ ਅੰਦਰ ਗਿਆਨ ਰੂਪੀ ਦਿਨ ਪ੍ਰਗਟਿਤ = ਉਦੈ ਹੋਏ ਤੋਂ ਆਗਰੁ = ਪਹਿਲਾਂ ਹੀ ਪ੍ਰੇਮ ਦੀ ਅਵਸਥਾ ਰੂਪੀ ਰਾਤ ਪ੍ਰਭੂ ਦੀ ਭਗਤੀ ਦੇ ਰਸ ਵਿਚ ਭਿੱਜੀ ਹੋਈ ਬਤੀਤ ਹੁੰਦੀ ਰਹਿੰਦੀ ਹੈ।

## ਗਹਿਰ ਗੰਭੀਰੁ ਅਥਾਹ, ਅਤਿ ਬਡ ਸੁਭਰੁ; ਸਦਾ ਸਭ ਬਿਧਿ ਰਤਨਾਗਰੁ ॥

ਹੇ ਸਤਿਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਗਹਿਰ = ਨਿਰਹੱਲ ਹੋ, ਗੰਭੀਰੁ = ਡੂੰਘੇ ਹੋ, ਅਥਾਹ = ਬੇਥਾਹ ਹੋ, ਅਤਿ = ਅਤਿਅੰਤ ਬਡ = ਵੱਡੇ ਤੇ ਸੁਭਰੁ = ਉੱਜਲ ਸਰੂਪ ਸ਼ੋਭਾ ਵਾਲੇ ਹੋ, ਸਦਾ = ਹਮੇਸ਼ਾਂ ਲਈ ਸਭ = ਸਾਰੀਆਂ ਬਿਧਿ = ਵਿਧੀਆਂ ਕਰਕੇ (ਰਤਨ + ਆਗਰ) ਰਤਨਾਂ ਦੇ ਆਗਰ = ਸਮੁੰਦ੍ਰ ਹੋ, **ਵਾ:** ਵੈਰਾਗ ਬਿਬੇਕ ਰੂਪੀ ਰਤਨਾਂ ਦੀ ਆਗਰੁ = ਖਾਨ ਹੋ।

**ਅਥਵਾ** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਣਾਂ ਕਰਕੇ ਗਹਿਰ ਗੰਭੀਰ ਤੇ ਅਥਾਹ ਅਤੇ ਅਤਿਅੰਤ ਵੱਡੇ ਤੇ ਸਾਰੀਆਂ ਵਿਧੀਆਂ ਨਾਲ ਸਦਾ ਸੁਭਰੁ = ਲਬਾਲਬ ਭਰੇ ਹੋਏ ਹਨ ਅਤੇ ਸ਼ੁਭ ਗੁਣਾਂ ਰੁਪੀ ਰਤਨਾਂ ਦੀ ਆਗਰੁ = ਖਾਨ ਹਨ।

## ਸੰਤ ਮਰਾਲ ਕਰਹਿ ਕੰਤੂਹਲ; ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥

ਹੇ ਸਤਿਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦੇ ਸਤਿਸੰਗਤ ਰੂਪ ਸਰੋਵਰ ਵਿਚ ਜਿਹੜੇ ਸੰਤ = ਮਹਾਤਮਾ ਰੂਪੀ ਮਰਾਲ = ਹੰਸ ਕੀਰਤਨ ਦਾ ਕੰਤੂਹਲ = ਅਨੰਦ ਮਾਨਣਾ ਕਰਹਿ = ਕਰਦੇ ਹਨ **ਵਾ:** ਜਿਹੜੇ ਮਹਾਤਮਾ ਰੂਪੀ ਹੰਸ ਆਪ ਜੀ ਦੇ ਅਸਚਰਜ ਕੰਤੂਹਲ = ਕੌਤਕਾਂ ਨੂੰ ਵੇਖਣਾ ਕਰਦੇ ਹਨ ਜਾਂ ਆਪ ਜੀ ਦੇ ਕੌਤਕ ਵੇਖ ਕੇ ਉਤਸ਼ਾਹ ਕਰਦੇ ਹਨ, ਤਿਨ = ਉਨ੍ਹਾਂ ਦਾ ਜਮਾਂ ਦਾ ਤ੍ਰਾਸ = ਡਰ ਮਿਟਿਓ = ਮਿਟ,

ਚੁੱਕਿਆ ਗਿਆ ਹੈ ਅਤੇ ਦੁਖਦਾਇਕ ਲੇਖੇ ਵਾਲਾ ਕਾਗਰੁ = ਕਾਗ਼ਜ਼ ਵੀ ਫਟ ਗਿਆ ਹੈ ਭਾਵ ਉਨ੍ਹਾਂ ਦਾ ਕੋਈ ਵੀ ਹਿਸਾਬ ਨਹੀਂ ਲੈਂਦਾ ਹੈ। ਜੈਸਾ ਕਿ :

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥** *(ਜੈਤਸਰੀ ਮ: ੪, ਅੰਗ ੬੯੮)*

## ਕਲਜੁਗ ਦੂਰਤ, ਦੂਰਿ ਕਰਬੇ ਕਉ; ਦਰਸਨੁ ਗੁਰੂ ਸਗਲ ਸੁਖ ਸਾਗਰੁ ॥੪॥

ਹੇ ਸਗਲ = ਸਾਰੇ ਸੁੱਖਾਂ ਦੇ ਸਾਗਰੁ = ਸਮੁੰਦ੍ਰ ਰੂਪ ਸ੍ਰੀ ਗੁਰੂ ਰਾਮਦਾਸ ਜੀ! ਜੋ ਆਪ ਜੀ ਦਾ ਦਰਸਨੁ = ਦੀਦਾਰ ਕਰਨਾ ਹੈ, ਇਹ ਕਲਜੁਗੀ ਜੀਵਾਂ ਦੇ ਦੂਰਤ = ਪਾਪਾਂ ਨੂੰ ਦੂਰ ਕਰਬੇ = ਕਰਨ ਕਉ = ਵਾਸਤੇ ਸਮਰੱਥ ਹੈ ॥੪॥

## ਜਾ ਕਉ ਮੁਨਿ ਧ੍ਯਾਨੁ ਧਰੈ, ਫਿਰਤ ਸਗਲ ਜੁਗ;

ਜਾ = ਜਿਸ ਅਕਾਲ ਪੁਰਖ ਕਉ = ਦਾ ਮੁਨਿ = ਮੁਨੀ ਜਨ ਧਿਆਨ ਧਰੈ = ਧਰਦੇ ਹਨ, ਇਕ ਯੁੱਗ ਵਿਚ ਨਹੀਂ ਸਗੋਂ ਸਗਲ = ਸਾਰੇ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁੱਗ ਆਦਿ ਯੁੱਗਾਂ ਵਿਚ ਧਿਆਨ ਧਾਰਦੇ ਫਿਰਤ = ਫਿਰਦੇ ਹਨ।

## ਕਬਹੁਕ ਕੋਊ ਪਾਵੈ, ਆਤਮ ਪ੍ਰਗਾਸ ਕਉ ॥

ਪਰੰਤੂ ਆਤਮਾ ਦੇ **ਵਾ:** ਆਤਮ = ਨਿੱਜ ਸਰੂਪ ਦੇ ਪ੍ਰਗਾਸ = ਗਿਆਨ ਕਉ = ਨੂੰ ਕਬਹੁਕ = ਕਦੇ ਕਦੇ, ਕੋਊ = ਕੋਈ ਵਿਰਲਾ ਹੀ ਪਾਵੈ = ਪਾਉਂਦਾ ਹੈ।

## ਬੇਦ ਬਾਨੀ ਸਹਿਤ, ਬਿਰੰਚਿ ਜਸੁ ਗਾਵੈ ਜਾ ਕੋ;

ਵੇਦ ਬਾਣੀ ਦੇ ਸਹਿਤ = ਸਮੇਤ ਜਾ = ਜਿਸ ਪਰਮੇਸ਼ਰ ਕੋ = ਦਾ ਬਿਰੰਚਿ = ਬ੍ਰਹਮਾ ਜੀ ਜਸੁ = ਕੀਰਤਨ ਗਾਵੈ = ਗਾ ਰਹੇ ਹਨ।

## ਸਿਵ ਮੁਨਿ ਗਹਿ, ਨ ਤਜਾਤ ਕਬਿਲਾਸ ਕੰਉ ॥

ਜਿਸ ਪਰਮੇਸ਼ਰ ਦਾ ਸਿਵ ਮੁਨਿ = ਮੁਨੀ **ਵਾ:** ਮੁਨੀਆਂ ਵਿਚ ਮੰਨਣਸ਼ੀਲ ਸ਼ਿਵ ਜੀ ਗਹਿ = ਗ੍ਰਹਿਣ ਕਰਦਾ ਭਾਵ ਧਿਆਨ ਧਾਰਦਾ ਹੋਇਆ ਕਬਿਲਾਸ = ਕੈਲਾਸ਼ ਪਰਬਤ ਕੰਉ = ਨੂੰ ਨ = ਨਹੀਂ ਤਜਾਤ = ਛੱਡਦਾ।

## ਜਾ ਕੌ, ਜੋਗੀ ਜਤੀ ਸਿਧ ਸਾਧਿਕ ਅਨੇਕ ਤਪ;

ਜਾ = ਜਿਸ ਪਰਮੇਸ਼ਰ ਕੌ = ਦਾ ਦੀਦਾਰ ਕਰਨ ਵਾਸਤੇ ਗੋਰਖਨਾਥ ਵਰਗੇ ਜੋਗੀ ਲੋਕ, ਦੱਤਾ ਤਰੇਉ ਵਰਗੇ ਜਤੀ, ਮੰਗਲ ਨਾਥ ਵਰਗੇ ਸਿਧ ਲੋਕ, ਸਾਧਿਕ = ਸਾਧਨਾਂ ਕਰਨ ਵਾਲੇ ਅਨੇਕ ਅਣਗਿਣਤ ਗੌਤਮ ਰਿਖੀ ਵਰਗੇ ਤਪ ਕਰਨ ਵਾਲੇ ਪੁਰਖ ਬਹੁਤ ਤਰ੍ਹਾਂ ਦੀ ਤਪੱਸਿਆ ਕਰਦੇ ਹਨ।

## ਜਟਾ ਜੂਟ ਭੇਖ ਕੀਏ, ਫਿਰਤ ਉਦਾਸ ਕਉ ॥

ਕਈਆਂ ਨੇ ਜਟਾ ਜੂਟ = ਜੜ੍ਹਾਵਾਂ ਦਾ ਜੂੜਾ ਸਿਰ 'ਤੇ ਰੱਖ ਕੇ ਅਨੇਕਾਂ ਭੇਖ ਧਾਰਨ ਕੀਏ = ਕੀਤੇ ਹੋਏ ਹਨ ਅਤੇ ਉਦਾਸ = ਉਦਾਸੀਨਤਾ, ਉਪਰਾਮਤਾ ਕਉ = ਨੂੰ ਧਾਰਨ ਕਰਕੇ ਤੁਰੇ ਫਿਰਤ = ਫਿਰਦੇ ਹਨ **ਵਾ:** ਦੁਨੀਆਂ ਵੱਲੋਂ ਉਦਾਸਤਾਈ ਧਾਰ ਕੇ ਜੰਗਲਾਂ ਵਿਚ ਤੁਰੇ ਫਿਰਦੇ ਹਨ।

## ਸੁ ਤਿਨਿ ਸਤਿਗੁਰਿ, ਸੁਖ ਭਾਇ ਕ੍ਰਿਪਾ ਧਾਰੀ ਜੀਅ; ਨਾਮ ਕੀ ਬਡਾਈ ਦਈ, ਗੁਰ ਰਾਮਦਾਸ ਕਉ ॥੫॥

ਸੁ = ਸੋ ਤਿਨਿ = ਤਿਸ ਵਾਹਿਗੁਰੂ ਦੇ ਸਰੂਪ ਸਤਿਗੁਰਿ = ਸੱਚੇ ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੇ ਜੀਅ = ਹਿਰਦੇ ਵਿਚ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰੀ = ਧਾਰਨ ਕਰਕੇ ਸੁਖਿ = ਅਨੰਦ ਪੂਰਬਕ ਭਾਇ = ਪ੍ਰੇਮ ਨਾਲ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਉ = ਨੂੰ ਨਾਮ ਸਿਮਰਨ ਕੀ = ਦੀ ਬਡਾਈ = ਸ਼ੋਭਾ ਦਈ = ਦੇਣਾ ਕੀਤੀ ਹੈ।

**ਅਥਵਾ** ਸੁ = ਉਸ ਵਾਹਿਗੁਰੂ ਦਾ ਸਰੂਪ ਤਿਨਿ = ਤਿਨਾਂ ਸਤਿਗੁਰਾਂ (ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਨੇ ਜੀਵਾਂ ਦੀ ਕਲਿਆਣ ਕਰਨ ਵਾਸਤੇ ਸੁਖਿ ਭਾਇ = ਸੁਤੇ-ਸਿੱਧ ਹੀ ਕਿਰਪਾ ਦ੍ਰਿਸ਼ਟੀ ਧਾਰਨਾ ਕੀਤੀ ਹੈ ਜੋ ਗੁਰੂ ਰਾਮਦਾਸ ਸਾਹਿਬ ਜੀ ਨੂੰ ਨਾਮ ਦੀ ਵਡਿਆਈ ਦੇਣਾ ਕੀਤੀ ਹੈ **ਵਾ:** ਸੋ ਉਸ ਪਰਮੇਸ਼ਰ ਨੇ ਜੀਵਾਂ ਉੱਤੇ ਕਿਰਪਾ ਦ੍ਰਿਸ਼ਟੀ ਕਰਨ ਲਈ ਅਤੇ ਸਰੂਪ ਦੀ ਸਿਖਿਆਤਤਾ ਲਈ ਸਤਿਗੁਰੂ ਅਮਰਦਾਸ ਸਾਹਿਬ ਜੀ ਦੁਆਰਾ ਨਾਮ ਦੀ ਵਡਿਆਈ ਗੁਰੂ ਰਾਮਦਾਸ ਸਾਹਿਬ ਜੀ ਨੂੰ ਦਈ = ਦਿੱਤੀ ਹੈ ॥੫॥

## ਨਾਮੁ ਨਿਧਾਨੁ ਧਿਆਨ ਅੰਤਰ ਗਤਿ; ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥

ਨਿਧੀਆਂ ਦਾ ਨਿਧਾਨੁ = ਖ਼ਜ਼ਾਨਾ ਨਾਮ ਤੇ ਧਿਆਨ ਗੁਰੂ ਰਾਮਦਾਸ ਸਾਹਿਬ ਜੀ ਦੇ ਹਿਰਦੇ ਅੰਤਰ = ਅੰਦਰ ਗਤਿ = ਪ੍ਰਾਪਤ ਹੈ **ਵਾ:** ਨਾਮ ਰੂਪ ਨਿਧਾਨੁ = ਖ਼ਜ਼ਾਨੇ ਨੂੰ ਜਪਣੇ ਤੇ ਧਿਆਨ ਲਾਉਣੇ ਕਰਕੇ ਅੰਤਰ = ਅੰਤਰਾ, ਭੇਦ ਗਤਿ = ਨਾਸ਼ ਹੋ ਗਿਆ ਹੈ, ਤਿਨਾਂ ਸਤਿਗੁਰਾਂ ਦਾ ਪੁੰਜ = ਸਮੂਹ ਤੇਜ ਤਿਹੁ = ਤਿੰਨਾਂ ਲੋਗ = ਲੋਕਾਂ ਵਿਚ ਪ੍ਰਗਾਸੇ = ਚਾਨਣਾ ਦੇ ਰਿਹਾ ਹੈ **ਵਾ:** ਜਿਨ੍ਹਾਂ ਉੱਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਮਿਹਰ ਦੀ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੂੰ ਗੁਰੂ ਜੀ ਬ੍ਰਹਮ ਗਿਆਨ ਦੇ ਪੁੰਜ = ਸਮੁਦਾਏ ਦਾ ਤੇਜ ਬਖ਼ਸ਼ ਦਿੰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਤਿੰਨਾਂ ਲੋਕਾਂ ਦਾ ਪ੍ਰਕਾਸ਼ ਹੋ ਜਾਂਦਾ ਹੈ ਭਾਵ ਜੋ ਕੁਝ ਤਿੰਨਾਂ ਲੋਕਾਂ ਵਿਚ ਵਰਤਦਾ ਹੈ, ਇਹ ਹਸਤਾਮਲ ਵਤ ਦਿੱਸਣ ਲੱਗ ਜਾਂਦਾ ਹੈ।

## ਦੇਖਤ ਦਰਸੁ ਭਟਕਿ ਭ੍ਰਮੁ ਭਜਤ; ਦੂਖ ਪਰਹਰਿ, ਸੁਖ ਸਹਜ ਬਿਗਾਸੇ ॥

('ਭੱਜਤ' ਉਚਾਰਣ ਹੈ)

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਦਰਸੁ = ਦੀਦਾਰ ਦੇਖਤ = ਵੇਖਣ ਨਾਲ ਭਟਕਿ = ਸ਼ੀਘਰ ਹੀ ਭਰਮ ਭਜਤ = ਭੱਜ (ਦੌੜ) ਜਾਂਦਾ ਹੈ **ਵਾ:** ਭਟਕਿ = ਭਟਕਣਾ ਦੇ ਸਹਿਤ ਭਰਮ ਭੱਜ ਜਾਂਦਾ ਹੈ **ਵਾ:** ਭਟਕਿ = ਵਿਆਕੁਲ ਹੋ ਕੇ ਭਰਮ ਭੱਜ ਜਾਂਦਾ ਹੈ ਅਤੇ ਦੁਖ ਪਰਹਰਿ = ਦੂਰ ਹੋ ਜਾਂਦਾ ਹੈ ਅਤੇ ਸੁਖ = ਅਨੰਦ ਸਹਜ = ਸੁਤੇ-ਸਿੱਧ ਹੀ, ਸਹਿਜੇ ਹੀ ਬਿਗਾਸੇ = ਪ੍ਰਗਾਸ, ਖਿੜ ਆਉਂਦਾ ਹੈ।

## ਸੇਵਕ ਸਿਖ ਸਦਾ ਅਤਿ ਲੁਭਿਤ; ਅਲਿ ਸਮੂਹ, ਜਿਉ ਕੁਸਮ ਸੁਬਾਸੇ ॥

ਗੁਰ ਸਿਖ = ਸਿੱਖਿਆ ਨੂੰ ਧਾਰਨ ਵਾਲੇ ਅਤੇ ਮਾਨ ਅਭਿਮਾਨ ਤੋਂ ਰਹਿਤ ਹੋ ਕੇ ਸੇਵਾ ਕਰਨ ਵਾਲੇ ਸੇਵਕ = ਦਾਸ ਸਦਾ = ਹਮੇਸ਼ਾਂ ਅਤਿ = ਅਤਿਅੰਤ ਇਉਂ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਸ਼ਨ ਉੱਤੇ ਲੁਭਿਤ = ਲੁਭਾਇਮਾਨ ਹੋ ਰਹੇ ਹਨ **ਵਾ:** ਗੁਰੂ ਦੇ ਚਰਨਾਂ ਕਮਲਾਂ ਵਿੱਚੋਂ ਅਨੰਦ ਰੂਪ ਖ਼ੁਸ਼ਬੂ ਲੈਣ ਵਾਸਤੇ ਇਉਂ ਅਤਿਅੰਤ ਲੁਭਾਇਮਾਨ ਹੋ ਰਹੇ ਹਨ, ਜਿਉ = ਜਿਵੇਂ ਕਵਲ ਦੇ ਕੁਸਮ = ਫੁੱਲ ਦੀ ਸੁਬਾਗੇ = ਸ੍ਰੇਸ਼ਟ ਵਾਸ਼ਨਾ ਨੂੰ ਲੈਣ ਵਾਸਤੇ ਸਮੂਹ = ਸਾਰੇ ਅਲਿ = ਭੌਰੇ ਲੁਭਾਇਮਾਨ ਹੁੰਦੇ ਹਨ ਜਾਂ ਮਸਤ ਹੁੰਦੇ ਹਨ।

## ਬਿਦ੍ਮਾਨ ਗੁਰਿ ਆਪਿ ਥਪ੍ਉ ਥਿਰੁ; ਸਾਚਉ ਤਖਤੁ ਗੁਰੂ ਰਾਮਦਾਸੈ ॥੬॥

(‘ਬਿਦਿਅਮਾਨ’ ਉਚਾਰਣ ਹੈ)

ਗੁਰਿ = ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਆਪਿ = ਆਪਣੇ ਬਿਦ੍ਮਾਨ = ਪ੍ਰਗਟ ਹੁੰਦਿਆਂ ਹੀ ਗੁਰੂ = ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਸਾਚਉ = ਸੱਚੇ ਗੁਰਤਾ ਗੱਦੀ ਰੂਪ ਤਖਤੁ = ਸਿੰਘਾਸਨ ਉੱਤੇ ਥਪ੍ਉ = ਥਾਪ ਕੇ ਥਿਰੁ = ਇਸਥਿਤ ਕੀਤਾ ਹੈ ॥੬॥

[ਅੰਗ ੧੪੦੫]

## ਤਾਰ੍ਉ ਸੰਸਾਰੁ, ਮਾਯਾ ਮਦ ਮੋਹਿਤ; ਅੰਮ੍ਰਿਤ ਨਾਮੁ ਦੀਅਉ ਸਮਰਥੁ ॥

(ਦੂਸਰਾ ‘ਤਰਉ’ ਪਾਠ ਵੀ ਹੈ)

ਹੇ ਭੱਟੋ ! ਜਿਨ੍ਹਾਂ ਨੂੰ ਸਮਰਥੁ = ਸਰਬ ਸ਼ਕਤੀਵਾਨ ! ਗੁਰਾਂ ਨੇ ਪਰਮੇਸ਼ਰ ਦਾ ਨਾਮ ਅੰਮ੍ਰਿਤ ਦੀਅਉ = ਦਿੱਤਾ ਹੈ, ਉਨ੍ਹਾਂ ਜੀਵਾਂ ਨੂੰ ਮਾਇਆ ਦੇ ਮਦ ਵਿਚ ਮੋਹੇ ਹੋਇਆਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨਾ ਕੀਤਾ ਹੈ, **ਵਾ:** ਉਨ੍ਹਾਂ ਨੇ ਸੰਸਾਰੁ = ਜਗਤ ਵਿਚ ਮੋਹਿਤ = ਮੋਹਿਤ ਕਰਨ ਵਾਲੀ ਮਾਇਆ ਦੇ ਮਦ = ਹੰਕਾਰ ਨੂੰ ਤਾਰ੍ਉ = ਤਰਿਆ, ਪਾਰ ਕੀਤਾ ਹੈ।

## ਫੁਨਿ ਕੀਰਤਿਵੰਤ, ਸਦਾ ਸੁਖ ਸੰਪਤਿ; ਰਿਧਿ ਅਰੁ ਸਿਧਿ, ਨ ਛੋਡਇ ਸਥੁ ॥

ਫੁਨਿ = ਪੁਨਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪ ਪ੍ਰਭੂ ਦੀ ਕੀਰਤਿਵੰਤ = ਮਹਿਮਾ ਕਰਨ ਵਾਲੇ ਹਨ ਤੇ ਸਿੱਖਾਂ ਤੋਂ ਪ੍ਰਭੂ ਦੀ ਕੀਰਤੀ ਕਰਾਉਣ ਵਾਲੇ ਹਨ, ਸਦਾ = ਹਮੇਸ਼ਾਂ ਦੈਵੀ ਸੰਪਤਿ = ਸੰਪਦਾ ਰੂਪ ਸੁਖ ਦੀ ਪ੍ਰਾਪਤੀ ਕਰਾਉਣ ਵਾਲੇ ਹਨ **ਵਾ:** ਸੰਪਤਿ = ਬਿਭੂਤੀ ਦਾ ਸੁਖ ਦੇਣ ਵਾਲੇ ਹਨ, ਜਿਨ੍ਹਾਂ ਗੁਰਾਂ ਦਾ ਰਿਧਿ = ਰਿੱਧੀਆਂ ਅਰੁ = ਅਤੇ ਸਿਧਿ = ਸਿੱਧੀਆਂ ਸਥੁ = ਸੰਗ ਨ = ਨਹੀਂ ਛੋਡਇ = ਛੱਡਦੀਆਂ ਹਨ **ਵਾ:** ਜਿਨ੍ਹਾਂ ਉੱਤੇ ਗੁਰਾਂ ਨੇ ਕਿਰਪਾ ਕੀਤੀ ਹੈ, ਉਨ੍ਹਾਂ ਪਿਆਰਿਆਂ ਦਾ ਰਿੱਧੀਆਂ ਸਿੱਧੀਆਂ ਸਾਥ ਨਹੀਂ ਛੱਡਦੀਆਂ ਭਾਵ ਸੇਵਾ ਵਾਸਤੇ ਹਾਜ਼ਰ ਰਹਿੰਦੀਆਂ ਹਨ।

## ਦਾਨਿ ਬਡੌ ਅਤਿਵੰਤੁ ਮਹਾਬਲਿ; ਸੇਵਕਿ ਦਾਸਿ ਕਹਿਓ ਇਹੁ ਤਥੁ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਬਡੌ = ਵੱਡੇ ਦਾਨਿ = ਦਾਨੀ ਹਨ ਅਤੇ ਅਤਿਵੰਤੁ = ਅਤਿਅੰਤ ਮਹਾਬਲਿ = ਬਲਵੰਤ ਹਨ ਭਾਵ ਕਾਮ ਕ੍ਰੋਧ ਆਦਿਕਾਂ ਨੂੰ ਵੱਸ ਕਰਨ ਵਾਲੇ ਹਨ **ਵਾ:** ਕਾਮ, ਕ੍ਰੋਧ ਆਦਿਕ ਦੁਸ਼ਮਣਾਂ ਉੱਤੇ ਅਤਿਅੰਤ ਮਹਾਂ ਬਲਵਾਨ ਹਨ, ਦਾਸਾ ਭੱਟ ਨੇ ਇਹ ਤਥੁ = ਸਿਧਾਂਤ (ਸੱਚ) ਕਹਿਓ = ਕਥਨ ਕੀਤਾ ਹੈ ਕਿ :

ਏਥੇ ਚੱਲ ਰਹੇ ਸਵਈਆਂ ਦੀ ਵਿਆਖਿਆ ਵਿਚ ਜੋ ‘ਦਾਸਿ’ ਸ਼ਬਦ ਆਇਆ ਹੈ, ਇਸ ’ਤੇ ਵਿਦਵਾਨਾਂ ਦੇ ਵਿਚਾਰ ਵੱਖਰੇ-ਵੱਖਰੇ ਹਨ, ਪ੍ਰੋਫ਼ੈਸਰ ਸਾਹਿਬ ਸਿੰਘ ਨੇ ਜੋ ਵੈਸੇ ਹੀ ਭੱਟਾਂ ਦੀ ਗਿਣਤੀ ਗਿਆਰਾਂ ਮੰਨਦੇ ਹਨ, ਜੋ ਸੰਪ੍ਰਦਾਈ ਵਿਚਾਰਧਾਰਾ ਤੋਂ ਉਲਟ ਹੈ। ਏਸੇ ਨਵੀਨਤਾ ਦੇ ਅਧੀਨ ਆ ਕੇ ਸ਼੍ਰੋਮਣੀ ਕਮੇਟੀ ਨੇ ਵੀ ਗਿਆਰਾਂ ਭੱਟ ਹੀ ਮੰਨੇ ਹਨ, ਇਹ ਤਾਂ ਅਸੀਂ ਵਿਸਥਾਰ ਸਹਿਤ ਭੱਟਾਂ ਦੇ ਜੀਵਨ ਵਿਚ ਦੇ ਆਏ ਹਾਂ। ਹੁਣ ਜੋ ਸ੍ਰੋਤ ਅਸੀਂ ਇਸ ਪਦ ਦਾ ਨਿਰਣਾ ਕਰਨ ਲਈ ਦੇਖੇ ਹਨ, ਉਨ੍ਹਾਂ ਵਿਚ ਦੋ ਹੀ ਸ੍ਰੋਤ ਪ੍ਰੋਫ਼ੈਸਰ ਸਾਹਿਬ ਦੀ ਲਿਖਤ ਅਤੇ ਅਮੀਰ ਭੰਡਾਰ ਵਿਚ ਇਸਨੂੰ ਦਾਸ ਭੱਟ ਮੰਨਣਾ, ਉਨ੍ਹਾਂ ਨੇ ਦੋ ਗੱਲਾਂ ਨੂੰ ਧਿਆਨ ਵਿਚ ਰੱਖ ਕੇ ਕਥਨ ਕੀਤਾ ਜਾਪਦਾ ਹੈ, ਇਕ ਤਾਂ ਮਥਰਾ ਭੱਟ ਦੇ ਚੱਲੇ ਆ ਰਹੇ ਸਵਈਆਂ ਦੇ ਅੰਕਾਂ ਦੀ ਗਿਣਤੀ ਏਥੇ ਸੱਤ ਹੋ ਜਾਂਦੀ ਹੈ, ਛੇ ਤੋਂ ਬਾਅਦ ਅੰਕ ਸੱਤ ਹੋਣ ਕਰਕੇ ਗਿਆਨੀ ਜੀ ਨੇ ਨਿਸਚਾ ਕਰ ਲਿਆ ਹੈ ਜਾਂ ਫੇਰ ਪ੍ਰੋਫ਼ੈਸਰ ਸਾਹਿਬ ਸਿੰਘ ਦੀ ਲਿਖਤ ਦਾ ਪ੍ਰਭਾਵ ਮੰਨ ਕੇ ਇਹ ਅੱਖਰ ਅਮੀਰ ਭੰਡਾਰ ਵਿਚ ਲਿਖੇ ਗਏ ਹਨ। ਦੂਸਰੀ ਇਹ ਗੱਲ ਸ਼ੰਕਾ ਵਿਚ ਆਉਂਦੀ ਹੈ ਕਿ ਦਾਸ ਭੱਟ ਦੇ ਸਵਈਆਂ ਦੀ ਗਿਣਤੀ ਵੱਖਰੀ

ਹੈ। ਉਸਦੇ ਵਿਚ ਗਿਣਤੀ ਦੇ ਮੁਤਾਬਿਕ ਇਹ ਸਵਈਆ ਚਾਹੀਦਾ ਹੈ, ਜੋ ਨਹੀਂ ਹੈ ਅਤੇ ਸਵਈਆਂ ਵਿੱਚੋਂ ਜਿਥੇ ਦਾਸ ਭਟ ਦਾ ਨਾਮ ਆਇਆ ਹੈ, ਉਥੇ 'ਸ' ਸਿਹਾਰੀ ਤੋ ਬਿਨਾਂ ਆਇਆ ਹੈ ਤੇ ਏਥੇ 'ਸ' ਨੂੰ ਸਿਹਾਰੀ (ਿ) ਲੱਗੀ ਹੋਈ ਹੈ। ਇਸ ਕਰਕੇ ਇਹ ਕਿਹਾ ਜਾ ਸਕਦਾ ਹੈ ਕਿ ਇਸ ਕਾਰਨ ਇਹ ਸਵਈਆ ਦਾਸ ਭਟ ਦਾ ਨਹੀਂ ਹੈ। ਹੁਣ ਇਨ੍ਹਾਂ ਗੱਲਾਂ ਦੇ ਉੱਤਰ ਇਹ ਹਨ, ਅੱਜ ਦੇ ਟੀਕਿਆਂ ਦਾ ਮੁੱਢ ਸਟੀਕ ਫ਼ਰੀਦਕੋਟ ਵਾਲਾ ਟੀਕਾ ਹੈ ਜਿਸ ਦੇ ਵਿਚ ਵੀ ਇਹ ਸਵਈਆ ਦਾਸ ਭਟ ਦਾ ਕਥਨ ਕੀਤਾ ਗਿਆ ਹੈ, ਇਹ ਟੀਕਾ ਪੰਥ ਦੇ ਲਗਪਗ ਸਾਰੇ ਵਿਦਵਾਨਾਂ ਦੀ ਸਲਾਹ ਦੇ ਨਾਲ ਤਿਆਰ ਕੀਤਾ ਗਿਆ ਟੀਕਾ ਹੈ ਜੋ ਫ਼ਰੀਦਕੋਟ ਵਾਲੇ ਮਹਾਰਾਜੇ ਨੇ ਤਿਆਰ ਕਰਵਾਇਆ ਸੀ।

੨. ਪੰਥ ਦੇ ਪ੍ਰਸਿੱਧ ਲੇਖਕ ਗੁਰਬਾਣੀ ਦੇ ਟੀਕਾਕਾਰ ਡਾ. ਭਾਈ ਵੀਰ ਸਿੰਘ ਜੀ ਜੋ ਕਲਮ ਦੇ ਅਜਿਹੇ ਧਨੀ ਸਨ, ਜਿਨ੍ਹਾਂ ਦਾ ਕੋਈ ਮੁਕਾਬਲਾ ਅੱਜ ਦੇ ਕਿਸੇ ਹੋਰ ਵਿਦਵਾਨ ਦੀ ਕਲਮ ਨਾਲ ਨਹੀਂ ਕੀਤਾ ਜਾ ਸਕਦਾ, ਜੋ ਵਿੱਦਿਆਂ ਦੇ ਨਾਲ-ਨਾਲ ਅਨੁਭਵੀ ਗਿਆਨ ਦਾ ਖ਼ਜ਼ਾਨਾ ਵੀ ਰੱਖਣ ਵਾਲੇ ਸਨ, ਸ਼ਰਧਾਵਾਨ ਤਪੀ, ਸਿਮਰਨ ਭਜਨ ਕਰਨ ਵਾਲੇ, ਇਸ ਮਹਾਨ ਵਿਦਵਾਨ ਨੇ ਏਥੇ ਇਹ ਸਵਈਆ 'ਦਾਸ' ਭੱਟ ਦਾ ਹੀ ਮੰਨਿਆ ਹੈ।

੩. ਬਾਬਾ ਦੀਪ ਸਿੰਘ ਤੋਂ ਚੱਲੀ ਹੋਈ ਕਲਗੀਧਰ ਪਾਤਿਸ਼ਾਹ ਦੀ ਸੰਪ੍ਰਦਾ ਦਮਦਮੀ ਟਕਸਾਲ ਦੇ ਮਹਾਨ ਵਿਦਵਾਨ, ਵਿੱਦਿਆ ਮਾਰਤੰਡ, ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਪੁਰਾਤਨਤਾ ਅਨੁਸਾਰ ਇਹ ਸਵਈਆ ਦਾਸ ਭਟ ਦਾ ਉਚਾਰਣ ਕੀਤਾ ਹੋਇਆ ਕਥਾ ਵਿਚ ਕਥਨ ਕੀਤਾ ਹੈ।

੪. ਉਪਰੋਕਤ ਪੁਰਾਤਨ ਤਿੰਨ ਵਿਦਵਾਨਾਂ ਦੀ ਗੱਲ ਨੂੰ ਇਕ ਹੋਰ ਵਿਦਵਾਨ ਗਿਆਨੀ ਸ਼ੇਰ ਸਿੰਘ ਜੀ ਦੀ ਲਿਖਤ ਵੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਇਹ ਸਵਈਆ 'ਦਾਸ' ਭੱਟ ਦਾ ਹੀ ਹੈ।

ਇਸ ਲਈ ਜੋ 'ਦਾਸ' ਪਦ ਸਿਹਾਰੀ ਤੋਂ ਬਿਨਾਂ ਲਿਖਿਆ ਦਾਸ ਭੱਟ ਨੂੰ ਸਿੱਧ ਕਰਦਾ ਹੈ ਅਤੇ ਸਿਹਾਰੀ ਨਾਲ ਨਹੀਂ, ਇਸਦਾ ਉੱਤਰ ਇਹ ਹੈ ਕਿ ਸਿਹਾਰੀ ਵੀ ਲਘੂ ਮਾਤਰਾ ਹੈ ਅਤੇ ਔਂਕੜ ਵੀ ਲਘੂ ਮਾਤਰਾ ਹੈ, ਦਾਸ ਸ਼ਬਦ ਔਂਕੜ ਨਾਲ ਵੀ ਸਵਈਆਂ ਵਿਚ ਆਇਆ ਹੈ, ਇਸ ਲਈ ਸ਼ੰਕਾ ਨੂੰ ਕੋਈ ਗੁੰਜਾਇਸ਼ ਨਹੀਂ, ਇਥੇ ਸਿਹਾਰੀ ਨਾਲ ਦਾਸ ਭਟ ਨੇ ਲਿਖਿਆ ਹੋਇਆ ਜੋ ਇਕ ਭਟ ਦੀ ਚੱਲੀ ਆ ਰਹੀ ਗਿਣਤੀ ਵਿਚ ਦੂਸਰੇ ਭਟ ਦਾ ਆ ਜਾਣਾ, ਸ਼ੰਕਾ ਦਾ ਕਾਰਨ ਮੰਨੀਏ ਤਾਂ ਭੱਟ ਜੇਕਰ ਪਿੱਛੇ ਕਿਸੇ ਹੋਰ ਭਟ ਦੇ ਸਵਈਆਂ ਦੀ ਚੱਲ ਰਹੀ ਗਿਣਤੀ ਵਿਚ ਹੋਰ ਭੱਟਾਂ ਦੀ ਗਿਣਤੀ ਵੀ ਆ ਚੁੱਕੀ ਹੈ।

## ਤਾਹਿ ਕਹਾ ਪਰਵਾਹ ਕਾਹੂ ਕੀ; ਜਾ ਕੈ ਬਸੀਸਿ ਧਰਿਓ, ਗੁਰਿ ਹਥੁ ॥੭॥੪੯॥

ਤਾਹਿ = ਉਸ ਪੁਰਖ ਨੂੰ ਕਾਹੂ = ਕਿਸੇ ਕੀ = ਦੀ ਕਹਾ = ਕੀ ਪਰਵਾਹ = ਮੁਥਾਜੀ ਹੈ, ਜਾ = ਜਿਸ ਪੁਰਖ ਕੈ = ਦੇ ਬਸੀਸਿ = ਵਿਸ਼ੇਸ਼ ਕਰਕੇ ਸਿਰ ਉੱਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਕਿਰਪਾ ਰੂਪੀ ਹੱਥ ਧਰਿਓ = ਧਰਿਆ, ਰੱਖਿਆ ਹੈ ॥੭॥੪੯॥

ਅਗਲੇ ੫ ਸਵਈਏ ਬਲ ਨਾਮੇ ਭੱਟ ਦੇ ਆਉਣਗੇ।

## ਤੀਨਿ ਭਵਨ; ਭਰਪੂਰਿ ਰਹਿਓ ਸੋਈ ॥
## ਅਪਨ ਸਰਸੁ; ਕੀਅਉ ਨ ਜਗਤ ਕੋਈ ॥

ਤੀਨਿ = ਤਿੰਨੇ ਭਵਨ = ਲੋਕਾਂ ਵਿਚ ਸੋਈ = ਉਹ ਪਰਮੇਸ਼ਰ ਭਰਪੂਰਿ = ਪਰੀਪੂਰਨ ਹੋ ਰਹਿਓ = ਰਿਹਾ ਹੈ।

ਉਸ ਪਰਮੇਸ਼ਰ ਨੇ ਅਪਨ = ਆਪਣੇ ਸਰਸੁ = ਸਦਰਸ਼ ਜਗਤ = ਸੰਸਾਰ ਵਿਚ ਹੋਰ ਕੋਈ ਵੀ ਪੈਦਾ ਨ = ਨਹੀਂ ਕੀਅਉ = ਕੀਤਾ, ਉਹ ਅਦੁੱਤੀ ਹੈ।

## ਆਪੁਨ ਆਪੁ; ਆਪ ਹੀ ਉਪਾਯਉ ॥ ਸੁਰਿ ਨਰ ਅਸੁਰ; ਅੰਤੁ ਨਹੀ ਪਾਯਉ ॥

ਉਸ ਨੇ ਆਪਣੇ ਆਪ ਤੋਂ ਆਪ ਹੀ ਸਾਰਾ ਸੰਸਾਰ ਉਪਾਯਉ = ਪੈਦਾ ਕੀਤਾ ਹੈ। ਸਵਰਗ ਵਿਚ ਰਹਿਣ ਵਾਲੇ ਸੁਰਿ = ਦੇਵਤੇ, ਮਾਤਲੋਕ ਵਿਚ ਰਹਿਣ ਵਾਲੇ ਨਰ = ਮਨੁੱਖ ਅਤੇ ਪਤਾਲ ਵਿਚ ਰਹਿਣ ਵਾਲੇ ਅਸੁਰ = ਦੈਂਤ ਆਦਿ ਕਿਸੇ ਨੇ ਵੀ ਉਸ ਪਰਮੇਸ਼ਰ ਦਾ ਅੰਤੁ = ਅਖ਼ੀਰ ਨਹੀਂ ਪਾਯਉ = ਪਾਇਆ।

## ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ; ਗਣ ਗੰਧ੍ਰਬ ਖੋਜੰਤ ਫਿਰੇ ॥

ਨਿਸਚੇ ਕਰਕੇ ਸੁਰੇ = ਦੇਵਤੇ, ਅਸੁਰਹ = ਦੈਂਤ, ਨਰ = ਮਨੁੱਖ ਆਦਿ ਕਿਸੇ ਨੇ ਵੀ ਉਸ ਪਰਮੇਸ਼ਰ ਦਾ ਅੰਤ ਨਹੀਂ ਪਾਇਆ, ਸ਼ਿਵ ਜੀ ਦੇ ਗਣ ਟੋਣਾ, ਛੋਣਾ, ਨੰਦੀ ਭ੍ਰਿੰਗੀ ਆਦਿ ਅਤੇ ਗੰਧ੍ਰਬ = ਦੇਵਤਿਆਂ ਦੇ ਹਾ ਹਾ, ਹੂ ਹੂ ਆਦਿ ਰਾਗੀ ਇਤਿਆਦਿਕ ਸਾਰੇ ਹੀ ਉਸ ਪਰਮੇਸ਼ਰ ਨੂੰ ਖੋਜੰਤ = ਖੋਜਦੇ ਫਿਰੇ = ਫਿਰਦੇ ਹਨ।

## ਅਬਿਨਾਸੀ, ਅਚਲੁ, ਅਜੋਨੀ, ਸੰਭਉ; ਪੁਰਖੋਤਮੁ ਅਪਾਰ ਪਰੇ ॥

ਕਿਉਂਕਿ ਉਹ ਪਰਮੇਸ਼ਰ ਅਬਿਨਾਸੀ = ਨਾਸ਼ ਤੋਂ ਰਹਿਤ ਹੈ, ਕੁਟੱਸਥ ਵਾਂਗ ਅਚੱਲ ਹੈ **ਵਾ:** ਅਚਲੁ = ਅਡੋਲ ਹੈ, ਅਜੋਨੀ = ਜੂਨਾਂ ਤੋਂ ਰਹਿਤ ਹੈ, ਸੰਭਉ = ਸੁਤੇ ਪ੍ਰਕਾਸ਼ ਸਰੂਪ ਹੈ, ਸਾਰਿਆਂ ਪੁਰਖਾਂ ਵਿੱਚੋਂ ਪੁਰਖੋਤਮ = ਉੱਤਮ ਪੁਰਖ ਹੈ, ਪ੍ਰਕਿਰਤੀ ਦੇ ਅਪਾਰ = ਪਾਰਾਵਾਰਾ ਤੋਂ ਰਹਿਤ ਹੈ ਅਤੇ ਸਰਬ ਤੋਂ ਪਰ੍ਹੇ ਹੈ **ਵਾ:** ਸਾਰਿਆਂ ਤੋਂ ਪਰਾ ਰੂਪ ਹੈ।

## ਕਰਣ ਕਾਰਣ ਸਮਰਥੁ ਸਦਾ ਸੋਈ; ਸਰਬ ਜੀਅ ਮਨਿ ਧ੍ਯਾਇਯਉ ॥

ਸੋਈ = ਉਹ ਪਰਮੇਸ਼ਰ ਸਦਾ = ਹਮੇਸ਼ਾਂ ਸਾਰਿਆਂ ਕਾਰਣ = ਕਾਰਜਾਂ ਨੂੰ ਕਰਨ ਵਾਲੇ ਤੇ ਸਮਰਥੁ = ਸਰਬ ਸ਼ਕਤੀਵਾਨ ਹੈ, ਸਰਬ = ਸਾਰੇ ਜੀਅ = ਜੀਵ ਮਨਿ = ਹਿਰਦੇ ਵਿਚ ਉਸ ਨੂੰ ਧ੍ਯਾਇਯਉ = ਧਿਆਉਂਦੇ ਹਨ **ਵਾ:** ਹੇ ਜੀਵ ! ਜੋ ਪਰਮੇਸ਼ਰ ਸਾਰਿਆਂ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ **ਵਾ:** ਜੋ ਸਾਰਿਆਂ ਦਾ ਮਨਿ = ਸ਼ਿਰੋਮਣੀ ਹੈ, ਉਸ ਨੂੰ ਧਿਆਉਣਾ ਕਰ।

## ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ; ਤੈ, ਹਰਿ ਪਰਮਪਦੁ ਪਾਇਯਉ ॥੧॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦੀ ਇਸੇ ਕਰਕੇ ਜਗ = ਸੰਸਾਰ ਮਹਿ = ਵਿਚ ਜਯੋ ਜਯ = ਜੈ ਜੈਕਾਰ ਹੋ ਰਹੀ ਹੈ, ਕਿਉਂਕਿ ਤੈ = ਤੁਸੀਂ ਐਸੇ ਸਰਬ ਸ਼ਕਤੀਵਾਨ, ਗੁਣਾਂ ਦੇ ਭੰਡਾਰ ਤੇ ਪਰਮਪਦੁ = ਵੱਡੀ ਪਦਵੀ ਦੇਣ ਵਾਲੇ ਹਰਿ = ਪਰਮੇਸ਼ਰ ਨੂੰ ਪਾਇਯਉ = ਪ੍ਰਾਪਤ ਕਰ ਲਿਆ ਹੈ, ਪਾ ਲਿਆ ਹੈ **ਵਾ:** ਤੁਸੀਂ ਗੁਰੂ ਅਮਰਦਾਸ ਸਾਹਿਬ ਜੀ ਦੇ ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਪਰਮਪਦੁ = ਵੱਡੀ ਪਦਵੀ, ਕੈਵਲ ਮੋਖ ਨੂੰ ਪਾ ਲਿਆ ਹੈ **ਵਾ:** ਤੀਜੇ ਗੁਰਾਂ ਦੁਆਰਾ ਹਰੀ ਦੀ ਬਖ਼ਸ਼ੀ ਹੋਈ ਗੁਰਤਾ ਗੱਦੀ ਰੂਪ ਪਰਮ ਪਦਵੀ ਨੂੰ ਪਾ ਲਿਆ ਹੈ॥੧॥

## ਸਤਿਗੁਰਿ ਨਾਨਕਿ, ਭਗਤਿ ਕਰੀ ਇਕ ਮਨਿ;
## ਤਨੁ ਮਨੁ ਧਨੁ, ਗੋਬਿੰਦ ਦੀਅਉ ॥

ਸਤਿਗੁਰੂ = ਸੱਚੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਜੀ ਦੀ ਇਕ ਮਨਿ = ਚਿੱਤ ਹੋ ਕੇ ਭਗਤਿ = ਭਗਤੀ ਕਰੀ = ਕੀਤੀ ਅਤੇ ਆਪਣਾ ਤਨ, ਮਨ, ਧਨ ਗੋਬਿੰਦ = ਪਰਮੇਸ਼ਰ ਦੇ ਚਰਨਾਂ ਵਿਚ ਅਰਪ ਦੀਅਉ = ਦਿੱਤਾ।

**ਅਥਵਾ** ਸਤਿਗੁਰੂ ਨਾਨਕ ਦੇਵ ਜੀ ਦੀ ਭਗਤੀ ਇਕ ਮਨ ਹੋ ਕੇ ਗੁਰੂ ਅੰਗਦ ਦੇਵ ਜੀ ਨੇ ਕੀਤੀ ਅਤੇ ਗੋਬਿੰਦ = ਪਰਮੇਸ਼ਰ ਸਰੂਪ ਸਤਿਗੁਰੂ ਨਾਨਕ ਦੇਵ ਜੀ ਨੂੰ ਆਪਣਾ ਤਨ, ਮਨ, ਧਨ, ਅਰਪ ਦਿੱਤਾ।

## ਅੰਗਦਿ ਅਨੰਤ ਮੂਰਤਿ ਨਿਜ ਧਾਰੀ;
## ਅਗਮ ਗ੍ਯਾਨਿ, ਰਸਿ ਰਸ੍ਯਉ ਹੀਅਉ ॥

ਗੁਰੂ ਅੰਗਦ ਦੇਵ ਜੀ ਨੇ ਅਨੰਤ = ਬੇਅੰਤ ਪਰਮੇਸ਼ਰ ਦੀ ਮੂਰਤਿ = ਮੂਰਤੀ ਨਿਜ = ਆਪਣੇ ਅੰਦਰ ਧਾਰੀ = ਧਾਰਨ ਕੀਤੀ, ਜਿਨ੍ਹਾਂ ਦਾ ਹੀਅਉ = ਹਿਰਦਾ ਅਗਮ = ਗੰਮਤਾ ਤੋਂ ਰਹਿਤ ਪਰਮੇਸ਼ਰ ਦੇ ਗਿਆਨ ਰੂਪੀ ਰਸ ਨਾਲ ਰਸ੍ਯਉ = ਰਸਾਲ ਹੋਇਆ, ਰਿਹਾ।

**ਅਥਵਾ** ਫਿਰ ਅਨੰਤ = ਬੇਅੰਤ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਜ = ਆਪ ਗੁਰੂ ਅੰਗਦ ਦੇਵ ਜੀ ਦੀ ਮੂਰਤੀ ਧਾਰੀ = ਧਾਰਨਾ ਕੀਤੀ, ਜਿਨ੍ਹਾਂ ਦਾ ਹਿਰਦਾ ਗੰਮਤਾ ਤੋਂ ਰਹਿਤ ਪਰਮੇਸ਼ਰ ਦੇ ਗਿਆਨ ਦੇ ਰਸ ਵਿਚ ਰਸ੍ਯਉ = ਤਦਾਕਾਰ ਹੋਇਆ ਰਿਹਾ **ਵਾ:** ਜਿਨ੍ਹਾਂ ਗੁਰਸਿੱਖਾਂ ਨੇ ਅਗਮ ਗੁਰਾਂ ਦੁਆਰਾ ਬ੍ਰਹਮ ਗਿਆਨ ਪਾਇਆ ਹੈ, ਉਨ੍ਹਾਂ ਦਾ ਚਿੱਤ ਪ੍ਰਭੂ ਪ੍ਰਾਪਤੀ ਵਾਲੇ ਪ੍ਰੇਮ ਰਸ ਵਿਚ ਰਸਿਆ, ਰੰਗਿਆ ਗਿਆ ਹੈ।

## ਗੁਰਿ ਅਮਰਦਾਸਿ, ਕਰਤਾਰੁ ਕੀਅਉ ਵਸਿ;
## ਵਾਹੁ ਵਾਹੁ ਕਰਿ ਧ੍ਯਾਇਯਉ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਉਪਦੇਸ਼ ਦੁਆਰਾ ਕਰਤਾਰੁ = ਪਰਮੇਸ਼ਰ ਨੂੰ ਆਪਣੇ ਵਸਿ = ਅਧੀਨ ਕੀਅਉ = ਕੀਤਾ ਹੈ ਭਾਵ ਪਰਮੇਸ਼ਰ ਨੂੰ ਪਾਉਣਾ ਕੀਤਾ ਹੈ ਅਤੇ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਿ = ਕਰਕੇ ਉਸ ਪਰਮੇਸ਼ਰ ਨੂੰ ਧਿਆਉਣਾ ਕੀਤਾ ਹੈ **ਵਾ:** ਵਾਹੁ = ਧੰਨ ਗੁਰੂ ਅੰਗਦ ਦੇਵ ਜੀ, ਵਾਹੁ = ਧੰਨ ਗੁਰੂ ਅੰਗਦ ਦੇਵ ਜੀ ਇਸ ਤਰ੍ਹਾਂ ਕਰਕੇ ਧਿਆਉਣਾ ਕੀਤਾ ਹੈ **ਵਾ:** ਜਿਨ੍ਹਾਂ ਗੁਰਮੁਖਾਂ ਨੇ ਗੁਰੂ ਉਪਦੇਸ਼ ਦੁਆਰਾ ਵਾਹੁ = ਅਸਚਰਜ ਤੇ ਵਾਹੁ = ਪ੍ਰੇਰਕ ਰੂਪ ਵਾਹਿਗੁਰੂ ਨੂੰ ਆਪਣਾ ਆਪ ਕਰਕੇ ਧਿਆਉਣਾ ਕੀਤਾ ਹੈ, ਉਨ੍ਹਾਂ ਨੇ ਗੁਰੂ ਅਮਰਦਾਸ ਜੀ ਦੀ ਕਿਰਪਾ ਸਦਕਾ ਪ੍ਰੇਮ ਨਾਲ ਵਾਹਿਗੁਰੂ ਜੀ ਨੂੰ ਵੱਸ ਕੀਤਾ ਹੈ।

## ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ;
## ਤੈ, ਹਰਿ ਪਰਮਪਦੁ ਪਾਇਯਉ ॥੨॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦੀ ਜਗ = ਜਗਤ ਮਹਿ = ਵਿਚ ਜਯੋ ਜਯ = ਜੈ ਜੈਕਾਰ ਹੋ ਰਹੀ ਹੈ, ਕਿਉਂਕਿ ਤੈ = ਤੁਸੀਂ ਗੁਰੂ ਅਮਰਦਾਸ ਸਾਹਿਬ ਜੀ ਦੁਆਰਾ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਪਰਮ = ਵੱਡੀ ਪਦੁ = ਪਦਵੀ ਕੈਵਲ ਮੋਖ ਨੂੰ ਪਾਇਯਉ = ਪਾ ਲਿਆ ਹੈ ॥੨॥

## ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ; ਪੁਬ ਭਗਤ ਹਰਿ ਕੇ ਜੁਗਣੰ ॥

(ਦੂਸਰਾ ਪਾਠ 'ਜੁ ਗਣੰ')

ਬ੍ਰਹਮਾ ਦਾ ਪੁੱਤਰ ਨਾਰਦ, ਧ੍ਰੂ ਭਗਤ, ਪ੍ਰਹਲਾਦ ਭਗਤ, ਸੁਦਾਮਾ ਇਤਿਆਦਿਕ ਪੁਬ = ਪੂਰਬਲੇ ਜੁਗਣੰ = ਯੁੱਗਾਂ ਵਿਚ ਹਰਿ = ਪਰਮੇਸ਼ਰ ਕੇ = ਦੇ ਭਗਤ ਹੋਏ ਹਨ **ਵਾ:** ਇਹ ਪੁਬ = ਪੂਰਬਲੇ (ਜੁ + ਗਣੰ) ਜੁ = ਜੋ ਹਰਿ = ਪਰਮੇਸ਼ਰ ਕੇ = ਦੇ ਭਗਤ ਗਣੰ = ਗਿਣੀਦੇ, ਵਿਚਾਰੀਦੇ ਹਨ।

## ਅੰਬਰੀਕੁ ਜਯਦੇਵ ਤ੍ਰਿਲੋਚਨੁ; ਨਾਮਾ ਅਵਰੁ ਕਬੀਰੁ ਭਣੰ ॥

ਅੰਬਰੀਕ[੧] ਜਯਦੇਵ = ਜੈਦੇਵ, ਤ੍ਰਿਲੋਚਨ, ਨਾਮਾ = ਨਾਮਦੇਵ ਜੀ ਅਤੇ ਅਵਰੁ = ਹੋਰ ਕਬੀਰ ਆਦਿ ਜੋ ਭਗਤ ਭਣੰ = ਉਚਾਰਨ ਕੀਤੇ ਹਨ।

## ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ; ਜਸੁ ਜਗਤ੍ਰ ਪਰਿ ਛਾਇਯਉ ॥

ਤਿਨ = ਤਿਨ੍ਹਾਂ ਭਗਤਾਂ ਕੌ = ਦਾ ਅਵਤਾਰੁ = ਜਨਮ ਕਲਿ = ਕਲਿਜੁੱਗ ਦੇ ਭਿੰਤਰਿ = ਵਿਚ ਭਯਉ = ਹੋਇਆ ਹੈ, ਇਨ੍ਹਾਂ ਸਾਰੇ ਭਗਤਾਂ ਦਾ ਜੱਸ ਭਗਤੀ ਦੇ ਪ੍ਰਤਾਪ ਕਰਕੇ ਸਾਰੇ ਜਗਤ੍ਰ = ਸੰਸਾਰ ਦੇ ਪਰਿ = ਉੱਤੇ ਛਾਇਯਉ = ਛਾਇਆ, ਫੈਲਿਆ ਹੋਇਆ ਹੈ।

## ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ;
## ਤੈ, ਹਰਿ ਪਰਮਪਦੁ ਪਾਇਯਉ ॥੩॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦੀ ਸਾਰੇ ਜਗ = ਸੰਸਾਰ ਮਹਿ = ਵਿਚ ਜਯੋ ਜਯ = ਜੈ ਜੈਕਾਰ ਹੋ ਰਹੀ ਹੈ ਕਿਉਂਕਿ ਤੈ = ਤੁਸੀਂ ਹਰਿ = ਪਰਮੇਸ਼ਰ ਦੀ ਕਿਰਪਾ ਤੋਂ ਸੰਸਾਰ ਦੀ ਕਲਿਆਣ ਕਰਨ ਵਾਸਤੇ ਪਰਮ = ਵੱਡੀ ਗੁਰਤਾ ਗੱਦੀ ਰੂਪ ਪਦਵੀ ਪਾਇਯਉ = ਪਾਉਣਾ ਕੀਤੀ ਹੈ ॥੩॥

## ਮਨਸਾ ਕਰਿ ਸਿਮਰੰਤ ਤੁਝੈ ਨਰ; ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥

ਹੇ ਸਤਿਗੁਰੂ ਰਾਮਦਾਸ ਜੀ ! ਜਿਹੜੇ ਨਰ = ਮਨੁੱਖ ਤੁਝੈ = ਤੈਨੂੰ ਮਨਸਾ = ਬੁੱਧੀ ਕਰਿ = ਕਰਕੇ ਸਿਮਰੰਤ = ਸਿਮਰਦੇ ਹਨ, ਤਿਣੰ = ਉਨ੍ਹਾਂ ਦੇ ਅੰਦਰ ਜੁ = ਜੋ ਕਾਮ, ਕ੍ਰੋਧ ਆਦਿ ਵਿਕਾਰਾਂ ਰੂਪੀ ਦੁਸ਼ਮਣ ਹਨ, ਉਹ ਸਾਰੇ ਹੀ ਮਿਟਿਅਉ = ਮਿਟ ਜਾਂਦੇ ਹਨ।

**ਅਥਵਾ** ਹੇ ਗੁਰੂ ! ਜਿਹੜੇ ਪੁਰਖ ਤੈਨੂੰ ਮਨਸਾ = ਮਨ ਦੀ ਭਾਵਨਾ ਕਰਕੇ ਆਰਾਧਦੇ ਹਨ, ਉਨ੍ਹਾਂ ਦੇ ਅੰਤਹਕਰਣ ਰੂਪੀ ਅੱਖ ਵਿਚ ਜੋ ਕਾਮ, ਕ੍ਰੋਧ ਆਦਿ ਵਿਕਾਰਾਂ ਦਾ ਤਿਣੰ = ਤ੍ਰਿਣ (ਕੱਖ) ਪਿਆ ਹੋਇਆ ਸੀ, ਉਹ ਤੁਸੀਂ ਨਾਮ ਦੀ ਦਾਤ ਦੇ ਕੇ ਕੱਢ, ਮੇਟ ਦਿੱਤਾ ਹੈ **ਵਾ:** ਜੋ ਕਾਮ, ਕ੍ਰੋਧ ਆਦਿ ਵਿਕਾਰ ਤਿਣੰ = ਤ੍ਰਿਣ, ਕੱਖ ਦੀ ਨਿਆਈਂ ਮਨ ਬੁੱਧ ਰੂਪ ਨੇਤਰਾਂ ਵਿਚ ਦੁੱਖ ਦਿੰਦੇ ਸੀ, ਉਨ੍ਹਾਂ ਦੇ ਅੰਦਰੋਂ ਉਹ ਮਿਟ ਗਏ ਹਨ। **ਵਾ:** ਉਨ੍ਹਾਂ ਦੇ ਅੰਦਰੋਂ ਕਾਮ, ਕ੍ਰੋਧ ਆਦਿ ਤ੍ਰਿਣ ਵਤ ਭਾਵ ਸੁਤੇ ਹੀ ਨਾਸ਼ ਹੋ ਜਾਂਦੇ ਹਨ।

## ਬਾਚਾ ਕਰਿ ਸਿਮਰੰਤ ਤੁਝੈ; ਤਿਨ੍ ਦੁਖੁ ਦਰਿਦ੍ਰੁ ਮਿਟਿਯਉ, ਜੁ ਖਿਣੰ ॥

ਹੇ ਗੁਰੂ ਰਾਮਦਾਸ ਜੀ ! ਜਿਹੜੇ ਬਾਚਾ = ਬਾਣੀ ਕਰਿ = ਕਰਕੇ ਤੁਝੈ = ਤੈਨੂੰ ਸਿਮਰੰਤ = ਯਾਦ ਕਰਦੇ ਹਨ **ਵਾ:** ਜੋ ਬਾਣੀ ਕਰਕੇ ਧੰਨ ਗੁਰੂ ਰਾਮਦਾਸ ਸਾਹਿਬ, ਧੰਨ ਗੁਰ ਰਾਮਦਾਸ ਸਾਹਿਬ ਇਉਂ ਤੇਰਾ ਸਿਮਰਨ ਕਰਦੇ ਹਨ, ਤਿਨ੍ = ਉਨ੍ਹਾਂ ਦਾ ਜੋ ਦੁਖ ਅਤੇ ਭਜਨ ਸਿਮਰਨ ਕਰਨ ਵੱਲੋਂ ਦਰਿਦ੍ਰ = ਦਲਿੱਦਰ ਹੈ **ਵਾ:** ਉਨ੍ਹਾਂ ਦਾ ਜੋ ਜੰਮਣ ਮਰਣ ਦਾ ਦੁਖ ਤੇ ਅਵਿੱਦਿਆ ਦਾ ਦਲਿੱਦਰ ਹੈ, ਉਹ ਇਕ ਖਿਣੰ = ਛਿਨ ਵਿਚ ਮਿਟਯਉ = ਮਿਟ, ਨਾਸ਼ ਹੋ ਜਾਂਦਾ ਹੈ।

## ਕਰਮ ਕਰਿ ਤੁਅ ਦਰਸ ਪਰਸ, ਪਾਰਸ ਸਰ; ਬਲ੍ਹ ਭਟ ਜਸੁ ਗਾਇਯਉ ॥

ਬਲ ਨਾਮੇ ਭੱਟ ਆਪ ਜੀ ਦਾ ਜਸੁ = ਕੀਰਤਨ ਗਾਇਯਉ = ਗਾਇਨ ਕਰਦਾ ਹੈ ਕਿ ਜੋ ਕਰਮ = ਸਰੀਰ

---

੧. ਅੰਬਰੀਕ ਭਗਤ ਦੁਆਪਰ ਤੋਂ ਲੈ ਕੇ ਕਲਿਜੁੱਗ ਤਕ ਰਿਹਾ ਹੈ, ਇਸ ਕਰਕੇ ਇਹ ਕਲਿਜੁੱਗ ਦੇ ਭਗਤਾਂ ਵਿਚ ਗਿਣ ਦਿੱਤਾ ਹੈ।

ਕਰਿ = ਕਰਕੇ ਤੁਅ = ਆਪ ਜੀ ਦਾ ਦਰਸ = ਦਰਸ਼ਨ ਪਰਸ = ਪਰਸਨਾ ਕਰਦੇ ਹਨ, ਉਹ ਪਾਰਸ ਦੇ ਸਰ = ਸਦਰਸ਼ ਹੋ ਜਾਂਦੇ ਹਨ **ਵਾ:** ਜੋ ਸਰੀਰ ਕਰਕੇ ਆਪ ਜੀ ਦਾ ਪਾਰਸ ਸਰ = ਸਮਾਨ ਦਰਸ਼ਨ ਪਰਸਨ ਕਰਦੇ ਹਨ, ਉਹ ਕੰਚਨ ਵਤ ਹੋ ਜਾਂਦੇ ਹਨ ਭਾਵ ਬਾਰਾਂ ਵੰਨੀ ਦੇ ਸੋਨੇ ਵਾਂਗ ਸ਼ੁੱਧ ਹੋ ਜਾਂਦੇ ਹਨ।

## ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ;
## ਤੈ, ਹਰਿ ਪਰਮਪਦੁ ਪਾਇਯਉ ॥੪॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਦੇ ਸਾਰੇ ਜਗ = ਸੰਸਾਰ ਮਹਿ = ਵਿਚ ਜਯੋ ਜਯ = ਜੈ ਜੈਕਾਰ ਹੋ ਰਹੀ ਹੈ ਕਿਉਂਕਿ ਤੈ = ਤੁਸੀਂ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਪਰਮਪਦੁ = ਵੱਡੀ ਪਦਵੀ ਕੈਵਲ ਮੋਖ ਨੂੰ ਪਾਇਯਉ = ਪਾਉਣਾ ਕੀਤਾ ਹੈ ॥੪॥

## ਜਿਹ ਸਤਿਗੁਰ ਸਿਮਰੰਤ; ਨਯਨ ਕੇ ਤਿਮਰ ਮਿਟਹਿ ਖਿਨੁ ॥

ਹੇ ਭੱਟੋ! ਜਿਹ = ਜਿਸ ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਸਿਮਰੰਤ = ਸਿਮਰਨ ਕਰਨ ਨਾਲ ਇਕ ਖਿਨੁ = ਛਿਨ ਵਿਚ ਹੀ ਮਨ ਬੁੱਧ ਰੂਪ ਨਯਨ = ਨੇਤਰਾਂ ਕੇ = ਦੇ ਅੰਦਰੋਂ ਅਗਿਆਨ ਰੂਪੀ ਤਿਮਰ = ਹਨੇਰਾ ਮਿਟਹਿ = ਮਿੱਟ ਜਾਂਦਾ ਹੈ।

## ਜਿਹ ਸਤਿਗੁਰ ਸਿਮਰੰਥਿ; ਰਿਦੈ ਹਰਿ ਨਾਮੁ ਦਿਨੋ ਦਿਨੁ ॥

ਜਿਹ = ਜਿਸ ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਸਿਮਰੰਥਿ = ਸਿਮਰਨ ਕਰਨੇ ਕਰਕੇ ਰਿਦੈ = ਚਿੱਤ ਵਿਚ ਹਰਿ = ਪਰਮੇਸ਼ਰ ਦੇ ਨਾਮ ਦਾ ਅਭਿਆਸ ਦਿਨ-ਬ-ਦਿਨ ਦੂਣਾ ਚੌਗੁਣਾ ਵੱਧ ਜਾਂਦਾ ਹੈ।

## ਜਿਹ ਸਤਿਗੁਰ ਸਿਮਰੰਥਿ; ਜੀਅ ਕੀ ਤਪਤਿ ਮਿਟਾਵੈ ॥

ਜਿਹ = ਜਿਸ ਸਤਿਗੁਰ = ਸੱਚੇ ਗੁਰੂ ਰਾਮਦਾਸ ਸਾਹਿਬ ਜੀ ਦਾ ਸਿਮਰੰਥਿ = ਸਿਮਰਨ ਕਰਕੇ ਜੀਅ = ਹਿਰਦੇ ਕੀ = ਦੀ ਤ੍ਰਿਸ਼ਨਾ, ਈਰਖਾ, ਵਿਸ਼ਿਆਂ ਰੂਪੀ ਤਪਤਿ = ਤਪਸ਼ (ਸਿਮਰਨ ਕਰਨ ਵਾਲਾ) ਮਿਟਾਵੈ = ਮਿਟਾ ਲੈਂਦਾ ਹੈ।

## ਜਿਹ ਸਤਿਗੁਰ ਸਿਮਰੰਥਿ; ਰਿਧਿ ਸਿਧਿ ਨਵ ਨਿਧਿ ਪਾਵੈ ॥

ਜਿਹ = ਜਿਸ ਸਤਿਗੁਰ = ਸੱਚੇ ਗੁਰੂ ਰਾਮਦਾਸ ਸਾਹਿਬ ਜੀ ਦਾ ਸਿਮਰੰਥਿ = ਸਿਮਰਨ ਕਰਕੇ ਸਿਮਰਨ ਕਰਨ ਵਾਲਾ ਰਿਧਿ = ਰਿੱਧੀਆਂ ਸਿਧਿ = ਸਿੱਧੀਆਂ ਅਤੇ ਨਵਨਿਧਿ = ਨੌਂ ਨਿੱਧੀਆਂ ਪਾਵੈ = ਪਾ ਲੈਂਦਾ ਹੈ **ਵਾ:** ਨਵ ਨਿਧਿ ਰੂਪ ਨਵਧਾ ਭਗਤੀ ਪ੍ਰਾਪਤ ਕਰ ਲੈਂਦਾ ਹੈ **ਵਾ:** ਨੌਂ ਗੋਲਕਾਂ ਦੇ ਆਸਰਾ ਰੂਪ ਪ੍ਰਭੂ ਨੂੰ ਪਾ ਲੈਂਦਾ ਹੈ।

## ਸੋਈ ਰਾਮਦਾਸੁ ਗੁਰੁ ਬਲ੍ਯ ਭਣਿ; ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥

ਬਲ ਨਾਮੇ ਭੱਟ ਭਣਿ = ਉਚਾਰਣ ਕਰਦਾ ਹੈ ਕਿ ਹੇ ਭੱਟੋ! ਸੋਈ = ਉਸ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੰਗਤਿ ਦੇ ਨਾਲ ਮਿਲ ਕੇ ਧੰਨ ਗੁਰੂ ਰਾਮਦਾਸ ਸਾਹਿਬ ਜੀ, ਧੰਨ ਗੁਰੂ ਰਾਮਦਾਸ ਸਾਹਿਬ ਜੀ ਐਸਾ ਉਚਾਰਣ ਕਰੋ।

## ਜਿਹ ਸਤਿਗੁਰ ਲਗਿ, ਪ੍ਰਭੁ ਪਾਈਐ; ਸੋ ਸਤਿਗੁਰੁ ਸਿਮਰਹੁ ਨਰਹੁ ॥੫॥੫੪॥

ਜਿਹ = ਜਿਸ ਸਤਿਗੁਰ = ਸੱਚੇ ਗੁਰੂ ਦੇ ਚਰਨੀਂ ਲੱਗ ਕੇ ਪ੍ਰਭੁ = ਪਰਮੇਸ਼ਰ ਨੂੰ ਪਾਈਐ = ਪਾਉਣਾ ਕਰੀਦਾ ਹੈ, ਹੇ ਨਰਹੁ = ਪੁਰਖੋ ! ਸੋ = ਉਸ ਸਤਿਗੁਰੁ = ਸੱਚੇ ਗੁਰੂ ਨੂੰ ਸਿਮਰਹੁ = ਸਿਮਰਨਾ ਕਰੋ ॥੫॥੫੪॥

ਇੱਥੋਂ ਤੱਕ ਬਲ ਨਾਮੇ ਭੱਟ ਦੇ ਪੰਜ ਸਵਈਏ ਆ ਚੁੱਕੇ ਹਨ ॥੫॥੫੪॥

## ਜਿਨਿ ਸਬਦੁ ਕਮਾਇ, ਪਰਮਪਦੁ ਪਾਇਓ; ਸੇਵਾ ਕਰਤ ਨ ਛੋਡਿਓ ਪਾਸੁ ॥

ਜਿਨਿ = ਜਿਸ ਗੁਰੂ ਰਾਮਦਾਸ ਸਾਹਿਬ ਜੀ ਨੇ ਗੁਰੂ ਅਮਰਦਾਸ ਸਾਹਿਬ ਜੀ ਦੇ ਸਬਦੁ = ਉਪਦੇਸ਼ ਨੂੰ ਕਮਾਇ = ਕਮਾ ਕੇ ਪਰਮ = ਵੱਡੀ ਪਦੁ = ਪਦਵੀ ਕੈਵਲ ਮੋਖ ਨੂੰ ਪਾਇਓ = ਪਾਉਣਾ ਕੀਤਾ ਹੈ **ਵਾ:** ਜਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਬਦੁ = ਉਪਦੇਸ਼ ਨੂੰ ਕਮਾ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਗੁਰਤਾ ਗੱਦੀ ਰੂਪ ਵੱਡੀ ਪਦਵੀ ਨੂੰ ਪਾਉਣਾ ਕੀਤਾ ਹੈ ਅਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ = ਟਹਿਲ ਕਰਤ = ਕਰਦਿਆਂ ਕਦੇ ਪਾਸੁ = ਸਾਥ ਨ = ਨਹੀਂ ਛੋਡਿਓ = ਛੱਡਿਆ।

## ਤਾ ਤੇ ਗਉਹਰੁ ਗ੍ਯ੍ਯਾਨ, ਪ੍ਰਗਟੁ ਉਜੀਆਰਉ; ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸੁ ॥

ਉਸ ਸੇਵਾ ਤੇ = ਤੋਂ ਹੀ ਗੁਰੂ ਰਾਮਦਾਸ ਸਾਹਿਬ ਜੀ ਦੇ ਰਿਦੇ ਵਿਚ ਗਉਹਰੁ = ਅਨਬਿੱਧ ਮੋਤੀ ਦੀ ਨਿਆਈਂ ਵੱਡੇ ਅਧ੍ਰੋਖ ਗਿਆਨ ਦਾ ਉਜੀਆਰਉ = ਪ੍ਰਕਾਸ਼ ਪ੍ਰਗਟ ਹੋ ਰਿਹਾ ਹੈ ਅਤੇ ਗਿਆਨ ਕਰਕੇ ਜੰਮਣ ਮਰਣ ਦਾ ਦੁੱਖ, ਅਵਿੱਦਿਆ ਦਾ ਦਰਿਦ੍ਰ = ਦਲਿੱਦਰ ਅਤੇ ਅਗਿਆਨ ਰੂਪ ਅੰਧ੍ਯ੍ਯਾਰ = ਹਨੇਰੇ ਕੋ = ਦਾ ਨਾਸ਼ ਹੁੰਦਾ ਹੈ **ਵਾ:** ਗੁਰੂ ਰਾਮਦਾਸ ਸਾਹਿਬ ਜੀ ਜੰਮਣ ਮਰਣ ਦਾ ਦੁੱਖ, ਅਵਿੱਦਿਆ ਦਾ ਦਲਿੱਦਰ ਅਤੇ ਅਗਿਆਨ ਰੂਪੀ ਹਨੇਰੇ ਦਾ ਨਾਸ਼ ਕਰਨ ਵਾਲੇ ਹਨ।

**ਅਥਵਾ** ਉਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਉਪਦੇਸ਼ ਤੇ = ਤੋਂ ਗਿਆਨ ਰੂਪੀ ਗਉਹਰੁ = ਮੋਤੀ ਪ੍ਰਗਟਿਆ ਹੈ, ਜਿਸ ਦੇ ਉਜੀਆਰਉ = ਪ੍ਰਕਾਸ਼ ਨਾਲ ਸੰਸਾਰ ਦਾ ਦੁੱਖ, ਅਵਿੱਦਿਆ ਦਾ ਦਲਿੱਦਰ ਤੇ ਅਗਿਆਨ ਰੂਪੀ ਹਨੇਰੇ ਦਾ ਨਾਸ਼ ਹੋਇਆ ਹੈ।

[ਅੰਗ ੧੪੦੬]

## ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ;
## ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥

ਕੀਰਤ ਨਾਮੇ ਭੱਟ ਕਵਿ = ਕਵੀ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਸੰਸਾਰ ਵੱਲੋਂ ਮੁੜ ਕੇ ਸੰਤ = ਸ਼ਾਂਤ ਆਤਮਾ ਵਾਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ **ਵਾ:** ਸੰਤ ਜਨਾਂ ਦੇ ਚਰਨੀਂ ਲਾਗਹਿ = ਲੱਗਦੇ ਹਨ, ਤਿਨ੍ਹ = ਉਨ੍ਹਾਂ ਨੂੰ ਕਾਮ = ਮੰਦ ਵਾਸ਼ਨਾ, ਕ੍ਰੋਧ = ਗ਼ੁੱਸਾ ਆਦਿ ਵਿਕਾਰ ਅਤੇ ਜਮ = ਯਮਰਾਜ ਕੋ = ਦਾ ਤ੍ਰਾਸੁ = ਡਰ ਨਹੀਂ ਹੁੰਦਾ।

## ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ;
## ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥੧॥

ਜਿਵ = ਜਿਸ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਗਿ = ਅੰਗਾਂ ਸੰਗਿ = ਨਾਲ ਮਿਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਹੋ ਗਏ ਸਨ, ਤਿਵ = ਉਸੇ ਪ੍ਰਕਾਰ ਗੁਰੂ ਅਮਰਦਾਸ

ਸਾਹਿਬ ਜੀ ਕੈ = ਦੇ ਅੰਗਾਂ ਨਾਲ ਮਿਲ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਰੂਪ ਹੋ ਗਏ ਹਨ॥੧॥ ਜੈਸਾ ਕਿ :

**ਸ੍ਰੀ ਨਾਨਕ ਅੰਗਦ ਕਰਿ ਮਾਨਾ॥ ਅਮਰ ਦਾਸ ਅੰਗਦ ਪਹਿਚਾਨਾ॥**
**ਅਮਰਦਾਸ ਰਾਮਦਾਸ ਕਹਾਯੋ॥** *(ਸ੍ਰੀ ਦਸਮ ਗ੍ਰੰਥ)*

## ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ; ਨਿਸਿ ਬਾਸੁਰ ਹਰਿ ਚਰਨ ਨਿਵਾਸੁ॥

ਹੇ ਸਤਿਗੁਰੂ ਰਾਮਦਾਸ ਸਾਹਿਬ ਜੀ! ਜਿਨਿ = ਜਿਸ ਆਪ ਜੀ ਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਿ = ਟਹਿਲ ਕਰਕੇ ਧਰਮ, ਅਰਥ, ਕਾਮ, ਮੋਖ ਆਦਿ ਪਦਾਰਥ **ਵਾ:** ਪ੍ਰੇਮ, ਗਿਆਨ, ਨਾਮ ਆਦਿ ਪਦਾਰਥ ਨੂੰ ਪਾਯਉ = ਪਾਇਆ ਹੈ ਅਤੇ ਨਿਸਿ ਬਾਸੁਰ = ਰਾਤ ਦਿਨੇ ਆਪ ਜੀ ਦਾ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਨਿਵਾਸੁ = ਵਾਸਾ ਕੀਤਾ ਹੋਇਆ ਹੈ।

## ਤਾ ਤੇ ਸੰਗਤਿ ਸਘਨ, ਭਾਇ ਭਉ ਮਾਨਹਿ; ਤੁਮ ਮਲੀਆਗਰ ਪ੍ਰਗਟ ਸੁਬਾਸੁ॥

ਤਾ = ਤਿਸ ਸੇਵਾ ਕਰਨ ਤੇ = ਤੋਂ ਹੀ ਆਪ ਜੀ ਨੂੰ ਸਘਨ = ਬਹੁਤੀ ਸੰਗਤ ਭਾਇ = ਪ੍ਰੇਮ ਅਤੇ ਭਉ = ਡਰ ਦੇ ਸੰਯੁਕਤ ਹੋ ਕੇ ਮਾਨਹਿ = ਮੰਨਦੀ ਹੈ **ਵਾ:** ਸਾਰੀ ਸੰਗਤ ਆਪ ਜੀ ਨੂੰ ਬਹੁਤੇ ਪ੍ਰੇਮ ਅਤੇ ਨਿਰਮਲ ਡਰ ਨਾਲ ਸਤਿਗੁਰੂ ਅਮਰਦਾਸ ਸਾਹਿਬ ਜੀ ਦਾ ਰੂਪ ਮੰਨਦੀ ਹੈ **ਵਾ:** ਇਸੇ ਕਰਕੇ ਸਘਨ = ਸੰਘਣੇ, ਸ਼ੁਭ ਗੁਣਾਂ ਵਾਲੀ ਸੰਗਤ ਆਪ ਜੀ ਦਾ ਪ੍ਰੇਮ ਅਤੇ ਡਰ ਮੰਨਦੀ ਹੈ, ਹੇ ਗੁਰੂ ਰਾਮਦਾਸ ਸਾਹਿਬ ਜੀ! ਤੁਮ = ਤੁਸੀਂ, ਆਪ ਜੀ ਮਲੀਆਗਰ = ਬਾਵਨ ਚੰਦਨ ਦੀ ਨਿਆਈਂ ਹੋ, ਆਪ ਜੀ ਦੀ ਕੀਰਤੀ ਰੂਪੀ ਸੁਬਾਸੁ = ਸ੍ਰੇਸ਼ਟ ਵਾਸ਼ਨਾ ਪ੍ਰਗਟ ਹੋ ਰਹੀ ਹੈ **ਵਾ:** ਭਗਤੀ ਰੂਪੀ ਸ੍ਰੇਸ਼ਟ ਸੁਗੰਧੀ ਜਗਿਆਸੂਆਂ ਰੂਪ ਬਿਰਛਾਂ ਵਿਚ ਪ੍ਰਗਟ ਹੋ ਰਹੀ ਹੈ ਭਾਵ ਸਭ ਜਗਿਆਸੂਆਂ ਨੂੰ ਬ੍ਰਹਮ ਰੂਪੀ ਚੰਦਨ ਬਣਾ ਦਿੱਤਾ।

## ਧ੍ਰੂ ਪ੍ਰਹਲਾਦ ਕਬੀਰ ਤਿਲੋਚਨ; ਨਾਮੁ ਲੈਤ ਉਪਜੵੋ ਜੁ ਪ੍ਰਗਾਸੁ॥

('ਉਪਜਿਓ' ਉਚਾਰਣ ਹੈ)

ਧ੍ਰੂ ਪ੍ਰਹਲਾਦ, ਭਗਤ ਕਬੀਰ ਜੀ, ਤ੍ਰਿਲੋਚਨ ਆਦਿ ਇਨ੍ਹਾਂ ਸਭਨਾਂ ਭਗਤਾਂ ਨੂੰ ਜਿਸ ਪਰਮੇਸ਼ਰ ਦਾ ਨਾਮੁ ਲੈਤ = ਲੈਣ ਕਰਕੇ ਜੁ = ਜੋ ਅਪ੍ਰੋਖ ਗਿਆਨ ਰੂਪ ਪ੍ਰਗਾਸੁ = ਪ੍ਰਕਾਸ਼ ਉਪਜੵੋ = ਪੈਦਾ ਹੋਇਆ ਹੈ।

## ਜਿਹ ਪਿਖਤ, ਅਤਿ ਹੋਇ ਰਹਸੁ ਮਨਿ; ਸੋਈ ਸੰਤ ਸਹਾਰੁ ਗੁਰੂ ਰਾਮਦਾਸੁ॥੨॥

ਜਿਹ = ਜਿਸ ਪਰਮੇਸ਼ਰ ਦਾ ਦਰਸ਼ਨ ਪਿਖਤ = ਵੇਖਣ ਨਾਲ ਮਨਿ = ਚਿੱਤ ਵਿਚ ਅਤਿ = ਅਤਿਅੰਤ ਰਹਸੁ = ਅਨੰਦ ਹੋਇ = ਹੁੰਦਾ ਹੈ **ਵਾ:** ਮਨ ਰਹਸੁ = ਸਿਧਾਂਤ ਸਰੂਪ ਨੂੰ ਪਾ ਕੇ ਗਦ ਗਦ ਹੋ ਜਾਂਦਾ ਹੈ, ਸੋਈ = ਉਹੋ ਹਰੀ ਸੰਤ = ਮਹਾਤਮਾ ਜਨਾਂ ਦਾ ਸਹਾਰੁ = ਆਸਰਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰੂਪ ਹੈ **ਵਾ:** ਹੇ ਗੁਰੂ ਰਾਮਦਾਸ ਸਾਹਿਬ ਜੀ! ਉਹੋ ਸੰਤਾਂ ਦਾ ਆਸਰਾ ਆਪ ਹੋ॥੨॥

## ਨਾਨਕਿ ਨਾਮੁ ਨਿਰੰਜਨ ਜਾਨੵਉ; ਕੀਨੀ ਭਗਤਿ ਪ੍ਰੇਮ ਲਿਵ ਲਾਈ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰੰਜਨ = ਸ਼ੁੱਧ ਸਰੂਪ ਵਾਹਿਗੁਰੂ ਦੇ ਨਾਮ ਨੂੰ ਜਾਨੵਉ = ਜਾਨਣਾ ਕੀਤਾ ਹੈ ਅਤੇ ਚਿੱਤ ਦੀ ਲਿਵ = ਬਿਰਤੀ ਲਾਈ = ਲਾ ਕੇ ਪ੍ਰੇਮਾ ਭਗਤਿ = ਭਗਤੀ ਕੀਨੀ = ਕੀਤੀ ਹੈ।

## ਤਾ ਤੇ, ਅੰਗਦੁ ਅੰਗ ਸੰਗਿ ਭਯੋ ਸਾਇਰੁ; ਤਿਨਿ ਸਬਦ ਸੁਰਤਿ ਕੀ, ਨੀਵ ਰਖਾਈ ॥

(ਦੂਸਰਾ ਪਾਠ 'ਕੀਨੀ ਵਰਖਾਈ')

ਤਾ = ਉਸ ਗੁਰੂ ਨਾਨਕ ਦੇਵ ਜੀ ਤੇ = ਦੇ ਅੰਗਾਂ ਸੰਗਿ = ਨਾਲ ਮਿਲ ਕੇ ਗੁਰੂ ਅੰਗਦ ਦੇਵ ਜੀ ਸਾਇਰੁ = ਸਮੁੰਦ੍ਰ ਵਾਂਗ ਅਥਾਹ ਤੇ ਅਸਗਾਹ ਭਯੋ = ਹੋਏ **ਵਾ:** ਸ਼ੁੱਭ ਗੁਣਾਂ ਦਾ ਸਮੁੰਦ੍ਰ ਹੋਏ ਹਨ **ਵਾ:** ਅੰਮ੍ਰਿਤ ਬਾਣੀ ਨੂੰ ਉਚਾਰਣ ਵਾਲੇ ਸਾਇਰੁ = ਕਵੀ ਹੋਏ ਹਨ, ਤਿਨਿ = ਉਸ ਗੁਰੂ ਅੰਗਦ ਦੇਵ ਜੀ ਨੇ ਸ਼ਬਦ ਅਤੇ ਸੁਰਤਿ = ਸੁਰਤੀ ਕੀ = ਦੀ ਨੀਵ = ਨੀਹ ਰਖਾਈ = ਰੱਖੀ ਹੈ ਭਾਵ ਸ਼ਬਦ ਸੁਰਤੀ ਦੁਆਰਾ ਅਭਿਆਸ ਕਰਨ ਦਾ ਉਪਦੇਸ਼ ਦਿੱਤਾ ਹੈ **ਵਾ:** ਸ਼ਬਦ ਵਿਚ ਸੁਰਤਿ = ਸੁਰਤੀ ਦੀ ਲਾਉਣ ਵਾਲੀ ਨੀਵ ਰੱਖਣਾ ਕੀਤੀ ਹੈ ਭਾਵ ਜੇਕਰ ਗੁਰੂ ਅੰਗਦ ਦੇਵ ਜੀ ਸਿੱਖੀ ਦੇ ਪਰਖਣ ਵੇਲੇ ਪੂਰੇ ਨਾ ਉਤਰਦੇ ਤਾਂ ਦੁਨੀਆਂ ਵਿਚ ਸ਼ਬਦ ਸੁਰਤ ਦੀ ਨੀਵ ਕਾਇਮ ਨਹੀਂ ਰਹਿਣੀ ਸੀ।

**ਵਾ:** ਸ਼ਬਦ ਸੁਰਤ ਦੁਆਰਾ ਦੁਨੀਆਂ ਵਿਚ ਭਗਤੀ ਦੀ ਨੀਵ ਕਾਇਮ ਰੱਖਣਾ ਕੀਤੀ ਹੈ **ਵਾ:** ਸਬਦ = ਬ੍ਰਹਮ ਰੂਪੀ ਮੰਦਰ ਦੇ ਉਸਾਰਨ ਵਾਸਤੇ ਭਾਵ ਬ੍ਰਹਮ ਦੀ ਪ੍ਰਾਪਤੀ ਵਾਸਤੇ ਸੁਰਤਿ = ਸ੍ਰੇਸ਼ਟ ਪ੍ਰੀਤੀ ਪੂਰਵਕ ਭਗਤੀ ਦੀ ਨੀਵ ਰਖਾਈ ਹੈ **ਵਾ:** ਸੁਰਤ ਰੂਪੀ ਧਰਤੀ ਉੱਪਰ ਗੁਰੂ ਰੂਪੀ ਬੱਦਲ ਨੇ ਉਪਦੇਸ਼ ਰੂਪ ਵਰਖਾ ਕੀਤੀ ਹੈ।

## ਗੁਰ ਅਮਰਦਾਸ ਕੀ ਅਕਥ ਕਥਾ ਹੈ; ਇਕ ਜੀਹ ਕਛੁ ਕਹੀ ਨ ਜਾਈ ॥

ਗੁਰੂ ਅਮਰਦਾਸ ਸਾਹਿਬ ਜੀ ਕੀ = ਦੀ ਅਕਥ = ਕਥਨ ਤੋਂ ਰਹਿਤ ਕਥਾ ਹੈ, ਇਸੇ ਕਰਕੇ ਇਕ ਜੀਹ = ਜਿਹਵਾ (ਜ਼ੁਬਾਨ) ਤੋਂ ਕਛੁ = ਕੁਝ ਵੀ ਸਤਿਗੁਰਾਂ ਦੀ ਮਹਿਮਾ ਕਹੀ = ਆਖੀ ਨ = ਨਹੀਂ ਜਾਈ = ਜਾ ਸਕਦੀ।

## ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ; ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥

ਸਕਲ = ਸਾਰੀ ਸ੍ਰਿਸ੍ਟਿ = ਸ੍ਰਿਸ਼ਟੀ ਨੂੰ ਤਾਰਨ ਕਉ = ਵਾਸਤੇ ਸੋਢੀ = ਸੋਢ ਵੰਸ਼ ਦੇ ਸੂਰਜ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਹਾਜ਼ ਰੂਪ ਹਨ ਕਿਉਂਕਿ ਅਬ = ਹੁਣ ਗੁਰੂ ਰਾਮਦਾਸ ਸਾਹਿਬ ਜੀ ਕਉ = ਨੂੰ ਗੁਰਤਾ ਗੱਦੀ ਦੀ ਪ੍ਰਾਪਤੀ ਰੂਪ ਬਡਾਈ = ਵਡਿਆਈ ਮਿਲੀ = ਪ੍ਰਾਪਤ ਹੋਈ ਹੈ ॥੩॥ ਜੈਸਾ ਕਿ :

**ਜਬ ਬਰਦਾਨਿ ਸਮੈ ਵਹੁ ਆਵਾ ॥ ਰਾਮਦਾਸ ਤਬ ਗੁਰੂ ਕਹਾਵਾ ॥** *(ਬਚਿਤ੍ਰ ਨਾਟਕ)*

ਅੱਗੇ ਕੀਰਤ ਨਾਮੇ ਭੱਟ ਸਤਿਗੁਰੂ ਜੀ ਦੀ ਮਹਾਨਤਾ ਤੇ ਆਪਣੇ ਔਗੁਣਾਂ ਵੱਲ ਨਜ਼ਰ ਮਾਰ ਕੇ ਸਿੱਖੀ ਵਿਚ ਆਉਣ ਤੋਂ ਪਹਿਲਾਂ ਦੀ ਵਿੱਥਿਆ ਦੱਸਦੇ ਹਨ ਅਤੇ ਹਰ ਇਕ ਗੁਰਸਿੱਖ ਨੂੰ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਦਾ ਢੰਗ ਦੱਸਦੇ ਹਨ।

## ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ; ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥

ਹੇ ਗੁਰੂ ਰਾਮਦਾਸ ਸਾਹਿਬ ਜੀ ! ਹਮ = ਅਸੀਂ ਸਾਰੇ ਭੱਟ ਜਾਂ ਸਾਰੇ ਜੀਵ ਅਵਗੁਣਿ = ਔਗੁਣਾਂ ਦੇ ਨਾਲ ਲਬਾਲਬ ਭਰੇ ਹੋਏ ਹਾਂ, ਸਾਡੇ ਵਿਚ ਏਕੁ = ਇਕ ਵੀ ਸ਼ਰਧਾ ਜਾਂ ਭਾਉ ਭਗਤੀ ਕਰਨ ਵਾਲਾ ਗੁਣ

ਨਾਹੀ = ਨਹੀਂ ਹੈ, ਅਸੀਂ ਆਪ ਜੀ ਦੇ ਨਾਮ ਅੰਮ੍ਰਿਤ ਨੂੰ ਛਾਡਿ = ਛੱਡ ਕੇ ਬਿਖੈ = ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਹੀ ਖਾਈ = ਖਾਣਾ ਕੀਤੀ ਹੈ। ਜੈਸਾ ਕਿ :

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥** *(ਅੰਗ ੧੫੬)*

**ਵਾ: ਅੰਮ੍ਰਿਤ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥** *(ਰਾਮਕਲੀ ਮ: ੫, ਅੰਗ ੮੯੨)*

## ਮਾਯਾ ਮੋਹ ਭਰਮ ਪੈ ਭੂਲੇ; ਸੁਤ ਦਾਰਾ ਸਿਉ, ਪ੍ਰੀਤਿ ਲਗਾਈ ॥

ਭਰਮ ਵਿਚ ਪੈ ਕੇ ਮਾਇਆ ਦੇ ਮੋਹ ਵਿਚ ਤੇਰੇ ਸਰੂਪ ਨੂੰ ਭੂਲੇ = ਭੁੱਲ ਗਏ ਹਾਂ **ਵਾ:** ਮਾਇਆ ਦਾ ਮੋਹ ਤੇ ਭਰਮ ਪੈ = ਪੈਣੇ ਕਰਕੇ ਤੇਰੇ ਸਰੂਪ ਨੂੰ ਭੁੱਲ ਗਏ ਹਾਂ, ਅਸੀਂ ਆਪਣੇ ਸੁਤ = ਪੁੱਤਰ, ਦਾਰਾ = ਇਸਤਰੀ ਆਦਿ ਸੰਬੰਧੀਆਂ ਸਿਉ = ਨਾਲ ਪ੍ਰੀਤਿ = ਪ੍ਰੀਤੀ ਲਗਾਈ ਹੋਈ ਹੈ।

ਅੱਗੇ ਸਿੱਖੀ ਵਿਚ ਆਉਣ ਤੋਂ ਬਾਅਦ ਆਪਣੀ ਹਾਲਤ ਦੱਸਦੇ ਹਨ।

## ਇਕੁ ਉਤਮ ਪੰਥੁ ਸੁਨਿਓ, ਗੁਰ ਸੰਗਤਿ; ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥

ਹੇ ਸਤਿਗੁਰੂ ਜੀ ! ਜੋ ਆਪ ਜੀ ਦੀ ਸੰਗਤ ਹੈ, ਅਸੀਂ ਇਹੋ ਹੀ ਸੰਸਾਰ-ਸਮੁੰਦ੍ਰ ਤੋਂ ਤਰਨ ਵਾਲਾ ਇਕ ਉਤਮ = ਸ੍ਰੇਸ਼ਟ ਪੰਥੁ = ਰਸਤਾ ਸੁਨਿਓ = ਸੁਣਿਆ ਹੈ, ਤਿਹ = ਉਸ ਸੰਗਤ ਨਾਲ ਮਿਲੰਤ = ਮਿਲ ਕੇ ਅਸੀਂ ਜਮ = ਧਰਮਰਾਜ ਦੀ ਤ੍ਰਾਸ = ਖ਼ੌਫ਼ਤਾਈ ਮਿਟਾਈ = ਮਿਟਾ, ਦੂਰ ਕਰ ਲਈ ਹੈ।

## ਇਕ ਅਰਦਾਸਿ ਭਾਟ ਕੀਰਤਿ ਕੀ;
## ਗੁਰ ਰਾਮਦਾਸ, ਰਾਖਹੁ ਸਰਣਾਈ ॥੪॥੫੮॥

ਕੀਰਤ ਨਾਮੇ ਭਾਟ = ਭੱਟ ਕੀ = ਦੀ ਇਕ ਅਰਦਾਸਿ = ਅਰਜ਼ੋਈ ਹੈ ਕਿ ਹੇ ਗੁਰੂ ਰਾਮਦਾਸ ਸਾਹਿਬ ਜੀ ! ਸਾਨੂੰ ਕਿਰਪਾ ਕਰਕੇ ਆਪਣੀ ਸਰਣਾਈ = ਓਟ ਵਿਚ ਰਾਖਹੁ = ਰੱਖਣਾ ਕਰੋ ॥੪॥੫੮॥

ਇਸ ਪ੍ਰਕਾਰ ਭਗਤਾਂ ਦੇ ਇਕਰਾਰ ਸਪੱਸ਼ਟ ਦੱਸ ਰਹੇ ਹਨ ਕਿ ਇਹ ਲੋਕ 'ਸੱਚੇ ਮਾਰਗ' ਦੇ ਜਗਿਆਸੂ ਤੇ ਮੁਤਲਾਸ਼ੀ ਸਨ, ਸਤਿਗੁਰਾਂ ਦੀ ਚਰਨ ਸ਼ਰਨ ਆ ਕੇ ਇਨ੍ਹਾਂ ਨੂੰ ਸਦਗਤੀ ਪ੍ਰਾਪਤ ਹੋਈ ਸੀ, ਇਹ ਜੋ ਬਹੁਤ ਵਿਦਵਾਨ ਸਨ, ਆਪਣੇ ਤਜਰਬੇ ਨਾਲ ਇਨ੍ਹਾਂ ਨੇ ਇਹ ਗਵਾਹੀ ਦਿੱਤੀ ਕਿ ਗੁਰੂ ਪੂਰਨ ਅਵਤਾਰ ਸਨ, ਇਹ ਇਕ ਇਤਿਹਾਸਿਕ ਗਵਾਹੀ ਹੈ, ਜਿਸਦੀ ਕੀਮਤ ਪਾ ਸਕਣੀ ਕਠਨ ਹੈ, ਸਵਈਆਂ ਨੂੰ ਅਮੁੱਲ ਕਰਨ ਲਈ ਇਹ ਇਕ ਭਾਰੀ ਗੌਰਵਤਾ ਵਾਲੀ ਯੁਕਤੀ ਹੈ।

ਇੱਥੋਂ ਤੱਕ ਕੀਰਤ ਨਾਮੇ ਭੱਟ ਨੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਉਸਤਤੀ ਦੇ ਚਾਰ ਸਵਈਏ ਉਚਾਰਨ ਕੀਤੇ ਹਨ, ਅੱਗੇ ਸਲ੍ਯ ਭੱਟ ਰਾਮਦਾਸ ਸਾਹਿਬ ਜੀ ਦੀ ਉਸਤਤੀ ਵਿਚ ਸਵਈਏ ਉਚਾਰਨ ਕਰਦੇ ਹਨ ਜਿਨ੍ਹਾਂ ਵਿਚ ਗੁਰੂ ਸਾਹਿਬ ਜੀ ਨੂੰ ਸੂਰਮਾ ਰੂਪ ਕਰਕੇ ਕਥਨ ਕੀਤਾ ਹੈ, ਜੋ ਆਸੁਰੀ ਸੰਪਦਾ ਨੂੰ ਮਾਰਨ ਵਿਚ ਸਮਰੱਥ ਹਨ।

## ਮੋਹੁ ਮਲਿ ਬਿਵਸਿ ਕੀਅਉ; ਕਾਮੁ ਗਹਿ ਕੇਸ ਪਛਾੜ੍ਉ ॥

('ਮੱਲਿ', 'ਬਿਵੱਸਿ' ਅਤੇ 'ਪਛਾੜਿਅਉ' ਉਚਾਰਣ ਹੈ)

ਹੇ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਨੇ ਮੋਹ ਰੂਪੀ ਮਲਿ = ਪਹਿਲਵਾਨ ਨੂੰ ਬਿਵਸਿ = ਵਿਸ਼ੇਸ਼ ਕਰਕੇ ਅਧੀਨ ਕੀਅਉ = ਕੀਤਾ ਹੋਇਆ ਹੈ ਅਤੇ ਕਾਮ ਨੂੰ ਸੰਕਲਪਾਂ ਵਿਕਲਪਾਂ ਰੂਪੀ ਕੇਸ = ਵਾਲਾਂ ਤੋਂ ਗਹਿ = ਪਕੜ ਕੇ ਪਛਾੜ੍ਉ = ਪਟਕਾ, ਪਛਾੜ ਦਿੱਤਾ ਹੈ ਭਾਵ ਕਾਮ ਨੂੰ ਜਿੱਤ ਲਿਆ ਹੈ।

**ਅਥਵਾ** ਹੇ ਮਹਾਰਾਜ! ਸਾਰਾ ਸੰਸਾਰ ਮੋਹ ਰੂਪੀ ਪਹਿਲਵਾਨ ਨੇ ਵਿਸ਼ੇਸ਼ ਕਰਕੇ ਵੱਸ ਕੀਤਾ ਹੋਇਆ ਹੈ ਅਤੇ ਸਾਰੇ ਜਗਤ ਨੂੰ ਕਾਮ ਨੇ ਕੇਸਾਂ ਤੋਂ ਪਕੜ ਕੇ ਪਟਕਾ ਛੱਡਿਆ ਹੈ।

**ਸਾਖੀ—ਵਿਸ਼ਿਸ਼ਟ ਜੀ ਦੇ ਮਰਨ ਦੀ :** ਇਕ ਵਾਰੀ ਵਿਸ਼ਵਾਮਿੱਤਰ ਜੀ ਵਿਸ਼ਿਸ਼ਟ ਮੁਨੀ ਨੂੰ ਮਿਲਣ ਵਾਸਤੇ ਗਏ ਤਾਂ ਵਿਸ਼ਿਸ਼ਟ ਜੀ ਨੇ ਕਿਹਾ ਕਿ ਆਉ! ਰਾਜ ਰਿਖੀ ਜੀ। ਇਹ ਸੁਣ ਕੇ ਵਿਸ਼ਵਾਮਿੱਤਰ ਨੂੰ ਬੜਾ ਕ੍ਰੋਧ ਆਇਆ ਕਿ ਮੈਨੂੰ ਬ੍ਰਹਮ ਰਿਖੀ ਕਹਿ ਕੇ ਕਿਉਂ ਨਹੀਂ ਬੁਲਾਇਆ। ਕ੍ਰੋਧ ਵੱਸ ਹੋ ਕੇ ਉਸ ਨੇ ਵਿਸ਼ਿਸ਼ਟ ਜੀ ਦਾ ਇਕ ਪੁੱਤਰ ਮਾਰ ਦਿੱਤਾ। ਜਦੋਂ ਫੇਰ ਮਿਲਣ ਗਏ ਤਾਂ ਵਿਸ਼ਿਸ਼ਟ ਜੀ ਨੇ ਫਿਰ ਉਨ੍ਹਾਂ ਨੂੰ ਰਾਜ ਰਿਖੀ ਕਹਿ ਕੇ ਹੀ ਬੁਲਾਇਆ। ਵਿਸ਼ਵਾਮਿੱਤਰ ਨੇ ਫਿਰ ਉਸ ਦਾ ਇਕ ਪੁੱਤਰ ਮਾਰ ਦਿੱਤਾ। ਇਸੇ ਤਰ੍ਹਾਂ ਕਰਕੇ ਵਿਸ਼ਵਾਮਿੱਤਰ ਨੇ ਵਿਸ਼ਿਸ਼ਟ ਜੀ ਦੇ ਸੌ ਪੁੱਤਰ ਮਾਰ ਦਿੱਤੇ। ਪੁੱਤਰਾਂ ਦੇ ਵਿਯੋਗ ਦਾ ਦੁੱਖ ਨਾ ਸਹਾਰਦੇ ਹੋਏ ਵਿਸ਼ਿਸ਼ਟ ਮੁਨੀ ਜੀ ਨੇ ਖ਼ੁਦਕੁਸ਼ੀ ਕਰ ਕੇ ਮਰਨ ਦਾ ਪ੍ਰਣ ਕੀਤਾ ਕਿ ਹੁਣ ਜੀ ਕੇ ਕੀ ਲੈਣਾ ਹੈ ? ਉਹ ਇਕ ਦਰਿਆ 'ਚ ਫਾਹੀ ਲੈ ਕੇ ਮਰਨ ਲੱਗਾ ਤਾਂ ਪਾਨੀ ਦੇ ਤੇਜ਼ ਪ੍ਰਵਾਹ ਕਰਕੇ ਫਾਹੀ ਫੁੱਟ ਗਈ ਤੇ ਵਿਸ਼ਿਸ਼ਟ ਜੀ ਮਰ ਨਾ ਸਕੇ। ਉਸ ਵੇਲੇ ਤੋਂ ਇਸ ਦਰਿਆ ਦਾ ਨਾਮ ਬਿਪਾਸ (ਬਿਆਸ) ਪੈ ਗਿਆ। (ਬਿ + ਪਾਸ = ਪਾਸ = ਫਾਹੀ ਬਿ = ਰਹਿਤ ਭਾਵ ਫਾਹੀ ਤੋਂ ਰਹਿਤ ਕਰਨ ਵਾਲਾ) ਫਿਰ ਸਤਿਲੁਜ ਦਰਿਆ ਵਿਚ ਡੁੱਬਣ ਲੱਗੇ ਤਾਂ ਸਤਿਲੁਜ ੧੦੦ ਧਾਰਾਂ 'ਚ ਹੋ ਗਿਆ, ਭਾਵ ਵੰਡੇ ਜਾਣ ਕਰਕੇ ਉਹ ਡੁੱਬ ਕੇ ਮਰ ਨਾ ਸਕੇ। ਤਦ ਤੋਂ ਹੀ ਇਸ ਦਰਿਆ ਦਾ ਨਾਮ 'ਸਤਦ੍ਰਵ' ਜਾਂ 'ਸਤਲੁਜ' ਪਿਆ ਹੈ ਅਰਥਾਤ ੧੦੦ ਧਾਰਾਂ ਵਾਲਾ। ਸਾਖੀ ਕਹਿਣ ਤੋਂ ਭਾਵ ਕਿ ਮੋਹ ਇਤਨਾ ਬਲੀ ਹੈ ਕਿ ਵੱਡੇ ਵੱਡੇ ਰਿਸ਼ੀ ਮੁਨੀਆਂ ਨੂੰ ਵੀ ਇਸ ਨੇ ਆਪਣੇ ਅਧੀਨ ਕੀਤਾ ਹੋਇਆ ਹੈ।

**ਸਾਖੀ—ਸੌਰਭ ਰਿਖੀ ਦੀ :** ਸੌਰਭ ਰਿਖੀ ਜੰਗਲ ਵਿਚ ਤਲਾਬ ਦੇ ਕਿਨਾਰੇ ਬੈਠਾ ਤਪ ਕਰ ਰਿਹਾ ਸੀ। ਤਪ ਕਰਦੇ ਨੂੰ ਬਹੁਤ ਸਮਾਂ ਗੁਜ਼ਰ ਗਿਆ। ਇਸ ਦੇ ਸਰੀਰ ਉੱਪਰ ਵਰਮੀ ਚੜ੍ਹ ਗਈ ਸੀ। ਇਕ ਸਮੇਂ ਇਕ ਰਾਜਾ ਆਪਣੇ ਪਰਿਵਾਰ ਤੇ ਫ਼ੌਜਾਂ ਸਮੇਤ ਤਲਾਬ ਦੇ ਕਿਨਾਰੇ ਉਤਰਿਆ। ਰਾਜੇ ਦੀਆਂ ਲੜਕੀਆਂ ਸੈਰ ਕਰਦੀਆਂ-ਕਰਦੀਆਂ ਇਸ ਰਿਖੀ ਦੇ ਪਾਸ ਜਾ ਪਹੁੰਚੀਆਂ ਤੇ ਇਸ ਦੀਆਂ ਅੱਖਾਂ ਵਿਚ ਸੂਲਾਂ ਖੋਭ ਦਿੱਤੀਆਂ, ਜਿਸ ਕਰਕੇ ਇਸ ਦੀਆਂ ਅੱਖਾਂ ਵਿੱਚੋਂ ਖ਼ੂਨ ਨਿਕਲ ਆਇਆ। ਉਹ ਸਾਰੀਆਂ ਲੜਕੀਆਂ ਡਰਦੀਆਂ ਭੱਜ ਗਈਆਂ ਤੇ ਜਾ ਕੇ ਆਪਣੇ ਪਿਤਾ ਨੂੰ ਦੱਸ ਦਿੱਤਾ ਕਿ ਸਾਥੋਂ ਇਹ ਗ਼ਲਤੀ ਹੋ ਗਈ ਹੈ। ਰਾਜਾ ਬਖ਼ਸ਼ਾਉਣ ਵਾਸਤੇ ਰਿਖੀ ਕੋਲ ਆਇਆ ਤੇ ਖਿਮਾ ਮੰਗਣ ਲੱਗਾ। ਰਿਖੀ ਰਾਜੇ ਦੀਆਂ ਲੜਕੀਆਂ ਦੇ ਸੁੰਦਰ ਸਰੂਪ ਦੇਖ ਕੇ ਮੋਹਿਤ ਹੋ ਗਿਆ ਤੇ ਉਸ ਨੇ ਕਿਹਾ ਕਿ ਰਾਜਨ! ਜੇ ਖਿਮਾ ਚਾਹੁੰਦਾ ਹੈਂ ਤਾਂ ਮੈਨੂੰ ਆਪਣੀ ਪੁੱਤਰੀ ਵਿਆਹ ਦਿਉ। ਰਾਜੇ ਨੇ ਕਿਹਾ ਕਿ ਰਿਖੀਵਰ! ਆਪ ਦਾ ਸਰੀਰ ਬਹੁਤ ਬਿਰਧ ਹੈ, ਇਹ ਕਿਵੇਂ ਹੋ ਸਕਦਾ ਹੈ ? ਜੇਕਰ ਤੁਹਾਡਾ ਸਰੀਰ ਜਵਾਨ ਹੁੰਦਾ ਤਾਂ ਮੈਂ ਲੜਕੀ ਦੇ ਦਿੰਦਾ। ਰਿਖੀ ਨੇ ਤਪੋ ਬਲ ਨਾਲ ਆਪਣਾ ਸੁੰਦਰ ਨੌਜਵਾਨ ਵਰਗਾ ਰੂਪ ਧਾਰ ਲਿਆ ਤੇ ਰਾਜੇ ਦੀਆਂ ਸਭ ਲੜਕੀਆਂ ਨੂੰ ਵਿਆਹ ਲਿਆ; ਜਿਨ੍ਹਾਂ ਦੀ ਗਿਣਤੀ ਵਿਸ਼ਿਸ਼ਟ ਪੁਰਾਣ ਵਿਚ ਇਕ ਸੌ ਲਿਖੀ ਹੈ। ਇਉਂ ਵੱਡੇ-ਵੱਡੇ ਤਪੱਸਵੀਆਂ ਨੂੰ ਵੀ ਇਸ ਕਾਮ ਨੇ ਕੇਸਾਂ ਤੋਂ ਫੜ ਕੇ ਭਾਵ ਉੱਚੀਆਂ ਅਵਸਥਾਵਾਂ ਵਿਚ ਪਹੁੰਚੇ ਹੋਇਆਂ ਅਰਥਾਤ ਕਈ ਕਈ ਵਰ੍ਹਿਆਂ ਤੋਂ ਸਮਾਧੀ ਵਿਚ ਬੈਠੇ ਹੋਇਆਂ ਨੂੰ ਪਟਕਾ ਕੇ ਮਾਰਨਾ ਕੀਤਾ ਹੈ।

## ਕ੍ਰੋਧੁ ਖੰਡਿ ਪਰਚੰਡਿ; ਲੋਭੁ ਅਪਮਾਨ ਸਿਉ ਝਾੜ੍ਹਉ ॥

ਹੇ ਸਤਿਗੁਰੂ ਜੀ! ਆਪ ਜੀ ਨੇ ਪਰਚੰਡਿ = ਤਿੱਖੇ ਕ੍ਰੋਧ = ਗ਼ੁੱਸੇ ਨੂੰ ਖੰਡਿ = ਟੁਕੜੇ-ਟੁਕੜੇ ਕਰ ਦਿੱਤਾ ਹੈ **ਵਾ:** ਕ੍ਰੋਧ ਨੂੰ ਗਿਆਨ ਰੂਪੀ ਖੰਡੇ ਨਾਲ (ਪਰ + ਚੰਡਿ) ਪਰ = ਵਿਸ਼ੇਸ਼ ਕਰਕੇ ਚੰਡਿ = ਚੰਡਨਾ, ਨਾਸ਼ ਕੀਤਾ

ਹੈ ਅਤੇ ਪਦਾਰਥਾਂ ਦੇ ਲੋਭੁ = ਲਾਲਚ ਨੂੰ ਵੀ ਅਪਮਾਨ = ਨਿਰਾਦਰੀ ਦੇ ਸਿਉ = ਨਾਲ ਆਪਣੇ ਅੰਦਰੋਂ **ਵਾ:** ਸਿੱਖਾਂ ਦੇ ਅੰਦਰੋਂ ਝਾੜ੍ਉ = ਝਾੜ, ਪਿਛੋੜ ਦਿੱਤਾ ਹੈ, **ਵਾ:** ਝਾੜਿਆ ਹੈ

**ਸਾਖੀ—ਕਰੋਧ ਦੇ ਪ੍ਰਥਾਏ :** ਇਕ ਦੁਰਬਾਸ਼ਾ ਰਿਖੀ ਹੋਇਆ ਹੈ ਜਿਸ ਦਾ ਸੁਭਾਅ ਬੜਾ ਕਰੋਧੀ ਸੀ। ਉਸ ਦੇ ਘਰਵਾਲੀ ਪਰਜਾਪਤ ਦੀ ਲੜਕੀ ਸੀ। ਇਕ ਦਿਨ ਕ੍ਰੋਧਿਤ ਹੋ ਕੇ ਸਰਾਪ ਦੇਣ ਲੱਗਾ ਤਾਂ ਪਰਜਾਪਤ ਕਹਿਣ ਲੱਗਾ ਕਿ ੧੦੦ ਗੁਨਾਹ ਮੇਰੀ ਲੜਕੀ ਦੇ ਮੁਆਫ਼ ਕਰ ਦੇਣਾ। ਦੁਰਬਾਸ਼ਾ ਕਹਿਣ ਲੱਗਾ ਕਿ ਸੌ ਗਿਣਦਾ ਰਹਾਂਗਾ। ਜੇ ਸੌ ਤੋਂ ਵੱਧ ਹੋ ਗਿਆ ਤਾਂ ਸਰਾਪ ਦੇਵਾਂਗਾ। ਲੜਕੀ ਸੌ ਗ਼ਲਤੀਆਂ ਕਰ ਬੈਠੀ ਅਤੇ ਇਕ ਹੋਰ ਗ਼ਲਤੀ ਕੀਤੀ ਤਾਂ ਉਸੇ ਵੇਲੇ ਭਸਮ ਕਰ ਦਿੱਤੀ। ਪਰਜਾਪਤ ਕਹਿਣ ਲੱਗਾ ਕਿ ਰਿਖੀ ਹੋ ਕੇ ਵੀ ਤੂੰ ਐਡਾ ਕ੍ਰੋਧੀ ਹੈਂ। ਤੇਰੀ ਵੀ ਨਿਰਾਦਰੀ ਹੋਵੇ। ਦੁਰਬਾਸ਼ਾ ਰਿਖੀ ਭਾਵੇਂ ਕ੍ਰਿਸ਼ਨ ਜੀ ਦਾ ਗੁਰੂ ਸੀ, ਭਾਵੇਂ ਨਿਰਾਹਾਰੀ ਰਹਿ ਕੇ ਜਮੁਨਾ ਨਦੀ ਸੁਕਾ ਦਿੱਤੀ ਸੀ ਪਰ ਫੇਰ ਵੀ ਕ੍ਰੋਧ ਦੇ ਪ੍ਰਤਾਪ ਕਰਕੇ ਇਸ ਨੇ ੫੬ ਕ੍ਰੋੜ ਯਾਦਵਾਂ ਨੂੰ ਸਰਾਪ ਦੇ ਕੇ ਮਾਰਿਆ ਸੀ। ਅੰਬਰੀਕ ਰਾਜੇ ਦਾ ਬੜਾ ਪ੍ਰਤਾਪ ਸੀ। ਦੁਰਬਾਸ਼ਾ ਰਿਖੀ ਕਹਿਣ ਲੱਗਾ—ਨਾਲੇ ਰਾਜ ਕਰਦਾ ਹੈ ਪਰ ਫੇਰ ਵੀ ਪ੍ਰਤਾਪ ਰਿਖੀਆਂ ਨਾਲੋਂ ਜ਼ਿਆਦਾ ਹੈ। ਅੰਬਰੀਕ ਨੇ ਵਰਤ ਖੋਲ੍ਹਣਾ ਸੀ, ਇਹ ਉਸ ਸਮੇਂ ਨਹੀਂ ਗਿਆ। ਨਦੀ ਵਿਚ ਹੀ ਨਹਾਉਂਦਾ ਰਿਹਾ ਪਰੰਤੂ ਜਦੋਂ ਅੱਧੀ ਰਾਤ ਪਈ ਤਾਂ ਅੰਬਰੀਕ ਨੇ ਚਰਣੋਧਕ ਲੈ ਕੇ ਵਰਤ ਖੋਲ੍ਹ ਲਿਆ। ਦੁਰਬਾਸ਼ਾ ਰਿਖੀ ਜਦੋਂ ਉਸ ਨੂੰ ਸਰਾਪ ਦੇਣ ਲੱਗਾ ਤਾਂ ਉਹ ਕਹਿਣ ਲੱਗਾ ਕਿ ਮੈਂ ਤਾਂ ਗੁਨਾਹਾਂ ਦਾ ਭਰਿਆ ਹੋਇਆ ਹਾਂ। ਮੇਰੇ ਤੋਂ ਕਿਹੜਾ ਔਗੁਣ ਹੋ ਗਿਆ ? ਉਸ ਵਕਤ ਸੁਦਰਸ਼ਨ ਚੱਕਰ ਦੁਰਬਾਸ਼ਾ ਦੇ ਆਲੇ-ਦੁਆਲੇ ਅੱਗ ਦੀ ਲਾਟ ਵਾਂਗੂੰ ਘੁੰਮਣ ਲੱਗਾ। ਦੁਰਬਾਸ਼ਾ ਦੇਵਤਿਆਂ ਕੋਲ ਗਿਆ ਤਾਂ ਉਨ੍ਹਾਂ ਨੇ ਬ੍ਰਹਮਾ ਕੋਲ ਭੇਜ ਦਿੱਤਾ। ਬ੍ਰਹਮਾ ਜੀ ਨੇ ਕਿਹਾ ਕਿ ਸੰਤਾਂ ਦੇ ਸਰਾਪਿਆਂ ਨੂੰ ਮੈਂ ਨਹੀਂ ਰੱਖ ਸਕਦਾ। ਫੇਰ ਸ਼ਿਵ ਜੀ ਕੋਲ ਗਿਆ ਤਾਂ ਸ਼ਿਵ ਜੀ ਨੇ ਕਹਿ ਦਿੱਤਾ ਕਿ ਛੇਤੀ ਚਲੇ ਜਾਉ, ਕਿਤੇ ਕੈਲਾਸ਼ ਪਰਬਤ ਨੂੰ ਅੱਗ ਨਾ ਲੱਗ ਜਾਵੇ। ਫੇਰ ਵਿਸ਼ਨੂੰ ਜੀ ਕੋਲ ਗਿਆ ਤਾਂ ਵਿਸ਼ਨੂੰ ਜੀ ਨੇ ਕਿਹਾ ਕਿ ਅੰਬਰੀਕ ਦੀ ਸ਼ਰਨ ਵਿਚ ਜਾ, ਉਹੋ ਹੀ ਰੱਖ ਸਕਦਾ ਹੈ। ਫੇਰ ਅੰਬਰੀਕ ਦੀ ਸ਼ਰਨ ਪਿਆ ਤਾਂ ਉਸ ਨੇ ਛੁਡਾਇਆ। ਕਹਿਣ ਤੋਂ ਭਾਵ ਕ੍ਰੋਧ ਦੇ ਕਾਰਨ ਦੁਰਬਾਸ਼ਾ ਨੂੰ ਕਿਤੇ ਵੀ ਜਗ੍ਹਾ ਨਹੀਂ ਮਿਲੀ।

**ਸਾਖੀ—ਲੋਭ ਦੇ ਪ੍ਰਥਾਇ - ਪਾਪ ਦਾ ਬਾਪ ਕੌਣ ਹੈ ? :** ਇਕ ਰਾਜੇ ਦੀ ਸਭਾ ਵਿਚ ਪੰਡਤ ਕਥਾ ਕਰਦਾ ਸੀ। ਇਕ ਹੋਰ ਪੰਡਤ ਸੀ ਜੋ ਇਸ ਨੂੰ ਈਰਖਾ ਕਰਕੇ ਕਢਵਾਉਣਾ ਚਾਹੁੰਦਾ ਸੀ। ਉਸ ਪੰਡਤ ਨੇ ਰਾਜੇ ਦੀ ਸਭਾ ਵਿਚ ਜਾ ਕੇ ਕਿਹਾ ਕਿ ਹੇ ਰਾਜਨ! ਜੋ ਪੰਡਤ ਆਪ ਜੀ ਦੀ ਸਭਾ ਵਿਚ ਕਥਾ ਕਰਦਾ ਹੈ, ਉਹ ਵਿਦਵਾਨ ਨਹੀਂ, ਕੇਵਲ ਆਪ ਨੂੰ ਧੋਖਾ ਦੇ ਰਿਹਾ ਹੈ। ਜੇ ਤੁਸੀਂ ਉਸ ਦੀ ਵਿਦਵਤਾ ਪਰਖਣੀ ਚਾਹੁੰਦੇ ਹੋ ਤਾਂ ਇਨ੍ਹਾਂ ਪੰਜਾਂ ਸਵਾਲਾਂ ਦਾ ਜਵਾਬ ਉਸ ਪਾਸੋਂ ਪੁੱਛਣਾ ਕਰੋ : ੧. ਇਥੇ ਕਿਹੜਾ ਦੁਖੀ ਹੈ ਅਤੇ ਅੱਗੇ ਪਰਲੋਕ ਵਿਚ ਕਿਹੜਾ ਦੁਖੀ ਹੋਵੇਗਾ ? ੨. ਇਥੇ ਕਿਹੜਾ ਸੁਖੀ ਹੈ ਅਤੇ ਅੱਗੇ ਕਿਹੜਾ ਦੁਖੀ ਹੋਵੇਗਾ ? ੩. ਇਥੇ ਕਿਹੜਾ ਦੁਖੀ ਹੈ ਅਤੇ ਕਿਹੜਾ ਸੁਖੀ ਹੋਵੇਗਾ ? ੪. ਇਥੇ ਕਿਹੜਾ ਸੁਖੀ ਹੈ ਅਤੇ ਅੱਗੇ ਕਿਹੜਾ ਸੁਖੀ ਹੋਵੇਗਾ ? ੫. ਪਾਪ ਦਾ ਬਾਪ ਕੌਣ ਹੈ ? ਰਾਜੇ ਨੇ ਉਸ ਈਰਖਾਲੂ ਪੰਡਤ ਦੀ ਗੱਲ ਮੰਨ ਕੇ ਆਪਣੇ ਪੰਡਤ ਪਾਸੋਂ ਇਹ ਪੰਜ ਪ੍ਰਸ਼ਨ ਪੁੱਛੇ। ਰਾਜ ਪੰਡਤ ਨੇ ਸੋਚਿਆ ਕਿ ਕਿਸੇ ਨੇ ਈਰਖਾ ਕੀਤੀ ਹੈ। ਚੰਗੀ ਰੋਜ਼ੀ ਰੋਟੀ ਲੱਗੀ ਸੀ। ਚੰਗਾ ਗੁਜ਼ਾਰਾ ਚੱਲ ਰਿਹਾ ਸੀ। ਮੈਨੂੰ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਨਹੀਂ ਆਉਣਾ, ਇਸ ਕਰਕੇ ਰਾਜੇ ਨੇ ਕਥਾ ਕਰਨ ਤੋਂ ਹਟਾ ਦੇਣਾ ਹੈ। ਇਸ ਤਰ੍ਹਾਂ ਸੋਚ ਕੇ ਪੰਡਤ ਨੇ ਰਾਜੇ ਪਾਸੋਂ ਅੱਠ ਦਿਨਾਂ ਦੀ ਮੋਹਲਤ ਮੰਗ ਲਈ। ਘਰ ਵਿਚ ਜਾ ਕੇ ਰੋਟੀ ਨਹੀਂ ਖਾਧੀ ਅਤੇ ਨਾ ਹੀ ਪਾਣੀ ਪੀਣਾ ਕੀਤਾ। ਹਰ ਵਕਤ ਉਦਾਸ ਹੀ ਰਹਿੰਦਾ, ਉੱਤਰ ਕੋਈ ਵੀ ਨਹੀਂ ਫੁਰਦਾ। ਰਾਜ ਪੰਡਤ ਦੀ ਲੜਕੀ ਨੇ ਪਿਤਾ ਦੀ ਐਸੀ ਹਾਲਤ ਵੇਖ ਕੇ ਉਦਾਸੀ ਦਾ ਕਾਰਨ ਪੁੱਛਿਆ ਤਾਂ ਪੰਡਤ ਨੇ ਸਭ ਕੁਝ ਦੱਸ ਦਿੱਤਾ। ਲੜਕੀ ਬਹੁਤ ਸਿਆਣੀ ਤੇ ਵਿਦਵਾਨ ਸੀ। ਪੰਡਤ ਨੂੰ ਹੌਂਸਲਾ ਦਿੱਤਾ ਕਿ ਇਹ ਤਾਂ ਕੁਝ ਵੀ ਗੱਲ ਨਹੀਂ ਹੈ। ਰਾਜੇ ਦੀ ਸਭਾ ਵਿਚ

ਮੈਂ ਇਸ ਦਾ ਉੱਤਰ ਦੇਵਾਂਗੀ। ਪੰਡਤ ਨੂੰ ਕੁਝ ਧੀਰਜ ਹੋਈ। ਲੜਕੀ ਨੇ ਸੋਚ ਕੇ ਉੱਤਰ ਦੇਣ ਦੀ ਸਕੀਮ ਬਣਾਈ ਤੇ ਇਕ ਗ਼ਰੀਬ ਲੱਕੜਹਾਰਾ ਤਿਆਰ ਕੀਤਾ, ਦੂਜੀ ਵੇਸਵਾ ਤੇ ਤੀਜੇ ਇਕ ਮਹਾਤਮਾ ਨੂੰ ਬੇਨਤੀ ਕੀਤੀ ਕਿ ਮਹਾਰਾਜ! ਫਲਾਣੇ ਦਿਨ ਤੁਸੀਂ ਰਾਜੇ ਦੀ ਸਭਾ ਵਿਚ ਮੇਰੀ ਬੇਨਤੀ ਮੰਨ ਕੇ ਦਰਸ਼ਨ ਦੇਣੇ, ਚੌਥਾ ਸ਼ਾਹੂਕਾਰ ਤਿਆਰ ਕੀਤਾ। ਜਦੋਂ ਮੋਹਲਤ ਪੂਰੀ ਹੋ ਗਈ ਤਾਂ ਰਾਜ ਪੰਡਤ ਦੀ ਲੜਕੀ ਆਪਣੇ ਪਿਤਾ ਨਾਲ ਰਾਜ ਦਰਬਾਰ ਨੂੰ ਚੱਲ ਪਈ। ਜਿਸ ਪੰਡਤ ਨੇ ਪੰਜ ਪ੍ਰਸ਼ਨ ਰਾਜੇ ਨੂੰ ਦੱਸੇ ਸਨ, ਉਸ ਨੂੰ ੫੦੦ ਰੁਪਏ ਦਾ ਲਾਲਚ ਦੇ ਕੇ ਇਕ ਮਰਿਆ ਹੋਇਆ ਕਤੂਰਾ ਰੇਸ਼ਮੀ ਕੱਪੜੇ ਵਿਚ ਲਪੇਟ ਕੇ ਕੱਛ ਵਿਚ ਚੁਕਾ ਦਿੱਤਾ, ਪਰ ਪੰਡਤ ਨੂੰ ਪਤਾ ਨਾ ਲੱਗਣ ਦਿੱਤਾ ਕਿ ਇਸ ਕੱਪੜੇ ਵਿਚ ਕੀ ਹੈ। ਪੰਡਤ ਨੇ ੫੦੦ ਰੁਪਏ ਦੇ ਲੋਭ ਕਰਕੇ ਪੁੱਛਿਆ ਹੀ ਨਾ ਕਿ ਇਸ ਵਿਚ ਕੀ ਹੈ? ਜਦੋਂ ਲੜਕੀ ਇਨ੍ਹਾਂ ਪੰਜਾਂ (ਲੱਕੜਹਾਰਾ, ਵੇਸਵਾ, ਸ਼ਾਹੂਕਾਰ, ਸੰਤ ਤੇ ਈਰਖਾਲੂ ਪੰਡਤ) ਸਮੇਤ ਆਪਣੇ ਪਿਤਾ ਨੂੰ ਨਾਲ ਲੈ ਕੇ ਰਾਜੇ ਦੀ ਸਭਾ ਵਿਚ ਪਹੁੰਚੀ ਤਾਂ ਰਾਜੇ ਨੇ ਫਿਰ ਉਹੀ ਪ੍ਰਸ਼ਨ ਪੁੱਛਣਾ ਕੀਤੇ: ੧. ਇਥੇ ਕਿਹੜਾ ਦੁਖੀ ਹੈ ਅਤੇ ਅੱਗੇ ਪਰਲੋਕ ਵਿਚ ਕੌਣ ਦੁਖੀ ਹੋਵੇਗਾ? ਤਾਂ ਲੱਕੜਹਾਰਾ ਖੜਾ ਕਰ ਦਿੱਤਾ ਅਤੇ ਸਮਝਾਇਆ ਕਿ ਇਹ ਵਿਚਾਰਾ ਗ਼ਰੀਬ ਇਥੇ ਵੀ ਦੁਖੀ ਹੈ ਅਤੇ ਪਰਲੋਕ ਵਿਚ ਵੀ ਦੁਖੀ ਹੋਵੇਗਾ ਕਿਉਂਕਿ ਪੁੰਨ ਦਾਨ ਅਤੇ ਨਾਮ ਸਿਮਰਨ ਨਹੀਂ ਕਰਦਾ। ੨. ਇਥੇ ਕਿਹੜਾ ਸੁਖੀ ਹੈ ਅਤੇ ਅੱਗੇ ਕਿਹੜਾ ਦੁਖੀ ਹੈ? ਤਾਂ ਲੜਕੀ ਨੇ ਉੱਤਰ ਦੇਣ ਲਈ ਵੇਸਵਾ ਅੱਗੇ ਖੜ੍ਹੀ ਕਰ ਦਿੱਤੀ ਅਤੇ ਦੱਸਿਆ ਕਿ ਇਹ ਇਥੇ ਵਿਕਾਰ ਭੋਗਦੀ ਹੈ ਤੇ ਸੁਖੀ ਹੈ ਤੇ ਪੈਸਾ ਵੀ ਬਹੁਤ ਹੈ ਇਸ ਲਈ ਸੁਖੀ ਹੈ ਪਰ ਜਦੋਂ ਅੱਗੇ ਪਰਲੋਕ ਵਿਚ ਜਾ ਕੇ ਆਪਣੇ ਪਾਪਾਂ ਕਰਕੇ ਨਰਕਾਂ ਵਿਚ ਪਵੇਗੀ ਤਾਂ ਦੁਖੀ ਹੋਵੇਗੀ। ੩. ਇਥੇ ਕਿਹੜਾ ਦੁਖੀ ਹੈ ਅਤੇ ਅੱਗੇ ਕੌਣ ਸੁਖੀ ਹੋਵੇਗਾ? ਤਾਂ ਲੜਕੀ ਨੇ ਮਹਾਂਪੁਰਸ਼ਾਂ ਵੱਲ ਇਸ਼ਾਰਾ ਕੀਤਾ ਅਤੇ ਉੱਤਰ ਦਿੱਤਾ ਕਿ ਹੇ ਰਾਜਨ! ਐਸੇ ਸੰਤ ਮਹਾਂਪੁਰਸ਼ ਇਸ ਸੰਸਾਰ ਵਿਚ ਆਪਣੇ ਸਰੀਰ ਨੂੰ ਕਸ਼ਟ ਅਤੇ ਦੁੱਖ ਦੇ ਕੇ ਤਪੱਸਿਆ ਕਰਦੇ ਹਨ ਪਰ ਅੱਗੇ ਪਰਲੋਕ ਵਿਚ ਇਨ੍ਹਾਂ ਨੂੰ ਸੁੱਖ ਮਿਲੇਗਾ।

੪. ਇਥੇ ਕਿਹੜਾ ਸੁਖੀ ਹੈ ਤੇ ਅੱਗੇ ਕਿਸ ਨੂੰ ਸੁਖ ਮਿਲੇਗਾ? ਤਾਂ ਪੰਡਤ ਦੀ ਲੜਕੀ ਨੇ ਉੱਤਰ ਦਿੱਤਾ ਕਿ ਇਸ ਸ਼ਾਹੂਕਾਰ ਪਾਸ ਬਹੁਤ ਧਨ ਹੋਣ ਕਰਕੇ ਇਹ ਇਥੇ ਵੀ ਸੁਖੀ ਹੈ ਅਤੇ ਧਨ ਕਰਕੇ ਬਹੁਤ ਪੁੰਨ ਦਾਨ ਵੀ ਕਰਦਾ ਹੈ ਜਿਸ ਕਰਕੇ ਅੱਗੇ ਵੀ ਸੁਖੀ ਰਹੇਗਾ। ੫. ਪਾਪ ਦਾ ਬਾਪ ਕੌਣ ਹੈ? ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਲੜਕੀ ਨੇ ਈਰਖਾਲੂ ਪੰਡਤ ਨੂੰ ਕਿਹਾ ਕਿ ਪੰਡਤ ਜੀ! ਆਪਣੀ ਕੱਛ ਵਿੱਚੋਂ ਮਰਿਆ ਹੋਇਆ ਕਤੂਰਾ ਕੱਢ ਦਿਉ ਜਿਹੜਾ ਤੁਸੀਂ ੫੦੦ ਰੁਪਏ ਦੇ ਲਾਲਚ ਵਿਚ ਆ ਕੇ ਬਿਨਾਂ ਦੇਖੇ ਤੋਂ ਚੁੱਕ ਲਿਆ ਸੀ। ਇਹ ਲੋਭ ਹੀ ਪਾਪਾਂ ਦਾ ਪਿਤਾ ਹੈ। ਉਸ ਪੰਡਤ ਦੀ ਹਾਰ ਹੋਈ। ਸੋ ਐਸਾ ਪਾਪਾਂ ਨੂੰ ਜਨਮ ਦੇਣ ਵਾਲਾ ਜੋ ਲੋਭ ਹੈ, ਉਹ ਵੀ ਨਾਸ਼ ਕਰ ਦਿੱਤਾ ਹੈ।

## ਜਨਮੁ ਕਾਲੁ ਕਰ ਜੋੜਿ; ਹੁਕਮੁ ਜੋ ਹੋਇ ਸੁ ਮੰਨੈ ॥

ਹੇ ਗੁਰੂ ਜੀ! ਜਨਮੁ = ਜੰਮਣਾ ਤੇ ਕਾਲੁ = ਮਰਨਾ **ਵਾ:** ਜਨਮ ਤੇ ਮਰਨ ਦਾ ਕਾਲੁ = ਸਮਾਂ ਇਹ ਦੋਵੇਂ ਕਰ = ਹੱਥ ਜੋੜ ਕੇ ਆਪ ਜੀ ਦੇ ਦਰ ਉੱਤੇ ਖੜੇ ਹਨ ਅਤੇ ਜੋ = ਜਿਹੜਾ ਵੀ ਆਪ ਜੀ ਦਾ ਹੁਕਮ ਹੋਇ = ਹੁੰਦਾ ਹੈ, ਸੁ = ਉਸ ਨੂੰ ਮੰਨੈ = ਮੰਨਦੇ ਹਨ।

## ਭਵ ਸਾਗਰੁ ਬੰਧਿਅਉ; ਸਿਖ ਤਾਰੇ ਸੁ ਪ੍ਰਸੰਨੈ ॥

ਹੇ ਸਤਿਗੁਰੂ ਜੀ! ਆਪ ਜੀ ਨੇ ਭਾਵ = ਸੰਸਾਰ ਸਾਗਰੁ = ਸਮੁੰਦ੍ਰ ਤੋਂ ਪਾਰ ਲੰਘਣ ਲਈ ਨਾਮ ਰੂਪੀ ਪੁਲ ਬੰਧਿਅਉ = ਬੰਨ੍ਹਿਆ ਹੈ, ਜਿਨ੍ਹਾਂ ਉੱਤੇ ਆਪ ਜੀ ਸੁ = ਭਲੀ ਪ੍ਰਕਾਰ ਪ੍ਰਸੰਨੈ = ਪ੍ਰਸੰਨ ਹੁੰਦੇ ਹੋ, ਉਨ੍ਹਾਂ ਸਿੱਖਾਂ ਨੂੰ ਤਾਰੇ = ਤਾਰ ਦਿੰਦੇ ਹੋ **ਵਾ:** ਉਨ੍ਹਾਂ ਦੇ ਜੀਵਨ ਹੋਰਨਾਂ ਨੂੰ ਤਾਰਨ ਵਾਲੇ ਬਣਾ ਦਿੱਤੇ ਹਨ।

## ਸਿਰਿ ਆਤ ਪਤੁ ਸਚੌ ਤਖਤੁ; ਜੋਗ ਭੋਗ ਸੰਜੁਤੁ ਬਲਿ ॥

ਆਪ ਜੀ ਦੇ ਸਿਰਿ = ਸੀਸ ਉੱਤੇ ਆਤ = ਚੌਰ ਤੇ ਪਤੁ = ਛਤਰ ਝੂਲਦਾ ਹੈ **ਵਾ:** ਸੀਸ ਉੱਤੇ ਆਤਪਤੁ = ਛਤ੍ਰ ਝੂਲਦਾ ਹੈ **ਵਾ:** ਆਪ ਜੀ ਦੇ ਸੀਸ ਉੱਤੇ ਜੱਸ ਰੂਪੀ ਛਤਰ ਸ਼ੋਭ ਰਿਹਾ ਹੈ, ਆਪ ਜੀ ਗੁਰਤਾ ਗੱਦੀ ਰੂਪ ਸਚੌ = ਸੱਚੇ ਤਖਤੁ = ਸਿੰਘਾਸਨ 'ਤੇ ਬਿਰਾਜਮਾਨ ਹੋ, ਆਪ ਜੀ ਦੇ ਸਿਰ ਉੱਤੇ ਗੁਰਤਾ ਗੱਦੀ ਰੂਪ ਸੱਚੇ ਤਖ਼ਤ ਦਾ ਆਤਪਤੁ = ਛਤਰ ਹੈ, ਇਹ ਗੁਰਤਾਗੱਦੀ ਦੇ ਚਿੰਨ੍ਹ ਵੀ ਹਨ ਜੋ ਆਦਿ ਗੁਰਾਂ ਤੋਂ ਮਰਿਆਦਾ ਚੱਲੀ ਆ ਰਹੀ ਹੈ।

**ਵਾ:** ਆਪ ਜੀ ਦਾ ਸਤਿਸੰਗਤ, ਸਰੂਪ ਰੂਪੀ ਸੱਚਾ ਤਖ਼ਤ ਹੈ ਅਤੇ ਆਪ ਜੀ ਜੋਗ ਭੋਗ ਦੇ ਬਲ ਸੰਜੁਤ = ਸੰਯੁਕਤ ਹੋ **ਵਾ:** ਜੋਗ ਬਲ ਅਤੇ ਭੋਗ ਭਾਵ ਗ੍ਰਿਹਸਤ ਆਦਿ ਦੇ ਵੀ ਸੰਯੁਕਤ ਹੋ **ਵਾ:** ਆਪ ਜੀ ਰਾਜ ਜੋਗ ਦੇ ਸੰਯੁਕਤ ਹੋ, ਭੋਗ = ਪਦਾਰਥਾਂ ਵਿਚ ਰਹਿੰਦੇ ਹੋਏ ਪਦਾਰਥਾਂ ਤੋਂ ਨਿਰਲੇਪ ਹੋ, ਅਤਿਅੰਤ ਬਲੀ ਹੋ।

**ਅਥਵਾ** ਹੇ ਗੁਰੂ ਜੀ! ਆਪ ਜੀ ਸਾਰਿਆਂ ਦੇ ਸਿਰਿ = ਸ਼ਿਰੋਮਣੀ ਹੋ, ਆਪ ਜੀ ਦਾ ਜੱਸ ਰੂਪ **ਵਾ:** ਹੁਕਮ ਰੂਪੀ ਚੌਰ ਤੇ ਪ੍ਰਤਾਪ ਰੂਪੀ ਛਤਰ ਸਾਰੇ ਸੰਸਾਰ ਵਿਚ ਝੂਲ ਰਿਹਾ ਹੈ, ਆਪ ਜੀ ਭੋਗ = ਪਦਾਰਥਾਂ ਦੇ ਹੁੰਦਿਆਂ ਵੀ ਸੱਚ ਸਰੂਪ ਨਾਲ ਜੋਗ = ਜੁੜੇ ਰਹਿੰਦੇ ਹੋ ਅਤੇ ਆਪ ਜੀ ਸੰਜੁਤੁ = ਸਹਿਤ ਬਿਬੇਕ ਰੂਪੀ ਬਲ ਦੇ ਹੋ **ਵਾ:** ਦੈਵੀ ਸੰਪਦਾ ਰੂਪੀ ਬਲਿ = ਫ਼ੌਜ ਦੇ ਸਹਿਤ ਹੋ **ਵਾ:** ਜੋ ਭੋਗ ਭਾਵ ਗ੍ਰਿਹਸਥੀ ਪੁਰਖ ਹਨ, ਉਨ੍ਹਾਂ ਨੂੰ ਤੁਸੀਂ ਵਾਹਿਗੁਰੂ ਦੇ ਸਰੂਪ ਵਿਚ ਜੋਗ = ਜੋੜ ਦਿੰਦੇ ਹੋ, ਭਾਵ ਗ੍ਰਿਹਸਥ ਵਿਚ ਰਹਿੰਦਿਆਂ ਗਿਆਨ ਦੀ ਦਾਤ ਦੇ ਕੇ ਰਾਜ ਜੋਗ ਬਖ਼ਸ਼ਿਆ ਹੈ। ਆਪ ਜੀ ਸਿੱਖਾਂ ਨੂੰ ਸਹਿਤ ਬਿਬੇਕ ਰੂਪੀ ਬਲ ਦੇ ਕਰ ਦਿੰਦੇ ਹੋ।

## ਗੁਰ ਰਾਮਦਾਸ ਸਚੁ ਸਲ੍ਯ ਭਣਿ; ਤੂ ਅਟਲੁ ਰਾਜਿ ਅਭਗੁ ਦਲਿ ॥੧॥

ਸਲ੍ਯ ਨਾਮੇ ਭੱਟ ਇਹ ਸਚੁ = ਸੱਚੀ ਗੱਲ ਭਣਿ = ਉਚਾਰਨ ਕਰਦਾ ਹੈ ਕਿ ਹੇ ਸੱਚੇ ਗੁਰੂ ਰਾਮਦਾਸ ਸਾਹਿਬ ਜੀ! ਤੂ = ਆਪ ਜੀ ਅਟਲੁ = ਟਲਣ ਤੋਂ ਰਹਿਤ ਰਾਜ ਕਰ ਰਹੇ ਹੋ **ਵਾ:** ਆਪ ਜੀ ਗੁਰਤਾ ਗੱਦੀ ਰੂਪੀ ਅਟੱਲ ਰਾਜ 'ਤੇ ਇਸਥਿਤ ਹੋ **ਵਾ:** ਆਪ ਜੀ ਅਟੱਲ ਸਰੂਪ ਰੂਪੀ ਰਾਜ ਵਾਲੇ ਹੋ, ਆਪ ਜੀ ਦਾ ਸਿੱਖੀ ਸੇਵਕੀ ਰੂਪੀ **ਵਾ:** ਸ਼ੁੱਭ ਗੁਣਾਂ ਰੂਪੀ ਦਲ ਅਭਗੁ = ਦੌੜਨ ਤੋਂ ਰਹਿਤ ਹੈ **ਵਾ:** ਦੈਵੀ ਸੰਪਦਾ ਦਾ ਦਲ ਅਜਿੱਤ ਹੈ ॥੧॥

## ਤੂ ਸਤਿਗੁਰੁ ਚਹੁ ਜੁਗੀ; ਆਪਿ ਆਪੇ ਪਰਮੇਸਰੁ ॥

ਹੇ ਸਤਿਗੁਰੂ ਰਾਮਦਾਸ ਸਾਹਿਬ ਜੀ! ਤੂ = ਆਪ ਹੀ ਚਹੁ = ਚਾਰੇ ਜੁਗੀ = ਜੁਗਾਂ ਵਿਚ **ਵਾ:** ਚਾਰ ਯੁੱਗਾਂ ਵਾਲੇ ਸੰਸਾਰ ਵਿਚ ਆਪੇ ਆਪ ਹੀ ਪਰਮੇਸ਼ਰ = ਪ੍ਰਭੂ ਦਾ ਸਰੂਪ ਹੋ।

## ਸੁਰਿ ਨਰ ਸਾਧਿਕ ਸਿਧ; ਸਿਖ ਸੇਵੰਤ, ਧੁਰਹ ਧੁਰੁ ॥

ਸੁਰਿ = ਦੇਵਤੇ, ਨਰ = ਮਨੁੱਖ, ਸਾਧਿਕ = ਸਾਧਨਾ ਕਰਨ ਵਾਲੇ ਪੁਰਖ, ਚੌਰਾਸੀ ਸਿਧ ਅਤੇ ਸਿਖ = ਸਿੱਖਿਆ ਲੈਣ ਵਾਲੇ ਪ੍ਰੇਮੀ ਜਨ **ਵਾ:** ਸਿਖ ਸੇਵਕ ਆਦਿ ਸਾਰੇ ਹੀ ਧੁਰਹ ਧੁਰੁ = ਆਦਿ ਤੋਂ ਲੈ ਕੇ ਸਦਾ ਸਦਾ ਆਪ ਜੀ ਦਾ ਸੇਵੰਤ = ਸੇਵਨਾ, ਪੂਜਨ ਕਰਦੇ ਆ ਰਹੇ ਹਨ **ਵਾ:** ਆਪ ਜੀ ਦੇ ਉਪਦੇਸ਼ ਦੁਆਰਾ ਧੁਰੁ = ਮੁੱਢ ਰੂਪ ਪਰਮੇਸ਼ਰ ਨੂੰ ਧੁਰਹ = ਆਦੋਂ ਹੀ ਸੇਂਵਦੇ ਆ ਰਹੇ ਹਨ।

## ਆਦਿ ਜੁਗਾਦਿ ਅਨਾਦਿ; ਕਲਾ ਧਾਰੀ ਤ੍ਰਿਹੁ ਲੋਅਹ ॥

ਹੇ ਸਤਿਗੁਰੂ ਜੀ! ਆਪ ਜੀ ਆਦਿ ਜੁਗਾਦਿ = ਸਦਾ ਸਦਾ ਅਨਾਦਿ = ਅਨਾਦੀ ਸਰੂਪ ਹੋ (**ਵਾ:**

ਜੁਗਾਦਿ = ਜੁਗਾਂ ਆਦਿ ਦੇ ਰਚਣ ਤੋਂ ਪਹਿਲਾਂ ਵੀ ਆਪ ਜੀ ਵਿਆਪਕ, ਸਮਰੱਥ ਹੋ, ਹੁਣ ਜੁਗਾਂ ਆਦਿ ਦੇ ਵਿਚ ਵੀ ਆਪ ਜੀ ਵਿਆਪਕ, ਸਮਰੱਥ ਹੋ) ਪੁਨਾ ਆਪ ਜੀ ਨੇ ਤ੍ਰਿਹ = ਤਿੰਨਾਂ ਲੋਅਹ = ਲੋਕਾਂ ਵਿਚ ਆਪਣੀ ਕਲਾ = ਸ਼ਕਤੀ ਧਾਰੀ = ਧਾਰਨ ਕੀਤੀ ਹੋਈ ਹੈ **ਵਾ:** ਆਪ ਜੀ ਤਿੰਨਾਂ ਜਾਗਰਤ, ਸੁਪਨ, ਸੁਖੋਪਤ ਅਵਸਥਾ ਦੇ ਲੋਅਹ = ਪ੍ਰਕਾਸ਼ਤਾ ਰੂਪ ਹੋ **ਵਾ:** ਤਿੰਨਾਂ ਗੁਣਾਂ ਨੂੰ ਪ੍ਰਕਾਸ਼ਣ ਵਾਲੇ ਹੋ **ਵਾ:** ਤਿੰਨਾਂ ਲੋਕਾਂ ਨੂੰ ਪ੍ਰਕਾਸ਼ਣ ਵਾਲੇ ਹੋ।

## ਅਗਮ ਨਿਗਮ ਉਧਰਣ; ਜਰਾ ਜੰਮਿਹਿ ਆਰੋਅਹ ॥

ਹੇ ਸਤਿਗੁਰੂ ਜੀ! ਆਪ ਜੀ ਅਗਮ = ਸ਼ਾਸਤ੍ਰਾਂ ਤੇ ਨਿਗਮ = ਵੇਦਾਂ ਦਾ ਉਧਰਣ = ਉੱਧਾਰ ਕਰਨ ਵਾਲੇ ਹੋ **ਵਾ:** ਜੋ ਅਗਮ = ਸ਼ਾਸਤ੍ਰਾਂ ਤੇ ਨਿਗਮ = ਵੇਦਾਂ ਵਿਚ ਨਾਨਾ ਉਪਾਸ਼ਨਾ ਦੇ ਕਰਮ ਕਾਂਡ ਹਨ, ਉਨ੍ਹਾਂ ਕਰਮ ਕਾਂਡਾਂ ਤੋਂ ਸਿੱਖਾਂ ਨੂੰ ਬਚਾ ਕੇ ਭਗਤੀ ਵਿਚ ਲਾ ਕੇ ਉੱਧਾਰ ਕਰਨ ਵਾਲੇ ਹੋ ਅਤੇ ਆਪ ਜੀ ਜਰਾ = ਬੁਢੇਪੇ ਅਤੇ ਜੰਮਿਹਿ = ਜੰਮਣ ਆਦਿਕ ਦੇ ਦੁੱਖ ਆਦਿ ਇਨ੍ਹਾਂ ਸਾਰਿਆਂ ਸੁਭਾਵਾਂ ਤੇ ਆਰੋਅਹ = ਅਸਵਾਰ ਹੋ ਭਾਵ ਇਨ੍ਹਾਂ ਸੁਭਾਵਾਂ ਤੋਂ ਰਹਿਤ ਹੋ **ਵਾ:** ਆਪ ਜੀ (ਆ + ਰੋਅਹ) ਰੋਅਹ = ਗ਼ੁੱਸੇ ਵਾਲੇ ਸੁਭਾਅ ਤੋਂ ਆ = ਰਹਿਤ ਹੋ।

## ਗੁਰ ਅਮਰਦਾਸਿ ਥਿਰੁ ਥਪਿਅਉ; ਪਰਗਾਮੀ ਤਾਰਣ ਤਰਣ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪ ਜੀ ਨੂੰ ਗੁਰਤਾ ਗੱਦੀ ਤੇ ਥਿਰੁ = ਇਸਥਿਤ ਕਰਕੇ ਥਪਿਅਉ = ਸਥਾਪਤ ਕੀਤਾ ਹੈ, ਆਪ ਜੀ ਸੰਸਾਰ ਦੀ ਪਰਗਾਮੀ = ਗੰਮਤਾ ਤੋਂ ਪਰ੍ਹੇ ਹੋ **ਵਾ:** ਆਪ ਜੀ ਸੰਸਾਰ ਸਮੁੰਦ੍ਰ ਤੋਂ (ਪਰ + ਗਾਮੀ) ਪਰ = ਪਾਰ ਕਰਨ ਵਾਲੇ ਅਤੇ ਗਾਮੀ = ਗੰਮਤਾ ਤੋਂ ਪਰ੍ਹੇ ਹੋ ਅਤੇ ਜੀਵਾਂ ਨੂੰ ਤਾਰਨ ਵਾਸਤੇ ਤਰਣ = ਜਹਾਜ਼ ਰੂਪ ਹੋ।

## ਅਘ ਅੰਤਕ ਬਦੈ ਨ, ਸਲ੍ਯ ਕਵਿ; ਗੁਰ ਰਾਮਦਾਸ ਤੇਰੀ ਸਰਣ ॥੨॥੬੦॥

(ਦੂਸਰਾ ਪਾਠ 'ਅੰਤਕ ਬਦੈਨ', ਤੀਸਰਾ ਪਾਠ 'ਅੰਤ ਕਬ ਦੈਨ')

ਸੱਲ੍ਯ ਨਾਮੇ ਭੱਟ ਕਵਿ = ਕਵੀ ਕਥਨ ਕਰਦਾ ਹੈ ਕਿ ਹੇ ਗੁਰੂ ਰਾਮਦਾਸ ਜੀ! ਜੋ ਤੇਰੀ = ਤੁਹਾਡੀ ਸਰਣ = ਓਟ ਵਿਚ ਪੈਂਦੇ ਹਨ, ਉਹ ਅਘ = ਪਾਪ ਤੇ ਅੰਤਕ = ਧਰਮਰਾਜ ਨੂੰ ਕੁਝ ਵੀ ਬਦੈ = ਬਿਦਦੇ (ਮਿਥਦੇ), ਜਾਣਦੇ ਨ = ਨਹੀਂ ਹਨ **ਅਥਵਾ** ਸਲ੍ਯ ਨਾਮੇ ਭੱਟ ਕਵੀ ਕਥਨ ਕਰਦਾ ਹੈ ਕਿ ਹੇ ਗੁਰੂ ਜੀ! ਆਪ ਜੀ ਅਘ = ਪਾਪਾਂ ਦਾ ਅੰਤਕ = ਅੰਤ ਕਰਨ ਵਾਲੇ ਬਦੈਨ = ਕਹੀਦੇ ਹੋ **ਵਾ:** ਅਘ = ਪਾਪਾਂ ਦਾ ਅੰਤ = ਨਾਸ਼ ਕਰਨ ਵਾਲੇ ਤੇ ਕਬ = ਕਵਿਤਾ (ਬਾਣੀ) ਦੇ ਦੈਨ = ਦੇਣ ਵਾਲੇ ਹੋ, ਹੇ ਗੁਰੂ ਰਾਮਦਾਸ ਸਾਹਿਬ! ਦਾਸ ਤੇਰੀ ਓਟ ਵਿਚ ਆਇਆ ਹੈ, ਮੇਰੇ ਉੱਪਰ ਕਿਰਪਾ ਕਰੋ ॥੨॥੬੦॥

[ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਮਹਿਮਾ ਦੇ ਸਵਈਏ ਸਮਾਪਤੰ]

# ਸਵਈਏ ਮਹਲੇ ਪੰਜਵੇ ਕੇ ੫

('੫' ਅੰਕ ਨਾ ਬੋਲੋ)

## ੧ੴ ਸਤਿਗੁਰ ਪ੍ਰਸਾਦਿ ॥

ਅੱਗੇ ਭੱਟ ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਉਸਤਤੀ ਦੇ ਸਵਈਏ ਪਹਿਲਾਂ ਮੰਗਲ ਕਰਦਿਆਂ ਉਚਾਰਣ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਨੋਟ :** ਇਨ੍ਹਾਂ ਸਵਈਆਂ ਵਿਖੇ ੧੧ ਸਵਈਏ 'ਕਲ' ਨਾਮੇ ਭੱਟ ਦੇ ਹਨ ਅਤੇ ਇਕ ਛੇਵਾਂ ਸਵਈਆਂ 'ਕਲ ਸਹਾਰ' ਨਾਮੇ ਭੱਟ ਦਾ ਹੈ। 'ਕਲ' ਅਤੇ 'ਕਲਸਹਾਰ' ਨਾਮੇ ਦੋਨੋਂ ਭੱਟ ਰਿਗਬੇਦ ਦੇ ਅਵਤਾਰ ਹੋਣ ਕਰਕੇ ਸਕੇ ਭਾਈ ਹਨ। ਇਸ ਵਾਸਤੇ 'ਕਲ ਸਹਾਰ' ਨਾਮੇ ਭੱਟ ਦਾ ਵੱਖਰਾ ਅੰਕ ਨਹੀਂ ਲਗਾਇਆ।

ਇਹ ਗੱਲ ਭੀ ਜ਼ਰੂਰੀ ਚੇਤੇ ਰੱਖਣੀ ਕਿ ਨੌਂ ਸਵਈਏ ਇਕ ਚਾਲ ਦੇ ਹਨ, ਉਸ ਤੋਂ ਅਗਲੇ ਤਿੰਨ ਸਵਈਏ ਸੋਰਠੇ ਦੀ ਚਾਲ ਦੇ ਹਨ, ਇਸ ਵਾਸਤੇ ੯ ਅੰਕ ਮੁਕਾ ਕੇ ਅੱਗੋਂ ਨਵਾਂ ਅੰਕ ੧-੨-੩ ਸ਼ੁਰੂ ਕਰ ਦਿੱਤਾ ਹੈ।

ਪ੍ਰੰਤੂ ਨੌਂ ਸਵਈਏ ਤੇ ਤਿੰਨ ਸੋਰਠੇ ਇਹ ਕੁਲ ਬਾਰਾਂ ਸਵਈਏ ਹਨ। ਬਾਰਾਂ ਤੋਂ ਅਗਲੇ ੭ ਸਵਈਏ ਮਥਰਾ ਭੱਟ ਦੇ ਹਨ, ਉਸ ਤੋਂ ਅਗਲੇ ਦੋ ਸਵਈਏ ਹਰਬੰਸ ਭੱਟ ਦੇ ਹਨ, ਕੁੱਲ ੨੧ ਸਵਈਏ ਹਨ।

## ਸਿਮਰੰ ਸੋਈ ਪੁਰਖੁ; ਅਚਲੁ ਅਬਿਨਾਸੀ ॥

ਹੇ ਭਾਈ! ਜੋ ਅਚਲੁ = ਚੱਲਣ ਤੋਂ ਰਹਿਤ ਕੁਟੱਸਥ ਰੂਪ ਤੇ ਅਬਿਨਾਸੀ = ਨਾਸ਼ ਤੋਂ ਰਹਿਤ ਹੈ, ਮੈਂ ਸੋਈ = ਉਸ ਪੁਰਖੁ = ਪੂਰਨ ਪਰਮੇਸ਼ਰ ਨੂੰ ਸਿਮਰੰ = ਸਿਮਰਦਾ ਹਾਂ।

## ਜਿਸੁ ਸਿਮਰਤ; ਦੁਰਮਤਿ ਮਲੁ ਨਾਸੀ ॥

ਜਿਸ ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਨੇ ਕਰਕੇ ਦੁਰਮਤਿ = ਖੋਟੀ ਮੱਤ ਰੂਪੀ ਮਲੁ = ਮੈਲ ਨਾਸੀ = ਨਸ ਜਾਂਦੀ ਹੈ **ਵਾ:** ਖੋਟੀ ਮਤ ਤੇ ਮਲ, ਵਿਖੇਪ, ਅਵਰਨ ਆਦਿਕ ਦੀ ਮੈਲ ਵੀ ਨਾਸੀ = ਨਾਸ਼ ਹੋ ਜਾਂਦੀ ਹੈ।

## ਸਤਿਗੁਰ ਚਰਣ ਕਵਲ; ਰਿਦਿ ਧਾਰੰ ॥

ਉਸ ਪਰਮੇਸ਼ਰ ਦਾ ਸਰੂਪ! ਸਤਿਗੁਰੂ ਅਰਜਨ ਦੇਵ ਜੀ ਦੇ ਚਰਨ ਕਮਲਾਂ ਨੂੰ ਰਿਦਿ = ਹਿਰਦੇ ਵਿਚ ਧਾਰੰ = ਧਾਰਨਾ ਕਰਦਾ ਹਾਂ **ਵਾ:** ਸਤਿਗੁਰੂ ਅਰਜਨ ਦੇਵ ਜੀ ਦੇ ਚਰਨਾਂ ਕਮਲਾਂ ਨੂੰ ਹਿਰਦੇ ਵਿਚ ਧਾਰ, ਵਸਾ ਕੇ ਪਰਮੇਸ਼ਰ ਨੂੰ ਸਿਮਰਨਾ ਕਰਦਾ ਹਾਂ।

**[ਅੰਗ ੧੪੦੭]**

## ਗੁਰ ਅਰਜੁਨ ਗੁਣ; ਸਹਜਿ ਬਿਚਾਰੰ ॥

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਰਉਪਕਾਰ, ਸ਼ਾਂਤੀ ਸੁਭਾਅ ਆਦਿ ਗੁਣਾਂ ਨੂੰ ਸਹਜਿ = ਸ਼ਾਂਤੀ ਪੂਰਬਕ ਬਿਚਾਰੰ = ਵਿਚਾਰਨਾ ਕਰਦਾ ਹਾਂ।

## ਗੁਰ ਰਾਮਦਾਸ ਘਰਿ; ਕੀਅਉ ਪ੍ਰਗਾਸਾ ॥

ਜਿਸ ਗੁਰਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਵਿਚ ਬੀਬੀ ਭਾਨੀ ਦੀ ਕੁੱਖੋਂ ਸੰਮਤ ੧੬੨੦ ਨੂੰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਪ੍ਰਗਾਸਾ = ਪ੍ਰਕਾਸ਼ ਭਾਵ ਅਵਤਾਰ ਲੈਣਾ ਕੀਅਉ = ਕੀਤਾ ਹੈ।

## ਸਗਲ ਮਨੋਰਥ; ਪੂਰੀ ਆਸਾ ॥

ਬੀਬੀ ਭਾਨੀ ਜੀ ਦੇ ਮਨ ਦੇ ਸਗਲ = ਸਾਰੇ ਮਨੋਰਥ = ਸੰਕਲਪ ਪੂਰਨ ਕੀਤੇ ਭਾਵ ਜੋ ਬੀਬੀ ਭਾਨੀ

ਜੀ ਦੇ ਮਨ ਵਿਚ ਸੰਕਲਪ ਸਨ ਕਿ ਗੁਰਤਾ ਗੱਦੀ ਘਰ ਵਿਚ ਹੀ ਰਹੇ, ਉਹ ਸਾਰੇ ਪੂਰਨ ਹੋਏ ਅਤੇ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਜੀਵਾਂ ਦੀ ਕਲਿਆਣ ਕਰਨ ਵਾਸਤੇ ਨਾਮ ਬਾਨੀ ਦਾ ਜਹਾਜ਼ ਤਿਆਰ ਕਰਕੇ ਸਭ ਦੀ ਕਲਿਆਣ ਕਰਨ ਦੀ ਆਸਾ ਪੂਰਨ ਕੀਤੀ **ਅਥਵਾ** ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਵਤਰਨ ਨਾਲ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਸਗਲ = ਸਾਰਾ ਮਨ ਦਾ ਸੰਕਲਪ ਤੇ ਲੱਗ ਰਹੀ ਆਸਾ ਪੂਰਨ ਹੋਈ ਕਿ ਗੁਰਤਾ ਗੱਦੀ ਦਾ ਵਾਰਸ ਜਗਤ ਉਧਾਰਨ ਵਾਲਾ ਮੇਰੇ ਤੋਂ ਬਾਅਦ ਇਸ ਪਰੰਪਰਾ ਨੂੰ ਚਲਾਉਣ ਵਾਲਾ ਆ ਗਿਆ ਹੈ।

## ਤੈ ਜਨਮਤ; ਗੁਰਮਤਿ ਬ੍ਰਹਮੁ ਪਛਾਣਿਓ ॥

ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਤੈ = ਆਪ ਜੀ ਨੇ ਜਨਮਤ = ਅਵਤਾਰ ਧਾਰਦਿਆਂ ਹੀ ਗੁਰਮਤਿ = ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸਿੱਖਿਆ ਦੁਆਰਾ ਬ੍ਰਹਮ ਆਤਮਾ ਨੂੰ ਪਛਾਣਿਓ = ਪਛਾਣਨਾ ਕੀਤਾ ਹੈ **ਵਾ:** ਆਪ ਜੀ ਨੂੰ ਬ੍ਰਹਮ ਦੀ ਪਛਾਣ ਅਤੇ ਗੁਰ ਸਿੱਖਿਆ ਦੀ ਪਛਾਣ ਸੁਤੇ-ਸਿੱਧ ਪ੍ਰਾਪਤ ਸੀ।

## ਕਲ੍ ਜੋੜਿ ਕਰ; ਸੁਜਸੁ ਵਖਾਣਿਓ ॥

ਕਲ੍ ਨਾਮੇ ਭੱਟ ਦੋਵੇਂ ਕਰ = ਹੱਥ ਜੋੜ ਕੇ ਆਪ ਜੀ ਦਾ ਸੁਜਸੁ = ਸ੍ਰੇਸ਼ਟ ਜੱਸ ਵਖਾਣਿਓ = ਕਥਨ ਕਰਦਾ ਹੈ।

## ਭਗਤਿ ਜੋਗ ਕੌ ਜੈਤਵਾਰੁ; ਹਰਿ ਜਨਕੁ ਉਪਾਯਉ ॥

ਹੇ ਸਤਿਗੁਰੂ ਜੀ ! ਆਪ ਜੀ ਭਗਤਿ = ਭਗਤੀ ਤੇ ਜੋਗ ਕੌ = ਨੂੰ ਜੈਤਵਾਰੁ = ਜਿੱਤਣ ਵਾਲੇ ਹੋ, ਭਾਵ ਸੰਸਾਰ ਵਿਚ ਇਕੱਲਾ ਜੋਗ ਧਾਰਨ ਵਾਲੇ ਜੋਗੀ ਮੌਜੂਦ ਸਨ ਜੋ ਭਗਤ ਨਹੀਂ ਸਨ ਤੇ ਇਕੱਲੀ ਭਗਤੀ ਕਰਨ ਵਾਲੇ ਭਗਤ ਵੀ ਸਨ, ਜੋ ਜੋਗੀ ਨਹੀਂ ਸਨ, ਪਰ ਇਹ ਦੋ ਗੱਲਾਂ ਇਕੱਠੀਆਂ ਕਰਕੇ ਮਾਨੋ ਆਪ ਜੀ ਨੇ ਸਿਧਾਂਤਾਂ ਦੀ ਜਿੱਤ ਪ੍ਰਾਪਤ ਕੀਤੀ ਹੈ, ਬਾਕੀ ਕਿਸੇ ਤੋਂ ਭਗਤ ਜੋਗ ਇਕੱਠਾ ਨਹੀਂ ਹੋਇਆ, ਇਸ ਕਰਕੇ ਤੁਸੀਂ ਭਗਤੀ ਤੇ ਜੋਗ ਨੂੰ ਜਿੱਤਣ ਵਾਲੇ ਹੋ, ਹਰਿ = ਵਾਹਿਗੁਰੂ ਜੀ ਨੇ ਆਪ ਜੀ ਨੂੰ ਸੰਸਾਰ ਦੀ ਕਲਿਆਣ ਵਾਸਤੇ ਜਨਕੁ = ਗਿਆਨਵਾਨ ਉਪਾਯਉ = ਪੈਦਾ ਕੀਤਾ ਹੈ **ਵਾ:** ਵਾਹਿਗੁਰੂ ਨੇ ਆਪ ਜੀ ਨੂੰ ਸਿੱਖਾਂ ਦੇ ਜਨਕੁ = ਪਿਤਾ ਰੂਪ ਵਿਚ ਪ੍ਰਗਟ ਕੀਤਾ ਹੈ **ਵਾ:** ਜਿਵੇਂ ਗਿਆਨਵਾਨ ਹੋਣ ਕਰਕੇ ਰਾਜਾ ਜਨਕ ਸੰਸਾਰ ਤੋਂ ਨਿਰਲੇਪ ਰਿਹਾ, ਇਸੇ ਤਰ੍ਹਾਂ ਆਪ ਜੀ ਨੂੰ ਵਾਹਿਗੁਰੂ ਨੇ ਗਿਆਨਵਾਨ ਪੈਦਾ ਕੀਤਾ ਹੈ। ਜੈਸਾ ਕਿ :

**ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੧॥** *(ਅੰਗ ੩੮੫)*

## ਸਬਦੁ ਗੁਰੂ ਪਰਕਾਸਿਓ; ਹਰਿ ਰਸਨ ਬਸਾਯਉ ॥

ਹੇ ਗੁਰੂ ਜੀ ! ਜਦ ਤੋਂ ਆਪ ਜੀ ਨੇ ਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼ ਪਰਗਾਸਿਓ = ਪਰਕਾਸ਼ਿਆ ਹੈ, ਤਦ ਤੋਂ ਆਪ ਜੀ ਨੇ ਹਰਿ = ਵਾਹਿਗੁਰੂ ਨੂੰ ਰਸਨ = ਜਿਹਵਾ ਤੇ ਬਸਾਯਉ = ਵਸਾ ਲਿਆ ਸੀ।

ਹੇ ਗੁਰੂ ਜੀ ! ਆਪ ਜੀ ਨੇ ਦੁਨੀਆਂ ਵਿਚ ਗੁਰੂ ਸਾਹਿਬ ਜੀ ਦੇ ਉਪਦੇਸ਼ ਦਾ ਪ੍ਰਕਾਸ਼ ਕੀਤਾ ਹੈ **ਵਾ:** ਆਪ ਜੀ ਨੇ ਚੌਹਾਂ ਸਤਿਗੁਰਾਂ ਦੀ ਬਾਣੀ, ਭਗਤਾਂ ਦੀ ਬਾਣੀ, ਸਿੱਖਾਂ ਦੀ ਬਾਣੀ ਤੇ ਆਪਣੀ ਰਚਨਾ ਰਚ ਕੇ ਦੁਨੀਆਂ ਅੰਦਰ ਸ਼ਬਦ ਗੁਰੂ ਦਾ ਪ੍ਰਕਾਸ਼ ਕੀਤਾ ਹੈ **ਵਾ:** ਗੁਰਾਂ ਦੇ ਉਪਦੇਸ਼ ਦੁਆਰਾ ਸਬਦੁ = ਬ੍ਰਹਮ ਦਾ ਸਿੱਖਾਂ ਦੇ ਹਿਰਦਿਆਂ ਵਿਚ ਆਪ ਪ੍ਰਕਾਸ਼ ਕੀਤਾ ਹੈ ਅਤੇ ਹਰੀ ਦੇ ਨਾਮ ਨੂੰ ਸਿੱਖਾਂ ਦੀ ਰਸਨਾ ਉੱਤੇ ਵਸਾਉਣਾ ਕੀਤਾ ਹੈ।

**ਸਾਖੀ—ਸ੍ਰੀ ਗੁਰੂ ਅਰਜਨ ਦੇਵ ਜੀ ਦੀ :** ਇਸ ਤੁਕ ਦੇ ਉੱਤੇ ਗੁਰੂ ਸਾਹਿਬ ਜੀ ਦੇ ਬਚਪਨ ਦੇ ਜੀਵਨ ਦੀ ਝਲਕ ਭੱਟਾਂ ਨੇ ਦਿੱਤੀ ਹੈ, ਇਤਿਹਾਸ ਵਿਚ ਜ਼ਿਕਰ ਹੈ ਕਿ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਬਚਪਨ ਵਿਚ ਸਨ, ਬੀਬੀ ਭਾਨੀ ਜੋ ਰਸੋਈ ਦੇ ਕੰਮ ਵਿਚ ਰੁਝੇ ਹੋਏ ਸਨ, ਤਦ ਇਹ ਆਪਣੇ ਨਾਨੇ ਗੁਰੂ ਦੇ ਪਲੰਘੇ ਕੋਲ ਜਾ ਕੇ ਖੜੇ ਹੋ ਗਏ, ਗੋਡਣੀਆਂ ਭਾਰ ਰਿੜ੍ਹ ਕੇ ਆਏ ਸਨ, ਜਿਸ ਕਰਕੇ ਹੱਥਾਂ, ਪੈਰਾਂ, ਲੱਤਾਂ ਆਦਿ ਨੂੰ ਧੂੜ ਲੱਗੀ ਹੋਈ ਸੀ, ਆਪਣੇ ਹੱਥਾਂ ਨਾਲ ਬਾਹੀ ਫੜ ਕੇ ਗੁਰੂ ਅਮਰਦਾਸ ਜੀ ਦਾ ਪਲੰਘਾ ਹਿਲਾਉਣ ਲੱਗੇ, ਤਦ ਜਦੋਂ ਪਲੰਘੇ ਨੂੰ ਥੋੜ੍ਹਾ ਜਿਹਾ ਹਿਲਾਰਾ ਲੱਗਾ ਤਦੋਂ ਗੁਰੂ ਅਮਰਦਾਸ ਜੀ ਦੇ ਸੁਭਾਵਿਕ ਹੀ ਨੇਤ੍ਰ ਬੰਦ ਸਨ, ਨੇਤ੍ਰ ਖੁੱਲ੍ਹੇ ਅਤੇ ਕਿਹਾ ਕਿ "ਕਿਹੜਾ ਪ੍ਰਗਟਿਆ ਪੁਰਖ ਅਵਤਾਰੀ। ਜਿਨ ਮੰਜੀ ਹਲਾਈ ਸਾਰੀ।" ਬੀਬੀ ਭਾਨੀ ਜੀ ਬਹੁਤ ਕਾਹਲੀ ਨਾਲ ਆ ਕੇ ਚੁੱਕਣ ਲੱਗੇ ਅਤੇ ਪਿਤਾ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਜੀ! ਮੇਰੀ ਗ਼ਲਤੀ ਸੀ, ਮੈਂ ਬੱਚੇ ਨੂੰ ਸੰਭਾਲ ਨਾ ਸਕੀ, ਬੱਚੇ ਨੇ ਤੁਹਾਡੇ ਅਨੰਦ ਵਿਚ ਫ਼ਰਕ ਪਾ ਦਿੱਤਾ ਹੈ। ਇਹ ਕਹਿ ਕੇ ਆਪਣੇ ਪੁੱਤਰ ਅਰਜਨ ਦੇਵ ਨੂੰ ਬੀਬੀ ਭਾਨੀ ਉਠਾਉਣ ਲੱਗੇ ਤਾਂ ਗੁਰੂ ਅਮਰਦਾਸ ਜੀ ਨੇ ਕਿਹਾ ਕਿ ਬੇਟੀ! ਤੁਸੀਂ ਇਨ੍ਹਾਂ ਨੂੰ ਜ਼ਬਰਦਸਤੀ ਨਾ ਉਠਾਉ ਕਿਉਂਕਿ ਉਸ ਵੇਲੇ ਸਾਹਿਬਜ਼ਾਦੇ ਅਰਜਨ ਦੇਵ ਜੀ ਦਾ ਰੁਖ ਨਾਨੇ ਗੁਰੂ ਜੀ ਵੱਲ ਹੋਇਆ ਪਿਆ ਸੀ, ਮਾਤਾ ਦੇ ਉਠਾਉਣ ਵੇਲੇ ਉਨ੍ਹਾਂ ਨੇ ਮਾਤਾ ਵੱਲ ਰੁਖ ਨਹੀਂ ਸੀ ਕੀਤਾ। ਗੁਰੂ ਜੀ ਦੇ ਕਹਿਣ ਤੋਂ ਬੀਬੀ ਚੁੱਕਣ ਤੋਂ ਹੱਟ ਕੇ ਕੋਲ ਹੀ ਖੜੀ ਰਹੀ। ਤਦ ਗੁਰੂ ਜੀ ਨੇ ਆਪਣੇ ਦੋਤਰੇ ਵੱਲ ਕਿਰਪਾ ਭਰੇ ਨੇਤ੍ਰ ਕਰਕੇ ਸੁਭਾਵਿਕ ਹੀ ਕਿਹਾ ਕਿ ਕੀ ਚਾਹੁੰਦਾ ਹੈਂ, ਤਾਂ ਅਰਜਨ ਦੇਵ ਜੀ ਨੇ ਆਪਣਾ ਪੈਰ ਪਲੰਘੇ ਵੱਲ ਚੁੱਕਿਆ, ਉਸ ਵੇਲੇ ਗੁਰੂ ਅਮਰਦਾਸ ਜੀ ਨੇ ਕਿਹਾ ਕਿ ਕਾਹਲੇ ਨਾ ਪਉ, ਇਹ ਗੁਰਤਾਗੱਦੀ ਦੇ ਤਖ਼ਤ 'ਤੇ ਪਹਿਲਾਂ ਤੁਹਾਡੇ ਪਿਤਾ ਬੈਠਣਗੇ ਤੇ ਫੇਰ ਤੁਹਾਨੂੰ ਇਹ ਤਖ਼ਤ ਤੁਹਾਡੇ ਪਿਤਾ ਤੋਂ ਪ੍ਰਾਪਤ ਹੋਵੇਗਾ, ਬੀਬੀ ਭਾਨੀ ਜੀ ਸੁਣ ਕੇ ਅਨੰਦ ਵਿਚ ਨਿਮਗਨ ਹੋ ਗਈ। ਗੁਰੂ ਜੀ ਨੇ ਆਪਣੇ ਦੋਵੇਂ ਹੱਥ ਆਪਣੇ ਦੋਤਰੇ ਨੂੰ ਚੁੱਕਣ ਲਈ ਹੇਠਾਂ ਨੂੰ ਵਧਾਏ ਤਾਂ ਬੀਬੀ ਭਾਨੀ ਨੇ ਕਿਹਾ ਕਿ ਪਿਤਾ ਜੀ? ਇਸ ਦੇ ਸਰੀਰ ਨੂੰ ਧੂੜੀ ਲੱਗੀ ਹੋਈ ਹੈ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਬੇਟੀ! ਤੁਸੀਂ ਨਾਨੇ ਤੇ ਦੋਤਰੇ ਦੀ ਗੱਲ ਵਿਚ ਨਹੀਂ ਆਉਣਾ, ਗੁਰੂ ਸਾਹਿਬ ਜੀ ਚੁੱਕਣ ਲੱਗੇ ਤਾਂ ਸਾਹਿਬਜ਼ਾਦੇ ਅਰਜਨ ਦੇਵ ਜੀ ਦਾ ਸਰੀਰ ਭਾਰਾ ਹੋਣ ਕਰਕੇ ਗੁਰੂ ਜੀ ਨੇ ਦੂਸਰਾ ਬਚਨ ਫੇਰ ਕਰ ਦਿੱਤਾ ਕਿ ਹੇ ਬੇਟੀ! ਤੇਰਾ ਸਪੁੱਤਰ ਭਾਰੀ ਹੋਵੇਗਾ, ਫੇਰ ਚੁੱਕ ਕੇ ਆਪਣੀ ਗੋਦ ਵਿਚ ਬਿਠਾ ਕੇ ਪਿਆਰ ਦੇਂਦਿਆਂ ਤੀਸਰਾ ਬਚਨ ਕੀਤਾ (ਦੋਹਿਥਾ ਬਾਣੀ ਕਾ ਬੋਹਿਥਾ) ਕਿ ਹੇ ਬੇਟੀ! ਇਹ ਨਾਮ ਬਾਣੀ ਦਾ ਜਹਾਜ਼ ਤਿਆਰ ਕਰੇਗਾ। ਸ਼ਬਦ ਗੁਰੂ ਦਾ ਐਸਾ ਪ੍ਰਕਾਸ਼ ਕਰੇਗਾ ਜੋ ਰਹਿੰਦੀ ਦੁਨੀਆਂ ਤਕ ਸ਼ਬਦ ਦਾ ਦੀਵਾ ਜਗਦਾ ਰਹੇਗਾ ਕਿਉਂਕਿ ਸੰਸਾਰ ਵਿਚ ਨੇੜੇ ਦੇ ਰਿਸ਼ਤੇ ਦੋ ਤਿੰਨ ਹੀ ਹੁੰਦੇ ਹਨ, ਪਿਤਾ ਦਾ, ਪਤੀ ਦਾ ਅਤੇ ਪੁੱਤਰ ਦਾ। ਬੀਬੀ ਭਾਨੀ ਇਸ ਵੱਲੋਂ ਬਹੁਤ ਆਨੰਦਿਤ ਹੋਈ ਕਿ ਮੈਂ ਕਿਤਨੇ ਭਾਗਾਂ ਵਾਲੀ ਹਾਂ ਕਿ ਜਿਸਦਾ ਪਿਤਾ ਜਗਤ ਗੁਰੂ ਅਤੇ ਆਉਣ ਵਾਲੇ ਸਮੇਂ ਵਿਚ ਪਤੀ ਜਗਤ ਗੁਰੂ ਬਣੇਗਾ ਤੇ ਫੇਰ ਮੇਰੀ ਕੁੱਖ ਨੂੰ ਸਫਲੀ ਕਰਨ ਵਾਲਾ ਮੇਰਾ ਪੁੱਤਰ ਗੁਰਤਾਗੱਦੀ ਦਾ ਮਾਲਕ ਬਣੇਗਾ। ਇਹ ਤੀਹਰੇ ਅਨੰਦ ਵਿਚ ਬੀਬੀ ਭਾਨੀ ਬਹੁਤ ਪ੍ਰਸੰਨ ਹੋਈ, ਇਸ ਵਿਚਾਰ ਨੂੰ ਲੈ ਕੇ ਭੱਟਾਂ ਨੇ ਇਹ ਗੱਲ ਵਰਣਨ ਕੀਤੀ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਸ਼ਬਦ ਗਿਆਨ ਰੂਪੀ ਚਾਨਣੇ ਵਾਲਾ ਦੀਵਾ ਜਗਾਇਆ ਹੈ। ਏਸੇ ਕਰਕੇ ਕਿਹਾ ਹੈ ਕਿ ਜੈਸਾ ਕਿ :

**ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਰਿ ਲਗਿ ਬਿਤਰਹੁ ॥੨॥** *(ਅੰਗ ੧੪੦੮)*

# ਗੁਰ ਨਾਨਕ ਅੰਗਦ ਅਮਰ ਲਾਗਿ; ਉਤਮ ਪਦੁ ਪਾਯਉ ॥

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਲਾਗਿ = ਲੱਗ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨੀਂ ਲੱਗ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਉਤਮ = ਸ੍ਰੇਸ਼ਟ ਗੁਰਤਾ ਗੱਦੀ ਰੂਪ ਪਦੁ = ਪਦਵੀ ਨੂੰ ਪਾਯਉ = ਪਾਉਣਾ ਕੀਤਾ ਸੀ।

**ਅਥਵਾ** ਜਿਵੇਂ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਲੱਗ ਕੇ ਗੁਰੂ ਅੰਗਦ ਦੇਵ ਜੀ ਤੇ ਗੁਰੂ ਅੰਗਦ ਦੇਵ ਜੀ ਦੇ ਚਰਨੀਂ ਲੱਗ ਕੇ ਗੁਰੂ ਅਮਰਦਾਸ ਸਾਹਿਬ ਜੀ ਨੇ ਉਤਮ = ਸ੍ਰੇਸ਼ਟ ਕੈਵਲ ਮੋਖ ਦੀ ਪਦਵੀ ਨੂੰ ਪਾਉਣਾ ਕੀਤਾ ਸੀ।

## ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ; ਭਗਤ ਉਤਰਿ ਆਯਉ ॥੧॥

ਤਿਵੇਂ ਹੀ ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਆਪ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰਿ = ਗ੍ਰਿਹਿ ਵਿਖੇ ਦੁਨੀਆਂ ਵਿਚ ਭਗਤ ਪੈਦਾ ਕਰਨ ਵਾਸਤੇ ਉਤਰਿ = ਅਵਤਾਰ ਧਾਰ ਕੇ ਆਯਉ = ਆਏ ਹੋ **ਵਾ:** ਆਪ ਜੀ ਭਗਤ ਰੂਪ ਵਿਚ ਪ੍ਰਗਟ ਹੋ ਆਏ ਹੋ **ਵਾ:** ਦੁਨੀਆਂ ਵਿਚ ਪ੍ਰੇਮਾ-ਭਗਤੀ ਨੂੰ ਕਾਇਮ ਰੱਖਣ ਵਾਸਤੇ **ਵਾ:** ਸਿੱਖਾਂ ਤੋਂ ਭਾਉ-ਭਗਤੀ ਕਰਵਾਉਣ ਵਾਸਤੇ ਅਵਤਾਰ ਧਾਰ ਕੇ ਆਏ ਹੋ ॥੧॥

## ਬਡਭਾਗੀ ਉਨਮਾਨਿਅਉ; ਰਿਦਿ ਸਬਦੁ ਬਸਾਯਉ ॥

('ਬਸਾਇਅਉ' ਉਚਾਰਣ ਹੈ)

ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਜਿਨ੍ਹਾਂ ਬਡਭਾਗੀ = ਵੱਡਿਆਂ ਕਰਮਾਂ ਵਾਲਿਆਂ ਨੇ ਆਪ ਜੀ ਨੂੰ ਪਾਰਬ੍ਰਹਮ ਦਾ ਰੂਪ ਕਰਕੇ ਉਨਮਾਨਿਅਉ = ਵਿਚਾਰਨਾ ਕੀਤਾ ਹੈ, ਉਨ੍ਹਾਂ ਦੇ ਰਿਦਿ = ਹਿਰਦੇ ਵਿਚ ਆਪ ਜੀ ਨੇ ਆਪਣਾ ਨਾਮ ਬਾਣੀ ਦਾ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਨੂੰ ਬਸਾਯਉ = ਵਸਾਉਣਾ ਕੀਤਾ ਹੈ।

## ਮਨੁ ਮਾਣਕੁ ਸੰਤੋਖਿਅਉ; ਗੁਰਿ ਨਾਮੁ ਦ੍ਰਿੜ੍ਹਾਯਉ ॥

ਹੇ ਗੁਰਿ = ਸਤਿਗੁਰੂ ਜੀ ! ਜਿਨ੍ਹਾਂ ਨੂੰ ਆਪ ਜੀ ਨੇ ਨਾਮ ਦ੍ਰਿੜ੍ਹਾਯਉ = ਦ੍ਰਿੜ ਕਰਵਾਇਆ ਹੈ, ਉਨ੍ਹਾਂ ਦਾ ਮਨੁ = ਚਿੱਤ ਮਾਣਕ ਵਤ ਸ਼ੁੱਧ ਕਰਕੇ ਸੰਤੋਖਿਅਉ = ਸੰਤੋਖ ਦੇ ਸਹਿਤ ਕਰ ਦਿੱਤਾ ਹੈ **ਵਾ:** ਉਨ੍ਹਾਂ ਦਾ ਮਨ ਮਾਣਕ ਵਤ ਸ਼ੁੱਧ ਤੇ ਸੰਤੋਖਵਾਨ ਹੋਇਆ ਹੈ **ਵਾ:** ਉਨ੍ਹਾਂ ਦਾ ਮਨ ਪਰਮੇਸ਼ਰ ਰੂਪ ਮਾਣਕ ਨੂੰ ਪਾ ਕੇ ਸੰਤੁਸ਼ਟ ਹੋ ਗਿਆ ਹੈ **ਵਾ:** ਉਨ੍ਹਾਂ ਦਾ ਮਨ ਭਗਤੀ ਰੂਪੀ ਮਣੀ, ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਨੂੰ ਪਾ ਕੇ ਸੰਤੋਖ ਦੇ ਸਹਿਤ ਹੋ ਗਿਆ ਹੈ।

## ਅਗਮੁ ਅਗੋਚਰੁ ਪਾਰਬ੍ਰਹਮੁ; ਸਤਿਗੁਰਿ ਦਰਸਾਯਉ ॥

ਜੋ ਅਗਮੁ = ਗੰਮਤਾ ਤੋਂ ਰਹਿਤ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਤੇ ਪਾਰਬ੍ਰਹਮੁ (ਪਾਰ + ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮੁ = ਵਿਆਪਕ ਪਰਮੇਸ਼ਰ ਹੈ, ਹੇ ਸਤਿਗੁਰੂ ਅਰਜਨ ਦੇਵ ਜੀ ! ਉਸ ਦਾ ਸਰੂਪ ਆਪ ਜੀ ਨੇ ਸਿੱਖਾਂ ਨੂੰ ਸਾਖਿਆਤ ਕਰਕੇ ਦਰਸਾਯਉ = ਦਰਸਾਇਆ, ਵਿਖਾਇਆ ਹੈ।

**ਅਥਵਾ** ਹੇ ਸਤਿਗੁਰੂ ਅਰਜਨ ਦੇਵ ਜੀ ! ਆਪ ਜੀ ਦੇ ਦਰਸ਼ਨਾਂ ਨੂੰ ਸਿੱਖਾਂ ਨੇ ਇਸ ਪ੍ਰਕਾਰ ਦੇਖਣਾ ਕੀਤਾ ਹੈ ਕਿ ਆਪ ਜੀ ਵੇਦਾਂ ਸ਼ਾਸਤ੍ਰਾਂ ਕਰਕੇ ਅਗੰਮ ਹੋ, ਇੰਦਰੀਆਂ ਦੇ ਅਵਿਸ਼ੇ ਹੋ, ਪਾਪਾਂ ਪੁੰਨਾਂ ਤੋਂ ਪਾਰ ਵਿਆਪਕ ਸਰੂਪ ਹੋ।

## ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ; ਅਨਭਉ ਠਹਰਾਯਉ ॥੨॥

ਹੇ ਗੁਰੂ ਅਰਜਨ ਦੇਵ ਜੀ ! ਆਪ ਜੀ ਨੂੰ ਪਰਮੇਸ਼ਰ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰਿ = ਗ੍ਰਿਹਿ ਵਿਚ ਅਨਭਉ = ਯਥਾਰਥ ਗਿਆਨ ਦੇ ਸਹਿਤ **ਵਾ:** ਅਨਭਉ = ਡਰ ਤੋਂ ਰਹਿਤ ਠਹਰਾਯਉ = ਟਿਕਾਉਣਾ ਕੀਤਾ ਹੈ।

**ਅਥਵਾ** ਹੇ ਗੁਰੂ ਅਰਜਨ ਦੇਵ ਜੀ! ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਜੀ ਦੇ ਰਿਦੇ ਰੂਪੀ ਘਰ ਵਿਚ ਅਨਭਉ ਸਰੂਪ ਪਰਮੇਸ਼ਰ ਦਾ ਸਰੂਪ ਟਿਕਾਉਣਾ ਕੀਤਾ ਹੈ॥੨॥

## ਜਨਕ ਰਾਜੁ ਬਰਤਾਇਆ; ਸਤਜੁਗੁ ਆ ਲੀਣਾ॥

ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਆਪ ਜੀ ਨੇ ਇਸ ਅਗਿਆਨ ਅੰਧਕਾਰ ਦੇ ਸਮੇਂ ਜਨਕ = ਗਿਆਨ ਦਾ ਰਾਜ ਬਰਤਾਇਆ = ਵਰਤਾ ਦਿੱਤਾ ਹੈ, ਹੁਣ ਇਸ ਕਲਿਜੁੱਗ ਦੇ ਸਮੇਂ ਵਿਚ ਸਤਿਜੁੱਗ ਆ ਕਰਕੇ ਲੀਣਾ = ਲੀਨ ਕੀਤਾ ਹੈ ਭਾਵ ਸਤਿਜੁੱਗ ਨੂੰ ਕਲਿਜੁੱਗ ਦੇ ਵਿਚ ਲਿਆ ਕੇ ਮੇਲ ਦਿੱਤਾ ਹੈ ਜੋ ਸ੍ਰੀ ਹਰਿਮੰਦਰ ਸਾਹਿਬ ਦੀ ਰਚਨਾ, ਸ੍ਰੀ ਅੰਮ੍ਰਿਤਸਰ ਤੀਰਥ ਦੀ ਰਚਨਾ, ਲੰਗਰ ਚਲਾਉਣਾ ਅਤੇ ਜੋ ਜੀਵਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦਿੱਤਾ ਹੈ **ਵਾ:** ਕਲਿਜੁੱਗ ਦੇ ਵਿਚ ਸਤਿਜੁੱਗ ਵਰਤਾਇਆ ਹੈ ਜੋ ਭੇਜਨ ਸਿਮਰਨ ਦਾ ਵਿਸਤਾਰ ਕੀਤਾ ਹੈ।

**ਅਥਵਾ** ਆਪ ਜੀ ਨੇ ਰਾਜੇ ਜਨਕ ਦੇ ਸਮਾਨ ਰਾਜ ਵਰਤਾਇਆ ਹੈ, ਜਿਵੇਂ ਰਾਜਾ ਜਨਕ ਰਾਜ ਕਰਦਾ ਹੋਇਆ ਪਦਾਰਥਾਂ ਤੋਂ ਨਿਰਲੇਪ ਅਤੇ ਗਿਆਨ ਵਿਚ ਪੂਰਨ ਰਹਿੰਦਾ ਸੀ, ਇਸੇ ਪ੍ਰਕਾਰ ਆਪ ਜੀ ਪਦਾਰਥਾਂ ਤੋਂ ਨਿਰਲੇਪ ਤੇ ਸਦਾ ਗਿਆਨ ਅਵਸਥਾ ਵਿਚ ਰਹਿੰਦੇ ਹੋ।

## ਗੁਰ ਸਬਦੇ ਮਨੁ ਮਾਨਿਆ; ਅਪਤੀਜੁ ਪਤੀਣਾ॥

ਹੇ ਗੁਰ = ਸਤਿਗੁਰੂ ਜੀ! ਜਿਨ੍ਹਾਂ ਦਾ ਮਨੁ = ਚਿੱਤ ਆਪ ਜੀ ਦੇ ਸਬਦੇ = ਉਪਦੇਸ਼ ਉੱਤੇ ਮਾਨਿਆ = ਮੰਨ ਗਿਆ ਹੈ, ਉਨ੍ਹਾਂ ਦਾ ਅਪਤੀਜੁ = ਨਾ ਪਤੀਜਣ ਵਾਲਾ ਮਨ ਪਰਮੇਸ਼ਰ ਉੱਤੇ ਪਤੀਣਾ = ਪਤੀਜ ਗਿਆ ਹੈ।

## ਗੁਰੁ ਨਾਨਕੁ ਸਚੁ ਨੀਵ ਸਾਜਿ; ਸਤਿਗੁਰ ਸੰਗਿ ਲੀਣਾ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਚੁ = ਸੱਚੀ ਭਗਤੀ ਰੂਪ ਨੀਵ = ਨੀਂਹ ਸਾਜਿ = ਸਿਰਜ **ਵਾ:** ਸੱਚ ਰੂਪੀ ਕੋਟ ਉਸਾਰਨ ਵਾਸਤੇ ਭਗਤੀ ਰੂਪ ਨੀਂਹ ਸਿਰਜ ਕੇ ਸਤਿਗੁਰੂ (ਅੰਗਦ ਦੇਵ) ਜੀ ਸੰਗਿ = ਨਾਲ ਲੀਣਾ = ਲੀਨ ਹੋ ਗਏ ਭਾਵ ਇੱਕੋ ਰੂਪ ਹੀ ਹੋ ਗਏ, ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੇ ਨਾਲ ਗੁਰੂ ਅਮਰਦਾਸ ਸਾਹਿਬ ਜੀ ਲੀਨ ਹੋ ਗਏ, ਗੁਰੂ ਅਮਰਦਾਸ ਸਾਹਿਬ ਜੀ ਦੇ ਨਾਲ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਲੀਨ ਹੋ ਗਏ, ਗੁਰੂ ਰਾਮਦਾਸ ਸਾਹਿਬ ਜੀ ਨਾਲ ਮਿਲ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਲੀਨ ਹੋ ਗਏ।

**ਅਥਵਾ** ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਭਗਤੀ ਰੂਪੀ ਸੱਚੀ ਨੀਂਹ ਸਿਰਜ ਕੇ (ਸਤਿ + ਗੁਰ) ਸਤਿ = ਤ੍ਰੈਕਾਲ ਅਬਾਧ ਸਰੂਪ ਗੁਰ = ਚੇਤਨ ਬ੍ਰਹਮ ਨਾਲ ਲੀਨ ਹੋਏ ਹਨ, ਇਸੇ ਤਰ੍ਹਾਂ ਹੀ ਦੂਸਰੇ, ਤੀਸਰੇ ਚੌਥੇ ਪਾਤਸ਼ਾਹ ਲੀਨ ਹੋਏ ਹਨ।

## ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ; ਅਪਰੰਪਰੁ ਬੀਣਾ॥੩॥

ਹੇ ਗੁਰੂ ਅਰਜਨ ਦੇਵ ਜੀ! ਆਪ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰਿ = ਗ੍ਰਿਹਿ ਵਿਖੇ ਅਪਰੰਪਰੁ = ਪਰਕਿਰਤੀ ਤੋਂ ਪਰ੍ਹੇ ਬੀਣਾ = ਸੁੰਦਰ ਸਰੂਪ ਪਰਮੇਸ਼ਰ ਦਾ ਸਰੂਪ ਪ੍ਰਗਟ ਹੋਏ ਹੋ **ਵਾ:** ਆਪ ਜੀ ਪ੍ਰਕਿਰਤੀ ਤੋਂ ਪਰ੍ਹੇ ਤੇ ਸੁੰਦਰ ਸਰੂਪ ਵਾਲੇ ਪਰਮੇਸ਼ਰ ਦਾ ਰੂਪ ਹੀ ਬੀਣਾ = ਬਣ ਰਹੇ ਹੋ।

**ਅਥਵਾ** ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਜੀ ਦੇ ਰਿਦੇ ਰੂਪੀ ਘਰ ਵਿਚ ਅਪਰੰਪਰ = ਪ੍ਰਕਿਰਤੀ ਤੋਂ ਪਰ੍ਹੇ ਬੀਣਾ = ਸੁੰਦਰ ਸਰੂਪ ਪਰਮੇਸ਼ਰ ਨੂੰ ਪ੍ਰਗਟ ਕੀਤਾ ਹੈ॥੩॥

## ਖੇਲੁ ਗੂੜ੍ਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਉ; ਬਿਮਲ ਬੁਧਿ, ਸਤਿਗੁਰਿ ਸਮਾਣਉ ॥

ਹੇ ਰਾਇ = ਰਾਜਾ ਰੂਪ ਹਰਿ = ਪਰਮੇਸ਼ਰ ਦਾ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ! ਆਪ ਜੀ ਨੇ ਬੜਾ ਗੂੜ੍ਉ = ਗੁਪਤ, ਗੁੱਝਾ ਖੇਲੁ = ਖੇਡ ਕੀਅਉ = ਕੀਤਾ ਹੈ ਭਾਵ ਅੰਦਰੋਂ ਤਾਂ ਬ੍ਰਹਮ ਰੂਪ ਹੋ ਪਰੰਤੂ ਬਾਹਰੋਂ ਲੋਕ ਕਿਰਿਆ ਕਰਦੇ ਹੋ ਅਤੇ ਸੰਤੋਖ ਨੂੰ ਸਮਾਚਰ੍ਉ (ਸਮ + ਅਚਰ੍ਉ) ਸਮ = ਭਲੀ ਪ੍ਰਕਾਰ ਅਚਰ੍ਉ = ਗ੍ਰਹਿਣ ਕੀਤਾ ਹੈ ਅਤੇ ਆਪ ਜੀ ਬਿਮਲ = ਉੱਜਲ ਬੁਧਿ = ਬੁੱਧੀ ਵਾਲੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਸਰੂਪ ਵਿਚ ਸਮਾਣਉ = ਸਮਾਏ ਹੋਏ ਹੋ **ਵਾ:** ਆਪ ਜੀ ਦੀ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਸਮਾਨ ਬਿਮਲ = ਨਿਰਮਲ ਬੁੱਧ ਹੈ ਅਤੇ ਆਪ ਜੀ (ਸਤਿ + ਗੁਰਿ) ਸਤਿ = ਤ੍ਰੈਕਾਲ ਅਬਾਧ ਸਰੂਪ ਗੁਰਿ = ਚੇਤਨ ਬ੍ਰਹਮ ਵਿਚ ਸਮਾਣਉ = ਸਮਾਏ ਹੋਏ ਹੋ **ਵਾ:** ਆਪ ਜੀ ਦੀ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਸਮਾਨ ਉੱਜਲ ਬੁੱਧੀ ਹੈ। ਆਪ ਜੀ ਦੀ ਬਿਮਲ = ਨਿਰਮਲ ਬੁੱਧ ਹੈ ਅਤੇ ਆਪ ਜੀ (ਸਤਿ + ਗੁਰਿ) ਸਤਿ = ਤ੍ਰੈਕਾਲ ਅਬਾਧ ਸਰੂਪ ਗੁਰਿ = ਚੇਤਨ ਬ੍ਰਹਮ ਵਿਚ ਸਮਾਣਉ = ਸਮਾਏ ਹੋਏ ਹੋ।

**ਅਥਵਾ** ਹਰਿ ਰਾਇ = ਰਾਜਾ ਰੂਪ ਪਰਮੇਸ਼ਰ ਨੇ ਇਹ ਬੜਾ ਗੁਪਤ, ਗੁੱਝਾ ਖੇਡ ਕੀਤਾ ਹੈ, ਜੋ ਆਪ ਜੀ ਦੇ ਨਾਮ ਬਾਣੀ ਦੇ ਉਪਦੇਸ਼ ਦੁਆਰਾ ਸਿੱਖਾਂ ਨੂੰ ਸੰਤੋਖ ਆਦਿ ਸ਼ੁਭ ਗੁਣ ਸਮਾਚਰ੍ਉ = ਭਲੀ ਪ੍ਰਕਾਰ ਗ੍ਰਹਿਣ ਕਰਵਾਏ ਹਨ, ਹੇ ਸਤਿਗੁਰੂ ਜੀ ! ਬਿਮਲ = ਉੱਜਲ ਬੁੱਧੀ ਵਾਲੇ ਸਿੱਖ ਆਪ ਜੀ ਦੇ ਸਰੂਪ ਵਿਚ ਸਮਾਣਉ = ਸਮਾਅ ਗਏ ਹਨ।

## ਆਜੋਨੀ ਸੰਭਵਿਅਉ; ਸੁਜਸੁ ਕਲ੍ ਕਵੀਅਣਿ ਬਖਾਣਿਅਉ ॥

ਆਪ ਜੀ ਆਜੋਨੀ = ਅਜਨਮ ਸਰੂਪ ਹੋ, ਜੂਨਾਂ ਤੋਂ ਰਹਿਤ ਹੋ ਤੇ ਸੰਭਵਿਅਉ = ਸੁਤੇ ਪ੍ਰਕਾਸ਼ ਸਰੂਪ ਹੋ **ਵਾ:** ਆਪ ਜੀ ਵਿਚ ਆਜੋਨੀ = ਅਜਨਮ ਪੁਣਾ ਸੰਭਵਿਅਉ = ਬਣਦਾ ਹੈ ਭਾਵ ਆਪ ਜੀ ਅਜੋਨੀ ਹੁੰਦਿਆਂ ਹੋਇਆਂ ਪ੍ਰਣਵ ਭਾਵ ਨੂੰ ਪ੍ਰਾਪਤ ਹੋਏ ਹੋ **ਵਾ:** ਵਾਸਤਵ ਦ੍ਰਿਸ਼ਟੀ ਕਰਕੇ ਆਪ ਜੀ ਜੂਨਾਂ ਤੋਂ ਰਹਿਤ ਹੋ ਪਰੰਤੂ ਸ੍ਰਿਸ਼ਟੀ ਨੂੰ ਤਾਰਨ ਵਾਸਤੇ ਆਪ ਜੀ ਨੇ ਸੰ = ਭਲੀ ਪਰਕਾਰ ਭਵਿਅਉ = ਅਵਤਾਰ ਧਾਰਨਾ ਕੀਤਾ ਹੈ, ਕਲ੍ ਨਾਮੇ ਭੱਟ ਕਥਨ ਕਰਦਾ ਹੈ ਕਿ ਇਸੇ ਕਰਕੇ ਅਸੀਂ ਸਾਰੇ ਭੱਟ ਕਵੀਅਣਿ = ਕਵੀਆਂ ਨੇ ਮਿਲ ਕੇ ਆਪ ਜੀ ਦਾ ਸੁਜਸੁ = ਸ੍ਰੇਸ਼ਟ ਜੱਸ ਬਖਾਣਿਅਉ = ਉਚਾਰਣ ਕੀਤਾ ਹੈ।

## ਗੁਰਿ ਨਾਨਕਿ, ਅੰਗਦੁ ਵਰ੍ਉ; ਗੁਰਿ ਅੰਗਦਿ ਅਮਰ ਨਿਧਾਨੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਵਰ੍ਉ = ਵਰੋਸਾਏ ਹਨ **ਵਾ:** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਵਰ੍ਉ = ਵਡਿਆਇਆ ਹੈ **ਵਾ:** ਵਰ ਦਿੱਤਾ ਹੈ **ਵਾ:** ਆਪਣੇ ਤੁਲ ਵਰ੍ਉ = ਸ੍ਰੇਸ਼ਟ ਕੀਤਾ ਹੈ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਸਾਹਿਬ ਜੀ ਨੂੰ ਨਾਮ, ਗਿਆਨ, ਸ਼ੁਭ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਬਖ਼ਸ਼ਿਆ ਹੈ।

## ਗੁਰਿ ਰਾਮਦਾਸ ਅਰਜੁਨੁ ਵਰ੍ਉ; ਪਾਰਸੁ ਪਰਸੁ ਪ੍ਰਮਾਣੁ ॥੪॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਰੋਸਾਏ ਹਨ **ਵਾ:** ਤੀਸਰੇ ਗੁਰਾਂ ਨੇ ਚੌਥੇ ਗੁਰਾਂ ਨੂੰ ਵਡਿਆਇਆ ਹੈ **ਵਾ:** ਵਰ ਦਿੱਤਾ ਹੈ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੋਂ ਸ੍ਰੀ ਗੁਰੂ

ਅਰਜਨ ਦੇਵ ਜੀ ਵਰੋਸੋਏ ਹਨ **ਵਾ:** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਵਰ੍ਹਉ = ਵਡਿਆਇਆ ਹੈ **ਵਾ:** ਵਰ ਦਿੱਤਾ ਹੈ **ਵਾ:** ਵਰ੍ਹਉ = ਸ੍ਰੇਸ਼ਟ ਕੀਤਾ ਹੈ, ਸਾਰਿਆਂ ਗੁਰਾਂ ਦਾ ਪਰਸੁ = ਪਰਸਨਾ ਪਾਰਸ ਦੇ ਪ੍ਰਮਾਣ = ਸਮਾਨ ਹੈ **ਵਾ:** ਤਿਵੇਂ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਤੁਲ ਵਰ੍ਹਉ = ਸ੍ਰੇਸ਼ਟ ਕੀਤਾ ਹੈ, ਜਿਵੇਂ ਪਾਰਸ ਸਪਰਸ਼ ਦਾ ਪ੍ਰਮਾਣ ਪ੍ਰਸਿੱਧ ਹੈ ॥੪॥ ਜੈਸਾ ਕਿ :

**ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥** *(ਅੰਗ ੧੯੦)*

## ਸਦ ਜੀਵਣੁ, ਅਰਜੁਨੁ ਅਮੋਲੁ; ਆਜੋਨੀ ਸੰਭਉ ॥

ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਆਪ ਜੀ ਸਦ = ਸਦਾ ਹੀ ਅਮੋਲੁ = ਅਮੋਲਕ ਜੀਵਨ ਵਾਲੇ ਹੋ **ਵਾ:** ਸਿੱਖਾਂ ਨੂੰ ਸਦਾ ਅਮੋਲਕ ਜੀਵਨ ਦੀ ਦਾਤ ਦੇਣ ਵਾਲੇ ਹੋ, ਆਜੋਨੀ = ਅਜਨਮ ਰੂਪ ਹੋ, ਸੰਭਉ = ਸੁਤੇ ਪ੍ਰਕਾਸ਼ ਰੂਪ ਹੋ।

## ਭਯ ਭੰਜਨੁ ਪਰ ਦੁਖ ਨਿਵਾਰੁ; ਅਪਾਰੁ ਅਨੰਭਉ ॥

ਹੇ ਸਤਿਗੁਰੂ ਜੀ ! ਆਪ ਜੀ ਸੱਤ ਪ੍ਰਕਾਰ ਦੇ ਭਯ = ਡਰ ਨੂੰ ਭੰਜਨ = ਭੰਨਣ ਵਾਲੇ ਹੋ, ਪਰ = ਪਰਾਏ ਦੁੱਖਾਂ ਨੂੰ ਨਿਵਾਰੁ = ਮੇਟਣ ਵਾਲੇ ਹੋ **ਵਾ:** ਆਪ ਜੀ ਕਾਲ ਦੇ ਭੈ ਨੂੰ ਭੰਨਣ ਵਾਲੇ ਹੋ, ਪਰ = ਵਿਸ਼ੇਸ਼ ਕਰਕੇ ਜੰਮਣ ਮਰਣ ਦੇ ਦੁੱਖ ਨੂੰ ਨਿਵਾਰ = ਮੇਟਣ ਵਾਲੇ ਹੋ, ਆਪ ਜੀ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੋ, ਅਨੰਭਉ = ਭੈਅ ਤੋਂ ਰਹਿਤ ਹੋ ਭਾਵ ਨਿਰਭਉ ਸਰੂਪ ਹੋ।

## ਅਗਹ ਗਹਣੁ, ਭ੍ਰਮੁ ਭ੍ਰਾਂਤਿ ਦਹਣੁ; ਸੀਤਲੁ ਸੁਖ ਦਾਤਉ ॥

ਅਗਹ = ਪਕੜਨ ਤੋਂ ਰਹਿਤ ਸੱਚ ਸਰੂਪ ਨੂੰ ਗਹਣੁ = ਗ੍ਰਹਿਣ ਕਰਨ ਵਾਲੇ ਹੋ, ਭਰਮ ਤੇ ਭ੍ਰਾਂਤਿ = ਸੰਸਿਆਂ (ਭਰਾਂਤੀ) ਨੂੰ ਦਹਣੁ = ਦਗਧ, ਨਾਸ਼ ਕਰਨ ਵਾਲੇ ਹੋ (**ਵਾ:** ਜੋ ਸਰੂਪ ਪਕੜਨ ਤੋਂ ਰਹਿਤ ਹੈ ਉਹ ਸਿੱਖਾਂ ਦੇ ਰਿਦੇ 'ਚ ਭਾਉ ਭਗਤੀ ਦਾ ਉਪਦੇਸ਼ ਗ੍ਰਹਿਣ ਕਰਾ ਕੇ ਪਕੜਾ ਦਿੰਦੇ ਹੋ ਭਾਵ ਪਰਮੇਸ਼ਰ ਪ੍ਰੇਮ ਦੇ ਵੱਸ ਹੋ ਜਾਂਦਾ ਹੈ) ਆਪ ਜੀ ਸੀਤਲੁ = ਸ਼ਾਂਤ ਸਰੂਪ ਤੇ ਸਰਬ ਸੁਖਾਂ ਦੇ ਦਾਤਉ = ਦਾਤੇ ਹੋ।

## ਆਸੰਭਉ ਉਦਵਿਅਉ; ਪੁਰਖੁ ਪੂਰਨ ਬਿਧਾਤਉ ॥

ਆਸੰਭਉ = ਅਸਚਰਜ ਰੂਪ ਉਦਵਿਅਉ = ਪ੍ਰਗਟ ਹੋਏ ਹੋ, ਸਾਰਿਆਂ ਥਾਵਾਂ ਵਿਚ ਪੂਰਨ = ਪਰੀਪੂਰਨ, ਪੁਰਖੁ = ਪੁਰਸ਼ਾਰਥ ਦੇਣ ਵਾਲੇ ਅਤੇ ਕਰਮਾਂ ਅਨੁਸਾਰ ਬਿਧਾਤਉ = ਫਲ ਪ੍ਰਦਾਤੇ ਹੋ।

## ਨਾਨਕ ਆਦਿ ਅੰਗਦ ਅਮਰ; ਸਤਿਗੁਰ ਸਬਦਿ ਸਮਾਇਅਉ ॥

ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਦਿ = ਆਦੀ ਸਰੂਪ ਹਨ, ਇਨ੍ਹਾਂ ਸਾਰੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਗੁਰੂ ਰਾਮਦਾਸ ਸਾਹਿਬ ਜੀ ਸਮਾਇਅਉ = ਸਮਾਏ, ਲੀਨ ਹੋਏ ਹਨ।

**ਅਥਵਾ** ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਦਿ ਤੋਂ ਲੈ ਕੇ ਸਾਰੇ ਹੀ ਸਤਿਗੁਰਾਂ ਦੇ ਸ਼ਬਦ ਵਿਚ ਸਮਾਏ ਹੋਏ ਹਨ **ਵਾ:** (ਸਤਿ + ਗੁਰ) ਸਤਿ = ਤ੍ਰੈਕਾਲ ਅਬਾਧ ਤੇ ਗੁਰ = ਚੇਤਨ ਸਰੂਪ ਸਬਦਿ = ਬ੍ਰਹਮ ਵਿਚ ਸਮਾਏ ਹਨ।

## ਧਨੁ ਧੰਨੁ ਗੁਰੂ ਰਾਮਦਾਸ ਗੁਰੁ; ਜਿਨਿ ਪਾਰਸੁ ਪਰਸਿ ਮਿਲਾਇਅਉ ॥੫॥

ਗੁਰੂ = ਚੇਤਨ ਦਾ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨ ਹਨ, ਧੰਨ ਹਨ **ਵਾ:** ਧਨੁ ਧੰਨੁ = ਧੰਨਤਾ ਦੇ ਯੋਗ ਹਨ, ਜਿਨਿ = ਜਿਸ ਪਾਰਸ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਜੀ (ਸ੍ਰੀ ਗੁਰੂ ਅਰਜਨ ਦੇਵ ਜੀ) ਨੂੰ ਆਪਣੇ ਨਾਲ ਪਰਸ ਕੇ ਬ੍ਰਹਮ ਦੇ ਨਾਲ ਮਿਲਾਇਅਉ = ਮਿਲਾਉਣਾ ਕੀਤਾ ਹੈ ॥੫॥

ਇਥੋਂ ਤੱਕ ਸਵਈਏ ਕਲ੍ਹ ਨਾਮੇ ਭੱਟ ਦੇ ਆਏ ਹਨ।

ਅਗਲਾ ਛੇਵਾਂ ਸਵਈਆ ਕਲ੍ਹ ਸਹਾਰ ਨਾਮੇ ਭੱਟ ਦਾ ਹੈ।

## ਜੈ ਜੈ ਕਾਰੁ ਜਾਸੁ ਜਗ ਅੰਦਰਿ; ਮੰਦਰਿ ਭਾਗੁ, ਜੁਗਤਿ ਸਿਵ ਰਹਤਾ ॥

ਜਾਸੁ = ਜਿਸ ਆਪ ਜੀ ਦਾ ਜਗ = ਸੰਸਾਰ ਦੇ ਅੰਦਰਿ = ਵਿਚ ਜੈ ਜੈਕਾਰ ਹੋ ਰਿਹਾ ਹੈ, ਭਾਵ ਆਪ ਜੀ ਦਾ ਜੱਸ ਸਾਰੇ ਸੰਸਾਰ ਵਿਚ ਹੋ ਰਿਹਾ ਹੈ, ਆਪ ਜੀ ਭਾਗੁ = ਕਰਮਾਂ ਦੇ ਮੰਦਰ ਹੋ ਭਾਵ ਪੁੰਨਵਾਨ ਹੋ **ਵਾ:** ਆਪ ਜੀ ਜੀਵਾਂ ਦੇ ਭਾਗੁ = ਕਰਮ ਜਗਾਉਣ ਵਾਸਤੇ ਮੰਦਰਿ = ਅਧਿਸ਼ਠਾਨ ਸਰੂਪ ਹੋ **ਵਾ:** ਆਪ ਜੀ ਦਾ ਰਚਿਆ ਹੋਇਆ ਹਰਿਮੰਦਰ ਸਾਹਿਬ ਵਾਲਾ ਅਸਥਾਨ ਭਾਗਾਂ ਵਾਲਾ ਹੈ **ਵਾ:** ਸ੍ਰੀ ਹਰਿਮੰਦਰ ਸਾਹਿਬ ਰਚ ਕੇ ਇਸਦੇ ਭਾਗ = ਹਿੱਸੇ ਜੋ ਦਰਬਾਰ ਸਾਹਿਬ ਵਿਚ ਜਾਣ ਲਈ ਪਹਿਲੀ ਦਹਿਲੀਜ਼ ਹੈ, ਏਥੇ ਬੈਠ ਕੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਯਾਦ ਕਰਕੇ ਪ੍ਰਕਰਮਾ ਕਰਦੇ ਅਤੇ ਵਾਪਸ ਹੋ ਜਾਂਦੇ ’ਤੇ ਹਰਿਮੰਦਰ ਸਾਹਿਬ ਦੇ ਅੱਗੇ ਬੈਠ ਕੇ ਆਪਣੀ ਪੂਜਾ ਨਹੀਂ ਕਰਾਈ। ਜੇਕਰ ਕਿਸੇ ਨੇ ਪੁੱਛਿਆ ਕਿ ਤੁਸੀਂ ਅੰਦਰ ਬੈਠ ਕੇ ਆਪਣੀ ਪੂਜਾ ਕਿਉਂ ਨਹੀਂ ਕਰਾਉਂਦੇ ਤਾਂ ਆਪ ਜੀ ਦਾ ਜਵਾਬ ਹੁੰਦਾ ਕਿ ਇਹ ਮੰਦਰ ਹਰੀ ਦਾ ਹੈ, ਏਥੇ ਸ਼ਬਦ ਦਾ ਪ੍ਰਕਾਸ਼ ਹੋਵੇਗਾ ਤੇ ਉਸੇ ਸ਼ਬਦ ਵਿਚ ਹਰੀ ਦੀ ਹੀ ਪੂਜਾ ਹੋਵੇਗੀ।

## ਗੁਰੁ ਪੂਰਾ ਪਾਯਉ, ਬਡ ਭਾਗੀ; ਲਿਵ ਲਾਗੀ, ਮੇਦਨਿ ਭਰੁ ਸਹਤਾ ॥

ਹੇ ਪੂਰਾ = ਪੂਰਨ ਗੁਰੁ = ਸਤਿਗੁਰੂ ਅਰਜਨ ਦੇਵ ਜੀ ! ਅਸੀਂ ਆਪ ਜੀ ਨੂੰ ਬਡ = ਵੱਡਿਆਂ ਭਾਗੀ = ਕਰਮਾਂ ਕਰਕੇ ਪਾਯਉ = ਪਾਉਣਾ ਕੀਤਾ ਹੈ, ਜੋ ਮੇਦਨਿ = ਧਰਤੀ ਦੇ ਭਰੁ = ਭਾਰ ਨੂੰ ਸਹਤਾ = ਸਹਾਰਨ ਵਾਲਾ ਸ਼ੇਸ਼ਨਾਗ ਹੈ, ਉਸ ਦੀ ਜਿਸ ਪਰਮੇਸ਼ਰ ਨਾਲ ਲਿਵ = ਬਿਰਤੀ ਲਾਗੀ = ਲੱਗੀ ਹੈ, ਉਸ ਪਰਮੇਸ਼ਰ ਦਾ ਆਪ ਜੀ ਸਰੂਪ ਹੋ **ਵਾ:** ਆਪ ਜੀ ਦੇ ਚਰਨਾਂ ਵਿਚ ਸ਼ੇਸ਼ਨਾਗ ਦੀ ਲਿਵ ਲੱਗੀ ਹੋਈ ਹੈ।

**ਅਥਵਾ** ਹੇ ਸਤਿਗੁਰੂ ਅਰਜਨ ਦੇਵ ਜੀ ! ਆਪ ਜੀ ਨੇ ਉਸ ਪੂਰਾ = ਪੂਰਨ ਗੁਰੁ = ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਪਾਉਣਾ ਕੀਤਾ ਹੈ, ਜਿਸ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਪਰਮੇਸ਼ਰ ਦੇ ਚਰਨਾਂ ਨਾਲ ਲਿਵ = ਬਿਰਤੀ ਲੱਗੀ ਹੋਈ ਹੈ ਤੇ ਜੋ ਧਰਤੀ ਦੇ ਭਾਰ ਨੂੰ ਸਹਾਰ ਰਿਹਾ ਹੈ।

**ਅਥਵਾ** ਹੇ ਪੂਰਨ ਸਤਿਗੁਰੂ ਜੀ ! ਜਿਨ੍ਹਾਂ ਨੇ ਵੱਡੇ ਭਾਗਾਂ ਕਰਕੇ ਆਪ ਜੀ ਨੂੰ ਪਾਉਣਾ ਕੀਤਾ ਹੈ, ਉਨ੍ਹਾਂ ਦੀ ਆਪ ਦੇ ਚਰਨਾਂ ਕਮਲਾਂ ਵਿਚ **ਵਾ:** ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਲਿਵ ਲੱਗੀ ਹੋਈ ਹੈ, ਜਿਵੇਂ ਸ਼ੇਸ਼ਨਾਗ ਮੇਦਨੀ = ਧਰਤੀ ਦੇ ਭਾਰ ਨੂੰ ਸਹਾਰਦਾ ਹੈ, ਤਿਵੇਂ ਉਹ ਸਾਰੀ ਖ਼ਲਕਤ ਦੇ ਉੱਧਾਰ ਦੇ ਭਾਰ ਨੂੰ ਸਹਾਰ ਲੈਂਦੇ ਹਨ **ਵਾ:** ਜਿਸ ਦੀ ਭੂਮਾ ਰੂਪ ਬ੍ਰਹਮ ਨਾਲ ਲਿਵ ਲੱਗੀ ਹੋਈ ਹੈ, ਉਸਦੀ ਬੁੱਧ ਰੂਪ ਧਰਤੀ ਵਿਚ ਜੋ ਸੰਸਕਾਰਾਂ ਰੂਪੀ ਭਾਰ ਹਨ, ਉਨ੍ਹਾਂ ਦੇ ਤਾਈਂ ਸਹਾਰ ਕਰਕੇ ਧੋ ਦੇਂਦੇ ਹਨ।

## ਭਯ ਭੰਜਨੁ, ਪਰ ਪੀਰ ਨਿਵਾਰਨੁ; ਕਲ੍ਹ ਸਹਾਰੁ, ਤੋਹਿ ਜਸੁ ਬਕਤਾ ॥

ਹੇ ਸਤਿਗੁਰੂ ! ਆਪ ਜੀ ਕਾਲ ਦਾ ਭਯ = ਡਰ ਭੰਜਨੁ = ਭੰਨਣ ਵਾਲੇ ਹੋ, ਪਰ = ਪਰਾਈ ਪੀਰ = ਪੀੜਾ ਨਿਵਾਰਨੁ = ਮੇਟਣ ਵਾਲੇ ਹੋ **ਵਾ:** ਪਰ = ਭਲੀ ਪ੍ਰਕਾਰ ਅਵਿੱਦਿਆ ਰੂਪੀ ਪੀੜਾ ਮੇਟਣ ਵਾਲੇ ਹੋ **ਵਾ:**

ਪਰ = ਪਰਾਇਆਂ ਦੀ ਅਵਿੱਦਿਆ ਰੂਪੀ ਪੀੜਾ ਮੇਟਣ ਵਾਲੇ ਹੋ, ਇਸੇ ਕਰਕੇ ਕਲ੍ਯ ਸਹਾਰ ਨਾਮੇ ਭੱਟ ਤੋਹਿ = ਆਪ ਜੀ ਦਾ ਜੱਸ ਬਕਤਾ = ਉਚਾਰਨ ਕਰਦਾ ਹਾਂ।

## ਕੁਲਿ ਸੋਢੀ, ਗੁਰ ਰਾਮਦਾਸ ਤਨੁ; ਧਰਮ ਧੁਜਾ ਅਰਜੁਨੁ ਹਰਿ ਭਗਤਾ ॥੬॥

ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਆਪ ਜੀ ਸੋਢੀ = ਸੋਢ ਕੁਲਿ = ਵੰਸ਼ ਦੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਤਨੁ = ਸਪੁੱਤਰ ਹੋ, ਧਰਮ ਦੀ ਧੁਜਾ = ਨਿਸ਼ਾਨ ਕਾਇਮ ਕਰਨ ਵਾਲੇ ਹੋ, ਭਗਤਾਂ ਨੂੰ ਹਰਿ = ਪਰਮੇਸ਼ਰ ਦੀ ਪ੍ਰੇਮਾ-ਭਗਤੀ ਦ੍ਰਿੜ੍ਹ ਕਰਵਾਉਣ ਵਾਲੇ ਹੋ **ਵਾ:** ਆਪ ਜੀ ਭਗਤ ਰੂਪ ਹੋ ॥੬॥

ਹੁਣ 'ਕਲ' ਨਾਮੇ ਭੱਟ ਸਤਿਗੁਰੂ ਸਾਹਿਬ ਜੀ ਦੀ ਮਹਿਮਾ ਕਥਨ ਕਰਦਾ ਹੈ।

## ਧ੍ਰੰਮ ਧੀਰੁ, ਗੁਰਮਤਿ ਗਭੀਰੁ; ਪਰ ਦੁਖ ਬਿਸਾਰਣੁ ॥

ਹੇ ਸਤਿਗੁਰੂ ਅਰਜਨ ਦੇਵ ਜੀ! ਆਪ ਜੀ ਧ੍ਰੰਮ = ਧਰਮ ਨੂੰ ਧੀਰੁ = ਧੀਰਜ ਦੇਣ ਵਾਲੇ ਹੋ, ਗੁਰਮਤਿ = ਗੁਰ ਸਿੱਖਿਆ ਵਿਚ ਬੜੇ ਗਭੀਰੁ = ਡੂੰਘੇ ਹੋ **ਵਾ:** ਆਪ ਜੀ ਗੁਰ ਸਿੱਖਿਆ ਦੁਆਰਾ ਗੰਭੀਰ ਹੋਏ ਹੋ **ਵਾ:** ਆਪ ਜੀ ਗੰਭੀਰਤਾ ਵਾਲੀ ਮੱਤੀ ਵਾਲੇ ਗੁਰੂ ਹੋ, ਪਰ = ਪਰਾਏ ਦੁੱਖਾਂ ਨੂੰ ਬਿਸਾਰਣੁ = ਬਿਸਰਜਨ (ਨਾਸ਼) ਕਰਨ ਵਾਲੇ ਹੋ **ਵਾ:** ਆਪ ਜੀ ਧਰਮ ਦੇ ਵਿਸ਼ੇ ਵਿਚ ਧੀਰਜਵਾਨ ਹੋ, ਗੁਰਮਤਿ ਦੇ ਵਿਸ਼ੇ ਵਿਚ ਆਪ ਜੀ ਗਭੀਰੁ = ਡੂੰਘੇ ਜਾਣਕਾਰ ਹੋ, ਇਸੇ ਕਰਕੇ ਆਪ ਜੀ ਪਰਾਇਆਂ (ਦੂਸਰਿਆਂ) ਦੇ ਦੁੱਖ ਦੂਰ ਕਰਨ ਵਾਲੇ ਹੋ।

## ਸਬਦ ਸਾਰੁ, ਹਰਿ ਸਮ ਉਦਾਰੁ; ਅਹੰਮੇਵ ਨਿਵਾਰਣੁ ॥

ਹੇ ਸਤਿਗੁਰੂ ਜੀ! ਆਪ ਜੀ ਦਾ ਸਬਦ = ਉਪਦੇਸ਼ ਸਾਰੁ = ਸ੍ਰੇਸ਼ਟ ਹੈ **ਵਾ:** ਆਪ ਜੀ ਦਾ ਉਪਦੇਸ਼ ਸਾਰੁ = ਸਿਧਾਂਤ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲਾ ਹੈ ਅਤੇ ਆਪ ਜੀ ਹਰਿ = ਪਰਮੇਸ਼ਰ ਸਮ = ਸਮਾਨ ਉਦਾਰ ਚਿੱਤ ਹੋ **ਵਾ:** ਪਰਮੇਸ਼ਰ ਸਮਾਨ ਉਦਾਰ = ਦਾਤੇ ਹੋ ਤੇ ਅਹੰਮੇਵ = ਹੰਕਾਰ ਨੂੰ ਨਿਵਾਰਣੁ = ਮੇਟਣ ਵਾਲੇ ਹੋ **ਵਾ:** ਏਵ = ਨਿਸਚੇ ਕਰਕੇ ਹੰਕਾਰ ਨੂੰ ਨਵਿਰਤ ਕਰਨ ਵਾਲੇ ਹੋ। ਜੈਸਾ ਕਿ :

**ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ ॥** *(ਅੰਗ ੫੪੭)*

## ਮਹਾ ਦਾਨਿ, ਸਤਿਗੁਰ ਗਿਆਨਿ; ਮਨਿ ਚਾਉ ਨ ਹੁਟੈ ॥

ਹੇ ਸਤਿਗੁਰੂ ਅਰਜਨ ਦੇਵ ਜੀ! ਆਪ ਜੀ ਬ੍ਰਹਮ ਗਿਆਨ ਰੂਪੀ ਮਹਾ = ਵੱਡਾ ਦਾਨ ਦੇਣ ਵਾਲੇ ਹੋ **ਵਾ:** ਗਿਆਨ ਦੇ ਮਹਾਦਾਨੀ ਹੋ, ਆਪ ਜੀ ਦੇ ਮਨਿ = ਚਿੱਤ ਵਿਚ ਹਰੀ ਦਾ ਚਾਉ = ਉਤਸ਼ਾਹ ਹੁਟੈ = ਹਟਦਾ ਨਹੀਂ ਹੈ।

**ਅਥਵਾ** ਆਪ ਜੀ ਸਤਿਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਦਾ **ਵਾ:** ਪੂਰਨ ਸਤਿਗੁਰੂ ਦਾ ਗਿਆਨ ਦੇਣ ਵਿਚ ਵੀ ਮਹਾਦਾਨੀ ਹੋ, ਐਸਾ ਦਾਨ ਦਿੰਦਿਆਂ ਕਦੇ ਵੀ ਆਪ ਜੀ ਦੇ ਮਨ ਦਾ ਚਾਉ ਹੱਟਦਾ ਭਾਵ ਥੱਕਦਾ ਨਹੀਂ ਹੈ।

## ਸਤਿਵੰਤੁ, ਹਰਿ ਨਾਮੁ ਮੰਤ੍ਰੁ; ਨਵ ਨਿਧਿ ਨ ਨਿਖੁਟੈ ॥

ਹੇ ਸਤਿਗੁਰੂ ਜੀ! ਆਪ ਜੀ ਸਤਿਵੰਤੁ = ਸਤ ਪ੍ਰਤੱਗੀ ਹੋ, ਆਪ ਜੀ ਕੋਲ ਹਰਿ = ਪਰਮੇਸ਼ਰ ਦਾ ਨਾਮ ਰੂਪੀ ਮੰਤਰ ਹੈ **ਵਾ:** ਆਪ ਜੀ ਸਿੱਖਾਂ ਦੇ ਤਾਈਂ ਹਰੀ ਨਾਮ ਰੂਪੀ ਮੰਤਰ ਦਿੰਦੇ ਹੋ ਅਤੇ ਆਪ ਜੀ ਦੇ ਦਿੱਤੇ

ਨੌਂ ਨਿੱਧੀਆਂ ਰੂਪੀ ਪਦਾਰਥ ਨਿਖੁਟੈ = ਮੁੱਕਦੇ ਨ = ਨਹੀਂ ਹਨ **ਵਾ:** ਆਪ ਜੀ ਦੇ ਕੋਲ ਕਾਮ, ਕ੍ਰੋਧ ਰੂਪੀ ਸੱਪਾਂ ਦੀ ਜ਼ਹਿਰ ਲਾਹੁਣ ਵਾਸਤੇ **ਵਾ:** ਵਿਕਾਰਾਂ ਰੂਪੀ ਸੱਪਾਂ ਨੂੰ ਵੱਸ ਵਿਚ ਕਰਨ ਵਾਸਤੇ ਹਰੀ ਨਾਮ ਰੂਪੀ ਮੰਤਰ ਹੈ।

## ਗੁਰ ਰਾਮਦਾਸ ਤਨੁ ਸਰਬ ਮੈ; ਸਹਜਿ ਚੰਦੋਆ ਤਾਨਿਅਉ ॥

ਹੇ ਸ੍ਰੀ ਗੁਰ = ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਤਨੁ = ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ! ਆਪ ਜੀ ਸਰਬ = ਸਾਰਿਆਂ ਮੈ = ਵਿਚ ਵਿਆਪਕ ਹੋ, ਆਪ ਜੀ ਨੇ ਸਹਜਿ = ਸ਼ਾਂਤੀ ਰੂਪ **ਵਾ:** ਸਹਜਿ = ਸੁਤੇ-ਸਿੱਧ ਹੀ ਜੱਸ ਰੂਪੀ ਚੰਦੋਆ ਤਾਨਿਅਉ = ਤਾਨਿਆ ਹੈ।

## ਗੁਰ ਅਰਜੁਨ, ਕਲੵਚਰੈ; ਤੈ ਰਾਜ ਜੋਗ ਰਸੁ ਜਾਨਿਅਉ ॥੭॥

ਕਲੵਚਰੈ = ਕਲ੍ਹ ਨਾਮੇ ਭੱਟ ਉਚਾਰਨ ਕਰਦਾ ਹੈ ਕਿ ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਤੈ = ਆਪ ਜੀ ਨੇ ਰਾਜ = ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਨਾਮ ਵਿਚ ਜੋਗ = ਜੁੜਨ ਦਾ ਰਸ ਜਾਨਿਅਉ = ਜਾਨਿਆ ਹੈ **ਵਾ:** ਆਪ ਜੀ ਦੇ ਉਪਦੇਸ਼ ਦੁਆਰਾ ਸਿੱਖਾਂ ਨੇ ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਨਾਮ ਵਿਚ ਜੁੜਨ ਦਾ ਰਸ ਜਾਨਿਆ ਹੈ **ਵਾ:** ਆਪ ਜੀ ਨੇ ਰਾਜ ਜੋਗ, ਗਿਆਨ ਜੋਗ ਆਦਿ ਦੇ ਰਸੁ = ਅਨੰਦ ਨੂੰ ਜਾਨਿਆ ਹੈ॥੭॥

[ਅੰਗ ੧੪੦੮]

## ਭੈ ਨਿਰਭਉ ਮਾਨਿਅਉ; ਲਾਖ ਮਹਿ ਅਲਖੁ ਲਖਾਯਉ ॥

ਆਪ ਜੀ ਨੇ ਭੈ = ਡਰ ਰੂਪ ਸੰਸਾਰ ਵਿਚ ਨਿਰਭਉ = ਡਰ ਤੋਂ ਰਹਿਤ ਸੱਚ ਸਰੂਪ ਦੇ ਅਨੰਦ ਨੂੰ ਮਾਨਿਅਉ = ਮਾਨਿਆ ਹੈ ਅਤੇ ਲਖ = ਲੱਖਾਂ ਹੀ ਸੰਸਾਰ ਦੇ ਜੀਵਾਂ ਮਹਿ = ਵਿਚ ਅਲਖੁ = ਲਖਣ ਤੋਂ ਰਹਿਤ ਸੱਚ ਸਰੂਪ ਲਖਾਯਉ = ਜਣਾਇਆ ਹੈ।

## ਅਗਮੁ ਅਗੋਚਰ ਗਤਿ ਗਭੀਰੁ; ਸਤਿਗੁਰਿ ਪਰਚਾਯਉ ॥

ਹੇ ਸਤਿਗੁਰੂ ਜੀ! ਆਪ ਜੀ ਮਨ ਦੇ ਸੰਕਲਪਾਂ ਵਿਕਲਪਾਂ ਦੀ ਅਗਮੁ = ਗੰਮਤਾ ਤੋਂ ਰਹਿਤ ਹੋ, ਅਗੋਚਰ = ਇੰਦਰੀਆਂ ਦੇ ਅਵਿਸ਼ੇ ਹੋ, ਆਪ ਜੀ ਦੀ ਗਤਿ = ਗਤੀ, ਰੀਤੀ ਗਭੀਰੁ = ਡੂੰਘਿਆਈ ਵਾਲੀ ਹੈ, ਇਸੇ ਕਰਕੇ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਜੀ ਨੂੰ ਪ੍ਰੇਮ ਰੂਪ ਪਰਚੇ ਵਿਚ ਪਰਚਾਯਉ = ਪਰਚਾਇਆ ਹੈ **ਵਾ:** ਆਪ ਜੀ ਨੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਪਰਚਾਯਉ = ਉਪਦੇਸ਼ ਨੂੰ ਧਾਰਿਆ ਹੈ **ਵਾ:** ਸਤਿਗੁਰੂ ਰਾਮਦਾਸ ਸਾਹਿਬ ਜੀ ਵਾਲਾ ਭਜਨ ਸਿਮਰਨ ਰੂਪੀ ਆਪ ਜੀ ਦਾ ਪਰਚਾ ਹੈ।

**ਅਥਵਾ** ਹੇ ਸਤਿਗੁਰੂ ਅਰਜਨ ਦੇਵ ਜੀ! ਜਿਨ੍ਹਾਂ ਨੂੰ ਆਪ ਜੀ ਨੇ ਪ੍ਰੇਮ ਰੂਪੀ ਪਰਚੇ ਵਿਚ ਪਰਚਾਇਆ ਹੈ, ਉਨ੍ਹਾਂ ਨੂੰ ਆਪ ਜੀ ਨੇ ਅਗਮ ਅਗੋਚਰ ਤੇ ਗੰਭੀਰਤਾ ਵਾਲੇ ਪਰਮੇਸ਼ਰ ਦੀ ਗਤਿ = ਪ੍ਰਾਪਤੀ ਕਰਵਾ ਦਿੱਤੀ ਹੈ।

## ਗੁਰ ਪਰਚੈ ਪਰਵਾਣੁ; ਰਾਜ ਮਹਿ ਜੋਗੁ ਕਮਾਯਉ ॥

ਗੁਰ = ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਭਜਨ ਸਿਮਰਨ ਰੂਪੀ ਪਰਚੇ = ਪਰਚਾਵੇ ਪਰਵਾਣੁ = ਸਦਰਸ਼ ਆਪ ਜੀ ਦਾ ਵੀ ਭਜਨ ਸਿਮਰਨ ਰੂਪੀ ਪਰਚਾ ਹੈ **ਵਾ:** ਗੁਰੂ ਰਾਮਦਾਸ ਸਾਹਿਬ ਜੀ ਦੇ ਪਰਚੇ = ਪ੍ਰੇਮ **ਵਾ:** ਉਪਦੇਸ਼ ਵਿਚ ਆਪ ਜੀ ਦਾ ਪਰਵਾਣੁ = ਨਿਸਚਾ ਹੈ ਅਤੇ ਆਪ ਜੀ ਨੇ ਰਾਜ ਦੇ ਮਹਿ = ਵਿਚ ਹੀ ਜੋਗ ਨੂੰ ਕਮਾਯਉ = ਕਮਾਉਣਾ ਕੀਤਾ ਹੈ ਭਾਵ ਗ੍ਰਿਹਸਥ ਵਿਚ ਰਹਿ ਕੇ ਹੀ ਜੀਵਾਂ ਦੀ ਕਲਿਆਨ ਕੀਤੀ ਹੈ

**ਵਾ:** ਆਪ ਜੀ ਨੇ ਰਾਜ = ਪ੍ਰਕਾਸ਼ ਸਰੂਪ ਪਰਮੇਸ਼ਰ ਵਿਚ ਜੋਗੁ = ਜੁੜਨ ਰੂਪ ਜੋਗ ਕਮਾਉਣਾ ਕੀਤਾ ਹੈ। ਜੈਸਾ ਕਿ :

**ਘਰਬਾਰੀ ਹੋਏ ਵਰਤਿਆ ਸਿਖ ਪੈਰੀ ਪਾਇਆ॥** *(ਭਾਈ ਗੁਰਦਾਸ ਜੀ, ਵਾਰ ੬, ਪਉੜੀ ੨)*

## ਧੰਨਿ ਧੰਨਿ, ਗੁਰੁ ਧੰਨਿ; ਅਭਰ ਸਰ, ਸੁਭਰ ਭਰਾਯਉ ॥

(‘ਅ-ਭਰ’ ਤੇ ‘ਭਰਾਇਅਉ’ ਉਚਾਰਣ ਹੈ)

ਹੇ ਸਤਿਗੁਰੂ ਅਰਜਨ ਦੇਵ ਜੀ! ਆਪ ਜੀ ਮਨ, ਬਾਣੀ, ਸਰੀਰ ਕਰਕੇ ਧੰਨਿ = ਧੰਨਤਾ ਦੇ ਯੋਗ ਹੋ, **ਵਾ:** ਆਪ ਜੀ ਵੀ ਧੰਨਿ = ਧੰਨਤਾ ਦੇ ਯੋਗ ਹੋ, ਆਪ ਜੀ ਦੇ ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੀ ਧੰਨਿ = ਧੰਨਤਾ ਦੇ ਯੋਗ ਹਨ, ਆਪ ਜੀ ਦੀ ਮਾਤਾ ਬੀਬੀ ਭਾਨੀ ਜੀ ਵੀ ਧੰਨਤਾ ਦੇ ਜੋਗ ਹਨ, ਆਪ ਜੀ ਨੇ ਸਿੱਖਾਂ ਦੇ ਅਭਰ = ਭਰਨ ਤੋਂ ਰਹਿਤ ਭਾਵ ਖ਼ਾਲੀ ਰਿਦੇ ਰੂਪੀ ਸਰ = ਸਰੋਵਰਾਂ ਨੂੰ ਸ਼ੁਭ ਗੁਣਾਂ **ਵਾ:** ਬ੍ਰਹਮ ਗਿਆਨ ਰੂਪੀ ਅੰਮ੍ਰਿਤ ਜਲ ਦੇ ਨਾਲ ਸੁਭਰ = ਲਬਾਲਬ ਭਰਾਯਉ = ਭਰ ਦਿੱਤਾ ਹੈ।

## ਗੁਰ ਗਮ ਪ੍ਰਮਾਣਿ ਅਜਰੁ ਜਰਿਓ; ਸਰਿ ਸੰਤੋਖ ਸਮਾਇਯਉ ॥

ਜਿਵੇਂ ਗੁਰੂ ਰਾਮਦਾਸ ਸਾਹਿਬ ਜੀ ਗਿਆਨ ਦੀ ਗਮ = ਗੰਮਤਾ ਵਾਲੇ ਸਨ, ਤਿਵੇਂ ਉਨ੍ਹਾਂ ਦੇ ਪ੍ਰਮਾਣਿ = ਸਦਰਸ਼ ਆਪ ਜੀ ਨੇ ਅਜਰੁ = ਜਰਨ ਤੋਂ ਰਹਿਤ ਆਤਮ ਵਸਤੂ ਨੂੰ ਜਰਿਓ = ਜਰਨਾ ਕੀਤਾ ਹੈ **ਵਾ:** ਗੁਰੂ ਰਾਮਦਾਸ ਸਾਹਿਬ ਜੀ ਦੇ ਤੁਲ ਗੰਮਤਾ ਹੋ ਜਾਣ ਕਰਕੇ ਆਪ ਜੀ ਨੇ ਨਾਮ ਰੂਪ ਅਜਰ ਵਸਤੂ ਨੂੰ ਜਰਨਾ ਕੀਤਾ ਹੈ **ਵਾ:** ਅਜਰ ਕਾਮਾਦਿ ਵਿਕਾਰਾਂ ਨੂੰ ਜਰਨਾ ਕੀਤਾ ਹੈ ਭਾਵ ਉਨ੍ਹਾਂ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ। ਆਪ ਜੀ ਸੰਤੋਖ ਦੇ ਸਰਿ = ਸਰੋਵਰ ਹੋ ਅਤੇ ਆਪ ਜੀ ਦਾ ਜੱਸ ਸਾਰੀ ਦੁਨੀਆਂ ਵਿਚ ਸਮਾਇਯਉ = ਸਮਾਇਆ ਹੋਇਆ ਹੈ **ਵਾ:** ਆਪ ਜੀ ਸੰਤੋਖ ਆਦਿ ਗੁਣਾਂ ਦੇ ਸਰਿ = ਸਰੋਵਰ ਹਰੀ ਵਿਚ ਸਮਾਏ ਹੋਏ ਹੋ **ਵਾ:** ਸੰਤੋਖ ਰੂਪੀ ਸਰੋਵਰ ਵਿਚ ਸਮਾਏ ਹੋਏ **ਵਾ:** ਆਪ ਜੀ ਦੇ ਰਿਦੇ ਰੂਪੀ ਸਰੋਵਰ ਵਿਚ ਸੰਤੋਖ ਆਦਿ ਗੁਣਾਂ ਦਾ ਸਮੁਦਾਇ ਹੈ।

## ਗੁਰ ਅਰਜੁਨ ਕਲ੍ਯੁਚਰੈ; ਤੈ ਸਹਜਿ ਜੋਗੁ ਨਿਜੁ ਪਾਇਯਉ ॥੮॥

ਕਲ੍ਯੁਚਰੈ = ਕਲ੍ਯ ਨਾਮੇ ਭੱਟ ਉਚਾਰਨ ਕਰਦਾ ਹੈ ਕਿ ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਤੈ = ਆਪ ਜੀ ਨੇ ਨਿਜੁ = ਆਪਣੇ ਸਹਜਿ = ਗਿਆਨ, ਪ੍ਰਕਾਸ਼ ਸਰੂਪ ਵਿਚ ਜੋਗੁ = ਜੁੜਨਾ ਪਾਇਯਉ = ਪਾਉਣਾ ਕੀਤਾ ਹੈ **ਵਾ:** ਆਪ ਜੀ ਨੇ ਸਹਜਿ = ਸੁਤੇ-ਸਿੱਧ ਹੀ ਨਿੱਜ ਸਰੂਪ ਵਿਚ ਜੁੜਨਾ ਪਾਉਣਾ ਕੀਤਾ ਹੈ **ਵਾ:** ਆਪ ਜੀ ਨੇ ਨਿਜੁ = ਆਪਣੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਸਹਜਿ = ਗਿਆਨ ਜੋਗ ਪਾਉਣਾ ਕੀਤਾ ਹੈ ॥੮॥

## ਅਮਿਓ ਰਸਨਾ, ਬਦਨਿ ਬਰ ਦਾਤਿ, ਅਲਖ ਅਪਾਰ ਗੁਰ ਸੂਰ; ਸਬਦਿ, ਹਉਮੈ ਨਿਵਾਰ੍ਯਉ ॥

ਹੇ ਸਤਿਗੁਰੂ ਜੀ! ਆਪ ਜੀ ਨਾਮ ਅਮਿਓ = ਅੰਮ੍ਰਿਤ ਨੂੰ ਰਸਨਾ = ਜ਼ੁਬਾਨ ਨਾਲ ਉਚਾਰਣ ਕਰਦੇ ਹੋ ਤੇ ਬਦਨਿ = ਮੁਖ ਦੁਆਰਾ ਸਿੱਖਾਂ ਨੂੰ ਬ੍ਰਹਮ ਗਿਆਨ ਦੇ ਬਰ = ਵਰਦਾਨ ਦੀ ਦਾਤ ਦੇਣ ਵਾਲੇ ਹੋ **ਵਾ:** ਆਪ ਜੀ ਰਸਨਾ ਨਾਲ ਅਮਿਓ = ਅੰਮ੍ਰਿਤ ਰੂਪ ਬਚਨ ਬਦਨਿ = ਉਚਾਰਦੇ ਹੋ ਤੇ ਵਰਾਂ ਦੀ ਦਾਤ ਦੇਣ ਵਾਲੇ ਹੋ **ਵਾ:** ਬਰ = ਸ੍ਰੇਸ਼ਟ ਬ੍ਰਹਮ ਗਿਆਨ ਦੀ ਦਾਤ ਦੇਣ ਵਾਲੇ ਹੋ।

ਹੇ ਸੂਰ = ਸੂਰਬੀਰ ਗੁਰ = ਸਤਿਗੁਰੂ ਸਾਹਿਬ ਜੀ! ਆਪ ਅਲਖ = ਲਖਣ ਤੋਂ ਰਹਿਤ ਤੇ

ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੋ **ਵਾ:** ਹੇ ਸਤਿਗੁਰੂ ਜੀ ! ਆਪ ਜੀ ਕਾਮਾਦਿਕ ਦੁਸ਼ਮਣਾਂ ਦਾ ਨਾਸ਼ ਕਰਨ ਵਾਸਤੇ ਸੂਰ = ਸੂਰਮੇ ਦੀ ਨਿਆਈਂ ਹੋ **ਵਾ:** ਅਗਿਆਨ ਰੂਪੀ ਹਨੇਰੇ ਨੂੰ ਦੂਰ ਕਰਨ ਵਾਸਤੇ ਸੂਰ = ਸੂਰਜ ਦੀ ਨਿਆਈਂ ਹੋ ਭਾਵ ਅਗਿਆਨ ਰੂਪੀ ਹਨੇਰੇ ਨੂੰ ਗਿਆਨ ਰੂਪੀ ਸੂਰਜ ਦੇ ਪ੍ਰਕਾਸ਼ ਨਾਲ ਚੁੱਕਣ ਵਾਲੇ ਹੋ ਅਤੇ ਆਪ ਜੀ ਨੇ ਨਾਮ, ਬਾਣੀ ਦੇ ਸਬਦਿ = ਉਪਦੇਸ਼ ਦੁਆਰਾ ਸਿੱਖਾਂ ਦੇ ਅੰਦਰੋਂ ਹਉਮੈ = ਹੰਗਤਾ ਨੂੰ ਨਿਵਾਰ੍ਉ = ਨਵਿਰਤ ਕੀਤਾ ਹੈ, ਮੇਟਣਾ ਕੀਤਾ ਹੈ।

## ਪੰਚਾਹਰੁਨਿ ਦਲਿਅਉ; ਸੁੰਨ ਸਹਜਿ, ਨਿਜ ਘਰਿ ਸਹਾਰ੍ਉ ॥

(ਦੂਸਰਾ ਪਾਠ 'ਪੰਚਾ ਹਰੁਨਿ', ਤੀਸਰਾ ਪਾਠ 'ਪੰਚਾਹਰੁ ਨਿਦਲਿਅਉ', 'ਸਹਾਰਿਅਉ' ਉਚਾਰਣ ਹੈ)

ਹੇ ਸਤਿਗੁਰੂ ਜੀ ! ਆਪ ਜੀ ਨੇ ਹੰਕਾਰ ਰੂਪੀ ਪੰਚਾਹਰੁਨਿ[੧] = ਸ਼ੇਰ ਨੂੰ ਦਲਿਅਉ = ਦਲ ਦਿੱਤਾ ਹੈ **ਵਾ:** ਜੋ ਅਗਿਆਨ ਰਾਗ, ਦ੍ਵੈਖ, ਅਸੰਮਤਾ ਆਦਿ ਪੰਜ ਕਲੇਸ਼ਾਂ ਨਾਲ ਜੀਵ ਹਰਨ ਵਾਲਾ ਹੈ, ਉਸ ਅਗਿਆਨ ਨੂੰ ਵੀ ਆਪ ਜੀ ਨੇ ਦਲ ਦਿੱਤਾ ਹੈ **ਵਾ:** ਜੋ (ਪੰਚਾ + ਹਰੁਨਿ) ਪੰਚਾ = ਪੰਜੇ ਗਿਆਨ ਇੰਦਰੀਆਂ ਰੂਪ ਹਰੁਨਿ = ਹਰਨੀਆਂ ਸਨ, ਉਨ੍ਹਾਂ ਦੇ ਵਿਸ਼ਿਆਂ ਨੂੰ ਵੀ ਆਪ ਜੀ ਨੇ ਦਲ ਦਿੱਤਾ ਹੈ ਭਾਵ ਨਾਸ਼ ਕਰ ਦਿੱਤਾ ਹੈ **ਵਾ:** ਪੰਜੇ ਕਾਮਾਦਿਕ ਰੂਪ ਹਿਰਨਾਂ ਨੂੰ ਦਲ ਦਿੱਤਾ ਹੈ **ਵਾ:** (ਪੰਚਾਹਰੁ ਨਿਦਲਿਅਉ) ਆਪ ਜੀ ਨੇ ਅਹੰਕਾਰ ਕਾਲ ਰੂਪੀ ਪੰਚਾਹਰੁ = ਸ਼ੇਰ ਨੂੰ ਨਿਦਲਿਅਉ = ਵਿਸ਼ੇਸ਼ ਕਰਕੇ ਦਲ ਦਿੱਤਾ ਹੈ, ਆਪ ਜੀ ਨੇ ਸੁੰਨ = ਅਫੁਰ ਰੂਪ ਤੇ ਸਹਜਿ = ਗਿਆਨ ਸਰੂਪ ਪਰਮੇਸ਼ਰ ਨੂੰ ਨਿਜ = ਆਪਣੇ ਰਿਦੇ ਰੂਪੀ ਘਰ ਵਿਚ ਸਹਾਰ੍ਉ = ਸਹਾਰਿਆ, ਧਾਰਨ ਕੀਤਾ ਹੋਇਆ ਹੈ।

**ਅਥਵਾ** ਹੇ ਸਤਿਗੁਰੂ ਜੀ ! ਆਪ ਜੀ ਅਗਿਆਨ ਹੰਕਾਰ ਰੂਪੀ ਸ਼ੇਰ ਨੂੰ ਦਲਣ ਵਾਲੇ ਹੋ, ਸੁੰਨ = ਅਫੁਰ ਰੂਪ ਹੋ, ਸਹਜਿ = ਗਿਆਨ ਸਰੂਪ ਹੋ ਅਤੇ ਨਿਜ = ਆਪਣੇ ਸਤਿਸੰਗਤ ਰੂਪੀ ਘਰ ਦਾ ਜੀਵਾਂ ਨੂੰ ਸਹਾਰ੍ਉ = ਆਸਰਾ ਦੇਣ ਵਾਲੇ ਹੋ।

## ਹਰਿ ਨਾਮਿ ਲਾਗਿ ਜਗ ਉਧਰ੍ਉ; ਸਤਿਗੁਰੁ ਰਿਦੈ ਬਸਾਇਅਉ ॥

ਹੇ ਸਤਿਗੁਰੂ ਅਰਜਨ ਦੇਵ ਜੀ ! ਆਪ ਜੀ ਨੇ ਹਰਿ = ਪਰਮੇਸ਼ਰ ਦੇ ਨਾਮ ਵਿਚ ਲਾਗਿ = ਲਗਾ ਕੇ ਜਗ = ਸੰਸਾਰ ਉਧਰ੍ਉ = ਉਧਾਰਿਆ ਹੈ ਅਤੇ ਆਪ ਜੀ ਨੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਉਪਦੇਸ਼ ਨੂੰ ਰਿਦੈ = ਹਿਰਦੇ ਵਿਚ ਬਸਾਇਅਉ = ਵਸਾਉਣਾ ਕੀਤਾ ਹੈ।

**ਅਥਵਾ** ਹੇ ਸਤਿਗੁਰੂ ਜੀ ! ਜਿਨ੍ਹਾਂ ਨੇ ਆਪ ਜੀ ਦੇ ਉਪਦੇਸ਼ ਨੂੰ ਰਿਦੇ ਵਿਚ ਵਸਾਉਣਾ ਕੀਤਾ ਹੈ, ਉਨ੍ਹਾਂ ਜੀਵਾਂ ਨੂੰ ਆਪ ਜੀ ਨੇ ਪਰਮੇਸ਼ਰ ਦੇ ਨਾਮ ਵਿਚ ਲਗਾ ਕੇ ਸੰਸਾਰ-ਸਮੁੰਦ੍ਰ ਤੋਂ ਉਧਾਰਿਆ ਹੈ।

## ਗੁਰ ਅਰਜੁਨ ਕਲ੍ਯੁਚਰੈ; ਤੈ ਜਨਕਹ ਕਲਸੁ ਦੀਪਾਇਅਉ ॥੯॥

ਕਲ੍ਯੁਚਰੈ = ਕਲ੍ਯ ਨਾਮੇ ਭੱਟ ਉਚਾਰਣ ਕਰਦਾ ਹੈ ਕਿ ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਤੈ = ਆਪ ਜੀ ਨੇ ਕਲਸੁ = ਸ਼ਿਰੋਮਣੀ ਜਨਕਹ = ਗਿਆਨ ਨੂੰ ਦੀਪਾਇਅਉ = ਪ੍ਰਕਾਸ਼ਿਆ ਹੈ **ਵਾ:** ਗਿਆਨ ਰੂਪੀ ਕਲਸ ਸਿੱਖਾਂ ਦੇ ਹਿਰਦਿਆਂ ਦੇ ਅੰਦਰ ਪ੍ਰਕਾਸ਼ਿਆ ਹੈ **ਵਾ:** (ਕਲ + ਸੁ) ਸੁ = ਭਲੀ ਪ੍ਰਕਾਰ ਕਲ = ਸੁੰਦਰ ਗਿਆਨ ਨੂੰ ਪ੍ਰਕਾਸ਼ਿਆ ਹੈ **ਵਾ:** (ਜਨ + ਕਹ) ਜਨ = ਦਾਸਾਂ ਕਹ = ਨੂੰ ਕਲਸੁ = ਸ਼ਿਰੋਮਣੀ ਹਰੀ ਪ੍ਰਕਾਸ਼ਿਆ ਹੈ **ਵਾ:** (ਕਲ + ਸੁ) ਕਲਿਜੁੱਗ ਦੇ ਸਮੇਂ ਵਿਚ ਜਨਾਂ ਨੂੰ ਸੁ = ਉਹ ਹਰੀ ਪ੍ਰਕਾਸ਼ਿਆ ਹੈ ॥੯॥

---

੧. ਜਿਹੜਾ ਆਪਣੇ ਪੰਜੇ ਨਾਲ ਹਰ ਦੇਵੇ, ਸੋ ਕਹੀਏ ਸ਼ੇਰ।

## ਸੋਰਠੇ ॥

ਅਗਲੇ ਤਿੰਨ ਸਵਈਏ ਵੀ ਸੋਰਠੇ ਦੀ ਚਾਲ ਦੇ ਕਲ੍ਹ ਨਾਮੇ ਭੱਟ ਜੀ ਉਚਾਰਨ ਕਰਦਾ ਹੈ:

## ਗੁਰੁ ਅਰਜੁਨੁ ਪੁਰਖੁ ਪ੍ਰਮਾਣੁ; ਪਾਰਥਉ ਚਾਲੈ ਨਹੀ ॥

ਹੇ ਗੁਰੂ ਅਰਜਨ ਦੇਵ ਜੀ! ਆਪ ਜੀ ਪਾਂਡਵਾਂ ਦਾ ਜੋ ਪੁਰਖੁ = ਨਰ ਅਵਤਾਰ ਅਰਜਨ ਹੈ, ਉਸ ਦੇ ਪ੍ਰਮਾਣੁ = ਸਦਰਸ਼ ਹੋ, ਜਿਵੇਂ ਪਾਰਥਉ = ਅਰਜਨ ਮਹਾਂਭਾਰਤ ਦੇ ਯੁੱਧ ਵਿੱਚੋਂ ਚਾਲੈ = ਚਲਾਏਮਾਨ ਨਹੀਂ ਹੋਇਆ, ਤਿਵੇਂ ਹੇ ਸਤਿਗੁਰੂ ਜੀ! ਆਪ ਜੀ ਵੀ ਕਾਮ ਆਦਿਕਾਂ ਦੇ ਯੁੱਧ ਵਿੱਚੋਂ ਚਲਾਏਮਾਨ ਨਹੀਂ ਹੋਏ **ਵਾ**: ਜਿਵੇਂ ਅਰਜਨ ਦੇ ਅਮੋਘ ਬਾਣ ਸੀ, ਤਿਵੇਂ ਆਪ ਜੀ ਦੀ ਬਾਨੀ ਅਮੋਘ ਬਾਣ ਦੀ ਨਿਆਈਂ ਹੈ **ਵਾ**: ਜਿਸ ਵਕਤ ਯੁੱਧ ਹੋਇਆ ਤਾਂ ਦੂਸਰੀ ਤਰਫ਼ ਸੰਬੰਧੀਆਂ ਨੂੰ ਵੇਖ ਕੇ ਅਰਜਨ ਮੋਹ ਵਿਚ ਚਲਾਏਮਾਨ ਹੋ ਗਿਆ ਸੀ, ਪਰੰਤੂ ਹੇ ਗੁਰੂ ਜੀ! ਆਪ ਜੀ ਮੋਹਾਦਿ ਵਿਚ ਚਲਾਏਮਾਨ ਨਹੀਂ ਹੋ।

**ਸਾਖੀ—ਅਰਜਨ ਤੋਂ ਭੀਲਾਂ ਦੇ ਗੋਪੀਆਂ ਖੋਹਣ ਦੀ :** ਇਸ ਤੁਕ ਵਿਚ ਜੋ ਭੱਟਾਂ ਨੇ ਦੁਆਪਰ ਵਾਲੇ ਅਰਜਨ ਦਾ ਪਰਮਾਣ ਦਿੱਤਾ ਹੈ ਕਿ ਇਤਨਾ ਵੱਡਾ ਸੂਰਮਾ ਸੀ, ਜੋ ਜੰਗ ਵਿਚ ਚਲਾਏਮਾਨ ਨਹੀਂ ਹੁੰਦਾ ਸੀ। ਪਰ ਇਤਿਹਾਸ ਦੱਸਦਾ ਹੈ ਕਿ ਇਹ ਵੀ ਇਕ ਵਾਰ ਚਲਾਏਮਾਨ ਹੋ ਗਿਆ ਸੀ। ਉਸ ਕਥਾ ਦਾ ਮੁੱਢ ਇਉਂ ਹੈ ਕਿ ਜਿਸ ਵੇਲੇ ਕੌਰਵ ਤੇ ਪਾਂਡਵ ਗੁਰੂ ਕੁਲ ਵਿਚ ਦਰੋਣਾਚਾਰੀਆ ਕੋਲੋਂ ਸ਼ਸਤਰ ਵਿੱਦਿਆ ਸਿੱਖ ਰਹੇ ਸਨ, ਉਸ ਵੇਲੇ ਇਕ ਏਕਲਵਯ ਨਾਮੇ ਭੀਲਾਂ ਦਾ ਲੜਕਾ ਸ਼ਸਤਰ ਵਿੱਦਿਆ ਸਿੱਖਣ ਲਈ ਦਰੋਣਾਚਾਰੀਆ ਕੋਲ ਆਇਆ। ਜਿਸ ਦੀ ਤੀਖਣ ਬੁੱਧੀ ਜ਼ਾਹਰ ਕਰਦੀ ਸੀ ਕਿ ਇਸ ਸ਼ਸਤਰ ਵਿੱਦਿਆ ਭਾਵ ਤੀਰ-ਅੰਦਾਜ਼ੀ ਵਿਚ ਅਰਜਨ ਤੋਂ ਵੀ ਅੱਗੇ ਲੰਘ ਜਾਵੇਗਾ। ਇਸ ਕਰਕੇ ਅਰਜਨ ਨੇ ਆਪਣੇ ਗੁਰੂ ਦਰੋਣਾਚਾਰੀਆ ਨੂੰ ਕਹਿ ਕੇ ਸ਼ਸਤਰ ਵਿੱਦਿਆ ਸਿੱਖਣ ਨਹੀਂ ਦਿੱਤੀ ਸੀ ਅਤੇ ਏਕਲਵਯ ਨੂੰ ਸ਼ਸ਼ਤਰ ਵਿੱਦਿਆ ਸਿੱਖਣ ਆਏ ਨੂੰ ਨਿਰਾਸ਼ ਕਰ ਕੇ ਵਾਪਸ ਮੁੜਵਾ ਦਿੱਤਾ ਸੀ। ਜਦ ਏਕਲਵਯ ਨੇ ਪੁੱਛਿਆ ਕਿ ਮੈਨੂੰ ਸ਼ਸਤਰ ਵਿੱਦਿਆ ਕਿਉਂ ਨਹੀਂ ਸਿਖਾ ਰਹੇ, ਤਦ ਦਰੋਣਾਚਾਰੀਆ ਨੇ ਬਹਾਨਾ ਲਾਉਂਦਿਆਂ ਇਹ ਕਹਿ ਦਿੱਤਾ ਸੀ ਕਿ ਇਥੇ ਕੇਵਲ ਰਾਜਕੁਮਾਰ ਹੀ ਵਿੱਦਿਆ ਸਿੱਖ ਸਕਦੇ ਹਨ, ਇਸ ਲਈ ਮੈਂ ਛਤਰੀ ਰਾਜਕੁਮਾਰਾਂ ਦਾ ਹੀ ਸ਼ਸਤਰ ਗੁਰੂ ਹਾਂ ਕਿਸੇ ਸ਼ੂਦਰ ਨੂੰ ਮੈਂ ਇਹ ਵਿੱਦਿਆ ਸਿਖਾ ਨਹੀਂ ਸਕਦਾ ਤਾਂ ਉਸ ਭੀਲਾਂ ਦੇ ਲੜਕੇ ਨੇ ਕਿਹਾ ਕਿ ਮੈਂ ਤੁਹਾਨੂੰ ਸ਼ਸਤਰ ਵਿੱਦਿਆ ਦਾ ਗੁਰੂ ਮੰਨ ਚੁੱਕਾ ਹਾਂ, ਭਾਵੇਂ ਤੁਸੀਂ ਮੈਨੂੰ ਸ਼ੂਦਰ ਹੋਣ ਦੇ ਨਾਂ 'ਤੇ ਸ਼ਿਸ਼ ਸਵੀਕਾਰ ਨਾ ਕਰੋ। ਇਹ ਕਹਿ ਕੇ ਉਹ ਚਲਾ ਗਿਆ ਅਤੇ ਜਾ ਕੇ ਜੰਗਲ ਵਿਚ ਦਰੋਣਾਚਾਰੀਆ ਦੀ ਮਿੱਟੀ ਚੂਨੇ ਦੀ ਮੂਰਤੀ ਬਣਵਾ ਕੇ ਉਸ ਦੇ ਉੱਪਰ ਬਸਤਰ ਪਾ ਕੇ ਉਸ ਨੂੰ ਦਰੋਣਾਚਾਰੀਆ ਦਾ ਪ੍ਰਤੀਕ ਮੰਨ ਕੇ ਉਸ ਦੇ ਚਰਨਾਂ ਵਿਚ ਸ਼ਸਤਰ ਰੱਖ ਦਿੱਤੇ। ਜਦ ਅਭਿਆਸ ਕਰਿਆ ਕਰਦਾ ਸੀ ਤਾਂ ਪਹਿਲਾਂ ਵਿਧੀ ਪੂਰਵਕ ਪੂਜਾ ਕਰਕੇ ਸ਼ਸਤਰ ਉਠਾਇਆ ਕਰਦਾ ਸੀ। ਜਦ ਦਰੋਣਾਚਾਰੀਆ ਅਰਜਨ ਨੂੰ ਸ਼ਸਤਰ ਚਲਾਉਣ ਦੀ ਸਿੱਖਿਆ ਦਿੰਦਾ ਸੀ ਤਾਂ ਇਹ ਲੁੱਕ ਕੇ ਵੇਖ ਤੇ ਸੁਣ ਲੈਂਦਾ ਸੀ। ਫੇਰ ਆਪ ਉਸੇ ਤਰ੍ਹਾਂ ਤੀਰ ਚਲਾਉਂਦਾ ਸੀ। ਇਸ ਸੂਰਮੇ ਦੀ ਸ਼ਰਧਾ, ਵਿਸ਼ਵਾਸ ਤੇ ਮਿਹਨਤ ਨੂੰ ਪਰਮੇਸ਼ਰ ਨੇ ਐਸਾ ਰੰਗ ਲਾਇਆ ਕਿ ਇਹ ਤੀਰ ਚਲਾਉਣ ਵਿਚ ਅਰਜਨ ਤੋਂ ਵੀ ਨਿਪੁੰਨ ਹੋ ਗਿਆ। ਇਕ ਵਾਰ ਏਕਲਵਯ ਨੇ ਭੌਂਕਦਾ ਕੁੱਤਾ ਵੇਖ ਕੇ ਇਤਨੇ ਤੀਰ ਚਲਾਏ ਕਿ ਇਸਨੇ ਕੁੱਤੇ ਦਾ ਮੂੰਹ ਤੀਰਾਂ ਨਾਲ ਭਰ ਦਿੱਤਾ। ਜਦ ਉਹ ਕੁੱਤਾ ਦਰੋਣਾਚਾਰੀਆ ਨੇ ਦੇਖਿਆ ਤਾਂ ਹੈਰਾਨ ਰਹਿ ਗਿਆ ਕਿ ਇਤਨਾ ਵੱਡਾ ਸੂਰਮਾ ਕਿਹੜਾ ਪੈਦਾ ਹੋ ਗਿਆ। ਇਸ ਦਾ ਕਰਤੱਵ ਤਾਂ ਮੇਰੇ ਸ਼ਿਸ਼ ਅਰਜਨ ਨੂੰ ਸਰਬ ਸ੍ਰੇਸ਼ਟ ਤੀਰ ਚਲਾਉਣ ਵਾਲਾ ਸੂਰਮਾ ਨਹੀਂ ਬਣਨ ਦੇਵੇਗਾ, ਇਤਨੇ ਨੂੰ ਏਕਲਵਯ ਨੇ ਦਰੋਣਾਚਾਰੀਆ ਨੂੰ ਢੰਢਉਤ ਕਰਕੇ ਮੱਥਾ ਟੇਕਿਆ। ਸਾਰੇ ਪਾਂਡੋ ਭੈਅ-ਭੀਤ ਹੋ ਗਏ, ਜੋ ਉਸ

ਨੇ ਵਿੱਦਿਆ ਦਾ ਚਮਤਕਾਰ ਦਿਖਾਇਆ। ਦਰੋਣਾਚਾਰੀਆ ਬਚਨ ਦੇ ਬੈਠਾ ਸੀ ਕਿ ਮੈਂ ਅਰਜਨ ਨੂੰ ਸਰਬ ਸ੍ਰੇਸ਼ਟ ਤੀਰ ਅੰਦਾਜ਼ ਬਣਾਵਾਂਗਾ। ਜਦ ਦਰੋਣਾਚਾਰੀਆ ਨੇ ਪੁੱਛਿਆ ਕਿ ਆਪਣਾ ਪਰੀਚਾ ਦੇਣਾ ਕਰ, ਏਕਲਵਯ ਨੇ ਕਿਹਾ ਕਿ ਸ਼ਿਸ਼ ਦਾ ਪਰੀਚਾ ਗੁਰੂ ਹੋਇਆ ਕਰਦਾ ਹੈ ਕਿਉਂਕਿ ਸ਼ਿਸ਼ ਦੀ ਪਹਿਚਾਣ ਗੁਰੂ ਤੋਂ ਹੁੰਦੀ ਹੈ। ਇਸ ਲਈ ਮੇਰਾ ਪਰੀਚਾ ਤਾਂ ਤੁਸੀਂ ਹੀ ਹੋ ਕਿਉਂਕਿ ਤੁਸੀਂ ਮੇਰੀ ਸ਼ਸਤਰ ਵਿੱਦਿਆ ਦੇ ਗੁਰੂ ਹੋ, ਮੈਂ ਤੁਹਾਡੇ ਕੋਲੋਂ ਸ਼ਸਤਰ ਵਿੱਦਿਆ ਸਿੱਖੀ ਹੈ। ਬਾਕੀ ਮੇਰੀ ਭੀਲ ਜਾਤ ਹੈ, ਮੇਰੇ ਮਾਤਾ ਪਿਤਾ ਭੀਲ ਹਨ, ਤਾਂ ਦਰੋਣਾਚਾਰੀਆ ਨੇ ਹੈਰਾਨ ਹੋ ਕੇ ਪੁੱਛਿਆ ਕਿ ਮੈਂ ਤਾਂ ਤੈਨੂੰ ਸ਼ਸਤਰ ਵਿੱਦਿਆ ਸਿਖਾਈ ਹੀ ਨਹੀਂ, ਬਲਕਿ ਮੈਂ ਤਾਂ ਤੈਨੂੰ ਜਵਾਬ ਦੇ ਕੇ ਖ਼ਾਲੀ ਭੇਜ ਦਿੱਤਾ ਸੀ। ਫੇਰ ਮੈਂ ਤੇਰਾ ਗੁਰੂ ਕਿਵੇਂ ਹੋਇਆ ? ਉਸ ਨੇ ਕਿਹਾ ਕਿ ਮੈਂ ਤੁਹਾਡੀ ਪ੍ਰਿਤਮਾ ਭਾਵ ਮਿੱਟੀ ਚੂਨੇ ਦੀ ਮੂਰਤ ਬਣਾ ਕੇ ਤੁਹਾਡੀ ਪ੍ਰਤੀਕ ਉਪਾਸ਼ਨਾ ਕਰਦਿਆਂ ਸ਼ਸਤਰ ਵਿੱਦਿਆ ਸਿੱਖੀ ਹੈ। ਮੈਂ ਲੁੱਕ ਕੇ ਸਭ ਕੁਝ ਦੇਖ ਤੇ ਸੁਣ ਲੈਂਦਾ ਸੀ, ਜੋ ਤੁਸੀਂ ਅਰਜਨ ਨੂੰ ਸਿਖਾਉਂਦੇ ਸੀ। ਇਸ ਲਈ ਗੁਰਦੇਵ ਉਸ ਵਕਤ ਤਾਂ ਤੁਸੀਂ ਮੈਨੂੰ ਸਵੀਕਾਰ ਨਹੀਂ ਕੀਤਾ ਸੀ, ਜਦ ਮੈਂ ਸ਼ਸਤਰ ਵਿੱਦਿਆ ਸਿੱਖਣ ਲਈ ਆਇਆ ਸੀ। ਹੁਣ ਮੈਨੂੰ ਆਪ ਜੀ ਆਪਣਾ ਸ਼ਿਸ਼ ਸਵੀਕਾਰ ਕਰਕੇ ਮੇਰਾ ਪ੍ਰਣਾਮ ਕਬੂਲ ਕਰੋ। ਉਸ ਵੇਲੇ ਦਰੋਣਾਚਾਰੀਆ ਨੇ ਅਰਜਨ ਨੂੰ ਸਰਬ ਸ੍ਰੇਸ਼ਟ ਸੂਰਮਾ ਬਣਾਉਣ ਦੇ ਲਾਲਚ ਵਿਚ ਇਸ ਗ਼ਰੀਬ ਘਰਾਣੇ ਦੇ ਬੱਚੇ ਨਾਲ ਵੱਡੀ ਬੇਇਨਸਾਫ਼ੀ ਕੀਤੀ, ਜਿਸ ਨੂੰ ਉਸ ਨੇ ਹੱਸ ਕੇ ਸਵੀਕਾਰ ਕੀਤਾ। ਬਲਿਹਾਰ ਜਾਈਏ ਏਕਲਵਯ ਦੇ ਜਿਸ ਨੇ ਗੁਰੂ ਦਾ ਬਚਨ ਹੱਸ ਕੇ ਸਵੀਕਾਰ ਕੀਤਾ। ਦਰੋਣਾਚਾਰੀਆ ਨੇ ਕਿਹਾ ਕਿ ਹੇ ਸ਼ਿਸ਼ ਮੈਂ ਤੈਨੂੰ ਉਦੋਂ ਹੀ ਆਪਣਾ ਸ਼ਿਸ਼ ਸਵੀਕਾਰ ਕਰ ਸਕਦਾ ਹਾਂ। ਜਦੋਂ ਤੂੰ ਮੈਨੂੰ ਸ਼ਸ਼ਤਰ ਵਿੱਦਿਆ ਸਿੱਖਣ ਦੇ ਬਦਲੇ ਮੈਨੂੰ ਗੁਰੂ ਦਖਸ਼ਣਾ ਦੇਵੇਂਗਾ। ਉਸ ਨੇ ਕਿਹਾ ਕਿ ਗੁਰਦੇਵ ਜੋ ਦਖਸ਼ਣਾ ਮੰਗਣੀ ਹੈ, ਉਹ ਮੰਗ ਲਵੋ ਮੈਂ ਗੁਰੂ ਦਖਸ਼ਣਾ ਦੇਣ ਲੱਗਿਆਂ ਪਲ ਵੀ ਨਹੀਂ ਲਾਵਾਂਗਾ। ਦਰੋਣਾਚਾਰੀਆ ਨੇ ਕਿਹਾ ਕਿ ਮੈਨੂੰ ਗੁਰੂ ਦਖਸ਼ਣਾ ਵਿਚ ਆਪਣੇ ਸੱਜੇ ਹੱਥ ਦਾ ਅਗੂੰਠਾ ਕੱਟ ਕੇ ਦੇਣਾ ਕਰ। ਉਸ ਨੇ ਇਕ ਪਲ ਵੀ ਨਹੀਂ ਲਾਇਆ, ਆਪਣਾ ਸੱਜਾ ਅਗੂੰਠਾ ਕੱਟ ਕੇ ਗੁਰਦੇਵ ਦੀ ਭੇਟ ਗੁਰੂ ਦਖਸ਼ਣਾ ਦੇ ਦਿੱਤੀ। ਜਦੋਂ ਧਰਮੀ ਲੋਕ ਕਹਾਉਣ ਵਾਲੇ ਆਪਣੇ ਹੀ ਸ਼ਿਸ਼ ਨਾਲ ਇਹੋ ਜਿਹਾ ਛਲ ਫ਼ਰੇਬ ਕਰਨ ਤਾਂ ਫੇਰ ਕੁਦਰਤ ਬੇਇਨਸਾਫ਼ੀ ਹੋਣ ਵਾਲੇ ਪੀੜਤ ਪੁਰਖ ਵੱਲ ਹੋ ਜਾਂਦੀ ਹੈ। ਐਸਾ ਹੀ ਭੀਲਾਂ ਦੇ ਇਸ ਬੱਚੇ ਨਾਲ ਹੋਇਆ। ਫੇਰ ਇਸ ਨੇ ਖੱਬੇ ਹੱਥ ਨਾਲ ਤੀਰ ਚਲਾਉਣਾ ਸਿੱਖਿਆ। ਪਰ ਉਸ ਨੂੰ ਦੇਰ ਬਹੁਤ ਲੱਗ ਗਈ। ਇਤਨੇ ਨੂੰ ਮਹਾਂਭਾਰਤ ਦਾ ਯੁੱਧ ਸਮਾਪਤ ਹੋ ਚੁੱਕਿਆ ਸੀ। ਪਰ ਉਹ ਹੱਠ ਧਾਰ ਕੇ ਲੱਗਿਆ ਰਿਹਾ। ਉਧਰ ਇਤਿਹਾਸ ਨੇ ਕਰਵਟ ਲਈ। ਭਗਵਾਨ ਕ੍ਰਿਸ਼ਨ ਜੀ ਵਿਸ਼ਨੂੰ ਦੇ ਅਵਤਾਰ ਸਨ। ਤ੍ਰੇਤੇ ਯੁੱਗ ਵਿਚ ਜੋ ਰਾਮ ਰੂਪ ਵਿਚ ਬਾਲੀ ਨੂੰ ਮਾਰਿਆ ਸੀ, ਉਸ ਅਨੁਸਾਰ ਈਸ਼ਵਰੀ ਨਿਆਂ ਨੂੰ ਕਾਇਮ ਰੱਖਣ ਲਈ ਬਾਲੀ ਨੂੰ ਬਧਕ ਦੇ ਰੂਪ ਵਿਚ ਪੈਦਾ ਕਰਕੇ ਆਪਣੇ ਸਰੀਰ ਦਾ ਉਸ ਦੇ ਕੋਲੋਂ ਤੀਰ ਦੁਆਰਾ ਆਪਣਾ ਅੰਤ ਕਰਵਾ ਲਿਆ ਸੀ। ਭਾਵੇਂ ਬਧਕ ਨੇ ਹਿਰਨ ਦੇ ਭੁਲੇਖੇ ਤੀਰ ਮਾਰਿਆ ਸੀ, ਪਰੰਤੂ ਹਿਸਾਬ ਤ੍ਰੇਤੇ ਯੁੱਗ ਦਾ ਪੂਰਾ ਕਰਵਾਇਆ ਤੇ ਅੰਤ ਵੇਲੇ ਭਗਵਾਨ ਕ੍ਰਿਸ਼ਨ ਜੀ ਨੇ ਅਰਜਨ ਨੂੰ ਕਿਹਾ ਸੀ ਕਿ ਮੇਰੀਆਂ ਗੋਪੀਆਂ ਦਾ ਰਡਵਾਸ ਕਟਵਾਉਣ ਲਈ ਤੂੰ ਉਨ੍ਹਾਂ ਨੂੰ ਦੁਆਰਕਾ ਤੋਂ ਹਸਤਨਾਪੁਰ ਲੈ ਜਾਣਾ ਕਰ। ਜਦ ਕ੍ਰਿਸ਼ਨ ਭਗਵਾਨ ਜੀ ਬੈਕੁੰਠ ਧਾਮ ਪਧਾਰ ਗਏ ਸਨ, ਤਦ ਅਰਜਨ ਦੁਆਰਕਾ ਤੋਂ ਗੋਪੀਆਂ ਲੈ ਕੇ ਹਸਤਨਾਪੁਰ ਨੂੰ ਚੱਲ ਪਿਆ। ਜਦ ਰਸਤੇ ਵਿਚ ਭੀਲਾਂ ਦਾ ਦੇਸ਼ ਆਇਆ ਤਾਂ ਏਕਲਵਯ ਨੇ ਅਰਜਨ ਨੂੰ ਲਲਕਾਰਿਆ ਕਿ ਅਰਜਨ ਤੂੰ ਉਹੋ ਹੀ ਹੈਂ, ਜਿਸ ਨੇ ਮੈਨੂੰ ਗੁਰੂ ਦਰੋਣਾਚਾਰੀਆ ਪਾਸੋਂ ਸ਼ਸਤਰ ਵਿੱਦਿਆ ਸਿੱਖਣ ਨਹੀਂ ਦਿੱਤੀ ਸੀ। ਮੈਨੂੰ ਕੱਢਵਾ ਦਿੱਤਾ ਸੀ। ਉਸ ਦਾ ਬਦਲਾ ਅੱਜ ਮੈਂ ਤੇਰੇ ਕੋਲੋਂ ਲੈਣਾ ਹੈ। ਭਾਵੇ ਮੇਰਾ ਸੱਜਾ ਅਗੂੰਠਾ ਵੀ ਕੱਟਿਆ ਹੋਇਆ ਹੈ ਤੇ ਤੇਰੇ ਦੋਵੇਂ ਅਗੂੰਠੇ ਸਾਬਤ ਹਨ। ਫੇਰ ਅਰਜਨ ਅਤੇ ਏਕਲਵਯ ਦਾ ਬਹੁਤ ਭਾਰੀ ਜੰਗ ਹੋਇਆ। ਤੀਰ ਚਲਾਉਂਦਿਆਂ ਅਰਜਨ ਦੇ ਤੀਰ ਖ਼ਤਮ ਹੋ ਗਏ, ਜਦ ਅਰਜਨ ਕੋਲ ਕੇਵਲ ਇਕ ਤੀਰ ਬਾਕੀ ਰਹਿ ਗਿਆ ਤਾਂ ਅਰਜਨ ਨੇ ਹਾਰ ਮੰਨ ਲਈ। ਜਦ ਅਰਜਨ ਨੇ ਹਾਰ ਮੰਨ ਲਈ

ਤਾਂ ਭੀਲਾਂ ਨੇ ਸਾਰੀਆਂ ਗੋਪੀਆਂ ਬੰਦੀ ਬਣਾਉਣ ਲਈ ਘੇਰ ਲਈਆਂ। ਆਪਣੀ ਇੱਜ਼ਤ ਜਾਂਦੀ ਦੇਖ ਕੇ ਸਾਰੀਆਂ ਗੋਪੀਆਂ ਕਟਾਰਾਂ ਮਾਰ ਮਾਰ ਕੇ ਪ੍ਰਾਣ ਤਿਆਗ ਗਈਆਂ। ਜਿਥੇ ਉਨ੍ਹਾਂ ਦਾ ਖ਼ੂਨ ਡੁਲ੍ਹਿਆ ਸੀ, ਉਸ ਤਲਾਅ ਦੀ ਮਿੱਟੀ ਨੂੰ 'ਗੋਪੀ ਚੰਦਨ' ਕਿਹਾ ਜਾਂਦਾ ਹੈ। ਜੈਸਾ ਕਿ:

**ਕਿਨਹੀ ਤਿਲਕੁ ਗੋਪੀ ਚੰਦਨ ਲਾਇਆ॥** *(ਅੰਗ ੯੧੩)*

ਇਉਂ ਜਦ ਅਰਜਨ ਹਾਰ ਮੰਨ ਕੇ ਤੁਰ ਪਿਆ ਤਾਂ ਫੇਰ ਇਹ ਵਾਰਤਾ ਪ੍ਰਸਿੱਧ ਹੋ ਗਈ। ਜੈਸਾ ਕਿ:

**ਸਮੇ ਬਿਨਾ ਨਰ ਕਿਆ ਕਰੇ ਸਮਾ ਸਮੇ ਬਲਵਾਨ।**
**ਅਰਜਨ ਗਵਾਈਆ ਗੋਪੀਆ, ਵਹੀ ਧਨਖ ਵਹੀ ਬਾਨ।** *(ਲੌਕਿਕ ਪ੍ਰਮਾਣ)*

ਇਸ ਕਰਕੇ ਇਥੇ ਭੱਟਾਂ ਨੇ ਜੋ ਅਰਜਨ ਦਾ ਪ੍ਰਮਾਣ ਦਿੱਤਾ ਹੈ ਉਹ ਤਾਂ ਉਤਨੀ ਦੇਰ ਤੱਕ ਅਚੱਲ ਸੂਰਮਾ ਸੀ ਜਿਤਨੀ ਦੇਰ ਤੱਕ ਭਗਵਾਨ ਕ੍ਰਿਸ਼ਨ ਨੇ ਸੱਤਾ ਦਿੱਤੀ ਹੋਈ ਸੀ। ਉਸ ਸੱਤਾ ਤੋਂ ਬਗ਼ੈਰ ਅਰਜਨ ਭੀਲਾਂ ਨੇ ਹਰਾ ਦਿੱਤਾ ਸੀ ਭਾਵ ਜੰਗ ਵਿਚ ਚਲਾਏਮਾਨ ਹੋ ਗਿਆ ਸੀ। ਪਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਤੱਤੀਆਂ ਤੱਵੀਆਂ 'ਤੇ ਬੈਠ ਕੇ ਵੀ ਚਲਾਏਮਾਨ ਨਹੀਂ ਹੋਏ ਸੀ।

## ਨੇਜਾ ਨਾਮ ਨੀਸਾਣੁ; ਸਤਿਗੁਰ ਸਬਦਿ ਸਵਾਰਿਅਉ ॥੧॥

ਪਾਂਡਵ ਅਰਜਨ ਨੇ ਤੀਰ ਅੰਦਾਜ਼ੀ ਵਿਚ ਪ੍ਰਸਿੱਧੀ ਪਾਉਣਾ ਕੀਤੀ ਪਰੰਤੂ ਆਪ ਜੀ ਨੇ ਨਾਮ ਰੂਪੀ ਨੇਜ਼ੇ ਦੇ ਚਲਾਉਣ ਵਿਚ ਪ੍ਰਸਿੱਧੀ ਪਾਉਣਾ ਕੀਤੀ ਹੈ, ਅਰਜਨ ਪਾਂਡਵ ਨੂੰ ਹੰਗਤਾ ਨੇ ਸੂਰਮਾ ਬਣਾਇਆ ਭਾਵ ਹਉਮੈ ਵਿਚ ਆ ਕੇ ਤੀਰ ਅੰਦਾਜ਼ੀ ਨੂੰ ਸਿੱਖਣਾ ਕੀਤਾ ਕਿ ਮੇਰੇ ਵਰਗਾ ਕੋਈ ਸੂਰਮਾ ਨਾ ਹੋਏ, ਆਪ ਜੀ ਨੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਸਬਦਿ = ਉਪਦੇਸ਼ ਨੂੰ ਸਵਾਰਿਅਉ = ਸੰਵਾਰਨਾ ਕੀਤਾ ਹੈ।

**ਅਥਵਾ** ਆਪ ਜੀ ਨੇ ਨਾਮ ਰੂਪੀ ਨੇਜ਼ਾ ਨੀਸਾਣੁ = ਪਰਗਟ ਹੀ ਪਕੜਿਆ ਹੋਇਆ ਹੈ **ਵਾ:** ਪ੍ਰਭੂ ਨਾਮ ਉੱਤੇ ਨਿਸਚਾ ਕਰਨ ਰੱਖਣ ਰੂਪ ਨੇਜ਼ਾ ਪਕੜਿਆ ਹੋਇਆ ਹੈ, ਜੋ ਸਤਿਗੁਰਾਂ ਦੇ ਸਬਦਿ = ਉਪਦੇਸ਼ ਰੂਪ ਸਾਣ ਉੱਤੇ ਸਵਾਰਿਆ ਭਾਵ ਤਿੱਖਾ ਕੀਤਾ ਹੋਇਆ ਹੈ **ਵਾ:** ਆਪ ਜੀ ਦਾ ਨਾਮ ਰੂਪੀ ਨੇਜਾ = ਝੰਡਾ ਪ੍ਰਗਟ ਹੀ ਦੁਨੀਆਂ ਵਿਚ ਝੂਲ ਰਿਹਾ ਹੈ **ਵਾ:** ਹੇ ਸਤਿਗੁਰੂ! ਆਪ ਜੀ ਨੇ ਸਬਦ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਵਾਰਿਆ, ਰਚਿਆ (ਬਣਾਇਆ) ਹੈ **ਵਾ:** ਸਬਦਿ = ਸੰਸਾਰ ਨੂੰ ਬਣਾਇਆ ਹੈ।

**ਅਥਵਾ** ਹੇ ਸਤਿਗੁਰੂ ਜੀ! ਆਪ ਜੀ ਦੇ ਕੋਲ ਪਰਮੇਸ਼ਰ ਦਾ ਨਾਮ ਹੀ ਨੇਜ਼ਾ ਤੇ ਨਾਮ ਹੀ ਨਿਸ਼ਾਨ ਹੈ ਭਾਵ ਜਿਵੇਂ ਜੇਕਰ ਨੇਜ਼ੇ ਨੂੰ ਫਰਲਾ (ਕੱਪੜਾ) ਬੰਨ੍ਹ ਦੇਈਏ ਤਾਂ ਉਹ ਨਿਸ਼ਾਨ ਬਣ ਜਾਂਦਾ ਹੈ ਅਤੇ ਜੇ ਗੱਡ ਦੇਈਏ ਤਾਂ ਨੇਜ਼ਾ ਬਣ ਜਾਂਦਾ ਹੈ, ਇਸੇ ਪ੍ਰਕਾਰ ਸਿੱਖਾਂ ਦੇ ਹਿਰਦੇ ਵਿਚ ਨਾਮ ਉੱਤੇ ਨਿਸਚਾ ਪ੍ਰਪੱਕ ਕਰਾਉਣ ਰੂਪ ਨੇਜ਼ਾ ਗੱਡਣਾ ਕੀਤਾ ਹੈ ਅਤੇ ਪ੍ਰੇਮ ਰੂਪੀ ਬਸਤਰ ਦੇ ਸਹਿਤ ਨਿਸ਼ਾਨ ਬਣਾਉਣਾ ਕੀਤਾ ਹੈ ਅਤੇ ਹੇ ਸਤਿਗੁਰੂ ਜੀ! ਆਪ ਜੀ ਨੇ ਨਾਮ ਬਾਣੀ ਦਾ ਸਬਦਿ = ਉਪਦੇਸ਼ ਦੇ ਕੇ ਸਿੱਖਾਂ ਦੇ ਜੀਵਨਾਂ ਨੂੰ ਸੰਵਾਰਨਾ ਕੀਤਾ ਹੈ **ਵਾ:** ਆਪ ਜੀ ਨੂੰ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਉਪਦੇਸ਼ ਦੇ ਕੇ ਸਵਾਰਿਆ ਹੈ॥੧॥

## ਭਵਜਲੁ ਸਾਇਰੁ ਸੇਤੁ; ਨਾਮੁ ਹਰੀ ਕਾ ਬੋਹਿਥਾ॥

ਜਿਵੇਂ ਸਾਇਰੁ = ਸਮੁੰਦਰ ਤੋਂ ਤਰਨ ਲਈ ਜਹਾਜ਼ ਹੁੰਦਾ ਹੈ, ਇਸੇ ਪ੍ਰਕਾਰ ਆਪ ਜੀ ਨੇ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਾਰਨ ਲਈ ਵਾਹਿਗੁਰੂ ਨਾਮ ਕਾ = ਦਾ ਸੇਤੁ = ਪੁਲ ਬੰਨ੍ਹਿਆ ਹੈ।

**ਅਥਵਾ** ਆਪ ਜੀ ਨੇ (ਭਵ + ਜਲ) ਜੰਮਣ ਮਰਣ ਦੇ ਭਵ = ਭੈ ਰੂਪੀ ਜਲੁ = ਪਾਣੀ ਨਾਲ ਭਰੇ ਸੰਸਾਰ ਸਾਇਰੁ = ਸਮੁੰਦਰ ਵਿਚ ਹਰੀ ਦਾ ਨਾਮ ਰੂਪ ਸੇਤੁ = ਪੁਲ ਬੰਨ੍ਹਿਆ ਹੈ ਤੇ ਆਪ ਜੀ ਦੇ ਕੋਲ ਪਰਮੇਸ਼ਰ ਦਾ ਨਾਮ ਰੂਪੀ ਜਹਾਜ਼ ਹੈ **ਵਾ:** ਆਪ ਜੀ ਦੇ ਕੋਲ ਪਰਮੇਸ਼ਰ ਦਾ ਸੇਤੁ = ਉੱਜਲ ਨਾਮ ਰੂਪੀ ਜਹਾਜ਼ ਹੈ **ਵਾ:**

ਆਪ ਜੀ ਨੇ ਦੁਨੀਆਂ ਨੂੰ ਤਾਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਰਨ ਰੂਪ ਪੁਲ ਬੰਨ੍ਹਿਆ ਹੈ ਤੇ ਆਪ ਜੀ ਦੇ ਕੋਲ ਹਰੀ ਦਾ ਨਾਮ ਜਹਾਜ਼ ਦੀ ਨਿਆਈਂ ਹੈ।

## ਤੁਅ ਸਤਿਗੁਰ ਸੰਹੇਤੁ ਨਾਮਿ; ਲਾਗਿ ਜਗੁ ਉਧਰ੍ਯਉ ॥੨॥

ਹੇ ਗੁਰੂ ਅਰਜਨ ਦੇਵ ਜੀ! ਤੁਅ = ਆਪ ਜੀ ਦਾ ਸਤਿਗੁਰ = ਸੱਚੇ ਗੁਰੂ ਰਾਮਦਾਸ ਸਾਹਿਬ ਜੀ ਨਾਲ (ਸੰ + ਹੇਤੁ) ਸੰ = ਭਲੀ ਪ੍ਰਕਾਰ ਹੇਤੁ = ਹਿੱਤ, ਪ੍ਰੇਮ ਹੈ **ਵਾ:** ਜਿਨ੍ਹਾਂ ਦਾ ਤੁਅ = ਆਪ ਜੀ ਦੇ ਨਾਲ ਭਲੀ ਪ੍ਰਕਾਰ ਹਿੱਤ ਹੈ, ਉਹ ਜਗੁ = ਜਗਤ ਦੇ ਜੀਵ ਨਾਮ ਵਿਚ ਲਾਗਿ = ਲੱਗ ਕੇ ਸੰਸਾਰ-ਸਮੁੰਦ੍ਰ ਤੋਂ ਉਧਰ੍ਯਉ = ਉਧਰ, ਮੁਕਤ ਹੋ ਗਏ ਹਨ ॥੨॥

## ਜਗਤ ਉਧਾਰਣੁ ਨਾਮੁ; ਸਤਿਗੁਰ ਤੁਠੈ ਪਾਇਅਉ ॥

ਹੇ ਸਤਿਗੁਰੂ ਜੀ! ਜੋ ਜਗਤ = ਸੰਸਾਰ ਦੇ ਉਧਾਰਣੁ = ਉੱਧਾਰ ਕਰਨ ਵਾਲਾ ਨਾਮ ਅੰਮ੍ਰਿਤ ਹੈ, ਉਹ ਆਪ ਜੀ ਨੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਤੁਠੈ = ਪ੍ਰਸੰਨਤਾ ਕਰਕੇ ਪਾਇਅਉ = ਪਾਉਣਾ ਕੀਤਾ ਹੈ **ਵਾ:** ਆਪ ਜੀ ਦੀ ਪ੍ਰਸੰਨਤਾ ਨਾਲ ਸਿੱਖਾਂ ਨੇ ਪਾਉਣਾ ਕੀਤਾ ਹੈ।

## ਅਬ ਨਾਹਿ ਅਵਰ ਸਰਿ ਕਾਮੁ; ਬਾਰੰਤਰਿ ਪੂਰੀ ਪੜੀ ॥੩॥੧੨॥

('ਪੜੀ' ਦਾ ਉਚਾਰਣ ਪੋਲਾ ਹੈ)

ਅਬ = ਹੁਣ ਅਵਰ = ਹੋਰ ਕੋਈ ਵੀ ਕਾਮੁ = ਕੰਮ ਨਾਹਿ = ਨਹੀਂ ਰਿਹਾ ਭਾਵ ਹੋਰ ਕਿਸੇ ਵੀ ਦੇਵੀ ਦੇਵਤੇ ਦੀ ਉਪਾਸ਼ਨਾ ਕਰਨ ਦੀ ਲੋੜ ਨਹੀਂ ਰਹੀ, ਸਾਰੇ ਕੰਮ ਸਰਿ = ਸਰ, ਪੂਰੇ ਹੋ ਗਏ ਹਨ **ਵਾ:** ਪਰਮੇਸ਼ਰ ਦੇ ਨਾਮ ਸਰਿ = ਸਦਰਸ਼ ਹੋਰ ਕੋਈ ਵੀ ਕਾਮੁ = ਕੰਮ ਸ੍ਰੇਸ਼ਟ ਨਹੀਂ ਹੈ, ਇਸ ਲਈ (ਬਾਰ + ਅੰਤਰਿ) ਬਾਰ = ਬਾਹਰ ਵਿਹਾਰਾਂ ਵਿਚ ਅੰਤਰਿ = ਹਿਰਦੇ ਵਿਚ ਸ਼ੁਭ ਗੁਣਾਂ ਦੀ ਪੂਰੀ = ਪੂਰਤੀ ਦੀ ਪ੍ਰਾਪਤੀ ਪੜੀ = ਪੈ ਗਈ ਹੈ **ਵਾ:** ਬਾਹਰ ਤੇ ਅੰਤਰ ਦਾ ਭੇਦ ਮਿਟਣੇ ਕਰਕੇ ਪੂਰੀ ਪ੍ਰਾਪਤੀ ਹੋ ਗਈ ਹੈ **ਵਾ:** ਜੋ ਬਾਹਰ ਪ੍ਰਲੋਕ ਵਿਚ ਜਾਣਾ ਸੀ ਤੇ ਜੋ ਅੰਦਰ ਮਾਤ ਲੋਕ ਵਿਚ ਜੰਮ ਕੇ ਆਉਣਾ ਸੀ ਇਸ ਵੱਲੋਂ ਪੂਰੀ ਪੈ ਗਈ ਹੈ **ਵਾ:** ਬਾਹਰ ਜਮਾਂ ਦੇ ਭੈ ਤੋਂ ਅਤੇ ਅੰਦਰ ਕਾਮ, ਕ੍ਰੋਧ ਆਦਿ ਵਿਕਾਰਾਂ ਜਾਂ ਅਗਿਆਨ ਆਦਿ ਦੇ ਭੈਅ ਤੋਂ ਨਵਿਰਤੀ ਕਰਨ ਰੂਪ ਪੂਰੀ ਪੈ ਗਈ ਹੈ **ਵਾ:** ਅੰਦਰ ਭਾਵ ਰਿਦੇ ਰੂਪੀ ਦੁਆਰੇ ਵਿਚ ਭਗਤੀ ਰੂਪੀ ਪੂਰਨਤਾ ਦੀ ਪ੍ਰਾਪਤੀ ਹੋ ਗਈ ਹੈ **ਵਾ:** ਹੇ ਸਤਿਗੁਰੂ ਜੀ! ਸਾਨੂੰ ਐਤਕੀਂ ਦੀ (ਬਾਰ + ਅੰਤਰਿ) ਬਾਰ = ਵਾਰੀ ਮਨੁੱਖਾ ਜਨਮ ਅੰਤਰਿ = ਵਿਚ ਆਪ ਜੀ ਦੇ ਪੂਰਨ ਉਪਦੇਸ਼ ਦੁਆਰਾ ਨਾਮ ਦੀ ਦਾਤ ਪ੍ਰਾਪਤੀ ਹੋਈ ਹੈ **ਵਾ:** ਪੂਰਨ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ ॥੩॥੧੨॥

***ਨੋਟ :*** ਇਥੋਂ ਤੱਕ ੧ ਸਵਈਆ ਕਲ੍ਯ ਸਹਾਰ ਨਾਮੇ ਭੱਟ ਦਾ ਤੇ ੧੧ ਸਵਈਏ 'ਕਲ੍ਯ' ਨਾਮੇ ਭੱਟ ਦੇ ਆ ਚੁੱਕੇ ਹਨ, ਕੁੱਲ ੧੨ ਸਵਈਏ ਆ ਗਏ ਹਨ।

ਚਾਲ ਬਦਲਣ ਕਰਕੇ ੯ ਅੰਕ ਤੋਂ ਵੱਖਰਾ ੧-੨-੩ ਅੰਕ ਲਗਾਇਆ ਗਿਆ ਹੈ, ਪਰੰਤੂ ਭੱਟ ਓਹੀ ਹੈ, ਭੱਟ ਨਹੀਂ ਬਦਲਿਆ।

ਹੁਣ ਮਥੁਰਾ ਭੱਟ ਜੀ ਸਤਿਗੁਰੂ ਜੀ ਦੀ ਉਸਤਤੀ ਕਰਦੇ ਹਨ:

## ਜੋਤਿ ਰੂਪਿ ਹਰਿ ਆਪਿ; ਗੁਰੂ ਨਾਨਕੁ ਕਹਾਯਉ ॥

ਜੋਤਿ = ਪ੍ਰਕਾਸ਼ ਰੂਪਿ = ਸਰੂਪ ਹਰਿ = ਪਰਮੇਸ਼ਰ ਨੇ ਆਪ ਆਪਣੇ ਆਪ ਨੂੰ ਅਵਤਾਰ ਧਾਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਕਹਾਯਉ = ਕਹਾਉਣਾ ਕੀਤਾ ਹੈ। ਜੈਸਾ ਕਿ:

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥** *(ਅੰਗ ੧੩੯੫)*

## ਤਾ ਤੇ ਅੰਗਦੁ ਭਯਉ; ਤਤ ਸਿਉ ਤਤੁ ਮਿਲਾਯਉ ॥

ਤਾ = ਉਸ ਗੁਰੂ ਨਾਨਕ ਦੇਵ ਜੀ ਤੇ = ਤੋਂ ਸਤਿਗੁਰੂ ਅੰਗਦ ਦੇਵ ਜੀ ਪ੍ਰਗਟ ਭਯਉ = ਹੋਏ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਤ ਪਦ ਦੇ ਲੱਖ ਅਰਥ ਸਿਉ = ਨਾਲ ਤ੍ਵੰ ਪਦ ਦੇ ਲੱਖ ਅਰਥ ਨੂੰ ਮਿਲਾਯਉ = ਮਿਲਾ ਕੇ ਏਕਤਾ ਕਰ ਦਿੱਤੀ **ਵਾ:** ਜਿਵੇਂ ਪਾਣੀ ਨਾਲ ਪਾਣੀ, ਅਗਨੀ ਦੇ ਚੰਗਿਆੜੇ ਨਾਲ ਅੱਗ, ਹਵਾ ਨਾਲ ਹਵਾ, ਅਕਾਸ਼ ਨਾਲ ਅਕਾਸ਼ ਆਦਿ ਤੱਤਾਂ ਨਾਲ ਤੱਤ ਮਿਲ ਜਾਂਦੇ ਹਨ, ਇਉ ਗੁਰਾਂ ਨੇ ਤਤ ਪਦ ਦੇ ਲਖ ਅਰਥ ਵਿਚ ਤ੍ਵੰ ਪਦ ਦੇ ਲੱਖ ਅਰਥ ਨੂੰ ਮਿਲਾ ਕੇ ਏਕਤਾ ਕਰ ਦਿੱਤੀ ਹੈ **ਵਾ:** ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਤਤ ਰੂਪ ਕਰਕੇ ਤਤੁ = ਸਿਧਾਂਤ ਰੂਪ ਬ੍ਰਹਮ ਦੇ ਨਾਲ ਮਿਲਾ ਦਿੱਤਾ **ਵਾ:** ਤਤ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਨੇ ਤਤ ਸਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜੋਤ ਵਿਚ ਪ੍ਰਵੇਸ਼ ਕੀਤਾ।

## ਅੰਗਦਿ ਕਿਰਪਾ ਧਾਰਿ; ਅਮਰੁ ਸਤਿਗੁਰੁ ਥਿਰੁ ਕੀਅਉ ॥

ਹੇ ਗੁਰੂ ਜੀ ! ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਰਪਾ = ਦਇਆ ਦ੍ਰਿਸ਼ਟੀ ਧਾਰ ਕੇ ਸਤਿਗੁਰੂ ਅਮਰਦਾਸ ਸਾਹਿਬ ਜੀ ਨੂੰ ਜਗਤ ਦੇ ਤਾਰਨ ਵਾਸਤੇ ਗੱਦੀ 'ਤੇ ਥਿਰੁ = ਇਸਥਿਤ ਕੀਅਉ = ਕੀਤਾ ਹੈ।

## ਅਮਰਦਾਸਿ ਅਮਰਤੁ ਛਤ੍ਰੁ; ਗੁਰ ਰਾਮਹਿ ਦੀਅਉ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਅਮਰਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਰੂਪ ਛਤ੍ਰੁ = ਚੰਦੋਆ ਉਸ ਸ੍ਰੀ ਗੁਰੂ ਰਾਮਹਿ = ਰਾਮਦਾਸ ਸਾਹਿਬ ਜੀ ਨੂੰ ਬਖ਼ਸ਼ ਦੀਅਉ = ਦਿੱਤਾ।

## ਗੁਰ ਰਾਮਦਾਸ ਦਰਸਨੁ ਪਰਸਿ; ਕਹਿ ਮਥੁਰਾ ਅੰਬ੍ਰਿਤ ਬਯਣ[੧] ॥

('ਅੰਬ੍ਰਿਤ' ਬੱਬੇ ਅੱਖਰ ਨਾਲ ਹੀ ਸ਼ੁੱਧ ਹੈ, ਦੂਸਰਾ ਪਾਠ 'ਅੰਮ੍ਰਿਤ' ਵੀ ਹੈ)

ਜਿਸ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਸਨੁ = ਦੀਦਾਰ ਪਰਸ ਕੇ ਜੀਵਨ ਸਫਲਾ ਹੋ ਜਾਂਦਾ ਹੈ, ਮਥੁਰਾ ਨਾਮੇ ਭੱਟ ਇਹ ਅੰਬ੍ਰਿਤ = ਅੰਮ੍ਰਿਤ ਸਰੀਖੇ (ਵਰਗੇ) ਮਿੱਠੇ ਬਯਣ = ਬਚਨ ਕਹਿ = ਕਹਿੰਦਾ ਹੈ।

## ਮੂਰਤਿ ਪੰਚ ਪ੍ਰਮਾਣ ਪੁਰਖੁ; ਗੁਰੁ ਅਰਜੁਨੁ, ਪਿਖਹੁ ਨਯਣ ॥੧॥

ਹੇ ਭੱਟੋ ! ਜਿਸ ਪ੍ਰਕਾਰ ਪਹਿਲੀਆਂ ਚਾਰ ਪਾਤਸ਼ਾਹੀਆਂ ਹੋਈਆਂ ਹਨ, ਉਨ੍ਹਾਂ ਦੇ ਪ੍ਰਮਾਣ = ਸਦਰਸ਼ ਪੰਚ = ਪੰਜਵੀਂ ਮੂਰਤਿ = ਹਸਤੀ ਪੁਰਖੁ = ਪੂਰਨ ਪਰਮੇਸ਼ਰ ਦਾ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਨਯਣ = ਨੇਤਰਾਂ ਨਾਲ ਪਿਖਹੁ = ਦੇਖਣਾ ਕਰੋ ॥੧॥

## ਸਤਿ ਰੂਪੁ ਸਤਿਨਾਮੁ; ਸਤੁ ਸੰਤੋਖੁ ਧਰਿਓ ਉਰਿ ॥

ਹੇ ਸਤਿਗੁਰੂ ਜੀ ! ਆਪ ਜੀ ਨੇ ਸਤਿ = ਸੱਚ ਰੂਪੁ = ਸਰੂਪ ਦੀ ਪ੍ਰਾਪਤੀ ਕਰਾਉਣ ਵਾਲੇ ਸਤਿ = ਸੱਚੇ ਨਾਮ ਅੰਮ੍ਰਿਤ ਤੇ ਸਤ, ਸੰਤੋਖ ਆਦਿ ਸ਼ੁਭ ਗੁਣਾਂ ਨੂੰ ਉਰਿ = ਹਿਰਦੇ ਵਿਚ ਧਰਿਓ = ਧਰਿਆ, ਵਸਾਇਆ ਹੋਇਆ ਹੈ **ਵਾ:** ਸਤਿ ਰੂਪ ਦਾ ਸਤਿ = ਸੱਚਾ ਨਾਮ ਸਤ, ਸੰਤੋਖ ਦੇ ਸੰਯੁਕਤ ਹਿਰਦੇ ਵਿਚ ਧਾਰਿਆ ਹੋਇਆ ਹੈ।

---

੧. ਜਿਵੇਂ ਸੱਤੇ ਬਲਵੰਡ ਦੀ ਵਾਰ ਵਿਚ ਕੁਝ ਡੂਮ ਭਾਸ਼ਾ ਵਿਚ ਪਦ ਆਏ ਹਨ, ਏਥੇ ਭੱਟਾਂ ਨੇ ਆਪਣੀ ਬੋਲੀ ਵਿਚ 'ਮ' ਦੀ ਥਾਂ 'ਬ' ਦੀ ਵਰਤੋਂ ਕੀਤੀ ਹੋਈ ਹੈ, ਭੱਟ ਜਿਥੇ 'ਮ' ਅੱਖਰ ਨਾਲ ਅੰਮ੍ਰਿਤ ਲਿਖਦੇ ਹਨ ਉਥੋਂ ਗੁਰੂ ਭਾਸ਼ਾ ਦਾ ਅੰਮ੍ਰਿਤ ਬੋਲਦੇ ਹਨ ਅਤੇ ਏਥੇ ਆਪਣੀ ਭੱਟ ਬੋਲੀ ਵਿਚ 'ਮ' ਦੀ ਥਾਂ 'ਅੰਬ੍ਰਿਤ' ਸ਼ਬਦ ਵਰਤਿਆ ਹੈ।

## ਆਦਿ ਪੁਰਖਿ ਪਰਤਖਿ; ਲਿਖ੍ਹਉ ਅਛਰੁ ਮਸਤਕਿ ਧੁਰਿ ॥

( 'ਲਿਖਿਅਉ' ਅਤੇ 'ਅੱਛਰ' ਉਚਾਰਣ ਹੈ)

ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਆਦਿ = ਆਦੀ ਤੇ ਪੁਰਖਿ = ਪੂਰਨ ਅਤੇ ਪਰਤਖਿ = ਜ਼ਾਹਿਰ ਸਰੂਪ ਪਰਮੇਸ਼ਰ ਨੇ ਆਪਣੇ ਹੁਕਮ ਰੂਪੀ ਹੱਥਾਂ ਨਾਲ ਆਪ ਜੀ ਦੇ ਮਸਤਕਿ = ਮੱਥੇ ਉੱਤੇ ਧੁਰਿ = ਆਦੋਂ ਇਨ੍ਹਾਂ ਗੁਣਾਂ ਦੇ ਸੰਯੁਕਤ ਹੋਣ ਦਾ ਅਛਰੁ = ਅੱਖਰ **ਵਾ:** ਗੁਰਤਾ ਗੱਦੀ ਦੀ ਪ੍ਰਾਪਤੀ ਦਾ ਅਛਰੁ = ਅੱਖਰ ਲਿਖ੍ਹਉ = ਲਿਖਿਆ ਹੈ **ਵਾ:** ਆਪ ਜੀ ਪ੍ਰਤੱਖ ਹੀ ਉਸ ਆਦਿ = ਅਨਾਦੀ ਤੇ ਪਰਖਿ = ਪੂਰਨ ਪਰਮੇਸ਼ਰ ਦਾ ਸਰੂਪ ਹੋ, ਜਿਸ ਨੇ ਧੁਰੋਂ ਹੀ ਸਭ ਜੀਵਾਂ ਦੇ ਸਿਰ ਉੱਤੇ ਪ੍ਰਾਲਬਧ ਰੂਪ ਅੱਖਰ ਲਿਖੇ ਹਨ।

## ਪ੍ਰਗਟ ਜੋਤਿ ਜਗਮਗੈ; ਤੇਜੁ ਭੂਅ ਮੰਡਲਿ ਛਾਯਉ ॥

ਹੇ ਸਤਿਗੁਰੂ ਅਰਜਨ ਦੇਵ ਜੀ! ਆਪ ਜੀ ਦੇ ਅੰਦਰ ਪ੍ਰਗਟ = ਪ੍ਰਤੱਖ ਹੀ ਪਰਮੇਸ਼ਰ ਦੀ ਜੋਤ ਜਗਮਗੈ = ਪ੍ਰਕਾਸ਼ ਰਹੀ ਹੈ ਅਤੇ ਆਪ ਜੀ ਦਾ ਤੇਜ ਸਾਰੀ ਮੰਡਲਿ = ਗੋਲਾਕਾਰ ਭੂਅ = ਪ੍ਰਿਥਵੀ ਵਿਚ ਛਾਯਉ = ਫੈਲ ਰਿਹਾ ਹੈ।

## ਪਾਰਸੁ ਪਰਸਿ, ਪਰਸੁ ਪਰਸਿ; ਗੁਰਿ ਗੁਰੂ ਕਹਾਯਉ ॥

ਹੇ ਗੁਰੂ ਅਰਜਨ ਦੇਵ ਜੀ ! ਸ੍ਰੀ ਗੁਰੂ ਨਾਨਕ ਦੇਵ ਜੀ ਪਾਰਸ ਰੂਪ ਨਾਲ ਪਰਸਿ = ਸਪਰਸ਼ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਪਾਰਸ ਰੂਪ ਹੋਏ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਰਸ ਰੂਪ ਨਾਲ ਪਰਸ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਰਸ ਰੂਪ ਹੋਏ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਰਸ ਰੂਪ ਨਾਲ ਪਰਸ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਰਸ ਰੂਪ ਹੋਏ ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਰਸ ਰੂਪ ਨਾਲ ਪਰਸ ਕੇ ਆਪ ਜੀ ਪਾਰਸ ਰੂਪ ਹੋਏ **ਵਾ:** ਪਰਸਿ = ਪਰਸਣੇ ਯੋਗ ਪਾਰਸ ਰੂਪ ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਪਰਸ ਪਰਸ ਕੇ ਆਪ ਜੀ ਨੇ ਗੁਰੂਆਂ ਦੇ ਗੁਰੂ ਕਹਾਯਉ = ਕਹਾਉਣਾ ਕੀਤਾ।

**ਅਥਵਾ** ਸ੍ਰੀ ਗੁਰੂ ਨਾਨਕ ਦੇਵ ਜੀ ਪਾਰਸ ਰੂਪ ਨਾਲ ਪਰਸ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਕਹਾਇਆ, ਸ੍ਰੀ ਗੁਰੂ ਅੰਗਦ ਦੇਵ ਜੀ ਪਾਰਸ ਰੂਪ ਨਾਲ ਪਰਸ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੁਰੂ ਕਹਾਇਆ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਰਸ ਰੂਪ ਨਾਲ ਪਰਸ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਗੁਰੂ ਕਹਾਇਆ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਰਸ ਰੂਪ ਨਾਲ ਪਰਸ ਕੇ ਆਪ ਜੀ ਨੇ (ਸ੍ਰੀ ਗੁਰੂ ਅਰਜਨ ਦੇਵ ਜੀ) ਗੁਰੂ ਕਹਾਇਆ।

## ਭਨਿ ਮਥੁਰਾ ਮੂਰਤਿ ਸਦਾ ਥਿਰੁ; ਲਾਇ ਚਿਤੁ ਸਨਮੁਖ ਰਹਹੁ ॥

ਮਥੁਰਾ ਨਾਮੇ ਭੱਟ ਭਨਿ = ਉਚਾਰਣ ਕਰਦਾ ਹੈ ਕਿ ਹੇ ਭੱਟੋ ! ਪਰਮੇਸ਼ਰ ਦੇ ਮੂਰਤਿ = ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਚਿੱਤ ਦੀ ਬਿਰਤੀ ਨੂੰ ਸਦਾ = ਹਮੇਸ਼ਾਂ ਥਿਰੁ = ਇਸਥਿਤ ਕਰੋ ਅਤੇ ਚਿਤੁ = ਮਨ ਚਰਨਾਂ ਵਿਚ ਲਾਇ = ਲਾ ਕੇ ਗੁਰਾਂ ਦੇ ਸਨਮੁਖ = ਸਾਹਮਣੇ ਰਹਹੁ = ਰਹਿਣਾ ਕਰੋ **ਵਾ:** ਗੁਰੂ ਅਰਜਨ ਦੇਵ ਜੀ ਦੀ ਮੂਰਤੀ (ਸਰੂਪ) ਵਿਚ ਚਿੱਤ ਲਾ ਕਰਕੇ ਸਦਾ ਸਨਮੁਖ ਰਹਿਣਾ ਕਰੋ।

## ਕਲਜੁਗਿ ਜਹਾਜੁ, ਅਰਜੁਨੁ ਗੁਰੂ; ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥੨॥

('ਬਿ-ਤਰਹੁ' ਉਚਾਰਣ ਹੈ)

ਸ੍ਰੀ ਗੁਰੂ ਅਰਜਨ ਦੇਵ ਜੀ ਕਲਿਜੁੱਗ ਦੇ ਭਿਆਨਕ ਸਮੇਂ ਵਿਚ ਜਹਾਜ਼ ਰੂਪ ਹਨ **ਵਾ:** ਗੁਰਾਂ ਵੱਲੋਂ

ਰਚੀ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜਹਾਜ਼ ਰੂਪ ਹੈ। ਇਸ ਕਰਕੇ ਸਗਲ = ਸਾਰੀ ਸ੍ਰਿਸ੍ਰਿ = ਸ੍ਰਿਸ਼ਟੀ ਇਨ੍ਹਾਂ ਦੇ ਚਰਨੀਂ ਲੱਗ ਕੇ (ਬਿ + ਤਰਹੁ) ਬਿ = ਵਿਸ਼ੇਸ਼ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰਹੁ = ਤਰਨਾ ਕਰੋ।

**ਅਥਵਾ** ਮਥੁਰਾ ਨਾਮੇ ਭੱਟ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਹ ਗੌਰਵਤਾ ਅੱਖੀਂ ਵੇਖ ਕੇ ਤੇ ਪਰਖ ਕੇ ਆਪਣੇ ਮਨ ਨੂੰ ਸੰਬੋਧਨ ਕਰਦਾ ਹੋਇਆ ਕਥਨ ਕਰਦਾ ਹੈ ਕਿ ਹੇ ਮਨਾਂ! ਇਸ ਪੰਜਵੀਂ ਮੂਰਤੀ (ਹਸਤੀ) ਦੇ ਚਰਨਾਂ ਵਿਚ ਚਿੱਤ ਜੋੜ ਕੇ ਸਦਾ ਸਨਮੁਖ ਟਿਕਿਆ ਰਹਿਣਾ ਕਰ।

ਫੇਰ ਮਥੁਰਾ ਨਾਮੇ ਭੱਟ ਆਪਣੇ ਸਾਥੀ ਭੱਟਾਂ ਨੂੰ ਕਹਿੰਦਾ ਹੈ ਕਿ ਕਲਿਜੁੱਗ ਦੇ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਜਹਾਜ਼ ਰੂਪ ਹਨ, ਇਸ ਲਈ ਹੇ ਸਾਰੀ ਸ੍ਰਿਸ਼ਟੀ ਦੇ ਲੋਕੋ! ਇਨ੍ਹਾਂ ਦੇ ਚਰਨੀਂ ਲੱਗ ਕੇ ਤੁਸੀਂ ਵੀ ਤਰਨਾ ਕਰੋ ॥੨॥

## ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ;
## ਬਾਸੁਰ ਰਯਨਿ ਬਾਸੁ, ਜਾ ਕੋ ਹਿਤੁ ਨਾਮ ਸਿਉ ॥

ਹੇ ਭੱਟ ਜਨੋਂ, ਭਗਤ ਜਨੋਂ! ਤਿਹ ਉਸ ਸਤਿਗੁਰੂ ਅਰਜਨ ਦੇਵ ਜੀ ਤੋਂ ਦਾਤਾਂ ਜਾਚਹੁ = ਮੰਗਣਾ ਕਰੋ, ਜੋ ਸਾਰੇ ਜਗਤ੍ਰ = ਸੰਸਾਰ ਪਰ = ਉੱਤੇ ਪਰਮੇਸ਼ਰ ਦਾ ਸਰੂਪ ਕਰਕੇ ਜਾਨੀਅਤੁ = ਜਾਣੀਦੇ ਹਨ ਅਤੇ ਜਾ = ਜਿਨ੍ਹਾਂ ਗੁਰਾਂ ਕੋ = ਦਾ ਬਾਸੁਰ = ਦਿਨ ਰਯਨਿ = ਰਾਤ ਪ੍ਰਭੂ ਨਾਮ ਸਿਉ = ਨਾਲ ਹਿਤੁ = ਪਿਆਰ ਤੇ ਬਾਸੁ = ਵਾਸਾ ਹੈ ਭਾਵ ਹਰ ਵਕਤ ਪਰਮੇਸ਼ਰ ਦੇ ਨਾਮ ਨਾਲ ਜੁੜੇ ਰਹਿੰਦੇ ਹਨ।

**ਅਥਵਾ** ਜਿਨ੍ਹਾਂ ਗੁਰਾਂ ਦਾ ਸਾਰੇ ਸੰਸਾਰ ਤੋਂ ਪਰ = ਪਰ੍ਹੇ ਬਾਸ = ਨਿਵਾਸ ਜਾਨੀਅਤੁ = ਜਾਣੀਦਾ ਹੈ ਅਤੇ ਜਿਨ੍ਹਾਂ ਦਾ ਰਾਤ ਦਿਨੇ ਨਾਮ ਨਾਲ ਪ੍ਰੇਮ ਜਾਣਿਆ ਜਾਂਦਾ ਹੈ, ਹੇ ਭੱਟ ਜਨੋਂ! ਉਨ੍ਹਾਂ ਗੁਰਾਂ ਦੇ ਪਾਸੋਂ ਕੇਵਲ ਮੁਕਤੀ ਦੀ ਦਾਤ ਮੰਗਣਾ ਕਰੋ।

**ਅਥਵਾ** ਜੋ ਪਰਮੇਸ਼ਰ ਸੰਸਾਰ ਤੋਂ ਪਰ = ਪਰ੍ਹੇ ਹੈ, ਜਿਨ੍ਹਾਂ ਗੁਰਾਂ ਦਾ ਉਸ ਵਿਚ ਵਾਸਾ ਜਾਣਿਆ ਜਾਂਦਾ ਹੈ ਅਤੇ ਜਿਨ੍ਹਾਂ ਦਾ ਉਸ ਪਰਮੇਸ਼ਰ ਦੇ ਨਾਮ ਨਾਲ ਪ੍ਰੇਮ ਹੈ, ਉਨ੍ਹਾਂ ਗੁਰਾਂ ਨੂੰ ਪਰਮੇਸ਼ਰ ਪਾਸੋਂ ਮੰਗਣਾ ਕਰੋ।

## ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗੵੌ;

(‘ਰੰਗਿਔਂ’ ਉਚਾਰਣ ਹੈ)

ਹੇ ਭੱਟ ਜਨੋਂ! ਮੇਰੇ ਸਤਿਗੁਰੂ ਜੀ ਦੁਨੀਆਂ ਦੇ ਮੋਹ ਤੋਂ ਪਰਮ = ਅਤਿਅੰਤ ਅਤੀਤੁ = ਅਸੰਗ ਹੋ ਕੇ ਪਰਮੇਸੁਰ = ਵਾਹਿਗੁਰੂ ਕੈ = ਦੇ ਪ੍ਰੇਮ ਰੰਗ ਵਿਚ ਰੰਗੵੌ = ਰੰਗੇ ਹੋਏ ਹਨ।

## ਬਾਸਨਾ ਤੇ ਬਾਹਰਿ; ਪੈ ਦੇਖੀਅਤੁ ਧਾਮ ਸਿਉ ॥

ਪਦਾਰਥਾਂ, ਵਿਸ਼ਿਆਂ ਦੀ ਬਾਸਨਾ = ਵਾਸ਼ਨਾ ਤੇ = ਤੋਂ ਬਾਹਰਿ = ਬਗ਼ੈਰ ਹਨ, ਪੈ = ਪਰੰਤੂ ਫੇਰ ਵੀ ਧਾਮ = ਘਰ ਭਾਵ ਪਰਿਵਾਰ ਦੇ ਸਿਉ = ਸਮੇਤ ਦੇਖੀਅਤੁ = ਦੇਖੀਦੇ ਹਨ।

## ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗੵੌ;
## ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥

ਜਿਸ ਤੋਂ ਅਪਰ = ਪ੍ਰਕਿਰਤੀ ਉਰੇ ਤੇ ਆਪ ਪਰੰਪਰ = ਪਰ੍ਹੇ ਤੋਂ ਪਰ੍ਹੇ ਹੈ, ਉਸ ਪੁਰਖ = ਪੂਰਨ ਪਰਮੇਸ਼ਰ ਦੇ ਸਿਉ = ਨਾਲ ਸਤਿਗੁਰੂ ਅਰਜਨ ਦੇਵ ਜੀ ਦਾ ਪ੍ਰੇਮੁ = ਸਨੇਹ ਲਾਗੵੌ = ਲੱਗਿਆ ਹੋਇਆ ਹੈ, ਭਗਵੰਤ =

ਪਰਮੇਸ਼ਰ ਦੇ ਨਾਮ ਰਸ ਤੋਂ ਬਿਨੁ = ਬਗ਼ੈਰ ਅਉਰੈ = ਹੋਰਨਾਂ ਕਿਸੇ ਪਦਾਰਥਾਂ ਸਿਉ = ਨਾਲ ਸਤਿਗੁਰੂ ਜੀ ਦਾ ਕਾਮ = ਕੰਮ ਨਾਹੀ = ਨਹੀਂ ਹੈ ਭਾਵ ਕਿਸੇ ਪਦਾਰਥ ਨਾਲ ਮੋਹ ਨਹੀਂ ਹੈ।

## ਮਥੁਰਾ ਕੋ ਪ੍ਰਭੁ, ਸ੍ਰਬ ਮਯ ਅਰਜੁਨ ਗੁਰੁ;
## ਭਗਤਿ ਕੈ ਹੇਤਿ ਪਾਇ, ਰਹਿਓ ਮਿਲਿ ਰਾਮ ਸਿਉ ॥੩॥

(‘ਮਯ’ ਦਾ ਉਚਾਰਣ ‘ਮੈ’ ਹੈ)

ਮਥੁਰਾ ਨਾਮੇ ਭੱਟ ਜੀ ਕਥਨ ਕਰਦੇ ਹਨ ਕਿ ਮੇਰੇ ਦਾਸ ਕੋ = ਦਾ ਪ੍ਰਭੁ = ਪਰਮੇਸ਼ਰ ਸਾਰਿਆਂ ਦਾ ਮਾਲਕ ਹੈ, ਸ੍ਰਬ = ਸਾਰਿਆਂ ਮਯ = ਰੂਪਾਂ ਵਿਚ ਹੈ ਤੇ ਆਪ ਹੀ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਹੈ, ਇਸੇ ਕਰਕੇ ਗੁਰੂ ਅਰਜਨ ਦੇਵ ਜੀ ਭਗਤਿ = ਭਗਤੀ ਕੈ = ਦੇ ਹੇਤਿ = ਕਾਰਨ ਨੂੰ ਪਾਇ = ਪਾ ਕੇ ਭਾਵ ਸਾਰੀ ਦੁਨੀਆਂ ਨੂੰ ਭਗਤੀ ਵਿਚ ਜੋੜਨ ਵਾਸਤੇ ਰਾਮ = ਪਰਮੇਸ਼ਰ ਦੇ ਸਰੂਪ ਸਿਉ = ਨਾਲ ਮਿਲ ਰਹਿਓ = ਰਹੇ ਹਨ।

**ਅਥਵਾ** ਅੰਨਵੇ ਅਨੁਸਾਰ ਅਰਥ :

**ਰਾਮ ਭਗਤਿ ਕੈ ਹੇਤਿ ਪਾਇ ਮਿਲਿ ਰਹਿਓ ਸਿਉ ॥**

ਪਰਮੇਸ਼ਰ ਦੀ ਪ੍ਰੇਮਾ-ਭਗਤੀ ਦੇ ਨਾਲ ਹੇਤਿ = ਹਿਤ ਪਾ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਰਾਮਦਾਸ ਸਾਹਿਬ ਜੀ ਦੇ ਨਾਲ ਮਿਲ ਰਹੇ ਹਨ **ਵਾ:** ਪਰਮੇਸ਼ਰ ਨਾਲ ਮਿਲ ਰਹੇ ਹਨ **ਵਾ:** ਜੀਵਾਂ ਦੇ ਹਿਰਦੇ ਅੰਦਰ ਭਗਤੀ ਦੇ ਹਿੱਤ ਪਾਉਣ ਵਾਸਤੇ ਭਗਤੀ ਵਿਚ ਮਿਲ ਰਹੇ ਹਨ **ਵਾ:** ਜਿਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤੀ ਦਾ ਹਿੱਤ ਪਾ ਦਿੱਤਾ ਹੈ, ਉਹ ਪਰਮੇਸ਼ਰ ਦੇ ਨਾਲ ਮਿਲੇ ਰਹਿੰਦੇ ਹਨ ॥੩॥

**[ਅੰਗ ੧੪੦੯]**

## ਅੰਤੁ ਨ ਪਾਵਤ, ਦੇਵ ਸਬੈ ਮੁਨਿ; ਇੰਦ੍ਰ ਮਹਾ ਸਿਵ ਜੋਗ ਕਰੀ ॥

ਜਿਸ ਗੁਰਾਂ, ਪਰਮੇਸ਼ਰ ਦੇ ਸਰੂਪ ਦਾ ਸਬੈ = ਸਾਰੇ ਵਿਸ਼ਿਸ਼ਟ ਆਦਿ ਮੁਨਿ = ਮੁਨੀ ਤੇ ਤੇਤੀ ਕਰੋੜ ਦੇਵ = ਦੇਵਤੇ ਅੰਤ = ਅਖ਼ੀਰ ਨ = ਨਹੀਂ ਪਾਵਤ = ਪਾ ਸਕੇ, ਜੋਗ ਸਾਧਨਾ ਕਰਨ ਵਾਲੇ ਮਹਾ ਸ਼ਿਵ ਜੀ ਤੇ ਇੰਦਰ ਵੀ ਅੰਤ ਨਹੀਂ ਪਾ ਸਕੇ।

**ਵਾ:** ਮਹਾ = ਬੜਾ ਸਮਾਂ ਭਾਵ ਅਠਾਸੀ ਅਠਾਸੀ ਹਜ਼ਾਰ ਵਰ੍ਹਾ ਸਮਾਧੀ ਲਾ ਕੇ ਜੋਗ ਸਾਧਨਾ ਕਰਨ ਵਾਲੇ ਸ਼ਿਵ ਜੀ ਤੇ ਪੁੰਨ ਕਰਮ ਕਰਕੇ ਸਵਰਗ ਦਾ ਰਾਜ ਪ੍ਰਾਪਤ ਕਰਨ ਵਾਲਾ ਇੰਦਰ ਵੀ ਅੰਤ ਨਹੀਂ ਪਾ ਸਕਿਆ।

## ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ; ਹਰਿ ਜਾਪੁ ਨ ਛਾਡ੍ਹਿਉ ਏਕ ਘਰੀ ॥

ਉਸ ਪਰਮੇਸ਼ਰ ਦਾ ਅੰਤ ਲੈਣ ਵਾਸਤੇ ਫੁਨਿ = ਪੁਨਾ ਬਿਰੰਚਿ = ਬ੍ਰਹਮਾ ਜੀ ਵੇਦ ਬਾਨੀ ਵਿਚਾਰ ਕਰ ਰਹਿਓ = ਰਹੇ ਹਨ ਅਤੇ ਏਕ = ਇਕ ਘਰੀ = ਘੜੀ ਮਾਤਰ ਜਿਤਨਾ ਸਮਾਂ ਵੀ ਹਰਿ = ਪਰਮੇਸ਼ਰ ਦਾ **ਵਾ:** ਪਰਮੇਸ਼ਰ ਸਰੂਪ ਗੁਰਾਂ ਦਾ ਜਾਪ ਨ = ਨਹੀਂ ਛਾਡ੍ਹਿਉ = ਛੱਡਦੇ।

## ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ; ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥

ਮਥੁਰਾ ਨਾਮੇ ਭੱਟ ਜੀ ਕਥਨ ਕਰਦੇ ਹਨ ਕਿ ਮੇਰੇ ਜਨ = ਦਾਸ ਕੋ = ਦਾ ਪ੍ਰਭੁ = ਸੁਆਮੀ ਪਰਮੇਸ਼ਰ ਦੀਨ = ਗ਼ਰੀਬਾਂ ਉੱਤੇ ਦਯਾਲੁ = ਦਇਆਲਤਾ ਕਰਨ ਵਾਲਾ ਹੈ, ਉਸੇ ਨੇ ਹੀ ਗੁਰੂ ਅਵਤਾਰ ਧਾਰ ਕੇ **ਵਾ:**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰੂਪ ਹੋ ਕੇ ਸ੍ਰਿਸ੍ਰਿ = ਦੁਨੀਆਂ ਅੰਦਰ ਗੁਰਮੁਖ ਜਨਾਂ ਦੀ ਸੰਗਤ ਭਗਤੀ ਰੂਪ ਦਾਤ ਦੇ ਕੇ ਨਿਹਾਲੁ = ਪ੍ਰਸੰਨ ਕਰੀ = ਕੀਤੀ ਹੈ **ਵਾ:** ਸਾਰੀ ਸੰਗਤ ਭਗਤੀ ਰੂਪ ਸ੍ਰੇਸ਼ਟਤਾਈਂ ਦੇ ਕੇ ਨਿਹਾਲ ਕੀਤੀ ਹੈ।

## ਰਾਮਦਾਸਿ ਗੁਰੂ ਜਗ ਤਾਰਨ ਕਉ; ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥

ਗੁਰੂ ਰਾਮਦਾਸ ਸਾਹਿਬ ਜੀ ਨੇ ਜਗ = ਸੰਸਾਰ ਨੂੰ ਤਾਰਨ ਕਉ = ਵਾਸਤੇ ਗੁਰੂ ਨਾਨਕ ਦੇਵ ਜੀ ਦੀ ਜੋਤ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਮਾਹਿ = ਵਿਚ ਧਰੀ = ਧਰਨਾ, ਰੱਖਣਾ ਕੀਤੀ ॥੪॥

## ਜਗ ਅਉਰੁ ਨ ਯਾਹਿ ਮਹਾਤਮ ਮੈ; ਅਵਤਾਰੁ ਉਜਾਗਰੁ, ਆਨਿ ਕੀਅਉ ॥

ਜਦ ਯਾਹਿ = ਇਸ ਜਗ = ਸੰਸਾਰ ਮੈ = ਵਿਚ ਅਉਰੁ = ਹੋਰ ਕੋਈ ਵੀ ਮਹਾਤਮ = ਮਹਾਤਮਾ ਜੀਵਾਂ ਨੂੰ ਤਾਰਨ ਵਾਲਾ ਨਾ ਰਿਹਾ ਭਾਵ ਜਦ ਦੁਨੀਆਂ ਦੇ ਅੰਦਰ ਮਹਾਤਮਾ ਦਾ ਕਾਲ ਪੈ ਗਿਆ **ਵਾ:** ਜਦ ਇਸ ਸੰਸਾਰ ਵਿਚ ਹੋਰ ਕੋਈ ਵੀ ਪਰਮੇਸ਼ਰ ਦਾ ਮਹਾਤਮ = ਪ੍ਰਤਾਪ ਦੱਸਣ ਵਾਲਾ ਨਾ ਰਿਹਾ **ਵਾ:** ਪ੍ਰਤਾਪ ਵਾਲਾ ਪੁਰਖ ਨਾ ਰਿਹਾ **ਵਾ:** ਜਦ (ਮਹਾ + ਤਮ) ਮਹਾ = ਅਤਿਅੰਤ ਅਗਿਆਨ ਰੂਪ ਤਮ = ਹਨੇਰੇ ਵਾਲੇ ਸੰਸਾਰ ਵਿਚ ਹੋਰ ਕੋਈ ਵੀ ਪੁਰਖ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਨਾ ਰਿਹਾ। ਤਦ ਪਰਮੇਸ਼ਰ ਨੇ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਆਪਣਾ ਅਵਤਾਰ ਉਜਾਗਰੁ = ਪ੍ਰਗਟ, ਪ੍ਰਤੱਖ ਆਨਿ ਕੀਅਉ = ਕੀਤਾ **ਵਾ:** ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਥਾਂ ਪ੍ਰਗਟ ਹੋਣਾ ਕੀਤਾ।

**ਅਥਵਾ** ਯਾਹਿ = ਇਨ੍ਹਾਂ ਗੁਰਾਂ ਦੇ ਸਦਰਸ਼ ਸੰਸਾਰ ਵਿਚ ਹੋਰ ਕੋਈ ਵੀ ਮਹਾਤਮਾ ਨਹੀਂ ਹੈ, ਇਹ ਪਰਮੇਸ਼ਰ ਨੇ ਹੀ ਆਣ ਕਰਕੇ ਅਵਤਾਰ ਰੂਪ ਵਿਚ ਪ੍ਰਗਟ ਹੋਣਾ ਕੀਤਾ ਹੈ। ਜੈਸਾ ਕਿ :

**ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ।**
**ਧਰਮ ਧਉਲ ਪੁਕਾਰੇ ਤਲੈ ਖੜੋਆ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੨)*

## ਤਿਨ ਕੇ ਦੁਖ ਕੋਟਿਕ ਦੂਰਿ ਗਏ; ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ ॥

ਤਿਨ = ਉਨ੍ਹਾਂ ਕੇ = ਦੇ ਕੋਟਿਕ = ਕਰੋੜਾਂ ਜਨਮਾਂ-ਜਨਮਾਂਤ੍ਰਾਂ ਦੇ ਦੁਖ ਦੂਰ ਚਲੇ ਗਏ ਹਨ, ਮਥੁਰਾ ਨਾਮੇ ਭੱਟ ਜੀ ਕਥਨ ਕਰਦੇ ਹਨ ਕਿ ਜਿਨ੍ = ਜਿਨ੍ਹਾਂ ਨੇ ਅੰਮ੍ਰਿਤ = ਅਮਰ ਕਰਨ ਵਾਲਾ ਨਾਮ ਰੂਪ ਜਲ ਗੁਰਾਂ ਦੁਆਰਾ ਪੀਅਉ = ਪੀਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਅਮਰ ਕਰਨ ਵਾਲਾ ਨਾਮ ਗੁਰੂ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਸੁਣ ਕੇ ਜਪਣ ਰੂਪ ਪੀਣਾ ਕੀਤਾ ਹੈ। ਅੱਗੇ ਮਥੁਰਾ ਭੱਟ ਜੀ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਕਥਨ ਕਰਦੇ ਹਨ :

## ਇਹ ਪਧਤਿ ਤੇ ਮਤ ਚੂਕਹਿ ਰੇ ਮਨ; ਭੇਦੁ ਬਿਭੇਦੁ ਨ ਜਾਨ ਬੀਅਉ ॥

ਰੇ = ਹੇ ਮਨਾਂ ! ਇਹ = ਇਸ ਗੁਰਸਿੱਖੀ ਰੂਪੀ ਪਧਤਿ = ਰਸਤੇ, ਸੰਪ੍ਰਦਾਇ ਤੇ = ਤੋਂ ਮਤ = ਮਤਾਂ ਚੂਕਹਿ = ਚੁੱਕ ਜਾਈਂ, ਭਾਵ ਉੱਕ ਨਾ ਜਾਵੀਂ, ਜੋ ਗੁਰੂ ਹੋਰ ਤੇ ਪਰਮੇਸ਼ਰ ਹੋਰ ਦਾ ਭੇਦੁ = ਭੇਤ ਹੈ, ਇਸ ਬਿਭੇਦੁ = ਭੇਤ ਤੋਂ ਰਹਿਤ ਹੋਣਾ ਕਰ ਤੇ ਬੀਅਉ = ਦੂਸਰਾ ਨਾ ਜਾਨ = ਜਾਨਣਾ ਕਰ, ਇੱਕੋ ਹੀ ਰੂਪ ਹਨ **ਵਾ:** ਜੋ ਭੇਦ-ਭਾਵ ਹੈ, ਇਸ ਨੂੰ (ਬਿ + ਭੇਦੁ) ਬਿ = ਵਿਸ਼ੇਸ਼ ਕਰਕੇ ਭੇਦੁ = ਕੱਟ ਦੇਣਾ ਕਰ, ਦੂਸਰਾ ਨਾ ਜਾਣ ਇੱਕੋ ਹੀ ਰੂਪ ਹਨ।

**ਅਥਵਾ** ਇਸ ਗੁਰ ਸਿੱਖਿਆ ਰੂਪੀ ਰਸਤੇ ਤੋਂ ਮਤਾ ਚੁੱਕਣਾ ਕਰ, ਭੇਦ-ਭਾਵ ਨੂੰ ਬਿਭੇਦੁ = ਨਾਸ਼ ਭਾਵ

ਭੇਦ ਤੋਂ ਰਹਿਤ ਹੋਣਾ ਕਰ ਅਤੇ ਪਰਮੇਸ਼ਰ ਤੋਂ ਬਗ਼ੈਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬੀਅਉ = ਦੂਸਰਾ ਨਾ ਜਾਨਣਾ ਕਰ।

**ਪਰਤਛਿ ਰਿਦੈ ਗੁਰ ਅਰਜੁਨ ਕੈ;**
**ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥**

ਪਰਤਛਿ = ਪ੍ਰਤੱਖ ਗੁਰੂ ਅਰਜਨ ਦੇਵ ਜੀ ਕੈ = ਦੇ ਰਿਦੈ = ਚਿੱਤ ਵਿਚ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਸਭ ਥਾਵਾਂ ਵਿਚ ਪੂਰਨ = ਵਿਆਪਕ ਬ੍ਰਹਮਿ = ਪਰਮੇਸ਼ਰ ਨੇ ਆਪ ਸਖਿਆਤ ਹੋ ਕੇ ਜੀਵਾਂ ਨੂੰ ਤਾਰਨ ਵਾਸਤੇ ਨਿਵਾਸੁ = ਵਾਸਾ ਲੀਅਉ = ਲਿਆ ਹੋਇਆ ਹੈ ॥੫॥

**ਜਬ ਲਉ ਨਹੀ ਭਾਗ ਲਿਲਾਰ ਉਦੈ; ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**

ਮਥੁਰਾ ਭੱਟ ਆਪਣੀ ਹੱਡ ਬੀਤੀ ਵਿਥਿਆ ਦੱਸਦਾ ਹੈ ਕਿ ਜਬ = ਜਦ ਲਉ = ਤੱਕ ਮੇਰੇ ਅਤੇ ਮੇਰੇ ਸਾਥੀ ਭੱਟਾਂ ਦੇ ਲਿਲਾਰ = ਮੱਥੇ ਦੇ ਸ੍ਰੇਸ਼ਟ ਭਾਗ = ਕਰਮ ਨ = ਨਹੀਂ ਉਦੈ = ਜਾਗੇ ਸਨ, ਤਬ = ਤਦ ਲਉ = ਤੱਕ ਸਰਾਪ ਕਰਕੇ ਜਾਂ ਹੰਗਤਾ ਕਰਕੇ ਜੂਨਾਂ ਵਿਚ ਭ੍ਰਮਤੇ = ਭਰਮਦੇ ਫਿਰਤੇ = ਫਿਰਦੇ ਹੋਏ ਬਹੁ = ਬਹੁਤੇ ਧਾਯਉ = ਦੌੜਦੇ ਸੀ ਭਾਵ ਕਿਤੋਂ ਵੀ ਸ਼ਾਂਤੀ ਪ੍ਰਾਪਤ ਨਹੀਂ ਹੋਈ ਸੀ।

**ਕਲਿ ਘੋਰ ਸਮੁਦ੍ਰ ਮੈ, ਬੂਡਤ ਥੇ; ਕਬਹੂ ਮਿਟਿ ਹੈ ਨਹੀ, ਰੇ ਪਛੁਤਾਯਉ ॥**

('ਪਛਤਾਇਅਉ' ਉਚਾਰਣ ਹੈ)

ਇਸ ਕਲਿ = ਕਲਿਜੁੱਗ ਰੂਪੀ ਘੋਰ = ਭਿਆਨਕ ਸਮੁੰਦ੍ਰ ਦੇ ਪਦਾਰਥਾਂ ਰੂਪੀ ਪਾਣੀ ਮੈ = ਵਿਚ ਅਸੀਂ ਬੂਡਤ = ਡੁੱਬਦੇ ਜਾਂਦੇ ਥੇ = ਸੀ, ਰੇ = ਹੇ ਭਾਈ! ਜੇਕਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਨਾ ਹੁੰਦੇ, ਤਦ ਇਹ ਪਛਤਾਯਉ = ਪਸ਼ਚਾਤਾਪ ਕਬਹੂ = ਕਦੇ ਵੀ ਮਿਟਿ ਹੈ = ਮਿਟਣੇ ਯੋਗ ਨਹੀਂ ਸੀ।

**ਤਤੁ ਬਿਚਾਰੁ ਯਹੈ ਮਥੁਰਾ; ਜਗ ਤਾਰਨ ਕਉ ਅਵਤਾਰੁ ਬਨਾਯਉ ॥**

ਮਥੁਰਾ ਨਾਮੇ ਭੱਟ ਜੀ ਕਥਨ ਕਰਦੇ ਹਨ ਕਿ ਅਸੀਂ ਯਹੈ = ਇਹ ਤਤੁ = ਸਿਧਾਂਤ ਨੂੰ ਬਿਚਾਰੁ = ਵਿਚਾਰਿਆ ਹੈ ਕਿ ਇਸ ਜਗ = ਸੰਸਾਰ ਨੂੰ ਤਾਰਨ ਕਉ = ਵਾਸਤੇ ਹਰੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਰੂਪ ਵਿਚ ਅਵਤਾਰ ਬਨਾਯਉ = ਬਣਾਇਆ, ਧਾਰਿਆ ਹੈ।

**ਜਪੵਉ ਜਿਨ੍ ਅਰਜੁਨ ਦੇਵ ਗੁਰੂ;**
**ਫਿਰਿ, ਸੰਕਟ ਜੋਨਿ ਗਰਭ ਨ ਆਯਉ ॥੬॥**

ਹੇ ਭਾਈ! ਜਿਨ੍ = ਜਿਨ੍ਹਾਂ ਜਿਨ੍ਹਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪਰਮੇਸ਼ਰ ਦਾ ਸਰੂਪ ਜਾਣ ਕੇ ਜਪੵਉ = ਜਪਣਾ ਕੀਤਾ ਹੈ, ਉਨ੍ਹਾਂ ਨੂੰ ਫਿਰਿ = ਮੁੜ ਕੇ ਮਾਤਾ ਦੀ ਗਰਭ ਜੋਨਿ = ਜੂਨੀ ਦੇ ਸੰਕਟ = ਦੁੱਖ ਵਿਚ ਨ = ਨਹੀਂ ਆਉਣਾ ਪੈਂਦਾ ॥੬॥

**ਕਲਿ ਸਮੁਦ੍ਰ ਭਏ ਰੂਪ; ਪ੍ਰਗਟਿ, ਹਰਿ ਨਾਮ ਉਧਾਰਨੁ ॥**

ਕਲਿ = ਕਲਿਜੁੱਗ ਰੂਪੀ ਸਮੁੰਦ੍ਰ ਵਿਚ ਗੁਰੂ ਸਾਹਿਬ ਜੀ ਜਹਾਜ਼ ਰੂਪ ਭਏ = ਹੋਏ ਹਨ **ਵਾ:** ਜਹਾਜ਼ ਦੀ ਨਿਆਈਂ ਸਰੂਪ ਹੋਏ ਹਨ।

***ਪ੍ਰਸ਼ਨ*** *: ਗੁਰਾਂ ਕੋਲ ਜਹਾਜ਼ ਕਿਹੜਾ ਹੈ ?*
***ਉੱਤਰ*** *:* ਗੁਰਾਂ ਕੋਲ ਦੁਨੀਆਂ ਨੂੰ ਪਾਰ ਲੰਘਾਉਣ ਵਾਸਤੇ ਪ੍ਰਗਟ ਹੀ ਹਰਿ = ਪਰਮੇਸ਼ਰ ਦਾ ਨਾਮ ਰੂਪੀ ਜਹਾਜ਼ ਹੈ।

**ਅਥਵਾ** ਹਰੀ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਕਲਿਜੁੱਗ ਰੂਪੀ ਸਮੁੰਦਰ ਵਿੱਚੋਂ ਨਾਮ ਦੁਆਰਾ ਜੀਵਾਂ ਨੂੰ ਉਧਾਰਨ ਵਾਸਤੇ ਪ੍ਰਗਟ ਹੋਏ ਹਨ।

## ਬਸਹਿ ਸੰਤ ਜਿਸੁ ਰਿਦੈ; ਦੁਖ ਦਾਰਿਦ੍ਰ ਨਿਵਾਰਨੁ ॥

ਜਿਸ ਸੰਤ = ਮਹਾਤਮਾ ਜਨਾਂ ਦੇ ਰਿਦੈ = ਹਿਰਦੇ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ **ਵਾ:** ਜਿਸ ਗੁਰਮੁਖ ਜਨ ਦੇ ਹਿਰਦੇ ਵਿਚ ਸੰਤ = ਸ਼ਾਂਤ ਆਤਮਾ ਵਾਲੇ ਗੁਰੂ ਸਾਹਿਬ ਜੀ ਬਸਹਿ = ਵੱਸ ਜਾਂਦੇ ਹਨ, ਉਸ ਦਾ ਜੰਮਣ ਮਰਣ ਦਾ ਦੁਖ = ਕਸ਼ਟ ਤੇ ਅਵਿੱਦਿਆ ਦਾ ਦਾਰਿਦ੍ਰ = ਆਲਸ **ਵਾ:** ਅਵਿੱਦਿਆ ਦੀਆਂ ਪੀੜਾਂ ਨਿਵਾਰਨ = ਨਵਿਰਤ ਕਰ ਦਿੰਦੇ ਹਨ।

## ਨਿਰਮਲ ਭੇਖ ਅਪਾਰ; ਤਾਸੁ ਬਿਨੁ ਅਵਰੁ ਨ ਕੋਈ ॥

ਜੋ ਗੁਰੂ ਸਾਹਿਬ ਜੀ ਦਾ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਤੇ ਨਿਰਮਲੁ = ਮਾਇਆ ਦੀ ਮੈਲ ਤੋਂ ਰਹਿਤ ਭੇਖ = ਸਰੂਪ ਹੈ **ਵਾ:** ਜੋ ਅਪਾਰ ਗੁਰੂ ਸਾਹਿਬ ਜੀ ਭੇਖਾਂ ਤੋਂ ਨਿਰਮਲ = ਉੱਜਲ ਹੈ **ਵਾ:** ਸ੍ਰੀ ਗੁਰੂ ਅਰਜਨ ਦੇਵ ਜੀ ਅਪਾਰ = ਬੇਅੰਤ ਨਿਰਮਲ = ਉੱਜਲ ਸਰੂਪ ਪਰਮੇਸ਼ਰ ਦਾ ਭੇਖ = ਰੂਪ ਹੈ, ਤਾਸੁ = ਉਸ ਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲਾ ਨ = ਨਹੀਂ ਹੈ।

**ਵਾ:** ਜੋ ਗੁਰਸਿੱਖੀ ਰੂਪੀ ਭੇਖ ਅਪਾਰ = ਬੇਅੰਤ ਨਿਰਮਲੁ = ਉੱਜਲ ਹੈ, ਉਸ ਗੁਰਸਿੱਖੀ ਤੋਂ ਬਗ਼ੈਰ ਹੋਰ ਕੋਈ ਵੀ ਅਪਾਰ ਨਿਰਮਲ ਭੇਖ ਨਹੀਂ ਹੈ।

**ਅਥਵਾ** ਜਿਸ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਤੇ ਮਾਇਆ ਦੀ ਮੈਲ ਤੋਂ ਰਹਿਤ ਪਰਮੇਸ਼ਰ ਦਾ ਭੇਖ = ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਹਨ, ਉਸ ਪਰਮੇਸ਼ਰ ਤੋਂ ਬਗ਼ੈਰ ਹੋਰ ਕੋਈ ਵੀ ਸਰੂਪ ਨਿਸਚੇ ਨਾ ਕਰੋ।

**ਨਿਰਮਲ ਭੇਖ :** ਨਿਰਮਲ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਆਪਣੇ ਅਦ੍ਵੈਤ ਮਤ ਦਾ ਹੀ ਬੋਧਕ ਸ਼ਬਦ ਹੈ, ਨਿਰਮਲ ਸ਼ਬਦ ਸੰਸਕ੍ਰਿਤ ਦਾ ਹੈ, ਜਿਸਦਾ ਅਰਥ ਮੈਲ ਤੋਂ ਰਹਿਤ ਹੈ ਅਤੇ ਫ਼ਾਰਸੀ ਵਿਚ ਏਸੇ ਨੂੰ ਖ਼ਾਲਸਾ ਸ਼ਬਦ ਕਿਹਾ ਹੈ। ਇਹ ਵੀ ਸ਼ੁੱਧਤਾ ਦਾ ਵਾਚਕ ਸ਼ਬਦ ਹੈ, ਜੋ ਕਬੀਰ ਸਾਹਿਬ ਜੀ ਨੇ ਆਪਣੀ ਸੰਪ੍ਰਦਾ ਵੈਸ਼ਨਵ ਮਤ ਵਿਚ ਵਰਤਿਆ ਗਿਆ ਸ਼ਬਦ ਲਿਆ ਹੈ। ਜੈਸਾ ਕਿ :

**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥੩॥**

*(ਸੋਰਠਿ ਭਗਤ ਕਬੀਰ ਜੀ, ਅੰਗ ੬੫੪)*

ਅੱਜ ਤੱਕ ਵੈਸ਼ਨਵ ਮਤ ਵਿਚ ਇਹ ਸ਼ਬਦ ਵਰਤਿਆ ਜਾ ਰਿਹਾ ਹੈ, ਗੁਰੂ ਗੋਬਿੰਦ ਸਿੰਘ ਜੀ ਨੇ ਏਸੇ ਨਿਰਮਲ ਸ਼ਬਦ ਨੂੰ ਹੀ ਖ਼ਾਲਸਾ ਸ਼ਬਦ ਨਾਲ ਸੰਬੋਧਨ ਕੀਤਾ ਹੈ।

## ਮਨ ਬਚ ਜਿਨਿ ਜਾਣਿਅਉ; ਭਯਉ ਤਿਹ ਸਮਸਰਿ ਸੋਈ ॥

ਜਿਨਿ = ਜਿਸ ਨੇ ਮਨ, ਬਚ = ਬਾਣੀ, ਸਰੀਰ ਕਰਕੇ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਬ੍ਰਹਮ ਦਾ ਰੂਪ ਜਾਣਿਅਉ = ਜਾਣਿਆ ਹੈ, ਸੋਈ = ਉਹ ਪੁਰਖ ਤਿਹ = ਉਸ ਬ੍ਰਹਮ ਦੇ ਸਮਸਰਿ = ਸਦਰਸ਼ ਭਯਉ = ਹੋਇਆ ਹੈ।

**ਅਥਵਾ** ਜਿਸ ਨੇ ਮਨ, ਬਾਣੀ ਤੇ ਕਰਮ ਦੁਆਰਾ ਇਸ ਭੇਦ ਨੂੰ ਜਾਣਿਆ ਹੈ ਕਿ ਗੁਰੂ ਅਰਜਨ ਦੇਵ ਜੀ ਤੇ ਪਰਮੇਸ਼ਰ ਇੱਕੋ ਰੂਪ ਹਨ, ਉਹ ਪੁਰਖ ਉਸ ਪਰਮੇਸ਼ਰ ਦੇ ਤੁਲ ਹੋਇਆ ਹੈ।[1]

## ਧਰਨਿ ਗਗਨ, ਨਵ ਖੰਡ ਮਹਿ; ਜੋਤਿ ਸ੍ਵਰੂਪੀ, ਰਹਿਓ ਭਰਿ ॥

(‘ਸੁਅਰੂਪੀ’ ਉਚਾਰਣ ਹੈ)

ਧਰਨਿ = ਧਰਤੀ, ਗਗਨ = ਆਕਾਸ਼ ਤੇ ਨਵ = ਨੌਂ ਖੰਡਾਂ ਆਦਿ ਸਾਰਿਆਂ ਮਹਿ = ਵਿਚ ਜੋਤਿ = ਜੋਤੀ ਸ੍ਵਰੂਪੀ = ਸਰੂਪ ਪਰਮੇਸ਼ਰ ਆਪ ਹੀ ਲਬਾਲਬ ਭਰਿ = ਪੂਰਨ ਹੋ ਰਹਿਓ = ਰਿਹਾ ਹੈ।

## ਭਨਿ ਮਥੁਰਾ, ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ ॥੭॥੧੯॥

ਮਥੁਰਾ ਨਾਮੇ ਭੱਟ ਜੀ ਭਨਿ = ਉਚਾਰਣ ਕਰਦੇ ਹਨ ਕਿ ਇਸ ਗੱਲ ਵਿਚ ਕਛੁ = ਕੁਝ ਵੀ ਭੇਦੁ = ਫ਼ਰਕ ਨਹੀਂ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਤੱਖ ਹਰਿ = ਪਰਮੇਸ਼ਰ ਦਾ ਸਰੂਪ ਹਨ ॥੭॥੧੯॥

੭ = ਸੱਤ ਅੰਕ ਤੋਂ ਭਾਵ ਹੈ ਕਿ ਮਥੁਰਾ ਨਾਮੇ ਭੱਟ ਦੇ ਇੱਥੋਂ ਤੱਕ ਸੱਤ ਸਵਈਏ ਆ ਚੁੱਕੇ ਹਨ, ੧ ਸਵੱਈਆ ‘ਕਲ ਸਹਾਰ’ ਨਾਮੇ ਭੱਟ ਦਾ, ੧੧ ਸਵਈਏ ‘ਕਲ’ ਨਾਮੇ ਭੱਟ ਦੇ ਅਤੇ ੭ ਸਵਈਏ ਮਥੁਰਾ ਨਾਮੇ ਭੱਟ ਦੇ ਹਨ, ਇਸ ਲਈ (੭ + ੧੧ + ੧ = ੧੯) ਉੱਨੀ ਅੰਕ ਲਗਾਇਆ ਹੈ।

ਹਰਿਬੰਸ ਨਾਮੇ ਭੱਟ ਦੋ ਸਵਈਏ ਗੁਰੂ ਸਾਹਿਬ ਜੀ ਦੀ ਉਸਤਤੀ ਦੇ ਉਚਾਰਣ ਕਰਦਾ ਹੈ।

## ਅਜੈ ਗੰਗ ਜਲੁ ਅਟਲੁ; ਸਿਖ ਸੰਗਤਿ ਸਭ ਨਾਵੈ ॥[2]

(‘ਨਾਵੈ’ ਦਾ ਉਚਾਰਣ ਭਾਰਾ ਹੈ)

ਜਿਵੇਂ ਅਜੈ = ਹੁਣ ਸਨਾਤਨ ਧਰਮ ਅਨੁਸਾਰ ਦੁਨੀਆਂ ਵਿਚ ਗੰਗ = ਗੰਗਾ ਦਾ ਜਲੁ = ਪਾਣੀ ਅਟਲੁ = ਟਲਣ ਤੋਂ ਰਹਿਤ ਭਾਵ ਸਦਾ ਇਸਥਿਤ ਰਹਿਣ ਵਾਲਾ ਮੰਨਿਆ ਹੈ, ਇਸੇ ਪ੍ਰਕਾਰ ਗੁਰੂ ਸਾਹਿਬ ਜੀ ਦੀ ਰਚੀ ਹੋਈ ਬਾਣੀ ਅਟੱਲ ਤੇ ਅਜੈ = ਅਜੈਤਾ ਰੂਪ, ਗੰਗਾ ਹੈ। ਗੰਗਾ ਤਾਂ ਇਕ ਦੇਸ਼ ਵਿਚ ਚੱਲਦੀ ਹੈ, ਪਰ ਗੁਰਾਂ ਦੀ ਬਾਣੀ ਸਾਰੇ ਦੇਸ਼ ਵਿਚ ਫੈਲ ਰਹੀ ਹੈ।

**ਅਥਵਾ** ਅਜੈ = ਅਜੈਤਾ (ਜਿੱਤਣ ਤੋਂ ਰਹਿਤ) ਰੂਪ ਗੁਰਬਾਣੀ ਰੂਪੀ ਗੰਗਾ ਵਿਚ ਨਾਮ ਰੂਪੀ ਜਲੁ = ਪਾਣੀ ਅਟੱਲ ਹੈ **ਵਾ:** ਗੁਰਬਾਣੀ ਰੂਪੀ ਗੰਗਾ ਵਿਚ ਨਾਮ ਰੂਪੀ ਜਲ ਅਜੈ = ਨਾਸ਼ ਤੋਂ ਰਹਿਤ ਤੇ ਅਟੱਲ ਹੈ, ਜਿਸ ਵਿਚ ਸਭ = ਸਾਰੀਆਂ ਸਿੱਖ ਸੰਗਤਾਂ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਨਾਵੈ = ਇਸ਼ਨਾਨ ਕਰਦੀਆਂ ਹਨ।

**ਅਥਵਾ** ਨਾਮ, ਹਰੀ ਜੱਸ, ਗੁਰਬਾਣੀ ਰੂਪੀ ਗੰਗਾ ਦਾ ਮਹਾਤਮ ਰੂਪੀ ਜਲ ਅਜੈ = ਜਿੱਤਣ ਤੋਂ ਰਹਿਤ ਤੇ ਅਟਲੁ = ਟਲਣ ਤੋਂ ਰਹਿਤ ਹੈ, ਜਿਸ ਵਿਚ ਸਾਰੀਆਂ ਸਿੱਖ ਸੰਗਤਾਂ ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਕਰਦੀਆਂ ਹਨ।

**ਅਥਵਾ** ਗੁਰਾਂ ਦੀ ਬਾਣੀ **ਵਾ:** ਪਰਮੇਸ਼ਰ ਦੀ ਕੀਰਤਨ ਭਗਤੀ ਰੂਪੀ ਗੰਗਾ ਅਜੈ = ਨਾਸ਼ ਤੋਂ ਰਹਿਤ ਹੈ, ਜਿਸ ਵਿਚ ਜੱਸ ਰੂਪ ਜਲ ਅਟੱਲ ਹੈ, ਸਾਰੀਆਂ ਸਿੱਖ ਸੰਗਤਾਂ ਕੀਰਤਨ ਕਰਨ ਰੂਪ ਇਸ਼ਨਾਨ ਕਰਦੀਆਂ ਹਨ।

---

੧. ਜੈਸਾ ਕਿ : **ਜਿਨਿ ਜਾਤਾ ਸੋ ਤਿਸ ਹੀ ਜੇਹਾ ॥** *(ਅੰਗ ੬੩੧)*

੨. ਸੰਤ ਗਿ: ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਨੇ ਮੁਖ ਪਾਠ (‘ਅਜੈ’) ਇਕੱਠਾ ਕਿਹਾ ਹੈ ਤੇ ਦੂਸਰੇ ਅਰਥ ਵਾਸਤੇ (ਅ-ਜੈ) ਪਾਠ ਕੀਤਾ ਹੈ।

**ਅਥਵਾ** ਗੁਰਬਾਨੀ ਰੂਪੀ ਗੰਗਾ ਅਜੈ = ਨਾਸ਼ ਤੋਂ ਰਹਿਤ ਹੈ, ਲੌਕਿਕ ਪ੍ਰਮਾਣ ਕਰਕੇ ਗੰਗਾ ਨੇ ਤਾਂ ਚਲਿਆ ਜਾਣਾ ਹੈ, ਪਰ ਇਹ ਗੁਰਬਾਨੀ ਰੂਪੀ ਗੰਗਾ ਅਟਲੁ = ਅਚੱਲ ਹੈ **ਵਾ:** ਗੰਗਾ ਦੀ ਨਿਆਈਂ ਗੁਰਬਾਨੀ ਉੱਜਲ ਹੈ ਅਤੇ ਚੌਥੇ ਤੁਰੀਆ ਪਦ ਦੀ ਪ੍ਰਾਪਤੀ ਕਰਾਉਣ ਵਾਲੀ ਹੈ **ਵਾ:** ਇਸ ਗੁਰਬਾਨੀ ਰੂਪ ਗੰਗਾ ਵਿਚ ਨਾਮ ਰੂਪੀ ਅਟੱਲ ਜਲ ਹੈ **ਵਾ:** ਅਟੱਲ ਰੂਪ ਪਰਮੇਸ਼ਰ ਦਾ ਨਾਮ ਰੂਪੀ ਜਲ ਹੈ, ਸਾਰੀ ਸਿੱਖ ਸੰਗਤ ਇਸ ਬਾਨੀ ਰੂਪ ਗੰਗਾ ਵਿਚ ਪੜ੍ਹਨ, ਸੁਣਨ, ਵਿਚਾਰਨ ਰੂਪ ਇਸ਼ਨਾਨ ਕਰਦੀ ਹੈ।

## ਨਿਤ, ਪੁਰਾਣ ਬਾਚੀਅਹਿ; ਬੇਦ, ਬ੍ਰਹਮਾ ਮੁਖਿ ਗਾਵੈ ॥

ਨਿਤ = ਨਿਤਾਪ੍ਰਤੀ ਪੁਰਾਣਾਂ ਨੂੰ ਬਾਚੀਅਹਿ = ਵਾਚਣ ਵਾਲਾ ਬਿਆਸ ਰਿਖੀ ਗੁਰਾਂ, ਪਰਮੇਸ਼ਰ ਦੇ ਜੱਸ ਨੂੰ ਗਾਉਂਦਾ ਹੈ **ਵਾ:** ਨਿਤਾਪ੍ਰਤੀ ਪੁਰਾਣ = ਪੁਰਾਤਨ ਸਰੂਪ ਦੀ ਬਾਨੀ ਨੂੰ ਵਾਚਿਆ ਜਾਂਦਾ ਹੈ **ਵਾ:** ਜਿਵੇਂ ਸਰਗੁਣ ਸਰੂਪ ਧਾਰ ਕੇ ਜੀਵਾਂ ਦੀ ਕਲਿਆਣ ਕੀਤੀ, ਉਸ ਪੁਰਾਤਨ ਸਰੂਪ ਨੂੰ ਨਿਤਾਪ੍ਰਤੀ ਬਾਚੀਅਹਿ = ਕਥਨ ਕੀਤਾ ਜਾਂਦਾ ਹੈ ਅਤੇ ਵੇਦਾਂ ਦੁਆਰਾ ਬ੍ਰਹਮਾ ਜੀ ਗੁਰਾਂ, ਪਰਮੇਸ਼ਰ ਦੇ ਜੱਸ ਨੂੰ ਮੁਖਿ = ਮੂੰਹੋਂ ਗਾਵੈ = ਗਾਉਂਦਾ ਹੈ **ਵਾ:** ਬ੍ਰਹਮਾ ਗੁਪਤ ਰੂਪ ਹੋ ਕਰਕੇ ਵੇਦਾਂ ਨੂੰ ਮੁਖ ਨਾਲ ਗਾਉਂਦਾ ਹੈ।

## ਅਜੈ ਚਵਰੁ ਸਿਰਿ ਢੁਲੈ; ਨਾਮੁ ਅੰਮ੍ਰਿਤੁ ਮੁਖਿ ਲੀਅਉ ॥

ਅਜੇ ਵੀ ਸਿਰਿ = ਸੀਸ ਉੱਤੇ ਚਵਰੁ = ਚੌਰ ਢੁਲੈ = ਢੁੱਲਦਾ ਹੈ **ਵਾ:** ਅਜੈ = ਅਜੈਤਾ ਰੂਪੀ ਚੌਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੀਸ ਉੱਤੇ ਝੂਲ ਰਿਹਾ ਹੈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਦਾ ਨਾਮ ਅੰਮ੍ਰਿਤ ਨੂੰ ਮੁਖਿ = ਮੂੰਹ ਨਾਲ ਲੀਅਉ = ਲੈਣਾ, ਉਚਾਰਣ ਕੀਤਾ ਹੈ **ਵਾ:** ਅਸੀਂ ਗੁਰਾਂ ਦੁਆਰਾ ਮੁਖ ਨਾਲ ਨਾਮ ਅੰਮ੍ਰਿਤ ਲੈਣਾ, ਜਪਣਾ ਕੀਤਾ ਹੈ। ਜੈਸਾ ਕਿ :

**ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥ ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥**

*(ਅੰਗ ੯੬੪)*

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਵੇਲੇ ਤੋਂ ਪੁਰਾਤਨ ਮਰਯਾਦਾ ਅਨੁਸਾਰ ਪੁਜਾਰੀਆਂ ਤੱਕ ਜਿਸ ਵੇਲੇ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬ੍ਰਹਮ ਕੁਟੀਆ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ ਸਵਾਰੀ ਚੱਲਦੀ ਸੀ, ਉਸ ਵੇਲੇ ਤੋਂ ਲੈ ਕੇ ਦੂਸਰੇ ਹੁਕਮਨਾਮੇ ਤੱਕ ਸਾਹਿਬਾਂ ਉੱਪਰ ਚਵਰ ਢੁਲਦਾ (ਝੂਲਦਾ) ਰਹਿੰਦਾ ਸੀ। ਪਰ ਜਿਸ ਵੇਲੇ ਗੁਰਦੁਆਰਿਆਂ ਦਾ ਪ੍ਰਬੰਧ ਸਮੁੱਚੇ ਪੰਥ ਦੇ ਹੱਥ ਆਇਆ ਤੇ ਪ੍ਰਬੰਧ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਥਾਪਤ ਕੀਤੀ ਗਈ, ਤਦ ਕਮੇਟੀ ਦੇ ਸਥਾਪਤ ਹੋਣ 'ਤੇ ਇਹ ਮਰਯਾਦਾ 'ਅਜੈ ਚਵਰ ਸਿਰ ਢੁਲੈ' ਵਾਲੀ ਖ਼ਤਮ ਹੋ ਗਈ ਭਾਵ ਸਾਹਿਬਾਂ ਉੱਪਰ ਝਵਰ ਨਹੀਂ ਝੁਲਾਇਆ ਜਾਂਦਾ। ਸ਼ੁਰੂ ਸ਼ੁਰੂ ਵਿਚ ਇਸੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਰਾਲੇ ਵਾਲੇ ਸੰਤ ਮਹੰਤ ਪ੍ਰੇਮ ਸਿੰਘ ਜੀ ਵੀ ਮੈਂਬਰ ਨਾਮਜ਼ਦ ਕੀਤੇ ਗਏ। ਇਹਨਾਂ ਸੰਤਾਂ ਪਾਸ ਪੂਜਯ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਹੋਰਾਂ ਨੇ ਆਪਣੇ ਦਿਲ ਦੀ ਗੱਲ ਆਖੀ ਕਿਉਂਕਿ ਆਪ ਰੋਜ਼ ਹਰਿਮੰਦਰ ਸਾਹਿਬ ਦਰਸ਼ਨ ਕਰਨ ਜਾਇਆ ਕਰਦੇ ਸਨ ਪਰ ਸਾਹਿਬਾਂ ਉੱਪਰ ਚਵਰ ਨਾ ਝੁੱਲਦੇ ਦੇਖ ਕੇ ਦੁਖੀ ਹੋਇਆ ਕਰਦੇ ਸਨ।

ਇਕ ਦਿਨ ਬੜੇ ਪਿਆਰ ਸਤਿਕਾਰ ਸਹਿਤ 'ਅਜੈ ਚਵਰ ਸਿਰ ਢੁਲੈ' ਵਾਲੀ ਪੰਗਤੀ ਪੜ੍ਹਦਿਆਂ ਕਿਹਾ ਕਿ ਇਸ ਅਨੁਸਾਰ ਸਦਾ ਸਾਹਿਬਾਂ ਦੇ ਸੀਸ ਉੱਪਰ ਚਵਰ ਝੁਲਦਾ ਆਇਆ ਹੈ। ਹੁਣ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਜਦ ਕਿ ਹੁਣ ਸਾਰਾ ਪ੍ਰਬੰਧ ਪੰਥ ਦੇ ਹੱਥ ਆਇਆ ਹੈ ਪਰ ਇਹ ਮਰਯਾਦਾ ਅਲੋਪ ਹੀ ਹੋ ਗਈ ਹੈ। ਪੁਨਾ ਕਿਹਾ, ਇਸ ਪੰਗਤੀ ਦੀ ਤਾਂ ਹੀ ਸਫਲਤਾ ਹੈ ਜੇ ਫਿਰ ਇਹ ਪੁਰਾਤਨ ਗੁਰ ਮਰਯਾਦਾ ਕਾਇਮ ਕੀਤੀ ਜਾਵੇ। ਹੁਣ ਆਪ ਜੀ ਮੈਂਬਰ ਬਣੇ ਹੋ ਤੇ ਕਰਾ ਵੀ ਸਕਦੇ ਹੋ।

ਮੁਰਾਲੇ ਵਾਲੇ ਸੰਤਾਂ ਦੇ ਮਨ ਵਿਖੇ ਇਹ ਗੱਲ ਘਰ ਕਰ ਗਈ। ਉਨ੍ਹਾਂ ਨੇ ਵੀ ਦਿਲ ਵਿਖੇ ਮਹਿਸੂਸ ਕਰਦਿਆਂ ਹੋਇਆਂ ਮਰਯਾਦਾ ਕਾਇਮ ਕਰਨ ਦਾ ਯਕੀਨ ਦਿਵਾਇਆ। ਸਤਿਗੁਰਾਂ ਦੀ ਅਪਾਰ ਬਖ਼ਸ਼ਸ਼ ਗਿਆਨੀ ਮਹਾਰਾਜ ਜੀ ਦੀ ਪ੍ਰੇਰਨਾ ਤੇ ਮੁਰਾਲੇ ਵਾਲੇ ਸੰਤਾਂ ਦੇ ਉੱਦਮ ਦਾ ਸਦਕਾ ਪੁਨਾ ਇਹ ਕੁਝ ਕੁ ਮਰਯਾਦਾ ਕਾਇਮ ਹੋ ਗਈ। ਜੋ ਬ੍ਰਹਮ ਕੁਟੀਆ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ ਸਾਹਿਬਾਂ ਦੀ ਸਵਾਰੀ ਚੱਲ ਕੇ ਹਰੀ ਮੰਦਰ ਸਾਹਿਬ ਜੀ ਦੇ ਅੰਦਰ ਪ੍ਰਕਾਸ਼ ਕਰਦੇ ਹਨ, ਉਸ ਵੇਲੇ ਤੋਂ ਲੈ ਕੇ ਪਹਿਲੇ ਅਮੋਲਕ ਗੁਰਵਾਕ (ਹੁਕਮਨਾਮੇ) ਤੱਕ ਇਕ ਸੇਵਾਦਾਰ ਖੜਾ ਹੋ ਕੇ ਸਾਹਿਬਾਂ ਦੇ ਸੀਸ 'ਤੇ ਚਵਰ ਝੁਲਾਂਦਾ ਰਹਿੰਦਾ ਹੈ। ਸਾਡੀ ਤਾਂ ਸਤਿਗੁਰਾਂ ਅੱਗੇ ਏਹੀ ਬੇਨਤੀ ਹੈ ਕਿ ਇਨ੍ਹਾਂ ਪ੍ਰਬੰਧਕਾਂ ਨੂੰ ਗੁਰੂ ਮਹਾਰਾਜ ਸੁਮੱਤ ਬਖ਼ਸ਼ਣ ਤਾਂ ਕਿ ਪੂਰੀ-ਪੂਰੀ ਪੁਰਾਤਨ ਮਰਯਾਦਾ ਕਾਇਮ ਕਰ ਸਕਣ।

## ਗੁਰ ਅਰਜੁਨ ਸਿਰਿ ਛਤ੍ਰੁ; ਆਪਿ ਪਰਮੇਸਰਿ ਦੀਅਉ ॥

ਜੋ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਸਿਰਿ = ਸੀਸ ਉੱਤੇ ਪ੍ਰਤੱਖ ਛਤਰ ਹੈ **ਵਾ:** ਜੱਸ ਰੂਪ ਛਤਰ ਹੈ, ਉਹ ਆਪ ਪਰਮੇਸਰਿ = ਵਾਹਿਗੁਰੂ ਨੇ ਦੀਅਉ = ਦੇਣਾ ਕੀਤਾ ਹੈ **ਵਾ:** ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿਰ ਉੱਤੇ ਗੁਰਤਾ ਗੱਦੀ ਦਾ ਛਤਰ ਹੈ, ਉਹ ਆਪ ਪਰਮੇਸ਼ਰ ਨੇ ਗੁਰੂ ਰਾਮਦਾਸ ਰੂਪ ਹੋ ਕੇ ਦਿੱਤਾ ਹੈ।

## ਮਿਲਿ ਨਾਨਕ, ਅੰਗਦ ਅਮਰ ਗੁਰ; ਗੁਰੁ ਰਾਮਦਾਸੁ, ਹਰਿ ਪਹਿ ਗਯਉ ॥

ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲ ਕੇ ਗੁਰੂ ਅੰਗਦ ਦੇਵ ਜੀ ਗੁਰੂ ਰੂਪ ਹੋਏ, ਗੁਰੂ ਅੰਗਦ ਦੇਵ ਸਾਹਿਬ ਜੀ ਦੇ ਨਾਲ ਮਿਲ ਕੇ ਗੁਰੂ ਅਮਰਦਾਸ ਸਾਹਿਬ ਜੀ ਗੁਰੂ ਰੂਪ ਹੋਏ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨਾਲ ਮਿਲ ਕੇ ਗੁਰੂ ਰਾਮਦਾਸ ਸਾਹਿਬ ਜੀ ਹਰਿ = ਪਰਮੇਸ਼ਰ ਦੇ ਪਹਿ = ਕੋਲ ਆਪਣੇ ਸਰੂਪ ਵਿਚ ਗਯਉ = ਗਏ।

ਅਰਥਾਤ ਇਸ ਤੁਕ ਵਿਚ ਭੱਟ ਜੀ ਕਥਨ ਕਰਦੇ ਹਨ ਕਿ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਨਾਲ ਮਿਲ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਾਹਿਗੁਰੂ ਦੇ ਕੋਲ ਗਏ ਹਨ, ਤਿਵੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਨਾਲ ਮਿਲ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਾਹਿਗੁਰੂ ਜੀ ਪਾਸ ਗਏ ਹਨ, ਇਉਂ ਪੂਰਬੋਕਤ ਤਿੰਨਾਂ ਹੀ ਸਤਿਗੁਰਾਂ ਨਾਲ ਮਿਲ ਕੇ ਜਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਾਹਿਗੁਰੂ ਜੀ ਪਾਸ ਸਚਖੰਡ ਵਿਚ ਪੁੱਜੇ ਤਾਂ ਵਾਹਿਗੁਰੂ ਜੀ ਨੇ ਜਯੋਤੀ ਮਯ ਸਿੰਘਾਸਨ ਦੇ ਕੇ ਸਤਿਗੁਰੂ ਜੀ ਨੂੰ ਉੱਪਰ ਬਿਠਾਇਆ ਅਤੇ ਸਤਿਗੁਰੂ (ਰਾਮਦਾਸ ਸਾਹਿਬ) ਜੀ ਦੇ ਦਰਸ਼ਨ ਪਾ ਕੇ ਦੈਵੀ ਮਹਾਪੁਰਸ਼ਾਂ **ਵਾ:** ਸਚਖੰਡੀ ਪੁਰਖਾਂ ਨੇ ਜੈ ਜੈਕਾਰ ਦੀ ਧੁਨਿ ਉਚਾਰਣ ਕੀਤੀ।

## ਹਰਿਬੰਸ, ਜਗਤਿ ਜਸੁ ਸੰਚਰੵਉ; ਸੁ ਕਵਣੁ ਕਹੈ, ਸ੍ਰੀ ਗੁਰੁ ਮੁਯਉ ॥੧॥

('ਸੰਚਰਿਅਉ' ਉਚਾਰਣ ਹੈ)

ਹਰਿਬੰਸ ਨਾਮੇ ਭੱਟ ਜੀ ਕਥਨ ਕਰਦੇ ਹਨ ਕਿ ਸਾਰੇ ਜਗਤਿ = ਸੰਸਾਰ ਵਿਚ ਸਤਿਗੁਰੂ ਦਾ ਜੱਸ ਸੰਚਾਰੵਉ = ਪਰਵਿਰਤ ਹੋ ਰਿਹਾ ਹੈ, ਫੈਲ ਰਿਹਾ ਹੈ, ਸੋ ਇਹੋ ਜਿਹਾ ਕਵਣੁ = ਕੌਣ ਪਾਪੀ ਜੀਵ ਹੈ ਜੋ ਕਹੈ = ਕਹਿੰਦਾ ਹੈ ਕਿ ਸ੍ਰੀ ਗੁਰੂ ਸਾਹਿਬ ਜੀ ਮੁਯਉ = ਮਰ ਗਏ ਹਨ ਅਰਥਾਤ ਜੋ ਪਰਮੇਸ਼ਰ ਸਰੂਪ ਗੁਰੂ ਸਾਹਿਬ ਜੀ ਸਿੱਖਾਂ ਨੂੰ ਜੰਮਣ ਮਰਣ ਤੋਂ ਰਹਿਤ ਕਰਨ ਵਾਲੇ ਹਨ, ਉਹ ਗੁਰੂ ਸਾਹਿਬ ਜੀ ਆਪ ਕਿਵੇਂ ਮਰ ਸਕਦੇ ਹਨ ਭਾਵ ਨਹੀਂ ਮਰ ਸਕਦੇ॥੧॥

ਜਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਸੀ, ਤਦ ਦੇਵਤਿਆਂ ਨੇ ਅਕਾਲ ਪੁਰਖ ਦੇ ਅੱਗੇ ਬੇਨਤੀ ਕੀਤੀ ਕਿ ਹੇ ਪਰਮੇਸ਼ਰ ! ਦੈਂਤ ਸਾਨੂੰ ਬੜਾ ਦੁੱਖ ਦੇਂਦੇ ਹਨ, ਤੁਸੀਂ ਅਨੇਕਾਂ

ਵਾਰ ਅਵਤਾਰ ਧਾਰ ਕੇ ਇਨ੍ਹਾਂ ਤੋਂ ਛੁਡਾਇਆ ਹੈ, ਪਰੰਤੂ ਇਹ ਫੇਰ ਦੁਬਾਰਾ ਵੱਧ ਕੇ ਸਾਨੂੰ ਦੁੱਖ ਦੇਣ ਲੱਗ ਜਾਂਦੇ ਹਨ, ਉਸ ਵੇਲੇ ਦੇਵਤਿਆਂ ਦੀ ਬੇਨਤੀ ਨੂੰ ਮੰਨ ਕੇ ਅਕਾਲ ਪੁਰਖ ਨੇ ਕਿਹਾ ਕਿ ਤੁਹਾਡੀ ਮਦਦ ਮੈਂ ਸ੍ਰੀ ਗੁਰੂ ਰਾਮਦਾਸ ਜੀ ਦੇ ਰੂਪ ਵਿਚ ਕਰਾਂਗਾ।

***ਪ੍ਰਸ਼ਨ :*** *ਕਦੋਂ ਕਰੋਗੇ ?*

***ਉੱਤਰ :*** ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੱਚਖੰਡ ਵਿਚ ਆਉਣਗੇ , ਤਦੋਂ ਸਤਿਗੁਰੂ ਜੀ ਆਉਂਦੇ ਹੋਏ ਸਵਰਗਾਂ ਵਿਚ ਦੀ ਹੋ ਕੇ ਆਉਣਗੇ ਅਤੇ ਤੁਹਾਡੀ ਰੱਖਿਆ ਕਰਨਗੇ। ਪਰਮੇਸ਼ਰ ਦੀ ਆਗਿਆ ਅਨੁਸਾਰ ਹੀ :

## ਦੇਵ ਪੁਰੀ ਮਹਿ ਗਯਉ; ਆਪਿ ਪਰਮੇਸ੍ਵਰ ਭਾਯਉ ॥

ਤਦ ਸਤਿਗੁਰੂ ਸਾਹਿਬ ਜੀ ਦੇਵ = ਦੇਵਤਿਆਂ ਦੀ ਪੁਰੀ ਭਾਵ ਸਵਰਗ ਮਹਿ = ਵਿਚ ਗਯਉ = ਗਏ, ਜਦ ਪਰਮੇਸ਼ਰ ਨੂੰ ਆਪ ਸਤਿਗੁਰਾਂ ਦਾ ਜਾਣਾ ਭਾਯਉ = ਭਾਇਆ।

## ਹਰਿ ਸਿੰਘਾਸਣੁ ਦੀਅਉ; ਸਿਰੀ ਗੁਰੁ ਤਹ ਬੈਠਾਯਉ ॥

ਸਤਿਗੁਰੂ ਰਾਮਦਾਸ ਸਾਹਿਬ ਜੀ ਨੂੰ ਵੇਖ ਕੇ ਹਰਿ = ਇੰਦਰ ਨੇ ਗੁਰਾਂ ਨੂੰ ਬੈਠਣ ਵਾਸਤੇ ਆਪਣਾ ਸਿੰਘਾਸਣੁ = ਤਖ਼ਤ ਦੀਅਉ = ਦਿੱਤਾ ਅਤੇ ਸਿਰੀ = ਸ੍ਰੀ, ਸ਼ਿਰੋਮਣੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਤਹ = ਉਥੇ ਸਵਰਗ ਵਿਚ ਆਪਣੇ ਸਿੰਘਾਸਣ ਉੱਤੇ ਬੈਠਾਯਉ = ਬਿਠਾਉਣਾ ਕੀਤਾ।

## ਰਹਸੁ ਕੀਅਉ ਸੁਰ ਦੇਵ; ਤੋਹਿ ਜਸੁ, ਜਯ ਜਯ ਜੰਪਹਿ ॥

(‘ਰਹਸੁ’ ਪਦ ਦਾ ਉਚਾਰਣ ਪੋਲਾ ਹੈ)

ਗੁਰੂ ਜੀ ਦੇ ਸਵਰਗ ਵਿਚ ਜਾਣ ਦੀ ਸੁਰ ਦੇਵ = ਦੇਵਤਿਆਂ ਦੇ ਰਾਜੇ ਇੰਦਰ ਨੇ ਬੜੀ ਰਹਸੁ = ਪ੍ਰਸੰਨਤਾ ਕੀਅਉ = ਕੀਤੀ ਤੇ ਇੰਦਰ ਨੇ ਕਿਹਾ ਕਿ ਅਸੀਂ ਸਾਰੇ ਦੇਵਤੇ ਤੇ ਰਿਖੀ, ਮੁਨੀ ਤੋਹਿ = ਆਪ ਜੀ ਦਾ ਜੱਸ ਜੈ ਜੈਕਾਰ ਕਰਕੇ ਜੰਪਹਿ = ਜਪਦੇ ਹਾਂ ਕਿ ਧੰਨ ਗੁਰੂ ਰਾਮਦਾਸ ਸਾਹਿਬ ਜੀ, ਧੰਨ ਗੁਰੂ ਰਾਮਦਾਸ ਸਾਹਿਬ ਜੀ।

## ਅਸੁਰ ਗਏ ਤੇ ਭਾਗਿ; ਪਾਪ ਤਿਨ੍ ਭੀਤਰਿ ਕੰਪਹਿ ॥

ਗੁਰੂ ਰਾਮਦਾਸ ਸਾਹਿਬ ਜੀ ਨੂੰ ਸਿੰਘਾਸਣ ਉੱਤੇ ਬੈਠਿਆਂ ਵੇਖ ਕੇ ਜੋ ਉਥੇ ਅਸੁਰ = ਦੈਂਤ ਦੇਵਤਿਆਂ ਨੂੰ ਦਬਾਉਣਾ ਚਾਹੁੰਦੇ ਸੀ ਤੇ = ਉਹ ਭਾਗਿ = ਭੱਜ ਗਏ, ਕਿਉਂਕਿ ਤਿਨ੍ = ਉਨ੍ਹਾਂ ਦੇ ਹਿਰਦੇ ਭੀਤਰਿ = ਵਿਚ ਦੇਵਤਿਆਂ ਨੂੰ ਦਬਾ ਦੇਣ ਦਾ ਪਾਪ ਕਰਮ ਸੀ, ਇਸੇ ਕਰਕੇ ਉਹ ਕੰਪਹਿ = ਕੰਬ ਕਰਕੇ ਭੱਜ ਗਏ **ਵਾ:** ਉਨ੍ਹਾਂ ਦੇ ਦਿਲ ਪਾਪ ਕਰਮਾਂ ਕਰਕੇ ਕੰਬ ਗਏ ਕਿ ਗੁਰੂ ਸਾਹਿਬ ਜੀ ਦੇਵਤਿਆਂ ਦੀ ਮਦਦ ਕਰਨ ਲਈ ਆ ਗਏ ਹਨ।

### ਦੂਸਰਾ ਅਰਥ

**ਦੇਵ ਪੁਰੀ ਮਹਿ ਗਯਉ; ਆਪਿ ਪਰਮੇਸ੍ਵਰ ਭਾਯਉ ॥**

ਜਦ ਪਰਮੇਸ਼ਰ ਨੂੰ ਆਪ ਭਾਯਉ = ਭਾਇਆ, ਤਦ ਗੁਰੂ ਜੀ ਦੇਵ = ਪ੍ਰਕਾਸ਼ ਸਰੂਪ ਦੀ ਬੈਕੁੰਠ ਰੂਪੀ ਪੁਰੀ ਵਿਚ ਗਏ, ਭਾਵ ਸਚਖੰਡ ਵਿਚ ਚਲੇ ਗਏ।

**ਹਰਿ ਸਿੰਘਾਸਣੁ ਦੀਅਉ; ਸਿਰੀ ਗੁਰੁ ਤਹ ਬੈਠਾਯਉ ॥**

ਹਰਿ = ਪਰਮੇਸ਼ਰ ਨੇ ਗੁਰਾਂ ਨੂੰ ਅਭੇਦਤਾ ਰੂਪੀ ਤਖ਼ਤ ਦਿੱਤਾ ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਤਹ = ਉਥੇ ਆਪਣੇ ਸਰੂਪ ਦੇ ਵਿਚ ਲੀਨਤਾ ਕਰਨ ਰੂਪ ਬਿਠਾਉਣਾ ਕੀਤਾ।

**ਰਹਸੁ ਕੀਅਉ ਸੁਰ ਦੇਵ; ਤੋਹਿ ਜਸੁ, ਜਯ ਜਯ ਜੰਪਹਿ ॥**

ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਸੁਰ ਦੇਵ = ਦੇਵਤਿਆਂ ਦੇ ਰਾਜੇ ਅਕਾਲ ਪੁਰਖ ਵਾਹਿਗੁਰੂ ਨੇ ਬੜੀ ਪ੍ਰਸੰਨਤਾ ਕੀਤੀ ਤੇ ਅਕਾਲ ਪੁਰਖ ਨੇ ਕਿਹਾ ਕਿ ਹੇ ਗੁਰੂ ਜੀ ਤੋਹਿ = ਆਪ ਜੀ ਦਾ ਜੱਸ ਮਾਤ ਲੋਕ, ਪਤਾਲ ਲੋਕ ਤੇ ਸਵਰਗ ਲੋਕ ਦੇ ਜੀਵ ਜੈ ਜੈਕਾਰ ਕਰਕੇ ਜਪ ਰਹੇ ਹਨ।

**ਅਸੁਰ ਗਏ ਤੇ ਭਾਗਿ; ਪਾਪ ਤਿਨ੍ ਭੀਤਰਿ ਕੰਪਹਿ ॥**

ਹੇ ਗੁਰੂ ਤਿਨ੍ਹਾਂ ਜੱਸ ਕਰਨ ਵਾਲੇ ਜੀਵਾਂ ਦੇ ਆਪ ਜੀ ਦੀ ਕਿਰਪਾ ਸਦਕਾ ਕਾਮ, ਕ੍ਰੋਧ ਰੂਪੀ ਦੈਂਤ ਦੌੜ ਜਾਂਦੇ ਹਨ ਅਤੇ ਤਿਨ੍ਹਾਂ ਦੇ ਪਾਪ ਕਰਮ ਵੀ ਹਿਰਦੇ ਅੰਦਰੋਂ ਕੰਬ ਕੇ ਬਾਹਰ ਨਿਕਲ ਜਾਂਦੇ ਹਨ।

## ਕਾਟੇ ਸੁ ਪਾਪ ਤਿਨ੍ ਨਰਹੁ ਕੇ; ਗੁਰੁ ਰਾਮਦਾਸੁ ਜਿਨ੍ ਪਾਇਯਉ ॥

ਹੇ ਗੁਰੂ ਰਾਮਦਾਸ ਸਾਹਿਬ ਜੀ! ਜਿਨ੍ = ਜਿਨ੍ਹਾਂ ਨੇ ਆਪ ਜੀ ਨੂੰ ਪਾਇਅਉ = ਪਾਉਣਾ ਕੀਤਾ ਹੈ **ਵਾ:** ਆਪ ਜੀ ਦੇ ਦਰਸ਼ਨਾਂ ਨੂੰ ਪਾਉਣਾ ਕੀਤਾ ਹੈ, ਸੋ ਤਿਨ੍ = ਉਨ੍ਹਾਂ ਨਰਹੁ = ਪੁਰਖਾਂ ਕੇ = ਦੇ ਸਾਰੇ ਪਾਪ = ਗੁਨਾਹ ਕਾਟੇ = ਕੱਟੇ ਗਏ ਹਨ।

## ਛਤ੍ਰੁ ਸਿੰਘਾਸਨੁ, ਪਿਰਥਮੀ;
## ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥੯॥੧੧॥੧੦॥੧੦॥੨੨॥੬੦॥੧੨੨॥

ਹੇ ਸਤਿਗੁਰੂ ਜੀ! ਜੋ ਆਪ ਜੀ ਦੇ ਕੋਲ ਪਿਰਥਮੀ = ਸ੍ਰਿਸ਼ਟੀ ਦੇ ਅੰਦਰ ਗੁਰਤਾ ਗੱਦੀ ਰੂਪ ਸਿੰਘਾਸਨੁ = ਤਖ਼ਤ 'ਤੇ ਪ੍ਰਤੱਖ ਛਤਰ ਜਾਂ ਜੱਸ ਰੂਪ ਛਤਰ ਸੀ, ਉਹ ਆਪ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਕਉ = ਨੂੰ ਦੇ ਆਇਅਉ = ਆਏ ਹੋ ॥੨॥੨੧॥੯॥੧੧॥੧੦॥੧੦॥੨੨॥੬੦॥੧੨੨॥

ਇਥੋਂ ਤੱਕ ਦੋ ਸਵਈਏ ਹਰਿਬੰਸ ਨਾਮੇ ਭੱਟ ਦੇ ਆਖ਼ਰੀ ਆ ਚੁੱਕੇ ਹਨ।

ਪੂਰਬੋਕਤ ਰੀਤੀ ਅਨੁਸਾਰ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਉਸਤਤੀ ਦੇ ਕੁਲ ੨੧ ਸਵਈਏ ਚਾਰ ਭੱਟਾਂ (ਕਲ੍ਯ, ਕਲਸਹਾਰ, ਮਥੁਰਾ ਤੇ ਹਰਬੰਸ) ਨੇ ਉਚਾਰਨ ਕੀਤੇ ਹਨ।

ਪੰਜਾਂ ਪਾਤਸ਼ਾਹੀਆਂ ਦੀ ਮਹਿਮਾ ਵਿਚ ਭੱਟਾਂ ਦੇ ਉਚਾਰਨ ਕੀਤੇ ਹੋਏ ਸਵਈਆਂ ਨੂੰ ਜੇਕਰ ਗਿਣੀਏ ਤਾਂ ਜੋੜ ੧੪੩ ਆਉਂਦਾ ਹੈ, ਪਰ ਇਥੇ ਸਵਈਆਂ ਦੀ ਸਮਾਪਤੀ 'ਤੇ ਸਤਿਗੁਰਾਂ ਨੇ ਕੁਲ ਜੋੜ ੧੨੨ ਲਿਖਿਆ ਹੈ। ਇਸ ਦਾ ਕਾਰਣ ਇਹ ਹੈ ਕਿ ਵੱਡੇ ਲੋਕ ਆਪਣੀ ਉਸਤਤੀ ਆਪ ਨਹੀਂ ਕਰਦੇ ਅਤੇ ਨਾ ਹੀ ਆਪਣੀ ਸਰਬੱਗਤਾ ਨੂੰ ਜਣਾਉਂਦੇ ਹਨ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਨਿਮਰਤਾ ਦਰਸਾਉਂਦਿਆਂ ਹੋਇਆਂ ਆਪਣੀ ਉਸਤਤੀ ਦੇ ੨੧ ਸਵਈਆਂ ਦਾ ਕੁਲ ਜੋੜ ਸਵਈਆਂ ਦੀ ਗਿਣਤੀ ਵਿਖੇ ਨਹੀਂ ਦਿੱਤਾ। ਦੇਖੋ! ੧੪੩ ਵਿੱਚੋਂ ੨੧ ਕੱਢਣ ਨਾਲ ਬਾਕੀ ੧੨੨ ਹੀ ਬੱਚਦਾ ਹੈ। ਇਸ ਕਰਕੇ ਇਹ ਅੰਕ ੧੨੨ ਜੋੜ ਦਾ ਠੀਕ ਹੈ।

ਅੱਗੇ ਇਤਿਹਾਸ ਵਿੱਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਬਾਰੇ ਕੁਝ ਪ੍ਰਮਾਣ।

**ਕਬਿੱਤ :** **ਅਰਜਨਿ ਸੁਨਤਿ ਸੁ ਦਾਸਨ ਕੋ ਦਾਨ ਦੇਤਿ, ਮੋਹਿ ਕੇ ਬਿਦਾਰਬੇ ਕੋ ਬਾਕ ਸਰ ਅਰਜਨ।**
**ਅਰਜੁਨ ਜਸੁ ਬਿਸਤੀਰਨ ਸੰਤੋਖ ਸਿੰਘ, ਜਹਾਂ ਕਹਾਂ ਜਾਨੀਅਤ ਮਾਨੋ ਤਰੁ ਅਰਜਨ।**
**ਅਰਿਜਨ ਭਏ ਗਨ ਮੋਖ ਪਦ ਲਏ ਤਿਨ, ਸ਼ਯਾਮ ਘਨ ਤਨ ਹੋਇ ਤੋਰੇ ਜਮਲਾਰਜਨ।**
**ਅਰਜ ਨ ਜਾਨਯੋ ਜਾਇ ਕੇਤੋ ਹੈ ਬਿਥਾਰ ਤੇਰੋ, ਐਸੋ ਰੂਪ ਧਾਰਿ ਆਦਿ ਰਾਜੈ ਗੁਰ ਅਰਜਨ ॥੧੨॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੧)*

ਕਬਿੱਤ : ਅਰਜਨਿ ਸੁਨਿ ਮੇਰੀ ਸਤਿਗੁਰੂ ਅਰਜਨ, ਅਰਜਨ ਹਨ ਅਰਜਨ ਜਸ ਦੀਨਿਓ।
ਕਵਿਤਾ ਪ੍ਰਪੂਰ ਮੇ ਚਰਿਤ੍ਰ ਭਰਪੂਰ ਨਿਜ ਪੂਰ ਮੇ ਪਰੀ ਹੈ ਗ੍ਰੰਥ ਪੂਰਨ ਜਿ ਕੀਨਿਓ।
ਕਥਾ ਗੁਨ ਸਰਵਰ ਔਗੁਨ ਕੋ ਸਰ ਖਰ, ਗੁਰੂ ਸਰ ਔਰ ਨ ਸ਼ਰਨ ਯਾਂ ਤੇ ਲੀਨਿਓ।
ਨਾਮ ਲਿਵਤਾਰ ਦੇ ਉਚਾਰ ਭਵ ਪਾਰ ਦੇ, ਪਤਾਰ ਤੇ ਉਧਾਰ ਪਦ ਤਾਰਦੇ ਪ੍ਰਬੀਨਿਓ॥੧੧॥

*(ਐਨ ੨, ਅੰਸੂ ੩੬)*

ਚੌਪਈ : ਸ੍ਰੀ ਅਰਜਨ ਬਿਚ ਜੰਬੂ ਦੀਪ। ਭਏ ਪ੍ਰਕਾਸ਼ਕ ਜਿਮ ਤਮ ਦੀਪ।
ਬਾਣੀ ਰਚੀ ਬੇਦ ਲੇ ਸਾਰ। ਸਾਰ ਅਸਰ ਲਖਾਇ ਸੰਸਾਰ॥੮॥

ਦੋਹਿਰਾ : ਦਾਸਨ ਕੀ ਫਾਸਨਿ ਕਟੈਂ, ਉਪਦੇਸ਼ਤਿ ਸਤਿਨਾਮੁ।
ਸ੍ਰੀ ਅਰਜਨ ਬਰਜਨਿ ਕੁਮਤਿ, ਤਿਨ ਪਦ ਪਦਮਪ੍ਰਣਾਮ॥੧੭॥ *(ਰਾਸਿ ੧੧, ਅੰਸੂ ੧)*

[ਪੰਜਵੇਂ ਪਾਤਸ਼ਾਹ ਜੀ ਦੀ ਮਹਿਮਾਂ ਦੇ ਸਵਈਏ ਸਮਾਪਤੰ]

# ਸਲੋਕ ਵਾਰਾਂ ਤੇ ਵਧੀਕ

[ਅੰਗ ੧੪੧੦]

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ ਸਰੂਪ, ਕਰਤਾ = ਸਾਰੇ ਜਗਤ ਨੂੰ ਰਚਣ ਵਾਲਾ, ਪੁਰਖੁ = ਸਾਰਿਆਂ ਥਾਵਾਂ ਵਿਚ ਪੂਰਨ, ਨਿਰਭਉ = ਡਰ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ, ਮੂਰਤਿ = ਹਸਤੀ ਵਾਲਾ, ਅਜੂਨੀ = ਅਜਨਮਾ ਰੂਪ, ਸੈਭੰ = ਸੁਤੇ ਪ੍ਰਕਾਸ਼ ਰੂਪ, ਗੁਰ = ਚੇਤਨ ਸਰੂਪ ਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕ ਵਾਰਾਂ ਤੇ ਵਧੀਕ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਤੋਂ ਪਹਿਲਾਂ ਬਾਈ ਵਾਰਾਂ ਦੀ ਕੋਈ ਵੀ ਮਰਯਾਦਾ ਬੰਨ੍ਹੀ ਹੋਈ ਨਹੀਂ ਸੀ, ਸਲੋਕ, ਮਹੱਲੇ ਖੁੱਲ੍ਹੇ ਉਚਾਰਣ ਕੀਤੇ ਹੋਏ ਸਨ, ਇਹ ਸਲੋਕਾਂ ਮਹੱਲਿਆਂ ਦੇ ਇਕੱਠੇ ਕਰਨ ਦੀ ਅਤੇ ਥਾਂ ਰੱਖਣ ਦੀ ਸਾਰੀ ਮਰਯਾਦਾ ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਬੰਨ੍ਹੀ, ਜੋ ਸਲੋਕ ਵਾਰਾਂ ਵਿਚ ਦਰਜ ਕਰਨ ਤੋਂ ਵਾਧੂ ਬਚੇ ਸਨ, ਉਹ 'ਸਲੋਕ ਵਾਰਾਂ ਤੇ ਵਧੀਕ' ਦੇ ਸਿਰਲੇਖ ਹੇਠ ਸਾਰੇ ਸਲੋਕ ਇਕੱਠੇ ਕੀਤੇ ਹਨ।

**ਵਾ:** ਜੋ ਸਲੋਕ ਵਾਰਾਂ ਵਿਚ ਪਉੜੀਆਂ ਦੀ ਤਰਤੀਬ ਲਾਉਣ ਸਮੇਂ ਵਾਧੂ ਰਹਿ ਗਏ ਸਨ, ਜਿਨ੍ਹਾਂ ਦੀ ਗਿਣਤੀ ੧੫੨ ਹੈ, ਇਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਵਿਚ ਮੁੰਦਾਵਣੀ ਤੋਂ ਪਹਿਲਾਂ ਦਰਜ ਕੀਤੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਮਦਮਾ ਸਾਹਿਬ ਨਵੀਂ ਬੀੜ ਰਚਣ ਸਮੇਂ ਵਾਰਾਂ ਤੋਂ ਵਧੀਕ ਸਲੋਕ ਤੋਂ ਬਾਅਦ ਨੌਂਵੇਂ ਮਹੱਲੇ ਦੇ ਸਲੋਕ ਲਿਖਵਾਏ, ਭਾਵ ਮੁੰਦਾਵਣੀ ਤੇ ਵਾਰਾਂ ਤੋਂ ਵਧੀਕ ਸਲੋਕਾਂ ਵਿਚਕਾਰ ਨੌਂਵੇਂ ਪਾਤਸ਼ਾਹ ਦੇ ਸਲੋਕ ਲਿਖਵਾਏ ਹਨ।

ਸਤਿਗੁਰੂ ਸਾਹਿਬ ਜੀ ਪਹਿਲਾਂ ਮਹਾਂਮੰਤਰ ਉਚਾਰਣ ਕਰਕੇ ਫੇਰ ਜੋ ਸਲੋਕ ਵਾਰਾਂ ਤੇ = ਤੋਂ ਵਧੀਕ = ਵਧੇ ਹੋਏ ਸਨ, ਉਹ ਭਾਈ ਗੁਰਦਾਸ ਸਾਹਿਬ ਜੀ ਤੋਂ ਲਿਖਵਾਉਂਦੇ ਹਨ **ਵਾ:** ਇਨ੍ਹਾਂ ਸਲੋਕਾਂ ਵਿਚ ਪਰਮੇਸ਼ਰ ਦੇ ਵਾਰਾਂ = ਜੱਸ ਨੂੰ ਵਧੀਕ = ਬੇਅੰਤ ਤੋਂ ਬੇਅੰਤ ਕਰਕੇ ਆਖਿਆ ਹੈ।

## ਮਹਲਾ ੧ ॥

**ਉਥਾਨਕਾ :** ਜਦ ਸ੍ਰੀ ਗੁਰੂ ਨਾਨਕ ਦੇਵ ਜੀ ਦੂਸਰੀ ਵਾਰ ਸੰਗਲਾ ਦੀਪ ਵਿਚ ਗਏ ਸਨ ਤਾਂ ਧਰਮਸ਼ਾਲਾ ਦੇ ਵਿਚ ਜਾ ਕੇ ਠਹਿਰੇ ਸਨ, ਤਦ ਰਾਜਾ ਸ਼ਿਵਨਾਭ ਬੈਕੁੰਠ ਗਮਨ ਕਰ ਗਿਆ ਸੀ।

ਜਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਹੁੰਚਣ ਦੀ ਖ਼ਬਰ ਰਾਜੇ ਸ਼ਿਵਨਾਭ ਦੀ ਰਾਣੀ ਚੰਦਰ ਕਲਾਂ ਨੇ

ਸੁਣੀ, ਤਦ ਉਹ ਬਹੁਤ ਪ੍ਰਸੰਨ ਹੋਈ ਕਿ ਮੇਰੇ ਪਤੀ, ਮੈਨੂੰ ਤੇ ਸਾਡੀ ਪਰਜਾ ਨੂੰ ਪਵਿੱਤਰ ਕਰਨ ਵਾਲੇ ਗੁਰੂ ਜੀ ਹੁਣ ਦੂਸਰੀ ਵਾਰ ਸਾਡੇ ਦੇਸ਼ ਵਿਚ ਪਹੁੰਚੇ ਹਨ ਇਸ ਲਈ ਸਤਿਗੁਰਾਂ ਦਾ ਬਹੁਤ ਸਤਿਕਾਰ ਹੋਣਾ ਚਾਹੀਦਾ ਹੈ ਇਹ ਸੋਚ ਕੇ ਬਹੁਤ ਸਾਰੇ ਪਦਾਰਥ ਮੰਗਵਾ ਕੇ ਪੁੱਤਰ ਰਾਇ ਸਿੰਘ ਨੂੰ ਤੇ ਨੂੰਹ 'ਚੰਦਰ ਕਾਂਤਾ' ਨੂੰ ਨਾਲ ਲੈ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਈ। ਰਾਜੇ ਸ਼ਿਵਨਾਭ ਦੀ ਰਾਣੀ ਤਾਂ ਗੁਰੂ ਸਾਹਿਬ ਜੀ ਦੇ ਪ੍ਰਤਾਪ ਨੂੰ ਜਾਣਦੀ ਸੀ, ਇਸ ਲਈ ਉਸ ਨੇ ਪਦਾਰਥ ਅੱਗੇ ਰੱਖ ਕੇ ਅਤੇ ਸਿਰ ਸਤਿਗੁਰਾਂ ਦੇ ਚਰਨਾਂ ਉੱਤੇ ਰੱਖ ਕੇ ਨਮਸਕਾਰ ਕੀਤੀ, ਪਰੰਤੂ ਰਾਣੀ ਦੀ ਚੰਦਰ ਕਾਂਤਾ ਨਾਮੀ ਨੂੰਹ ਨੇ ਸਤਿਗੁਰਾਂ ਦੇ ਅੱਗੇ ਸੀਸ ਨਾ ਝੁਕਾਇਆ, ਹੰਕਾਰ ਦੇ ਨਾਲ ਆ ਕੇ ਬੈਠ ਗਈ, ਜਦ ਉਹ ਬੈਠ ਗਈ, ਤਦ ਰਾਣੀ (ਉਸ ਦੀ ਸੱਸ) ਨੇ ਆਪਣੀ ਨੂੰਹ ਨੂੰ ਆਖਿਆ ਕਿ ਤੇਰੇ ਚੰਗੇ ਭਾਗ ਨਹੀਂ ਹਨ ਜਾਂ ਤੂੰ ਚੰਗਾ ਕੰਮ ਨਹੀਂ ਕੀਤਾ ਜੋ ਗੁਰੂ ਸਾਹਿਬ ਜੀ ਨੂੰ ਸੀਸ ਝੁਕਾ ਕੇ ਨਮਸਕਾਰ ਨਹੀਂ ਕੀਤੀ ਜਿਵੇਂ ਰਾਣੀ (ਸੱਸ) ਨੇ ਆਪਣੀ ਨੂੰਹ ਚੰਦਰ ਕਾਂਤਾ ਨੂੰ ਵਾਰਤਾ ਰੂਪ ਵਿਚ ਕਿਹਾ ਸੀ, ਉਹੋ ਵਾਰਤਾ ਸਤਿਗੁਰੂ ਜੀ ਬਾਣੀ ਦੁਆਰਾ ਪ੍ਰਸ਼ਨ ਉੱਤਰਾਂ ਦੇ ਰੂਪ ਵਿਚ ਉਚਾਰਨ ਕਰਦੇ ਹਨ। ਪਹਿਲਾਂ ਚੰਦਰ ਕਲਾਂ ਰਾਣੀ ਆਪਣੀ ਨੂੰਹ ਨੂੰ ਕਹਿੰਦੀ ਹੈ। ਪਿੱਛੇ ਵੀ ਸਤਿਗੁਰੂ ਬਾਹਰ ਵਰਤੀਆਂ ਹੋਈਆਂ ਘਟਨਾਵਾਂ ਆਪਣੀਆਂ ਰਚਨਾਵਾਂ ਵਿਚ ਗੁੰਥਨ ਕਰਕੇ ਅੰਤ੍ਰੀਵ-ਭਾਵ ਵਿਚ ਉਪਦੇਸ਼ ਦੇਂਦੇ ਆ ਰਹੇ ਹਨ, ਏਥੇ ਵੀ ਉਹੀ ਗੀਤ ਹੈ।

## ਉਤੰਗੀ ਪੈ ਓਹਰੀ; ਗਹਿਰੀ ਗੰਭੀਰੀ ॥

(ਦੂਸਰਾ ਪਾਠ 'ਪੈਓਹਰੀ')

ਜੇ ਉਤੰਗੀ = ਉੱਚੇ (ਉਤਕ੍ਰਿਸ਼ਟ) ਅੰਗਾਂ ਵਾਲੀਏ! ਤੂੰ ਸਤਿਗੁਰਾਂ ਦੇ ਪੈ = ਚਰਨਾਂ ਉੱਤੇ ਓਹਰੀ = ਝੁਕਣਾ ਕਰ, ਭਾਵ ਸਤਿਗੁਰਾਂ ਦੇ ਚਰਨਾਂ ਉੱਤੇ ਸੀਸ ਰੱਖ ਕੇ ਨਮਸਕਾਰ ਕਰ ਤਾਂ ਤੂੰ ਗਹਿਰੀ = ਨਿਰਹੱਲ ਤੇ ਗੰਭੀਰੀ = ਡੂੰਘੇ ਸੁਭਾਅ ਵਾਲੀ ਹੋ ਜਾਵੇਂਗੀ **ਵਾ:** ਅਤਿਅੰਤ ਗਹਿਰੀ = ਡੂੰਘੇ ਖ਼ਿਆਲਾਂ ਵਾਲੀ ਤੇ ਗੰਭੀਰਤਾ ਵਾਲੀ ਹੋ ਜਾਵੇਂਗੀ।

ਫੇਰ ਅੱਗੋਂ ਨਾਸਤਕ ਪੁਣੇ ਵਾਲੇ ਸੁਭਾਅ ਵਾਲੀ ਹੋਣ ਕਰਕੇ ਨੂੰਹ ਕਹਿਣ ਲੱਗੀ।

## ਸਸੁੜਿ ਸੁਹੀਆ ਕਿਵ ਕਰੀ; ਨਿਵਣੁ ਨ ਜਾਇ ਥਣੀ ॥

ਹੇ ਸਸੁੜਿ = ਸੱਸ! ਮੈਂ ਸੁਹੀਆ = ਨਮਸਕਾਰ ਕਿਵ = ਕਿਸ ਪ੍ਰਕਾਰ ਕਰੀ = ਕਰਾਂ, ਗਰਭਵਤੀ ਹੋਣ ਕਰਕੇ ਮੈਂ ਥਣੀ = ਅਸਥਨਾਂ ਭਾਵ ਦੁੱਧ ਦੇ ਚਸ਼ਮੇ ਭਾਰੀ ਹੋ ਚੁੱਕੇ ਸਨ, ਜੋ ਮੇਰੇ ਨਿਵਣ ਵਿਚ ਰੁਕਾਵਟ ਹਨ (ਜੋ ਉਸਦੀ ਜਵਾਨ ਪੁਣੇ ਦੀ ਹੁੱਜਤ ਸੀ) **ਵਾ:** ਮੇਰੇ ਅਸਥਨਾਂ ਵਿਚ ਜਵਾਨੀ ਦਾ ਜ਼ੋਰ ਹੋਣ ਕਰਕੇ ਮੈਥੋਂ ਝੁਕਿਆ ਨਹੀਂ ਜਾਂਦਾ। ਇਹ ਹੰਕਾਰ ਦਾ ਸ਼ਬਦ ਸੀ, ਆਪਣੀ ਨੂੰਹ ਦੀ ਹੰਗਤਾ ਦੂਰ ਕਰਨ ਵਾਸਤੇ ਫੇਰ ਸੱਸ (ਰਾਣੀ) ਨੇ ਕਿਹਾ :

## ਗਚੁ ਜਿ ਲਗਾ ਗਿੜ ਵੜੀ; ਸਖੀਏ ਧਉਲਹਰੀ ॥

(ਦੂਸਰਾ ਪਾਠ 'ਗਿੜਵੜੀ')

ਜਿ = ਜਿਨ੍ਹਾਂ ਗਿੜ = ਪਹਾੜ ਵਰਗੀਆਂ ਵੱਡੀਆਂ ਵੱਡੀਆਂ ਵੜੀ = ਹਵੇਲੀਆਂ ਗਚੁ = ਚੂਨਾ ਲਗਾ = ਲੱਗਿਆ ਹੋਇਆ ਸੀ ਅਤੇ ਹੇ ਸਖੀਏ = ਸਹੇਲੀ ਵਤ ਨੂੰਹੇ! ਜੋ ਧਉਲਹਰੀ = ਉੱਚੇ ਸੁੰਦਰ ਮਹਿਲ ਸਨ **ਵਾ:** ਜੋ ਧਉਲ ਜਿਹੇ ਬੜੇ ਹਰੀ = ਮੰਦਰ, ਮਕਾਨ ਸਨ **ਵਾ:** ਜਿਨ੍ਹਾਂ ਗਿੜਵੜੀ = ਉੱਚੇ ਪਹਾੜਾਂ ਬਰਾਬਰ ਮਕਾਨਾਂ ਨੂੰ ਚੂਨਾ ਲੱਗਿਆ ਹੋਇਆ ਸੀ।

## ਸੇ ਭੀ ਢਹਦੇ ਡਿਠੁ ਮੈ; ਮੁੰਧ ਨ ਗਰਬੁ ਥਣੀ ॥੧॥

ਮੈਂ ਸੇ = ਉਹ ਭੀ = ਵੀ ਢਹਦੇ = ਡਿੱਗੇ ਹੋਏ ਡਿਠੁ = ਦੇਖੇ ਹਨ, ਇਸ ਲਈ ਤੂੰ ਆਪਣੇ ਮੁੰਧ = ਅਗਿਆਤ ਥਣੀ = ਅਸਥਨਾਂ ਦਾ ਭਾਵ ਆਪਣੀ ਜਵਾਨੀ ਦਾ ਗਰਬੁ = ਹੰਕਾਰ ਨ = ਨਾ ਕਰ।

**ਵਾ:** ਹੇ ਸਖੀ ! ਜਗੰਨਾਥ ਆਦਿ ਧਉਲਹਰੀ = ਮੰਦਰ , ਮੱਕੇ ਦੇ ਮੁਨਾਰੇ ਅਤੇ ਮਦੀਨੇ ਦੀ ਕਬਰ ਵ.ਗੈਰਾ ਜਿਨ੍ਹਾਂ ਉੱਪਰ ਚੂਨਾ ਗਚ ਲੱਗਾ ਹੋਇਆ ਹੈ, ਐਸੇ ਜੋ ਪਹਾੜਾਂ ਵਰਗੇ ਉੱਚੇ-ਉੱਚੇ ਮੰਦਰ ਹਨ, ਉਹ ਸਾਰੇ ਦੇ ਸਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਉੱਪਰ ਢਹਿੰਦੇ ਹੋਏ ਮੈਂ ਦੇਖੇ ਭਾਵ ਸ੍ਵਣ ਕੀਤੇ ਹਨ। ਇਸ ਲਈ ਦੇਹ ਦਾ ਮਾਣ ਛੱਡ ਕੇ ਗੁਰੂ ਜੀ ਦੇ ਚਰਣਾਂ ਉੱਪਰ ਨਿਵਣਾ ਕਰ ॥੧॥

ਜਦ ਰਾਣੀ (ਸੱਸ) ਨੇ ਇਹ ਸਿੱਖਿਆ ਦਿੱਤੀ, ਤਦ ਉਸਦੀ ਨੂੰਹ ਹੱਸਣ ਲੱਗੀ। ਹੱਸਦੀ ਨੂੰ ਵੇਖ ਕੇ ਰਾਣੀ (ਸੱਸ) ਫੇਰ ਕਹਿਣ ਲੱਗੀ :

## ਸੁਣਿ ਮੁੰਧੇ ਹਰਣਾਖੀਏ; ਗੂੜਾ ਵੈਣੁ, ਅਪਾਰੁ ॥

ਹੇ ਮੁੰਧੇ = ਅਗਿਆਤ ਜੋਬਨ ਤੇ ਹਰਣਾਖੀਏ = ਹਿਰਨ ਸਰੀਖੇ ਨੇਤਰਾਂ ਵਾਲੀਏ ! ਤੂੰ ਸੁਣਿ = ਸੁਣਨਾ ਕਰ, ਜੋ ਮੈਂ ਤੈਨੂੰ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲਾ ਗੂੜਾ = ਗੁੱਝਾ, ਗੁਪਤ ਵੈਣੁ = ਬਚਨ ਦੱਸਦੀ ਹਾਂ। ਕਿ :

## ਪਹਿਲਾ ਵਸਤੁ ਸਿਞਾਣਿ ਕੈ; ਤਾਂ ਕੀਚੈ ਵਾਪਾਰੁ ॥

ਪਹਿਲਾ ਵਸਤੁ = ਚੀਜ਼ ਨੂੰ ਸਿਞਾਣਿ = ਪਹਿਚਾਨ ਕੈ = ਕਰਕੇ ਤਾਂ = ਤਦ ਹੀ ਵਾਪਾਰੁ = ਵਣਜ ਕੀਚੈ = ਕਰਨਾ ਚਾਹੀਦਾ ਹੈ, ਭਾਵ ਪਹਿਲਾਂ ਮਹਾਤਮਾ, ਗੁਰਾਂ ਦੀ ਪਰਖ ਕਰ ਲੈਣੀ ਚਾਹੀਦੀ ਹੈ ਕਿ ਸਤਿਗੁਰੂ ਦੀਨ ਦੁਨੀਆਂ ਦੇ ਵਾਲੀ ਹਨ, ਸਤਿਗੁਰੂ ਜੀ ਜਗਤ ਦਾ ਉੱਧਾਰ ਕਰਨ ਵਾਲੇ ਹਨ ਜਾਂ ਨਹੀਂ, ਫੇਰ ਸਤਿਗੁਰਾਂ ਦੀ ਸ਼ਰਨ ਵਿਚ ਪੈਣਾ ਚਾਹੀਦਾ ਹੈ **ਵਾ:** ਕਿਉਂਕਿ ਅਸੀਂ ਤਾਂ ਇਨ੍ਹਾਂ ਗੁਰਾਂ ਨੂੰ ਸਿਆਣ ਕੇ ਹੀ ਵਪਾਰ ਕੀਤਾ ਹੈ। ਪਹਿਲਾਂ ਸਤਿਗੁਰੂ ਰੂਪ ਵਸਤੂ ਨੂੰ ਪਹਿਚਾਣ ਕੇ ਤਾਂ ਫੇਰ ਤਨ, ਮਨ, ਧਨ ਦੇ ਕੇ ਉਪਦੇਸ਼ ਲੈਣ ਰੂਪ ਵਾਪਾਰ ਕਰਨਾ ਚਾਹੀਦਾ ਹੈ।

## ਦੋਹੀ ਦਿਚੈ ਦੁਰਜਨਾ; ਮਿਤ੍ਰਾਂ ਕੂੰ ਜੈਕਾਰੁ ॥

ਦੁਰਜਨਾ = ਖੋਟੇ ਪੁਰਖਾਂ ਦੀ ਤਰਫੋਂ ਦੋਹੀ = ਦੁਹਾਈ, ਸਹੁੰ ਪਾ ਦਿਚੈ = ਦੇਣਾ ਕਰ, ਭਾਵ ਕਦੇ ਵੀ ਖੋਟੇ ਪੁਰਖਾਂ ਦੀ ਕੁਸੰਗਤ ਵਿਚ ਨਾ ਮਿਲਣਾ ਕਰ, ਸਤਿਗੁਰੂ ਰੂਪ ਮਿਤ੍ਰਾਂ = ਸੱਜਣਾਂ ਕੂੰ = ਦਾ ਸਦਾ ਜੈ ਜੈਕਾਰ ਕਰ। ਜੈਸਾ ਕਿ :

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥** *(ਅੰਗ ੧੧੦੨)*

## ਜਿਤੁ ਦੋਹੀ ਸਜਣ ਮਿਲਨਿ; ਲਹੁ ਮੁੰਧੇ ਵੀਚਾਰੁ ॥

ਜਿਤੁ = ਜਿਸ ਦੋਹੀ = ਦੁਹਾਈ ਦੇ ਦੇਣੇ ਕਰਕੇ **ਵਾ:** ਸੁਗੰਧ (ਸਹੁੰ) ਦੇ ਖਾਣ ਕਰਕੇ ਸਜਣ = ਮਿੱਤਰ ਰੂਪ ਸਤਿਗੁਰੂ ਜੀ ਮਿਲਨਿ = ਮਿਲ ਜਾਣ, ਹੇ ਮੁੰਧੇ = ਮੁਗਧ ਇਸਤਰੀ ! ਤੂੰ ਉਸ ਵੀਚਾਰੁ = ਵਿਚਾਰ ਨੂੰ ਧਾਰ ਲਹੁ = ਲੈਣਾ ਕਰ।

## ਤਨੁ ਮਨੁ ਦੀਜੈ ਸਜਣਾ; ਐਸਾ ਹਸਣੁ ਸਾਰੁ ॥

ਸਤਿਗੁਰੂ ਸਜਣਾ = ਮਿੱਤਰਾਂ ਨੂੰ ਆਪਣਾ ਤਨ, ਮਨ ਭੇਟਾ ਰੂਪ ਵਿਚ ਦੀਜੈ = ਦੇਣਾ ਕਰ, ਤੇਰਾ ਐਸਾ = ਅਜਿਹਾ ਹੱਸਣਾ ਸਾਰੁ = ਸ੍ਰੇਸ਼ਟ ਹੈ।

## ਤਿਸ ਸਉ ਨੇਹੁ ਨ ਕੀਚਈ; ਜਿ ਦਿਸੈ ਚਲਣਹਾਰੁ ॥

ਤਿਸ = ਉਸ ਪਦਾਰਥਾਂ ਦਾ ਸੰਬੰਧੀਆਂ ਸਉ = ਨਾਲ ਨੇਹੁ = ਪ੍ਰੇਮ ਨ = ਨਹੀਂ ਕੀਚਈ = ਕਰਨਾ ਚਾਹੀਦਾ, ਜਿ = ਜਿਹੜਾ ਕੁਝ ਚਲਣਹਾਰੁ = ਚੱਲਣ ਵਾਲਾ ਦਿਸੈ = ਦਿੱਸਦਾ ਹੈ।

## ਨਾਨਕ ਜਿਨੀ ਇਵ ਕਰਿ ਬੁਝਿਆ; ਤਿਨਾ ਵਿਟਹੁ ਕੁਰਬਾਣੁ ॥੨॥

ਸਤਿਗੁਰੂ ਸਾਹਿਬ ਜੀ ਦੋਹਾਂ ਦਾ ਸੰਵਾਦ ਸੁਣ ਕੇ ਕਥਨ ਕਰਦੇ ਹਨ ਕਿ ਜਿਨੀ = ਜਿਨ੍ਹਾਂ ਨੇ ਇਵ = ਇਸ ਪ੍ਰਕਾਰ ਕਰਕੇ ਸਿੱਖ ਸੰਗਤਾਂ ਦੇ ਮਤਲਬ ਨੂੰ ਬੁਝਿਆ = ਸਮਝਿਆ ਹੈ, ਤਿਨ੍ਹਾ = ਉਨ੍ਹਾਂ ਦੇ ਵਿਟਹੁ = ਉੱਪਰੋਂ ਅਸੀਂ ਕੁਰਬਾਣੁ = ਬਲਿਹਾਰ ਜਾਂਦੇ ਹਾਂ ॥੨॥

ਭਾਵ ਉਨ੍ਹਾਂ ਨੂੰ ਸ਼ਾਬਾਸ਼ੀ ਦੇਂਦੇ ਹਾਂ ਕਿਉਂਕਿ ਉਨ੍ਹਾਂ ਨੇ ਪਰਮਾਰਥੀ ਜੀਵਨ ਨੂੰ ਸਮਝ ਲਿਆ ਹੈ।

### ਦੂਸਰਾ ਅਰਥ

ਜਗਿਆਸੂ ਤੇ ਮਹਾਤਮਾ ਦੇ ਸੰਵਾਦ ਦੁਆਰਾ ਕਥਨ ਕਰਦੇ ਹਨ। ਸੱਸ ਦੀ ਨਿਆਈਂ ਮਹਾਤਮਾ ਤੇ ਨੂੰਹ ਦੀ ਨਿਆਈਂ ਜਗਿਆਸੂ ਹੈ। ਪਹਿਲਾਂ ਮਹਾਤਮਾ ਰੂਪ ਸੱਸ, ਜਗਿਆਸੂ ਰੂਪ ਨੂੰਹ ਨੂੰ ਕਹਿੰਦੀ ਹੈ।

### ਉਤੰਗੀ ਪੈ ਓਹਰੀ; ਗਹਿਰੀ ਗੰਭੀਰੀ ॥

ਹੇ ਉਤੰਗੀ = ਉਤਕ੍ਰਿਸ਼ਟ ਅੰਗਾਂ ਵਾਲੀਏ **ਵਾ:** ਵੈਰਾਗ ਬਿਬੇਕ ਰੂਪੀ ਸੁੰਦਰ ਸਾਧਨਾਂ ਰੂਪ ਅੰਗਾਂ ਵਾਲੀਏ ! ਤੂੰ ਸਤਿਗੁਰਾਂ ਦੇ ਚਰਨਾਂ 'ਤੇ ਝੁੱਕ ਕੇ ਨਮਸਕਾਰ ਕਰ, ਫੇਰ ਤੂੰ ਗਹਿਰੀ = ਨਿਰਹੱਲ ਹੋ ਜਾਵੇਂਗੀ ਭਾਵ ਤੇਰਾ ਵਿਸ਼ਿਆਂ ਵੱਲ ਜਾਣ ਲਈ ਚਿੱਤ ਨਹੀਂ ਹਿੱਲੇਗਾ ਅਤੇ ਤੂੰ ਗੰਭੀਰੀ = ਗੰਭੀਰਤਾ ਵਾਲੀ ਹੋ ਜਾਵੇਂਗੀ ਭਾਵ ਤੇਰੇ ਵਿਚ ਹੋਛਾਪੁਣਾ ਨਹੀਂ ਰਹੇਗਾ, ਤੂੰ ਅਜਰ ਵਸਤੂ ਨੂੰ ਜਰਨ ਵਾਲੀ ਹੋ ਜਾਵੇਂਗੀ, ਇਤਨਾ ਤੂੰ ਪਰਮੇਸ਼ਰ ਦੇ ਪ੍ਰੇਮ ਵਿਚ ਆਪਣੇ ਮਨ ਨੂੰ ਗਾੜ੍ਹਾ ਕਰ ਲਵੇਂਗੀ।

**ਵਾ:** ਫੇਰ ਤੇਰੀ ਬੁੱਧੀ ਸ਼ੁਭ ਗੁਣਾਂ ਨਾਲ ਗਹਿਰੀ = ਨਿਰਹੱਲ ਤੇ ਗੰਭੀਰੀ = ਗੰਭੀਰਤਾ ਵਾਲੀ ਹੋ ਜਾਵੇਗੀ **ਵਾ:** ਗੰਭੀਰੀ = ਅਤੁੱਲ, ਅਪਰਸ ਰੂਪ ਹੋ ਜਾਵੇਂਗੀ।

ਜਗਿਆਸੂ ਰੂਪ ਨੂੰਹ ਕਹਿੰਦੀ ਹੈ ਕਿ :

### ਸਸੁੜਿ ਸੁਹੀਆ ਕਿਵ ਕਰੀ; ਨਿਵਣੁ ਨ ਜਾਇ ਥਣੀ ॥

ਹੇ ਮਹਾਤਮਾ ਰੂਪ ਸਸੁੜਿ = ਸੱਸ ! ਮੇਰੀ ਬਿਰਤੀ, ਬੁੱਧੀ ਪ੍ਰਮਾਣਗਤ, ਪ੍ਰਮੇਯਗਤ ਆਦਿ ਸੰਸਿਆਂ ਦੇ ਸਹਿਤ ਹੈ, ਇਸ ਲਈ ਮੈਂ ਕਿਸ ਪ੍ਰਕਾਰ ਗੁਰਾਂ, ਪਰਮੇਸ਼ਰ ਨੂੰ ਸੁਹੀਆ = ਨਮਸਕਾਰ ਕਰਾਂ, ਦੂਸਰਾ ਮੇਰੇ ਕੋਲੋਂ ਪਦਾਰਥਾਂ ਰੂਪੀ ਥਣੀ = ਅਸਥਨਾਂ ਦੇ ਹੰਕਾਰ ਕਰਕੇ ਗੁਰੂ ਦੇ ਚਰਨਾਂ ਉੱਤੇ ਝੁਕਿਆ ਨਹੀਂ ਜਾਂਦਾ, ਭਾਵ ਮੇਰੀ ਬਿਰਤੀ ਪਦਾਰਥਾਂ ਦੇ ਭੋਗਣ ਵਿਚ ਲੱਗੀ ਹੋਈ ਹੈ, ਫੇਰ ਮਹਾਤਮਾ ਰੂਪ ਸੱਸ ਕਹਿਣ ਲੱਗੀ ਕਿ :

### ਗਚੁ ਜਿ ਲਗਾ ਗਿੜਿ ਵੜੀ; ਸਖੀਏ ਧਉਲਹਰੀ ॥

ਹੇ ਸਖੀਏ ! ਤੂੰ ਥੋੜੇ ਜਿਹੇ ਪਦਾਰਥਾਂ, ਬਲ ਨੂੰ ਪਾ ਕੇ ਕਿਉਂ ਹੰਕਾਰ ਕਰਦੀ ਹੈਂ, ਦੇਖ, ਜਿਨ੍ਹਾਂ ਰਾਵਣ,

ਹਰਨਾਖਸ਼ ਆਦਿਕਾਂ ਦੇ ਸਰੀਰ ਰੂਪੀ ਧਉਲਹਰੀ = ਮਕਾਨ ਗਿੜ = ਪਰਬਤਾਂ ਦੀ ਨਿਆਈਂ ਵੜੀ = ਵੱਡੇ ਵੱਡੇ ਸੀ ਅਤੇ ਜਿਨ੍ਹਾਂ ਨੂੰ ਵਰਾਂ ਰੂਪ ਚੂਨਾ ਲੱਗਾ ਹੋਇਆ ਸੀ ਭਾਵ ਜਿਨ੍ਹਾਂ ਹਰਨਾਖਸ਼ ਆਦਿਕਾਂ ਨੇ ਅੰਦਰ ਬਾਹਰ, ਰਾਤ ਦਿਨ ਆਦਿ ਨਾ ਮਰਨ ਦਾ ਵਰ ਲਿਆ ਹੋਇਆ ਸੀ।

**ਸੇ ਭੀ ਢਹਦੇ ਡਿਠੁ ਮੈ; ਮੁੰਧ ਨ ਗਰਬੁ ਥਣੀ ॥੧॥**

ਮੈਂ ਉਹ ਵੀ ਡਿਗਦੇ ਹੋਏ ਦੇਖੇ ਹਨ ਭਾਵ ਪੁਰਾਣਕ ਨੇਤ੍ਰਾਂ ਨਾਲ ਕਾਲ ਦੇ ਵੱਸ ਪੈ ਕੇ ਮਰਦੇ ਹੋਏ ਦੇਖੇ ਹਨ, ਇਸ ਲਈ ਹੇ ਮੁੰਧ = ਅਗਿਆਤ ਜਗਿਆਸੂ ਰੂਪ ਇਸਤਰੀ ! ਤੂੰ ਇਨ੍ਹਾਂ ਪਦਾਰਥਾਂ ਰੂਪੀ ਅਸਥਨਾਂ ਦਾ ਹੰਕਾਰ ਨਾ ਕਰ ॥੧॥

**ਸੁਣਿ ਮੁੰਧੇ ਹਰਣਾਖੀਏ; ਗੂੜਾ ਵੈਣੁ, ਅਪਾਰੁ ॥**

ਹੇ ਮੁੰਧੇ = ਅਗਿਆਤ ਜੋਬਨ ਤੇ ਸੁਰਤੀ ਸਿਮਰਤੀ ਰੂਪ ਹਰਨ ਸਰੀਖੇ ਨੇਤਰਾਂ ਵਾਲੀਏ **ਵਾ:** ਹੇ ਸੁਰਤੀ ਸਿਮਰਤੀ ਰੂਪ ਮੁੰਧੇ = ਸੁੰਦਰ ਨੇਤਰਾਂ ਵਾਲੀਏ ! ਸੁਣਿ = ਸੁਣਨਾ ਕਰ, ਮੈਂ ਤੈਨੂੰ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲਾ ਗੁਪਤ ਬਚਨ ਦੱਸਦੀ ਹਾਂ।

***ਪ੍ਰਸ਼ਨ :*** *ਉਹ ਕਿਹੜਾ ਬਚਨ ਹੈ ?*

***ਉੱਤਰ :***

**ਪਹਿਲਾ ਵਸਤੁ ਸਿਞਾਣਿ ਕੈ; ਤਾਂ ਕੀਚੈ ਵਾਪਾਰੁ ॥**

ਪਹਿਲਾਂ ਸਤਿਗੁਰੂ ਰੂਪ ਵਸਤੂ ਨੂੰ ਪਹਿਚਾਣ ਕਰਕੇ ਭਾਵ ਗੁਰੂ ਧਾਰਨ ਲੱਗਿਆਂ ਪਹਿਲਾਂ ਵਿਚਾਰ ਕੇ ਦੇਖ ਲੈਣਾ ਕਰ ਕਿ ਸਤਿਗੁਰੂ ਜੀ ਪੂਰਨ ਹਨ ਜਾਂ ਕੱਚੇ ਹਨ ਜਾਂ ਕਿਤੇ ਨਿੱਜ ਪ੍ਰਯੋਜਨੀ ਗੁਰੂ ਤਾਂ ਨਹੀਂ ਹੈ ਜੇ ਵਾਹਿਗੁਰੂ ਨਾਲ ਜੋੜਨ ਵਾਲੇ ਪੂਰਨ ਗੁਰੂ ਮਿਲ ਜਾਣ ਤਾਂ ਉਨ੍ਹਾਂ ਨੂੰ ਆਪਣਾ ਤਨ, ਮਨ, ਧਨ ਭੇਟਾ ਰੂਪ ਵਿਚ ਦੇ ਕੇ ਨਾਮ ਸ਼ੁਭ ਗੁਣਾਂ, ਬ੍ਰਹਮ ਗਿਆਨ ਦਾ ਵਣਜ ਕੀਚੈ = ਕਰਨਾ ਕਰ।

**ਦੋਹੀ ਦਿਚੈ ਦੁਰਜਨਾ; ਮਿਤ੍ਰਾਂ ਕੂੰ ਜੈਕਾਰੁ ॥**

ਦੁਰਜਨਾ = ਸਾਕਤਾਂ ਦੀ ਕੁਸੰਗਤ **ਵਾ:** ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਦੁਰਜਨਾਂ ਦੀ ਤਰਫ਼ੋਂ ਦੋਹੀ = ਦੁਹਾਈ, ਸਹੁੰ = ਪਾ ਦੇਣਾ ਕਰ ਅਤੇ ਸ਼ੁਭ ਗੁਣਾਂ ਰੂਪੀ ਮਿਤ੍ਰਾਂ = ਸੱਜਣਾਂ ਕੂੰ = ਦਾ ਜੈ ਜੈਕਾਰ ਕਰਕੇ ਉਨ੍ਹਾਂ ਨੂੰ ਹਿਰਦੇ ਵਿਚ ਧਾਰਨ ਕਰ, ਕਿਉਂਕਿ ਸ਼ੁਭ ਗੁਣ ਹੀ ਜੀਵ ਦੇ ਹਮੇਸ਼ਾਂ ਸਹਾਇਕ ਹੁੰਦੇ ਹਨ।

**ਜਿਤੁ ਦੋਹੀ ਸਜਣ ਮਿਲਨਿ; ਲਹੁ ਮੁੰਧੇ ਵੀਚਾਰੁ ॥**

ਜਿਤੁ = ਜਿਸ ਸਾਕਤਾਂ ਦੀ ਕੁਸੰਗਤ ਕਰਨ ਵੱਲੋਂ **ਵਾ:** ਖੋਟੇ ਕਾਮਾਦਿਕ ਦੀ ਤਰਫ਼ੋਂ ਦੁਹਾਈ ਪਾਉਣ ਕਰਕੇ ਜਾਂ ਸਹੁੰ ਖਾਣ ਕਰਕੇ ਸੱਜਣ ਅਕਾਲ ਪੁਰਖ ਜੀ ਜਾਂ ਸੱਜਣ ਮਹਾਤਮਾ ਜੀ ਮਿਲਨਿ = ਮਿਲ ਜਾਣ, ਹੇ ਮੁੰਧੇ = ਅਗਿਆਤ ਜੋਬਨ ਵਾਲੀਏ ਭਾਵ ਸ਼ੌਂਕ ਅਵਸਥਾ ਦੇ ਗਿਆਨ ਤੋਂ ਹੀਣੀਏ ! ਇਸ ਵਿਚਾਰ ਨੂੰ ਗੁਰੂ ਸਾਹਿਬ ਜੀ ਦੇ ਕੋਲੋਂ ਲਹੁ = ਪ੍ਰਾਪਤ ਕਰ।

**ਤਨੁ ਮਨੁ ਦੀਜੈ ਸਜਣਾ; ਐਸਾ ਹਸਣੁ ਸਾਰੁ ॥**

ਆਪਣਾ ਤਨ, ਮਨ, ਸਤਿਗੁਰੂ ਸੱਜਣਾਂ ਦੇ ਤਾਈਂ ਅਰਪ ਦੀਜੈ = ਦੇਣਾ ਕਰ, ਇਹੋ ਜਿਹਾ ਹੱਸਣਾ ਸ੍ਰੇਸ਼ਟ ਹੈ।

***ਪ੍ਰਸ਼ਨ :*** *ਹੱਸਣਾ ਕੀ ਹੈ ?*

***ਗੁਰ-ਉੱਤਰ :*** ਜਿਹੜਾ ਅਨੰਦ ਸਰੂਪ ਵਿਚ ਜੁੜਨਾ ਹੈ, ਇਹੋ ਹੱਸਣਾ ਸ੍ਰੇਸ਼ਟ ਹੈ।

**ਤਿਸ ਸਉ ਨੇਹੁ ਨ ਕੀਚਈ; ਜਿ ਦਿਸੈ ਚਲਣਹਾਰੁ ॥**

ਤਿਸ = ਉਸ ਪਦਾਰਥਾਂ ਦੇ ਸਉ = ਨਾਲ ਨੇਹੁ = ਪ੍ਰੇਮ ਨ = ਨਹੀਂ ਕੀਚਈ = ਕਰਨਾ ਚਾਹੀਦਾ, ਜਿ = ਜਿਹੜੇ ਪਦਾਰਥ ਸੰਬੰਧੀ ਸਰੀਰ ਚਲੇ ਜਾਣ ਵਾਲੇ ਦਿੱਸਦੇ ਹਨ।

**ਨਾਨਕ ਜਿਨੀ ਇਵ ਕਰਿ ਬੁਝਿਆ; ਤਿਨਾ ਵਿਟਹੁ ਕੁਰਬਾਣੁ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਇਵ = ਇਸ ਪ੍ਰਕਾਰ ਮਹਾਤਮਾ ਤੇ ਜਗਿਆਸੂ ਦੇ ਸੰਵਾਦ ਕਰਕੇ ਵਾਹਿਗੁਰੂ ਨੂੰ ਸਮਝਿਆ ਹੈ, ਤਿਨਾ = ਉਨ੍ਹਾਂ ਦੇ ਉੱਪਰੋਂ ਅਸੀਂ ਕੁਰਬਾਣੁ = ਬਲਿਹਾਰ ਜਾਂਦੇ ਹਾਂ ॥੨॥

**ਉਥਾਨਕਾ :** ਸਤਿਗੁਰੂ ਸਾਹਿਬ ਜੀ ਦਰਿਆ ਦੇ ਕਿਨਾਰੇ ਬੈਠੇ ਸਨ, ਇਥੇ ਬੈਠਿਆਂ ਕੋਈ ਪੁਰਸ਼ ਆਇਆ, ਉਹ ਦਰਿਆ ਤੋਂ ਪਾਰ ਲੰਘਣ ਲੱਗਾ ਤਾਂ ਮਲਾਹ ਕਹਿਣ ਲੱਗਾ ਕਿ ਦਰਿਆ ਵਿਚ ਬਹੁਤ ਘੁੰਮਣ ਘੇਰੀਆਂ ਹਨ ਤੂੰ ਕਿਵੇਂ ਪਾਰ ਹੋਵੇਂਗਾ ? ਉਸ ਨੇ ਕਿਹਾ ਕਿ ਮੈਂ ਤਾਰੂ ਹਾਂ, ਮੈਂ ਬਹੁਤ ਸਮੇਂ ਤੱਕ ਤਰ ਲੈਂਦਾ ਹਾਂ ਮੈਂ ਆਪੇ ਹੀ ਇਸ ਦਰਿਆ ਤੋਂ ਪਾਰ ਹੋ ਜਾਵਾਂਗਾ।

ਇਹ ਸੁਣ ਕੇ ਮਲਾਹ ਨੇ ਕਿਹਾ ਕਿ ਭਾਵੇਂ ਤੂੰ ਤਾਰੂ ਹੈਂ, ਹੱਥਾਂ ਨਾਲ ਤਰਨਾ ਜਾਣਦਾ ਹੈਂ, ਤਾਂ ਵੀ ਤੈਨੂੰ ਕਿਸੇ ਤਾਰੂ ਤੋਂ ਤਰਨ ਦੀ ਜੁਗਤੀ ਪੁੱਛ ਲੈਣੀ ਚਾਹੀਦੀ ਹੈ, ਕਿਉਂਕਿ ਮੈਂ ਆਪਣੇ ਅੱਖਾਂ ਨਾਲ ਦੇਖਿਆ ਹੈ ਜਿਹੜੇ ਚੰਗੇ ਚੰਗੇ ਤਾਰੂ ਸਨ, ਮਲਾਹ ਦੇ ਪੁੱਛੇ ਤੋਂ ਬਿਨਾਂ ਦਰਿਆਂ ਦੀਆਂ ਲਹਿਰਾਂ ਨੇ ਖ਼ਰਾਬ ਕਰ ਦਿੱਤੇ ਹਨ, ਇਸ ਕਰਕੇ ਤੂੰ ਚੰਗੇ ਮਲਾਹ ਦੀ ਸਲਾਹ ਨਾਲ ਇਨ੍ਹਾਂ ਚੱਲਦੀਆਂ ਲਹਿਰਾਂ ਤੋਂ ਪਾਰ ਹੋ ਸਕਦਾ ਹੈਂ। ਇਹਨਾਂ ਮਲਾਹ ਤੇ ਤਾਰੂ ਦੀ ਗੱਲ ਸੁਣ ਕੇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ। ਪਹਿਲਾਂ ਅਰਥ ਮਲਾਹ ਤੇ ਤਰਨ ਦਾ ਦਾਬਾ ਕਰਨ ਵਾਲੇ ਦੀ ਗੱਲ ਕਥਨ ਕੀਤੀ ਹੈ, ਫੇਰ ਇਸੇ ਨੂੰ ਦ੍ਰਿਸ਼ਟਾਂਤ ਬਣਾ ਕੇ ਅੰਤ੍ਰੀਵ ਭਾਵ ਵਿਚ ਜਗਿਆਸੂ ਨੂੰ ਉਪਦੇਸ਼ ਦਿੱਤਾ ਹੈ ਤੇ ਪਹਿਲਾਂ ਤਰਨ ਦਾ ਹੰਕਾਰ ਕਰਨ ਵਾਲੇ ਨੂੰ ਮਲਾਹ ਦੀ ਕਹੀ ਹੋਈ ਗੱਲ ਕਥਨ ਕਰਦੇ ਹਨ।

## ਜੇ ਤੂੰ ਤਾਰੂ ਪਾਣਿ; ਤਾਹੂ ਪੁਛੁ ਤਿੜੰਨ ਕਲ ॥

ਹੇ ਭਾਈ ! ਜੇ = ਜੇਕਰ ਤੂੰ ਪਾਣਿ = ਹੱਥਾਂ ਦੇ ਨਾਲ ਪਾਣੀ ਦਾ ਤਾਰੂ ਵੀ ਹੈਂ **ਵਾ:** ਪਾਣਿ = ਪਾਣੀ ਦਾ ਤਾਰੂ ਵੀ ਹੈਂ, ਤਾਹੂ = ਤਦ ਵੀ ਉਸ ਦੇ ਪਾਸੋਂ ਤਿੜੰਨ = ਤਰਨ ਦੀ ਕਲ = ਕਲਾ, ਜੁਗਤੀ ਪੁਛੁ = ਪੁੱਛਣਾ ਕਰ, ਜੋ ਤੇਰੇ ਨਾਲੋਂ ਵਧੇਰੇ ਤਾਰੂ ਹਨ ਜਾਂ ਤਰਨ ਦੀ ਜੁਗਤੀ ਜਾਣਦੇ ਹਨ **ਵਾ:** ਤਦ ਵੀ ਤਿੜੰਨ = ਕਿਨਾਰੇ ’ਤੇ ਪਹੁੰਚਣ ਦੀ ਕਲ = ਜੁਗਤੀ (ਸ਼ਕਤੀ) ਪੁੱਛ ਲੈਣਾ ਕਰ **ਵਾ:** ਤਾਹੂ = ਤਿਨ੍ਹਾਂ ਤਰਨ ਵਾਲਿਆਂ ਤੋਂ ਪੁੱਛਣਾ ਕਰ ਤਾਂ ਤੂੰ (ਤਿੜੰ + ਨਕਲ) ਤਿੜੰ = ਤਰ ਕੇ ਨਕਲ = ਬਾਹਰ ਨਿਕਲ ਜਾਵੇਂਗਾ। ਕਿਉਂਕਿ :

## ਤਾਹੂ, ਖਰੇ ਸੁਜਾਣ; ਵੰਞਾਏਨੀ੍ ਕਪਰੀ ॥੩॥

(ਦੂਸਰਾ ਪਾਠ ‘ਵੰਞਾ ਏਨੀ੍’)

ਜਿਹੜੇ ਤਾਹੂ = ਤੇਰੇ ਨਾਲੋਂ ਦਰਿਆ ਤੋਂ ਪਾਰ ਹੋਣ ਲਈ ਖਰੇ = ਚੰਗੇ ਤਾਰੂ ਤੇ ਸੁਜਾਣ = ਚਤੁਰ ਪੁਰਖ ਭਾਵ ਤੇਰੇ ਨਾਲੋਂ ਚੰਗੇ ਤੇ ਚਤੁਰ ਸਨ, ਉਹ ਵੀ ਇਨ੍ਹਾਂ ਕਪਰੀ = ਲਹਿਰਾਂ ਵਿਚ ਵੰਞਾਏਨੀ੍ = ਚਲੇ ਗਏ ਹਨ ਭਾਵ ਰੁੜ੍ਹ ਗਏ ਹਨ **ਵਾ:** ਉਨ੍ਹਾਂ ਨੂੰ (ਵੰਞਾ + ਏਨੀ੍) ਏਨੀ੍ = ਇਨ੍ਹਾਂ ਕਪਰੀ = ਲਹਿਰਾਂ ਨੇ ਵੰਞਾ = ਖ਼ਰਾਬ ਕੀਤਾ ਹੈ, ਡੁਬੋ ਦਿੱਤਾ ਹੈ।

**ਵਾ:** ਜੋ ਚੰਗੇ ਤਾਰੂ ਤੇ ਸਿਆਣੇ ਹਨ, ਤਾਹੂ = ਤਿਨ੍ਹਾਂ ਨਾਲ ਮਿਲ ਕੇ ਇਨ੍ਹਾਂ ਲਹਿਰਾਂ ਤੋਂ ਪਾਰ ਵੰਞਾ = ਲੰਘਣਾ ਕਰ ॥੩॥

## ਦੂਸਰਾ ਅਰਥ

**ਜੇ ਤੂੰ ਤਾਰੂ ਪਾਣਿ; ਤਾਹੂ ਪੁਛੁ ਤਿੜੰਨ ਕਲ ॥**

ਹੇ ਜੀਵ ! ਜੇ = ਜੇਕਰ ਸਾਧਨਾ ਰੂਪੀ ਪਾਣਿ = ਹੱਥਾਂ ਨਾਲ ਜਾਂ ਜਪ ਤਪ ਰੂਪੀ ਪਾਣੀ ਨਾਲ ਸੰਸਾਰ-ਸਮੁੰਦ੍ਰ ਤੋਂ ਤਰਨਾ ਜਾਣਦਾ ਵੀ ਹੈਂ, ਤਦ ਵੀ ਸਤਿਗੁਰਾਂ ਦੇ ਪਾਸੋਂ ਤਿੜੰਨ = ਤਰਨ ਦੀ ਕਲ = ਜੁਗਤੀ ਪੁੱਛਣਾ ਕਰ **ਵਾ:** ਮੁਕਤੀ ਰੂਪੀ ਕਿਨਾਰੇ 'ਤੇ ਪਹੁੰਚਣ ਦੀ ਜੁਗਤੀ ਪੁੱਛਣਾ ਕਰ। ਯਥਾ :

**ਪੂਛੇ ਗੁਰੁ ਤੇ ਸੁਭ ਸਿਖ ਤੱਦਪਿ ॥ ਗਿਆਨਵੰਤਿ ਹੋਵੈ ਨਿਜ ਯੱਦਪਿ ॥੨॥** *(ਸਾਰੁਕਤਾਵਲੀ, ਅਧਿ. ੨)*

**ਤਾਹੂ, ਖਰੇ ਸੁਜਾਣ; ਵੰਞਾਏਨ੍ਹੀ ਕਪਰੀ ॥੩॥**

ਜਿਹੜੇ ਸੋਰਭ ਰਿਖੀ ਵਰਗੇ ਤਾਹੂ = ਤੇਰੇ ਨਾਲੋਂ ਸਾਧਨਾ ਵਿਚ ਬੜੇ ਬੜੇ ਚੰਗੇ ਤੇ ਸੁਜਾਣ ਸਨ, ਉਹ ਵੀ ਇਨ੍ਹਾਂ ਕਾਮ, ਕ੍ਰੋਧ ਰੂਪੀ ਲਹਿਰਾਂ ਵਿਚ ਡੁੱਬ ਕੇ ਚਲੇ ਗਏ ਹਨ ਭਾਵ ਇਨ੍ਹਾਂ ਕਾਮ, ਕ੍ਰੋਧ ਰੂਪੀ ਲਹਿਰਾਂ ਵਿਚ ਰੁੜ੍ਹ ਗਏ ਹਨ **ਵਾ:** ਉਨ੍ਹਾਂ ਨੂੰ ਵੀ ਇਨ੍ਹਾਂ ਕਾਮ, ਕ੍ਰੋਧ ਰੂਪੀ ਲਹਿਰਾਂ ਨੇ ਖ਼ਰਾਬ ਕਰ ਦਿੱਤਾ ਹੈ।

ਅਰਥਾਤ ਸਿੰਙੀ ਰਿਖੀ, ਸੌਰਭ ਰਿਖੀ ਆਦਿ ਬੜੇ ਚੰਗੇ ਤੇ ਸੁਜਾਣ ਸਨ, ਜਿਨ੍ਹਾਂ ਨੇ ਉਮਰ ਦਾ ਕਾਫ਼ੀ ਲੰਬਾ ਸਮਾਂ ਸਾਧਨ ਕਰਨ ਵਿਚ ਗੁਜ਼ਾਰਿਆ ਹੈ ਅਤੇ ਜਿਨ੍ਹਾਂ ਨੂੰ ਚੇਤਨ ਮਾਇਆ ਦਾ ਕੁਝ ਗਿਆਨ ਵੀ ਨਹੀਂ ਸੀ, ਉਨ੍ਹਾਂ ਰਿਖੀਆਂ ਨੂੰ ਵੀ ਇਨ੍ਹਾਂ ਕਾਮ, ਕ੍ਰੋਧ ਲਹਿਰਾਂ ਨੇ ਖ਼ਰਾਬ ਕਰ ਦਿੱਤਾ ਤੇ ਭਾਵੇਂ ਸਿੰਙੀ ਰਿਖੀ ਕਿਤਨਾ ਹੀ ਤਪੱਸਵੀ ਸੀ, ਜੋ ਜੰਗਲ ਵਿਚ ਹੀ ਜੰਮਿਆ ਸੀ, ਜੰਗਲਾਂ ਵਿਚ ਹੀ ਰਹਿ ਕੇ ਕਾਫ਼ੀ ਲੰਮਾ ਸਮਾਂ ਬਤੀਤ ਕੀਤਾ ਸੀ, ਕਦੇ ਸ਼ਹਿਰ ਵੱਲ ਵੀ ਨਹੀਂ ਆਇਆ ਸੀ, ਪਰ ਵੇਸਵਾ ਨੇ ਜਾ ਕੇ ਇਸ ਦੇ ਮਨ ਨੂੰ ਭਰਮਾ ਕੇ ਆਪਣੇ ਦੁਆਰਾ ੧੩ ਧੀਆਂ ਪੁੱਤਰ ਪੈਦਾ ਕੀਤੇ। ਜੈਸਾ ਕਿ :

**ਸਾਤ ਸੁਤਾ ਆਗੇ ਕਰੀ ਤੀਨ ਤ੍ਰਿਆ ਸੁਤ ਲੀਨ ॥**
**ਇਕ ਕਾਂਧੇ ਇਕ ਬਗਲ ਮੈ ਖਸ਼ਟਮ ਮੁਨਿ ਸਿਰ ਦੀਨ ॥**

**ਅਥਵਾ** ਜੋ ਗੁਰੂ ਸਾਹਿਬ ਜੀ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਲੇ ਬੜੇ ਚੰਗੇ ਤੇ ਸੁਜਾਣ = ਅੰਤਰਜਾਮੀ ਹਨ, ਤਿਨ੍ਹਾਂ ਨਾਲ ਮਿਲ ਕੇ ਇਨ੍ਹਾਂ ਕਾਮ, ਕ੍ਰੋਧ ਰੂਪੀ ਲਹਿਰਾਂ ਤੋਂ ਪਾਰ ਵੰਞਾ = ਲੰਘਣਾ ਕਰ ॥੩॥

ਇਕ ਦਿਨ ਗੁਰੂ ਨਾਨਕ ਦੇਵ ਜੀ ਨੂੰ ਭੋਲੇ ਸੁਭਾਅ ਵਾਲਾ ਜਗਿਆਸੂ ਕਹਿਣ ਲੱਗਾ ਕਿ ਸਤਿਗੁਰੂ ਜੀ ਜਦੋਂ ਵੀ ਕੋਈ ਸੰਸਾਰਕ ਜੀਵਨ ਵਿਚ ਮੁਸ਼ਕਲ ਆ ਬਣੇ ਤਾਂ ਫੇਰ ਕਿਸ ਨੂੰ ਆਰਾਧਨਾ ਕਰੀਏ ਭਾਵ ਸਹਾਇਤਾ ਲਈ ਕਿਸ ਦੇ ਅੱਗੇ ਪੁਕਾਰ ਕਰੀਏ, ਇਹ ਸ਼ਬਦ ਸੁਣ ਕੇ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

## ਝੜ ਝਖੜ ਓਹਾੜ; ਲਹਰੀ ਵਹਨਿ ਲਖੇ ਸਰੀ ॥

(ਲੱਖੇ ਸਰੀ ਉਚਾਰਣ ਹੈ, ਦੂਸਰਾ ਪਾਠ ਲਖੇਸਰੀ ਇਕੱਠਾ ਹੈ)

ਜਦ ਕਿਸੇ ਸਮੇਂ ਪ੍ਰਤੱਖ ਝੜ ਪੈ ਰਿਹਾ ਹੋਵੇ, ਝੱਖੜ ਆ ਰਿਹਾ ਹੋਵੇ **ਵਾ:** ਝੜ = ਬੱਦਲਵਾਈ ਹੋਵੇ ਅਤੇ ਝੱਖੜ ਝੂਲਦਾ ਹੋਵੇ (ਝੜ ਬੱਦਲਵਾਈ ਹੋਣੀ ਤੇ ਝੱਖੜ ਵਿਚ ਤੇਜ਼ ਹਵਾ ਤੇ ਬੱਦਲ ਹੁੰਦੇ ਹਨ) ਓਹਾੜ = ਹੜ੍ਹ ਵਗਦਾ ਹੋਵੇ ਅਤੇ ਸਰੀ = ਨਦੀ ਵਿਚ ਲਖੇ = ਲੱਖਾਂ ਹੀ ਲਹਰੀ = ਲਹਿਰਾਂ ਵਹਨਿ = ਵਗਦੀਆਂ ਹੋਣ **ਵਾ:** ਲਖੇਸਰੀ = ਲੱਖਾਂ ਹੀ ਨਦੀ ਜਾਂ ਦਰਿਆ ਵਿਚ ਲਹਿਰਾਂ ਵਗਦੀਆਂ ਹੋਣ, ਇਹੋ ਜਿਹੇ ਸਮੇਂ ਵਿਚ :

## ਸਤਿਗੁਰ ਸਿਉ ਆਲਾਇ; ਬੇੜੇ ਡੁਬਣਿ ਨਾਹਿ ਭਉ ॥੪॥

ਸਤਿਗੁਰ = ਸੱਚੇ ਗੁਰੂ ਅੱਗੇ ਸ਼ਰਧਾ ਭਾਵਨਾ ਦੇ ਸਿਉ = ਨਾਲ ਬੇਨਤੀ ਆਲਾਇ = ਕਥਨ ਕਰੇ ਕਿ ਕਿਰਪਾ ਕਰਕੇ ਪਾਰ ਕਰੋ ਤਾਂ ਪ੍ਰਤੱਖ ਬੇੜੇ = ਨਉਕੇ ਦੇ ਡੁੱਬਣ ਦਾ ਭਉ = ਡਰ ਨਾਹਿ = ਨਹੀਂ ਹੁੰਦਾ ॥੪॥

**ਸਾਖੀ—ਮਨਸੁਖ ਦੀ :** ਏਸੇ ਤੁਕ ਦੇ ਉੱਪਰ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਵਿੱਚੋਂ ਇਕ ਵੱਡਮੁੱਲੀ ਸਾਖੀ ਹੈ। ਲਾਹੌਰ ਸ਼ਹਿਰ ਦੇ ਰਹਿਣ ਵਾਲਾ ਮਨਸੁਖ ਸ਼ਾਹ ਜੋ ਭਾਈ ਭਗੀਰਥ ਦੁਆਰਾ ਜਦੋਂ ਮਰਦਾਨੇ ਦੀ ਲੜਕੀ ਲਈ ਗਹਿਣੇ ਲੈਣ ਗਿਆ ਸੀ, ਤਦ ਭਾਈ ਭਗੀਰਥ ਦੀਆਂ ਗੁਰੂ ਵਿਸ਼ਵਾਸ ਦੀਆਂ ਗੱਲਾਂ ਸੁਣ ਕੇ ਉਸ ਦੇ ਨਾਲ ਹੀ ਸੁਲਤਾਨਪੁਰ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਲਈ ਪਹੁੰਚਿਆ ਤੇ ਮਹਾਰਾਜ ਜੀ ਦਾ ਸਿੱਖ ਹੋਇਆ। ਗੁਰੂ ਜੀ ਦਾ ਪੱਕਾ ਵਿਸ਼ਵਾਸ ਵਾਲਾ ਸਿੱਖ ਧਰਮ ਕਿਰਤ ਦੇ ਨਾਲ ਗੁਰੂ ਜੀ ਦੇ ਆਸ਼ੇ ਅਨੁਸਾਰ ਜੀਵਨ ਬਤੀਤ ਕਰਨ ਲੱਗਾ ਤੇ ਹੁਣ ਇਹ ਲਾਹੌਰ ਤੋਂ ਸੰਗਲਾਦੀਪ ਤੇ ਸੰਗਲਾਦੀਪ ਤੋਂ ਲਾਹੌਰ ਵਪਾਰ ਦਾ ਕਾਰਜ ਕਰਨ ਲੱਗਾ। ਉੱਧਰ ਦੂਸਰੇ ਪਾਸੇ ਸਤਿਗੁਰੂ ਜੀ ਰਾਏ ਬੁਲਾਰ ਦੇ ਸੱਦੇ 'ਤੇ ਜੋ ਪ੍ਰੇਮ ਦੇ ਵਿਚ ਬਿਹਬਲ ਹੋ ਕੇ ਬਾਲੇ ਮਰਦਾਨੇ ਨੂੰ ਬੇਨਤੀਆਂ ਕਰਕੇ ਕਹਿੰਦਾ ਸੀ ਕਿ ਇਕ ਵਾਰ ਤੁਸੀਂ ਮੈਨੂੰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਵਾ ਦਿਓ, ਉਸ ਸਮੇਂ ਮਹੀਨੇ ਵਿਚ ਪੱਚੀ ਦਿਨ ਏਮਨਾਬਾਦ ਭਾਈ ਲਾਲੋ ਦੇ ਘਰ ਰਹਿ ਕੇ ਉਸਨੂੰ ਪੰਜ ਦਿਨ ਫੇਰ ਆਉਣ ਦਾ ਵਾਅਦਾ ਕਰਕੇ ਰਾਏ ਬੁਲਾਰ ਜੀ ਦੇ ਪਾਸ ਪਹੁੰਚੇ ਤੇ ਉਨ੍ਹਾਂ ਨੂੰ ਨਿਹਾਲ ਕੀਤਾ ਫੇਰ ਰਾਏ ਜੀ ਦੇ ਬੇਨਤੀ ਕਰਨ ਤੋਂ ਮਾਤਾ ਜੀ ਨੂੰ ਸੁੱਖ ਦੇਣ ਲਈ ਘਰ ਪਹੁੰਚੇ। ਰਸੋਈ ਤਿਆਰ ਹੋਣ ਤੋਂ ਮਾਤਾ ਜੀ ਨੇ ਤੁਲਸਾ ਦਾਸੀ ਨੂੰ ਜੋ ਸੁਲਤਾਨਪੁਰ ਤੋਂ ਭੈਣ ਨਾਨਕੀ ਜੀ ਦੇ ਨਾਲ ਏਥੇ ਆਈ ਹੋਈ ਸੀ। ਮਾਤਾ ਜੀ ਨੇ ਉਸ ਨੂੰ ਕਿਹਾ ਕਿ ਤੂੰ ਮੇਰੇ ਪੁੱਤਰ ਨੂੰ ਬੁਲਾ ਕੇ ਲਿਆ, ਭੋਜਨ ਤਿਆਰ ਹੈ। ਤਾਜ਼ੀ ਰੋਟੀ ਤਵੇ ਉੱਪਰ ਪਾਈ ਸੀ, ਜਦੋਂ ਤੁਲਸਾਂ ਬੁਲਾਉਣ ਵਾਸਤੇ ਗਈ ਤਾਂ ਉਸ ਵੇਲੇ ਗੁਰੂ ਸਾਹਿਬ ਦਾ ਆਪਣੇ ਚਿੱਟੇ ਚਾਦਰੇ ਨਾਲ ਸਰੀਰ ਢੱਕਿਆ ਹੋਇਆ ਸੀ, ਸਿਰਫ਼ ਇਕ ਪੈਰ ਦਾ ਅੰਗੂਠਾ ਬਾਹਰ ਸੀ ਆਰਾਮ ਵਿਚ ਵਿਘਨ ਪੈਣ ਦੇ ਡਰ ਕਰਕੇ ਉਸਨੇ ਗੁਰੂ ਜੀ ਨੂੰ ਜਗਾਇਆ ਤਾਂ ਨਾ, ਪਰ ਚਰਨ ਦੇ ਅੰਗੂਠੇ ਵੱਲ ਦੇਖ ਕੇ ਮਨ ਗੁਰੂ ਜੀ ਦੇ ਚਰਨਾਂ ਦਾ ਪ੍ਰੇਮੀ ਹੋ ਗਿਆ ਕਿ ਜਿਨ੍ਹਾਂ ਦਾ ਚਰਨਾਂ ਦਾ ਪ੍ਰਤਾਪ ਮੈਂ ਬਹੁਤ ਸੁਣਿਆ ਹੈ, ਲੋਕੀਂ ਇਨ੍ਹਾਂ ਦਾ ਚਰਣਾਮ੍ਰਿਤ ਲੈ ਕੇ ਸਿੱਖ ਬਣਦੇ ਹਨ, ਪਰ ਉਸ ਜਲ ਵਿਚ ਸ਼ਕਤੀ ਹੋਣ ਕਰਕੇ ਸਿੱਖ ਚਰਣਾਮ੍ਰਿਤ ਲੈਂਦੇ ਹਨ, ਦਾਸੀ ਨੇ ਉਸੇ ਵੇਲੇ ਗੁਰੂ ਜੀ ਦੇ ਚਰਨਾਂ ਦਾ ਅੰਗੂਠਾ ਆਪਣੇ ਮੂੰਹ ਵਿਚ ਪਾ ਲਿਆ, ਜਿਸ 'ਤੇ ਉਸ ਦੀ ਦਿਬ ਦ੍ਰਿਸ਼ਟੀ ਖੁੱਲ੍ਹ ਗਈ ਤੇ ਤਿੰਨੇ ਲੋਕਾਂ ਦੀ ਸੋਝੀ ਹੋ ਆਈ, ਜਿਸ ਦੇ ਵਿਚ ਗੁਰੂ ਸਾਹਿਬ ਜੀ ਦੇ ਖੁੱਲ੍ਹੀ ਹੋਈ ਦ੍ਰਿਸ਼ਟੀ ਵਿਚ ਕੌਤਕ ਨਜ਼ਰ ਆਉਣ ਲੱਗੇ ਕਿ ਇਕ ਸਿੱਖ ਜੇ ਜਹਾਜ਼ ਡੁੱਬਣ ਦੇ ਭੈ ਕਰਕੇ ਬੇੜਾ ਬੰਨੇ ਲਾਉਣ ਲਈ ਗੁਰੂ ਜੀ ਨੂੰ ਅਰਾਧ ਰਿਹਾ ਹੈ, ਫਸੇ ਹੋਏ ਜਹਾਜ਼ ਨੂੰ ਸਿੱਖ ਦੀ ਅਰਦਾਸ ਸੁਣ ਕੇ ਗੁਰੂ ਜੀ ਮੋਢਾ ਦੇ ਕੇ ਬੰਨ੍ਹੇ ਦੇ ਕਾਰਜ ਵਿਚ ਰੁੱਝੇ ਹੋਏ ਦੇਖੇ, ਇਸ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕਥਨ ਕੀਤਾ ਹੈ। ਜੈਸਾ ਕਿ :

**ਲਵਪੁਰਿ ਕੋ ਮਨਸੁਖ ਜੋ ਸ਼ਾਹਾ॥ ਤਿਹ ਜਹਾਜ ਥੋ ਸਾਗਰ ਮਾਹਾ॥੬੦॥**
**ਤਾਂ ਕੋ ਬਿਘਨ ਹੋਨਿ ਕਛੁ ਲਾਗਾ॥ ਸਿਮਰਨ ਸ੍ਰੀ ਨਾਨਕ ਅਨੁਰਾਗਾ॥**
**ਹੇ ਪ੍ਰਭੁ ਦੀਨ ਬੰਧੁ ਗੁਰ ਪੂਰਨ॥ ਕਰਹੁ ਸਹਾਇ ਆਨਿ ਮਮ ਤੂਰਨ॥੬੧॥**
**ਜਹਿ ਸਨਬੰਧੀ ਕੋਇ ਨ ਸਾਥਾ॥ ਤਹਿ ਤੁਮ ਸਾਥ ਹੋਤਿ ਜਗਨਾਥਾ॥**
**ਤੀਰ ਸੰਗਲਾਦੀਪ ਪੁਚਾਵਨ॥ ਕਰਹੁ ਜਹਾਜ ਭਗਤਿ ਮਨ ਭਾਵਨਿ॥੬੨॥**

ਇਉਂ ਮਹਾਰਾਜ ਜੀ ਨੇ ਸਿੱਖ ਦੇ ਆਰਾਧਨ ਤੋਂ ਬੇੜਾ ਡੁੱਬਣ ਨਹੀਂ ਦਿੱਤਾ ਉਸਦਾ ਬੇੜਾ ਬੰਨੇ ਲਾ ਦਿੱਤਾ, ਇਸ ਕਰਕੇ ਇਥੇ ਕਿਹਾ ਹੈ ਕਿ ਜਿਨ੍ਹਾਂ ਨੂੰ ਗੁਰੂ ਦਾ ਆਸਰਾ ਹੁੰਦਾ ਹੈ, ਉਨ੍ਹਾਂ ਨੂੰ ਆਪਣੇ ਬੇੜੇ ਡੁੱਬਣ ਦਾ ਡਰ ਨਹੀਂ ਲੱਗਦਾ। ਅਰਥ ਨਾਲ ਮਿਲਦੀ ਵਿਚਾਰ ਏਥੇ ਸਮਾਪਤ ਹੁੰਦੀ ਹੈ। ਪਰ ਸਾਖੀ ਪੂਰੀ ਕਰਨ ਵਾਸਤੇ ਥੋੜ੍ਹਾ ਜਿਹਾ ਅੱਗੇ ਹੋਰ ਲਿਖਿਆ ਜਾ ਰਿਹਾ ਹੈ, ਇਸ ਨੂੰ ਪ੍ਰਕਰਣ ਤੋਂ ਪਰ੍ਹੇ ਸਮਝਿਆ ਜਾਵੇ, ਕੇਵਲ ਸਾਖੀ ਪੂਰੀ ਕਰਨ ਲਈ ਅੱਗੇ ਦੇਂਦੇ ਹਾਂ।

ਜਦੋਂ ਤੁਲਸਾਂ ਚੌਥੇ ਪਦ ਵਿਚ ਪਹੁੰਚੀ ਹੋਈ ਗੁਰੂ ਜੀ ਨੂੰ ਬਿਨਾਂ ਜਗਾਏ ਮਾਤਾ ਜੀ ਦੇ ਅਵਾਜ਼ ਮਾਰਨ

ਤੋਂ ਖ਼ਾਲੀ ਪਰਤ ਆਈ ਤਾਂ ਮਾਤਾ ਜੀ ਨੇ ਕਾਹਲੀ ਨਾਲ ਪੁੱਛਿਆ ਕਿ ਤੂੰ ਮੇਰੇ ਪੁੱਤਰ ਨੂੰ ਬੁਲਾ ਕੇ ਕਿਉਂ ਨਹੀਂ ਲਿਆਈ, ਤਾਂ ਉਸ ਵੇਲੇ ਤੁਲਸਾਂ ਨੇ ਉੱਤਰ ਦਿੰਦਿਆਂ ਕਿਹਾ ਕਿ ਮੈ ਤੁਹਾਡੇ ਪੁੱਤਰ ਨੂੰ ਕਿਥੋਂ ਬੁਲਾ ਕੇ ਲਿਆਵਾਂ, ਉਹ ਤਾਂ ਐਸ ਵੇਲੇ ਸਿੱਖ ਦੇ ਡੁੱਬਦੇ ਜਹਾਜ਼ ਨੂੰ ਪਾਰ ਲਾਉਣ ਲਈ ਸਮੁੰਦਰ ਵਿਚ ਪਹੁੰਚੇ ਹੋਏ ਹਨ। ਇਸ ਲਈ ਮੈਂ ਉਨ੍ਹਾਂ ਦੇ ਕੰਮ ਵਿਚ ਬਿਘਨ ਨਹੀਂ ਪਾ ਸਕਦੀ ਤਾਂ ਮਾਤਾ ਜੀ ਹੈਰਾਨ ਹੋ ਗਏ, ਉਨ੍ਹਾਂ ਦੇ ਸਾਹਮਣੇ ਦੋ ਗੱਲਾਂ ਸਨ, ਪਹਿਲੀ ਗੱਲ ਕੀ ਇਤਨੀ ਜਲਦੀ ਘਰੋਂ ਕਿਵੇਂ ਚਲੇ ਗਏ ਅਤੇ ਸਮੁੰਦਰ ਪਹੁੰਚਣ ਦੀ ਗੱਲ ਇਹ ਕੀ ਹੈ ? ਜੇ ਬਾਕੀ ਦੀਆਂ ਗੱਲਾਂ ਵਾਂਗ ਮੇਰੇ ਪੁੱਤਰ ਦੀ ਇਹ ਗੱਲ ਸੱਚ ਹੈ ਤਾਂ ਤੁਲਸਾਂ ਨੂੰ ਕਿਵੇਂ ਪਤਾ ਲੱਗਿਆ, ਇਹ ਜਾਨਣ ਲਈ ਮਾਤਾ ਜੀ ਆਪ ਸਤਿਗੁਰਾਂ ਨੂੰ ਲੈਣ ਲਈ ਗਏ, ਇਤਨੇ ਨੂੰ ਗੁਰੂ ਜੀ ਆਪਣੀ ਰੂਹਾਨੀਅਤ ਖੇਡ ਪੂਰੀ ਕਰ ਚੁੱਕੇ ਸਨ, ਮਾਤਾ ਜੀ ਨੇ ਬਾਂਹ ਤੋਂ ਫੜ ਕੇ ਜਗਾਇਆ ਤੇ ਪ੍ਰਸ਼ਾਦੇ ਨੂੰ ਕਹਿ ਕੇ ਵਾਪਸ ਰਸੋਈ ਨੂੰ ਆ ਗਈ। ਗੁਰੂ ਜੀ ਪ੍ਰਸ਼ਾਦਾ ਛਕਣ ਲੱਗੇ, ਦੂਸਰਾ ਪ੍ਰਸ਼ਾਦਾ ਤਵੇ 'ਤੇ ਸੀ, ਪਹਿਲਾ ਗੁਰੂ ਜੀ ਛਕ ਰਹੇ ਸਨ, ਤਾਂ ਮਾਤਾ ਜੀ ਦੀਆਂ ਅੱਖਾਂ ਵਿਚ ਹੰਝੂ ਵੇਖ ਕੇ ਪੁੱਛਿਆ ਕਿ ਮਾਤਾ ਜੀ ! ਕੀ ਗੱਲ ਹੈ। ਮਾਤਾ ਜੀ ਨੇ ਟਾਲਦਿਆਂ ਕਿਹਾ ਕਿ ਅੱਖਾਂ ਵਿਚ ਧੂੰਆ ਪੈ ਗਿਆ ਹੈ, ਤਾਂ ਗੁਰੂ ਜੀ ਨੇ ਕਿਹਾ ਕਿ ਮਾਤਾ ਜੀ, ਜੇ ਮੈਂ ਮਾਂ ਦੇ ਹੰਝੂ ਨਾ ਸਮਝ ਸਕਿਆ ਤਾਂ ਸੰਸਾਰ ਦੇ ਹੰਝੂ ਕਿਵੇਂ ਸਮਝਾਂਗਾ, ਸੱਚ ਦੱਸੋ ਕੀ ਕਾਰਨ ਹੈ ? ਉਸ ਵੇਲੇ ਮਾਤਾ ਜੀ ਨੇ ਕਿਹਾ ਕਿ ਹੇ ਪੁੱਤਰ ! ਤੇਰੀਆਂ ਮਸਤਾਨੀਆਂ ਗੱਲਾਂ ਕਰਕੇ ਸਰੀਕ ਤਾਂ ਮਿਹਣੇ ਮਾਰਦੇ ਹੀ ਸੀ, ਪਰ ਅੱਜ ਘਰ ਦੀ ਦਾਸੀ ਵੀ ਮਖ਼ੌਲ ਕਰਨ ਲੱਗ ਪਈ ਹੈ, ਇਹ ਕਹਿ ਰਹੀ ਸੀ ਕਿ ਤੂੰ ਜਹਾਜ਼ ਕੱਢਣ ਲਈ ਸਮੁੰਦਰ ਵਿਚ ਵੜਿਆ ਹੋਇਆ ਹੈਂ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਅਜਰ ਵਸਤੂ ਨੂੰ ਜਰ ਨਹੀਂ ਸਕੀ। ਮੈਂ ਤਾਂ ਸਿੱਖਾਂ ਦੇ ਅਨੇਕਾਂ ਕਾਰਜ ਕਰਨੇ ਹਨ। ਇਹ ਕੱਲ੍ਹ ਨੂੰ ਕੁਝ ਹੋਰ ਵੀ ਦੱਸ ਸਕਦੀ ਹੈ, ਇਹ ਸੋਚ ਕੇ ਗੁਰੂ ਜੀ ਮਾਤਾ ਨੂੰ ਕਹਿਣ ਲੱਗੇ ਕਿ ਕਮਲੀ ਝਮਲੀ ਦਾ ਕਿਉਂ ਇਤਬਾਰ ਕਰਨਾ ਸੀ, ਮੈਂ ਤਾਂ ਏਥੇ ਹੀ ਸੀ, ਇਹ ਬਚਨ ਕਰਦਿਆਂ ਹੀ ਉਹ ਸੰਸਾਰ ਵੱਲੋਂ ਕਮਲੀ ਹੋ ਗਈ ਤੇ ਅੰਦਰੋਂ ਚੌਥੇ ਤੁਰੀਆ ਪਦ ਵਿਚ ਉਸ ਦੀ ਅਵਸਥਾ ਪਹੁੰਚਾ ਕੇ ਜੋਗੀਆਂ ਤੋਂ ਵੀ ਉੱਚੀ ਕਰ ਦਿੱਤੀ। ਇਹ ਤੁਲਸਾਂ ਦੀ ਰਸਨਾ ਦੁਆਰਾ ਗੁਰੂ ਜੀ ਦੀ ਇਹ ਗੁਪਤ ਵਾਰਤਾ ਆਪਣੇ ਸਿੱਖ ਦਾ ਬੇੜਾ ਬੰਨੇ ਲਾਉਣ ਦੀ ਪ੍ਰਗਟ ਹੋਈ। ਗੁਰੂ ਜੀ ਐਸੇ ਸਮਰਥ ਹਨ ਕਿ ਸਿੱਖਾਂ ਦੇ ਪ੍ਰਤੱਖ ਬੇੜੇ ਵੀ ਅਤੇ ਸੰਸਾਰ-ਸਮੁੰਦ੍ਰ ਤੋਂ ਤਾਰਨ ਦੇ ਲਈ ਜੀਵਨ ਦੇ ਬੇੜੇ ਵੀ ਵਾਹਿਗੁਰੂ ਨਾਮ ਦੁਆਰਾ ਤਾਰ ਲੈਂਦੇ ਹਨ, ਡੁੱਬਣ ਨਹੀਂ ਦੇਂਦੇ।

**ਸਾਖੀ—ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ (ਮੱਖਣ ਸ਼ਾਹ ਲੁਬਾਣੇ ਦਾ ਜਹਾਜ਼ ਬੰਨੇ ਲਾਉਣ ਦੀ) :** ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਜਦੋਂ ਕਰੜੀ ਘਾਲਨਾ ਘਾਲ ਰਹੇ ਸਨ, ਬਾਬੇ ਬਕਾਲੇ ਆਪਣੇ ਨਾਨਕੇ ਘਰ ਵਿਚ ਕੱਚਾ ਭੋਰਾ ਬਣਾਇਆ (ਜਿਸ ਦਾ ਆਕਾਰ ੪ ਫ਼ੁੱਟ ੧੦ ਇੰਚ ਮੁਰੱਬਾ ਸੀ) ਉਥੇ ੨੬ ਸਾਲ ੯ ਮਹੀਨੇ ੧੩ ਦਿਨ ਉਸ ਭੋਰੇ ਵਿਚ ਬੈਠ ਕੇ ਕਰੜੀ ਘਾਲਣਾ ਘਾਲੀ, ਉੱਧਰ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦਿੱਲੀ ਵਿਖੇ ਜੋਤੀ ਜੋਤਿ ਸਮਾ ਗਏ ਸਨ। ਸਿੱਖਾਂ ਦੇ ਪੁੱਛਣ ਤੋਂ ਕਿ ਹੁਣ ਸਾਨੂੰ ਕਿਸ ਦੇ ਲੜ ਲਾ ਕੇ ਜਾ ਰਹੇ ਹੋ ਤਾਂ ਅੱਠਵੇਂ ਪਾਤਸ਼ਾਹ ਜੀ ਨੇ ਬਚਨ ਕੀਤਾ ਸੀ ਕਿ :

**ਬਾਬਾ ਬਸਹਿ ਜਿ ਗ੍ਰਾਮ ਬਕਾਲੇ। ਬਨਿ ਗੁਰ ਸੰਗਤਿ ਸਕਲ ਸਮਾਲੇ।**

ਕਿਉਂਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਸਕੇ ਦਾਦੇ ਦੇ ਭਰਾ ਹੋਣ ਕਰਕੇ ਬਾਬਿਆਂ ਦੇ ਥਾਂ ਲੱਗਦੇ ਸਨ, ਇਸ ਕਰਕੇ 'ਬਾਬਾ' ਸ਼ਬਦ ਵਰਤਿਆ ਹੈ। ਇਨ੍ਹਾਂ ਦਿਨਾਂ ਵਿਚ ਮੱਖਣ ਸ਼ਾਹ ਲੁਬਾਣਾ ਜੋ ਬਾਹਰਲੇ ਮੁਲਕਾਂ ਵਿਚ ਸਮੁੰਦਰੀ ਬੇੜੇ ਰਾਹੀਂ ਵਪਾਰ ਕਰਦਾ ਸੀ। ਜਦੋਂ ਉਸ ਦਾ ਜਹਾਜ਼ ਡੁੱਬਣ ਲੱਗਾ ਤਾਂ ਇਸ ਨੇ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬੈਠੇ ਗੁਰੂ ਨੂੰ ਸਹਾਇਤਾ ਲਈ ਪੁਕਾਰਿਆ ਕਿ ਮਹਾਰਾਜ ਜੀ ਮੇਰੀ ਰੱਖਿਆ ਕਰੋ ਮੈਂ ਆਪਣੇ ਦਸਵੰਧ ਤੋਂ ਇਲਾਵਾ ਪੰਜ ਸੌ ਮੋਹਰਾਂ ਦੀ ਅਰਦਾਸ ਕਰਦਾ ਹਾਂ ਕਿ ਇਹ ਮੋਹਰਾਂ ਆਪ ਜੀ ਦੇ

ਚਰਨਾਂ ਵਿਚ ਭੇਟ ਕਰਾਂਗਾ। ਉਸ ਸਮੇਂ ਸਤਿਗੁਰੂ ਜੀ ਨੇ ਬਾਬੇ ਬਕਾਲੇ ਦੇ ਭੋਰੇ ਵਿਚ ਬੈਠਿਆਂ ਆਪਣੀ ਸ਼ਕਤੀ ਨਾਲ ਇਸਦਾ ਜਹਾਜ਼ ਡੁੱਬਦਾ ਹੋਇਆ ਬਚਾਇਆ ਤੇ ਆਪਣਾ ਮੋਢਾ ਦਿੱਤਾ ਤੇ ਉਸਦਾ ਬੇੜਾ ਬੰਨੇ ਲਾਇਆ। ਜਦੋਂ ਇਹ ਆਪਣੇ ਟਿਕਾਣੇ 'ਤੇ ਪਹੁੰਚ ਕੇ ਗੁਰੂ ਦੀ ਤਲਾਸ਼ ਕਰਨ ਲੱਗਾ ਕਿ ਗੁਰੂ ਕਿਥੇ ਹੈ ਤਾਂ ਖੋਜ ਕਰਨ ਤੋਂ ਪਤਾ ਲੱਗਿਆ ਕਿ ਗੁਰੂ ਅੱਠਵੇਂ ਜਾਮੇ ਵਿਚ ਤਾਂ ਜੋਤੀ ਜੋਤਿ ਸਮਾ ਚੁੱਕੇ ਹਨ ਅਤੇ ਨੌਂਵੇਂ ਜਾਮੇ ਬਾਬੇ ਬਕਾਲੇ ਪ੍ਰਗਟ ਹੋਣ ਦਾ ਬਚਨ ਕਰ ਗਏ ਹਨ। ਤਦੋਂ ਇਹ ਪੰਜ ਸੌ ਮੋਹਰਾਂ ਦੇ ਨਾਲ ਬਾਬੇ ਬਕਾਲੇ ਪਹੁੰਚਿਆ। ਅੱਠਵੇਂ ਪਾਤਸ਼ਾਹ ਜੀ ਦੇ ਬਚਨ ਕਰਨ ਤੋਂ ਪਹਿਲਾਂ ਗੁਰੂ ਤੇਗ਼ ਬਹਾਦਰ ਜੀ ਤੋਂ ਬਿਨਾਂ ਉਥੇ ਹੋਰ ਕੋਈ ਸੋਢੀ ਨਹੀਂ ਸੀ, ਇਸ ਬਚਨ ਨੂੰ ਲੈ ਕੇ ਗੁਰੂ ਬਣਨ ਦੇ ਲਾਲਚੀ ਬਾਈ ਮੰਜੀਆਂ ਲਾ ਕੇ ਬੈਠ ਗਏ। ਉਨ੍ਹਾਂ ਦੇ ਅੱਗੇ ਰੱਖੇ ਹੋਏ ਸੇਵਕ ਆਪਣੇ ਗੁਰੂ ਦੀ ਮਹਿਮਾ ਤੇ ਦੂਸਰਿਆਂ ਦੀ ਨਿੰਦਾ ਕਰਕੇ ਮੱਖਣ ਸ਼ਾਹ ਨੇ ਦੇਖੇ ਅਤੇ ਸੋਚਿਆ ਕਿ ਗੁਰੂ ਤਾਂ ਇਕ ਹੁੰਦਾ ਹੈ ਪਰ ਇਹ ਬਾਈ ਕਿਵੇਂ ਬਣ ਕੇ ਬੈਠ ਗਏ ਹਨ। ਤਦੋਂ ਥੋੜ੍ਹੀ ਜਿਹੀ ਸ਼ਰਧਾ ਨੂੰ ਠੇਸ ਪਹੁੰਚੀ। ਪਰ ਫੇਰ ਵੀ ਦ੍ਰਿੜ੍ਹਤਾ ਨਾਲ ਸੋਚ ਕੇ ਅਰਦਾਸ ਕੀਤੀ ਕਿ ਜਿਹੜਾ ਇਨ੍ਹਾਂ ਬਾਈਆਂ ਵਿੱਚੋਂ ਸੱਚਾ ਗੁਰੂ ਹੈ, ਉਹ ਆਪਣੀਆਂ ਪੰਜ ਸੌ ਮੋਹਰਾਂ ਦੀ ਅਮਾਨਤ ਮੰਗ ਕੇ ਲੈ ਲਵੇ। ਮੱਖਣ ਸ਼ਾਹ ਨੇ ਸਭ ਨੂੰ ਦੋ ਦੋ ਮੋਹਰਾਂ ਅੱਗੇ ਰੱਖ ਕੇ ਮੱਥਾ ਟੇਕਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਵਿਚ ਹੀ ਧੀਰ ਮੱਲ ਬੈਠਾ ਸੀ। ਇਸਦੇ ਕੋਲ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਹੋਣ ਕਰਕੇ ਪੰਜ ਮੋਹਰਾਂ ਰੱਖ ਕੇ ਮੱਥਾ ਟੇਕਿਆ। ਪਰ ਪੰਜ ਸੌ ਮੋਹਰਾਂ ਦੀ ਗੱਲ ਕਿਸੇ ਨੇ ਵੀ ਨਹੀਂ ਕੀਤੀ। ਅਖ਼ੀਰ ਨਿਰਾਸ਼ ਹੋ ਕੇ ਵਾਪਸ ਪਰਤਿਆ ਤੇ ਅੰਨ ਪਾਣੀ ਛੱਡ ਕੇ ਸਾਰੀ ਰਾਤ ਬੇਚੈਨ ਹੁੰਦਾ ਰਿਹਾ। ਤੜਕੇ ਗੁਰੂ ਜੀ ਦਾ ਆਰਾਧਨ ਕਰਕੇ ਫੇਰ ਗੁਰੂ ਨੂੰ ਲੱਭਣ ਲਈ ਤੁਰ ਪਿਆ ਅਤੇ ਲੋਕਾਂ ਨੂੰ ਪੁੱਛਿਆ ਕਿ ਏਥੇ ਕੋਈ ਹੋਰ ਵੀ ਸੋਢੀਆਂ ਦਾ ਸਾਹਿਬਜ਼ਾਦਾ ਹੈ। ਤਦ ਕਿਸੇ ਨੇ ਕਿਹਾ ਕਿ ਹਾਂ ਛੇਵੇਂ ਪਾਤਸ਼ਾਹ ਜੀ ਦਾ ਛੋਟਾ ਸਪੁੱਤਰ ਜਿਸ ਦਾ ਨਾਮ ਤੇਗ਼ ਬਹਾਦਰ ਹੈ, ਉਹ ਨਾ ਕਿਸੇ ਨੂੰ ਮਿਲਦੇ ਹਨ ਤੇ ਨਾ ਕਿਸੇ ਨਾਲ ਬੋਲਦੇ ਹਨ। ਬਹੁਤ ਲੰਮਾ ਸਮਾਂ ਹੋ ਗਿਆ ਹੈ, ਵਰ੍ਹੇ ਬੀਤ ਗਏ, ਉਹ ਭੋਰੇ ਵਿਚ ਬੈਠੇ ਹੋਏ ਹਨ, ਤਦ ਮੱਖਣ ਸ਼ਾਹ ਸਿੱਧਾ ਭੋਰੇ ਵਿਚ ਗਿਆ ਤੇ ਗੁਰੂ ਜੀ ਨੂੰ ਜਾ ਕੇ ਦੋ ਮੋਹਰਾਂ ਦਾ ਮੱਥਾ ਟੇਕ ਦਿੱਤਾ। ਤਦ ਗੁਰੂ ਜੀ ਨੇ ਕਿਹਾ ਕਿ ਸਿੱਖਾ ਇਹ ਵੀ ਚੁੱਕ ਲੈ, ਸਾਨੂੰ ਕੋਈ ਮੋਹਰਾਂ ਦਾ ਲਾਲਚ ਨਹੀਂ, ਅਸੀਂ ਤਾਂ ਸਭ ਕੁਝ ਤਿਆਗ ਕੇ ਬੈਠੇ ਹਾਂ, ਪਰ ਤੂੰ ਇਮਾਨਤ ਵਿਚ ਖਿਆਮਤ ਕਿਉਂ ਕਰ ਰਿਹਾ ਹੈਂ। ਜਹਾਜ਼ ਡੁੱਬਣ ਵੇਲੇ ਪੰਜ ਸੌ ਮੋਹਰ ਤੇ ਦੇਣ ਵੇਲੇ ਦੋ। ਗੁਰੂ ਨੂੰ ਨਾ ਤੇਰੀਆਂ ਦੋ ਮੋਹਰਾਂ ਦੀ ਲੋੜ ਹੈ ਤੇ ਨਾ ਹੀ ਪੰਜ ਸੌ ਮੋਹਰਾਂ ਦੀ ਲੋੜ ਹੈ। ਉਸ ਵੇਲੇ ਗੁਰੂ ਜੀ ਨੇ ਮੋਢੇ ਤੋਂ ਚਾਦਰਾ ਉਤਾਰ ਕੇ ਦਿਖਾਇਆ ਕਿ ਦੇਖ ਜਿਸ ਮੋਢੇ ਨਾਲ ਤੇਰਾ ਜਹਾਜ਼ ਕੱਢਿਆ ਸੀ। ਮੱਖਣ ਸ਼ਾਹ ਗਦ-ਗਦ ਹੋਇਆ। ਏਸੇ ਸਾਖੀ ਨੂੰ ਵਿਸਤਾਰ ਸਹਿਤ ਪਾਠਕ ਜਨ ਸਲੋਕਾਂ ਦੀ ਉਥਾਨਕਾ ਵਿਚ ਪੜ੍ਹ ਲੈਣ ਕਿਉਂਕਿ ਸਾਖੀ ਹੋਰ ਵੀ ਚੱਲਦੀ ਹੈ, ਪਰ ਸਾਡਾ ਸੰਬੰਧ ਪ੍ਰਕਰਣ ਅਨੁਸਾਰ ਇਤਨਾ ਹੀ ਸੀ, ਗੁਰੂ ਜੀ ਨੇ ਕਿਹਾ ਕਿ ਜੋ ਸਿੱਖ ਸਹਾਇਤਾ ਲਈ ਪੁਕਾਰਦਾ ਹੈ, ਉਸ ਦੀ ਸਹਾਇਤਾ ਕਰਨ ਲਈ ਗੁਰੂ ਸ਼ਰਧਾ ਦੇਖ ਕੇ ਤੁਰੰਤ ਉਸਦੀ ਸਹਾਇਤਾ ਕਰਦਾ ਹੈ। ਉਸ ਪ੍ਰਤੱਖ ਸਮੁੰਦਰ ਦੇ ਬੇੜਿਆਂ ਨੂੰ ਵੀ ਨਹੀਂ ਡੁੱਬਣ ਦੇਂਦੇ ਅਤੇ ਜੀਵਨ ਦੇ ਬੇੜੇ ਨੂੰ ਵੀ ਨਹੀਂ ਡੁੱਬਣ ਦਿੰਦੇ ਅਤੇ ਸਿੱਖ ਨੂੰ ਆਪਣੇ ਪ੍ਰਤੱਖ ਜਾਂ ਸੰਸਾਰ-ਸਮੰਦ੍ਰ ਦੇ ਵਿਚ ਜੀਵਨ ਦੇ ਬੇੜੇ ਦੇ ਡੁੱਬਣ ਦਾ ਭੈ ਨਹੀਂ ਰਹਿੰਦਾ।

## ਦੂਸਰਾ ਅਰਥ

**ਝੜ ਝਖੜ ਓਹਾੜ; ਲਹਰੀ ਵਹਨਿ ਲਖੇ ਸਰੀ॥**

ਇਸ ਪ੍ਰਕਾਰ ਜੇ ਮੋਹ ਰੂਪੀ ਝੜ ਹੋਵੇ, ਲੋਭ ਰੂਪੀ ਝਖੜ ਹੋਵੇ, ਕਾਮ, ਕ੍ਰੋਧ ਆਦਿ ਵਿਕਾਰਾਂ ਦਾ ਓਹਾੜ = ਹੜ੍ਹ ਆ ਜਾਵੇ ਅਤੇ ਆਸਾ ਤ੍ਰਿਸਨਾ **ਵਾ:** ਸੰਸਾਰ ਰੂਪੀ ਨਦੀ ਵਿਚ ਲੱਖਾਂ ਹੀ ਵਾਸ਼ਨਾ ਰੂਪ ਲਹਿਰਾਂ ਵਗਦੀਆਂ ਹੋਣ।

**ਸਤਿਗੁਰ ਸਿਉ ਆਲਾਇ; ਬੇੜੇ ਡੁਬਣਿ ਨਾਹਿ ਭਉ ॥੪॥**

ਇਹੋ ਜਿਹੇ ਸਮੇਂ ਵਿਚ ਆਪਣੇ ਸੱਚੇ ਗੁਰੂ ਜੀ ਦੇ ਚਰਨਾਂ ਨਾਲ ਜੁੜ ਕੇ ਬੇਨਤੀ ਰੂਪ ਵਿਚ ਵਾਕ ਕਥਨ ਕਰੇ ਕਿ ਕਿਰਪਾ ਕਰਕੇ ਆਸਾ ਤ੍ਰਿਸ਼ਨਾ ਜਾਂ ਸੰਸਾਰ ਰੂਪੀ ਨਦੀ ਤੋਂ ਪਾਰ ਕਰੋ ਤਾਂ ਬੁੱਧ, ਸਰੀਰ ਰੂਪੀ ਬੇੜੇ ਨੂੰ ਡੁੱਬਣ ਦਾ ਕੋਈ ਵੀ ਡਰ ਨਹੀਂ ਹੁੰਦਾ॥੪॥

**ਉਥਾਨਕਾ :** ਸਤਿਗੁਰੂ ਸਾਹਿਬ ਜੀ ਦਰਿਆ ਦੇ ਕਿਨਾਰੇ 'ਤੇ ਬੈਠੇ ਸਨ, ਇਕ ਬੀਬੀਆਂ ਦਾ ਜੱਥਾ ਦਰਿਆ ਦੇ ਕਿਨਾਰੇ ਉੱਤੇ ਆ ਕੇ ਬੈਠ ਗਿਆ, ਜੋ ਕਿਸੇ ਮਰੇ ਪ੍ਰਾਣੀ ਦੀ ਮਕਾਣ ਜਾ ਰਹੀਆਂ ਸਨ, ਜੋ ਉਨ੍ਹਾਂ ਵਿੱਚੋਂ ਸਿਆਪਾ ਕਰਨ ਵਿਚ ਅਨਜਾਣ ਸਨ, ਉਹ ਆਪਣੀਆਂ ਨਾਲ ਦੀਆਂ ਔਰਤਾਂ ਨੂੰ ਪੁੱਛਣ ਲੱਗੀਆਂ ਕਿ ਸਿਆਪਾ ਕਿਵੇਂ ਕਰੀਦਾ ਹੈ, ਜੋ ਜਾਣਦੀਆਂ ਸਨ, ਉਹ ਕਹਿਣ ਲੱਗੀਆਂ ਕਿ 'ਹੈ ਓ' 'ਹੈ ਓ' ਸ਼ਬਦ ਕਹਿ ਕੇ ਸਿਆਪਾ ਕਰੀਦਾ ਹੈ, ਜਿਨ੍ਹਾਂ ਤੋਂ ਤਾਲ ਨਹੀਂ ਪੂਰੀਦਾ ਸੀ ਉਨ੍ਹਾਂ ਨੂੰ ਦੂਸਰੀਆਂ ਔਰਤਾਂ ਨੇ ਕੂਹਣੀ ਮਾਰ ਕੇ ਪਿੱਛੇ ਕਰ ਦਿੱਤਾ ਤੇ ਦੂਸਰੀਆਂ ਪਰਧਾਨ ਬਣ ਕੇ ਪੂਰੇ ਤਾਲ ਦੇ ਨਾਲ ਸਿਆਪਾ ਕਰਨ ਲੱਗੀਆਂ, ਭਾਈ ਮਰਦਾਨਾ ਜੀ ਉਨ੍ਹਾਂ ਵੱਲ ਦੇਖਣ ਲੱਗ ਪਏ, ਸਤਿਗੁਰੂ ਜੀ ਨੇ ਭਾਈ ਮਰਦਾਨੇ ਨੂੰ ਕਿਹਾ ਕਿ ਇਨ੍ਹਾਂ ਵੱਲ ਨਾ ਵੇਖ, ਇਤਨਾਂ ਕਹਿ ਕੇ ਸਲੋਕ ਉਚਾਰਨ ਕੀਤਾ।

## ਨਾਨਕ; ਦੁਨੀਆ ਕੈਸੀ ਹੋਈ ॥ ਸਾਲਕੁ ਮਿਤੁ; ਨ ਰਹਿਓ ਕੋਈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਦੁਨੀਆ = ਸ੍ਰਿਸ਼ਟੀ ਕੈਸੀ = ਕਿਹੋ ਜਿਹੀ ਸੁਆਰਥੀ ਹੋਈ = ਹੋ ਗਈ ਹੈ, ਇਸ ਸ੍ਰਿਸ਼ਟੀ ਵਿਚ ਸਾਲਕੁ = ਸ੍ਰੇਸ਼ਟ ਵਿਚਾਰਵਾਨ, ਗਿਆਨਵਾਨ ਮਿਤੁ = ਮਿੱਤਰ ਕੋਈ ਵੀ ਨ = ਨਹੀਂ ਰਹਿਓ = ਰਿਹਾ।

## ਭਾਈ ਬੰਧੀ; ਹੇਤੁ ਚੁਕਾਇਆ ॥ ਦੁਨੀਆ ਕਾਰਣਿ; ਦੀਨੁ ਗਵਾਇਆ ॥੫॥

ਭਾਈ = ਭਰਾ ਆਦਿ ਬੰਧੀ = ਸੰਬੰਧੀਆਂ ਦੇ ਮੋਹ ਵਿਚ ਲੱਗ ਕੇ ਸ੍ਰਿਸ਼ਟੀ ਨੇ ਹਰੀ ਦਾ ਹੇਤੁ = ਪ੍ਰੇਮ ਅੰਦਰੋਂ ਚੁਕਾਇਆ = ਚੁਕਾ ਦਿੱਤਾ ਹੈ **ਵਾ:** ਭਰਾ ਆਦਿ ਸੰਬੰਧੀਆਂ ਨੇ ਆਪਸ ਵਿੱਚੋਂ ਪ੍ਰੇਮ ਨੂੰ ਚੁਕਾ ਦਿੱਤਾ ਹੈ ਅਤੇ ਸ੍ਰਿਸ਼ਟੀ ਨੇ ਦੁਨੀਆ = ਮਾਇਆ ਕਾਰਣਿ = ਵਾਸਤੇ ਆਪਣਾ ਦੀਨੁ = ਧਰਮ ਗਵਾਇਆ = ਗਵਾ, ਨਾਸ਼ ਕਰ ਦਿੱਤਾ ਹੈ॥੫॥

## ਹੈ ਹੈ ਕਰਿ ਕੈ; ਓਹਿ ਕਰੇਨਿ ॥ ਗਲ੍ਹਾ ਪਿਟਨਿ; ਸਿਰੁ ਖੋਹੇਨਿ ॥

('ਗੱਲ੍ਹਾ' ਉਚਾਰਣ ਹੈ)

ਜੇ ਭਾਈ ਮਰਦਾਨਾ ਜੀ ਵੇਖ! ਹੈ ਓ! ਹੈ ਓ! **ਵਾ:** ਹਾਏ ਹਾਏ, ਓਏ ਓਏ ਕਰਿ ਕੇ ਉਹ ਕਿਸ ਪ੍ਰਕਾਰ ਤਾਲ ਪੂਰਨਾ ਕਰੇਨਿ = ਕਰਦੀਆਂ ਹਨ।

ਆਪਣੀਆਂ ਗੱਲਾਂ ਉੱਤੇ ਹੱਥ ਮਾਰ ਕੇ ਪਿਟਨਿ = ਪਿਟਦੀਆਂ ਹਨ ਭਾਵ ਗੱਲ੍ਹਾਂ, ਪੱਟਾਂ ਤੇ ਛਾਤੀ 'ਤੇ ਹੱਥ ਮਾਰ ਕੇ ਸਿਆਪਾ ਕਰਦੀਆਂ ਹਨ ਅਤੇ ਸਿਰ ਦੇ ਵਾਲਾਂ ਨੂੰ ਖੋਹੇਨਿ = ਖੋਂਹਦੀਆਂ ਹਨ।

***ਪ੍ਰਸ਼ਨ :*** *ਹੇ ਮਹਾਰਾਜ! ਇਹ ਚੰਗੀਆਂ ਕਿਵੇਂ ਹੋ ਸਕਦੀਆਂ ਹਨ?*

***ਗੁਰ-ਉੱਤਰ :***

## ਨਾਉ ਲੈਨਿ; ਅਰੁ ਕਰਨਿ ਸਮਾਇ ॥ ਨਾਨਕ; ਤਿਨ ਬਲਿਹਾਰੈ ਜਾਇ ॥੬॥

ਜੇਕਰ ਇਹ ਵਾਹਿਗੁਰੂ ਦਾ ਨਾਉ = ਨਾਮ ਲੈਨਿ = ਲੈਣਾ ਕਰਨ ਅਰੁ = ਅਤੇ ਸਮਾਇ = ਸਮਾਈ ਭਾਵ ਭਾਣਾ ਮੰਨਣਾ ਕਰਨ ਜਾਂ ਰਜ਼ਾ ਵਿਚ ਮਸਤ ਹੋ ਕੇ ਚੱਲਣਾ ਕਰਨ, ਫੇਰ ਇਹ ਚੰਗੀਆਂ ਹੋ ਸਕਦੀਆਂ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਤੋਂ ਅਸੀਂ ਬਲਿਹਾਰੈ = ਕੁਰਬਾਨ ਜਾਇ = ਜਾਂਦੇ ਹਾਂ, ਜੋ ਬੀਬੀਆਂ ਕਿਸੇ ਪ੍ਰਾਣੀ ਦੇ ਮਰਨ ਸਮੇਂ ਭਾਣਾ ਮੰਨਦੀਆਂ ਹਨ ॥੬॥

## ਦੂਸਰਾ ਅਰਥ

**ਹੈ ਹੈ ਕਰਿ ਕੈ; ਓਹਿ ਕਰੇਨਿ ॥ ਗਲ੍ਹਾ ਪਿਟਨਿ; ਸਿਰੁ ਖੋਹੇਨਿ ॥**

ਉਹ ਪਰਮੇਸ਼ਰ ਵਿਆਪਕ ਹੈ, ਉਹ ਪਰਮੇਸ਼ਰ ਵਿਆਪਕ ਹੈ, ਇਉਂ ਚੁੰਚ ਗਿਆਨੀ ਪੁਰਖ ਮੂੰਹੋਂ ਗੱਲਾਂ ਤਾਂ ਕਰ ਕਰ ਕੇ ਸੁਣਾਉਂਦੇ ਹਨ, ਸਗੋਂ ਉਹ ਤਿੰਨੇ ਕਾਲਾਂ ਵਿਚ ਹੀ ਬ੍ਰਹਮ ਦੀ ਵਿਆਪਕਤਾ ਦੀਆਂ ਗੱਲਾਂ ਕਰੇਨਿ = ਕਰਦੇ ਹਨ।

ਪਰੰਤੂ ਉਹ ਗਿਆਨ ਦੀਆਂ ਗੱਲਾਂ ਹੀ ਪਿਟਨਿ = ਪਿਟਦੇ ਭਾਵ ਉਚਾਰਦੇ ਹਨ, ਧਾਰਨ ਨਹੀਂ ਕਰਦੇ ਅਤੇ ਸਿਰ ਦੇ ਵਾਲ ਖੋਹਣ ਵਾਲੇ ਜੈਨ ਮਤ ਨੂੰ ਧਾਰਨ ਕਰਦੇ ਹਨ **ਵਾ:** ਉਨ੍ਹਾਂ ਦੇ ਸਿਰ ਹੰਕਾਰ ਦੇ ਵਿਚ ਖੋਹੇ ਗਏ ਹਨ ਭਾਵ ਉਹ ਆਪਣੇ ਸਾਰੇ ਗੁਣਾਂ ਨੂੰ ਹੰਕਾਰ ਵਿਚ ਹੀ ਗਵਾਈ ਜਾਂਦੇ ਹਨ।

**ਨਾਉ ਲੈਨਿ; ਅਰੁ ਕਰਨਿ ਸਮਾਇ ॥ ਨਾਨਕ; ਤਿਨ ਬਲਿਹਾਰੈ ਜਾਇ ॥੬॥**

ਜੇਕਰ ਉਹ ਪਰਮੇਸ਼ਰ ਦਾ ਨਾਮ ਲੈਣਾ ਕਰਨ ਅਤੇ ਨਾਮ ਦੀ ਸਮਾਇ = ਮਸਤੀ ਨੂੰ ਚਾੜ੍ਹਨਾ ਕਰਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਪੁਰਖਾਂ ਦੇ ਉੱਪਰੋਂ ਅਸੀਂ ਬਲਿਹਾਰੈ = ਕੁਰਬਾਨ ਜਾਂਦੇ ਹਾਂ ਕਿਉਂਕਿ ਐਸੇ ਪੁਰਖ ਨਿਹਾਲ ਹਨ ॥੬॥

**ਉਥਾਨਕਾ :** ਕੋਈ ਪੁਰਖ ਦੁਬਿਧਾ ਵਿਚ ਪਿਆ ਹੋਇਆ ਸੀ ਭਾਵ ਉਸਦਾ ਮਨ ਦੁਚਿੱਤੀ ਵਿਚ ਸੀ। ਕਦੇ ਸੰਸਾਰ ਵਾਲੇ ਪਾਸੇ ਵੱਲ ਦੌੜਦਾ ਸੀ ਤੇ ਕਦੇ ਪਰਮਾਰਥ ਵਾਲੇ ਪਾਸੇ ਵੱਲ ਦੌੜਦਾ ਸੀ, ਉਸਦਾ ਕਿਸੇ ਪਾਸੇ ਵੀ ਦ੍ਰਿੜ੍ਹ ਨਿਸਚਾ ਨਹੀਂ ਸੀ। ਇਸ ਪੁਰਖ ਦੀ ਅਤੇ ਇਹੋ ਜਿਹੀ ਅਵਸਥਾ ਵਾਲੇ ਅਨੇਕਾਂ ਪੁਰਖਾਂ ਦੀ ਬਿਰਤੀ ਦੇਖ ਕੇ ਸਤਿਗੁਰੂ ਜੀ ਇਹ ਸਲੋਕ ਉਚਾਰਨ ਕਰਦੇ ਹਨ।

## ਰੇ ਮਨ ਡੀਗਿ ਨ ਡੋਲੀਐ; ਸੀਧੈ ਮਾਰਗਿ ਧਾਉ ॥

ਰੇ = ਹੇ ਮਨਾਂ ! ਪਰਮਾਰਥ, ਭਗਤੀ ਸਹਿਤ ਗਿਆਨ ਦੇ ਰਸਤੇ ਉੱਤੇ ਡੀਗਿ ਨ ਡੋਲੀਐ = ਡਾਵਾਂ-ਡੋਲ ਨਾ ਹੋਈਏ ਭਾਵ ਕਦੇ ਈਸਰ ਵੱਲ ਤੇ ਕਦੇ ਸੰਸਾਰ ਵੱਲ ਲੱਗਣਾ, ਇਸ ਰਸਤੇ ਨੂੰ ਛੱਡ ਦੇਣਾ ਕਰ **ਵਾ:** ਡੀਗਿ = ਡਿੰਗੇ, ਟੇਢੇ ਕੁਸੰਗਤ ਰੂਪੀ ਰਸਤੇ ਵੱਲ ਕਦੇ ਵੀ ਨਹੀਂ ਡੋਲਣਾ ਭਾਵ ਜਾਣਾ ਚਾਹੀਦਾ, ਜੋ ਵਾਹਿਗੁਰੂ ਦੀ ਪ੍ਰਾਪਤੀ ਵਾਲਾ ਭਾਉ ਭਗਤੀ ਰੂਪੀ ਮਾਰਗਿ = ਰਸਤਾ ਹੈ, ਉਸ ਵੱਲ ਸਨਮੁਖ ਹੋ ਕੇ ਧਾਉ = ਦੌੜਣਾ ਕਰ।

ਜੇਕਰ ਤੂੰ ਇਹ ਗੱਲ ਨਹੀਂ ਮੰਨੇਗਾ ਤੇ ਡਾਵਾਂ ਡੋਲ ਹੁੰਦਾ ਰਹੇਂਗਾ ਤਾਂ ਇਹ ਨਿਸਚੇ ਕਰ ਲੈ ਕਿ :

## ਪਾਛੈ ਬਾਘੁ ਡਰਾਵਣੋ; ਆਗੈ ਅਗਨਿ ਤਲਾਉ ॥

ਤੇਰੇ ਪਾਛੈ = ਪਿੱਛੇ ਇਸ ਸੰਸਾਰ ਵਿਚ ਡਰਾਵਣੋ = ਭੈਦਾਇਕ ਕਾਲ ਰੂਪੀ ਬਾਘੁ = ਸ਼ੇਰ ਹੈ **ਵਾ:** ਜੇਕਰ ਤੂੰ ਭਾਉ ਭਗਤੀ ਦੇ ਰਸਤੇ ਤੋਂ ਪਿੱਛੇ ਹੋ ਜਾਵੇਂਗਾ ਤਾਂ ਫੇਰ ਤੇਰੇ ਪਿੱਛੇ ਭੈਦਾਇਕ ਕਾਲ ਰੂਪੀ ਸ਼ੇਰ ਹੈ **ਵਾ:** ਪਾਛੈ = ਪਿੱਛੇ ਭਾਵ ਤੇਰੇ ਅੰਤ ਦੇ ਸਮੇਂ ਕਾਲ ਰੂਪੀ ਬਾਘੁ = ਸ਼ੇਰ ਦਾ ਡਰਦਾਇਕ ਪੁੱਤਰ ਜਮ ਹੈ, ਤੇਰੀ ਉਮਰ ਪੂਰੀ ਹੋਣ ਤੋਂ ਤੇਰੇ ਆਗੈ = ਅੱਗੇ ਇਸ ਸੰਸਾਰ ਵਿਚ ਅਗਨੀ ਦਾ ਤਲਾਉ = ਤਲਾਅ ਚਿਖਾ ਹੈ **ਵਾ:** ਅੱਗੇ

ਪ੍ਰਲੋਕ ਵਿਚ ਨਰਕਾਂ ਰੂਪੀ **ਵਾ:** ਵੈਤਰਨੀ ਰੂਪ ਅਗਨੀ ਦਾ ਤਲਾਅ ਹੈ **ਵਾ:** ਆਗੈ = ਅੱਗੇ ਭਾਵ ਸਰੀਰ ਦੇ ਪੈਦਾ ਹੋਣ ਤੋਂ ਪਹਿਲਾਂ ਮਾਤਾ ਦੇ ਗਰਭ ਰੂਪੀ ਅਗਨੀ ਦੇ ਤਲਾਅ ਦਾ ਡਰ ਹੀ ਹੈ। ਜੈਸਾ ਕਿ :

**ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ ॥** *(ਗਉੜੀ ਮ: ੫, ਅੰਗ ੨੪੮)*

## ਸਹਸੈ ਜੀਅਰਾ, ਪਰਿ ਰਹਿਓ; ਮਾ ਕਉ ਅਵਰੁ ਨ ਢੰਗੁ ॥

ਗੁਰੂ ਜੀ ਸਿੱਖ ਮੁਖ ਦੁਆਰਾ ਕਥਨ ਕਰਦੇ ਹਨ ਕਿ ਜੀਅਰਾ = ਹਿਰਦੇ ਵਿਚ ਸਹਸੈ = ਸੰਸਾ ਪਰਿ = ਪੈ ਰਹਿਓ = ਰਿਹਾ ਹੈ, ਮਾ = ਮੇਰੇ ਕਉ = ਤਾਈਂ ਗੁਰਾਂ ਤੋਂ ਬਗ਼ੈਰ ਅਜਿਹੇ ਦੁੱਖ ਤੋਂ ਛੁੱਟਣ ਦਾ ਅਵਰੁ = ਹੋਰ ਕੋਈ ਵੀ ਢੰਗੁ = ਤਰੀਕਾ ਨ = ਨਹੀਂ ਦਿੱਸਦਾ ਹੈ।

## ਨਾਨਕ ਗੁਰਮੁਖਿ ਛੁਟੀਐ; ਹਰਿ ਪ੍ਰੀਤਮ ਸਿਉ ਸੰਗੁ ॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰ ਉਪਦੇਸ਼ ਦੁਆਰਾ ਗੁਰਮੁਖ ਬਣ ਕੇ ਇਸ ਵਿੰਗੇ ਕੁਸੰਗਤ ਰੂਪੀ ਰਸਤੇ ਤੋਂ **ਵਾ:** ਕਾਲ ਰੂਪੀ ਸ਼ੇਰ ਤੋਂ ਛੁਟੀਐ = ਛੁਟਕਾਰਾ ਹੁੰਦਾ ਹੈ ਅਤੇ ਪ੍ਰੀਤਮ = ਪਿਆਰੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਸੰਗੁ = ਸਾਥ ਹੁੰਦਾ ਹੈ ਭਾਵ ਪਰਮੇਸ਼ਰ ਦੇ ਨਾਲ ਅਭੇਦ ਹੋ ਜਾਈਦਾ ਹੈ **ਵਾ:** ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਪਿਆਰੇ ਪਰਮੇਸ਼ਰ ਨਾਲ ਸਾਥ ਕੀਤਾ ਹੈ ਭਾਵ ਪਰਮੇਸ਼ਰ ਦੇ ਨਾਮ ਵਿਚ ਜੁੜਨਾ ਕੀਤਾ ਹੈ, ਉਨ੍ਹਾਂ ਗੁਰਮੁਖ ਜਨਾਂ ਨੇ ਇਸ ਵਿੰਗੇ ਰਸਤੇ ਤੋਂ ਛੁਟਕਾਰਾ ਪਾਉਣਾ ਕੀਤਾ ਹੈ ॥੭॥

***ਪ੍ਰਸ਼ਨ :*** *ਸਿੱਖ ਨੇ ਦੋਵੇਂ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪ ਜੀ ਨੇ ਕਾਲ ਰੂਪੀ ਸ਼ੇਰ ਨੂੰ ਕਥਨ ਕੀਤਾ ਹੈ, ਪਰੰਤੂ ਇਹ ਕਾਲ ਰੂਪੀ ਸ਼ੇਰ ਕਿਵੇਂ ਮਰਦਾ ਹੈ?*

***ਗੁਰ-ਉੱਤਰ :***

## ਬਾਘੁ ਮਰੈ ਮਨੁ ਮਾਰੀਐ; ਜਿਸੁ ਸਤਿਗੁਰ ਦੀਖਿਆ ਹੋਇ ॥

ਹੇ ਭਾਈ! ਜੇਕਰ ਮਨ ਦਾ ਮੰਦਾ ਸੁਭਾਅ ਮਾਰੀਐ = ਮਾਰ ਲਈਏ ਤਾਂ ਕਾਲ ਰੂਪੀ ਬਾਘ = ਸ਼ੇਰ ਆਪ ਹੀ ਮਰੈ = ਮਰ ਜਾਂਦਾ ਹੈ, ਪਰੰਤੂ ਉਸ ਦੇ ਮਨ ਦਾ ਮੰਦਾ ਸੁਭਾਅ ਮਰਦਾ ਹੈ, ਜਿਸ ਨੂੰ ਸਤਿਗੁਰੂ ਸਾਹਿਬ ਜੀ ਦੀ ਦੀਖੀਆ = ਸਿੱਖਿਆ ਪ੍ਰਾਪਤ ਹੋਇ = ਹੋ ਜਾਂਦੀ ਹੈ।

**[ਅੰਗ ੧੪੧੧]**

## ਆਪੁ ਪਛਾਣੈ ਹਰਿ ਮਿਲੈ; ਬਹੁੜਿ ਨ ਮਰਣਾ ਹੋਇ ॥

ਜੋ ਆਪੁ = ਆਪਣੇ ਆਤਮ ਸਰੂਪ ਦੀ ਪਛਾਣੈ = ਪਛਾਣ ਕਰਦਾ ਹੈ, ਉਹ ਹਰਿ = ਪਰਮੇਸ਼ਰ ਨਾਲ ਮਿਲੈ = ਮਿਲਦਾ ਹੈ, ਬਹੁੜਿ = ਫਿਰ ਉਸ ਦਾ ਮਰਨਾ ਨ = ਨਹੀਂ ਹੋਇ = ਹੁੰਦਾ ਭਾਵ ਉਹ ਪੁਰਖ ਮੁਕਤ ਹੋ ਜਾਂਦਾ ਹੈ।

## ਕੀਚੜਿ ਹਾਥੁ ਨ ਬੂਡਈ; ਏਕਾ ਨਦਰਿ ਨਿਹਾਲਿ ॥

ਜਿਸ ਵੱਲ ਏਕਾ = ਇਕ ਪਰਮੇਸ਼ਰ, ਅਦ੍ਵੈਤ ਰੂਪ ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਨਾਲ ਨਿਹਾਲਿ = ਵੇਖਣਾ ਕਰਦਾ ਹੈ **ਵਾ:** ਜਿਸ ਨੂੰ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਕੇ ਨਿਹਾਲ ਕਰ ਦਿੰਦਾ ਹੈ, ਉਸ ਦਾ ਮਨ ਰੂਪੀ ਹਾਥੁ = ਹੱਥ ਪਦਾਰਥਾਂ, ਵਿਸ਼ਿਆਂ, ਦੇਵੀ ਦੇਵਤਿਆਂ ਦੀ ਉਪਾਸ਼ਨਾ, ਮੋਹ ਰੂਪੀ ਕੀਚੜਿ = ਚਿੱਕੜ ਵਿਚ ਨ = ਨਹੀਂ ਬੂਡਈ = ਡੁੱਬਦਾ।

## ਨਾਨਕ, ਗੁਰਮੁਖਿ ਉਬਰੇ; ਗੁਰੁ ਸਰਵਰੁ ਸਚੀ ਪਾਲਿ ॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਗੁਰਾਂ ਦੀ ਸ਼ਰਨ ਵਿਚ ਪੈ ਕੇ ਇਸ ਪਦਾਰਥਾਂ, ਮੋਹ, ਵਿਸ਼ਿਆਂ ਰੂਪੀ ਚਿੱਕੜ ਤੋਂ ਉਬਰੇ = ਬਚੇ ਹਨ, ਕਿਉਂਕਿ ਗੁਰੁ = ਸਤਿਗੁਰੂ ਜੀ ਦੀ ਸੰਸਾਰ ਸਰਵਰੁ = ਸਮੁੰਦਰ ਉੱਪਰ ਸੱਚੀ ਸ਼ਰਨ ਰੂਪ ਪਾਲਿ = ਵੱਟ ਨਿਕਲੀ ਹੋਈ ਹੈ **ਵਾ:** ਗੁਰੂ ਸਾਹਿਬ ਜੀ ਦੀ ਸੰਸਾਰ-ਸਮੁੰਦ੍ਰ ਵਿਚ ਭਗਤੀ ਰੂਪੀ ਸੱਚੀ ਪਾਲਿ = ਵੱਟ ਬੰਨ੍ਹੀ ਹੋਈ ਹੈ **ਵਾ:** ਗੁਰਾਂ ਨੇ ਸੰਸਾਰ-ਸਮੁੰਦ੍ਰ ਵਿਚ ਨਾਮ ਰੂਪੀ ਸੱਚਾ ਪਾਲਿ = ਪੁਲ ਬੰਨ੍ਹਿਆ ਹੋਇਆ ਹੈ **ਵਾ:** ਗੁਰੂ ਸਾਹਿਬ ਜੀ ਨਾਮ ਦਾ ਸਰੋਵਰ ਹੈ, ਜੋ ਗੁਰਾਂ ਦੇ ਸੱਚੇ ਬਚਨਾਂ ਦੀ ਪਾਲਣਾ ਕਰਨੀ ਹੈ, ਇਹ ਗੁਰਾਂ ਦੀ ਸ਼ਰਨ ਰੂਪੀ ਵੱਟ 'ਤੇ ਬੈਠ ਕੇ ਨਾਮ ਅੰਮ੍ਰਿਤ ਪੀਣਾ ਹੈ **ਵਾ:** ਜੋ ਸੰਗਤ ਵਿਚ ਮਿਲ ਕੇ ਜਾਪ ਕਰਨਾ ਹੈ ਇਹ ਵੱਟ 'ਤੇ ਬੈਠਣਾ ਹੈ।

**ਅਥਵਾ** ਜਿਨ੍ਹਾਂ ਗੁਰਮੁਖਾਂ ਨੇ ਗੁਰੂ ਰੂਪ ਸਰੋਵਰ ਵਿਚ ਸਾਧ ਸੰਗਤ ਰੂਪੀ ਵੱਟ ਉੱਤੇ ਬੈਠ ਕੇ ਸੱਚੇ ਨਾਮ ਅੰਮ੍ਰਿਤ ਰੂਪ ਜਲ ਨੂੰ ਪੀਣਾ ਕੀਤਾ ਹੈ, ਉਹ ਗੁਰਮੁਖ ਜਨ ਮੋਹ ਰੂਪੀ ਚਿੱਕੜ ਤੋਂ ਉਬਰੇ = ਬਚ ਗਏ ਹਨ ॥੮॥

***ਪ੍ਰਸ਼ਨ** : ਹੇ ਸਤਿਗੁਰੂ ਜੀ ! ਆਪ ਜੀ ਨੇ ਕਾਲ ਰੂਪੀ ਸ਼ੇਰ ਦੇ ਮਰਨ ਬਾਰੇ ਤਾਂ ਦੱਸ ਦਿੱਤਾ ਹੈ, ਨਰਕ, ਵੈਤਰਨੀ, ਤ੍ਰਿਸ਼ਨਾ ਰੂਪੀ ਅਗਨੀ ਕਿਵੇਂ ਨਵਿਰਤ ਹੋਵੇ, ਇਸ ਬਾਰੇ ਵੀ ਆਪ ਜੀ ਦੱਸਣਾ ਕਰੋ ?*

***ਗੁਰ-ਉੱਤਰ** :*

## ਅਗਨਿ ਮਰੈ, ਜਲੁ ਲੋੜਿ ਲਹੁ; ਵਿਣੁ ਗੁਰ ਨਿਧਿ ਜਲੁ ਨਾਹਿ ॥

(ਦੂਸਰਾ ਪਾਠ 'ਨਿਧਿਜਲੁ' ਇਕੱਠਾ ਹੈ)

ਹੇ ਭਾਈ ! ਜੇਕਰ ਪਰਮੇਸ਼ਰ ਦਾ ਨਾਮ ਰੂਪੀ ਜਲੁ = ਪਾਣੀ ਲੋੜਿ = ਲੱਭ ਲਹੁ = ਲੈਣਾ ਕਰੋ ਤਾਂ ਤ੍ਰਿਸ਼ਨਾ, ਨਰਕਾਂ ਆਦਿ ਦੀ ਅਗਨਿ = ਅਗਨੀ ਮਰੈ = ਮਰਦੀ ਹੈ, ਨਵਿਰਤ ਹੁੰਦੀ ਹੈ, ਪਰ ਪੂਰਨ ਗੁਰ = ਸਤਿਗੁਰਾਂ ਤੋਂ ਵਿਣੁ = ਬਗ਼ੈਰ ਹਰੀ ਦੇ ਨਾਮ ਰੂਪੀ ਜਲੁ = ਪਾਣੀ ਦਾ ਨਿਧਿ = ਸਮੁੰਦਰ ਹੋਰ ਕਿਤੋਂ ਵੀ ਨਾਹਿ = ਨਹੀਂ ਮਿਲਦਾ **ਵਾ:** ਗੁਰਾਂ ਤੋਂ ਬਗ਼ੈਰ ਨਿਧਿਜਲੁ = ਨਾਮ ਜਲ ਦਾ ਸਮੁੰਦਰ ਹਰੀ **ਵਾ:** ਗੁਣਾਂ ਰੂਪੀ ਨਿਧਿ ਦਾ ਨਾਮ ਰੂਪ ਜਲ ਪ੍ਰਾਪਤ ਨਹੀਂ ਹੁੰਦਾ।

## ਜਨਮਿ ਮਰੈ ਭਰਮਾਈਐ; ਜੇ ਲਖ ਕਰਮ ਕਮਾਹਿ ॥

ਜੇ = ਜੇਕਰ ਜੀਵ ਗੁਰ ਉਪਦੇਸ਼ ਜਾਂ ਨਾਮ ਤੋਂ ਬਗ਼ੈਰ ਲੱਖਾਂ ਹੀ ਕਰਮਕਾਂਡਾਂ, ਨਖਿੱਧ, ਸਕਾਮ ਕਰਮਾਂ ਨੂੰ ਕਮਾਹਿ = ਕਮਾਉਂਦੇ ਹਨ, ਉਹ ਜਨਮਿ = ਜੰਮਣ ਮਰੈ = ਮਰਨ ਦੇ ਚੱਕਰਾਂ ਵਿਚ ਪਾ ਕੇ ਜੂਨਾਂ ਅੰਦਰ ਭਰਮਾਈਐ = ਭਰਮਾਏ ਜਾਂਦੇ ਹਨ।

## ਜਮੁ ਜਾਗਾਤਿ ਨ ਲਗਈ; ਜੇ ਚਲੈ ਸਤਿਗੁਰ ਭਾਇ ॥

ਜੇ = ਜੇਕਰ ਇਹ ਜੀਵ ਸਤਿਗੁਰ = ਸੱਚੇ ਗੁਰੂ ਦੀ ਭਾਇ = ਰਜ਼ਾ ਅਨੁਸਾਰ ਹੋ ਕੇ **ਵਾ:** ਗੁਰਾਂ ਦੇ ਭਾਇ = ਪ੍ਰੇਮ ਵਿਚ ਚਲੈ = ਚੱਲਣਾ ਕਰੇ ਤਾਂ ਕਰਮਾਂ ਧਰਮਾਂ ਦੀ ਜਾਗਾਤਿ = ਜ਼ਕਾਤ ਵਸੂਲ ਕਰਨ ਵਾਲਾ (ਟੈਕਸ ਮੰਗਣ ਵਾਲਾ) ਜਮੁ = ਜਮਦੂਤ ਨੇੜੇ ਨ = ਨਹੀਂ ਲਗਈ = ਲੱਗਦਾ।

## ਨਾਨਕ, ਨਿਰਮਲੁ ਅਮਰ ਪਦੁ; ਗੁਰੁ ਹਰਿ ਮੇਲੈ ਮੇਲਾਇ ॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਿਰਮਲੁ = ਉੱਜਲ ਪਰਮੇਸ਼ਰ ਅਮਰ = ਮ੍ਰਿਤੂ ਤੋਂ ਰਹਿਤ, ਪਦੁ = ਪਦਵੀ ਦੇ ਦੇਣ ਵਾਲਾ ਹੈ, ਉਹ ਹਰਿ = ਪਰਮੇਸ਼ਰ ਗੁਰੁ = ਸਤਿਗੁਰਾਂ ਦਾ ਮੇਲਾਇ = ਮਿਲਾਇਆ

ਹੋਇਆ ਮੇਲੈ = ਮਿਲਦਾ ਹੈ **ਵਾ:** ਜਦ ਉਸ ਹਰੀ ਦੇ ਨਾਲ ਪੂਰਨ ਗੁਰੂ ਸਾਹਿਬ ਮੇਲਾਇ = ਮਿਲਾ ਦੇਂਦੇ ਹਨ ਤਦ ਜਗਿਆਸੂ ਦਾ ਹਰੀ ਨਾਲ ਮੇਲ ਹੁੰਦਾ ਹੈ **ਵਾ:** ਜੋ ਨਿਰਮਲੁ = ਉੱਜਲ ਸਰੂਪ ਤੇ ਅਮਰ ਪਦਵੀ ਦੇਣ ਵਾਲਾ ਪਰਮੇਸ਼ਰ ਹੈ, ਜਦ ਉਹ ਗੁਰਾਂ ਨਾਲ ਮੇਲੈ = ਮੇਲਣਾ ਕਰੇ ਤਾਂ ਫੇਰ ਹਰੀ ਆਪ (ਮੇਲ + ਆਇ) ਆਇ = ਆ ਕੇ ਮੇਲ = ਮਿਲਦਾ ਹੈ। ਜੈਸਾ ਕਿ :

**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥** *(ਅੰਗ ੯੫੭)*

**ਵਾ:** ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਹਰੀ ਨਾਲ ਮਿਲਾ ਦੇਂਦੇ ਹਨ, ਉਹ ਗੁਰਮੁਖ ਜਨ ਹੋਰਨਾਂ ਨੂੰ ਵੀ ਹਰੀ ਨਾਲ ਮਿਲਾ ਦੇਂਦੇ ਹਨ ॥੯॥

ਅੱਗੇ ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਉਪਦੇਸ਼ ਬਖ਼ਸ਼ਦੇ ਹਨ।

## ਕਲਰ ਕੇਰੀ ਛਪੜੀ; ਕਊਆ ਮਲਿ ਮਲਿ ਨਾਇ ॥

ਕਲਰ = ਰੇਹੀ ਵਾਲੀ ਜ਼ਮੀਨ ਕੇਰੀ = ਦੀ ਛਪੜੀ = ਟੋਭੜੀ (ਕੱਚੀ ਤਲਾਵੜੀ) ਵਿਚ ਕਊਆ = ਕਾਂ ਮਲ ਮਲ ਕੇ ਨਾਇ = ਨਹਾਉਂਦਾ ਹੈ ਕਿ ਸ਼ਾਇਦ ਮੈਂ ਚਿੱਟਾ ਹੀ ਹੋ ਜਾਣਾ ਹੈ।

## ਮਨੁ ਤਨੁ ਮੈਲਾ ਅਵਗੁਣੀ; ਚਿੰਜੁ ਭਰੀ ਗੰਧੀ ਆਇ ॥

ਅਵਗੁਣੀ = ਔਗੁਣਾਂ ਵਾਲੇ ਕਾਂ ਦਾ ਮਨ ਤੇ ਤਨ ਮੈਲਾ ਹੋ ਜਾਂਦਾ ਹੈ ਅਤੇ ਗੰਧੀ = ਗੰਦੇ ਪਾਣੀ ਵਿਚ ਆਇ = ਆਉਣੇ ਕਰਕੇ ਚਿੰਜੁ = ਚੁੰਝ ਗੰਦੇ ਪਾਣੀ ਨਾਲ ਭਰੀ = ਭਰ ਜਾਂਦੀ ਹੈ।

### ਦੂਸਰਾ ਅਰਥ

**ਕਲਰ ਕੇਰੀ ਛਪੜੀ; ਕਊਆ ਮਲਿ ਮਲਿ ਨਾਇ ॥**

ਇਸ ਪਰਕਾਰ ਸੰਸਾਰ ਰੂਪੀ **ਵਾ:** ਵਿਸ਼ੇ ਰੂਪੀ ਕਲਰ ਦੀ ਛਪੜੀ ਵਿਚ ਕਾਂ ਦੀ ਨਿਆਈਂ ਕਾਮੀ ਕ੍ਰੋਧੀ ਪੁਰਖ ਮਲ ਮਲ ਕੇ ਨਹਾਉਂਦਾ ਹੈ ਭਾਵ ਅਤਿਅੰਤ ਭੋਗਾਂ ਨੂੰ ਭੋਗਦਾ ਹੈ **ਵਾ:** ਜੋ ਦੇਵੀ ਦੇਵਤਿਆਂ ਦੀ, ਭੂਤਾਂ ਪ੍ਰੇਤਾਂ ਦੀ ਉਪਾਸ਼ਨਾ ਰੂਪੀ ਕਲਰ ਦੀ ਛਪੜੀ ਹੈ, ਇਸ ਵਿਚ ਕਾਂ ਦੀ ਨਿਆਈਂ ਅੰਦਰੋਂ ਬਾਹਰੋਂ ਪਾਪੀ ਜੀਵ ਉਪਾਸ਼ਨਾ ਕਰਨ ਰੂਪ ਮਲ ਮਲ ਕੇ ਨਹਾਉਂਦਾ ਹੈ।

**ਮਨੁ ਤਨੁ ਮੈਲਾ ਅਵਗੁਣੀ; ਚਿੰਜੁ ਭਰੀ ਗੰਧੀ ਆਇ ॥**

ਕਾਂ ਦੀ ਨਿਆਈਂ ਪਾਪੀ ਜੀਵ ਦਾ ਔਗੁਣਾਂ ਕਰਕੇ ਮਨ ਤੇ ਤਨ ਮੈਲਾ ਹੋ ਜਾਂਦਾ ਹੈ, ਅਤੇ ਸੰਸਾਰ ਰੂਪੀ ਵਿਸ਼ੇ ਕਲਰ ਦੀ ਛਪੜੀ ਉੱਤੇ ਆਇ = ਆ ਕੇ ਰਸਨਾ ਰੂਪੀ ਚੁੰਜ ਵੀ ਪਰਾਈ ਨਿੰਦਿਆ ਰੂਪੀ ਗੰਧੀ = ਵਿਸ਼ਟਾ ਦੇ ਨਾਲ ਭਰ ਜਾਂਦੀ ਹੈ **ਵਾ:** ਰਸਨਾ ਰੂਪੀ ਚੁੰਜ ਨੂੰ ਕੁਸੰਗਤ ਵਿਚ ਆ ਕੇ ਨਿੰਦਿਆ, ਗੰਦੇ ਬਚਨ ਬੋਲਣ ਰੂਪ ਮੈਲ ਨਾਲ ਭਰ ਲੈਂਦਾ ਹੈ।

## ਸਰਵਰੁ ਹੰਸਿ ਨ ਜਾਣਿਆ; ਕਾਗ ਕੁਪੰਖੀ ਸੰਗਿ ॥

ਜਿਵੇਂ ਕੁਪੰਖੀ = ਖੋਟੇ ਪੰਛੀ ਕਾਗ = ਕਾਂ ਦੀ ਸੰਗਿ = ਸੰਗਤ ਕਰਕੇ ਹੰਸ ਨੇ ਮਾਨ ਸਰੋਵਰ ਉੱਤੇ ਰਹਿਣਾ ਨ = ਨਹੀਂ ਜਾਣਿਆ = ਜਾਨਣਾ ਕੀਤਾ ਸੀ, ਇਸੇ ਪਰਕਾਰ ਖੋਟੇ ਪੰਛੀ ਕਾਂ ਦੀ ਨਿਆਈਂ ਪਾਪੀ ਪੁਰਖ ਦੀ ਕੁਸੰਗਤ ਕਰਕੇ ਜੀਵ ਰੂਪ ਹੰਸ ਨੇ ਗੁਰੂ ਰੂਪ **ਵਾ:** ਸਤਿਸੰਗਤ ਰੂਪੀ ਮਾਨ ਸਰੋਵਰ ਉੱਤੇ ਰਹਿਣਾ ਨਹੀਂ ਜਾਨਣਾ ਕੀਤਾ।

ਅਰਥਾਤ ਜਿਵੇਂ ਇਕ ਵਾਰ ਹੰਸ ਦੀ ਕਾਂ ਨਾਲ ਦੋਸਤੀ ਹੋ ਗਈ, ਪਹਿਲਾਂ ਹੰਸ ਨੇ ਕਾਂ ਨੂੰ ਮਾਨ ਸਰੋਵਰ ਦਿਖਾਇਆ ਅਤੇ ਕਾਂ ਨੂੰ ਕਿਹਾ ਕਿ ਲੈ ਬਈ ਸੱਜਣਾ ਮੈਂ ਮੋਤੀ ਤੇ ਹੀਰਿਆਂ ਦੀ ਖ਼ੁਰਾਕ ਖਾਂਦਾ ਹਾਂ, ਤੂੰ ਇਹ ਖ਼ੁਰਾਕ ਖਾ ਲੈਣਾ ਕਰ। ਕਾਂ ਕਹਿਣ ਲੱਗਾ ਕਿ ਮੈਂ ਇਹ ਪੱਥਰਾਂ ਦੀ ਖ਼ੁਰਾਕ ਨਹੀਂ ਖਾਣੀ, ਜਿਹੜੀ ਮੇਰੀ ਖ਼ੁਰਾਕ ਹੈ, ਉਹ ਇਸ ਤੋਂ ਵਧੇਰੇ ਚੰਗੀ ਹੈ, ਜਦ ਤੂੰ ਵੇਖੇਂਗਾ ਤਦ ਤੈਨੂੰ ਪਤਾ ਲੱਗ ਜਾਵੇਗਾ, ਹੰਸ ਨਿਸ਼ਕਪਟੀ ਸੁਭਾਅ ਹੋਣ ਕਰਕੇ ਕਹਿਣ ਲੱਗਾ—ਚੱਲ ਬਈ ਮਿੱਤਰਾ ਤੂੰ ਵਿਖਾ ਕਿ ਕਿਹੋ ਜਿਹੀ ਖ਼ੁਰਾਕ ਖਾਂਦਾ ਹੈਂ, ਜੋ ਮੋਤੀਆਂ ਤੋਂ ਵੀ ਚੰਗੀ ਹੈ। ਕਾਂ ਹੰਸ ਨੂੰ ਉਥੋਂ ਮਾਨ ਸਰੋਵਰ ਤੋਂ ਉਡਾਰੀ ਮਾਰ ਕੇ ਲੈ ਆਇਆ। ਪਹਿਲਾਂ ਰਸਤੇ ਵਿਚ ਕਾਂ ਨੇ ਹੰਸ ਨੂੰ ਕਰੰਗਾਂ (ਹੱਡਾ ਰੋੜੀ) ਵਿਚ ਬਿਠਾ ਲਿਆ, ਜਦ ਹੰਸ ਨੂੰ ਕਰੰਗਾਂ ਵਿੱਚੋਂ ਬਦਬੋ ਆਈ ਤਾਂ ਹੰਸ ਕਾਂ ਨੂੰ ਕਹਿਣ ਲੱਗਿਆ ਕਿ ਤੂੰ ਇੱਥੇ ਕਿਉਂ ਬਿਠਾਇਆ ਹੈ, ਤਾਂ ਅੱਗੋਂ ਕਾਂ ਕਹਿਣ ਲੱਗਾ ਕਿ ਆਪਾਂ ਨੇ ਤਾਂ ਥੋੜ੍ਹਾ ਜਿਹਾ ਸਮਾਂ ਆਰਾਮ ਕਰਨਾ ਸੀ, ਇਸ ਲਈ ਇਥੇ ਬੈਠੇ ਸੀ, ਚੱਲ ਤੈਨੂੰ ਚੰਗੀ ਜਗ੍ਹਾ ਵਿਖਾਵਾਂ, ਇਉਂ ਕਹਿ ਕੇ ਕਾਂ ਹੰਸ ਨੂੰ ਨਾਲ ਲੈ ਕੇ ਉਸ ਬ੍ਰਿਛ ਦੇ ਉੱਪਰ ਆ ਕੇ ਬੈਠ ਗਿਆ, ਜਿਸ ਬ੍ਰਿਛ ਦੇ ਥੱਲੇ ਰਾਜੇ ਭੋਜ ਦੀ ਸਭਾ ਲੱਗੀ ਹੋਈ ਸੀ, ਕਾਂ ਹੰਸ ਨੂੰ ਕਹਿਣ ਲੱਗਾ—ਵੇਖ ਮਿੱਤਰਾ ਇਥੇ ਅਤਰ ਫੁਲੇਲ ਦੀ ਇਤਨੀ ਖ਼ੁਸ਼ਬੂ ਫੈਲ ਰਹੀ ਹੈ, ਇਹ ਜਗ੍ਹਾ ਵਧੇਰੇ ਸੁੰਦਰ ਤੇ ਖ਼ੁਸ਼ਬੂਦਾਰ ਹੈ। ਥੋੜ੍ਹੇ ਸਮੇਂ ਬਾਅਦ ਆਪਣੇ ਕਪਟ ਵਾਲੇ ਸੁਭਾਅ ਕਾਰਨ ਕਾਂ ਬਿੱਠ ਕਰਕੇ ਉਸ ਬ੍ਰਿਛ ਦੇ ਉੱਪਰੋਂ ਉੱਡ ਗਿਆ ਅਤੇ ਹੰਸ ਬੈਠਾ ਰਿਹਾ, ਉਹ ਬਿੱਠ ਰਾਜੇ ਭੋਜ ਦੀ ਪੁਸ਼ਾਕ ਉੱਤੇ ਜਾ ਡਿੱਗੀ, ਜਦ ਬਿੱਠ ਪੁਸ਼ਾਕ 'ਤੇ ਡਿੱਗੀ ਤਾਂ ਰਾਜੇ ਦੇ ਨੌਕਰ ਨੇ ਉੱਪਰ ਬ੍ਰਿਛ ਵੱਲ ਵੇਖਿਆ ਅਤੇ ਹੰਸ ਨੂੰ ਬ੍ਰਿਛ ਉੱਤੇ ਬੈਠਾ ਦੇਖ ਕੇ ਉਸ ਦੇ ਤੀਰ ਮਾਰਿਆ, ਜਦ ਹੰਸ ਦੇ ਤੀਰ ਵੱਜਿਆ ਤਾਂ ਉਹ ਜ਼ਖ਼ਮੀ ਹੋ ਕੇ ਥੱਲੇ ਆ ਡਿੱਗਿਆ, ਜਦ ਹੰਸ ਥੱਲੇ ਡਿੱਗਿਆ ਤਾਂ ਕਹਿਣ ਲੱਗਾ ਕਿ ਮੈਂ ਕਾਂ ਨਹੀਂ ਹਾਂ, ਮੈਂ ਮਾਨ ਸਰੋਵਰ ਉੱਤੇ ਰਹਿਣ ਵਾਲਾ ਹੰਸ ਹਾਂ, ਉਸ ਵੇਲੇ ਰਾਜੇ ਭੋਜ ਨੇ ਹੰਸ ਨੂੰ ਆਪਣੇ ਹੱਥਾਂ ਵਿਚ ਚੁੱਕਿਆ ਅਤੇ ਮੱਲਮ ਪੱਟੀ ਕਰਕੇ ਉਸਦਾ ਇਲਾਜ ਕੀਤਾ, ਜਦ ਕੁਝ ਦਿਨਾਂ ਬਾਅਦ ਠੀਕ ਹੋਣ ਤੋਂ ਰਾਜਾ ਭੋਜ ਹੰਸ ਨੂੰ ਛੱਡਣ ਲੱਗਿਆ ਤਾਂ ਕਹਿਣ ਲੱਗਾ ਕਿ ਵੇਖ ਤੂੰ ਕਾਂ ਦੀ ਕੁਸੰਗਤ ਕਰਕੇ ਮਾਰਿਆ ਜਾਣਾ ਸੀ। ਤੇ ਹੰਸ ਨੇ ਇਹ ਉਪਦੇਸ਼ ਦੇਣਾ ਸ਼ੁਰੂ ਕੀਤਾ ਕਿ ਕੋਈ ਵੀ ਐਸੇ ਭੈੜੇ ਕਾਂਵਾਂ ਦੀ ਕੁਸੰਗਤ ਨਾ ਕਰੇ ਜੋ ਦੂਸਰੇ ਪੰਛੀਆਂ ਨੂੰ ਫਸਾ ਕੇ ਆਪ ਉੱਡ ਜਾਂਦਾ ਹੈ, ਭੈੜੀ ਗੰਦੀ ਖ਼ੁਰਾਕ ਖਾਣ ਵਾਲਾ ਹੈ, ਚੰਗੇ ਪੰਛੀਆਂ ਨਾਲ ਇਸ ਦਾ ਕੋਈ ਸੰਬੰਧ ਨਹੀਂ, ਸੋ ਇਸੇ ਭਾਵ ਨੂੰ ਲੈ ਕੇ ਸਤਿਗੁਰੂ ਜੀ ਨੇ ਉਪਰੋਕਤ ਤੁਕ ਦਾ ਸਿਧਾਂਤ ਕਥਨ ਕੀਤਾ ਹੈ।

## ਸਾਕਤ ਸਿਉ ਐਸੀ ਪ੍ਰੀਤਿ ਹੈ; ਬੂਝਹੁ ਗਿਆਨੀ ਰੰਗਿ ॥

ਇਸੇ ਪ੍ਰਕਾਰ ਸਾਕਤ = ਕਠੋਰ ਚਿੱਤ ਵਾਲੇ ਪੁਰਖਾਂ ਸਿਉ = ਨਾਲ ਪ੍ਰੀਤਿ = ਪ੍ਰੀਤੀ ਕਰਨੀ ਐਸੀ = ਅਜਿਹੀ ਹੈ **ਵਾ:** ਖੋਟੇ ਪੰਛੀ ਕਾਂ ਦੀ ਨਿਆਈਂ ਸਾਕਤਾਂ ਦੀ ਸੰਗਤ ਕਰਕੇ ਮਹਾਤਮਾ ਰੂਪ ਹੰਸ ਨੇ ਸਤਿਸੰਗਤ ਰੂਪੀ ਸਰੋਵਰ ਨੂੰ ਨਹੀਂ ਜਾਣਿਆ। ਇਸ ਲਈ ਹੇ ਗਿਆਨੀ = ਗਿਆਨਵਾਨੋ ! ਰੰਗਿ = ਪ੍ਰੇਮ ਕਰਕੇ ਹਰੀ ਨੂੰ ਬੂਝਹੁ = ਬੁੱਝਣਾ ਕਰੋ **ਵਾ:** ਗਿਆਨਵਾਨ ਗੁਰਾਂ ਵਿਚ ਪ੍ਰੇਮ ਕਰਕੇ ਹਰੀ ਨੂੰ ਬੁੱਝਣਾ ਕਰੋ। ਜੈਸਾ ਕਿ :

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥** *(ਅੰਗ ੧੩੭੧)*

## ਸੰਤ ਸਭਾ ਜੈਕਾਰੁ ਕਰਿ; ਗੁਰਮੁਖਿ ਕਰਮ ਕਮਾਉ ॥

ਸੰਤ = ਮਹਾਤਮਾ ਜਨਾਂ ਦੀ ਸਭਾ = ਮੰਡਲੀ ਨਾਲ ਮਿਲ ਕੇ ਪਰਮੇਸ਼ਰ ਦਾ ਜੈ ਜੈਕਾਰ ਕਰਿਆ ਕਰੋ ਅਤੇ ਗੁਰਮੁਖਾਂ ਦੀ ਤਰ੍ਹਾਂ ਨਿਸ਼ਕਾਮ ਕਰਮਾਂ ਨੂੰ ਕਮਾਉ = ਕਮਾਉਣਾ ਕਰੋ **ਵਾ:** ਮੁਖੀ ਗੁਰਾਂ ਦੁਆਰਾ ਪਰਉਪਕਾਰ ਵਾਲੇ ਕਰਮਾਂ ਨੂੰ ਕਮਾਉਣਾ ਕਰੋ।

**ਪ੍ਰਸ਼ਨ :** *ਸਤਿਗੁਰੂ ਜੀ ਕੈਸੇ ਤੀਰਥ ਹਨ ?*
**ਗੁਰ-ਉੱਤਰ :**

## ਨਿਰਮਲੁ ਨਾਵਣੁ ਨਾਨਕਾ; ਗੁਰੁ ਤੀਰਥੁ ਦਰੀਆਉ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੁ = ਸਤਿਗੁਰੂ ਸਾਹਿਬ ਜੀ ਦਰੀਆਉ = ਦਰਿਆ ਦੇ ਵਹਿਣ ਵਾਂਗ ਸਦਾ ਉੱਜਲ ਸਰੂਪ ਹਨ ਭਾਵ ਹੰਗਤਾ ਰੂਪੀ ਮੈਲ ਤੋਂ ਰਹਿਤ ਹਨ **ਵਾ:** ਗੁਰੂ ਸਾਹਿਬ ਜੀ ਤੀਰਥੁ = ਪਵਿੱਤਰ ਸਰੂਪ ਤੇ ਦਰੀਆਉ = ਦ੍ਰਵੀਭੂਤ ਹਨ ਭਾਵ ਸਿੱਖਾਂ ਨੂੰ ਸਦਾ ਪ੍ਰਮਾਰਥ ਵਿਚ ਜੋੜਨ ਵਾਲੇ ਹਨ।

**ਵਾ:** ਸਤਿਗੁਰੂ ਸਾਹਿਬ ਜੀ ਤੀਰਥ ਰੂਪ ਤੇ ਦਰਿਆ ਦੇ ਵਹਿਣ ਵਾਂਗ ਉੱਜਲ ਰੂਪ ਹਨ, ਤਿਨ੍ਹਾਂ ਵਿਚ ਜੋ ਪਰਮੇਸ਼ਰ ਦਾ ਨਾਮ ਰੂਪੀ ਜਲ ਹੈ, ਉਸ ਉੱਜਲ ਨਾਮ ਰੂਪੀ ਜਲ ਵਿਚ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਨਾਵਣੁ = ਇਸ਼ਨਾਨ ਕਰ ॥੧੦॥

## ਜਨਮੇ ਕਾ ਫਲੁ ਕਿਆ ਗਣੀ; ਜਾਂ ਹਰਿ ਭਗਤਿ ਨ ਭਾਉ ॥

ਜਾਂ = ਜਿਸ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਤੇ ਭਾਉ = ਪ੍ਰੇਮ ਨ = ਨਹੀਂ ਹੈ, **ਵਾ:** ਪ੍ਰੇਮਾ-ਭਗਤੀ ਨਹੀਂ ਹੈ **ਵਾ:** ਜਿਸ ਦੇ ਹਿਰਦੇ ਵਿਚ ਭਗਤੀ ਕਰਕੇ ਸਰੂਪ ਦਾ ਭਾਉ = ਪ੍ਰਕਾਸ਼ ਨਹੀਂ ਹੋਇਆ, ਉਸ ਦਾ ਮਨੁੱਖਾ ਜਨਮੇ = ਜਨਮ ਧਾਰੇ ਕਾ = ਦਾ ਕਿਆ = ਕੀ ਫਲ ਗਣੀ = ਗਿਣਨਾ ਕਰੀਏ ਭਾਵ ਉਸ ਦਾ ਮਨੁੱਖਾ ਜਨਮ ਧਾਰਿਆ ਨਿਸਫਲ ਹੈ।

ਅਰਥਾਤ ਜਿਸ ਪ੍ਰਕਾਰ ਜੇਕਰ ਬ੍ਰਿਛ ਹਰਾ ਵੀ ਹੋਵੇ, ਸੋਹਣੀਆਂ ਟਾਹਣੀਆਂ ਵੀ ਹੋਣ, ਸੋਹਣੀ ਛਾਂ ਵੀ ਹੋਵੇ, ਸੋਹਣੇ ਪੱਤਰੇ ਵੀ ਹੋਣ, ਸੋਹਣੇ ਫੁੱਲ ਵੀ ਹੋਣ ਪਰ ਜੇਕਰ ਫਲ ਨਾ ਲੱਗੇ ਤਾਂ ਉਸਨੂੰ ਅਫਲ ਜਿਹਾ ਕਹਿੰਦੇ ਹਨ, ਇਸੇ ਪ੍ਰਕਾਰ ਜੇਕਰ ਮਨੁੱਖਾ ਜਨਮ ਰੂਪੀ ਬ੍ਰਿਛ ਸਾਧਨਾ ਰੂਪੀ ਹਰਿਆਵਲਤਾ ਦੇ ਸਹਿਤ ਹਰਾ ਵੀ ਹੋਵੇ, ਬਹੁਤੇ ਚੇਲੇ ਚਾਟੜੇ ਰੂਪੀ ਟਾਹਣੀਆਂ ਵੀ ਹੋਣ, ਸੰਬੰਧੀਆਂ ਰੂਪੀ ਸੰਘਣੀ ਛਾਂ ਵੀ ਹੋਵੇ, ਪ੍ਰਤਿਸ਼ਠਾ ਰੂਪ ਸੋਹਣੇ ਪੱਤਰੇ ਵੀ ਹੋਣ, ਵਡਿਆਈ ਰੂਪ ਸੁੰਦਰ ਫੁੱਲ ਵੀ ਲੱਗੇ ਹੋਣ, ਪਰੰਤੂ ਜੇਕਰ ਵਾਹਿਗੁਰੂ ਦੀ ਪ੍ਰਾਪਤੀ ਰੂਪ ਫਲ ਨਾ ਲੱਗਿਆ ਹੋਇਆ ਹੋਵੇ ਤਾਂ ਫੇਰ ਮਨੁੱਖਾ ਜਨਮ ਰੂਪੀ ਬ੍ਰਿਛ ਦਾ ਕੋਈ ਲਾਭ ਨਹੀਂ ਹੈ।

## ਪੈਧਾ ਖਾਧਾ ਬਾਦਿ ਹੈ; ਜਾਂ ਮਨਿ ਦੂਜਾ ਭਾਉ ॥

ਜਾਂ = ਜਿਸ ਪੁਰਖ ਦੇ ਮਨਿ = ਚਿੱਤ ਵਿਚ ਵਾਹਿਗੁਰੂ ਦੇ ਪ੍ਰੇਮ ਤੋਂ ਬਗ਼ੈਰ ਦੂਜਾ = ਦੂਸਰੀਆਂ ਚੀਜ਼ਾਂ ਦਾ ਭਾਉ = ਪ੍ਰੇਮ ਹੈ **ਵਾ:** ਦੂਜਾ ਭਾਉ = ਦ੍ਵੈਤ-ਭਾਵ ਹੈ, ਉਸ ਪੁਰਖ ਦਾ ਚੰਗੇ ਬਸਤਰਾਂ ਨੂੰ ਪੈਧਾ = ਪਹਿਨਣਾ ਤੇ ਚੰਗੇ ਪਦਾਰਥਾਂ ਨੂੰ ਖਾਧਾ = ਖਾਣਾ ਬਾਦਿ = ਬੇਅਰਥ ਹੈ।

## ਵੇਖਣੁ ਸੁਨਣਾ ਝੂਠੁ ਹੈ; ਮੁਖਿ ਝੂਠਾ ਆਲਾਉ ॥

ਉਸ ਦਾ ਝੂਠੇ ਪਦਾਰਥਾਂ ਵੱਲ ਵੇਖਣੁ = ਦੇਖਣਾ ਤੇ ਗੀਤਾ ਦਾ ਸੁਣਨਾ ਸਭ ਝੂਠੁ = ਮਿਥਿਆ ਹੈ, ਜੋ ਮੁਖਿ = ਮੁੱਖੋਂ ਝੂਠਾ ਬਚਨ ਆਲਾਉ = ਕਥਨ ਕਰਦਾ ਹੈ **ਵਾ:** ਜੋ ਝੂਠਾ ਪੁਰਖ ਵਿਸ਼ਿਆਂ ਨੂੰ ਪੈਦਾ ਕਰਨ ਵਾਲੇ ਗੰਦੇ ਗੀਤ ਮੁੱਖੋਂ ਆਲਾਉ = ਉਚਾਰਨ ਕਰਦਾ ਹੈ, ਉਸ ਦਾ ਵੇਖਣਾ ਤੇ ਸੁਣਨਾ ਸਭ ਝੂਠ ਹੈ।

## ਨਾਨਕ ਨਾਮੁ ਸਲਾਹਿ ਤੂ; ਹੋਰੁ ਹਉਮੈ ਆਵਉ ਜਾਉ ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤੂੰ ਇਕ ਚਿੱਤ ਹੋ ਕੇ ਗੁਰਾਂ ਦੁਆਰਾ ਪਰਮੇਸ਼ਰ

ਦੇ ਨਾਮ ਨੂੰ ਸਲਾਹਿ = ਸਲਾਹੁਣਾ ਕਰ, ਹੋਰ ਹਉਮੈ = ਹੰਗਤਾ ਦੇ ਸਹਿਤ ਕਰਮ ਕਮਾਉਣ ਕਰਕੇ ਆਵਉ = ਆਉਣਾ ਜਾਉ = ਜਾਣਾ ਹੁੰਦਾ ਹੈ ॥੧੧॥

ਜਿਵੇਂ 'ਅਰਧ ਨਰਾਜ ਛੰਦ' ਹੁੰਦਾ ਹੈ, ਤਿਵੇਂ ਹੀ ਇਹ ਅਗਲਾ 'ਅਰਧ ਸਲੋਕ' ਹੈ।

## ਹੈਨਿ ਵਿਰਲੇ ਨਾਹੀ ਘਣੇ; ਫੈਲ ਫਕੜੁ ਸੰਸਾਰੁ ॥੧੨॥

ਪਰਮੇਸ਼ਰ ਦਾ ਭਜਨ ਸਿਮਰਨ ਕਰਨ ਵਾਲੇ ਮਹਾਤਮਾ ਜਨ ਸੰਸਾਰ ਵਿਚ ਵਿਰਲੇ = ਟਾਵੇਂ ਹੀ ਹੈਨਿ = ਹਨ ਘਣੇ = ਬਹੁਤੇ ਨਾਹੀ = ਨਹੀਂ ਹਨ, ਬਾਕੀ ਹੋਰ ਸੰਸਾਰੁ = ਜਗਤ ਤਾਂ ਮਾੜੀਆਂ ਫੈਲ = ਕਰਤੂਤਾਂ ਨੇ ਫਕੜੁ = ਪਕੜਿਆ ਹੋਇਆ ਹੈ **ਵਾ:** ਹੋਰ ਸੰਸਾਰ ਫਕੜਤਾਈਆਂ, ਫ਼ਜ਼ੂਲਤਾਈਆਂ ਨੂੰ ਫੈਲ = ਫੈਲਾਉਂਦਾ ਹੈ **ਵਾ:** ਬਾਕੀ ਸੰਸਾਰ ਫਕੜਤਾਈਆਂ ਨੇ ਪਕੜਿਆ ਹੋਇਆ ਹੈ ॥੧੨॥

## ਨਾਨਕ; ਲਗੀ ਤੁਰਿ ਮਰੈ; ਜੀਵਣ ਨਾਹੀ ਤਾਣੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਗੁਰੂ ਸਾਹਿਬ ਜੀ ਦੀ ਸਿੱਖਿਆ, ਪ੍ਰੇਮ ਰੂਪੀ ਕਾਨੀ ਲੱਗੀ ਹੈ, ਉਹ ਤੁਰਿ = ਤੁਰੰਤ ਹੀ ਸੰਸਾਰ ਵੱਲੋਂ **ਵਾ:** ਜੀਵਤ-ਭਾਵ ਵੱਲੋਂ ਮਰੈ = ਮਰ ਜਾਂਦਾ ਹੈ, ਫਿਰ ਉਸ ਵਿਚ ਸੰਸਾਰ ਵੱਲ **ਵਾ:** ਜੀਵਤ-ਭਾਵ ਵਿਚ ਜੀਵਨ ਦਾ ਬਲ ਨਹੀਂ ਰਹਿੰਦਾ।

## ਚੋਟੈ ਸੇਤੀ ਜੋ ਮਰੈ; ਲਗੀ ਸਾ ਪਰਵਾਣੁ ॥

ਜੋ = ਜਿਹੜਾ ਇਸ ਗੁਰ ਸਿੱਖਿਆ ਰੂਪੀ, ਗੁਰਾਂ ਦੀ ਪ੍ਰੇਮ ਰੂਪੀ ਕਾਨੀ ਦੀ ਚੋਟੈ = ਸੱਟ ਸੇਤੀ = ਨਾਲ ਜੀਵਤ- ਭਾਵ ਵੱਲ **ਵਾ:** ਸੰਸਾਰ ਦੀ ਤਰਫ਼ੋ ਮਰੈ = ਮਰਦਾ ਹੈ, ਸਾ = ਉਹ ਗੁਰ ਸਿੱਖਿਆ ਰੂਪ, ਪ੍ਰੇਮ ਰੂਪੀ ਚੋਟ ਲੱਗੀ ਹੋਈ ਪਰਮਾਣੁ = ਪਰਮਾਣਨੀਕ ਹੈ।

**ਸਾਖੀ—ਭਾਈ ਡੱਲੇ ਦੀ :** ਇਸ ਤੁਕ ਉੱਤੇ ਇਕ ਇਤਿਹਾਸਿਕ ਸਾਖੀ ਕਲਗ਼ੀਧਰ ਪਾਤਸ਼ਾਹ ਜੀ ਦੇ ਸਮੇਂ ਹੋਈ ਵਰਤੀ ਹੈ। ਜਿਸ ਵੇਲੇ ਕਲਗ਼ੀਧਰ ਪਾਤਸ਼ਾਹ ਦਮਦਮਾ ਸਾਹਿਬ ਜੀ ਦੀ ਧਰਤੀ ਨੂੰ ਭਾਗ ਲਾ ਰਹੇ ਸਨ। ਜਿਥੇ ਹਜ਼ੂਰ ਨੇ ਕਮਰ ਕੱਸਾ ਖੋਲ੍ਹ ਕੇ ਦਮਦਮਾ ਸਾਹਿਬ ਉਸ ਧਰਤੀ ਨੂੰ ਨਾਮ ਬਖ਼ਸ਼ਿਆ ਅਤੇ ਕੱਤਕ ਸੁਦੀ ਪੂਰਨਮਾਸ਼ੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਨੁਭਵ ਦੁਆਰਾ ਬਾਣੀ ਆਰੰਭ ਕਰਕੇ ਨੌਂ ਮਹੀਨੇ, ਨੌਂ ਦਿਨ, ਨੌਂ ਘੜੀਆਂ, ਨੌਂ ਪਲ ਦੇ ਵਿਚ ਸਤਾਰਾਂ ਸੌ ਬਾਹਠ (੧੭੬੨) ਬਿਕ੍ਰਮੀ ਸੰਮਤ ੨੨ ਸਾਵਣ ਨੂੰ ਸੰਪੂਰਨਤਾ ਕੀਤੀ ਜੋ ੪੮ ਸਿੰਘਾਂ ਨੇ ਬਿਨਾਂ ਨਾਗਾ ਸੁਣੀ ਅਤੇ ਲਿਖਾਰੀ ਭਾਈ ਮਨੀ ਸਿੰਘ ਜੀ ਸਨ, ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਜੀ ਨੂੰ ਖ਼ੁਸ਼ੀ ਨਾਲ ਜੀਵਨ ਮੁਕਤੀ ਦਾ ਵਰ ਦਿੱਤਾ ਅਤੇ ਅਰਥਾਂ ਦੀ ਪ੍ਰਣਾਲੀ ਨੂੰ ਖ਼ਾਲਸਾ ਪੰਥ ਵਿਚ ਜਾਰੀ ਰੱਖਣ ਦਾ ਹੁਕਮ ਦਿੱਤਾ, ਇਸ ਧਰਤੀ ਉੱਤੇ ਜਿਥੇ ਸਤਿਗੁਰਾਂ ਨੇ ਇਤਨਾ ਵੱਡਾ ਕਾਰਜ ਕੀਤਾ, ਉਥੇ ਸਤਿਗੁਰਾਂ ਨੇ ਛੋਟੇ-ਛੋਟੇ ਕਈ ਚੋਜ ਕੀਤੇ ਜੋ ਇਤਿਹਾਸ ਦੇ ਪੰਨਿਆਂ ਉੱਤੇ ਵਰਣਨ ਹਨ, ਉਨ੍ਹਾਂ ਵਿੱਚੋਂ ਇਕ ਜੋ ਉਪਰੋਕਤ ਤੁਕ ਨਾਲ ਮੇਲ ਖਾਂਦਾ ਹੈ ਉਹ ਇਹ ਹੈ ਕਿ ਦਮਦਮਾ ਸਾਹਿਬ ਜੀ ਦੇ ਅਸਥਾਨ 'ਤੇ ਭਾਈ ਡੱਲਾ ਜੀ ਸੀ, ਜਿਸ ਨੇ ਸਤਿਗੁਰਾਂ ਦੀ ਸੇਵਾ ਬਹੁਤ ਤਨ, ਮਨ, ਧਨ ਨਾਲ ਕੀਤੀ, ਇਕ ਦਿਨ ਲੱਗੇ ਦੀਵਾਨ ਵਿਚ ਸਤਿਗੁਰਾਂ ਨੂੰ ਬੀਤੇ ਸਮੇਂ ਦੀ ਗੱਲ ਕਹਿ ਕੇ ਆਪਣੀ ਸੂਰਮਤਾਈ ਵਰਣਨ ਕਰਨ ਲੱਗਾ ਕਿ ਸਤਿਗੁਰੂ ਜੀ ਤੁਸੀਂ ਆਨੰਦਪੁਰ ਸਾਹਿਬ ਦੇ ਅਤੇ ਚਮਕੌਰ ਸਾਹਿਬ ਦੇ ਇਤਨੇ ਵੱਡੇ-ਵੱਡੇ ਜੰਗ ਕੀਤੇ, ਜਿਥੇ ਹਜ਼ੂਰ ਦੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਸਨ, ਜੇ ਮੈਨੂੰ ਹੁਕਮ ਕਰਦੇ ਤਾਂ ਮੇਰੇ ਸੂਰਮੇ ਅਤੇ ਭਰਾ ਜੰਗ ਵਿਚ ਤੁਹਾਡੀ ਸਹਾਇਤਾ ਕਰਦੇ, ਸਾਹਿਬਜ਼ਾਦਿਆਂ ਨੂੰ ਸ਼ਹੀਦ ਹੋਣ ਤੋਂ ਬਚਾ ਲੈਂਦੇ। ਸਤਿਗੁਰੂ ਜੀ ਕਹਿਣ ਲੱਗੇ ਕਿ ਡੱਲਿਆ ਜਿਹੜੇ ਆਨੰਦਪੁਰ ਸਾਹਿਬ ਦੇ ਜੰਗ ਦੀ ਤੂੰ ਗੱਲ ਕਰਦਾ ਹੈ, ਭਾਈ ਡੱਲ ਜੀ ਉਹ ਸਿੰਘ ਉਹੀ ਸਨ ਜਿਹੜੇ

ਅੱਠ ਮਹੀਨੇ ਭੁੱਖਣ-ਭਾਣੇ ਰਹਿ ਕੇ ਤੁਰਕਾਂ ਦੇ ਮੁਕਾਬਲੇ ਥੋੜ੍ਹੀ ਜਿਹੀ ਗਿਣਤੀ ਕੇਵਲ ਸਤਾਰਾਂ ਸੌ (੧੭੦੦) ਜਿਨ੍ਹਾਂ ਨੇ ਦੁਸ਼ਮਣਾਂ ਦੀ ਲੱਖਾਂ ਫ਼ੌਜ ਦਾ ਅੱਠ ਮਹੀਨੇ ਮੁਕਾਬਲਾ ਕੀਤਾ। ਜਿਥੇ ਖਾਣ ਨੂੰ ਚੰਗੀ ਖ਼ੁਰਾਕ ਤਾਂ ਇਕ ਪਾਸੇ ਰਹੀ, ਬਲਕਿ ਰੋਟੀ ਵੀ ਨਹੀਂ ਸੀ ਮਿਲੀ। ਆਖ਼ਰ ਬ੍ਰਿਛਾਂ ਦੀਆਂ ਛਿੱਲਾਂ ਅਤੇ ਪੱਤੇ ਉਬਾਲ ਕੇ ਸੰਤੋਖ ਨਾਲ ਗੁਜ਼ਾਰਾ ਕਰਦੇ ਰਹੇ, ਸਤਾਰਾਂ ਸੌ ਸਿੰਘਾਂ ਵਿੱਚੋਂ ਕੇਵਲ ਸੱਤ ਸੌ (੭੦੦) ਹੀ ਬਾਕੀ ਬਚਿਆ ਸੀ ਇਤਨੀ ਕੁਰਬਾਨੀ ਉਹ ਹੀ ਕਰ ਸਕਦੇ ਸਨ, ਜੋ ਕਰ ਗਏ। ਭਾਈ ਡੱਲੇ ਨੇ ਫਿਰ ਹੱਠ ਕੀਤਾ ਕਿ ਮਹਾਰਾਜ ਯਾਦ ਤਾਂ ਕਰਕੇ ਵੇਖਦੇ, ਫੇਰ ਮੇਰੇ ਭਰਾਵਾਂ ਤੇ ਸੂਰਮਿਆਂ ਦੇ ਹੱਥ ਵੇਖਦੇ, ਇਤਨੇ ਨੂੰ ਅਚਾਨਕ ਭਾਈ ਰਾਮ ਸਿੰਘ ਮਾਰਵਾੜੀਆ ਇਕ ਬਹੁਤ ਸੁੰਦਰ ਬੰਦੂਕ ਲੈ ਕੇ ਦਰਬਾਰ ਵਿਚ ਹਾਜ਼ਰ ਹੋਇਆ। ਸਤਿਗੁਰਾਂ ਦੀ ਖ਼ੁਸ਼ੀ ਲੈਣ ਲਈ ਬੰਦੂਕ ਭੇਟ ਕੀਤੀ ਕਿਉਂਕਿ ਰਾਮ ਸਿੰਘ ਇਹ ਸੁਣ ਚੁੱਕਾ ਸੀ ਕਿ ਸਤਿਗੁਰੂ ਜੀ ਸ਼ਸਤਰ ਨਾਲ ਬਹੁਤ ਪਿਆਰ ਕਰਦੇ ਹਨ। ਸਤਿਗੁਰੂ ਜੀ ਨੇ ਰਾਮ ਸਿੰਘ ਵੱਲੋਂ ਭੇਟ ਕੀਤੀ ਬੰਦੂਕ ਹੱਥ ਵਿਚ ਪਕੜ ਲਈ ਤੇ ਬੰਦੂਕ ਦੀ ਨਾਲ ਅਤੇ ਬੰਦੂਕ ਦਾ ਮੁੱਠਾ ਚੰਗੀ ਤਰ੍ਹਾਂ ਪਰਖ ਲਿਆ ਅਤੇ ਦੇਖ ਕੇ ਕਿਹਾ ਕਿ ਭਾਈ ਰਾਮ ਸਿੰਘ ਦੇਖਣ ਨੂੰ ਤਾਂ ਤੇਰੀ ਬੰਦੂਕ ਬਹੁਤ ਚੰਗੀ ਹੈ, ਪਰ ਇਸ ਨੂੰ ਚਲਾ ਕੇ ਪਰਖਦੇ ਹਾਂ ਅਤੇ ਭਾਈ ਡੱਲ ਦੇ ਸੂਰਮੇ ਵੀ ਪਰਖੇ ਜਾਣਗੇ, ਕਹਿਣ ਲੱਗੇ ਭਾਈ ਡੱਲਿਆ ਆਪਣਾ ਇਕ ਸੂਰਮਾ ਸਾਹਮਣੇ ਖੜਾ ਕਰ, ਬੰਦੂਕ ਚਲਾ ਕੇ ਪਰਖ ਲਈਏ। ਇਹ ਗੱਲ ਸੁਣ ਕੇ ਮੌਤ ਵਰਗੀ ਚੁੱਪ ਛਾਅ ਗਈ, ਭਾਈ ਡੱਲੇ ਦੇ ਸੂਰਮੇ ਇਕ-ਇਕ ਕਰਕੇ ਸਾਰੇ ਹੀ ਖਿਸਕ ਗਏ, ਭਾਈ ਡੱਲੇ ਦੇ ਭਰਾਵਾਂ ਨੇ ਸੋਚਿਆ ਕਿ ਨਿਸ਼ਾਨਾ ਬਣਨ ਲਈ ਸਾਨੂੰ ਨਾ ਕਹਿ ਦੇਣ, ਉਹ ਵੀ ਸਾਰੇ ਹੀ ਖਿਸਕ ਗਏ, ਗੁਰੂ ਜੀ ਕਹਿਣ ਲੱਗੇ ਕਿ ਕਿਥੇ ਹਨ ਸੂਰਮੇ, ਕਿਥੇ ਹਨ ਤੇਰੇ ਭਰਾ, ਜਿਨ੍ਹਾਂ ਦੇ ਸਿਰ ’ਤੇ ਡੀਂਗਾ ਮਾਰਦਾ ਸੀ। ਭਾਈ ਡੱਲਾ ਸ਼ਰਮਸ਼ਾਰ ਹੋ ਕੇ ਚੁੱਪ ਕਰ ਗਿਆ। ਫੇਰ ਸਤਿਗੁਰਾਂ ਨੇ ਕਿਹਾ ਕਿ ਤੇਰੇ ਭਰਾ ਤੇ ਸੂਰਮੇ ਚਲੇ ਗਏ ਤਾਂ ਫੇਰ ਤੂੰ ਹੀ ਖੜ੍ਹ ਜਾ। ਭਾਈ ਡੱਲਾ ਜੀ ਕਹਿਣ ਲੱਗੇ ਕਿ ਸਤਿਗੁਰੂ ਜੀ ਇਉਂ ਨਹੀਂ ਮਰ ਹੋਣਾ, ਜੰਗ ਦੀ ਗੱਲ ਹੋਰ ਹੈ, ਇਸ ਤਰ੍ਹਾਂ ਮਰਨ ਲਈ ਕੋਈ ਵੀ ਕੁਰਬਾਨੀ ਨਹੀਂ ਕਰ ਸਕਦਾ। ਚਾਹੇ ਮੈਂ ਹਾਂ, ਚਾਹੇ ਹੋਰ ਸਿੱਖ ਹਨ। ਸਤਿਗੁਰਾਂ ਨੇ ਕਿਹਾ ਕਿ ਇਹ ਵੀ ਮਾਣ ਨਾ ਕਰ, ਖ਼ਾਲਸਾ ਪੰਥ ਦੀ ਸਾਜਨਾ ਵੇਲੇ ਮੇਰੇ ਵੱਲੋਂ ਕੀਤੀ ਅਵਾਜ਼ ਤੇ ਸੀਸ ਦੇਣ ਲਈ ਪੰਜ ਸਿੱਖ ਹਾਜ਼ਰ ਹੋ ਗਏ ਸਨ। ਇਸ ਕਰਕੇ ਤੇਰੀ ਤੇ ਤੇਰੇ ਸੂਰਮਿਆਂ ਦੀ ਗੱਲ ਮੇਰੇ ਇਹੋ ਜਿਹੇ ਸਿੱਖਾਂ ਨਾਲੋਂ ਵੱਖਰੀ ਹੈ। ਹੁਣ ਤੈਨੂੰ ਉਨ੍ਹਾਂ ਸਿੱਖਾਂ ਵਿੱਚੋਂ ਨਮੂਨਾ ਵਿਖਾਉਂਦੇ ਹਾਂ ਕਿ ਆਨੰਦਪੁਰ ਸਾਹਿਬ ਦੇ ਘੇਰੇ ਵਿਚ ਕਿਹੋ ਜਿਹੇ ਸਿੱਖ ਕੁਰਬਾਨੀ ਕਰਨ ਵਾਲੇ ਸਨ, ਤਾਂ ਮਹਾਰਾਜ ਨੇ ਆਪਣੀ ਹਜ਼ੂਰੀ ਵਿਚ ਖੜੇ ਸਿੱਖ ਨੂੰ ਕਿਹਾ ਕਿ ਜਿਥੇ ਸਿੰਘਾਂ ਦੇ ਤੰਬੂ ਲੱਗੇ ਹੋਏ ਹਨ, ਉਥੇ ਖੜ ਕੇ ਅਵਾਜ਼ ਦੇਣੀ ਕਿ ਕੋਈ ਇਕ ਸਿੱਖ ਗੁਰੂ ਦੀ ਬੰਦੂਕ ਦਾ ਨਿਸ਼ਾਨਾ ਬਨਣ ਲਈ ਆਏ, ਪਰ ਕਿਸੇ ਦਾ ਨਾਮ ਲੈ ਕੇ ਅਵਾਜ਼ ਨਹੀਂ ਮਾਰਨੀ। ਤੰਬੂ ਵਿਚ ਭਾਈ ਵੀਰ ਸਿੰਘ ਅਤੇ ਭਾਈ ਧੀਰ ਸਿੰਘ ਨਾਮੀ ਦੋ ਸਿੱਖ ਸਕੇ ਭਰਾ ਦਸਤਾਰਾਂ ਸਜਾ ਰਹੇ ਸਨ। ਉਸੇ ਤਰ੍ਹਾਂ ਦਸਤਾਰਾਂ ਅੱਧੀਆਂ ਸਜੀਆਂ ਤੇ ਅੱਧੀਆਂ ਹੱਥਾਂ ਵਿਚ ਪਕੜ ਕੇ ਪੂਰੇ ਜ਼ੋਰ ਦੀ ਦੌੜ ਕੇ ਸਤਿਗੁਰੂ ਜੀ ਦੇ ਸਾਹਮਣੇ ਆ ਖੜੇ ਹੋਏ, ਭਾਈ ਡੱਲਾ ਵੀ ਵੇਖ ਰਿਹਾ ਸੀ। ਦੋਵੇਂ ਸਿੰਘ ਝਗੜਦਿਆਂ ਕਦੇ ਉਹ ਮੂਹਰੇ ਹੋ ਜਾਵੇ, ਕਦੇ ਦੂਸਰਾ ਮੂਹਰੇ ਹੋ ਜਾਵੇ ਤਾਂ ਇਨ੍ਹਾਂ ਦੋਹਾਂ ਨੂੰ ਝਗੜਦਿਆਂ ਵੇਖ ਸਤਿਗੁਰੂ ਜੀ ਕਹਿਣ ਲੱਗੇ ਕਿ ਭਾਈ ਮੈਂ ਤਾਂ ਇਕ ਨੂੰ ਬੁਲਾਇਆ ਸੀ ਪਰ ਤੁਸੀਂ ਤਾਂ ਦੋ ਆ ਗਏ, ਹੁਣ ਤੁਸੀਂ ਆਪਸ ਵਿਚ ਕਿਸ ਗੱਲ ਕਰਕੇ ਝਗੜਦੇ ਹੋ ਤਾਂ ਉਸਨੇ ਕਿਹਾ ਕਿ ਝਗੜਾ ਤਾਂ ਇਸ ਗੱਲ ਦਾ ਹੈ ਕਿ ਅਵਾਜ਼ ਪਹਿਲਾਂ ਮੈਂ ਸੁਣੀ ਹੈ, ਦੂਸਰੇ ਨੇ ਕਿਹਾ ਕਿ ਪਹਿਲਾਂ ਮੈਂ ਸੁਣੀ ਹੈ, ਇਸ ਲਈ ਇਹ ਮੌਕਾ ਮੈਨੂੰ ਦਿੱਤਾ ਜਾਵੇ। ਦੂਸਰੇ ਨੇ ਕਿਹਾ ਕਿ ਇਹ ਮੌਕਾ ਮੈਨੂੰ ਮਿਲੇ। ਦੂਸਰਾ ਇਹ ਵੀ ਹੈ ਅਸੀਂ ਦੋਵੇਂ ਇਸ ਕਰਕੇ ਆ ਗਏ ਕਿ ਅਵਾਜ਼ ਦੇਣ ਵਾਲੇ ਸਿੱਖ ਨੇ ਕਿਹਾ ਸੀ ਕਿ ਕੋਈ ਸਿੱਖ ਆਵੇ, ਇਸ ਲਈ ਅਸੀਂ ਦੋਵੇਂ ਹੀ ਆ ਗਏ ਹਾਂ। ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਜੀ ਸਾਡੇ ’ਤੇ ਕਿਰਪਾ ਕਰੋ ਕਿ ਗੋਲੀ ਦਾ ਨਿਸ਼ਾਨਾ ਬਨਣ ਲਈ ਸਾਨੂੰ ਮੌਕਾ ਦੇਵੋ, ਤਾਂ ਸਤਿਗੁਰਾਂ ਨੇ ਕਿਹਾ ਕਿ ਝਗੜਾ ਨਾ ਕਰੋ, ਤੁਸੀਂ ਜਿਵੇਂ ਚਾਹੁੰਦੇ ਹੋ ਉਵੇਂ ਹੀ ਹੋਵੇਗਾ। ਸਤਿਗੁਰਾਂ ਪਾਸ ਖੜੇ ਭਾਈ ਮਲਾਗਰ ਸਿੰਘ ਨੇ ਕਿਹਾ ਕਿ ਗੋਲੀ ਬੜੀ ਬੁਰੀ ਬਲਾ ਹੁੰਦੀ

ਹੈ, ਤੁਸੀਂ ਕਿਉਂ ਅਜਾਈਂ ਆਪਣੀ ਜਾਨ ਗੁਵਾਉਂਦੇ ਹੋ। ਤਾਂ ਦੋਵੇਂ ਭਰਾਵਾਂ ਨੇ ਕਿਹਾ ਕਿ ਭਾਈ ਮਲਾਗਰ ਸਿੰਘਾ ਜ਼ਿੰਦਗੀ ਵਿਚ ਐਸਾ ਮੌਕਾ ਮੁਕਤ ਹੋਣ ਦਾ ਕਿਸੇ ਜੀਵ ਨੂੰ ਯੁੱਗਾਂ ਬਾਅਦ ਪ੍ਰਾਪਤ ਹੁੰਦਾ ਹੈ। ਸਤਿਗੁਰਾਂ ਦੀ ਦ੍ਰਿਸ਼ਟੀ ਦੀ ਵਾਰਤਾ ਅਸੀਂ ਦੇਖ-ਸੁਣ ਚੁੱਕੇ ਹਾਂ ਕਿ ਸਵਾ ਲੱਖ ਫ਼ੌਜ ਦਾ ਜਰਨੈਲ ਸੱਯਦ ਖ਼ਾਨ ਜਿਹੜਾ ਅਹੰਕਾਰ ਵਿਚ ਕਹਿੰਦਾ ਸੀ ਕਿ ਮੈਂ ਸਤਿਗੁਰਾਂ ਦਾ ਸੀਸ ਕੱਟ ਕੇ ਔਰੰਗਜ਼ੇਬ ਨੂੰ ਭੇਟ ਕਰਾਂਗਾ, ਉਹ ਜੰਗ ਵਿਚ ਜਦੋਂ ਸਤਿਗੁਰਾਂ ਨੂੰ ਲੱਭਣ ਲਈ ਘੁੰਮ ਰਿਹਾ ਸੀ ਤਾਂ ਸਤਿਗੁਰੂ ਜੀ ਘੋੜਾ ਭਜਾ ਕੇ ਇਕੱਲੇ ਹੀ ਉਸਦੇ ਸਾਹਮਣੇ ਆ ਖੜੇ ਹੋਏ ਸਨ ਕਿ ਲੈ ਭਾਈ ਆਪਣੀ ਇੱਛਾ ਪੂਰੀ ਕਰ ਲੈ। ਜਦੋਂ ਕਿਰਪਾ ਭਰੇ ਨੇਤਰਾਂ ਨਾਲ ਸਤਿਗੁਰਾਂ ਨੇ ਉਸ ਵੱਲ ਤੱਕਿਆ ਸੀ। ਜੈਸਾ ਕਿ :

**ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥** *(ਅੰਗ ੬੮੧)*

ਉਦੋਂ ਸੈਦ ਖ਼ਾਨ ਦੇ ਮਨ ਵਿੱਚੋਂ ਵੈਰ-ਭਾਵ ਇੱਕੋ ਹੀ ਦ੍ਰਿਸ਼ਟੀ ਨਾਲ ਖ਼ਤਮ ਕਰ ਦਿੱਤਾ ਅਤੇ ਉਹ ਸਤਿਗੁਰਾਂ ਦਾ ਮੁਰੀਦ ਬਣ ਗਿਆ ਸੀ। ਬਾਅਦ ਵਿਚ ਤਪ ਸਾਧਨਾ ਕਰਨ ਲਈ ਜੰਗਲ ਵੱਲ ਨੂੰ ਚਲਾ ਗਿਆ ਸੀ, ਜਿਹੜੀ ਦ੍ਰਿਸ਼ਟੀ ਇਕ ਵੈਰੀ 'ਤੇ ਪੈ ਕੇ ਵੈਰੀ ਦਾ ਕਲਿਆਣ ਕਰਨ ਵਾਲੀ ਹੈ। ਜਦੋਂ ਸਤਿਗੁਰੂ ਜੀ ਬੰਦੂਕ ਚਲਾ ਕੇ ਨਿਸ਼ਾਨਾ ਲਗਾਉਣਗੇ ਤਾਂ ਆਪਣੇ ਮਿੱਥੇ ਨਿਸ਼ਾਨੇ ਵੱਲ ਗ਼ੌਰ ਨਾਲ ਦ੍ਰਿਸ਼ਟੀ ਕਰਕੇ ਤੱਕਣਗੇ, ਉਨ੍ਹਾਂ ਦੀ ਇਸ ਇਕ ਦ੍ਰਿਸ਼ਟੀ ਦੇ ਪੈਣ ਨਾਲ ਹੀ ਸਾਡੀ ਕਲਿਆਣ ਹੋ ਜਾਵੇਗੀ, ਇਹ ਦ੍ਰਿਸ਼ਟੀ ਤਾਂ ਐਸੀ ਹੈ ਜਿਸਦੇ ਪੈਣ ਕਰਕੇ ਭਾਈ ਦਇਆ ਸਿੰਘ ਵਰਗਿਆਂ ਨੇ ਸੀਸ ਭੇਟ ਕਰਕੇ ਗੁਰੂ ਦੇ ਪਿਆਰੇ ਹੋਣ ਦਾ ਮਾਣ ਪ੍ਰਾਪਤ ਕੀਤਾ। ਇਸ ਲਈ ਅਸੀਂ ਮਰਨ ਲਈ ਨਹੀਂ, ਮੁਕਤ ਹੋਣ ਲਈ ਆਏ ਹਾਂ। ਗੁਰੂ ਜੀ ਦੀ ਦ੍ਰਿਸ਼ਟੀ ਦੇ ਲੋਭੀ ਹੋ ਕੇ ਖੜੇ ਹਾਂ, ਭਾਈ ਡੱਲੇ ਸਮੇਤ ਸਾਰੇ ਸਿੰਘ ਹੈਰਾਨ ਸਨ ਕਿ ਇਹ ਕੀ ਹੋਣ ਲੱਗਾ ਹੈ ਤਾਂ ਸਤਿਗੁਰੂ ਜੀ ਨੇ ਐਸਾ ਚੋਜ ਕੀਤਾ ਕਿ ਬੰਦੂਕ ਉਨ੍ਹਾਂ ਦੋਹਾਂ ਦੇ ਵੱਲ ਕਰਕੇ ਬੰਦੂਕ ਦੀ ਗੋਲੀ ਉਨ੍ਹਾਂ ਦੋਹਾਂ ਦੇ ਸਿਰ ਉੱਪਰ ਦੀ ਕੱਢ ਦਿੱਤੀ ਅਤੇ ਉਨ੍ਹਾਂ ਦੋਹਾਂ ਨੂੰ ਸਤਿਗੁਰਾਂ ਨੇ ਘੁੱਟ ਕੇ ਛਾਤੀ ਨਾਲ ਲਾਇਆ ਅਤੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਦੋਵੇਂ ਹੀ ਜੀਵਨ ਮੁਕਤ ਹੋ ਗਏ ਹੋ ਅਤੇ ਜ਼ਿੰਦਾ ਸ਼ਹੀਦ ਹੋ। ਫੇਰ ਗੁਰੂ ਜੀ ਭਾਈ ਡੱਲੇ ਨੂੰ ਕਹਿਣ ਲੱਗੇ ਕਿ ਆਨੰਦਪੁਰ ਸਾਹਿਬ ਦੀ ਜੰਗ ਵਿਚ ਇਹੋ ਜਿਹੇ ਕੁਰਬਾਨੀ ਵਾਲੇ ਸਿੱਖ ਸਨ, ਜਿਨ੍ਹਾਂ ਨਾਲ ਮੈਂ ਅੱਠ ਮਹੀਨੇ ਤੁਰਕਾਂ ਦੀਆਂ ਫ਼ੌਜਾਂ ਨਾਲ ਲੜ ਕੇ ਉਨ੍ਹਾਂ ਦੀ ਨੀਂਦ ਹਰਾਮ ਕਰ ਦਿੱਤੀ ਸੀ। ਪੁਰਾਤਨ ਗ੍ਰੰਥਾਂ ਵਿਚ ਲਿਖਿਆ ਹੈ ਕਿ ਕ੍ਰਿਸ਼ਨ ਭਗਵਾਨ ਦੀ ਬੰਸੁਰੀ ਸੁਣ ਕੇ ਜੀਵ ਇਤਨੇ ਮੋਹਿਤ ਹੋ ਜਾਂਦੇ ਸਨ ਤੇ ਗਾਂਵਾਂ ਘਾਹ ਚਰਨਾ ਛੱਡ ਕੇ ਬੰਸੁਰੀ ਦੀ ਅਵਾਜ਼ ਸੁਣ ਕੇ ਭਗਵਾਨ ਜੀ ਕੋਲ ਪਹੁੰਚ ਜਾਂਦੀਆਂ ਸਨ। ਇਥੋਂ ਤੱਕ ਕਿ ਗਵਾਲੇ ਤੇ ਗੋਪੀਆਂ ਭੀ ਪਹੁੰਚ ਜਾਂਦੀਆਂ ਸਨ। ਵੇਖੋ ਇਥੇ ਇਕ ਅੰਤਰਾ ਹੈ ਕਿ ਉਨ੍ਹਾਂ ਦੇ ਕੰਨਾਂ ਵਿੱਚ ਤਾਂ ਮਨ ਨੂੰ ਮੋਹਿਤ ਕਰਨ ਵਾਲਾ ਇਕ ਸ਼ਬਦ ਪੈਂਦਾ ਸੀ, ਇਸ ਕਰਕੇ ਗਊਆਂ, ਗੁਆਲੇ, ਗੋਪੀਆਂ ਦੌੜ ਕੇ ਆਉਂਦੀਆਂ ਸਨ, ਇਧਰ ਕਲਗੀਧਰ ਪਾਤਸ਼ਾਹ ਜੀ ਦੀ ਮਹਾਨਤਾ ਦੇਖੋ, ਕੁਰਬਾਨ ਹੋਣ ਵਾਸਤੇ ਸਿੱਖ ਕਿਵੇਂ ਦੌੜ ਕੇ ਆਉਂਦੇ ਹਨ। ਇਸ ਨੂੰ ਇਵੇਂ ਹੀ ਕਿਹਾ ਜਾ ਸਕਦਾ ਹੈ ਜਿਵੇਂ ਸਮ੍ਹਾਂ ਬਲੀ ਤੋਂ ਪਰਵਾਨੇ ਦੌੜ ਕੇ ਆਉਂਦੇ ਹਨ, ਇਧਰ ਸਿੱਖ ਰੂਪ ਪਰਵਾਨੇ ਦੌੜ ਕੇ ਆਉਂਦੇ ਹਨ।

ਸੋ ਇਸ ਪ੍ਰਕਾਰ ਜਿਵੇਂ ਗੁਰੂ ਜੀ ਦੇ ਸ਼ਬਦ ਦੀ ਚੋਟ ਨਾਲ ਸਿੱਖ ਕੁਰਬਾਨੀ ਦੇਣ ਆਏ ਤੇ ਪਰਵਾਨ ਹੋਏ। ਇਸ ਲਈ ਉਪਰੋਕਤ ਤੁਕ ਦੇ ਸਿਧਾਂਤ ਨਾਲ ਮਿਲਦੀ ਸਾਖੀ ਲਾਈ ਹੈ।

## ਜਿਸ ਨੋ ਲਾਏ, ਤਿਸੁ ਲਗੈ; ਲਗੀ ਤਾ ਪਰਵਾਣੁ ॥

ਜਿਸ ਨੋ = ਨੂੰ ਪਰਮੇਸ਼ਰ ਆਪ ਕਿਰਪਾ ਕਰਕੇ ਗੁਰ ਸਿਖਿਆ, ਪ੍ਰੇਮ ਰੂਪੀ ਚੋਟ ਲਾਏ = ਲਾਉਂਦਾ ਹੈ, ਤਿਸੁ = ਉਸ ਦੇ ਅੰਦਰ ਹੀ ਲਗੈ = ਲੱਗਦੀ ਹੈ, ਤੇ ਲੱਗੀ ਹੋਈ ਪ੍ਰੇਮ ਰੂਪੀ ਚੋਟ ਤਾ = ਤਦ ਪਰਵਾਣੁ = ਪ੍ਰਮਾਣਿਤ ਹੁੰਦੀ ਹੈ ਜਦ ਜੀਵ ਜੀਵਤ-ਭਾਵ ਤੋਂ ਮਰ ਕੇ ਬ੍ਰਹਮ ਸਰੂਪ ਵਿਚ ਲੀਨਤਾ ਪਾ ਲਵੇ।

## ਪਿਰਮ ਪੈਕਾਮੁ ਨ ਨਿਕਲੈ; ਲਾਇਆ ਤਿਨਿ ਸੁਜਾਣਿ ॥੧੩॥

ਉਨ੍ਹਾਂ ਦੇ ਹਿਰਦੇ ਵਿੱਚੋਂ ਪਿਰਮ = ਪਿਆਰੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗੁਰ ਉਪਦੇਸ਼, ਪ੍ਰੇਮ ਰੂਪੀ ਪੈਕਾਮੁ = ਤੀਰ ਨ = ਨਹੀਂ ਨਿਕਲੈ = ਨਿਕਲਦਾ, ਜਿਨ੍ਹਾਂ ਦੇ ਹਿਰਦੇ ਵਿਚ ਆਪ ਤਿਨਿ = ਉਸ ਸੁਜਾਣ = ਅੰਤਰਜਾਮੀ ਪਰਮੇਸ਼ਰ ਨੇ ਲਾਇਆ = ਲਾਉਣਾ ਕੀਤਾ ਹੈ ॥੧੩॥

## ਭਾਂਡਾ ਧੋਵੈ ਕਉਣੁ; ਜਿ ਕਚਾ ਸਾਜਿਆ ॥

ਇਹ ਸਰੀਰ ਰੂਪੀ ਭਾਂਡਾ = ਬਰਤਨ ਕਉਣੁ = ਕਿਹੜਾ ਧੋਵੈ = ਧੋ ਸਕਦਾ ਹੈ ਭਾਵ ਸ਼ੁੱਧ ਕਰ ਸਕਦਾ ਹੈ ਜਿ = ਜਿਹੜਾ ਪਹਿਲਾਂ ਹੀ ਕਚਾ ਸਾਜਿਆ = ਬਣਾਇਆ ਹੋਇਆ ਹੈ ਭਾਵ ਇਹ ਸਰੀਰ ਰੂਪੀ ਭਾਂਡਾ ਅਪਵਿੱਤ੍ਰ ਬਣਾਇਆ ਹੋਇਆ ਹੈ ਕਿਉਂਕਿ ਇਸ ਵਿਚ ਨੌਂ ਗੋਲਕਾਂ ਵਗਦੀਆਂ ਰਹਿੰਦੀਆਂ ਹਨ। ਜੈਸਾ ਕਿ :

**ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥** *(ਅੰਗ ੨੫੨)*

## ਧਾਤੂ ਪੰਜਿ ਰਲਾਇ; ਕੂੜਾ ਪਾਜਿਆ ॥

ਪੰਜ ਧਾਤੂ = ਤੱਤਾਂ ਨੂੰ ਰਲਾਇ = ਰਲਾ ਕੇ ਭਾਵ ਪੱਚੀ ਪ੍ਰਕਿਰਤੀਆਂ ਕਰਕੇ **ਵਾ:** ਕਾਮ, ਕ੍ਰੋਧ ਆਦਿ ਪੰਜੇ ਤੱਤਾਂ ਦੀਆਂ ਧਾਤੂ = ਅੰਸ਼ਾਂ ਰਲਾ ਕੇ ਇਹ ਕੂੜਾ = ਮਿਥਿਆ ਹੀ ਸਰੀਰ ਪਾਜਿਆ = ਬਣਾਇਆ ਹੈ **ਵਾ:** ਉੱਪਰ ਝੂਠਾ ਹੀ ਚਮੜੀ ਦਾ ਪਾਜ ਲਾਇਆ ਹੋਇਆ ਹੈ **ਵਾ:** ਤੱਤਾਂ ਰੂਪੀ ਪੰਜ ਧਾਤੂ ਰਲਾ ਕੇ ਸਾਜਿਆ ਹੈ ਜਿਸ ਦਾ ਕੂੜਾ ਹੀ ਪਾਜਿਆ = ਪਾਜ, ਦਿਖਾਵਾ ਹੈ **ਵਾ:** ਇਹ ਕੂੜਾ = ਝੂਠ ਆਦਿਕਾਂ ਦਾ ਪਾਜਿਆ = ਗ਼ੁਲਾਮ ਹੋਇਆ ਫਿਰਦਾ ਹੈ।

## ਭਾਂਡਾ, ਆਣਗੁ ਰਾਸਿ; ਜਾਂ ਤਿਸੁ ਭਾਵਸੀ ॥

ਜਾਂ = ਜਦ ਤਿਸੁ = ਉਸ ਪਰਮੇਸ਼ਰ ਨੂੰ ਭਾਵਸੀ = ਭਾਉਂਦਾ ਹੈ, ਤਦ ਹੀ ਸਰੀਰ ਰੂਪੀ ਭਾਂਡਾ ਰਾਸਿ = ਸਚਿਆਈ ਵਿਚ ਆਣਗੁ = ਲਿਆਉਂਦਾ ਹੈ **ਵਾ:** ਜਿਨ੍ਹਾਂ ਦੀ ਹੰਗਤਾ ਤੋਂ ਰਹਿਤ ਕਰਨੀ ਉਸ ਪਰਮੇਸ਼ਰ ਨੂੰ ਭਾਅ ਜਾਵੇਗੀ, ਉਨ੍ਹਾਂ ਦਾ ਸਰੀਰ, ਅੰਤਹਕਰਣ ਰੂਪੀ ਭਾਂਡਾ ਸਚਿਆਈ ਵਿਚ ਆ ਜਾਵੇਗਾ, ਭਾਵ ਸਫਲਾ ਹੋ ਜਾਵੇਗਾ।

**ਵਾ:** ਉਸ ਦਾ ਸਰੀਰ, ਅੰਤਹਕਰਣ ਰੂਪੀ ਭਾਂਡਾ ਸੱਚਿਆਈ ਵਿਚ ਆਣਗੁ = ਆ ਸਕਦਾ ਹੈ, ਜਾਂ = ਜਿਸ ਦੇ ਹਿਰਦੇ ਵਿਚ ਉਸ ਪਰਮੇਸ਼ਰ ਪ੍ਰਤੀ ਭਾਵਨਾ ਹੈ।

## ਪਰਮ ਜੋਤਿ ਜਾਗਾਇ; ਵਾਜਾ ਵਾਵਸੀ ॥੧੪॥

ਜੋ ਸਤਿਨਾਮ ਰੂਪੀ ਵਾਜਾ ਵਾਵਸੀ = ਵਜਾਉਂਦਾ ਹੈ, ਉਸ ਦੇ ਹਿਰਦੇ ਵਿਚ ਪਰਮ = ਵੱਡੀ ਜੋਤੀ ਵਾਲਾ ਪਰਮੇਸ਼ਰ ਜਾਗਾਇ = ਜਾਗ ਆਉਂਦਾ ਹੈ, ਭਾਵ ਪ੍ਰਗਟ ਹੋ ਆਉਂਦਾ ਹੈ।

**ਵਾ:** ਜਿਸ ਦੀ ਆਤਮ ਵਿਸ਼ੈਣੀ ਬੁੱਧੀ ਕਰਕੇ ਪਰਮੇਸ਼ਰ ਸਰੂਪ ਦੇ ਗਿਆਨ ਵਾਲੀ ਪਰਮ = ਵੱਡੀ ਬ੍ਰਹਮ ਗਿਆਨ ਰੂਪੀ ਜੋਤ ਜਗਾ ਦੇਵੇਗਾ, ਉਹੋ ਹੀ ਹਿਰਦੇ ਵਿਚ ਸਤਿਨਾਮ ਰੂਪੀ ਵਾਜਾ ਵਜਾਵੇਗਾ **ਵਾ:** ਪਰਮੇਸ਼ਰ ਉਸ ਦਾ ਜੱਸ ਰੂਪ ਵਾਜਾ ਸਾਰੀ ਦੁਨੀਆਂ ਵਿਚ ਵਜਾ ਦੇਵੇਗਾ **ਵਾ:** ਜੋ ਗੁਰਮੁਖ ਜਨ ਆਪ ਪਰਮੇਸ਼ਰ ਦਾ ਜੱਸ ਉਚਾਰਨ ਕਰਨ ਰੂਪ ਵਾਜਾ ਵਜਾਉਂਦਾ ਹੈ ਤੇ ਉਹ ਹੋਰਨਾਂ ਅਧਿਕਾਰੀਆਂ ਦੇ ਹਿਰਦੇ ਵਿਚ ਪ੍ਰਭੂ ਜੱਸ ਰੂਪੀ ਵਾਜਾ ਵਜਾ ਦੇਵੇਗਾ ॥੧੪॥

## ਮਨਹੁ ਜਿ ਅੰਧੇ ਘੂਪ; ਕਹਿਆ ਬਿਰਦੁ ਨ ਜਾਣਨੀ ॥

ਜਿ = ਜਿਨ੍ਹਾਂ ਦੇ ਮਨਹੁ = ਮਨ ਵਿਚ ਅਗਿਆਨ ਦਾ ਘੂਪ = ਗਾੜ੍ਹਾ ਅੰਧੇ = ਹਨੇਰਾ ਹੈ, ਉਹ ਵੇਦਾਂ ਸ਼ਾਸਤ੍ਰਾਂ, ਮਹਾਤਮਾ, ਗੁਰਾਂ ਦਾ ਕਹਿਆ = ਆਖਿਆ ਹੋਇਆ ਪ੍ਰਭੂ ਪ੍ਰਾਪਤੀ ਵਾਲਾ ਬਿਰਦੁ = ਬਚਨ ਨ = ਨਹੀਂ ਜਾਣਨੀ = ਜਾਣਦੇ **ਵਾ:** ਮਹਾਤਮਾ ਦਾ ਆਖਿਆ ਹੋਇਆ ਬਿਰਦੁ = ਧਰਮ ਨਹੀਂ ਜਾਣਦੇ।

## ਮਨਿ ਅੰਧੈ ਊਂਧੈ ਕਵਲ; ਦਿਸਨਿ ਖਰੇ ਕਰੂਪ ॥

ਜੋ ਮਨਿ = ਚਿੱਤ ਕਰਕੇ ਅੰਧੈ = ਅਗਿਆਨੀ ਹਨ **ਵਾ:** ਜੋ ਅਗਿਆਨ ਦੇ ਸਹਿਤ ਹੋਣ ਕਰਕੇ ਅੰਧੈ = ਅੰਨ੍ਹੇ ਹਨ, ਉਨ੍ਹਾਂ ਦਾ ਰਿਦੇ ਰੂਪੀ ਕਵਲ = ਕਮਲ ਪਰਮੇਸ਼ਰ ਤੋਂ ਬੇਮੁਖ ਹੋਣ ਰੂਪ ਊਂਧੈ = ਉਲਟਾ ਹੈ, ਉਹ ਉੱਪਰੋਂ ਤਾਂ ਭਾਵੇਂ ਖਰੇ = ਚੰਗੇ ਦਿਸਨਿ = ਦਿੱਸਦੇ ਹਨ ਪਰੰਤੂ ਕਰੂਪ = ਦਿਲ ਦੀ ਬੇ-ਸਫ਼ਾਈ ਵਾਲੇ ਹਨ **ਵਾ:** ਉਹ ਖਰੇ ਹੀ ਦਿਲ ਦੀ ਕਰੂਪ = ਸਫ਼ਾਈ ਰੂਪ ਤੋਂ ਹੀਣੇ ਦਿੱਸਦੇ ਹਨ ਭਾਵ ਦਿਲ ਦੀ ਸਫ਼ਾਈ ਤੋਂ ਰਹਿਤ ਤੇ ਔਗੁਣਾਂ ਦੇ ਸਮੇਤ ਦਿੱਸਦੇ ਹਨ।

ਇਸ ਤੁਕ ਵਿਚ ਜੋ ਊਂਧੈ ਕਮਲ ਦਾ ਪਦ ਆਇਆ ਹੈ, ਇਸ ਦੀ ਕੁਝ ਵਿਆਖਿਆ ਯੋਗ ਮਤ ਅਨੁਸਾਰ ਇਉਂ ਮੰਨੀ ਜਾਂਦੀ ਹੈ ਕਿ ਮਨੁੱਖ ਦੇ ਖੱਬੇ ਪਾਸੇ ਛਾਤੀ ਦੇ ਹੇਠਾਂ ਜਿਸਨੂੰ ਹਿਰਦਾ ਕਮਲ ਕਿਹਾ ਜਾਂਦਾ ਹੈ, ਇਹ ਮਾਸ ਦੀ ਬੋਟੀ ਦਾ ਮੂੰਹ ਹੇਠਾਂ ਨੂੰ ਝੁਕਿਆ ਹੋਇਆ ਹੈ, ਜਿਸ ਦੀ ਬਣਤਰ ਕਮਲ ਫੁੱਲ ਵਰਗੀ ਹੈ ਹੇਠਾਂ ਨੂੰ ਝੁਕਣ ਕਰਕੇ ਜੋ ਦਸਮ ਦੁਆਰ ਤੋਂ ਰਸ ਧਾਤੂ ਦੀ ਬੂੰਦ ਜਠਰਾ ਅਗਨੀ ਵਿਚ ਪੈ ਕੇ ਇਸ ਤਰ੍ਹਾਂ ਭਸਮ ਹੋ ਜਾਂਦੀ ਹੈ, ਜਿਵੇਂ ਗਰਮ ਤਵੇ ਉੱਪਰ ਪਾਣੀ ਦੀ ਬੂੰਦ ਪੈ ਕੇ ਭਸਮ ਹੋ ਜਾਂਦੀ ਹੈ, ਇਉਂ ਇਹ ਰਸ ਦੀ ਬੂੰਦ ਭਸਮ ਹੋਈ ਜਾਂਦੀ ਹੈ। ਜੈਸਾ ਕਿ :

**ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥** *(ਅੰਗ ੧੩੭੪)*

ਏਸੇ ਹਿਰਦੇ ਕਮਲ ਨੂੰ ਸਿੱਧਾ ਕਰਨ ਵਾਸਤੇ ਜੋਗੀ ਜਨ ਪ੍ਰਾਣਾਯਾਮ ਕਰਦੇ ਹਨ, ਜਿਵੇਂ ਸੁੰਗੜੀ ਹੋਈ ਰਬੜ ਵਿਚ ਹਵਾ ਭਰ ਦੇਈਏ ਤਾਂ ਉਹ ਸਿੱਧੀ ਹੋ ਜਾਂਦੀ ਹੈ, ਏਸੇ ਤਰ੍ਹਾਂ ਪ੍ਰਾਣਾਯਾਮ ਦੁਆਰਾ ਜੋਗੀ ਜਨ ਇੜਾ ਭਾਵ ਚੰਦਰਮਾ ਦੀ ਖੱਬੀ ਸੁਰ ਇੜਾ ਤੇ ਸੂਰਜ ਦੀ ਸੱਜੀ ਸੁਰ ਪਿੰਗਲਾ ਦੇ ਵਿਚ ਪ੍ਰਾਣ ਅਪਾਨ ਵਾਯੂ ਦੁਆਰਾ ਹਿਰਦੇ ਕਮਲ ਨੂੰ ਸਿੱਧਾ ਕਰ ਲੈਂਦੇ ਹਨ ਤੇ ਫੇਰ ਦਸਮ ਦੁਆਰ ਦੀ ਅੰਮ੍ਰਿਤ ਬੂੰਦ ਹਿਰਦੇ ਕਮਲ ਵਿਚ ਪੈ ਕੇ ਸਰੀਰ ਲਈ ਇਤਨੀ ਲਾਭਦਾਇਕ ਹੈ ਕਿ ਵਾਇ ਪਿਤ, ਕਫ਼ ਤੇ ਰੁਦਰ ਵਿਗਾੜ ਆਦਿ ਕੋਈ ਵੀ ਵਿਗੜਦੀ ਨਹੀਂ ਹੈ ਬਲਕਿ ਵਿਗੜੀ ਹੋਈ ਠੀਕ ਹੋ ਜਾਂਦੀ ਹੈ, ਯੋਗੀ ਇਸ ਸਾਧਨ ਦੁਆਰਾ ਲੰਮੀ ਉਮਰ ਵਾਲੇ ਹੋ ਜਾਂਦੇ ਹਨ। ਇਹ ਜੋਗੀਆਂ ਦੀ ਮਤ ਅਨੁਸਾਰ ਜਾਨਣਾ ਪਰ ਗੁਰਮਤ ਦੇ ਵਿਚ ਸਹਜ ਜੋਗ ਇਉਂ ਮੰਨਿਆ ਹੈ। ਜੋ ਪਰਮੇਸ਼ਰ ਤੋਂ ਬੇਮੁਖ ਹੋਣਾ ਹੈ, ਇਹ ਮਾਨੋ ਹਿਰਦਾ ਕਮਲ ਮੂਧਾ ਹੋਇਆ ਪਿਆ ਹੈ, ਜਿਸ ਕਰਕੇ ਚਿਦਾਕਾਸ਼ ਵਿਚ ਵਿਚਰਨ ਵਾਲੇ ਗੁਰੂ ਸਾਹਿਬਾਨਾਂ ਦੀ ਉਪਦੇਸ਼ ਰੂਪ ਬੂੰਦ ਆਲਸ ਰੂਪ ਅਗਨੀ ਵਿਚ ਪੈ ਕੇ ਲਾਭਹੀਨ ਹੋ ਜਾਂਦੀ ਹੈ। ਜੈਸਾ ਕਿ :

**ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥** *(ਅੰਗ ੫੦੩)*

ਜੋ ਗੁਰਮੁਖਾਂ ਦੀ ਸੰਗਤ ਦੁਆਰਾ ਵਾਰ-ਵਾਰ ਗੁਰੂ ਉਪਦੇਸ਼ ਦਾ ਅਭਿਆਸ ਕਰਕੇ ਹਿਰਦੇ ਕਮਲ ਸਨਮੁਖ ਹੋਣ ਰੂਪ ਸਿੱਧਾ ਕਰ ਲਿਆ ਜਾਂਦਾ ਹੈ, ਭਾਵ ਜੀਵ ਆਪਣੀ ਮਨਮਤ ਛੱਡ ਕੇ ਗੁਰੂ ਦੀ ਮਤ ਨੂੰ ਧਾਰਨ ਕਰ ਲੈਂਦੇ ਹਨ ਫੇਰ ਗੁਰੂ ਦੇ ਉਪਦੇਸ਼ ਰੂਪੀ ਬੂੰਦ ਸ਼ੁੱਧ ਹਿਰਦੇ ਰੂਪੀ ਕਮਲ ਵਿਚ ਪੈ ਕੇ ਇਤਨੀ ਲਾਭਦਾਇਕ ਹੋ ਜਾਂਦੀ ਹੈ, ਕਿ ਵਾਸ਼ਨਾ ਰੂਪੀ ਵਾਦੀ, ਕ੍ਰੋਧ ਰੂਪੀ ਪਿਤ, ਕਾਮ ਰੂਪੀ ਕਫ਼, ਸਮੁੱਚੇ ਵਿਕਾਰਾਂ ਰੂਪੀ ਰੁਦਰ ਵਿਗਾੜ ਨਹੀਂ ਹੁੰਦਾ, ਭਾਵ ਵਿਕਾਰਾਂ ਤੋਂ ਰਹਿਤ ਜੀਵਨ ਹੋ ਜਾਂਦਾ ਹੈ। ਅਤੇ ਪਰਮਾਰਥੀ ਜੀਵਨ ਵਿਚ

ਉਨ੍ਹਾਂ ਦੀ ਉਮਰ ਬਹੁਤ ਲੰਮੀ ਹੋ ਜਾਂਦੀ ਹੈ, ਭਾਵ ਉਨ੍ਹਾਂ ਦੇ ਸਰੀਰ ਤਿਆਗਣ ਤੋਂ ਬਾਅਦ ਵੀ ਦੁਨੀਆਂ ਉਨ੍ਹਾਂ ਨੂੰ ਯਾਦ ਕਰਦੀ ਰਹਿੰਦੀ ਹੈ। ਜੈਸਾ ਕਿ :

**ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥** *(ਅੰਗ ੧੩੬)*

ਇਹ ਗੁਰਸਿੱਖ ਜੋਗੀਆਂ ਦੇ ਗੁਰ ਉਪਦੇਸ਼ ਦੁਆਰਾ ਹਿਰਦੇ ਕਮਲ ਸਿੱਧਾ ਕਰਨ ਦੀ ਗੱਲ ਹੈ ਪਰ ਜੋ ਮਨਮੁਖ ਹਨ, ਉਨ੍ਹਾਂ ਦਾ ਨਾਸਤਿਕ ਪੁਣੇ ਦਾ ਹਿਰਦਾ ਸਦਾ ਹੀ ਪਰਮਾਤਮਾ ਤੋਂ ਬੇਮੁਖ ਹੋਣ ਰੂਪ ਮੂਧਾ ਹੀ ਰਹਿੰਦਾ ਹੈ।

## ਇਕਿ ਕਹਿ ਜਾਣਨਿ ਕਹਿਆ ਬੁਝਨਿ; ਤੇ ਨਰ ਸੁਘੜ ਸਰੂਪ ॥

ਇਕ ਜਿਹੜੇ ਵਾਕ ਕਹਿ = ਕਹਿਣਾ ਜਾਣਨਿ = ਜਾਣਦੇ ਹਨ ਤੇ ਕਹਿਆ = ਆਖਿਆ ਹੋਇਆ ਬੁਝਨਿ = ਬੁੱਝ, ਸਮਝ ਲੈਂਦੇ ਹਨ **ਵਾ:** ਇਕ ਜਿਹੜੇ ਪਰਮਾਰਥ ਦੀ ਵਿਆਖਿਆ ਨੂੰ ਕਹਿਣਾ ਜਾਣਦੇ ਹਨ ਤੇ ਇਕ ਜਿਹੜੇ ਉੱਤਮ ਅਧਿਕਾਰੀ ਜਗਿਆਸੂ ਮਹਾਪੁਰਖਾਂ ਦੇ ਆਖੇ ਹੋਏ ਬਚਨਾਂ ਨੂੰ ਬੁੱਝ ਲੈਂਦੇ ਹਨ ਤੇ = ਉਹ ਨਰ = ਪੁਰਖ ਸੁਘੜ = ਸ੍ਰੇਸ਼ਟ ਸ਼ੁਭ ਗੁਣਾਂ ਦੀ ਘਾੜਤ ਘੜਨ ਕਰਕੇ ਸੱਚ ਸਰੂਪ ਦੀ ਪ੍ਰਾਪਤੀ ਵਾਲੇ ਹੋ ਜਾਂਦੇ ਹਨ **ਵਾ:** ਉਹ ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਸੁੰਦਰ ਸਰੂਪ ਵਾਲੇ ਹਨ।

## ਇਕਨਾ ਨਾਦੁ ਨ ਬੇਦੁ, ਨ ਗੀਅ ਰਸੁ; ਰਸੁ ਕਸੁ ਨ ਜਾਣੰਤਿ ॥

ਇਕਨਾਂ ਨੂੰ ਗੁਰਾਂ ਦੇ ਨਾਦੁ = ਸ਼ਬਦ ਦੀ ਵੀ ਗਿਆਤ ਨਹੀਂ ਹੈ **ਵਾ:** ਇਕਨਾਂ ਨੂੰ ਵੇਦ ਦੇ ਪਾਠ ਪੜ੍ਹਨ ਦੀ ਵੀ ਗਿਆਤ ਨਹੀਂ ਹੈ **ਵਾ:** ਇਕਨਾਂ ਮਨਮੁਖਾਂ ਨੂੰ ਨਾ ਹੀ ਨਾਦੁ = ਬ੍ਰਹਮ ਦੀ ਪ੍ਰਾਪਤੀ ਦਾ ਰਸੁ = ਅਨੰਦ ਹੈ, ਨਾ ਹੀ ਵੇਦ ਦੀ ਕੁਝ ਗੀਅ = ਗਿਆਤ ਹੈ ਅਤੇ ਨਾ ਹੀ ਦੁਨੀਆਂ ਦੇ ਰਸਾਂ-ਕਸਾਂ ਨੂੰ ਜਾਣੰਤਿ = ਜਾਣਦੇ ਹਨ।

## ਇਕਨਾ ਸਿਧਿ ਨ ਬੁਧਿ, ਨ ਅਕਲਿ ਸਰ; ਅਖਰ ਕਾ ਭੇਉ ਨ ਲਹੰਤਿ ॥

ਇਕਨਾਂ ਦੇ ਕੋਲ ਕੋਈ ਰਿੱਧੀ ਸਿੱਧੀ ਵੀ ਨਹੀਂ ਹੈ, ਵਿਵਹਾਰਕ ਤੇ ਪ੍ਰਮਾਰਥ ਵਾਲੀ ਬੁਧਿ = ਬੁੱਧੀ ਵੀ ਨਹੀਂ ਹੈ ਅਤੇ ਨਾ ਹੀ ਰਾਜਨੀਤੀ ਦੇ ਵਿਚ ਅਕਲ ਦੇ ਸਰ = ਸਰੋਵਰ ਹਨ ਭਾਵ ਨਾ ਹੀ ਰਾਜਨੀਤੀ ਵਿਚ ਮਾਹਰ ਹਨ ਅਤੇ ਨਾ ਹੀ ਅਖਰ ਕਾ = ਦਾ ਭੇਉ = ਭੇਤ ਲਹੰਤਿ = ਲੈਂਦੇ, ਜਾਣਦੇ ਹਨ ਭਾਵ ਇਕ ਵੀ ਅੱਖਰ ਦੀ ਜਾਣਕਾਰੀ ਰੂਪ ਭੇਤ ਨਹੀਂ ਜਾਣਦੇ।

### ਦੂਸਰਾ ਅਰਥ

**ਇਕਨਾ ਨਾਦੁ ਨ ਬੇਦੁ, ਨ ਗੀਅ ਰਸੁ; ਰਸੁ ਕਸੁ ਨ ਜਾਣੰਤਿ ॥**

ਇਕਨਾਂ ਨੂੰ ਨਾਦੁ = ਵਿਆਕਰਣ ਦਾ ਵੀ ਗਿਆਨ ਨਹੀਂ ਹੈ **ਵਾ:** ਇਕਨਾਂ ਨੂੰ ਨਾਦ = ਬ੍ਰਹਮ ਦਾ ਗੀਅ = ਗਿਆਨ ਵੀ ਨਹੀਂ ਹੈ ਅਤੇ ਨਾ ਹੀ ਬੇਦ ਪੜ੍ਹਨ ਵਿਚ ਰਸ ਆਉਂਦਾ ਹੈ **ਵਾ:** ਨਾ ਹੀ ਗੀਅ = ਗੀਤਾ ਆਦਿ ਦਾ ਸਿਧਾਂਤ ਜਾਨਣ ਦਾ ਰਸ ਹੈ, ਨਾ ਹੀ ਪਰਮੇਸ਼ਰ ਨਾਲ ਪ੍ਰੇਮ ਕਰਨਾ ਜਾਣਦੇ ਹਨ ਅਤੇ ਨਾ ਹੀ ਚਿੱਤ ਨੂੰ ਕਸੁ = ਖਿੱਚ ਕੇ ਪ੍ਰਭੂ-ਭਗਤੀ ਵਿਚ ਜੋੜਨਾ ਜਾਣਦੇ ਹਨ।

**ਇਕਨਾ ਸਿਧਿ ਨ ਬੁਧਿ, ਨ ਅਕਲਿ ਸਰ; ਅਖਰ ਕਾ ਭੇਉ ਨ ਲਹੰਤਿ ॥**

ਇਕਨਾਂ ਦੇ ਕੋਲ ਸਿਧਿ = ਸਿੱਧੀ ਵੀ ਨਹੀਂ ਹੈ **ਵਾ:** ਸਲੋਕ, ਸਮੀਪ, ਸਯੁਜ ਆਦਿ ਸਿਧਿ = ਮੁਕਤੀ

ਵੀ ਨਹੀਂ ਹੈ, ਆਤਮ ਵਿਸ਼ੈਣੀ ਬੁਧਿ = ਬੁੱਧੀ ਵੀ ਨਹੀਂ ਹੈ, ਸ਼ਾਸਤਰ ਗਿਆਨ ਵਾਲੀ ਅਕਲ ਦੇ ਸਰੋਵਰ ਵੀ ਨਹੀਂ ਹਨ ਅਤੇ ਅਖਰ = ਖਰਨ ਤੋਂ ਰਹਿਤ ਪਰਮੇਸ਼ਰ ਦੀ ਪ੍ਰਾਪਤੀ ਦਾ ਭੇਤ ਵੀ ਨਹੀਂ ਜਾਣਦੇ।

## ਨਾਨਕ ਤੇ ਨਰ ਅਸਲਿ ਖਰ; ਜਿ ਬਿਨੁ ਗੁਣ ਗਰਬੁ ਕਰੰਤ ॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਨਰ = ਪੁਰਖ ਅਸਲਿ = ਵਾਸਤਵ ਵਿਚ ਖਰ = ਖੋਤੇ ਹਨ ਜਿ = ਜਿਹੜੇ ਬਿਨੁ = ਬਗ਼ੈਰ ਗੁਣਾਂ ਤੋਂ ਗਰਬੁ = ਹੰਕਾਰ ਕਰੰਤ = ਕਰਦੇ ਹਨ ॥੧੫॥

ਅਰਥਾਤ ਜਿਵੇਂ ਮੁਲਤਾਨੀ ਖੋਤੇ ਘੋੜਿਆਂ ਵਰਗੇ ਹੁੰਦੇ ਹਨ, ਜਿਨ੍ਹਾਂ ਦੇ ਕੰਢਿਆਲੇ ਪਾਏ ਜਾਂਦੇ ਹਨ, ਉਹ ਅਸਲੀ ਖੋਤੇ ਹਨ, ਇਕ ਪੰਜਾਬ ਵਿਚ ਛੋਟੇ ਕੱਦ ਵਾਲੇ ਖੋਤੇ ਹੁੰਦੇ ਹਨ, ਜੋ ਨਕਲੀ ਖੋਤੇ ਹੁੰਦੇ ਹਨ, ਇਸੇ ਪ੍ਰਕਾਰ ਜਿਹੜੇ ਬਿਨਾਂ ਗੁਣਾਂ ਤੋਂ ਹੰਕਾਰ ਕਰਦੇ ਹਨ ਉਹ ਮੁਲਤਾਨ ਦੇ ਅਸਲੀ ਖੋਤਿਆਂ ਵਰਗੇ ਹਨ, ਅਤੇ ਜਿਹੜੇ ਗੁਣਾਂ ਦੇ ਸਹਿਤ ਹੋ ਕੇ ਹੰਕਾਰ ਕਰਦੇ ਹਨ ਉਹ ਛੋਟੇ ਖੋਤੇ, ਨਕਲੀ ਖੋਤੇ ਸਮਝ ਲੈਣੇ ਚਾਹੀਦੇ ਹਨ।

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਸ੍ਰੀ ਕਰਤਾਰਪੁਰ ਸਾਹਿਬ ਇਕ ਬ੍ਰਾਹਮਣ ਆਇਆ ਅਤੇ ਆ ਕੇ ਕਹਿਣ ਲੱਗਾ ਕਿ ਸਤਿਗੁਰੂ ਜੀ ਆਪ ਜੀ ਕਿਰਪਾ ਕਰਕੇ ਬ੍ਰਾਹਮਣ ਦੇ ਲੱਖਣ ਦੱਸਣਾ ਕਰੋ, ਤਾਂ ਸਤਿਗੁਰਾਂ ਨੇ ਸਲੋਕ ਉਚਾਰਣਾ ਕੀਤਾ।

## ਸੋ ਬ੍ਰਹਮਣੁ; ਜੋ ਬਿੰਦੈ ਬ੍ਰਹਮੁ ॥

ਹੇ ਭਾਈ ! ਸੋ = ਉਹ ਅਸਲੀ ਬ੍ਰਾਹਮਣ ਹੈ, ਜੋ = ਜਿਹੜਾ ਬ੍ਰਹਮੁ = ਪਰਮੇਸ਼ਰ ਨੂੰ ਬਿੰਦੈ = ਜਾਣ ਲੈਂਦਾ ਹੈ। ਜੈਸਾ ਕਿ :

**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥** *(ਭੈਰਉ ਮ: ੩, ਅੰਗ ੧੧੨੮)*

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥**
*(ਗਉੜੀ ਕਬੀਰ ਜੀ, ਅੰਗ ੩੨੪)*

## ਜਪੁ ਤਪੁ ਸੰਜਮੁ; ਕਮਾਵੈ ਕਰਮੁ ॥

ਜੋ ਬਾਨੀ ਕਰਕੇ ਜਪੁ = ਜਾਪ ਕਰਦਾ ਹੈ, ਸਰੀਰ ਕਰਕੇ ਸੇਵਾ ਰੂਪ ਤਪ ਕਰਦਾ ਹੈ, ਸੰਜਮੁ = ਇੰਦਰੀਆਂ ਦਾ ਦਮਨ ਕਰਕੇ ਰੱਖਦਾ ਹੈ ਅਤੇ ਨਿਸ਼ਕਾਮ ਕਰਮਾਂ ਨੂੰ ਕਮਾਵੈ = ਕਮਾਉਣਾ ਕਰਦਾ ਹੈ।

## ਸੀਲ ਸੰਤੋਖ ਕਾ; ਰਖੈ ਧਰਮੁ ॥

ਜੋ ਸੀਲ = ਨਰਮ ਸੁਭਾਅ ਰੱਖਣ ਵਾਲਾ ਹੋਵੇ, ਸੰਤੋਖ = ਸਬਰ ਕਾ = ਦਾ ਧਾਰਨੀ ਹੋਵੇ ਤੇ ਆਪਣਾ ਧਰਮ ਰਖੈ = ਰੱਖਣ ਵਾਲਾ ਹੋਵੇ **ਵਾ:** ਜੋ ਸੀਲ ਤੇ ਸੰਤੋਖ ਦਾ ਧਰਮ ਰੱਖਣ ਵਾਲਾ ਹੋਵੇ **ਵਾ:** ਸੀਲ, ਸੰਤੋਖ ਤੇ ਧਰਮ ਦਾ ਸੁਭਾਅ ਰੱਖਣ ਵਾਲਾ ਹੋਵੇ।

## ਬੰਧਨ ਤੋੜੈ; ਹੋਵੈ ਮੁਕਤੁ ॥

ਜੋ ਗੁਰਾਂ ਦੁਆਰਾ ਕਰਤਾ ਭੋਗਤਾ, ਹੰਗਤਾ ਮਮਤਾ ਦੇ ਬੰਧਨ = ਜੰਜਾਲਾਂ ਨੂੰ ਤੋੜੈ = ਤੋੜ ਲੈਂਦਾ ਹੈ ਅਤੇ ਮੁਕਤ ਰੂਪ ਹੋਵੈ = ਹੋ ਜਾਂਦਾ ਹੈ।

## ਸੋਈ ਬ੍ਰਹਮਣੁ; ਪੂਜਣ ਜੁਗਤੁ ॥੧੯॥

ਸੋਈ = ਉਹੋ ਬ੍ਰਾਹਮਣ ਹੀ ਪੂਜਣ = ਪੂਜਾ ਕਰਨ ਜੁਗਤੁ = ਯੋਗ ਹੈ **ਵਾ:** ਉਹੋ ਬ੍ਰਾਹਮਣ ਹੀ ਹਰੀ ਦੇ ਪੂਜਣ ਦੀ ਜੁਗਤੁ = ਜੁਗਤੀ ਜਾਣਦਾ ਹੈ ॥੧੯॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ਅਸਲੀ ਖੱਤਰੀ ਕੌਣ ਹੋ ਸਕਦਾ ਹੈ ?*

***ਗੁਰ-ਉੱਤਰ :***

## ਖਤ੍ਰੀ ਸੋ; ਜੁ ਕਰਮਾ ਕਾ ਸੂਰੁ ॥

ਹੇ ਭਾਈ ! ਸੋ = ਉਹ ਅਸਲੀ ਖਤ੍ਰੀ = ਛਤ੍ਰੀ ਹੈ ਜੋ ਅੰਦਰੋਂ ਬਾਹਰੋਂ ਕਮਾਈ ਦਾ ਸੂਰਮਾ ਹੁੰਦਾ ਹੈ **ਵਾ:** ਜੁ = ਜਿਹੜਾ ਕਰਮਾਂ ਕਾ = ਦਾ ਸੂਰੁ = ਸੂਰਬੀਰ ਹੈ ਭਾਵ ਸੂਰਮਤਾਈ ਵਾਲੇ ਕਰਮਾਂ ਨੂੰ ਕਰਨ ਵਾਲਾ ਹੋਵੇ, ਨਿਰਦੋਸ਼ ਲੋਕਾਂ ਦੀ ਰੱਖਿਆ ਕਰਨ ਵਾਸਤੇ ਆਪਣੇ ਪ੍ਰਾਣ ਵਾਰ ਦੇਵੇ।[1]

ਜਿਵੇਂ ਜਦ ਭਾਈ ਤਾਰੂ ਸਿੰਘ ਜੀ ਸੱਤ ਦਿਨਾਂ ਦੇ ਭੁੱਖੇ ਸਿੰਘਾਂ ਨੂੰ ਪ੍ਰਸ਼ਾਦਾ ਛਕਾਉਣ ਲੱਗੇ ਤਾਂ ਭਾਈ ਸਾਹਿਬ ਜੀ ਦਾ ਚਿਹਰਾ ਦੇਖ ਕੇ ਸਿੰਘਾਂ ਨੇ ਪੁੱਛਿਆ ਸੀ ਕਿ ਭਾਈ ਤਾਰੂ ਸਿੰਘ ਜੀ ਕੀ ਗੱਲ ਹੈ ? ਸਾਡੇ ਕਾਰਨ ਪਰਿਵਾਰ 'ਤੇ ਕੋਈ ਮੁਸੀਬਤ ਤਾਂ ਨਹੀਂ ਆ ਗਈ ? ਕਿਉਂਕਿ ਤੁਸੀਂ ਖ਼ਾਲਸੇ ਲਈ ਲੰਗਰ ਦੀ ਸੇਵਾ ਕਰਦੇ ਹੋ, ਤਾਂ ਭਾਈ ਤਾਰੂ ਸਿੰਘ ਜੀ ਨੇ ਕਿਹਾ ਕਿ ਤੁਸੀਂ ਪ੍ਰਸ਼ਾਦਾ ਛਕੋ। ਦਾਸ ਦੇ ਪਰਿਵਾਰ 'ਤੇ ਅਜੇ ਤੱਕ ਇਹੋ ਜਿਹੀ ਬਿਪਤਾ ਨਹੀਂ ਹੈ, ਜੇ ਬਿਪਤਾ ਆ ਵੀ ਗਈ ਤਾਂ ਗੁਰੂ ਜੀ ਦੀ ਕਿਰਪਾ ਸਦਕਾ ਮੈਂ ਭਾਣੇ ਵਿਚ ਰਹਿਣ ਵਾਲਾ ਸਿੱਖ ਹਾਂ, ਜਰ ਲਵਾਂਗਾ। ਉਦਾਸੀ ਦਾ ਕੋਈ ਹੋਰ ਕਾਰਨ ਹੈ ? ਉਸ ਵੇਲੇ ਸਿੰਘਾਂ ਨੇ ਹੱਥਾਂ ਉੱਤੇ ਪਰਸ਼ਾਦੇ ਰੱਖੇ ਹੋਏ ਸਨ। ਕੁਝ ਸਿੰਘ ਪ੍ਰਸ਼ਾਦਾ ਵਰਤਾ ਰਹੇ ਸਨ। ਜੈਕਾਰਾ ਗਜਾ ਕੇ ਸਾਰੇ ਛਕਣ ਲੱਗੇ ਸਨ। ਸਾਰੇ ਸਿੰਘ ਭਾਈ ਤਾਰੂ ਸਿੰਘ ਨੂੰ ਕਹਿਣ ਲੱਗੇ ਕਿ ਤੁਸੀਂ ਓਹਲਾ ਕਿਉਂ ਰੱਖਦੇ ਹੋ ? ਤਾਂ ਭਾਈ ਸਾਹਿਬ ਜੀ ਨੇ ਹੱਥ ਜੋੜ ਕੇ ਖ਼ਾਲਸੇ ਅੱਗੇ ਬੇਨਤੀ ਕੀਤੀ ਕਿ ਅੱਜ ਸਾਡੇ ਦੇਸ਼ ਦੀਆਂ ਬੱਚੀਆਂ ਨੂੰ ਜਰਵਾਣੇ (ਗਿਲਜੇ) ਫੜ ਕੇ ਲਈ ਜਾ ਰਹੇ ਹਨ। ਵੱਡੇ ਵੱਡੇ ਸੂਰਮੇ ਕਹਾਉਣ ਵਾਲੇ ਰਾਜੇ ਰਾਣੇ, ਰਾਜਪੂਤਾਂ ਵਿੱਚੋਂ ਕਿਸੇ ਨੇ ਵੀ ਇਨ੍ਹਾਂ ਦੀ ਰੱਖਿਆ ਨਹੀਂ ਕੀਤੀ। ਉਨ੍ਹਾਂ ਬੀਬੀਆਂ ਦੀ ਕੂਕ ਪੁਕਾਰ ਸੁਣ ਕੇ ਮਨ ਦੁੱਖ ਵਿਚ ਢਲ ਗਿਆ ਹੈ। ਉਸੇ ਵੇਲੇ ਸਿੰਘਾਂ ਦੇ ਜੱਥੇਦਾਰ ਨੇ ਕਿਹਾ ਕਿ ਸਿੰਘੋ ! ਕਿਸੇ ਨੇ ਵੀ ਪ੍ਰਸ਼ਾਦਾ ਨਹੀਂ ਛਕਣਾ। ਸਿੰਘਾਂ ਨੇ ਪ੍ਰਸ਼ਾਦੇ ਵਾਪਸ ਭਾਈ ਤਾਰੂ ਸਿੰਘ ਦੇ ਟੋਕਰੇ ਵਿਚ ਰੱਖ ਦਿੱਤੇ। ਭਾਵੇਂ ਭੁੱਖੇ ਰਹਿ ਕੇ ਜੰਗ ਕਰਨੀ ਬੜੀ ਮੁਸ਼ਕਲ ਸੀ, ਪਰੰਤੂ ਸਿੰਘਾਂ ਨੇ ਭੁੱਖ ਦੀ ਕੋਈ ਪ੍ਰਵਾਹ ਨਹੀਂ ਕੀਤੀ। ਸਿੰਘਾਂ ਨੇ ਕਿਹਾ ਕਿ ਭਾਈ ਤਾਰੂ ਸਿੰਘ ਜੀ, ਅਸੀਂ ਜੇ ਬੀਬੀਆਂ ਨੂੰ ਛੁਡਾ ਕੇ ਵਾਪਸ ਆ ਗਏ ਤਾਂ ਹੀ ਲੰਗਰ ਛਕਾਂਗੇ। ਤੁਸੀਂ ਇਥੇ ਬੈਠ ਕੇ ਸਾਡਾ ਇੰਤਜ਼ਾਰ ਕਰੋ। ਜੇ ਸ਼ਹੀਦੀਆਂ ਪਾ ਗਏ ਤਾਂ ਸਾਡੇ ਵੱਲੋਂ ਲੰਗਰ ਦੀ ਬੇਅਦਬੀ ਦੀ ਗੁਰੂ ਪਾਸੋਂ ਖਿਮਾ ਮੰਗਣੀ। ਅਰਦਾਸਾ ਸੋਧ ਕੇ ਜਾ ਕੇ ਪਹਿਲਾਂ ਗਿਲਜਿਆਂ ਨੂੰ ਮਾਰ ਕੇ ਬੀਬੀਆਂ ਨੂੰ ਛੁਡਾ ਕੇ ਲਿਆਂਦਾ ਤੇ ਫੇਰ ਪ੍ਰਸ਼ਾਦਾ ਛਕਣਾ ਕੀਤਾ ਸੀ। ਇਉਂ ਸੂਰਮਤਾਈ ਵਾਲੇ ਕਰਮਾਂ ਨੂੰ ਕਮਾਉਣ ਵਾਲਾ ਹੀ ਅਸਲੀ ਖੱਤਰੀ ਹੈ।

## ਪੁੰਨ ਦਾਨ ਕਾ; ਕਰੈ ਸਰੀਰੁ ॥

ਪੁੰਨ ਦਾਨ ਕਾ = ਦਾ ਸਰੀਰ ਕਰੈ = ਕਰ ਦੇਵੇ, ਭਾਵ ਸਰੀਰ ਪ੍ਰਜੰਤ ਦਾਨ ਕਰ ਦੇਵੇ **ਵਾ:** ਸਰੀਰ ਦਾ ਹੀ ਪੁੰਨ ਦਾਨ ਕਰ ਦੇਵੇ।

---

੧. **ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥** *(ਅੰਗ ੧੧੦੫)*

ਜਿਸ ਪ੍ਰਕਾਰ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫ਼ਤਿਹ ਸਿੰਘ ਜੀ ਤੇ ਮਾਤਾ ਗੁਜਰ ਕੌਰ ਜੀ ਨੇ ਧਰਮ ਦੀ ਖ਼ਾਤਰ ਆਪਣੇ ਸਰੀਰਾਂ ਨੂੰ ਪੁੰਨ ਦਾਨ ਕਰ ਦਿੱਤਾ ਸੀ।

***ਨੋਟ :*** ਦਾਨ—ਜੋ ਪਦਾਰਥਾਂ ਦਾ ਥੋੜ੍ਹੇ ਮਾਤਰ ਹਮੇਸ਼ਾਂ ਦੇਣਾ ਇਹ ਦਾਨ ਹੈ ਅਤੇ ਪੁਰਬਾਂ ਦੇ ਸਮੇਂ ਵਿਸ਼ੇਸ਼ ਕਰਕੇ ਕੋਈ ਪਦਾਰਥ ਦੇਣਾ ਇਹ ਪੁੰਨ ਹੈ।

**ਸਾਖੀ—ਕਰਨ ਦੀ :** ਉਪਰੋਕਤ ਤੁਕ ਦੇ ਸਿਧਾਂਤ ਦੇ ਨਾਲ ਮਿਲਦੀ ਸਾਖੀ ਦੁਆਪਰ ਦੇ ਇਤਿਹਾਸ ਨਾਲ ਮਿਲਦੀ ਹੈ ਕਿ ਜਦੋਂ ਕੌਰਵਾਂ ਤੇ ਪਾਂਡਵਾਂ ਦਾ ਜੰਗ ਹੁੰਦਾ ਹੈ, ਤਦੋਂ ਵੱਡੇ ਵੱਡੇ ਸੂਰਮੇ ਸਮੇਂ ਸਮੇਂ ਅਨੁਸਾਰ ਮਾਰੇ ਜਾ ਰਹੇ ਸਨ। ਇਨ੍ਹਾਂ ਵਿਚ ਅਰਜਨ ਤੇ ਕਰਨ ਦਾ ਜੰਗ ਬੜਾ ਮਹੱਤਵਪੂਰਨ ਸੀ ਕਿਉਂਕਿ ਦੋਵੇਂ ਹੀ ਵੱਡੇ ਸੂਰਮੇ ਸਨ। ਜਦੋਂ ਕੁਰੁਛੇਤਰ ਦੀ ਧਰਤੀ ਵਿਚ ਕਰਨ ਲੜਦਾ ਹੋਇਆ ਘਾਇਲ ਹੋ ਕੇ ਧਰਤੀ ਉੱਤੇ ਡਿੱਗ ਪਿਆ, ਇਸ ਵਿਚ ਵੀ ਇਕ ਭੇਦ ਸੀ। ਕਰਨ ਨੂੰ ਪਤਾ ਸੀ ਕਿ ਅਰਜਨ ਮੇਰਾ ਛੋਟਾ ਭਰਾ ਹੈ, ਜਦੋਂ ਕਿ ਅਰਜਨ ਨੂੰ ਬਿਲਕੁਲ ਹੀ ਪਤਾ ਨਹੀਂ ਸੀ ਕਿ ਕਰਨ ਮੇਰਾ ਜੇਸ਼ਟ ਭਰਾਤਾ ਹੈ ਇਸ ਲਈ ਅਰਜਨ ਦਾ ਪਲੜਾ ਭਾਰੀ ਰਿਹਾ ਅਤੇ ਜਿੱਤ ਗਿਆ ਅਤੇ ਕਰਨ ਘਾਇਲ ਹੋ ਕੇ ਧਰਤੀ ਉੱਤੇ ਡਿੱਗ ਪਿਆ। ਅੱਧੀ ਹੋਸ਼ ਤੇ ਅੱਧੀ ਬੇਹੋਸ਼ੀ ਵਿਚ ਜਦੋਂ ਕਰਨ ਧਰਤੀ ਉੱਤੇ ਡਿੱਗਿਆ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਲੰਮਾ ਸਾਹ ਭਰ ਕੇ ਕਿਹਾ ਕਿ ਅੱਜ ਦਾਨ ਦਾ ਸੂਰਜ ਛਿਪ ਰਿਹਾ ਹੈ। ਇਹ ਸੁਣ ਕੇ ਅਰਜਨ ਨੇ ਸ਼ੰਕਾਵਾਨ ਹੋ ਕੇ ਪੁੱਛਿਆ ਕਿ ਐਸਾ ਕੌਣ ਦਾਨੀ ਹੈ, ਜਿਸ ਦੇ ਦਾਨ ਨੂੰ ਸੂਰਜ ਨਾਲ ਤੁਲਨਾ ਦਿੱਤੀ ਹੈ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਕਿਹਾ ਕਿ ਉਹ ਮਹਾਂਬਲੀ ਦੇ ਨਾਲ-ਨਾਲ ਮਹਾਂਦਾਨੀ ਕਰਨ ਹੈ। ਅਰਜਨ ਨੇ ਥੋੜ੍ਹਾ ਜਿਹਾ ਗ਼ੁੱਸਾ ਵੀ ਕੀਤਾ ਅਤੇ ਈਰਖਾ ਵਿਚ ਆ ਕੇ ਕਿਹਾ ਕਿ ਤੁਸੀਂ ਮੇਰੇ ਦੁਸ਼ਮਣ ਦੀ ਐਵੇਂ ਹੀ ਵਡਿਆਈ ਕਰਦੇ ਹੋ ਤਾਂ ਭਗਵਾਨ ਜੀ ਨੇ ਕਿਹਾ ਕਿ ਦੁਸ਼ਮਣੀ ਤਾਂ ਜਿਉਂਦਿਆਂ ਨਾਲ ਹੁੰਦੀ ਹੈ, ਇਹ ਤਾਂ ਹੁਣ ਵੀਰਗਤੀ ਨੂੰ ਪ੍ਰਾਪਤ ਹੋਣ ਵਾਲਾ ਹੈ। ਅਰਜਨ ਨੇ ਕਿਹਾ ਕਿ ਇਸ ਨੂੰ ਮਹਾਂਦਾਨੀ ਕਿਸ ਕਾਰਨ ਕਿਹਾ ਹੈ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਕਿਹਾ—ਅਰਜਨ, ਇਸ ਨੇ ਦਾਨ ਕਰਨ ਲੱਗਿਆਂ ਕਦੇ ਆਪਣੇ ਸਰੀਰ ਦਾ ਵੀ ਖ਼ਿਆਲ ਨਹੀਂ ਰੱਖਿਆ। ਜਦੋਂ ਇੰਦਰਪੁਰੀ ਦਾ ਸਮਰਾਟ ਭਾਵ ਦੇਵਤਿਆਂ ਦਾ ਰਾਜਾ ਇੰਦਰ ਤੇਰਾ ਪੱਖ ਕਰਕੇ ਕਿ ਤੂੰ ਕਿਤੇ ਹਾਰ ਨਾ ਜਾਵੇਂ, ਉਦੋਂ ਇੰਦਰ ਨੇ ਬ੍ਰਾਹਮਣ ਦਾ ਰੂਪ ਧਾਰਨ ਕਰਕੇ ਕਰਨ ਕੋਲ ਜਾਣਾ ਕੀਤਾ। ਜਦੋਂ ਉਹ ਸੂਰਜ ਦੀ ਪੂਜਾ ਕਰਕੇ ਹੱਟਦਾ ਸੀ, ਉਦੋਂ ਉਹ ਕਿਸੇ ਵੀ ਮੰਗਤੇ ਨੂੰ ਖ਼ਾਲੀ ਨਹੀਂ ਜਾਣ ਦਿੰਦਾ ਸੀ, ਜਦੋਂ ਬ੍ਰਾਹਮਣ ਦੇ ਰੂਪ ਵਿਚ ਇੰਦਰ ਸਾਹਮਣੇ ਹੋਇਆ, ਭਾਵੇਂ ਕਰਨ ਨੂੰ ਸੂਰਜ ਨੇ ਆਪਣਾ ਪੁੱਤਰ ਕਰਕੇ ਸੁਚੇਤ ਕਰ ਦਿੱਤਾ ਸੀ ਕਿ ਅੱਜ ਇੰਦਰ ਤੇਰੇ ਕੋਲ ਛਲ ਕਰਕੇ ਕੁੰਡਲ ਤੇ ਕਵਚ ਮੰਗਣ ਆਵੇਗਾ। ਤੂੰ ਉਸ ਦੇ ਛਲ ਵਿਚ ਨਾ ਆਵੀਂ ਕਿਉਂਕਿ ਇਹ ਤੇਰੇ ਸਰੀਰ ਦਾ ਇਕ ਅੰਗ ਹਨ। ਜੋ ਤੈਨੂੰ ਜਨਮ ਤੋਂ ਹੀ ਪ੍ਰਾਪਤ ਹਨ, ਇਨ੍ਹਾਂ ਸਮੇਤ ਹੀ ਤੇਰਾ ਜਨਮ ਹੋਇਆ ਹੈ। ਪਰ ਫੇਰ ਵੀ ਹੇ ਅਰਜਨ! ਕਰਨ ਨੇ ਆਪਣਾ ਦਾਨ ਕਰਨ ਵਾਲਾ ਸੁਭਾਅ ਨਹੀਂ ਛੱਡਿਆ। ਇੰਦਰ ਨੂੰ ਪਹਿਚਾਣ ਕੇ ਵੀ ਕਵਚ, ਕੁੰਡਲ ਦੇਣ ਵੇਲੇ ਭਾਵੇਂ ਉਸ ਨੂੰ ਲਹੂ-ਲੁਹਾਣ ਹੋਣਾ ਪਿਆ, ਪਰ ਉਸ ਨੇ ਆਪਣੇ ਸਰੀਰ ਨੂੰ ਵੀ ਦਾਨ ਪੁੰਨ ਦੀ ਬਾਜ਼ੀ ਉੱਤੇ ਲਾ ਦਿੱਤਾ ਸੀ। ਦੂਸਰਾ ਜੇਕਰ ਤੈਨੂੰ ਇਸ ਗੱਲ ’ਤੇ ਇਤਬਾਰ ਨਹੀਂ ਤਾਂ ਫੇਰ ਚੱਲ ਮੈਂ ਤੈਨੂੰ ਮਾਇਆਵੀ ਸ਼ਕਤੀ ਨਾਲ ਬ੍ਰਾਹਮਣ ਬਣਾ ਦਿੰਦਾ ਹਾਂ ਅਤੇ ਮੈਂ ਵੀ ਬ੍ਰਾਹਮਣ ਦਾ ਰੂਪ ਧਾਰਨ ਕਰ ਲੈਂਦਾ ਹਾਂ। ਫੇਰ ਤੈਨੂੰ ਪਤਾ ਚੱਲੇਗਾ ਕਿ ਕਰਨ ਕੈਸਾ ਦਾਨੀ ਹੈ। ਭਗਵਾਨ ਕ੍ਰਿਸ਼ਨ ਨੇ ਆਪਣੀ ਮਾਇਆਵੀ ਸ਼ਕਤੀ ਨਾਲ ਆਪ ਅਤੇ ਅਰਜਨ ਦਾ ਬ੍ਰਾਹਮਣ ਰੂਪ ਧਾਰਨ ਕਰਕੇ ਕਰਨ ਕੋਲ ਜਾਣਾ ਕੀਤਾ। ਕਰਨ ਕੋਲ ਜਾ ਕੇ ਕਿਹਾ ਕਿ ਹੇ ਮਹਾਂਦਾਨੀ ਕਰਨ, ਹੇ ਮਹਾਂਦਾਨੀ ਕਰਨ! ਅੱਜ ਤੂੰ ਇਸ ਹਾਲਤ ਵਿਚ ਪਿਆ ਹੈਂ, ਸਾਡੇ ਜਿਹੇ ਗ਼ਰੀਬ, ਲਾਚਾਰ ਦੁਖੀ ਕਿਧਰ ਜਾਣਗੇ। ਅਸੀਂ ਰੋਗੀ ਦਲਿੱਦਰੀ ਜਾਚਕ ਬਣ ਕੇ ਤੇਰੇ ਦੁਆਰੇ ’ਤੇ ਆਏ ਹਾਂ, ਤੂੰ ਸਾਨੂੰ ਦਾਨ ਦੇ ਕੇ ਕ੍ਰਿਤਾਰਥ ਕਰ, ਇਹ ਅਵਾਜ਼ ਸੁਣ ਕੇ ਕਰਨ ਨੇ ਨੇਤਰ ਖੋਲ੍ਹੇ, ਕੈਸਾ ਹੈ ਕਰਨ ਜਿਸ ਦੀਆਂ ਦੋਵੇਂ ਲੱਤਾਂ, ਤੇ ਦੋ ਬਾਹਾਂ

ਅਤੇ ਦੋਵੇਂ ਹੱਥ ਤੇ ਪੈਰ ਟੁੱਟੇ ਹੋਏ ਹਨ। ਮਹਾਂਬੀਰ ਕਰਨ ਨੇ ਕਿਹਾ ਕਿ ਹੇ ਬ੍ਰਾਹਮਣੋਂ ! ਮੈਂ ਇਸ ਵੇਲੇ ਅਜਿਹੀ ਹਾਲਤ ਵਿਚ ਹਾਂ, ਮੇਰੇ ਕੋਲ ਦਾਨ ਦੇਣ ਨੂੰ ਕੁਝ ਵੀ ਨਹੀਂ ਹੈ। ਤਾਂ ਉਸ ਵੇਲੇ ਬ੍ਰਾਹਮਣਾਂ ਦੇ ਰੂਪ ਵਿਚ ਭਗਵਾਨ ਕ੍ਰਿਸ਼ਨ ਜੀ ਬੋਲੇ ਕਿ ਹੇ ਮਹਾਂਬੀਰ ਕਰਨ ! ਬੱਦਲ ਵੀ ਕਿਸੇ ਕਿਸੇ ਸਮੇਂ ਹੀ ਬਰਸਦੇ ਹਨ, ਗਾਂਵਾਂ ਵੀ ਕਦੇ ਕਦੇ ਹੀ ਦੁੱਧ ਦੇਂਦੀਆਂ ਹਨ, ਸਦਾ ਨਹੀਂ ਦਿੰਦੀਆਂ, ਬ੍ਰਿਛ ਵੀ ਕਦੇ-ਕਦੇ ਫਲਦੇ ਹਨ, ਹਰ ਵੇਲੇ ਨਹੀਂ। ਧਰਤੀ ਵੀ ਮੌਸਮ ਅਨੁਸਾਰ ਹੀ ਅਨਾਜ ਪੈਦਾ ਕਰਦੀ ਹੈ, ਹਮੇਸ਼ਾਂ ਨਹੀਂ ਕਰਦੀ। ਤੂੰ ਤਾਂ ਬੱਦਲਾਂ ਗਾਵਾਂ, ਬ੍ਰਿਛਾਂ ਅਤੇ ਧਰਤੀ ਤੋਂ ਵੱਡਾ ਦਾਨੀ ਹਰ ਵੇਲੇ ਦਾਨ ਦੇਣ ਵਿਚ ਫਲਦਾ ਹੈ। ਬ੍ਰਾਹਮਣ ਨੇ ਕਿਹਾ ਕਿ ਇਹ ਮੇਰੇ ਭਾਗ ਹਨ। ਹੇ ਬਿਧਾਤਾ ! ਦੇਖੋ ਮੇਰੇ ਭਾਗ ਕੈਸੇ ਲਿਖੇ ਹੋਏ ਹਨ, ਉਹ ਮਹਾਂਬੀਰ ਕਰਨ ਅੱਜ ਮੇਰੇ ਲਈ ਸੂਮ ਬਣ ਗਿਆ ਹੈ, ਇਸ ਦੇ ਦੰਦਾਂ ਨੂੰ ਸੋਨਾ ਲੱਗਿਆ ਹੋਇਆ ਹੈ, ਜੇ ਦੇਣਾ ਚਾਹੇ ਤਾਂ ਦੇ ਸਕਦਾ ਹੈ, ਪਰ ਦੇ ਨਹੀਂ ਰਿਹਾ ਤਾਂ ਮਹਾਂਬੀਰ ਕਰਨ ਨੇ ਕਿਹਾ ਹੇ ਬ੍ਰਾਹਮਣ ! ਇਹ ਕਹਿ ਕੇ ਤੂੰ ਮੇਰਾ ਧਰਮ ਸੰਕਟ ਦੂਰ ਕਰ ਦਿੱਤਾ ਹੈ। ਮੈਂ ਵੀ ਬਿਧਾਤਾ ਨੂੰ ਇਹ ਕਹਿ ਰਿਹਾ ਸੀ ਕਿ ਹੇ ਬਿਧਾਤਾ ਇਹ ਕੀ ਹੋ ਰਿਹਾ ਹੈ, ਮੈਂ ਤਾਂ ਅੱਜ ਤੱਕ ਕਿਸੇ ਸਵਾਲੀ (ਮੰਗਤੇ) ਨੂੰ ਖ਼ਾਲੀ ਨਹੀਂ ਸੀ ਮੋੜਿਆ। ਇਹ ਮੇਰਾ ਪ੍ਰਣ ਸੀ ਜੋ ਅੰਤ ਵੇਲੇ ਟੁੱਟਦਾ ਦੇਖ ਕੇ ਮੈਂ ਵੀ ਦੁਖੀ ਸੀ, ਪਰ ਹੁਣ ਤੂੰ ਚੇਤੇ ਕਰਵਾ ਕੇ ਮੇਰੀ ਮੁਸ਼ਕਲ ਦੂਰ ਕਰ ਦਿੱਤੀ ਹੈ, ਦੁੱਖ ਦੀ ਘੜੀ ਵਿਚ ਇਹ ਮੇਰੇ ਚੇਤੇ ਨਹੀਂ ਰਿਹਾ ਸੀ ਕਿ ਮੇਰੇ ਦੰਦਾਂ ਵਿਚ ਸੋਨੇ ਦਾ ਦੰਦ ਹੈ। ਹੁਣ ਤੂੰ ਪੱਥਰ ਦਾ ਟੋਟਾ ਲਿਆ ਤੇ ਮੇਰੇ ਪ੍ਰਾਣ ਖ਼ਤਮ ਹੋਣ ਤੋਂ ਪਹਿਲਾਂ ਪਹਿਲਾਂ ਮੇਰੇ ਦੰਦ ਤੋੜ ਕੇ ਸੋਨਾ ਨਿਕਾਲ ਲੈਣਾ ਕਰ, ਜਿਸ ਕਰਕੇ ਤੇਰਾ ਦਲਿੱਦਰ ਵੀ ਦੂਰ ਹੋ ਜਾਵੇਗਾ ਤੇ ਮੇਰਾ ਧਰਮ ਵੀ ਰਹਿ ਜਾਵੇਗਾ। ਤਾਂ ਬ੍ਰਾਹਮਣ ਨੇ ਕਿਹਾ ਕਿ ਮੈਂ ਐਸਾ ਨਹੀਂ ਕਰ ਸਕਦਾ, ਮੈਂ ਬ੍ਰਾਹਮਣ ਹਾਂ, ਕਸਾਈ ਨਹੀਂ। ਮੈਂ ਜਜਮਾਨ ਨੂੰ ਕਸ਼ਟ ਦੇ ਕੇ ਦਾਨ ਨਹੀਂ ਲੈ ਸਕਦਾ, ਦੰਦ ਤੋੜਨ ਦਾ ਪਾਪ ਮੈਨੂੰ ਲੱਗੇਗਾ। ਤਾਂ ਕਰਨ ਨੇ ਕਿਹਾ ਕਿ ਵੱਟਾ ਚੁੱਕ ਕੇ ਮੇਰੇ ਕੋਲ ਲਿਆ ਕੇ ਰੱਖ ਦੇਣਾ ਕਰ, ਜਿਸ ਕਰਕੇ ਮੈਂ ਸਿਰ ਉਠਾ ਕੇ ਪੱਥਰ ਉੱਤੇ ਮੂੰਹ ਮਾਰ ਕੇ ਸੋਨੇ ਦਾ ਦੰਦ ਤੋੜ ਕੇ ਦਾਨ ਰੂਪ ਵਿਚ ਤੈਨੂੰ ਦੇ ਸਕਾਂ ਤਾਂ ਬ੍ਰਾਹਮਣ ਨੇ ਕਿਹਾ ਕਿ ਪੱਥਰ ਫੜਾਉਣ ਨਾਲ ਵੀ ਮੈਨੂੰ ਪਾਪ ਲੱਗੇਗਾ। ਫੇਰ ਕਰਨ ਨੇ ਰਿੜ੍ਹ-ਰਿੜ੍ਹ ਕੇ ਪੱਥਰ ਕੋਲ ਜਾਣਾ ਕੀਤਾ, ਅਤੇ ਹੱਥਾਂ ਦੀਆਂ ਟੁੱਟੀਆਂ ਹੋਈਆਂ ਉਂਗਲਾਂ ਨਾਲ ਪੱਥਰ ਉਠਾ ਕੇ ਦੰਦ ਉੱਤੇ ਮਾਰ ਕੇ ਦੰਦ ਤੋੜਨ ਲੱਗਾ ਤਾਂ ਭਗਵਾਨ ਜੀ ਨੇ ਆਪਣੇ ਅਸਲੀ ਰੂਪ ਵਿਚ ਪ੍ਰਗਟ ਹੋ ਕੇ ਕਰਨ ਦਾ ਹੱਥ ਫੜ ਲਿਆ ਅਤੇ ਕਿਹਾ ਕਿ ਹੇ ਕਰਨ ਤੂੰ ਆਪਣਾ ਸਰੀਰ ਵੀ ਪੁੰਨ ਦਾਨ ਵਿਚ ਲਾ ਦਿੱਤਾ ਹੈ। ਤਾਂ ਕਰਨ ਨੇ ਭਗਵਾਨ ਕ੍ਰਿਸ਼ਨ ਜੀ ਨੂੰ ਕਿਹਾ ਕਿ ਜਦੋਂ ਮੇਰਾ ਆਖ਼ਰੀ ਸੁਆਸ ਹੋਵੇ, ਮੇਰਾ ਧਿਆਨ ਆਪ ਜੀ ਦੇ ਸਰੂਪ ਵਿਚ ਜੁੜਿਆ ਰਹੇ, ਹੁਣ ਮੇਰੇ ਅੰਤ ਵੇਲੇ ਤੱਕ ਮੇਰੇ ਸਾਹਮਣੇ ਮੈਨੂੰ ਦਰਸ਼ਨ ਦਿੰਦੇ ਰਹੋ, ਮੈਂ ਹੁਣ ਆਪਣਾ ਸਰੀਰ ਤਿਆਗਣ ਲੱਗਾ ਹਾਂ। ਤਾਂ ਉਸ ਵੇਲੇ ਭਗਵਾਨ ਕ੍ਰਿਸ਼ਨ ਨੇ ਆਪਣਾ ਬਿਰਦ ਰੱਖਦਿਆਂ ਉਸ ਦੀ ਇੱਛਾ ਅਨੁਸਾਰ ਐਸਾ ਕੀਤਾ। ਜਿਸ 'ਤੇ ਕਰਨ ਸਰੀਰ ਤਿਆਗ ਕੇ ਭਗਵਾਨ ਦੇ ਸਰੀਰ ਵਿਚ ਲੀਨ ਹੋ ਗਿਆ। ਉਸ ਵੇਲੇ ਭਗਵਾਨ ਜੀ ਨੇ ਅਰਜਨ ਨੂੰ ਕਿਹਾ ਕਿ ਹੈ ਕੋਈ ਮਹਾਂਦਾਨੀ ਜਿਸਨੇ ਆਪਣਾ ਸਰੀਰ ਹੀ ਪੁੰਨ ਦਾਨ ਦਾ ਰੂਪ ਬਣਾਇਆ ਹੋਵੇ।

## ਖੇਤੁ ਪਛਾਣੈ; ਬੀਜੈ ਦਾਨੁ ॥

ਜਿਸ ਪ੍ਰਕਾਰ ਚੰਗੇ ਖੇਤ ਨੂੰ ਪਛਾਣ ਕੇ ਦਾਣੇ ਬੀਜਣ ਨਾਲ ਅਤਿਅੰਤ ਲਾਭ ਹੁੰਦਾ ਹੈ, ਇਸੇ ਤਰ੍ਹਾਂ ਖੇਤ ਦੀ ਨਿਆਈਂ ਅਧਿਕਾਰੀ ਪੁਰਖ ਨੂੰ ਪਛਾਣ ਕੇ ਜੇ ਦਾਨ ਦੇਣ ਰੂਪ ਬੀਜ ਨੂੰ ਬੀਜਣਾ ਕਰੇ ਤਾਂ ਅਤਿਅੰਤ ਲਾਭ ਹੁੰਦਾ ਹੈ।

## ਸੋ ਖਤ੍ਰੀ; ਦਰਗਹ ਪਰਵਾਣੁ ॥

ਸੋ = ਉਹ ਖਤ੍ਰੀ = ਛਤ੍ਰੀ ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਪਰਵਾਣੁ = ਪ੍ਰਮਾਣਿਕ ਹੈ।

## ਲਬੁ ਲੋਭੁ; ਜੇ ਕੂੜੁ ਕਮਾਵੈ ॥

ਜੋ ਪਦਾਰਥਾਂ ਦੇ ਖਾਣ ਦਾ ਲਬੁ = ਲੋਭ ਪਦਾਰਥਾਂ ਦੇ ਜੋੜਨ ਦਾ ਲੋਭੁ = ਲਾਲਚ ਕਰਦਾ ਹੈ ਤੇ ਜੇ = ਜੋ ਕੂੜੁ = ਝੂਠ ਨੂੰ ਕਮਾਵੈ = ਕਮਾਉਣਾ ਕਰਦਾ ਹੈ **ਵਾ:** ਝੂਠ ਦੀ ਕਮਾਈ ਕਰਦਾ ਹੈ।

## ਅਪਣਾ ਕੀਤਾ; ਆਪੇ ਪਾਵੈ ॥੧੭॥

ਉਹ ਅਪਣਾ = ਆਪ ਦਾ ਕੀਤਾ ਹੋਇਆ ਕਰਮ ਦਾ ਫਲ ਆਪੇ = ਆਪ ਹੀ ਪਾਵੈ = ਪਾਉਂਦਾ ਹੈ ॥੧੭॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਪਾਕਪਟਨ ਵਿਚ ਗਏ ਸਨ, ਉਥੇ ਸਤਿਗੁਰਾਂ ਨੂੰ ਭਗਤ ਫ਼ਰੀਦ ਜੀ ਦਾ ਪੋਤਾ ਚੇਲਾ ਸ਼ੇਖ ਬ੍ਰਹਮ ਮਿਲਿਆ, ਉਸ ਨੇ ਆਪਣੇ ਵੱਡਿਆਂ ਦੀ ਉਚਾਰਨ ਕੀਤੀ ਬਾਣੀ ਵਿੱਚੋਂ ਇਕ ਸਲੋਕ ਉਚਾਰਨ ਕਰਕੇ ਸੁਣਾਇਆ। ਜੈਸਾ ਕਿ :

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥** *(ਸਲੋਕ ਫਰੀਦ ਜੀ, ਅੰਗ ੧੩੮੪)*

ਹੇ ਸਤਿਗੁਰੂ ਜੀ ! ਇਹ ਬਚਨ ਸਾਡੇ ਬਜ਼ੁਰਗਾਂ ਨੇ ਆਖੇ ਹਨ, ਪਰ ਆਪ ਜੀ ਕਿਰਪਾ ਕਰਕੇ ਦੱਸਣਾ ਕਰੋ ਕਿ ਇਸ ਤਰ੍ਹਾਂ ਮਿਹਨਤ ਕਰਕੇ ਰੱਬ ਮਿਲ ਜਾਵੇਗਾ ਜਾਂ ਕੋਈ ਹੋਰ ਤਰੀਕਾ ਹੈ। ਇਹ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਤੁਹਾਡੇ ਬਜ਼ੁਰਗਾਂ ਨੇ ਇਹ ਬਚਨ ਖ਼ੁਦਾ ਦੀ ਪ੍ਰਾਪਤੀ ਨਾ ਹੋਣ ਕਰਕੇ ਉਸ ਦੇ ਬਿਰਹੁ ਵਿਚ ਆ ਕੇ ਐਸੇ ਬਚਨ ਕਹੇ ਹਨ, ਪਰੰਤੂ ਹਰੇਕ ਜਗਿਆਸੂ ਨੂੰ ਐਸੀ ਕਠਿਨ ਘਾਲਣਾ ਦੀ ਲੋੜ ਨਹੀਂ ਹੈ, ਸਾਂਤਕੀ ਬਿਰਤੀ ਦੁਆਰਾ ਪਰਮੇਸ਼ਰ ਦਾ ਚਿੰਤਨ ਕਰਨਾ, ਰਿਦੇ ਦੇ ਨਾਲ ਯਾਦ ਕਰਨਾ, ਤਾਮਸੀ ਸੁਭਾਅ ਛੱਡਣਾ, ਰਾਜਸੀ ਸੁਭਾਅ ਛੱਡਣਾ, ਸਤੋਗੁਣ ਦੇ ਸਹਿਤ ਹੋ ਕੇ ਆਪਾ-ਭਾਵ ਮੇਟਣਾ, ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਇਨ੍ਹਾਂ ਗੁਣਾਂ ਨੂੰ ਧਾਰਨ ਕਰਨਾ ਚਾਹੀਦਾ ਹੈ, ਇਤਨਾ ਕਹਿ ਕੇ ਸਤਿਗੁਰਾਂ ਨੇ ਸਲੋਕ ਉਚਾਰਨ ਕੀਤਾ।

## ਤਨੁ ਨ ਤਪਾਇ ਤਨੂਰ ਜਿਉ; ਬਾਲਣੁ ਹਡ ਨ ਬਾਲਿ ॥

ਹੇ ਭਾਈ ! ਆਪਣੇ ਤਨੁ = ਸਰੀਰ ਨੂੰ ਤਨੂਰ = ਚੁੱਲ੍ਹੇ, ਤੰਦੂਰ ਜਿਉ = ਵਾਂਗੂ ਨ = ਨਹੀਂ ਤਪਾਇ = ਤਪਾਉਣਾ ਚਾਹੀਦਾ ਅਤੇ ਆਪਣੇ ਹੱਡਾਂ ਨੂੰ ਅੱਗ ਵਿਚ ਬਾਲਣ = ਲੱਕੜਾਂ ਦੇ ਥਾਂ ਨ = ਨਹੀਂ ਬਾਲਿ = ਬਾਲਣਾ, ਸਾੜਨਾ ਚਾਹੀਦਾ **ਵਾ:** ਆਪਣੇ ਹੱਡਾਂ ਨੂੰ ਤਪ ਰੂਪ ਅਗਨੀ ਦੇ ਵਿਚ ਬਾਲਣ ਦੇ ਥਾਂ ਨਹੀਂ ਬਾਲਣਾ ਚਾਹੀਦਾ।

## ਸਿਰਿ ਪੈਰੀ ਕਿਆ ਫੇੜਿਆ; ਅੰਦਰਿ ਪਿਰੀ ਸਮਾਲਿ ॥੧੮॥

ਸਿਰਿ = ਸੀਸ ਤੇ ਪੈਰੀ = ਪੈਰਾਂ ਨੇ ਕਿਆ = ਕੀ ਫੇੜਿਆ = ਵਿਗਾੜਿਆ ਹੈ ਜੋ ਇਨ੍ਹਾਂ ਨੂੰ ਤਕਲੀਫ਼ ਦੇਣੀ ਹੈ, ਹਿਰਦੇ ਦੇ ਅੰਦਰਿ = ਵਿਚ ਹੀ ਪਿਰੀ = ਪਿਆਰੇ ਪਰਮੇਸ਼ਰ ਨੂੰ ਗੁਰਾਂ ਦੁਆਰਾ ਸਮਾਲਿ = ਯਾਦ ਕਰ[੧] ॥੧੮॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਿਆਰੇ ਪਰਮੇਸ਼ਰ ਨੂੰ ਹਿਰਦੇ ਵਿਚ ਕਿਵੇਂ ਸੰਭਾਲਣਾ ਕਰਾਂ ?*

***ਗੁਰ-ਉੱਤਰ :***

---

੧. ਇਹ ਸਲੋਕ ਕੁਝ ਪਾਠ ਭੇਦ ਨਾਲ ਭਗਤ ਫ਼ਰੀਦ ਜੀ ਦੇ ਸਲੋਕਾਂ ਵਿਚ ਵੀ ਆ ਚੁੱਕਾ ਹੈ।

[ਅੰਗ ੧੪੧੨]

## ਸਭਨੀ ਘਟੀ ਸਹੁ ਵਸੈ; ਸਹ ਬਿਨੁ, ਘਟੁ ਨ ਕੋਇ ॥

ਹੇ ਭਾਈ! ਸਭਨੀ = ਸਾਰਿਆਂ ਘਟੀ = ਹਿਰਦਿਆਂ ਦੇ ਅੰਦਰ ਸਹੁ = ਪਤੀ ਪਰਮੇਸ਼ਰ ਵਸੈ = ਵੱਸਦਾ ਹੈ, ਉਸ ਸਹ = ਪਤੀ ਪਰਮੇਸ਼ਰ ਤੋਂ ਬਿਨ = ਬਗ਼ੈਰ ਕੋਇ = ਕੋਈ ਵੀ ਘਟੁ = ਹਿਰਦਾ, ਸਰੀਰ ਖ਼ਾਲੀ ਨ = ਨਹੀਂ ਹੈ ਭਾਵ ਸਾਰਿਆਂ ਦੇ ਅੰਦਰ ਉਸ ਪਤੀ ਪਰਮੇਸ਼ਰ ਦੀ ਚੇਤਨ ਸੱਤਾ ਰੂਪ ਜੋਤ ਬਿਰਾਜ ਰਹੀ ਹੈ।

ਜਿਵੇਂ ਪਾਣੀ ਸਾਰੇ ਵਿਆਪਕ ਹੈ ਤਿਵੇਂ ਬ੍ਰਹਮ ਸਾਰੇ ਵਿਆਪਕ ਹੈ, ਕਿਸ ਪਾਸੇ ਪਾਣੀ ਦੀ ਪ੍ਰਾਪਤੀ ਹੈ ਢੋਲਾਂ ਉੱਤੇ ਢਮੱਕੇ ਮਾਰਨ 'ਤੇ, ਕਿਤੇ ਪਾਸੇ ਪਾਣੀ ਪੰਜ ਹੱਥ 'ਤੇ ਮਿਲਦਾ ਹੈ, ਕਿਤੇ ਪਾਣੀ ਦੱਸ ਹੱਥ ਉੱਤੇ ਮਿਲਦਾ ਹੈ, ਕਿਤੇ ਪਾਣੀ ਵੀਹ ਹੱਥ ਹੈ, ਤੇ ਕਿਧਰੇ ਪਾਣੀ ਦੇ ਸੋਮੇ ਚੱਲ ਰਹੇ ਹਨ। ਜੈਸਾ ਕਿ:

**ਕਤਹੂ ਢੋਲ ਢਮੱਕਿਆ, ਕਹੂੰ ਪੰਚ ਦਸ ਬੀਸ ॥**
**ਕਤਹੂ ਊਪਰਿ ਹੋਇ ਬਹੈ, ਜਿਉ ਜਲ ਤਿਉ ਜਗਦੀਸੁ ॥**

ਏਸੇ ਤਰ੍ਹਾਂ ਪਾਣੀ ਦੀ ਨਿਆਈਂ ਬ੍ਰਹਮ ਵੱਸਦਾ ਤਾਂ ਸਾਰਿਆਂ ਘਟਾਂ ਵਿਖੇ ਹੈ, ਪਰ ਉਸ ਦੀ ਪ੍ਰਾਪਤੀ ਬਹੁਤਿਆਂ ਕਸ਼ਟਾਂ ਕਰਕੇ ਹੁੰਦੀ ਹੈ। ਜਿਵੇਂ ਬਠਿੰਡੇ ਵੱਲ ਖੂਹਾਂ ਦਾ ਪਾਣੀ ਬਹੁਤ ਡੂੰਘਾ ਹੈ। ਅੱਗੇ ਬਲਦ ਬੰਨ੍ਹ ਕੇ ਦੂਰ ਤੱਕ ਲੈ ਜਾਂਦੇ ਹਨ ਪਿੱਛੇ ਜਦੋਂ ਡੋਲ ਪਾਣੀ ਦਾ ਭਰ ਕੇ ਉੱਪਰ ਆ ਜਾਂਦਾ ਹੈ ਤਾਂ ਇਕ ਆਦਮੀ ਢੋਲ ਪਰ ਢਮੱਕਾ ਵਜਾਂਦਾ ਹੈ ਉਸ ਨੂੰ ਸੁਣ ਕੇ ਬਲਦਾਂ ਵਾਲਾ ਆਦਮੀ ਬਲਦ ਖੜੇ ਕਰ ਦੇਂਦਾ ਹੈ। ਕਿਸੇ ਨੂੰ ਪਰਮੇਸ਼ਰ ਦੀ ਪ੍ਰਾਪਤੀ ਪੰਜ ਕੋਸ਼ਾਂ ਤੋਂ ਪਰ੍ਹੇ ਹੁੰਦੀ ਹੈ, ਕਿਸੇ ਨੂੰ ਪਰਮੇਸ਼ਰ ਦੀ ਪ੍ਰਾਪਤੀ ਦਸ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਪਰ੍ਹੇ ਹੈ, ਕਿਧਰੇ ਪਰਮੇਸ਼ਰ ਦੀ ਪ੍ਰਾਪਤੀ ਪੰਜ ਅਸਥੂਲ ਭੂਤ, ਪੰਜ ਸੂਖਮ ਭੂਤ, ਪੰਜ ਕਾਮ ਆਦਿਕ, ਪੰਜ ਵਿਸ਼ੇ ਇਨ੍ਹਾਂ ਵੀਹਾਂ ਤੋਂ ਪਰ੍ਹੇ ਹੈ। ਕਿਧਰੇ ਸੋਮੇ ਦੀ ਨਿਆਈਂ ਬ੍ਰਹਮ ਗਿਆਨੀ ਦੇ ਹਿਰਦੇ ਵਿਚ ਉਹ ਬ੍ਰਹਮ ਸਖਿਆਤਕਾਰ ਹੋ ਰਿਹਾ ਹੈ।

## ਨਾਨਕ ਤੇ ਸੋਹਾਗਣੀ ਜਿਨ੍ਾ ਗੁਰਮੁਖਿ ਪਰਗਟੁ ਹੋਇ ॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਜਗਿਆਸੂ, ਇਸਤਰੀਆਂ **ਵਾ:** ਮਹਾਤਮਾ ਰੂਪ ਸਖੀਆਂ ਸੋਹਾਗਣੀ = ਸੁਹਾਗਵੰਤੀਆਂ ਹਨ ਜਿਨ੍ਹਾਂ ਦੇ ਅੰਦਰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਤੀ ਪਰਮੇਸ਼ਰ ਪਰਗਟੁ ਭਾਵ ਸਾਖਿਆਤ ਹੋਇ = ਹੁੰਦਾ ਹੈ ॥੧੯॥

**ਉਥਾਨਕਾ :** ਜਿਸ ਵੇਲੇ ਭਾਈ ਲਹਿਣਾ ਜੀ ਨੇ ਖਡੂਰ ਸਾਹਿਬ ਵਿਚ ਰਹਿੰਦਿਆਂ ਇਕ ਦਿਨ ਅੰਮ੍ਰਿਤ ਵੇਲੇ ਭਾਈ ਜੋਧ ਜੀ ਦੇ ਕੋਲੋਂ ਸ੍ਰੀ ਜਪੁ ਜੀ ਸਾਹਿਬ ਜੀ ਦਾ ਪਾਠ ਸ੍ਰਵਣ ਕੀਤਾ। ਇਕ ਤਾਂ ਪਾਠ ਕਰਨ ਵਾਲਾ ਪ੍ਰੇਮ ਵਿਚ ਭਿੱਜਿਆ ਸੀ, ਦੂਸਰਾ ਬਾਣੀ ਦੇ ਸ਼ਬਦ ਨੇ ਭਾਈ ਲਹਿਣੇ ਨੂੰ ਆਪਣੇ ਵੱਲ ਖਿੱਚ ਲਿਆ, ਬਾਣੀ ਸੰਪੂਰਨ ਹੋਣ 'ਤੇ ਭਾਈ ਲਹਿਣਾ ਜੀ ਨੇ ਭਾਈ ਜੋਧ ਨੂੰ ਪੁੱਛਿਆ ਇਹ ਕਿਸ ਦੀ ਉਚਾਰਨ ਕੀਤੀ ਹੋਈ ਬਾਣੀ ਹੈ ਜਿਸ ਵਿਚ ਮਨ ਨੂੰ ਖਿੱਚਣ ਦੀ ਇਤਨੀ ਸ਼ਕਤੀ ਹੈ। ਤਾਂ ਭਾਈ ਜੋਧ ਨੇ ਦੱਸਿਆ ਕਿ ਆਪ ਨਿਰੰਕਾਰ ਨਾਨਕ ਦੇ ਰੂਪ ਵਿਚ ਪ੍ਰਗਟ ਹੋਇਆ ਹੈ। ਜੋ ਇਨ੍ਹਾਂ ਦਿਨਾਂ ਵਿਚ ਕਰਤਾਰਪੁਰ ਦੀ ਧਰਤੀ ਨੂੰ ਭਾਗ ਲਾ ਰਿਹਾ ਹੈ। ਇਹ ਸੰਸਕਾਰ ਮਨ ਵਿਚ ਪੈ ਗਿਆ ਕਿ ਗੁਰੂ ਨਾਨਕ ਦੇਵ ਜੀ ਨੂੰ ਮਿਲਣਾ ਚਾਹੀਦਾ ਹੈ। ਮਨ ਵਿਚ ਦਰਸ਼ਨਾਂ ਦੀ ਤਾਂਘ ਸੀ ਪਰ ਜਾਣ ਦਾ ਸਮਾਂ ਨਹੀਂ ਸੀ ਬਣਿਆ। ਖਡੂਰੀਆਂ ਦਾ ਸਾਰਾ ਨਗਰ ਹਰ ਸਾਲ ਜਵਾਲਾ ਮੁਖੀ ਦੇਵੀ ਦੇ ਚਾਲੇ ਨੂੰ ਜਾਇਆ ਕਰਦਾ ਸੀ। ਪਹਿਲਾਂ ਇਨ੍ਹਾਂ ਦਾ ਮੁਖੀ ਬਾਬਾ ਫੇਰੂਮੱਲ ਸੀ, ਉਨ੍ਹਾਂ ਦੇ ਸਰੀਰ ਤਿਆਗਣ ਤੋਂ ਬਾਅਦ ਭਾਈ ਲਹਿਣਾ ਜੀ ਇਨ੍ਹਾਂ ਦੇ ਮੁਖੀ ਬਣ ਗਏ ਅਤੇ ਚਾਲੇ ਨੂੰ ਜਾਇਆ ਕਰਦੇ ਸੀ। ਪਰ ਇਸ ਵਾਰ ਜਦੋਂ ਦੇਵੀ ਦੇ ਚਾਲੇ ਨੂੰ ਜਾਣ ਲੱਗਿਆਂ ਕਰਤਾਰਪੁਰ ਪਾਸੋਂ

ਗੁਜ਼ਰਨ ਲੱਗੇ ਤਾਂ ਭਾਈ ਜੋਧ ਦੀ ਗੱਲ ਨੂੰ ਚੇਤੇ ਕਰਦਿਆਂ ਭਾਈ ਲਹਿਣਾ ਜੀ ਨੇ ਆਪਣੇ ਸੰਗੀਆਂ ਨੂੰ ਕਿਹਾ ਕਿ ਏਥੇ ਇਕ ਮਹਾਪੁਰਖ ਪ੍ਰਗਟ ਹੋਏ ਹਨ, ਮੈਂ ਉਨ੍ਹਾਂ ਦੇ ਦਰਸ਼ਨ ਕਰਕੇ ਹੀ ਅੱਗੇ ਜਾਣਾ ਚਾਹੁੰਦਾ ਹਾਂ, ਤਾਂ ਆਗੂ ਤੋਂ ਬਿਨਾਂ ਅੱਗੇ ਨਾ ਜਾਣਾ ਠੀਕ ਸਮਝ ਕੇ ਕਿਹਾ ਕਿ ਜਿਵੇਂ ਤੁਹਾਡੀ ਮਰਜ਼ੀ ਹੈ ਤਾਂ ਘੋੜੀ 'ਤੇ ਚੜ੍ਹੇ ਚੜ੍ਹਾਏ ਭਾਈ ਲਹਿਣਾ ਜੀ ਨੇ ਜਦੋਂ ਧਰਮਸ਼ਾਲ (ਕਰਤਾਰਪੁਰ) ਵੱਲ ਜਾਣ ਨੂੰ ਰੁਖ਼ ਕੀਤਾ ਤਾਂ ਗੁਰੂ ਨਾਨਕ ਦੇਵ ਜੀ ਜੰਗਲ ਵਿਚ ਮੂਹਰੇ ਆ ਕੇ ਮਿਲੇ, ਜਿਨ੍ਹਾਂ ਨੂੰ ਭਾਈ ਲਹਿਣਾ ਜੀ ਪਛਾਣ ਨਾ ਸਕੇ ਅਤੇ ਪੁੱਛਿਆ ਕਿ ਬਾਬਾ! ਧਰਮਸ਼ਾਲ ਨੂੰ ਕਿਹੜਾ ਰਸਤਾ ਜਾਂਦਾ ਹੈ, ਮੈਂ ਧਰਮਸ਼ਾਲ ਨੂੰ ਜਾਣਾ ਹੈ, ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਅਸੀਂ ਤਾਂ ਆਏ ਹੀ ਰਸਤਾ ਦੱਸਣ ਹਾਂ, ਤਾਂ ਗੁਰੂ ਨਾਨਕ ਦੇਵ ਜੀ ਘੋੜੀ ਦੇ ਅੱਗੇ-ਅੱਗੇ ਤੁਰ ਪਏ ਅਤੇ ਭਾਈ ਲਹਿਣਾ ਜੀ ਘੋੜੀ 'ਤੇ ਚੜ੍ਹੇ-ਚੜ੍ਹਾਏ ਪਿੱਛੇ ਪਿੱਛੇ ਤੁਰ ਪਏ। ਜਦੋਂ ਧਰਮਸ਼ਾਲ ਦੇ ਨੇੜੇ ਆ ਗਏ ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਪੁਰਖਾ ਉਸ ਰੁੱਖ ਨਾਲ ਘੋੜੀ ਬੰਨ੍ਹ ਕੇ ਸਾਹਮਣੇ ਧਰਮਸ਼ਾਲ ਵਿਚ ਜਾ ਕੇ ਸੰਗਤ ਵਿਚ ਬੈਠ ਜਾਵੋ, ਉਥੇ ਹੀ ਦਰਸ਼ਨ ਹੋਣਗੇ। ਜਦ ਭਾਈ ਲਹਿਣਾ ਜੀ ਸੰਗਤ ਵਿਚ ਬੈਠ ਗਏ ਅਤੇ ਦਰਸ਼ਨਾਂ ਦਾ ਇੰਤਜ਼ਾਰ ਕਰਨ ਲੱਗੇ। ਇਤਨੇ ਨੂੰ ਗੁਰੂ ਜੀ ਇਸ਼ਨਾਨ ਕਰਕੇ ਧਰਮਸ਼ਾਲ ਦੇ ਪਿਛਲੇ ਦਰਵਾਜ਼ੇ ਰਾਹੀਂ ਸੰਗਤ ਵਿਚ ਆਏ ਤਾਂ ਸਾਰੀ ਸੰਗਤ ਨੇ ਸਤਿਗੁਰਾਂ ਨੂੰ ਖੜੇ ਹੋ ਕੇ ਸਨਮਾਨਿਆ ਤਾਂ ਸਤਿਗੁਰੂ ਜੀ ਆਪਣੇ ਆਸਣ ਉੱਤੇ ਬਿਰਾਜਮਾਨ ਹੋਏ ਅਤੇ ਸੰਗਤਾਂ ਨੂੰ ਬੈਠਣ ਲਈ ਇਸ਼ਾਰਾ ਕੀਤਾ। ਜਦ ਸੰਗਤਾਂ ਬੈਠ ਗਈਆਂ ਤਾਂ ਭਾਈ ਲਹਿਣਾ ਜੀ ਬੜੇ ਹੈਰਾਨ ਹੋਏ ਕਿ ਇਹ ਉਹੋ ਹੀ ਹਨ ਜੋ ਮੈਨੂੰ ਰਸਤਾ ਦੱਸਣ ਲਈ ਮਿਲੇ ਸਨ ਜਾਂ ਹੋਰ ਕੋਈ ਉਨ੍ਹਾਂ ਦਾ ਹਮਸ਼ਕਲ ਹੈ। ਫਿਰ ਕੋਲ ਬੈਠੇ ਸਿੱਖਾਂ ਨੂੰ ਪੁੱਛਿਆ ਕਿ ਗੁਰੂ ਜੀ ਦੀ ਸ਼ਕਲ ਦਾ ਇਥੇ ਕੋਈ ਹੋਰ ਵੀ ਰਹਿੰਦਾ ਹੈ। ਉਨ੍ਹਾਂ ਨੇ ਕਿਹਾ ਕਿ ਇਨ੍ਹਾਂ ਵਰਗਾ ਹੋਰ ਕੋਈ ਪੂਰੇ ਸੰਸਾਰ ਵਿਚ ਨਹੀਂ ਹੈ। ਫਿਰ ਭਾਈ ਲਹਿਣਾ ਜੀ ਪਸ਼ਚਾਤਾਪ ਕਰਨ ਲੱਗੇ, ਅੱਖਾਂ ਤੋਂ ਹੰਝੂ ਵਹਿ ਤੁਰੇ, ਇਨ੍ਹਾਂ ਦੀ ਬਹਿਬਲ ਹਾਲਤ ਵੇਖ ਕੇ ਸਤਿਗੁਰਾਂ ਨੇ ਕਿਹਾ ਕਿ ਹੇ ਭਾਈ। ਤੂੰ ਕੌਣ ਹੈਂ ਤੇ ਰੋ ਕਿਉਂ ਰਿਹਾ ਹੈਂ। ਮੇਰੇ ਕੋਲ ਆ ਕੇ ਸਾਰੀ ਵਿਥਿਆ ਦੱਸ ਤਾਂ ਭਾਈ ਲਹਿਣਾ ਉੱਠ ਕੇ ਗੁਰੂ ਜੀ ਕੋਲ ਗਿਆ, ਹੱਥ ਜੋੜ ਕੇ ਸਿਰ ਨੀਵਾਂ ਕਰ ਕੇ ਕਹਿਣ ਲੱਗਾ ਕਿ ਮੈਂ ਤਾਂ ਮੁਆਫ਼ੀ ਮੰਗਣ ਦੇ ਲਾਇਕ ਵੀ ਨਹੀਂ ਰਿਹਾ ਕਿਉਂਕਿ ਮੇਰੇ ਕੋਲੋਂ ਇਤਨਾ ਵੱਡਾ ਪਾਪ ਹੋ ਗਿਆ ਹੈ ਕਿ ਮੈਂ ਘੋੜੀ 'ਤੇ ਚੜ੍ਹ ਕੇ ਆਇਆ ਅਤੇ ਆਪ ਜੀ ਮੇਰੇ ਨਾਲ ਪੈਦਲ ਤੁਰੇ, ਤਾਂ ਗੁਰੂ ਜੀ ਨੇ ਗੱਲ ਦਾ ਰੁੱਖ ਬਦਲਿਆ ਤੇ ਕਿਹਾ ਕਿ ਤੇਰਾ ਨਾਮ ਕੀ ਹੈ, ਤਾਂ ਉਨ੍ਹਾਂ ਨੇ ਕਿਹਾ ਕਿ ਮੇਰਾ ਨਾਮ ਲਹਿਣਾ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਲੈਣ ਵਾਲੇ ਤਾਂ ਘੋੜੀਆਂ ਉੱਪਰ ਚੜ੍ਹ ਕੇ ਸੱਜ ਫੱਬ ਕੇ ਹੀ ਆਉਂਦੇ ਹਨ। ਇਸ ਕਰਕੇ ਤੇਰਾ ਨਾਮ 'ਲਹਿਣਾ' ਹੈ ਅਤੇ ਸਾਡਾ ਕਰਤੱਵ ਦੇਣਾ ਹੈ, ਭਾਵ ਤੂੰ ਨਾਮ ਲੈਣ ਵਾਲਾ ਅਤੇ ਅਸੀਂ ਨਾਮ ਦੇਣ ਵਾਲੇ ਹਾਂ। ਬੱਸ ਇਹ ਸੁਣ ਕੇ ਭਾਈ ਲਹਿਣੇ ਨੇ ਗੁਰਾਂ ਦੇ ਚਰਨਾਂ ਉੱਤੇ ਮੱਥਾ ਟੇਕ ਕੇ ਕਹਿ ਦਿੱਤਾ ਕਿ ਹੇ ਸਤਿਗੁਰੂ ਜੀ ਮੈਂ ਤੁਹਾਡੇ ਪ੍ਰੇਮ ਦੇ ਸੰਗਲ ਵਿਚ ਬੱਝਿਆ ਹੋਇਆ ਕਿਤੇ ਵੀ ਨਹੀਂ ਜਾ ਸਕਾਂਗਾ। ਬਾਕੀ ਦੇ ਜੋ ਸੁਆਸ ਹਨ ਇਹ ਸਭ ਕੁੱਝ ਆਪ ਜੀ ਦੇ ਚਰਨਾਂ ਵਿਚ ਭੇਟ ਕਰਦਾ ਹਾਂ, ਰਹਿੰਦੀ ਜ਼ਿੰਦਗੀ ਮੇਰੀ ਨਹੀਂ ਤੁਹਾਡੀ ਹੋਵੇਗੀ। ਬਾਕੀ ਸਾਥੀਆਂ ਨੂੰ ਕਹਿ ਦਿੱਤਾ ਕਿ ਸਾਡਾ ਹੁਣ ਆਉਣਾ ਜਾਣਾ ਮੁੱਕ ਗਿਆ ਹੈ। ਭਾਵੇਂ ਮੇਰੇ ਨਾਲ ਇਥੇ ਰਹੋ, ਭਾਵੇਂ ਦੇਵੀ ਦੇ ਚਾਲੇ ਤੋਂ ਅੱਗੇ ਜਾਵੋ ਭਾਵ ਵਾਪਸ ਖਡੂਰ ਚਲੇ ਜਾਵੋ। ਉਨ੍ਹਾਂ ਨੇ ਕਿਹਾ ਕਿ ਅਸੀਂ ਇਕ ਵਾਰ ਤਾਂ ਜਵਾਲਾ ਮੁਖੀ ਜਾਵਾਂਗੇ ਤੇ ਵਾਪਸ ਫੇਰ ਤੁਹਾਡੇ ਦਰਸ਼ਨ ਕਰਾਂਗੇ, ਇਤਨਾ ਕਹਿ ਚਲੇ ਗਏ। ਫੇਰ ਗੁਰੂ ਜੀ ਨੇ ਭਾਈ ਲਹਿਣੇ ਨੂੰ ਪੁੱਛਿਆ ਕਿ ਜਿਸ ਦੇਵੀ ਦੇ ਦਰਸ਼ਨ ਕਰਨ ਹਰ ਸਾਲ ਜਾਂਦੇ ਹੋ, ਉਸ ਦੇ ਦਰਸ਼ਨ ਵੀ ਹੋਏ ਹਨ ਤਾਂ ਭਾਈ ਲਹਿਣੇ ਨੇ ਕਿਹਾ ਕਿ ਸਤਿਗੁਰੂ ਜੀ ਕਦੇ ਦਰਸ਼ਨ ਨਹੀਂ ਹੋਏ ਤਾਂ ਗੁਰੂ ਜੀ ਨੇ ਕਿਹਾ ਕਿ ਪਹਿਲਾਂ ਤੁਹਾਡਾ ਉਹ ਮਨੋਰਥ ਪੂਰਾ ਕਰਾਂਗੇ, ਜੋ ਤੁਸੀਂ ਘਰ ਤੋਂ ਲੈ ਕੇ ਚੱਲੇ ਹੋ ਭਾਵ ਤੁਹਾਨੂੰ ਦੇਵੀ ਦਾ ਦਰਸ਼ਨ ਇਥੇ ਹੀ ਹੋ ਜਾਵੇਗਾ।

ਅੱਧੀ ਰਾਤ ਤੋਂ ਬਾਅਦ ਭਾਈ ਲਹਿਣਾ ਜੀ ਨੂੰ ਧਰਮਸ਼ਾਲ ਵਿਚ ਝਾੜੂ ਮਾਰਦੀ ਹੋਈ ਦੇਵੀ ਦੇ ਦਰਸ਼ਨ ਹੋਏ, ਜਦੋਂ ਭਾਈ ਲਹਿਣਾ ਜੀ ਦੇਵੀ ਦੇ ਪੈਰੀਂ ਪੈਣ ਲੱਗੇ ਤਾਂ ਦੇਵੀ ਪਿੱਛੇ ਹੱਟ ਗਈ ਅਤੇ ਕਹਿਣ ਲੱਗੀ ਕਿ ਹੁਣ ਤੁਸੀਂ ਮੇਰੇ ਭਗਤ ਨਹੀਂ, ਗੁਰੂ ਨਾਨਕ ਦੇਵ ਜੀ ਦੇ ਸਿੱਖ ਹੋ।

ਭਾਈ ਲਹਿਣਾ ਜੀ ਦੇ ਪੁੱਛਣ 'ਤੇ ਦੇਵੀ ਨੇ ਦੱਸਿਆ ਕਿ ਅਸੀਂ ਸਾਰੇ ਹੀ ਦੇਵੀ ਦੇਵਤੇ ਇਸ ਦਰ 'ਤੇ ਝਾੜੂ ਬਰਦਾਰ ਹਾਂ। ਇਥੋਂ ਹੀ ਸ਼ਕਤੀਆਂ ਲੈ ਕੇ ਆਪਣੇ ਭਗਤਾਂ ਨੂੰ ਕੁੱਝ ਦੇਣ ਦੇ ਸਮਰੱਥ ਹੁੰਦੇ ਹਾਂ। ਤੁਹਾਡੇ ਹੱਥ ਹੁਣ ਸ਼ਕਤੀਆਂ ਦਾ ਵੱਡਾ ਖ਼ਜ਼ਾਨਾ ਆ ਗਿਆ ਹੈ, ਉਸ ਵੇਲੇ ਅਗਲੇ ਦਿਨ ਸਤਿਗੁਰਾਂ ਨੇ ਭਾਈ ਲਹਿਣੇ ਨੂੰ ਕਿਹਾ ਸੀ ਕਿ ਜੇਕਰ ਤੁਹਾਨੂੰ ਪ੍ਰੇਮ ਦੀ ਖੇਡ-ਖੇਡਣ ਦਾ ਉਤਸ਼ਾਹ ਹੈ ਤਾਂ ਤੁਸੀਂ ਸਿਰ ਤਲੀ ਉੱਤੇ ਰੱਖ ਕੇ ਪ੍ਰੇਮ ਦੀ ਖੇਲ-ਖੇਡ ਸਕਦੇ ਹੋ, ਇਤਨਾ ਕਹਿੰਦਿਆਂ ਇਹ ਸਲੋਕ ਉਚਾਰਨ ਕੀਤਾ।

## ਜਉ ਤਉ; ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ ॥

ਹੇ ਭਾਈ! ਜਉ = ਜੇਕਰ ਤਉ = ਤੇਰੇ ਅੰਦਰ ਪ੍ਰਭੂ ਦੀ ਪ੍ਰਾਪਤੀ ਵਾਲੇ ਪ੍ਰੇਮ ਦੀ ਖੇਲ ਖੇਲਣ = ਖੇਡਣ ਕਾ = ਦਾ ਚਾਉ = ਉਤਸ਼ਾਹ ਹੈ, ਭਾਵ ਸਾਡੀ ਸ਼ਰਨ ਵਿਚ ਪ੍ਰੇਮ ਦੇ ਨਾਲ ਰਹਿਣਾ ਚਾਹੁੰਦਾ ਹੈਂ।

ਤਾਂ ਆਪਣਾ ਸਿਰੁ = ਸੀਸ ਤਲੀ ਉੱਤੇ ਧਰਿ, ਰੱਖ ਕੇ ਮੇਰੀ = ਸਾਡੀ ਸੰਗਤ ਕਰਨ ਰੂਪ ਗਲੀ = ਬੀਹੀ ਵਿਚ ਆਉ = ਆਉਣਾ ਕਰ।

## ਇਤੁ ਮਾਰਗਿ; ਪੈਰੁ ਧਰੀਜੈ ॥ ਸਿਰੁ ਦੀਜੈ; ਕਾਣਿ ਨ ਕੀਜੈ ॥੨੦॥

ਇਤੁ = ਇਸ ਸਤਿਸੰਗਤ ਰੂਪੀ ਮਾਰਗਿ = ਰਸਤੇ ਉੱਤੇ ਪੈਰ ਧਰੀਜੈ = ਧਰਨਾ, ਰੱਖਣਾ ਕਰ।

ਆਪਣਾ ਸਿਰੁ = ਸੀਸ ਭੇਟਾ ਰੂਪ ਵਿਚ ਦੀਜੈ = ਦੇਣਾ ਕਰ, ਫੇਰ ਸੀਸ ਦੇ ਕੇ ਕਾਣਿ = ਕਨੌਂਡ ਨਾ ਕੀਜੈ = ਕਰਨਾ ਕਰ, ਭਾਵ ਅਹਿਸਾਨ ਨਾ ਜਣਾਉਣਾ ਕਰ ਕਿ ਮੈਂ ਸੀਸ ਭੇਟਾ ਦੇਣਾ ਕੀਤਾ ਹੈ॥੨੦॥

### ਦੂਸਰਾ ਅਰਥ

**ਜਉ ਤਉ; ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ ॥**

ਹੇ ਜੀਵ! ਜੇਕਰ ਤੇਰੇ ਹਿਰਦੇ ਅੰਦਰ ਪ੍ਰੇਮ = ਸਨੇਹ ਦੇ ਨਾਲ ਆਤਮਾ ਪਰਮਾਤਮਾ ਦੀ ਏਕਤਾ ਰੂਪ ਖੇਡ ਖੇਡਣ ਦਾ ਚਾਉ = ਉਤਸ਼ਾਹ ਹੈ।

ਤਾਂ ਫੇਰ ਆਪਣਾ ਹੰਕਾਰ ਰੂਪੀ ਸਿਰ ਨਿਮਰਤਾ, ਬੁੱਧੀ ਰੂਪ ਤਲੀ ਦੇ ਉੱਪਰ ਰੱਖ ਕੇ ਸਾਡੀ ਸਤਿਸੰਗਤ, ਪ੍ਰੇਮਾ-ਭਗਤੀ ਰੂਪ ਗਲੀ ਵਿਚ ਆਉਣਾ ਕਰ।

**ਇਤੁ ਮਾਰਗਿ; ਪੈਰੁ ਧਰੀਜੈ ॥ ਸਿਰੁ ਦੀਜੈ; ਕਾਣਿ ਨ ਕੀਜੈ ॥੨੦॥**

ਇਸ ਸਤਿਸੰਗਤ, ਪ੍ਰੇਮਾ-ਭਗਤੀ ਰੂਪ ਮਾਰਗਿ = ਰਸਤੇ ਦੇ ਵਿਚ ਆਪਣੇ ਮਨ ਦਾ ਸੰਕਲਪ ਵਿਕਲਪ ਰੂਪ ਪੈਰ ਧਰਨਾ ਕਰ **ਵਾ:** ਸਮਦਮ ਸਾਧਨਾਂ ਰੂਪ ਪੈਰ ਰੱਖਣਾ ਕਰ।

ਆਪਣਾ ਹੰਕਾਰ ਰੂਪੀ ਸਿਰ ਭੇਟਾ ਦੇ ਕੇ ਕਿਸੇ ਪ੍ਰਕਾਰ ਦੀ ਕਾਣ ਕਨੌਂਡ ਨਾ ਕਰਨਾ ਕਰ ਕਿ ਮੈਂ ਹੰਕਾਰ ਰੂਪੀ ਸਿਰ ਭੇਟਾ ਰੂਪ ਵਿਚ ਦੇ ਚੁੱਕਾ ਹਾਂ॥੨੦॥

**ਉਥਾਨਕਾ :** ਸਿਆਲਕੋਟ ਵਿਚ ਇਕ ਹਮਜ਼ਾ ਗੌਂਸ ਨਾਮੀ ਫ਼ਕੀਰ ਰਹਿੰਦਾ ਸੀ, ਉਸ ਦਾ ਸਿਆਲਕੋਟ ਦੇ ਇਲਾਕੇ ਵਿਚ ਬਹੁਤ ਪ੍ਰਤਾਪ ਸੀ। ਉਸ ਫ਼ਕੀਰ ਦੀ ਸ਼ੋਭਾ ਸੁਣ ਕੇ ਇਕ ਸ਼ਾਹੂਕਾਰ ਉਸ ਦੇ ਕੋਲ ਆਇਆ ਅਤੇ ਉਸ ਦੇ ਅੱਗੇ ਕੁਝ ਭੇਟਾ ਰੱਖ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਫ਼ਕੀਰ ਸਾਈਂ! ਮੇਰੇ ਘਰ ਔਲਾਦ ਨਹੀਂ ਹੈ ਕ੍ਰਿਪਾ ਕਰਕੇ ਵਰ ਦੇਣਾ ਕਰੋ ਤਾਂ ਜੋ ਮੇਰੇ ਘਰ ਵਿਚ ਔਲਾਦ ਹੋ ਜਾਵੇ। ਫ਼ਕੀਰ ਜੀ ਨੇ

ਪ੍ਰਸੰਨ ਹੋ ਕੇ ਕਿਹਾ ਕਿ ਤੇਰੇ ਇਕ ਦੀ ਜਗ੍ਹਾ ਚਾਰ ਪੁੱਤਰ ਹੋ ਜਾਣਗੇ ਪਰੰਤੂ ਤੂੰ ਇਕ ਪੁੱਤਰ ਨੂੰ ਮੇਰਾ ਮੁਰੀਦ ਬਣਾ ਦੇਣਾ ਕਰੀਂ।

ਸ਼ਾਹੂਕਾਰ ਕਹਿਣ ਲੱਗਾ—ਠੀਕ ਹੈ, ਫ਼ਕੀਰ ਦੇ ਕਹੇ ਅਨੁਸਾਰ ਸ਼ਾਹੂਕਾਰ ਦੇ ਘਰ ਵਿਚ ਸਮੇਂ ਅਨੁਸਾਰ ਵਾਰੋ-ਵਾਰੀ ਚਾਰ ਪੁੱਤਰ ਹੋ ਗਏ। ਸ਼ਾਹੂਕਾਰ ਨੇ ਚਾਰਾਂ ਵਿੱਚੋਂ ਇਕ ਵੀ ਪੁੱਤਰ ਫ਼ਕੀਰ ਦੀ ਭੇਟਾ ਨਾ ਕੀਤਾ।

ਆਖ਼ਿਰ ਫ਼ਕੀਰ ਨੂੰ ਕਹਿਣਾ ਪਿਆ ਕਿ ਤੂੰ ਇਕ ਲੜਕਾ ਮੈਨੂੰ ਸੌਂਪ ਦੇਣਾ ਕਰ, ਉਸ ਨੇ ਚੰਗਾ ਚੰਗਾ ਕਹਿ ਕੇ ਕਾਫ਼ੀ ਸਮਾਂ ਲੰਘਾ ਦਿੱਤਾ। ਆਖ਼ਿਰ ਉਸ ਨੇ ਕਹਿ ਦਿੱਤਾ ਕਿ ਹੇ ਫ਼ਕੀਰ ਸਾਈਂ! ਤੂੰ ਮੁਸਲਮਾਨ ਹੈਂ ਤੇ ਮੈਂ ਹਿੰਦੂ ਹਾਂ, ਇਸ ਕਰਕੇ ਮੈਂ ਆਪਣਾ ਲੜਕਾ ਤੇਰਾ ਮੁਰੀਦ ਕਿਵੇਂ ਬਣਾ ਸਕਦਾ ਹਾਂ?

ਹਮਜ਼ਾ ਗੌਂਸ ਫ਼ਕੀਰ ਬੜਾ ਕਰਾਮਾਤੀ ਸੀ ਇਕ ਦਿਨ ਉਸ ਨੂੰ ਬੜਾ ਗ਼ੁੱਸਾ ਆਇਆ ਕਿ ਇਹ ਸ਼ਹਿਰ ਝੂਠਿਆਂ ਦਾ ਹੈ, ਇਸ ਨੂੰ ਗ਼ਰਕ ਕਰ ਦੇਣਾ ਚਾਹੀਦਾ ਹੈ, ਇਹ ਸੋਚ ਕੇ ਸ਼ਹਿਰ ਦੇ ਗ਼ਰਕ ਕਰਨ ਵਾਸਤੇ ਉਹ ਫ਼ਕੀਰ ਚਲੀਸੇ ਵਿਚ ਬੈਠ ਗਿਆ, (ਜਿਥੇ ਅੱਜ ਕੱਲ ਸਿਆਲਕੋਟ ਦੇ ਅੰਦਰ ਗੁਰਦੁਆਰਾ ਬੇਰ ਸਾਹਿਬ ਬਣਿਆ ਹੋਇਆ ਹੈ, ਉਸ ਦੇ ਸਾਹਮਣੇ ਇਕ ਬੜਾ ਭਾਰੀ ਮਟ ਬਣਿਆ ਹੋਇਆ ਸੀ, ਉਸ ਮਟ ਦੇ ਵਿਚ ਬੈਠ ਕੇ ਇਹ ਫ਼ਕੀਰ ਤਪੱਸਿਆ ਕਰਨ ਲੱਗ ਪਿਆ।)

ਜਦ ਕਈ ਦਿਨ ਬੈਠਿਆਂ ਬਤੀਤ ਹੋ ਗਏ ਤਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਵਿਚਾਰਿਆ ਕਿ ਇਕ ਤਾਂ ਇਸ ਫ਼ਕੀਰ ਦਾ ਹੰਕਾਰ ਦੂਰ ਕਰਨਾ ਚਾਹੀਦਾ ਹੈ, ਦੂਜਾ ਸ਼ਹਿਰ ਨੂੰ ਵੀ ਬਚਾਉਣਾ ਚਾਹੀਦਾ ਹੈ।

ਇਹ ਗੱਲ ਸੋਚ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਸਿਆਲਕੋਟ ਵਿਚ ਆ ਪਹੁੰਚੇ, ਅਤੇ ਸਿਆਲਕੋਟ ਤੋਂ ਬਾਹਰ ਡੇਰਾ ਲਾਉਣਾ ਕੀਤਾ। ਸਤਿਗੁਰਾਂ ਨੇ ਭਾਈ ਮਰਦਾਨੇ ਨੂੰ ਕਿਹਾ ਕਿ ਤੁਸੀਂ 'ਹਮਜ਼ਾ ਗੌਂਸ' ਫ਼ਕੀਰ ਨੂੰ ਜਾ ਕੇ ਕਹਿਣਾ ਕਰੋ ਕਿ ਤਿੰਨ ਫ਼ਕੀਰ ਤੁਹਾਨੂੰ ਮਿਲਣਾ ਚਾਹੁੰਦੇ ਹਨ, ਭਾਈ ਮਰਦਾਨਾ ਜੀ ਨੇ ਪਹੁੰਚ ਕੇ ਉਸੇ ਤਰ੍ਹਾਂ ਹੀ ਕਿਹਾ ਤਾਂ ਹਮਜ਼ਾ ਗੌਂਸ ਦੇ ਮੁਰੀਦਾਂ ਨੇ ਕਿਹਾ ਕਿ ਉਹ ਫ਼ਕੀਰ ਚਾਲੀਸੇ ਵਿਚ ਬੈਠਾ ਹੈ, ਇਸ ਲਈ ਉਹ ਮਿਲ ਨਹੀਂ ਸਕਦਾ।

ਭਾਈ ਮਰਦਾਨਾ ਜੀ ਨੇ ਉਸੇ ਤਰ੍ਹਾਂ ਗੁਰੂ ਸਾਹਿਬ ਜੀ ਨੂੰ ਕਹਿ ਦਿੱਤਾ।

ਸਤਿਗੁਰਾਂ ਨੇ ਭਾਈ ਮਰਦਾਨੇ ਨੂੰ ਦੂਸਰੀ ਵਾਰ ਫੇਰ ਭੇਜਿਆ ਤਾਂ ਵੀ ਮੁਰੀਦਾਂ ਨੇ ਉਸੇ ਤਰ੍ਹਾਂ ਹੀ ਜਵਾਬ ਦਿੱਤਾ, ਸਤਿਗੁਰਾਂ ਨੇ ਤੀਸਰੀ ਵਾਰ ਫੇਰ ਭੇਜਿਆ ਤਾਂ ਵੀ ਮੁਰੀਦਾਂ ਨੇ ਇਹੋ ਕਿਹਾ ਕਿ ਉਹ ਫ਼ਕੀਰ ਅਜੇ ਮਿਲ ਨਹੀਂ ਸਕਦਾ।

ਜਦ ਭਾਈ ਮਰਦਾਨਾ ਜੀ ਨੇ ਵਾਪਸ ਆ ਕੇ ਸਤਿਗੁਰਾਂ ਨੂੰ ਕਿਹਾ ਕਿ ਉਹ ਫ਼ਕੀਰ ਅਜੇ ਨਹੀਂ ਮਿਲ ਸਕਦਾ ਤਾਂ ਸਤਿਗੁਰਾਂ ਨੇ ਉਥੇ ਬੈਠਿਆਂ ਹੀ ਅਜਿਹੀ ਦ੍ਰਿਸ਼ਟੀ ਨਾਲ ਤੱਕਿਆ ਕਿ ਜਿਸ ਮੱਟ ਵਿਚ ਬੈਠਾ ਉਹ ਚਲੀਸਾ ਕੱਟ ਰਿਹਾ ਸੀ, ਉਹ ਮੱਟ ਫੱਟ ਗਿਆ ਤੇ ਸੂਰਜ ਦੀ ਰੌਸ਼ਨੀ ਅੰਦਰ ਚਲੀ ਗਈ, ਸੂਰਜ ਦੀ ਰੌਸ਼ਨੀ ਅੰਦਰ ਜਾਣ ਨਾਲ ਉਹ ਹਮਜ਼ਾ ਗੌਂਸ ਫ਼ਕੀਰ ਡਰ ਗਿਆ ਤੇ ਜਲਦੀ ਨਾਲ ਮਟ ਤੋਂ ਬਾਹਰ ਨਿਕਲ ਆਇਆ।

ਫ਼ਕੀਰ ਨੇ ਬਾਹਰ ਆ ਕੇ ਆਪਣੇ ਮੁਰੀਦਾਂ ਤੋਂ ਪੁੱਛਿਆ ਕਿ ਕੀ ਕਾਰਨ ਹੈ ਮੱਟ ਕਿਉਂ ਫਟਿਆ ਹੈ? ਇਥੇ ਕੌਣ ਆਇਆ ਹੈ? ਉਸ ਦੇ ਮੁਰੀਦਾਂ ਨੇ ਕਿਹਾ—ਹੋਰ ਤਾਂ ਕੋਈ ਨਹੀਂ ਆਇਆ, ਇਕ ਪ੍ਰਤੱਖ ਫ਼ਕੀਰ ਲਿਬਾਸ ਵਿਚ ਆਇਆ, ਉਸ ਨੇ ਆ ਕੇ ਕਿਹਾ ਕਿ ਤਿੰਨ ਫ਼ਕੀਰ ਫਲਾਣੀ ਜਗ੍ਹਾ ਉਤਰੇ ਹੋਏ ਹਨ, ਉਹ ਹਮਜ਼ਾ ਗੌਂਸ ਫ਼ਕੀਰ ਨੂੰ ਮਿਲਣਾ ਚਾਹੁੰਦੇ ਹਨ, ਅਸੀਂ ਕਿਹਾ ਕਿ ਫ਼ਕੀਰ ਸਾਈਂ ਜੀ ਚਲੀਸੇ (ਛਿਲੇ) ਵਿਚ ਬੈਠੇ ਹਨ ਅਜੇ ਨਹੀਂ ਮਿਲ ਸਕਦੇ।

ਇਹ ਗੱਲ ਸੁਣ ਕੇ 'ਹਮਜ਼ਾ ਗੌਂਸ' ਨੇ ਸੋਚਿਆ ਕਿ ਉਨ੍ਹਾਂ ਦੀ ਦ੍ਰਿਸ਼ਟੀ ਨਾਲ ਹੀ ਇਹ ਮੱਟ ਫਟਿਆ ਹੈ, ਉਹ ਬੜੀ ਕਰਨੀ ਵਾਲੇ ਪੁਰਖ ਹਨ, ਉਨ੍ਹਾਂ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ, ਇਹ ਸੋਚ ਕੇ ਸਤਿਗੁਰਾਂ

ਦੇ ਕੋਲ ਗਿਆ ਤੇ ਜਾ ਕੇ ਕਹਿਣ ਲੱਗਾ ਕਿ ਆਪ ਜੀ ਨੇ ਮੇਰਾ ਚਾਲੀਸਾ ਪੂਰਾ ਕਿਉਂ ਨਹੀਂ ਹੋਣ ਦਿੱਤਾ? ਮੈਂ ਤਾਂ ਸਾਰੇ ਸ਼ਹਿਰ ਨੂੰ ਗ਼ਰਕ ਕਰਨਾ ਹੈ, ਇਹ ਸ਼ਹਿਰ ਝੂਠਿਆਂ ਦਾ ਹੈ।

ਦੂਸਰਾ ਇਹ ਵੀ ਮੰਨਿਆ ਜਾਂਦਾ ਹੈ ਕਿ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਸਿਆਲਕੋਟ ਸ਼ਹਿਰ ਨੂੰ ਬਚਾਉਣ ਵਾਸਤੇ ਉਥੇ ਗਏ ਸਨ ਤਾਂ ਉਸ ਵੇਲੇ ਹਮਜ਼ਾ ਗੌਂਸ ਫ਼ਕੀਰ ਨੂੰ ਪੈਂਤੀ ਦਿਨ ਹੋ ਗਏ ਸਨ, ਜੋ ਸ਼ਹਿਰ ਨੂੰ ਗ਼ਰਕ ਕਰਨ ਵਾਸਤੇ ਚਾਲ੍ਹੀ ਦਿਨ ਪੂਰੇ ਕਰਨੇ ਸਨ, ਸਤਿਗੁਰਾਂ ਨੇ ਮੱਟ ਕੋਲ ਜਾ ਕੇ ਕਿਹਾ ਕਿ ਹੇ ਫ਼ਕੀਰ ਜੀ! ਤੁਸੀਂ ਬਾਹਰ ਨਿਕਲ ਆਵੋ, ਸਾਰੇ ਸ਼ਹਿਰ ਦਾ ਕੀ ਕਸੂਰ ਹੈ, ਇਕ ਸ਼ਾਹੂਕਾਰ ਦੇ ਪਿੱਛੇ ਤੂੰ ਸਾਰੇ ਸ਼ਹਿਰ ਨੂੰ ਕਿਉਂ ਗ਼ਰਕ ਕਰਨਾ ਚਾਹੁੰਦਾ ਹੈਂ, ਇਹ ਤੇਰੇ ਜੋਗ ਨਹੀਂ ਹੈ। ਅੱਗੋਂ ਫ਼ਕੀਰ ਕਹਿਣ ਲੱਗਾ ਕਿ ਤੁਸੀਂ ਮੇਰੇ ਤਪ ਵਿਚ ਕੋਈ ਬਿਘਨ ਨਾ ਪਾਓ, ਮੇਰੀ ਤਪੱਸਿਆ ਪੂਰੀ ਹੋਣ ਦਿਓ। ਸਤਿਗੁਰਾਂ ਨੇ ਉਸਦੇ ਚੇਲਿਆਂ ਨੂੰ ਕਿਹਾ ਕਿ ਫ਼ਕੀਰ ਨੂੰ ਕਹੋ ਬਾਹਰ ਆ ਜਾਵੇ, ਪਰ ਉਨ੍ਹਾਂ ਦੇ ਕਹਿਣ 'ਤੇ ਵੀ ਇਹ ਬਾਹਰ ਨਾ ਆਇਆ। ਫੇਰ ਸਤਿਗੁਰਾਂ ਨੇ ਕਿਹਾ ਕਿ ਉਸਨੂੰ ਕਹੋ ਕਿ ਬਾਹਰ ਆ ਜਾਵੇ ਨਹੀਂ ਤਾਂ ਇਹ ਮੱਟ ਪਾੜ ਜਾਵੇਗਾ, ਜਦ ਸਤਿਗੁਰੂ ਸਾਹਿਬ ਜੀ ਉਸ ਮੱਟ ਵੱਲ ਝਾਕੇ ਤਾਂ ਉਸ ਮੱਟ ਵਿਚ ਤਰੇੜਾਂ ਆ ਗਈਆਂ, ਜਿਸ ਵੇਲੇ ਸੂਰਜ ਦੀ ਰੌਸ਼ਨੀ ਅੰਦਰ ਗਈ ਤਾਂ ਫ਼ਕੀਰ ਭੱਜ ਕੇ ਬਾਹਰ ਨਿਕਲ ਆਇਆ ਅਤੇ ਸਤਿਗੁਰਾਂ ਦੇ ਕੋਲ ਆ ਕੇ ਕਹਿਣ ਲੱਗਾ ਕਿ ਤੁਸੀਂ ਕਰਾਮਾਤ ਨਾਮ ਮੱਟ ਪਾੜ ਦਿੱਤਾ ਹੈ। ਮੈਂ ਸਾਰੇ ਸ਼ਹਿਰ ਨੂੰ ਗ਼ਰਕ ਕਰਨਾ ਚਾਹੁੰਦਾ ਸੀ। ਇਹ ਸ਼ਹਿਰ ਝੂਠਿਆਂ ਦਾ ਹੈ।

ਇਹ ਗੱਲ ਸੁਣ ਕੇ ਸਤਿਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਹੇ ਫ਼ਕੀਰ ਸਾਈਂ! ਜਿਨ੍ਹਾਂ ਨੇ ਪਹਿਲਾਂ ਹੀ ਮਰਨ ਨੂੰ ਸੱਚ ਮੰਨਿਆ ਹੋਇਆ ਹੈ, ਉਨ੍ਹਾਂ ਨੂੰ ਮਾਰ ਕੇ ਤੂੰ ਕੀ ਕਰਨਾ ਹੈ।

ਤਦ ਹਮਜ਼ਾ ਗੌਂਸ ਫ਼ਕੀਰ ਕਹਿਣ ਲੱਗਾ ਕਿ ਮੈਨੂੰ ਕਿਵੇਂ ਭਰੋਸਾ ਹੋਵੇ ਕਿ ਇਨ੍ਹਾਂ ਨੇ ਮਰਨ ਨੂੰ ਸੱਚ ਮੰਨਿਆ ਹੋਇਆ ਹੈ।

ਉਸ ਨੂੰ ਭਰੋਸਾ ਕਰਾਉਣ ਵਾਸਤੇ ਸਤਿਗੁਰਾਂ ਨੇ ਭਾਈ ਮਰਦਾਨੇ ਜੀ ਨੂੰ ਇਕ ਸੋਨੇ ਦਾ ਟਕਾ ਦੇ ਕੇ ਸਿਆਲਕੋਟ ਸ਼ਹਿਰ ਵਿਚ ਭੇਜਿਆ ਕਿ ਜਾਹ! ਇਸ ਟਕੇ ਦਾ ਸੱਚ ਤੇ ਝੂਠ ਖ਼ਰੀਦ ਕੇ ਲਿਆ। ਜੈਸਾ ਕਿ:

**ਹੇਮ ਟਕਾ ਪੁਰ ਮਹਿ ਲੇ ਜਾਵਹੁ॥ ਸਾਚੁ ਝੂਠ ਮੁਲ ਤਹਿ ਤੇ ਲਿਆਵੋ॥**

ਮਰਦਾਨਾ ਸ਼ਹਿਰ ਵਿਚ ਜਾ ਕੇ ਦੁਕਾਨਾਂ ਉੱਤੇ ਫਿਰਨ ਲੱਗਾ, ਜਿਸ ਵੀ ਦੁਕਾਨਦਾਰ ਦੇ ਕੋਲ ਜਾਵੇ, ਉਹੀ ਕਹੇ, ਫ਼ਕੀਰਾ, ਇਹ ਸੌਦਾ ਤਾਂ ਦੁਕਾਨ ਵਿਚ ਹੋਣਾ ਇਕ ਪਾਸੇ ਰਿਹਾ, ਇਹ ਤਾਂ ਕਦੀ ਸੁਣਿਆ ਵੀ ਨਹੀਂ ਹੈ। ਬਹੁਤੀਆਂ ਥਾਵਾਂ 'ਤੇ ਇਹੀ ਜਵਾਬ ਮਿਲਦਾ ਗਿਆ। ਅਖ਼ੀਰ ਇਕ ਖੱਤਰੀ, ਜਿਸ ਦਾ ਨਾਮ ਮੂਲਾ ਸੀ, ਉਸ ਨੇ ਕਿਹਾ ਕਿ ਇਹ ਸੌਦਾ ਮੇਰੇ ਕੋਲ ਹੈ। ਮਰਦਾਨਾ ਬਹੁਤ ਖ਼ੁਸ਼ ਹੋਇਆ ਕਿ ਇਹ ਸੌਦਾ ਕਿਸ ਤਰ੍ਹਾਂ ਦਾ ਹੋਵੇਗਾ। ਸੋਨੇ ਦਾ ਟਕਾ ਰੱਖ ਕੇ ਇਕ ਕਾਗ਼ਜ਼ ਉੱਪਰ ਲਿਖ ਦਿੱਤਾ ਕਿ (ਮਰਨਾ ਸੱਚ, ਜਿਊਣਾ ਝੂਠ) ਇਹ ਕਾਗ਼ਜ਼ ਦਾ ਟੁਕੜਾ ਲੈ ਕੇ ਮਰਦਾਨਾ ਸਤਿਗੁਰਾਂ ਦੇ ਕੋਲ ਆ ਗਿਆ। ਸਤਿਗੁਰਾਂ ਨੇ ਹਮਜ਼ਾ ਗੌਂਸ ਨੂੰ ਕਾਗ਼ਜ਼ ਦੇ ਟੁਕੜੇ 'ਤੇ ਲਿਖੇ ਅੱਖਰ ਵਿਖਾ ਕੇ ਉਸ ਨੂੰ ਭਰੋਸਾ ਦਿਵਾ ਦਿੱਤਾ ਕਿ ਇਨ੍ਹਾਂ ਲੋਕਾਂ ਨੇ ਤਾਂ ਪਹਿਲਾਂ ਹੀ ਮਰਨ ਨੂੰ ਸੱਚ ਸਮਝਿਆ ਹੋਇਆ ਹੈ, ਜਿਹੜਾ ਫ਼ਕੀਰ ਦੇ ਮਨ ਵਿਚ ਸ਼ਹਿਰ ਦੇ ਗ਼ਰਕ ਕਰਨ ਦਾ ਇਰਾਦਾ ਸੀ ਉਹ ਉਸ ਦਾ ਸ਼ਾਂਤ ਕਰ ਦਿੱਤਾ।

**ਪੁਨਾ**—ਸਤਿਗੁਰਾਂ ਨੇ ਭਾਈ ਮਰਦਾਨਾ ਜੀ ਨੂੰ ਕਿਹਾ ਕਿ ਸੌਦਾ ਤਾਂ ਠੀਕ ਹੈ ਪਰ ਹੁਣ ਦੇਣ ਵਾਲੇ ਨੂੰ ਬੁਲਾ ਕੇ ਲਿਆ। ਮਰਦਾਨਾ ਮੂਲੇ ਖੱਤਰੀ ਦੀ ਦੁਕਾਨ 'ਤੇ ਗਿਆ ਤੇ ਉਸ ਨੂੰ ਗੁਰੂ ਜੀ ਦੇ ਕੋਲ ਬੁਲਾ ਕੇ ਲੈ ਆਂਦਾ। ਤਾਂ ਸਤਿਗੁਰੂ ਸਾਹਿਬ ਜੀ ਨੇ ਮੂਲੇ ਨੂੰ ਪੁੱਛਿਆ ਕਿ ਇਹ ਗੱਲ ਤੂੰ ਐਵੇਂ ਹੀ ਬਣਾ ਕੇ ਲਿਖ ਦਿੱਤੀ ਜਾਂ ਫੇਰ ਤੇਰਾ ਇਸ ਦੇ ਉੱਪਰ ਨਿਸਚਾ ਵੀ ਹੈ? ਜੈਸਾ ਕਿ:

**ਜੀਵਣ ਝੂਠ ਮਰਣ ਸਚੁ ਜਾਤਾ। ਕਿਧੌਂ ਬਨਾਇ ਲਿਖੀ ਇਹ ਬਾਤਾ॥੧੮॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੩੧)*

ਤਾਂ ਮੂਲੇ ਨੇ ਹੱਥ ਜੋੜ ਕੇ ਕਿਹਾ ਕਿ ਹੇ ਸਤਿਗੁਰੂ ਜੀ! ਤੁਹਾਡੇ ਦਰਸ਼ਨ ਕਰਕੇ ਮੇਰਾ ਹਿਰਦਾ ਪਵਿੱਤਰ ਹੋ ਗਿਆ ਹੈ। ਮੈਂ ਹੁਣ ਝੂਠ ਬੋਲ ਕੇ ਮੈਲਾ ਨਹੀਂ ਕਰਨਾ ਚਾਹੁੰਦਾ। ਸੱਚ ਤਾਂ ਇਹ ਹੈ ਕਿ ਮੈਂ ਉਸ ਵੇਲੇ ਧਨ ਦੇ ਲਾਲਚ ਵਿਚ ਇਹ ਅੱਖਰ ਲਿਖ ਕੇ ਦਿੱਤੇ ਹਨ। ਪਰ ਹੁਣ ਤੁਹਾਡੇ ਦਰਸ਼ਨ ਕਰਕੇ ਇਸ ਤੁਕ 'ਤੇ ਨਿਸਚਾ ਕਰਨ ਨੂੰ ਦਿਲ ਕਰਦਾ ਹੈ। ਪਰੰਤੂ ਇਹ ਮੇਰੇ ਕੋਲੋਂ ਨਹੀਂ ਹੋਂਦਾ, ਤੁਸੀਂ ਆਪ ਹੀ ਕਿਰਪਾ ਕਰ ਦੇਵੋ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਜੇ ਨਿਸਚਾ ਕਰਨਾ ਚਾਹੁੰਦਾ ਹੈਂ ਤਾਂ ਆ ਸਾਡੇ ਨਾਲ ਚੱਲ, ਇਹ ਕੂੜ ਦਾ ਵਪਾਰ ਛੱਡ ਕੇ ਸੱਚੇ ਨਾਮ ਦਾ ਵਣਜ ਕਰ। ਸਤਿਗੁਰਾਂ ਦੇ ਬਚਨ ਮੰਨ ਕੇ ਮੂਲਾ ਖੱਤਰੀ ਸਤਿਗੁਰਾਂ ਦੇ ਨਾਲ ਚੱਲ ਪਿਆ। ਚੱਲਦੇ-ਚੱਲਦੇ ਸਤਿਗੁਰੂ ਜੀ ਬਹਾਵਲਪੁਰ ਦੀ ਰਿਆਸਤ ਵਿਚ ਆ ਪਹੁੰਚੇ। 'ਜਲਾਲਦੀਨ' ਪੀਰ ਨੂੰ ਮਿਲ ਕੇ ਬਚਨ ਬਿਲਾਸ ਕਰਕੇ ਉਸ ਦੇ ਮਨ ਨੂੰ ਪ੍ਰਸੰਨ ਕੀਤਾ।

ਉਥੇ ਮੂਲਚੰਦ ਨੂੰ ਗੁਰਾਂ ਨੇ ਆਖਿਆ ਜੋ ਪੁਰਖ ਤੇਰੇ ਨਾਲ ਵਿਰੋਧ ਕਰਦਾ ਸੀ, ਉਸ ਨੇ ਤੇਰੀ ਘਰਵਾਲੀ ਨੂੰ ਇਹ ਗ਼ਲਤ ਨਿਸਚਾ ਕਰਵਾ ਦਿੱਤਾ ਹੈ ਕਿ ਮੂਲਾ ਮਰ ਗਿਆ ਹੈ। ਉਸ ਨੇ ਕਿਹਾ ਕਿ ਮੈਂ ਇਕ ਚੰਗੇ ਬੰਦੇ ਕੋਲੋਂ ਸੁਣ ਕੇ ਆਇਆ ਹਾਂ ਕਿ ਉਹ ਜੰਗਲਾਂ ਵਿਚ ਪ੍ਰਾਣ ਤਿਆਗ ਗਿਆ ਹੈ। ਹੁਣ ਕਦੇ ਵੀ ਘਰ ਨਹੀਂ ਆਵੇਗਾ। ਗੁਰੂ ਜੀ ਨੇ ਕਿਹਾ ਕਿ ਤੇਰੀ ਘਰਵਾਲੀ ਤੇਰੇ ਵਿਜੋਗ ਵਿਚ ਸਤੀ ਹੋਣ ਲਈ ਚਿਖਾ ਉੱਤੇ ਸੜਨ ਲਈ ਤਿਆਰ ਹੋ ਗਈ ਹੈ। ਜੇ ਤੂੰ ਅੱਜ ਘਰ ਪਹੁੰਚੇ ਤਾਂ ਤੇਰਾ ਘਰ ਵੱਸਦਾ ਰਹਿ ਸਕਦਾ ਹੈ। ਇਹ ਸੁਣ ਕੇ ਮੂਲਾ ਬਹੁਤ ਦੁਖੀ ਹੋਇਆ ਤੇ ਕਹਿਣ ਲੱਗਾ ਕਿ ਮੇਰਾ ਘਰ ਤਾਂ ਇਥੋਂ ਬਹੁਤ ਦੂਰ ਹੈ। ਮੈਂ ਕਿਵੇਂ ਜਾ ਸਕਦਾ ਹਾਂ ? ਆਪ ਕਿਰਪਾ ਕਰਕੇ ਮੇਰਾ ਘਰ ਵੱਸਦਾ ਰੱਖੋ। ਸਤਿਗੁਰੂ ਜੀ ਨੇ ਕਿਹਾ ਕਿ ਕਰਤਾਰ ਉੱਤੇ ਭਰੋਸਾ ਰੱਖ। ਅੱਖਾਂ ਬੰਦ ਕਰਕੇ ਵਾਹਿਗੁਰੂ ਕਹਿ। ਜਦੋਂ ਵਾਹਿਗੁਰੂ ਕਹਿ ਕੇ ਅੱਖਾਂ ਖੋਲ੍ਹੀਆਂ ਤਾਂ ਆਪਣੇ ਆਪ ਨੂੰ ਆਪਣੇ ਘਰ ਵਿਚ ਦੇਖਿਆ ਤਾਂ ਘਰਵਾਲੀ ਸੱਚਮੁੱਚ ਹੀ ਸੜਨ ਨੂੰ ਤਿਆਰ ਹੋ ਰਹੀ ਸੀ। ਉਸ ਨੂੰ ਬਚਾ ਲਿਆ। ਕੁਝ ਸਮੇਂ ਬਾਅਦ ਦੁਬਾਰਾ ਸਤਿਗੁਰੂ ਜੀ ਸਿਆਲਕੋਟ ਨਗਰ ਵਿਚ ਪਧਾਰੇ ਤਾਂ ਗੁਰੂ ਜੀ ਨੇ ਭਾਈ ਬਾਲੇ ਨੂੰ ਕਿਹਾ। ਜੈਸਾ ਕਿ :

**ਹੇ ਬਾਲਾ! ਇਸ ਨਗਰ ਮਝਾਰਾ। ਸੰਸਾਰੀ ਇਕ ਮੀਤ ਹਮਾਰਾ।**
**ਪੂਰਬ ਗਮਨਯੋ ਜੋ ਸੰਗਾਰਾ। ਮੂਲਾ ਨਾਮੁ ਸੁ ਇਹਾਂ ਅਗਾਰਾ॥੬੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੩੮)*

ਇਥੇ ਇਕ ਸਾਡਾ ਸੰਸਾਰੀ ਮਿੱਤਰ ਹੈ, ਉਸ ਦੇ ਘਰ ਵਿਚ ਜ਼ਰੂਰ ਜਾਣਾ ਚਾਹੀਦਾ ਹੈ। ਸਤਿਗੁਰੂ ਜੀ ਉਸ ਦੇ ਦਰਵਾਜ਼ੇ ਅੱਗੇ ਖੜੇ ਹੋਏ ਤਾਂ ਉਸ ਦੀ ਪਤਨੀ ਨੇ ਦੇਖ ਲਿਆ ਕਿ ਇਹ ਤਾਂ ਉਹੀ ਮਹਾਤਮਾ ਫਿਰ ਆ ਗਏ ਹਨ, ਜਿਨ੍ਹਾਂ ਨੇ ਮੇਰੇ ਘਰਵਾਲੇ ਨੂੰ ਬਹੁਤ ਦੇਰ ਤੱਕ ਘਰ ਮੁੜਨ ਨਹੀਂ ਦਿੱਤਾ ਸੀ। ਸੜ ਕੇ ਮਰਦੀ ਨੂੰ ਬਚਾਉਣ ਦਾ ਉਪਕਾਰ ਕੀ ਜਾਨਣਾ ਸੀ, ਸਗੋਂ ਉਸ ਨੇ ਜਦੋਂ ਮੂਲੇ ਨੂੰ ਦੱਸਿਆ ਕਿ ਉਹੀ ਮਹਾਤਮਾ ਫਿਰ ਆ ਗਏ ਹਨ, ਮੂਲੇ ਨੂੰ ਕਿਹਾ ਕਿ ਤੂੰ ਪਾਥੀਆਂ ਦੇ ਗਹੀਰੇ ਵਿਚ ਲੁਕ ਜਾ। ਘਰਵਾਲੀ ਅਤੇ ਮਾੜੇ ਕਰਮਾਂ ਦਾ ਪ੍ਰੇਰਿਆ ਪਾਥੀਆਂ ਵਿਚ ਜਾ ਲੁਕਿਆ। ਹਾਲਾਂਕਿ ਨਾਲ ਰਹਿ ਕੇ ਗੁਰੂ ਜੀ ਦੀਆਂ ਬਰਕਤਾਂ ਨੂੰ ਜਾਣ ਚੁੱਕਾ ਸੀ, ਪਰ ਮਾੜੇ ਕਰਮਾਂ ਨੇ ਬੇਮੁਖ ਕਰ ਦਿੱਤਾ। ਉਹ ਗੁਰੂ ਜੀ ਨੇ ਬੂਹੇ ਦੇ ਅੱਗੇ ਖੜ ਕੇ ਅਵਾਜ਼ ਦਿੱਤੀ। ਜੈਸਾ ਕਿ :

**ਸ਼੍ਰੀ ਨਾਨਕ ਜਾਨੀ ਬਿਧਿ ਸਾਈ। 'ਮੂਲੇ, ਮੂਲੇ' ਊਚ ਅਲਾਈ॥੬੫॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੩੮)*

ਜਦ ਸਤਿਗੁਰਾਂ ਨੇ ਇਸ ਦਾ ਨਾਮ ਲੈ ਕੇ ਅਵਾਜ਼ਾਂ ਮਾਰੀਆਂ ਤਾਂ ਇਸ ਦੀ ਘਰਵਾਲੀ ਨੇ ਕਿਹਾ ਕਿ ਜਿਸ ਨੂੰ ਅਵਾਜ਼ਾਂ ਮਾਰਦੇ ਹੋ, ਉਹ ਘਰ ਨਹੀਂ ਹੈ। ਉਹ ਕਿਸੇ ਕੰਮ ਲਈ ਹੋਰ ਨਗਰ ਵਿਚ ਗਿਆ ਹੋਇਆ

ਹੈ। ਤਾਂ ਸਤਿਗੁਰਾਂ ਨੇ ਜਾਣ ਲਿਆ ਕਿ ਇਸ ਨੇ ਚੰਗਾ ਨਹੀਂ ਕੀਤਾ। ਇਹ ਲੁਕਿਆ ਤੇ ਦੂਸਰਾ ਘਰਵਾਲੀ ਨੇ ਝੂਠ ਬੋਲਿਆ! ਉਸ ਵੇਲੇ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕੀਤਾ।

## ਨਾਲਿ ਕਿਰਾੜਾ ਦੋਸਤੀ; ਕੂੜੈ ਕੂੜੀ ਪਾਇ ॥

ਜੋ ਮਾਇਆ ਦੇ ਲੋਭੀ ਕਿਰਾੜਾ = ਬਾਣੀਏ ਪੁਰਖਾਂ ਨਾਲਿ = ਸਾਥ ਦੋਸਤੀ = ਮਿੱਤਰਤਾ, ਪ੍ਰੀਤੀ ਕਰਨੀ ਹੈ, ਇਹ ਸਭ ਵਿਅਰਥ ਹੈ ਭਾਵ ਇਹ ਬਹੁਤੀ ਨਹੀਂ ਨਿਭਾ ਸਕਦੇ ਕਿਉਂਕਿ ਇਨ੍ਹਾਂ ਕੂੜੈ = ਝੂਠੇ ਪੁਰਖਾਂ ਦੀ ਕੂੜੀ = ਝੂਠੀ ਪਾਇ = ਸ਼ੋਭਾ ਹੁੰਦੀ **ਹੈ ਵਾ:** ਝੂਠੀ ਹੀ ਇੱਜ਼ਤ ਹੁੰਦੀ ਹੈ **ਵਾ:** ਇਨ੍ਹਾਂ ਨਾਲ ਪ੍ਰੀਤੀ ਕਰਨੀ ਝੂਠੀ ਸ਼ੋਭਾ ਹੀ ਹੈ।

## ਮਰਣੁ ਨ ਜਾਪੈ ਮੂਲਿਆ; ਆਵੈ ਕਿਤੈ ਥਾਇ ॥੨੧॥

ਹੇ ਮੂਲਿਆ! ਤੂੰ ਮਰਨਾ ਨ = ਨਹੀਂ ਜਾਪੈ = ਜਾਣਿਆ ਕਿ ਮੇਰਾ ਮਰਨਾ ਕਿਤੈ = ਕਿਸ ਥਾਇ = ਜਗ੍ਹਾ ਉੱਤੇ ਆਵੈ = ਆਉਣਾ ਹੈ ॥੨੧॥

ਅਰਥਾਤ ਜਦੋਂ ਸਤਿਗੁਰੂ ਸਾਹਿਬ ਜੀ ਇਹ ਕਹਿ ਕੇ ਅੱਗੇ ਤੁਰ ਪਏ ਤਾਂ ਇਕ ਕਾਲੇ ਨਾਗ ਨੇ ਪਾਥੀਆਂ ਵਿੱਚੋਂ ਨਿਕਲ ਕੇ ਮੂਲੇ ਦੇ ਡੰਗ ਮਾਰਿਆ। ਸੱਪ ਇਤਨਾ ਜ਼ਹਿਰੀਲਾ ਸੀ ਕਿ ਮੂਲਾ ਤੁਰੰਤ ਹਾਏ ਹਾਏ ਕਰਦਾ ਡਿੱਗ ਪਿਆ। ਜ਼ਹਿਰ ਚੜ੍ਹਨ ਲੱਗ ਪਈ ਤੇ ਨਾਲੇ ਆਪਣੀ ਘਰਵਾਲੀ ਨੂੰ ਕਹਿਣ ਲੱਗਾ ਕਿ ਤੂੰ ਮੈਨੂੰ ਗੁਰੂ ਤੋਂ ਬੇਮੁਖ ਕਰ ਦਿੱਤਾ ਹੈ, ਜਲਦੀ ਕਰ, ਮੈਨੂੰ ਹੁਣ ਵੀ ਗੁਰੂ ਸ਼ਰਣ ਵਿਚ ਲੈ ਜਾ, ਮੈਂ ਆਪਣੀ ਭੁੱਲ ਬਖ਼ਸ਼ਾ ਲਵਾਂ। ਇਹ ਕਹਿੰਦਾ ਬੇਹੋਸ਼ ਹੋ ਗਿਆ ਤੇ ਪ੍ਰਾਣ ਨਿਕਲ ਗਏ।

**ਕਰਮਹੀਨ ਤੈਂ ਮੋ ਕੋ ਮਾਰਯੋ। ਚਢੀ ਸੀਸ ਮਮ ਜੀਵ ਬਿਦਾਰਯੋ ॥੭੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਅਧਿ: ੩੮)*

ਅੱਗ ਦੀ ਤਰ੍ਹਾਂ ਸਾਰੇ ਲੋਕਾਂ ਵਿਚ ਇਹ ਗੱਲ ਫੈਲ ਗਈ ਕਿ ਸਤਿਗੁਰਾਂ ਤੋਂ ਬੇਮੁਖ ਹੋ ਕੇ ਮੂਲਾ ਮਾਰਿਆ ਗਿਆ। ਜਦੋਂ ਪਤਾ ਕੀਤਾ ਕਿ ਗੁਰੂ ਜੀ ਕਿਸ ਰਸਤੇ ਗਏ ਹਨ ਤਾਂ ਪਤਾ ਚੱਲਿਆ ਕਿ ਉਹ ਨਗਰ ਤੋਂ ਬਾਹਰ ਕਿਸੇ ਰਮਣੀਕ ਜਗ੍ਹਾ ਉੱਤੇ ਬੈਠੇ ਹੋਏ ਹਨ। ਸਿਆਣੇ ਪੁਰਖਾਂ ਨੇ ਮੂਲੇ ਨੂੰ ਪਲੰਘ 'ਤੇ ਪਾ ਕੇ ਭੁੱਲ ਬਖ਼ਸ਼ਾਉਣ ਲਈ ਗੁਰੂ ਜੀ ਦੇ ਕੋਲ ਲੈ ਆਂਦਾ ਅਤੇ ਗੁਰੂ ਜੀ ਦੇ ਚਰਨਾਂ ਵਿਚ ਪਲੰਘ ਰੱਖ ਕੇ ਮੂਲੇ ਨੂੰ ਚੁੱਕ ਕੇ ਗੁਰੂ ਜੀ ਦੇ ਚਰਨਾਂ ਵਿਚ ਪਾਇਆ ਤੇ ਸਾਰੇ ਲੋਕਾਂ ਨੇ ਮਿਲ ਕੇ ਬੇਨਤੀ ਕੀਤੀ ਕਿ ਗੁਰੂ ਜੀ! ਇਸ ਨੂੰ ਜਿਉਂਦਾ ਕਰ ਦਿਓ ਤਾਂ ਸਤਿਗੁਰਾਂ ਜੀ ਨੇ ਕਿਹਾ ਕਿ ਇਸ ਨੂੰ ਕਰਤਾਰ ਦੀ ਡਾਢੀ ਮਾਰ ਪੈ ਚੁੱਕੀ ਹੈ। ਇਸ ਲਈ ਇਹ ਜਿਉਂਦਾ ਨਹੀਂ ਹੋਵੇਗਾ। ਅਸੀਂ ਤਾਂ ਇਸਦਾ ਭਲਾ ਕਰਨ ਲਈ ਆਏ ਸਾਂ। ਇਸਦੇ ਸੁਆਸ ਤਾਂ ਸਿਰਫ਼ ਇਤਨੇ ਹੀ ਸਨ। ਜੇ ਮਿਲ ਜਾਂਦਾ ਤਾਂ ਇਹ ਜੰਮਣ ਮਰਨ ਤੋਂ ਰਹਿਤ ਹੋ ਜਾਂਦਾ। ਪਰ ਇਸ ਨੇ ਅੰਤ ਸਮੇਂ ਸਾਨੂੰ ਯਾਦ ਕੀਤਾ ਹੈ ਤੇ ਹੁਣ ਤੁਸੀਂ ਇਸਦਾ ਸਰੀਰ ਲਿਆ ਕੇ ਸਾਡੀ ਚਰਨੀਂ ਪਾਇਆ ਹੈ। ਇਸ ਦਾ ਫਲ ਇਸ ਨੂੰ ਇਹ ਮਿਲੇਗਾ ਕਿ ਜਦੋਂ ਅਸੀਂ ਦਸਵਾਂ ਜਾਮਾ ਧਾਰਨ ਕਰਾਂਗੇ, ਉਦੋਂ ਇਸ ਨੂੰ ਲੱਭ ਕੇ ਮੁਕਤ ਕਰ ਦਿਆਂਗੇ। ਉਤਨੀ ਦੇਰ ਤੱਕ ਇਸ ਦਾ ਜੀਵ ਟੇਢੀਆਂ ਜੂਨਾਂ ਵਿਚ ਭਟਕਦਾ ਫਿਰੇਗਾ।

ਜਦੋਂ ਦਸਵੇਂ ਸਰੂਪ ਵਿਚ ਹਜ਼ੂਰ ਸਾਹਿਬ ਗੋਦਾਵਰੀ ਦੇ ਕਿਨਾਰੇ ਸ਼ਿਕਾਰ ਘਾਟ ਵਾਲੀ ਜਗ੍ਹਾ ਸਹੇ ਦੀ ਜੂਨ ਵਿਚ ਮੂਲੇ ਨੂੰ ਦੇਖਿਆ ਤਾਂ ਆਪਣੇ ਤੀਰ ਨਾਲ ਇਸ ਦਾ ਸ਼ਿਕਾਰ ਕਰ ਕੇ ਇਸ ਦੀ ਕਲਿਆਣ ਕੀਤੀ। ਇਸ ਦੀ ਜੀਵ ਆਤਮਾ ਸਹੇ ਦੇ ਸਰੀਰ ਵਿੱਚੋਂ ਨਿਕਲ ਕੇ ਬਿਬਾਨ ਵਿਚ ਬੈਠ ਕੇ ਸੱਚਖੰਡ ਪਧਾਰੀ ਤੇ ਜਾਂਦਿਆਂ ਸਤਿਗੁਰੂ ਜੀ ਦਾ ਸ਼ੁਕਰਾਨਾ ਕੀਤਾ। ਭਾਈ ਦਇਆ ਸਿੰਘ ਆਦਿਕ ਸਿੱਖਾਂ ਦੇ ਪੁੱਛਣ ਤੋਂ ਗੁਰੂ ਜੀ ਨੇ ਪਹਿਲੇ ਜਾਮੇ ਦੀ ਸਾਖੀ ਸੁਣਾ ਕੇ ਨਿਸਚਾ ਕਰਾਇਆ ਕਿ ਇਹ ਮੂਲਾ ਖੱਤਰੀ ਉਦੋਂ ਦਾ ਵਿਛੁੜਿਆ ਹੋਇਆ, ਅਨੇਕਾਂ

ਜੂਨਾਂ ਭੋਗ ਕੇ ਮੁਕਤ ਹੋਇਆ ਹੈ। ਕਿਉਂਕਿ ਅਸੀਂ ਪਹਿਲੇ ਜਾਮੇ ਵਿਚ ਇਸ ਦੇ ਪ੍ਰਥਾਏ ਵਾਇਦਾ ਕੀਤਾ ਸੀ ਕਿ ਦਸਵੇਂ ਜਾਮੇ ਵਿਚ ਤੇਰੀ ਮੁਕਤੀ ਕਰਾਂਗੇ, ਅੱਜ ਅਸਾਂ ਉਹ ਬਚਨ ਪੂਰਾ ਕੀਤਾ ਹੈ।

**ਦੂਸਰਾ ਅਰਥ**

**ਨਾਲਿ ਕਿਰਾੜਾ ਦੋਸਤੀ; ਕੂੜੈ ਕੂੜੀ ਪਾਇ॥**

ਜੋ ਕਿਰਾੜਾ = ਕਰੜੇ, ਕਠੋਰ ਚਿੱਤ ਵਾਲੇ ਪੁਰਖਾਂ ਨਾਲਿ = ਸਾਥ ਦੋਸਤੀ = ਮਿੱਤਰਤਾ ਕਰਨੀ ਹੈ, ਇਹ ਬੇਅਰਥ ਹੈ ਕਿਉਂਕਿ ਝੂਠੇ ਪੁਰਖਾਂ ਦੀ ਝੂਠੀ ਹੀ ਪਾਇ = ਸ਼ੋਭਾ, ਇੱਜ਼ਤ ਹੁੰਦੀ ਹੈ।

**ਮਰਣੁ ਨ ਜਾਪੈ ਮੂਲਿਆ; ਆਵੈ ਕਿਤੈ ਥਾਇ॥੨੧॥**

ਹੇ ਜੀਵ ! ਤੂੰ ਮੂਲਿਆ = ਮੂਲ, ਕਦਾਚਿਤ ਵੀ ਮਰਨਾ ਨਹੀਂ ਜਾਣਿਆ ਕਿ ਕਿਤੈ = ਕਿਸ ਥਾਇ = ਜਗ੍ਹਾ ਮੌਤ ਆਵੈ = ਆਉਣੀ ਹੈ ਭਾਵ ਤੂੰ ਮੌਤ ਨੂੰ ਭੁਲਾਈ ਬੈਠਾ ਹੈਂ॥੨੧॥

## ਗਿਆਨ ਹੀਣੰ; ਅਗਿਆਨ ਪੂਜਾ॥

ਜੋ ਪੁਰਖ ਸਰੂਪ ਦੇ ਗਿਆਨ ਤੋਂ ਹੀਣੰ = ਬਗ਼ੈਰ ਹਨ, ਉਹ ਅਗਿਆਨ = ਗਿਆਨ ਤੋਂ ਹੀਣੇ ਪੁਰਖ ਦੇਵੀ ਦੇਵਤਿਆਂ, ਪੱਥਰਾਂ ਦੀ ਪੂਜਾ ਕਰਦੇ ਹਨ **ਵਾ:** ਉਹ ਵਾਹਿਗੁਰੂ ਨੂੰ ਛੱਡ ਕੇ ਅਗਿਆਨ, ਅਗਿਆਨੀ ਪੁਰਖਾਂ ਦੀ ਪੂਜਾ ਕਰਦੇ ਹਨ।

## ਅੰਧ ਵਰਤਾਵਾ; ਭਾਉ ਦੂਜਾ॥੨੨॥

ਉਨ੍ਹਾਂ ਦਾ ਅੰਧ = ਅਗਿਆਨਤਾਈ ਵਾਲਾ, ਅੰਨ੍ਹਾ ਵਰਤਾਵਾ ਹੈ ਅਤੇ ਹਿਰਦੇ ਵਿਚ ਦੂਜਾ = ਦ੍ਵੈਤ ਭਾਉ = ਭਾਵਨਾ ਹੈ **ਵਾ:** ਉਹ ਦ੍ਵੈਤ-ਭਾਵ ਵਿਚ ਪਏ ਹੋਏ ਅੰਧ = ਅੰਨ੍ਹੇ, ਅਗਿਆਨ ਦੇ ਵਰਤਾਰੇ ਵਿਚ ਵਰਤਦੇ ਹਨ॥੨੨॥

## ਗੁਰ ਬਿਨੁ ਗਿਆਨੁ; ਧਰਮ ਬਿਨੁ ਧਿਆਨੁ॥

ਜੋ ਪੁਰਖ ਗੁਰ = ਸਤਿਗੁਰਾਂ ਦੇ ਉਪਦੇਸ਼ ਤੋਂ ਬਿਨ = ਬਗ਼ੈਰ ਗਿਆਨ ਦੀਆਂ ਗੱਲਾਂ ਕਥਨ ਕਰਦੇ ਹਨ ਤੇ ਗੁਰੂ ਸਾਹਿਬ ਜੀ ਦਾ ਧਰਮ ਦਿਲ ਵਿਚ ਧਾਰੇ ਤੋਂ ਬਗ਼ੈਰ ਧਿਆਨ ਧਰਦੇ ਹਨ **ਵਾ:** ਗੁਰਾਂ ਤੋਂ ਬਗ਼ੈਰ ਗਿਆਨ ਤੇ ਧਰਮ ਤੋਂ ਬਗ਼ੈਰ ਇਕਾਗਰਤਾ ਵਾਲਾ ਧਿਆਨ ਪ੍ਰਾਪਤ ਨਹੀਂ ਹੁੰਦਾ।

## ਸਚ ਬਿਨੁ ਸਾਖੀ; ਮੂਲੋ ਨ ਬਾਕੀ॥੨੩॥

ਜੋ ਸਚ = ਸੱਚਾ ਨਾਮ ਜਪਣ ਤੋਂ ਬਿਨੁ = ਬਗ਼ੈਰ ਹਨ ਤੇ ਦੇਹ ਦੀਆਂ ਪੂਜਾ ਕਰਾਉਣ ਵਾਲੀਆਂ ਸਾਖੀ = ਕਹਾਣੀਆਂ ਸੁਣਾਉਂਦੇ ਹਨ **ਵਾ:** ਸਾਖੀ = ਗਵਾਹ ਬਣਦੇ ਹਨ ਭਾਵ ਚੇਲਿਆਂ ਨੂੰ ਕਹਿੰਦੇ ਰਹਿੰਦੇ ਹਨ ਕਿ ਅਸੀਂ ਦਰਗਾਹ 'ਤੇ ਜ਼ਾਮਨ ਹੋਵਾਂਗੇ, ਉਨ੍ਹਾਂ ਦੇ ਮੂਲੋ = ਸੂਾਸ **ਵਾ:** ਪੁੰਨ ਵੀ ਬਾਕੀ ਨ = ਨਹੀਂ ਰਹਿੰਦੇ। **ਅਥਵਾ** ਗੁਰਾਂ ਤੋਂ ਬਗ਼ੈਰ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਧਰਮ ਤੋਂ ਬਗ਼ੈਰ ਧਿਆਨ ਪ੍ਰਾਪਤ ਨਹੀਂ ਹੁੰਦਾ। ਜਿਸ ਦਾ ਮੂਲ ਹੀ ਜਮ੍ਹਾਂ ਨਹੀਂ, ਉਸਦੀ ਬਾਕੀ ਭਾਵ ਵਿਆਜ ਕੀ ਹੋਣਾ ਹੈ।

**ਵਾ:** ਜਿਨ੍ਹਾਂ ਕੋਲ ਪੁੰਨਾਂ ਰੂਪ ਮੂਲ ਹੀ ਨਹੀਂ ਹੈ, ਉਨ੍ਹਾਂ ਕੋਲ ਨਿਸ਼ਕਾਮ ਕਰਮਾਂ ਦੀ ਬਾਕੀ ਕੀ ਹੋਣੀ ਹੈ **ਵਾ:** ਸੱਚੇ ਨਾਮ ਤੋਂ ਬਗ਼ੈਰ ਲੋਕ-ਪ੍ਰਲੋਕ ਵਿਚ ਉਗਾਹੀ ਕੀ ਹੋਣੀ ਹੈ, ਤੇ ਮੂਲੋ = ਮੁੱਢ ਸਰੂਪ ਦੀ ਪ੍ਰਾਪਤੀ ਤੋਂ ਬਗ਼ੈਰ **ਵਾ:** ਮੂਲੋ = ਸੁਆਸ ਮੁੱਕੇ ਤੋਂ ਬਾਕੀ ਕੀ ਰਹਿ ਜਾਣਾ ਹੈ।

**ਵਾ:** ਜਿਨ੍ਹਾਂ ਕੋਲ ਗੁਰ ਉਪਦੇਸ਼ ਰੂਪੀ ਮੂਲ ਨਹੀਂ ਹੈ, ਉਨ੍ਹਾਂ ਨੂੰ ਬਾਕੀ ਮੁਕਤੀ ਕੀ ਮਿਲਣੀ ਹੈ।

**ਵਾ:** ਜਿਵੇਂ ਮੂਲ ਬਚੇ ਤੋਂ ਬਗ਼ੈਰ ਬਾਕੀ ਨਿਕਲਦੀ ਤਿਵੇਂ ਸ਼ੁਭ ਗੁਣਾਂ **ਵਾ:** ਪੁੰਨਾਂ ਰੂਪੀ ਮੂਲ ਤੋਂ ਬਗ਼ੈਰ ਮੁਕਤੀ ਦੀ ਪ੍ਰਾਪਤੀ ਰੂਪ ਬਾਕੀ ਨਹੀਂ ਨਿਕਲਦੀ ॥੨੩॥

## ਮਾਣੂ ਘਲੈ; ਉਠੀ ਚਲੈ ॥

ਇਹ ਮਾਣੂ = ਮਨੁੱਖ ਪ੍ਰਾਲਬਧ ਅਨੁਸਾਰ ਪਰਮੇਸ਼ਰ ਦੇ ਘਲੈ = ਭੇਜੇ ਹੋਏ ਸੰਸਾਰ ਵਿਚ ਆਉਂਦੇ ਹਨ ਤੇ ਪ੍ਰਾਲਬਧ ਪੂਰੀ ਹੋਣ ਤੋਂ ਇਥੋਂ ਉਠੀ = ਉੱਠ ਭਾਵ ਕੂਚ ਕਰ ਕੇ ਪ੍ਰਲੋਕ ਨੂੰ ਚਲੈ = ਚਲੇ ਜਾਂਦੇ ਹਨ **ਵਾ:** ਉਸ ਦੇ ਬੁਲਾਏ ਹੋਏ ਉੱਠ ਕੇ ਪ੍ਰਲੋਕ ਨੂੰ ਚਲੇ ਜਾਂਦੇ ਹਨ। ਜੈਸਾ ਕਿ :

**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥** *(ਅੰਗ ੧੨੩੯)*

## ਸਾਦੁ ਨਾਹੀ; ਇਵੇਹੀ ਗਲੈ ॥੨੪॥

ਇਵੇਹੀ = ਐਸੀਆਂ ਅਣਹੋਈਆਂ, ਅਗਿਆਨ ਵਾਲੀਆਂ ਗਲੈ = ਗੱਲਾਂ ਕਰਨ ਨਾਲ ਆਤਮ ਅਨੰਦ, ਸਰੂਪ ਦੇ ਅਨੰਦ ਦਾ ਸਾਦੁ = ਸੁਆਦ ਨਾਹੀ = ਨਹੀਂ ਆਉਂਦਾ **ਵਾ:** ਪ੍ਰਭੂ ਪ੍ਰਾਪਤੀ ਦਾ ਸਾਦੁ = ਅਨੰਦ ਨਹੀਂ ਆਉਂਦਾ ॥੨੪॥

**ਉਥਾਨਕਾ :** ਕਰਮ ਗਤੀ ਨਾਸ਼ ਨਹੀਂ ਹੁੰਦੀ, ਜ਼ਰੂਰ ਭੋਗਣੀ ਪੈਂਦੀ ਹੈ, ਇਸ ਦੀ ਬਾਬਤ ਕਥਨ ਕਰਦੇ ਹਨ।

## ਰਾਮੁ ਝੁਰੈ, ਦਲ ਮੇਲਵੈ; ਅੰਤਰਿ ਬਲੁ ਅਧਿਕਾਰ ॥

ਸ੍ਰੀ ਰਾਮਚੰਦਰ ਜੀ ਸੀਤਾ ਦੇ ਵਿਛੋੜੇ ਵਿਚ ਝੁਰੈ = ਝੂਰਦੇ ਸੀ ਤੇ ਬੰਦਰ ਨਾਮੇ ਕੌਮ ਦੀ ਦਲ = ਸੈਨਾ ਨੂੰ ਮੇਲਵੈ = ਇਕੱਤਰ ਕਰਦੇ ਸੀ, ਜਿਸ ਰਾਮ ਚੰਦਰ ਜੀ ਦੇ ਅੰਤਰਿ = ਵਿਚ ਅਧਿਕਾਰ = ਅਧਿਕ ਤੋਂ ਅਧਿਕ ਬਲ ਸੀ।

**ਅਥਵਾ** ਭਾਵੇਂ ਸ੍ਰੀ ਰਾਮ ਚੰਦਰ ਜੀ ਦੇ ਅੰਦਰ ਬਲ ਅਧਿਕ ਤੋਂ ਅਧਿਕ ਸੀ, ਪਰੰਤੂ ਫੇਰ ਵੀ ਬੰਤਰ ਨਾਮੇ ਕੌਮ ਦੀ ਦਲ = ਸੈਨਾ ਨੂੰ ਮੇਲਵੈ = ਇਕੱਤਰ ਕਰਕੇ ਸੀਤਾ ਦੇ ਵਿਛੋੜੇ ਵਿਚ ਸ੍ਰੀ ਰਾਮ ਚੰਦਰ ਜੀ ਝੂਰਦੇ ਸੀ ਅਰਥਾਤ ਨਾਰਦ ਮੁਨੀ ਨੇ ਵਿਸ਼ਨੂੰ ਨੂੰ ਸਰਾਪ ਦਿੱਤਾ ਸੀ ਕਿ ਜਿਸ ਸਰਬੱਗਤਾ ਦਾ ਤੂੰ ਮਾਣ ਕੀਤਾ ਹੈ, ਇਹ ਸਰਬੱਗਤਾ ਤੇਰੀ ਨਾਸ਼ ਹੋ ਜਾਵੇਗੀ, ਤੇ ਤੂੰ ਵੀ ਇਸਤਰੀ ਪਿੱਛੇ ਭਟਕਦਾ ਫਿਰੇਂਗਾ।

## ਬੰਤਰ ਕੀ ਸੈਨਾ ਸੇਵੀਐ; ਮਨਿ ਤਨਿ ਜੁਝੁ ਅਪਾਰੁ ॥

ਭਾਵੇਂ ਸ੍ਰੀ ਰਾਮਚੰਦਰ ਜੀ ਦੇ ਦਿਲ ਵਿਚ ਜੁਝੁ = ਜੰਗ ਕਰਨ ਦੀ ਅਪਾਰੁ = ਪਾਰਾਵਾਰ ਤੋਂ ਰਹਿਤ ਇੱਛਾ ਸੀ, ਪਰੰਤੂ ਸ੍ਰੀ ਰਾਮ ਚੰਦਰ ਜੀ ਦੀ ਨਾਰਦ ਮੁਨੀ ਦੇ ਸਰਾਪ ਹੋਣ ਕਰਕੇ ਬੰਤਰ = ਬਾਂਦਰ ਕੌਮ[1] ਕੀ = ਦੀ ਸੈਨਾ = ਫ਼ੌਜ ਨੇ ਹੀ ਸੇਵੀਐ = ਸੇਵਾ ਕੀਤੀ ਸੀ ਭਾਵ ਸ੍ਰੀ ਰਾਮ ਚੰਦਰ ਜੀ ਦੀ ਬਾਂਦਰ ਕੌਮ ਹੀ ਸੇਵਾ, ਮਦਦ ਕਰਨ ਵਾਲੀ ਹੋਈ **ਵਾ:** ਪਹਿਲਾਂ ਰਾਮ ਨੇ ਮਦਦ ਕਰਨ ਵਾਸਤੇ ਬਾਂਦਰ ਕੌਮ ਦੀ ਸੈਨਾ ਨੂੰ ਸੇਵਨਾ ਕੀਤਾ ਭਾਵ ਬਾਂਦਰਾਂ ਦੀ ਮਦਦ ਮੰਗੀ।

**ਵਾ:** ਸ੍ਰੀ ਰਾਮ ਚੰਦਰ ਜੀ ਬਾਂਦਰ ਦੀ ਸੈਨਾ ਕਰਕੇ ਸੇਵੀਐ = ਸੇਵਨੇ ਯੋਗ ਹੋਏ, ਮਨੁੱਖਾਂ ਕਰਕੇ ਸੇਵਨੇ ਯੋਗ ਨਹੀਂ ਹੋਏ, ਕਿਉਂਕਿ ਨਾਰਦ ਮੁਨੀ ਨੇ ਕਿਹਾ ਸੀ ਜਿਵੇਂ ਤੂੰ ਮੈਨੂੰ ਬਾਂਦਰ ਦਾ ਮੂੰਹ ਲਾ ਦਿੱਤਾ ਹੈ, ਤਿਵੇਂ

---

੧. ਜਿਸ ਕੌਮ ਦੇ ਮੂੰਹ ਬਾਂਦਰਾਂ ਦੀ ਸ਼ਕਲ ਵਰਗੇ ਸਨ ਅਤੇ ਇਹ ਕੌਮ ਜੰਗਲਾਂ ਵਿਚ ਰਹਿਣ ਵਾਲੀ ਸੀ।

ਤੂੰ ਵੀ ਬਾਂਦਰਾਂ ਕਰਕੇ ਸੇਵਨੇ ਯੋਗ ਹੋਵੇਂਗਾ ਭਾਵ ਬਾਂਦਰ ਕੌਮ ਹੀ ਤੇਰੀ ਸਹਾਇਤਾ ਕਰੇਗੀ, ਹੋਰ ਕੋਈ ਮਨੁੱਖ ਤੇਰੀ ਸਹਾਇਤਾ ਨਹੀਂ ਕਰੇਗਾ।

## ਸੀਤਾ ਲੈ ਗਇਆ ਦਹਸਿਰੋ; ਲਛਮਣੁ ਮੂਓ ਸਰਾਪਿ ॥

ਜਨਕ ਦੀ ਪੁੱਤਰੀ ਸੀਤਾ ਨੂੰ ਦਹਸਿਰੋ = ਰਾਵਣ ਚੁਰਾ ਕੇ ਲੈ ਗਿਆ ਸੀ ਅਤੇ ਸਰਾਪ ਨਾਲ ਲਛਮਣ ਮੂਓ = ਮੂਰਛਿਤ ਹੋ ਗਿਆ ਸੀ।

### ਪਹਿਲਾ ਭਾਵ

### ਲਛਮਣ ਮੂਓ ਸਰਾਪਿ ॥

ਸ੍ਰੀ ਰਾਮ ਚੰਦਰ ਜੀ ਦੇ ਸਰਾਪ ਕਰਕੇ ਲਛਮਣ ਮ੍ਰਿਤੂ ਹੋ ਗਿਆ ਸੀ। ਜਦ ਰਾਵਣ ਦਾ ਭੇਜਿਆ ਹੋਇਆ ਮੁਰੀਦ ਸੋਨੇ ਦਾ ਹਿਰਨ ਬਣ ਕੇ ਕੁਟੀਆ ਦੇ ਅੱਗੋਂ ਲੰਘਿਆ ਤੇ ਸੀਤਾ ਦੀ ਦ੍ਰਿਸ਼ਟੀ ਪਈ ਤਾਂ ਸੀਤਾ ਨੇ ਵੇਖ ਕੇ ਕਿਹਾ—ਸੁਆਮੀ ਜੀ! ਉਹ ਸੋਨੇ ਦਾ ਹਿਰਨ ਲੰਘਿਆ ਜਾ ਰਿਹਾ ਹੈ, ਉਹ ਮੈਨੂੰ ਲਿਆ ਕੇ ਵਿਖਾਓ।

ਰਾਮ ਜੀ ਨੇ ਕਿਹਾ ਕਿ ਸੁਭੰਦਰੇ ਕਦੇ ਸੋਨੇ ਦਾ ਹਿਰਨ ਵੀ ਹੋਇਆ ਹੈ ਇਹ ਰਾਖਸ਼ ਦਾ ਛਲ ਹੈ ਤੂੰ ਇਸ ਦੇ ਖ਼ਿਆਲ ਨੂੰ ਛੱਡ ਦੇਣਾ ਕਰ, ਪਰ ਇਸਤ੍ਰੀਆਂ ਦਾ ਹੱਠ ਬੜਾ ਪ੍ਰਬਲ ਹੁੰਦਾ ਹੈ। ਇਸ ਨੇ ਆਪਣੇ ਸੁਭਾਵ ਦੀ ਮਜਬੂਰੀ ਨਾਲ ਹੱਠ ਨਾ ਛੱਡਿਆ, ਆਖਿਆ ਇਹ ਸੋਨੇ ਦਾ ਹਿਰਨ ਮੈਂ ਜ਼ਰੂਰ ਲੈਣਾ ਹੈ। ਉਸ ਵਕਤ ਸੀਤਾ ਦੇ ਕਹਿਣ 'ਤੇ ਸ੍ਰੀ ਰਾਮਚੰਦਰ ਜੀ ਜਾਣ ਨੂੰ ਤਿਆਰ ਹੋ ਗਏ। ਜਾਣ ਲੱਗਿਆ ਲਛਮਣ ਨੂੰ ਸਮਝਾਇਆ ਕਿ ਜਦ ਤੱਕ ਅਸੀਂ ਨਾ ਆਈਏ ਤਦ ਤੱਕ ਤੂੰ ਸੀਤਾ ਨੂੰ ਇਕੱਲਿਆਂ ਛੱਡ ਕੇ ਕਿਸੇ ਪਾਸੇ ਨਹੀਂ ਜਾਣਾ, ਲਛਮਣ ਨੇ ਕਿਹਾ—ਸਤ ਬਚਨ ਜੀ।

ਰਾਮ ਜੀ ਤਾਂ ਹਿਰਨ ਦੇ ਪਿੱਛੇ ਚਲੇ ਗਏ ਤੇ ਕਾਫ਼ੀ ਸਮਾਂ ਲੱਗ ਗਿਆ। ਸੀਤਾ ਘਬਰਾ ਗਈ ਕਿ ਕੀ ਕਾਰਨ ਹੈ ਹੁਣ ਤੱਕ ਰਾਮ ਜੀ ਨਹੀਂ ਆਏ। ਉਸ ਵੇਲੇ ਲਛਮਣ ਨੂੰ ਕਿਹਾ ਕਿ ਤੂੰ ਜਾ ਕੇ ਖ਼ਬਰ ਲਿਆ। ਲਛਮਣ ਨੇ ਕਿਹਾ ਕਿ ਮੈਨੂੰ ਇਥੇ ਖੜੇ ਰਹਿਣ ਦਾ ਹੁਕਮ ਹੈ, ਮੈਂ ਨਹੀਂ ਜਾਣਾ।

ਕੁਝ ਸਮੇਂ ਬਾਅਦ ਫੇਰ ਕਿਹਾ—ਲਛਮਣ ਤੇਰੇ ਭਰਾ ਉੱਤੇ ਜ਼ਰੂਰ ਕੋਈ ਬਿਪਤਾ ਪਈ ਹੋਵੇਗੀ, ਜਾ ਕੇ ਉਨ੍ਹਾਂ ਦੀ ਸਹਾਇਤਾ ਕਰ, ਅੱਗੋਂ ਲਛਮਣ ਕਹਿਣ ਲੱਗਾ ਕਿ ਐਸਾ ਕੋਈ ਵੀ ਤਿੰਨਾਂ ਲੋਕਾਂ ਵਿਚ ਨਹੀਂ ਹੈ ਜੋ ਰਾਮ ਜੀ 'ਤੇ ਬਿਪਤਾ ਪਾ ਸਕੇ, ਸੀਤਾ ਮਾਤਾ ਜੀ ਤੁਸੀਂ ਕਿਸੇ ਵੀ ਪ੍ਰਕਾਰ ਦੀ ਸ਼ੰਕਾ ਨਾ ਕਰੋ।

ਕੁਝ ਸਮੇਂ ਬਾਅਦ ਫੇਰ ਸੀਤਾ ਨੇ ਕਿਹਾ—ਜਦ ਕਈ ਵਾਰ ਕਹੇ ਤੋਂ ਲਛਮਣ ਨਹੀਂ ਗਿਆ ਤਾਂ ਸੀਤਾ ਨੇ ਕੁਬਚਨ ਬੋਲੇ ਕਿ ਤੂੰ ਮੈਨੂੰ ਵਰਨ ਵਾਸਤੇ ਆਪਣੇ ਭਰਾ ਦੀ ਮਦਦ ਲਈ ਨਹੀਂ ਜਾਂਦਾ, ਉਸ ਵੇਲੇ ਲਛਮਣ ਜਤੀ ਹੋਣ ਕਰਕੇ ਤਰਕ ਨਾ ਸਹਾਰ ਸਕਿਆ, ਆਪਣੇ ਜਤ ਸਤ ਦੇ ਬਲ ਕਰਕੇ ਇਕ ਲਕੀਰ ਖਿੱਚ ਕੇ ਕਹਿਣ ਲੱਗਾ—ਹੇ ਮਾਤਾ! ਮੈਂ ਜਾਣਾ ਤਾਂ ਨਹੀਂ ਸੀ ਪਰ ਤੇਰੇ ਮਜਬੂਰ ਕਰਨ ਨਾਲ ਜਾ ਰਿਹਾ ਹਾਂ ਪਰ ਤੂੰ ਇਸ ਲਕੀਰ ਤੋਂ ਬਾਹਰ ਨਾ ਆਵੀਂ, ਜੇ ਇਸ ਅੰਦਰ ਕੋਈ ਵੀ ਆਵੇਗਾ ਤਾਂ ਉਹ ਭਸਮ ਹੋ ਜਾਵੇਗਾ, ਇਥੋਂ ਤੱਕ ਜੇ ਬ੍ਰਹਮਾ ਵੀ ਇਸ ਲਕੀਰ ਦੇ ਅੰਦਰ ਆ ਗਿਆ, ਉਹ ਵੀ ਸੜ ਕੇ ਸੁਆਹ ਹੋ ਜਾਵੇਗਾ।

ਇਤਨੀ ਗੱਲ ਕਹਿ ਕੇ ਲਛਮਣ ਚਲਾ ਗਿਆ ਤੇ ਰਾਮ ਜੀ ਨੂੰ ਜਾ ਮਿਲਿਆ। ਅੱਗੋਂ ਰਾਮ ਜੀ ਨੇ ਕ੍ਰੋਧ ਵਿਚ ਆ ਕੇ ਕਿਹਾ—ਹੇ ਲਛਮਣ! ਤੂੰ ਸੀਤਾ ਨੂੰ ਇਕੱਲੀ ਕਿਉਂ ਛੱਡ ਕੇ ਆ ਗਿਆ ਹੈਂ, ਤੂੰ ਮਰ ਕਿਉਂ ਨਾ ਗਿਆ। ਬਸ ਇਤਨੇ ਸਰਾਪ ਕਰਕੇ ਲਛਮਣ ਮੂਰਛਿਤ ਹੋ ਗਿਆ ਸੀ।

(***ਨੋਟ :*** ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਕਥਾ ਵਿਚ ਦੱਸਿਆ ਹੈ ਕਿ ਇਹ ਸਾਰਾ ਪ੍ਰਸੰਗ ਪ੍ਰਿਥੀਏ

ਦੇ ਪੁੱਤਰ ਮੇਹਰਬਾਨ ਨੇ 'ਬ੍ਰਿਧ ਰਮਾਇਣ' ਵਿਚ ਲਿਖਿਆ ਹੈ, ਜੋ ਪਿੰਡ ਘੋੜੇਵਾਹਾ, ਜ਼ਿਲ੍ਹਾ ਗੁਰਦਾਸਪੁਰ ਵਿਚ ਮੌਜੂਦ ਹੈ, ਜਿਸ ਦੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਆਪ ਦਰਸ਼ਨ ਕੀਤੇ ਸਨ।)

## ਦੂਸਰਾ ਭਾਵ

ਰਾਵਣ ਨੂੰ ਤਪੱਸਿਆ ਦੇ ਬਲ ਕਰਕੇ ਬ੍ਰਹਮਾ ਪਾਸੋਂ ਇਕ ਬਰਛੀ ਮਿਲੀ ਹੋਈ ਸੀ, ਜਿਸ ਵਕਤ ਉਹ ਬਰਛੀ ਰਾਵਣ ਨੇ ਲਛਮਣ ਦੇ ਮਾਰੀ ਸੀ ਤਾਂ ਉਹ ਬਰਛੀ ਹਨੂੰਮਾਨ ਨੇ ਬੋਚ ਕੇ ਸਮੁੰਦਰ ਵਿਚ ਸੁੱਟ ਦਿੱਤੀ ਸੀ। ਰਾਵਣ ਫਿਰ ਗ਼ੁੱਸੇ ਵਿਚ ਭਰ ਕੇ ਬ੍ਰਹਮਾ ਕੋਲ ਗਿਆ ਤੇ ਕਹਿਣ ਲੱਗਾ ਕਿ ਕੀ ਗੱਲ ਹੈ ਤੇਰਾ ਬਚਨ ਤਾਂ ਨਿਸਫਲ ਚਲਾ ਗਿਆ ਹੈ, ਤੂੰ ਮੇਰੇ ਨਾਲ ਛਲ ਕੀਤਾ ਹੈ, ਬਰਛੀ ਲਛਮਣ ਨੂੰ ਨਹੀਂ ਵੱਜਦੀ, ਇਸ ਲਈ ਪਹਿਲਾਂ ਮੈਂ ਤੈਨੂੰ ਹੀ ਮਾਰਾਂਗਾ। ਉਸ ਵੇਲੇ ਡਰ ਕਰਕੇ ਬ੍ਰਹਮਾ ਨੇ ਹੋਰ ਬਰਛੀ ਦੇ ਕੇ ਕਿਹਾ ਕਿ ਸੰਸਾ ਨਾ ਕਰ, ਹੁਣ ਜਾ ਕੇ ਮਾਰੇਂਗਾ ਤਾਂ ਬਰਛੀ ਉਸਦੇ ਜ਼ਰੂਰ ਵੱਜੇਗੀ ਤੇ ਲਛਮਣ ਮਿਰਤੂ ਹੋ ਜਾਵੇਗਾ। ਬ੍ਰਹਮਾ ਨੇ ਨਾਰਦ ਨੂੰ ਕਿਹਾ ਕਿ ਤੂੰ ਹਨੂੰਮਾਨ ਨੂੰ ਭਗਤੀ ਦੀਆਂ ਗੱਲਾਂ ਵਿਚ ਪਰਚਾਅ ਲਵੀਂ ਤੇ ਰਾਵਣ ਉਸ ਦੇ ਬਰਛੀ ਮਾਰ ਦੇਵੇਗਾ, ਇਉਂ ਨਾਰਦ ਜਦੋਂ ਹਨੂੰਮਾਨ ਨਾਲ ਗੱਲਾਂ ਕਰਨ ਲੱਗ ਪਿਆ ਤੇ ਰਾਵਣ ਨੇ ਬਰਛੀ ਮਾਰ ਕੇ ਲਛਮਣ ਨੂੰ ਮੂਰਛਾ ਕਰ ਦਿੱਤਾ ਸੀ। ਇਸ ਵਜ੍ਹਾ ਨਾਲ ਬ੍ਰਹਮਾ ਦੇ ਸਰਾਪ ਕਰਕੇ ਲਛਮਣ ਮੂਆ ਸੀ। ਪਰੰਤੂ ਬਾਅਦ ਵਿਚ ਜਿਸ ਵਕਤ ਹਨੂੰਮਾਨ ਨੇ ਸੰਜੀਵਨੀ ਬੂਟੀ ਲਿਆ ਕੇ ਦਿੱਤੀ ਸੀ, ਤਦ ਉਸ ਦੀ ਮੂਰਛਾ ਹਟ ਗਈ ਸੀ।

## ਤੀਸਰਾ ਭਾਵ

ਜਿਸ ਵਕਤ ਸ੍ਰੀ ਰਾਮਚੰਦਰ ਜੀ ਦਾ ਅੰਤ ਸਮਾਂ ਨਜ਼ਦੀਕ ਆਇਆ ਤਾਂ ਲਛਮਣ ਨੂੰ ਬਾਹਰ ਪਹਿਰੇਦਾਰ ਖੜ੍ਹਾ ਕੀਤਾ ਸੀ ਕਿ ਅੰਦਰ ਕੋਈ ਭੀ ਨਾ ਆਵੇ, ਜੋ ਆਵੇਗਾ ਉਸ ਦਾ ਸਿਰ ਕੱਟ ਦਿਆਂਗੇ ਪਰ ਵਿਸ਼ਵਾ ਮਿੱਤ੍ਰ ਜੀ ਆ ਗਏ ਅਤੇ ਕਹਿਣ ਲੱਗੇ—ਅਸੀਂ ਸ੍ਰੀ ਰਾਮਚੰਦਰ ਜੀ ਨੂੰ ਜ਼ਰੂਰ ਮਿਲਣਾ ਹੈ। ਲਛਮਣ ਨੇ ਕਿਹਾ ਕਿ ਅੰਦਰ ਜਾਣ ਦੀ ਆਗਿਆ ਨਹੀਂ ਹੈ। ਵਿਸ਼ਵਾ ਮਿੱਤ੍ਰ ਕਹਿਣ ਲੱਗੇ—ਮੈਂ ਜ਼ਰੂਰ ਜਾਣਾ ਹੈ। ਰਿਸ਼ੀ ਨੇ ਗ਼ੁੱਸੇ ਵਿਚ ਅੱਖਾਂ ਲਾਲ ਕਰਕੇ ਕਿਹਾ ਕਿ ਤੂੰ ਮੇਰਾ ਪਤਾ ਅੰਦਰ ਜਾ ਕੇ ਦੇਹ। ਆਖ਼ਿਰਕਾਰ ਲਛਮਣ ਨੇ ਕਿਹਾ ਕਿ ਆਪ ਇਥੇ ਖੜੇ ਰਹਿਣਾ ਕਰੋ, ਮੈਂ ਪਹਿਲਾਂ ਜਾ ਕੇ ਪੁੱਛ ਆਵਾਂ।

ਜਦ ਲਛਮਣ ਅੰਦਰ ਪੁੱਛਣ ਲਈ ਆਇਆ, ਤਦ ਸ੍ਰੀ ਰਾਮ ਚੰਦਰ ਜੀ ਕਾਲ ਨਾਲ ਗੱਲਾਂ ਕਰ ਰਹੇ ਸਨ ਇਸਨੂੰ ਕੁਝ ਕਿਹਾ ਨਹੀਂ, ਪਰ ਇਸ ਨੂੰ ਮੂੰਹੋਂ ਲਾਹ ਦਿੱਤਾ ਸੀ, ਮਾਨੋ ਭੁਲਾ ਦਿੱਤਾ ਸੀ[੧] ਭਾਵ ਇਸ ਨਾਲ ਮੁੜ ਕੇ ਬੋਲੇ ਨਹੀਂ ਸਨ ਅਤੇ ਬਾਅਦ ਵਿਚ ਵਿਸ਼ਵਾ ਮਿੱਤ੍ਰ ਜੀ ਨਾਲ ਗੱਲਾਂ ਕਰਦੇ ਰਹੇ ਸਨ। ਜੋ ਸਰਾਪ ਸ੍ਰੀ ਰਾਮਚੰਦਰ ਜੀ ਨੇ ਦਿੱਤਾ ਸੀ ਕਿ ਜੋ ਅੰਦਰ ਆਏਗਾ ਉਸ ਦਾ ਸਿਰ ਕੱਟ ਦਿਆਂਗੇ, ਉਸ ਸਰਾਪ ਦੇ ਪੂਰਿਆਂ ਕਰਨ ਵਾਸਤੇ ਲਛਮਣ ਨੇ ਪਹਾੜੀ ਉੱਤੇ ਜਾ ਕੇ ਦਸਵੇਂ ਦੁਆਰ ਰਾਹੀਂ ਸਰੀਰ ਤਿਆਗ ਦਿੱਤਾ ਸੀ। ਕਿਉਂਕਿ ਲਛਮਣ ਪਹਿਲਾਂ ਅੰਦਰ ਗਿਆ ਸੀ।

## ਨਾਨਕ ਕਰਤਾ ਕਰਣਹਾਰੁ; ਕਰਿ ਵੇਖੈ ਥਾਪਿ ਉਥਾਪਿ ॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਰਤਾ = ਰਚਨਹਾਰ ਪਰਮੇਸ਼ਰ ਹੀ ਸਭ ਕਾਰਜਾਂ ਦੇ ਕਰਣਹਾਰੁ = ਕਰਨ ਵਾਲਾ ਹੈ, ਉਹ ਆਪ ਹੀ ਸੰਸਾਰ ਨੂੰ ਥਾਪਿ = ਅਸਥਾਪਨ, ਪੈਦਾ ਕਰਿ = ਕਰਦਾ ਹੈ, ਆਪ ਹੀ ਵੇਖੈ = ਵੇਖਣ, ਪਾਲਣਾ ਕਰਨ ਵਾਲਾ ਹੈ, ਆਪ ਹੀ ਉਥਾਪਿ = ਪਰਲੋਂ ਕਰਨ ਵਾਲਾ ਹੈ ॥੨੫॥

---

੧. ਜੈਸਾ ਕਿ : **ਸੋ ਮੂਆ ਜਿਸੁ ਮਨਹੁ ਬਿਸਾਰੈ ॥** *(ਅੰਗ ੨੯੨)*

## ਮਨ ਮਹਿ ਝੂਰੈ ਰਾਮਚੰਦੁ; ਸੀਤਾ ਲਛਮਣ ਜੋਗੁ ॥

ਉਸ ਵਕਤ ਰਾਮਚੰਦਰ ਜੀ ਮਨ = ਚਿੱਤ ਮਹਿ = ਵਿਚ ਬੜਾ ਝੂਰੈ = ਝੂਰਦੇ ਸਨ, ਜਿਸ ਵਕਤ ਸੀਤਾ ਤੇ ਲਛਮਣ ਦਾ ਜੋਗੁ = ਵਿਜੋਗ ਹੋ ਗਿਆ ਸੀ **ਵਾ:** ਸੀਤਾ ਤੇ ਲਛਮਣ ਦੇ ਜੋਗੁ = ਵਾਸਤੇ ਮਨ ਵਿਚ ਰਾਮਚੰਦਰ ਜੀ ਝੂਰਦੇ ਸਨ **ਵਾ:** ਜਿਸ ਵਕਤ ਸੀਤਾ ਤੇ ਲਛਮਣ ਦਾ ਜੋਗੁ = ਵਿਜੋਗ ਭਾਵ ਉਨ੍ਹਾਂ ਦਾ ਵਿਛੋੜਾ ਹੋ ਗਿਆ ਸੀ, ਤਦ ਰਾਮਚੰਦਰ ਜੀ ਮਨ ਵਿਚ ਝੂਰਦੇ ਸਨ।

### ਪਹਿਲਾ ਭਾਵ

ਜੋ ਕਿ ਇਕ ਸਮੇਂ ਭ੍ਰਿਗੂ ਰਿਖੀ ਦੀ ਇਸਤਰੀ ਕਿਧਰੇ ਚਲੀ ਗਈ, ਤਿਸ ਦੇ ਵਿਜੋਗ ਕਰਕੇ ਬ੍ਰਾਹਮਣ ਜੋ ਭ੍ਰਿਗੂ ਰਿਖੀ ਸੀ, ਉਹ ਤਪਾਇਮਾਨ ਭਾਵ ਦੁਖੀ ਹੋ ਰਿਹਾ ਸੀ, ਉਸ ਨੂੰ ਵੇਖ ਕੇ ਵਿਸ਼ਨੂੰ ਨੇ ਹਾਸੀ ਕੀਤੀ, ਵਿਸ਼ਨੂੰ ਨੂੰ ਹੱਸਦਿਆਂ ਦੇਖ ਕੇ ਭ੍ਰਿਗੂ ਨੇ ਸਰਾਪ ਦੇ ਦਿੱਤਾ ਕਿ ਤੈਂਨੇ ਮੈਨੂੰ ਹਾਸੀ ਕੀਤੀ ਹੈ, ਮੇਰੀ ਤਰ੍ਹਾਂ ਤੂੰ ਵੀ ਇਸਤਰੀ ਦੇ ਵਿਛੋੜੇ ਕਰਕੇ ਆਤੁਰ ਹੋਵੇਂਗਾ, ਇਸ ਕਰਕੇ ਰਾਮਚੰਦਰ ਜੀ ਝੂਰਦੇ ਰਹੇ।

### ਦੂਜਾ ਭਾਵ

ਇਕ ਸਮੇਂ ਨਰ ਸਿੰਘ ਅਵਤਾਰ ਗੰਗਾ ਦੇ ਕਿਨਾਰੇ ਪਰ ਗਏ ਤਹਾਂ 'ਦੇਵ ਸ਼ਰਮਾ' ਬ੍ਰਾਹਮਣ ਦੀ ਇਸਤਰੀ ਵੀ ਗਈ ਹੋਈ ਸੀ, ਤਿਸ ਔਰਤ ਨੂੰ ਦੇਖ ਕੇ ਨਰਸਿੰਘ ਅਵਤਾਰ ਆਪਣਾ ਭਿਆਨਕ ਰੂਪ ਦਿਖਾ ਕੇ ਹੱਸ ਪਏ। ਉਸ ਵੇਲੇ ਉਹ ਇਸਤਰੀ ਬਹੁਤ ਡਰ ਗਈ, ਉਸੇ ਡਰ ਦੇ ਕਾਰਨ ਉਸ ਦੇ ਪ੍ਰਾਣ ਨਿਕਲ ਗਏ।

ਜਿਸ ਸਮੇਂ 'ਦੇਵ ਸ਼ਰਮਾ' ਨੂੰ ਪਤਾ ਲੱਗਿਆ ਕਿ ਮੇਰੀ ਇਸਤਰੀ ਨਰਸਿੰਘ ਦੇ ਭਿਆਨਕ ਰੂਪ ਨੂੰ ਦੇਖ ਕੇ ਮਰ ਗਈ। ਉਸ ਨੇ ਉਸੇ ਸਮੇਂ ਨਰਸਿੰਘ ਨੂੰ ਸਰਾਪ ਦੇ ਦਿੱਤਾ ਸੀ ਕਿ ਤੂੰ ਮੈਨੂੰ ਮੇਰੀ ਇਸਤਰੀ ਤੋਂ ਵਿਛੋੜਿਆ ਹੈ, ਇਸ ਲਈ ਤੂੰ ਇਸਤਰੀ ਦੇ ਵਿਜੋਗ ਨੂੰ ਪਾਵੇਂਗਾ। ਇਸ ਵਜ੍ਹਾ ਕਰਕੇ ਸੀਤਾ ਦੇ ਵਿਜੋਗ ਕਰਕੇ ਰਾਮਚੰਦਰ ਜੀ ਮਨ ਵਿਚ ਝੂਰਦੇ ਰਹੇ।

## ਹਣਵੰਤਰੁ ਆਰਾਧਿਆ; ਆਇਆ ਕਰਿ ਸੰਜੋਗੁ ॥

ਜਿਸ ਵਕਤ ਸ੍ਰੀ ਰਾਮਚੰਦਰ ਜੀ ਨੇ ਆਪਣੇ ਉਪਾਸ਼ਕ ਹਣਵੰਤਰੁ = ਹਨੂੰਮਾਨ ਨੂੰ ਆਰਾਧਿਆ = ਯਾਦ ਕੀਤਾ, ਉਸ ਵਕਤ ਹਨੂੰਮਾਨ ਆਇਆ = ਆ ਗਿਆ ਤੇ ਸੰਜੀਵਨੀ ਬੂਟੀ ਲਿਆ ਕੇ ਲਛਮਣ ਨੂੰ ਜਿਉਂਦਾ ਕੀਤਾ ਤੇ ਰਾਵਣ ਦੇ ਮਾਰਨ ਤੋਂ ਬਾਅਦ ਅਸ਼ੋਕ ਬਾਗ਼ ਵਿੱਚੋਂ ਸੀਤਾ ਨੂੰ ਲਿਆ ਕੇ ਰਾਮਚੰਦਰ ਜੀ ਦੇ ਨਾਲ ਮਿਲਾਪ ਕਰਾਇਆ ਸੀ। ਉਸ ਨੇ ਸੀਤਾ ਅਤੇ ਲਛਮਣ ਦਾ ਸ੍ਰੀ ਰਾਮਚੰਦਰ ਜੀ ਦੇ ਨਾਲ ਸੰਜੋਗੁ = ਮਿਲਾਪ ਕਰਾ ਦਿੱਤਾ ਭਾਵ ਜਦੋਂ ਹਨੂੰਮਾਨ ਲਛਮਣ ਦੇ ਮੂਰਛਾ ਹੋਣ ਤੋਂ ਸੰਜੀਵਨੀ ਬੂਟੀ ਲੈ ਕੇ ਆਇਆ ਤਾਂ ਲਛਮਣ ਦੇ ਪ੍ਰਾਣਾਂ ਦਾ ਸੰਜੋਗ ਕਰ ਦਿੱਤਾ ਅਤੇ ਜਦ ਲੰਕਾ ਤੋਂ ਸੀਤਾ ਜੀ ਦੀ ਖ਼ਬਰ ਲਿਆ ਕੇ ਦਿੱਤੀ, ਤਦ ਰਾਮ ਚੰਦਰ ਜੀ ਦੇ ਪ੍ਰਾਣਾਂ ਦਾ ਸਰੀਰ ਨਾਲ ਸੰਜੋਗ ਕਰ ਦਿੱਤਾ ਕਿਉਂਕਿ ਸੀਤਾ ਦੇ ਵਿਜੋਗ ਵਿਚ ਰਾਮ ਚੰਦਰ ਜੀ ਦੇ ਪ੍ਰਾਣ ਨਿਕਲਦੇ ਜਾਂਦੇ ਸੀ।

## ਭੂਲਾ ਦੈਤੁ ਨ ਸਮਝਈ; ਤਿਨਿ ਪ੍ਰਭ ਕੀਏ ਕਾਮ ॥

ਭੂਲਾ = ਭੁੱਲਿਆ ਹੋਇਆ ਰਾਵਣ ਦੈਂਤ ਇਹ ਨਾ ਸਮਝਈ = ਸਮਝਿਆ ਕਿ ਇਹ ਸਾਰੇ ਕਾਮ = ਕੰਮ ਤਿਨਿ = ਤਿਸ ਪ੍ਰਭ = ਪਰਮੇਸ਼ਰ ਨੇ ਆਪ ਹੀ ਕੀਏ = ਕੀਤੇ ਹਨ ਭਾਵ ਪਰਮੇਸ਼ਰ ਨੇ ਆਪ ਹੀ ਨਾਰਦ ਤੋਂ ਵਿਸ਼ਨੂੰ ਨੂੰ ਸਰਾਪ ਦਿਵਾ ਕੇ ਰਾਮਚੰਦਰ ਰੂਪ ਵਿਚ ਬਨਵਾਸ ਭੋਗਣਾ ਕੀਤਾ, ਸੀਤਾ ਚੁਰਾਣ ਦਾ ਕੰਮ, ਬਾਂਦਰਾਂ

ਦੀ ਫ਼ੌਜ ਬਣਾਉਣ ਦਾ ਕੰਮ ਜਾਂ ਸ੍ਰੀ ਰਾਮ ਚੰਦਰ ਜੀ ਨੂੰ ਪੈਦਾ ਕਰਨਾ, ਰਾਵਣ ਨੂੰ ਪੈਦਾ ਕਰਨਾ ਇਤਿਆਦਿ ਸਾਰੇ ਕੰਮ ਪਰਮੇਸ਼ਰ ਨੇ ਆਪ ਹੀ ਕੀਤੇ ਹਨ।

## ਨਾਨਕ ਵੇਪਰਵਾਹੁ ਸੋ; ਕਿਰਤੁ ਨ ਮਿਟਈ ਰਾਮ ॥੨੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਪਰਮੇਸ਼ਰ ਵੇਪਰਵਾਹੁ = ਬੇਮੁਥਾਜ ਹੈ, ਉਸ ਦੀ ਰਜ਼ਾ ਅਨੁਸਾਰ ਸ੍ਰੀ ਰਾਮ ਚੰਦਰ ਦਾ ਵੀ ਕੀਤਾ ਹੋਇਆ ਕਿਰਤੁ = ਕਰਮ ਮਿਟਈ = ਮਿਟਿਆ ਨਾ, ਭਾਵ ਸ੍ਰੀ ਰਾਮ ਚੰਦਰ ਜੀ ਨੂੰ ਵੀ ਆਪਣੇ ਕੀਤੇ ਕਰਮਾਂ ਦਾ ਅਵੱਸ਼ ਫਲ ਭੋਗਣਾ ਪਿਆ ਤੇ ਈਸ਼ਵਰੀ ਮਰਯਾਦਾ ਨੂੰ ਭੰਗ ਨਾ ਕੀਤਾ॥੨੬॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇਸ਼ਾਂ ਦੇਸ਼ਾਂਤਰਾਂ ਵਿਚ ਵਿਚਰਦੇ ਹੋਏ ਲਾਹੌਰ ਸ਼ਹਿਰ ਪਹੁੰਚੇ ਤਾਂ ਕੀ ਵੇਖਿਆ ਕਿ ਕਸਾਬਖ਼ਾਨੇ ਵਿਚ ਗਊਆਂ ਦਾ ਕਤਲ ਹੋ ਰਿਹਾ ਹੈ, ਗਊਆਂ ਕਤਲ ਹੁੰਦੀਆਂ ਵੇਖ ਕੇ ਸਤਿਗੁਰੂ ਜੀ ਭਾਈ ਮਰਦਾਨੇ ਨੂੰ ਕਹਿਣ ਲੱਗੇ ਕਿ ਚੱਲ ਮਰਦਾਨਿਆਂ! ਆਪਾਂ ਇਥੇ ਨਹੀਂ ਠਹਿਰਨਾ, ਇਨ੍ਹਾਂ ਨੂੰ ਛੇਵੇਂ ਤੇ ਦਸਵੇਂ ਸਰੂਪ ਵਿਚ ਸੋਧਾਂਗੇ, ਹੁਣ ਮੌਕਾ ਨਹੀਂ ਹੈ, ਇਤਨਾ ਕਹਿ ਕੇ ਇਹ ਸਲੋਕ ਉਚਾਰਨ ਕੀਤਾ।

## ਲਾਹੋਰ ਸਹਰੁ; ਜਹਰੁ ਕਹਰੁ ਸਵਾ ਪਹਰੁ ॥੨੭॥

ਜਿਹੜਾ ਲਾਹੌਰ ਸ਼ਹਿਰ ਹੈ, ਇਸ ਵਿਚ ਸਵਾ ਪਹਿਰ ਦਿਨ ਚੜ੍ਹਦੇ ਤੱਕ ਜ਼ਹਿਰ ਵਰਗਾ ਕਹਰੁ = ਜ਼ੁਲਮ ਵਰਤਿਆ ਕਰੇਗਾ **ਵਾ:** ਜ਼ਹਿਰ ਦੀ ਨਿਆਈਂ ਦੁਖਦਾਈ ਕਹਿਰ ਹੁੰਦਾ ਰਹੇਗਾ॥੨੭॥

ਇਹ ਬਚਨ ਉਚਾਰਨ ਕਰਕੇ ਸਤਿਗੁਰੂ ਜੀ ਲਾਹੌਰ ਤੋਂ ਚਲੇ ਗਏ, ਸਤਿਗੁਰਾਂ ਦੇ ਜਾਣ ਤੋਂ ਬਾਅਦ ਲਾਹੌਰ ਵਿਚ ਹਮੇਸ਼ਾਂ ਹੀ ਸਵਾ ਪਹਿਰ ਦਿਨ ਚੜ੍ਹਦੇ ਤੱਕ ਲੜਾਈ ਹੋਇਆ ਕਰੇ, ਜਿਸ ਵਕਤ ਸਤਿਗੁਰੂ ਸਾਹਿਬ ਜੀ ਨੇ ਕਰਤਾਰਪੁਰ ਸਾਹਿਬ ਆ ਕੇ ਨਿਵਾਸ ਕੀਤਾ ਸੀ, ਉਸ ਵਕਤ ਲਾਹੌਰ ਦੇ ਲੋਕ ਸਤਿਗੁਰਾਂ ਤੋਂ ਆਪਣੇ ਪਾਪ ਬਖ਼ਸ਼ਾਉਣ ਵਾਸਤੇ ਇਨ੍ਹਾਂ ਸਤਿਗੁਰਾਂ ਦੇ ਕੋਲ ਆਏ। ਜਦ ਸਤਿਗੁਰਾਂ ਦੇ ਕੋਲ ਆਏ ਤਾਂ ਸਤਿਗੁਰਾਂ ਨੇ ਕਿਹਾ ਕਿ ਸਿੱਖੀ ਧਾਰਨ ਕਰ ਲਵੋ, ਬਖ਼ਸ਼ੇ ਜਾਵੋਗੇ। ਕਹਿਣ ਲੱਗੇ—ਅਸੀਂ ਸਿੱਖੀ ਨਹੀਂ ਧਾਰਨ ਕਰ ਸਕਦੇ, ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਜੇ ਸਿੱਖੀ ਧਾਰਨ ਨਹੀਂ ਕਰਦੇ ਤਾਂ ਬਖ਼ਸ਼ੇ ਵੀ ਨਹੀਂ ਜਾਣੇ, ਫੇਰ ਦੂਸਰੇ ਸਤਿਗੁਰਾਂ ਦੇ ਕੋਲ ਆਏ, ਸਤਿਗੁਰਾਂ ਨੇ ਕਿਹਾ ਕਿ ਸਿੱਖੀ ਧਾਰਨ ਕਰੋ ਬਖ਼ਸ਼ੇ ਜਾਵੋਗੇ ਪਰ ਨਾ ਮੰਨੇ, ਸਿੱਖੀ ਧਾਰਨ ਵੱਲੋਂ ਝੂਠੇ ਹੀ ਬਣੇ ਰਹੇ, ਫੇਰ ਜਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੀਸਰੇ ਸਤਿਗੁਰਾਂ ਦੀ ਸੇਵਾ ਵਿਚ ਸਨ ਤਦ ਫੇਰ ਲਾਹੌਰ ਸ਼ਹਿਰ ਦੇ ਲੋਕ ਤੀਸਰੇ ਸਤਿਗੁਰਾਂ ਦੇ ਕੋਲ ਗਏ ਤੇ ਕਹਿਣ ਲੱਗੇ ਕਿ ਸਤਿਗੁਰੂ ਜੀ ਸਾਨੂੰ ਬਖ਼ਸ਼ ਲਵੋ, ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਜੋ ਸਾਡੇ ਵੱਡਿਆਂ ਦਾ ਸਰਾਪ ਹੋਇਆ ਹੈ ਉਹ ਅਸੀਂ ਬਖ਼ਸ਼ ਨਹੀਂ ਸਕਦੇ ਕਿਉਂਕਿ ਤੁਸੀਂ ਸਿੱਖੀ ਧਾਰਨ ਤੋਂ ਇਨਕਾਰੀ ਹੁੰਦੇ ਰਹੇ ਹੋ, ਜਦ ਫੇਰ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਤੋਂ ਬਗ਼ੈਰ ਹੋਰ ਕੌਣ ਬਖ਼ਸ਼ ਸਕਦਾ ਹੈ। ਜਦ ਉਨ੍ਹਾਂ ਨੇ ਦੁਬਾਰਾ ਬੇਨਤੀ ਕੀਤੀ ਕਿ ਸਤਿਗੁਰੂ ਜੀ ਅਸੀਂ ਸਿੱਖੀ ਧਾਰਨ ਕਰ ਲਵਾਂਗੇ, ਪਰ ਸਾਨੂੰ ਬਖ਼ਸ਼ ਲੈਣਾ ਕਰੋ। ਤਦ ਸਤਿਗੁਰਾਂ ਨੇ ਬਖ਼ਸ਼ਣ ਦਾ ਸਮਾਂ ਜਾਣ ਕੇ ਤੇ ਆਪਣੇ ਸੇਵਕ ਸ੍ਰੀ ਗੁਰੂ ਰਾਮਦਾਸ (ਭਾਈ ਜੇਠਾ) ਜੀ ਨੂੰ ਲਾਹੌਰ ਤੋਂ ਆਇਆ ਜਾਣ ਕੇ ਵਿਚਾਰਿਆ ਕਿ ਇਹ ਵਿਚਾਰੇ ਤਾਂ ਕਰਮਾਂ ਦੇ ਮਾਰੇ ਹੋਏ ਹਨ ਇਨ੍ਹਾਂ ਦੇ ਕੀ ਹੱਥ ਹੈ, ਜੇ ਹੁਣ ਨਾ ਬਖ਼ਸ਼ੇ ਤਾਂ ਫੇਰ ਕੌਣ ਬਖ਼ਸ਼ੇਗਾ। ਇਤਨਾ ਸੋਚਦਿਆਂ ਤੀਜੇ ਸਤਿਗੁਰਾਂ ਨੇ ਲਾਹੌਰੀਆਂ ਨੂੰ ਸਿੱਖੀ ਦਾਨ ਦੇ ਕੇ ਬਖ਼ਸ਼ ਦਿੱਤਾ ਤੇ ਇਹ ਸਲੋਕ ਉਚਾਰਨ ਕੀਤਾ।

***ਨੋਟ :*** ਏਥੇ ਪ੍ਰਸੰਗ ਦੇ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੀਸਰੇ ਪਾਤਸ਼ਾਹ ਜੀ ਦਾ ਸਲੋਕ ਪਹਿਲੇ ਪਾਤਸ਼ਾਹ ਜੀ ਦੀ ਬਾਣੀ ਦੇ ਨਾਲ ਹੀ ਭਾਈ ਗੁਰਦਾਸ ਜੀ ਤੋਂ ਲਿਖਾ ਕੇ ਪ੍ਰਸੰਗ ਮੇਲਿਆ ਹੈ।

## ਮਹਲਾ ੩ ॥

## ਲਾਹੋਰ ਸਹਰੁ; ਅੰਮ੍ਰਿਤਸਰੁ ਸਿਫਤੀ ਦਾ ਘਰੁ ॥੨੮॥

ਇਹ ਲਾਹੌਰ ਸ਼ਹਿਰ ਉਸੇ ਤਰ੍ਹਾਂ ਹੀ ਵੱਸਦਾ ਰਹਿ ਜਾਵੇਗਾ, ਪਰੰਤੂ ਇਸ ਦੇ ਮੁਕਾਬਲੇ ਅੰਮ੍ਰਿਤਸਰ ਸਾਹਿਬ ਵਾਹਿਗੁਰੂ ਦੀ ਸਿਫਤੀ = ਸਿਫ਼ਤਿ-ਸਾਲਾਹ ਦਾ ਘਰ ਬਣ ਜਾਵੇਗਾ ॥੨੮॥

ਇਤਨੇ ਬਚਨ ਕਹਿ ਕੇ ਸਤਿਗੁਰਾਂ ਨੇ ਲਾਹੌਰ ਸ਼ਹਿਰ ਦੇ ਲੋਕ ਬਖ਼ਸ਼ ਦਿੱਤੇ ਸਨ, ਉਸ ਤੋਂ ਬਾਅਦ ਲਾਹੌਰ ਸ਼ਹਿਰ ਵਿਚ ਜੋ ਹਮੇਸ਼ਾਂ ਘਰਾਣਿਆਂ ਦੇ ਘਰਾਣੇ ਲੜਾਈ ਕਰਕੇ ਮਰ ਜਾਂਦੇ ਸੀ। ਉਹ ਮਰਨ ਤੋਂ ਬਚਣ ਲੱਗ ਗਏ, ਇਨ੍ਹਾਂ ਤੁਕਾਂ ਦੀ ਗਵਾਹੀ ਹੈ ਜੋ ਸਤਿਗੁਰਾਂ ਤੋਂ ਬੇਮੁਖ ਹੋਏ, ਉਹ ਉਸ ਵੇਲੇ ਸਰਾਪੇ ਵੀ ਗਏ ਤੇ ਜਦੋਂ ਸਤਿਗੁਰਾਂ ਨੇ ਤੀਸਰੇ ਸਰੂਪ ਵਿਚ ਬਖ਼ਸ਼ ਦਿੱਤੇ, ਉਸ ਤੋਂ ਬਾਅਦ ਸੁੱਖ ਨਾਲ ਵੱਸਣ ਲੱਗ ਗਏ, ਇਨ੍ਹਾਂ ਤੁਕਾਂ ਦਾ ਦੂਸਰਾ ਵੱਡਾ ਪ੍ਰਮਾਣ ਇਹ ਵੀ ਹੈ ਕਿ ਸਤਿਗੁਰਾਂ ਦੇ ਬਚਨ ਅਮੋੜ ਹਨ ਭਾਵ ਸਤਿਗੁਰਾਂ ਨੇ ਬਚਨ ਸਮੱਗਰ ਹੋਣ ਕਰਕੇ ਮੋੜਨ ਤੋਂ ਰਹਿਤ ਹਨ, ਜੇਕਰ ਸਤਿਗੁਰੂ ਸਾਹਿਬ ਜੀ ਆਪ ਬਖ਼ਸ਼ ਦੇਣ ਤਾਂ ਬਖ਼ਸ਼ ਸਕੀਦਾ ਹੈ, ਇਸ ਲਈ ਕਦੇ ਵੀ ਸਤਿਗੁਰਾਂ ਦੇ ਬਚਨਾਂ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ। ਚੌਥੇ ਸਤਿਗੁਰਾਂ ਨੇ ਗਉੜੀ ਦੀ ਵਾਰ ਦੇ ੧੪ ਵੇਂ ਸਲੋਕ ਵਿਚ ਵੀ ਲਾਹੌਰ ਦੇ ਲੋਕਾਂ ਨੂੰ ਬਖ਼ਸ਼ਣ ਦਾ ਜ਼ਿਕਰ ਕੀਤਾ ਹੈ ॥੨੮॥ ਜੈਸਾ ਕਿ :

**ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥**
**ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥**
**ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ ॥**
**ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ ॥**
**ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥**
**ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥**
**ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥** *(ਅੰਗ ੩੦੭)*

### ਦੂਸਰਾ ਅਰਥ

**ਲਾਹੋਰ ਸਹਰੁ; ਜਹਰੁ ਕਹਰੁ ਸਵਾ ਪਹਰੁ ॥੨੭॥**

ਜਿਸ ਦੇ ਸਰੀਰ ਰੂਪੀ ਸ਼ਹਿਰ ਵਿਚ (ਲਾ + ਹੋਰ) ਹੋਰ ਭਾਵ ਦ੍ਵੈਤ ਲਾ = ਲੱਗੀ ਹੋਈ ਹੈ, **ਵਾ:** ਹੋਰ ਪਦਾਰਥ ਲਾ = ਲਿਆਵਾਂ, ਹੋਰ ਪਦਾਰਥ ਲਿਆਵਾਂ ਇਉਂ ਬਹੁਤੀ ਤ੍ਰਿਸ਼ਨਾ ਲੱਗੀ ਹੋਈ ਹੈ। ਉਸ ਦੀ ਜ਼ਿੰਦਗੀ ਰੂਪੀ ਪਹਰ ਅੰਦਰ ਸਵਾ = ਸਵਾਇਆ ਹੀ ਸਵਾਇਆ ਵਿਸ਼ਿਆਂ ਰੂਪੀ ਜ਼ਹਿਰ ਦਾ ਕਹਰ ਵਰਤਦਾ ਰਹਿੰਦਾ ਹੈ ॥੨੭॥

***ਪ੍ਰਸ਼ਨ :*** *ਇਹ ਕਹਿਰ ਹਟਦਾ ਕਿਵੇਂ ਹੈ ?*

***ਗੁਰ-ਉੱਤਰ :***

**ਲਾਹੋਰ ਸਹਰੁ; ਅੰਮ੍ਰਿਤਸਰੁ ਸਿਫਤੀ ਦਾ ਘਰੁ ॥੨੮॥**

ਜੇਕਰ ਜੀਵ ਸਰੀਰ ਰੂਪੀ ਸ਼ਹਿਰ ਵਿੱਚੋਂ (ਲਾ + ਹੋਰ) ਹੋਰ ਦ੍ਵੈਤ ਵਾਲੇ ਸੁਭਾਅ ਨੂੰ **ਵਾ:** ਹੋਰ ਤ੍ਰਿਸ਼ਨਾ ਵਾਲੇ ਸੁਭਾਅ ਲਾ = ਲਾਹ ਦੇਵੇ, ਮੇਟ ਦੇਵੇ ਅਤੇ ਸਾਧਸੰਗਤ ਰੂਪੀ ਨਾਮੇ (ਅੰਮ੍ਰਿਤ + ਸਰੁ) ਅੰਮ੍ਰਿਤ ਦੇ ਸਰੁ = ਸਰੋਵਰ ਵਿਚ ਮਿਲ ਕੇ ਸਿਫ਼ਤੀ ਦਾ ਘਰ ਬਣ ਜਾਵੇ **ਵਾ:** ਜੋ ਸਿਫ਼ਤੀ ਦਾ ਘਰ ਪਰਮੇਸ਼ਰ ਹੈ, ਉਸ ਦੀ ਪ੍ਰਾਪਤੀ ਵਾਲਾ ਬਣ ਜਾਵੇ ਤਾਂ ਇਹ ਕਹਿਰ ਹਟ ਸਕਦਾ ਹੈ।

**ਵਾ:** ਜਦੋਂ ਜੀਵ ਸਰੀਰ ਰੂਪੀ ਸ਼ਹਿਰ ਵਿੱਚੋਂ (ਲਾ + ਹੋਰ) ਹੋਰ = ਹੋਰਨਾਂ ਪਦਾਰਥਾਂ ਨੂੰ ਲਾ = ਲੈਣ ਦੀ ਇੱਛਾ ਅੰਦਰੋਂ ਹੋੜ, ਮੇਟ ਦੇਵੇ, ਤਦੋਂ ਜੀਵ ਦਾ ਰਿਦੇ ਰੂਪੀ ਸਰੋਵਰ ਨਾਮ ਰੂਪੀ ਅੰਮ੍ਰਿਤ ਜਲ ਨਾਲ ਭਰ ਜਾਂਦਾ ਹੈ ਤੇ ਸਿਫ਼ਤੀ ਦਾ ਘਰ ਬਣ ਜਾਂਦਾ ਹੈ **ਵਾ:** ਜੋ ਸਿਫ਼ਤੀ ਦਾ ਘਰ ਪਰਮੇਸ਼ਰ ਹੈ, ਉਸ ਦੀ ਪ੍ਰਾਪਤੀ ਵਾਲਾ ਬਣ ਜਾਂਦਾ ਹੈ॥੨੮॥

**ਉਥਾਨਕਾ :** ਜਦ ਸ੍ਰੀ ਗੁਰੂ ਨਾਨਕ ਦੇਵ ਜੀ ਲਾਹੌਰ ਸ਼ਹਿਰ ਵਿਚ ਗਏ ਸਨ, ਉਥੇ ਇਕ ਉਦੋਸ਼ਾਹ ਨਾਮੀ ਸ਼ਾਹੂਕਾਰ ਰਹਿੰਦਾ ਸੀ, ਉਸਦੀ ਬਾਬਤ ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਪੁੱਛਿਆ, ਜੋ ਸਿੱਖਾਂ ਨੇ ਪ੍ਰਸ਼ਨ ਕੀਤਾ, ਪਹਿਲਾਂ ਅੱਧੀ ਤੁਕ ਸਤਿਗੁਰੂ ਸਾਹਿਬ ਜੀ ਪ੍ਰਸ਼ਨ ਰੂਪ ਕਥਨ ਕਰਨਗੇ, ਫੇਰ ਅੱਧੀ ਤੁਕ ਵਿਚ ਉੱਤਰ ਦੇਣਗੇ।

## ਮਹਲਾ ੧ ॥

## ਉਦੋਸਾਹੈ ਕਿਆ ਨੀਸਾਨੀ;

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਉਦੋਸਾਹੈ = ਉਦੇ ਨਾਮੀ ਸ਼ਾਹੂਕਾਰ ਦੀ ਕਿਆ = ਕੀ ਨੀਸਾਨੀ = ਪਹਿਚਾਣ ਹੈ?*

***ਗੁਰ-ਉੱਤਰ :***

## ਤੋਟਿ ਨ ਆਵੈ ਅੰਨੀ ॥

('ਅੰਨੀ' ਦਾ ਉਚਾਰਣ ਪੋਲਾ ਹੈ)

ਉਦੇ ਸ਼ਾਹੂਕਾਰ ਕੋਲ ਅੰਨੀ = ਅੰਨ ਧਨ ਦਾ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ, ਭਾਵ ਇਸ ਦੇ ਕੋਲ ਅੰਨ ਦੀਆਂ ਬੇਅੰਤ ਰਾਸਾਂ[੧] ਹਨ।

## ਉਦੋਸੀਅ ਘਰੇ ਹੀ ਵੂਠੀ; ਕੁੜਿਏਂ ਰੰਨੀ ਧੰਮੀ ॥

ਉਦੋਸੀਅ = ਉਦੋਸ਼ਾਹ ਘਰੇ = ਘਰ ਵਿਚ ਹੀ ਵੂਠੀ = ਵੱਸਦਾ ਹੈ, ਉਸ ਦੇ ਬਹੁਤੀਆਂ ਕੁੜਿਏਂ = ਕੁੜੀਆਂ ਤੇ ਬਹੁਤੀਆਂ ਰੰਨੀ = ਰੰਨਾਂ, ਇਸਤਰੀਆਂ ਹੋਣ ਕਰਕੇ ਘਰ ਵਿਚ ਧੰਮੀ = ਧਮੱਚੜਾ, ਰੌਲਾ ਹੀ ਪਿਆ ਰਹਿੰਦਾ ਹੈ।

## ਸਤੀ ਰੰਨੀ ਘਰੇ ਸਿਆਪਾ; ਰੋਵਨਿ ਕੂੜੀ ਕੰਮੀ ॥

('ਸੱਤੀ' ਉਚਾਰਣ ਹੈ)

ਉਸ ਦੇ ਸਤੀ = ਸੱਤ ਰੰਨੀ = ਰੰਨਾਂ, ਇਸਤਰੀਆਂ ਹਨ, ਇਸ ਕਰਕੇ ਉਸ ਦੇ ਘਰੇ = ਘਰ ਵਿਚ ਸਿਆਪਾ = ਰੋਣਾ ਪਿੱਟਣਾ ਬਣਿਆ ਹੀ ਰਹਿੰਦਾ ਹੈ, ਅਤੇ ਕੂੜੀ = ਝੂਠੇ ਕੰਮੀ = ਕੰਮਾਂ ਵਾਸਤੇ ਆਪਣੇ ਪਤੀ ਅੱਗੇ ਰੋਵਨਿ = ਰੋਂਦੀਆਂ ਹੀ ਰਹਿੰਦੀਆਂ ਹਨ **ਵਾ:** ਬਹੁਤਾ ਪਰਿਵਾਰ ਹੋਣ ਕਰਕੇ ਕੋਈ ਨਾ ਕੋਈ ਘਰ ਵਿਚ ਮਰਿਆ ਹੀ ਰਹਿੰਦਾ ਹੈ, ਇਸ ਲਈ ਘਰ ਵਿਚ ਸਿਆਪਾ ਬਣਿਆ ਰਹਿੰਦਾ ਹੈ, ਅਤੇ ਝੂਠੇ ਕੰਮਾਂ ਨੂੰ ਯਾਦ ਕਰਕੇ ਰੋਂਦੇ ਰਹਿੰਦੇ ਹਨ।

## ਜੋ ਲੇਵੈ, ਸੋ ਦੇਵੈ ਨਾਹੀ; ਖਟੇ ਦੰਮ ਸਹੰਮੀ ॥੨੯॥

ਉਦੋਸ਼ਾਹ ਅਜਿਹਾ ਹੈ, ਜੋ = ਜਿਹੜਾ ਗਹਿਣਾ, ਜਾਂ ਸੌਦਾ ਆਦਿ ਇਕ ਵਾਰ ਕਿਸੇ ਤੋਂ ਲੇਵੈ = ਲੈ

---

੧. ਗਾਹੇ ਹੋਏ ਅੰਨ ਦੀਆਂ ਧੜਾਂ।

ਲੈਂਦਾ ਹੈ, ਸੋ = ਉਹ ਮੁੜ ਕੇ ਵਾਪਸ ਨਾਹੀ = ਨਹੀਂ ਦੇਵੈ = ਦਿੰਦਾ, ਇਉਂ ਉਸ ਨੇ ਲੋਕਾਂ ਨੂੰ ਸਹੰਮੀ = ਦੁੱਖ ਦੇ ਦੇ ਕੇ ਦੰਮ = ਦਮੜਿਆਂ ਨੂੰ ਖਟੇ = ਖੱਟਣਾ ਕੀਤਾ ਹੈ ॥੨੯॥

## ਦੂਸਰਾ ਅਰਥ

**ਉਦੋਸਾਹੈ ਕਿਆ ਨੀਸਾਨੀ;**

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜੋ ਪੁਰਖ ਮਨ ਕਰਕੇ ਹਰੇਕ ਸਾਹੈ = ਸੁਆਸ ਸੁਆਸ ਵਿਚ ਵਿਸ਼ਿਆਂ, ਦ੍ਵੈਤ ਵੱਲ ਉਦੋ = ਉਦੇ ਹੋ ਰਿਹਾ ਹੈ, ਉਸ ਦੀ ਕੀ ਨੀਸ਼ਾਨੀ ਹੈ ?*

***ਗੁਰ-ਉੱਤਰ :***

**ਤੋਟਿ ਨ ਆਵੈ ਅੰਨੀ ॥**

ਉਸ ਪੁਰਖ ਦੇ ਮਨ ਵਿਚ ਅੰਨੀ = ਦ੍ਵੈਤ ਦਾ ਤੋਟਿ = ਘਾਟਾ ਨ = ਨਹੀਂ ਆਉਂਦਾ।

**ਉਦੋਸੀਅ ਘਰੇ ਹੀ ਵੁਠੀ; ਕੁੜਿਈਂ ਰੰਨੀ ਧੰਮੀ ॥**

ਜਿਸ ਪੁਰਖ ਦੇ ਹਿਰਦੇ ਅੰਦਰ (ਉਦੋ + ਸੀਅ) ਪਾਪਾਂ ਰੂਪੀ ਕਾਲਖ ਦੀ ਸੀਅ = ਸਿਆਹੀ, ਉਦੋ = ਪ੍ਰਗਟ ਹੋ ਰਹੀ ਹੈ, ਉਹ ਸੰਸਾਰ ਰੂਪੀ ਘਰ ਵਿਚ ਹੀ ਵੱਸਦਾ ਰਹਿੰਦਾ ਹੈ, ਭਾਵ ਉਹ ਮੁਕਤ ਨਹੀਂ ਹੋ ਸਕਦਾ, ਵਾਸ਼ਨਾ ਰੂਪੀ ਕੁੜੀਆਂ ਤੇ ਪੰਜ ਗਿਆਨ ਇੰਦਰੀਆਂ, ਆਸਾ ਤ੍ਰਿਸ਼ਨਾ ਇਹ ਸੱਤ ਰੰਨਾਂ ਉਸ ਦੇ ਰਿਦੇ ਰੂਪੀ ਘਰ ਵਿਚ ਆਪੋ-ਆਪਣਾ ਰੌਲਾ ਪਾਈ ਰੱਖਦੀਆਂ ਹਨ।

**ਸਤੀ ਰੰਨੀ ਘਰੇ ਸਿਆਪਾ; ਰੋਵਨਿ ਕੂੜੀ ਕੰਮੀ ॥**

ਪੰਜ ਗਿਆਨ ਇੰਦਰੀਆਂ, ਆਸਾ ਤੇ ਤ੍ਰਿਸ਼ਨਾ ਇਨ੍ਹਾਂ ਸੱਤਾਂ ਰੰਨਾਂ ਦਾ ਉਸ ਦੇ ਰਿਦੇ ਰੂਪੀ ਘਰ ਵਿਚ ਸਿਆਪਾ ਪਾਇਆ ਹੋਇਆ ਹੈ, ਇਹ ਦੁਨੀਆਂ ਦੇ ਝੂਠੇ ਕੰਮਾਂ ਵਿਚ ਰੋਂਦੀਆਂ ਕੁਰਲਾਉਂਦੀਆਂ ਰਹਿੰਦੀਆਂ ਹਨ **ਵਾ:** ਜਿਸ ਕਰਕੇ ਉਹ ਪੁਰਖ ਕੂੜਿਆਂ ਕੰਮਾਂ ਵਾਸਤੇ ਰੋਂਦਾ ਹੀ ਫਿਰਦਾ ਰਹਿੰਦਾ ਹੈ।

**ਜੋ ਲੇਵੈ, ਸੋ ਦੇਵੈ ਨਾਹੀ; ਖਟੇ ਦੰਮ ਸਹੰਮੀ ॥੨੯॥**

ਜੋ ਵੀ ਜੀਵ ਕਿਸੇ ਦੇ ਪਾਸੋਂ ਪਦਾਰਥ ਲੈ ਲੈਂਦਾ ਹੈ, ਉਹ ਸਹੀ ਸਲਾਮਤ ਵਾਪਸ ਨਹੀਂ ਦਿੰਦਾ **ਵਾ:** ਜੋ ਜੀਵ ਵਾਹਿਗੁਰੂ ਦੇ ਪਾਸੋਂ ਸੁਆਸ ਲੈਂਦਾ ਹੈ, ਉਹ ਸੁਆਸ ਪਰਮੇਸ਼ਰ ਨੂੰ ਦਿੰਦਾ ਨਹੀਂ ਹੈ, ਭਾਵ ਸੁਆਸਾਂ ਦੁਆਰਾ ਪਰਮੇਸ਼ਰ ਦਾ ਭਜਨ ਨਹੀਂ ਕਰਦਾ, ਦੰਮ = ਸੁਆਸਾਂ ਦੁਆਰਾ ਨਾਮ ਜਪਣ ਰੂਪ ਸੁਖ ਖੱਟਣੇ ਸਨ ਪਰ ਇਹ ਜੀਵ ਪਾਪ ਕਰਨ ਰੂਪ ਸਹੰਮੀ = ਦੁੱਖ ਖੱਟ ਰਿਹਾ ਹੈ **ਵਾ:** ਕਿਸੇ ਨੂੰ ਦੁੱਖ ਦੇ ਕੇ ਪ੍ਰਤੱਕ ਦੰਮ = ਦਮੜੇ **ਵਾ:** ਜੱਸ ਰੂਪ ਦਮੜੇ ਖੱਟਣਾ ਕਰਦਾ ਹੈ ॥੨੯॥

## ਤੀਸਰਾ ਅਰਥ

**ਉਦੋਸਾਹੈ ਕਿਆ ਨੀਸਾਨੀ; ਤੋਟਿ ਨ ਆਵੈ ਅੰਨੀ ॥**

***ਪ੍ਰਸ਼ਨ :*** *ਜੋ ਪੁਰਖ ਸਾਹੈ = ਸੁਆਸ ਸੁਆਸ ਭਰ ਵਿਚ ਵਿਸ਼ਿਆਂ ਵੱਲ ਉਦੇ ਹੋ ਰਿਹਾ ਹੈ, ਉਸ ਦੇ ਮਨ ਦੀ ਕੀ ਨਿਸ਼ਾਨੀ ਹੈ ?*

***ਗੁਰ-ਉੱਤਰ :*** ਉਸ ਦੇ ਮਨ ਅੰਦਰ ਅੰਨੀ = ਦ੍ਵੈਤ ਦੀ ਤੋਟ ਨਹੀਂ ਆਉਂਦੀ।

**ਉਦੋਸੀਅ ਘਰੇ ਹੀ ਵੁਠੀ; ਕੁੜਿਈਂ ਰੰਨੀ ਧੰਮੀ ॥**

ਉਸ ਦਾ ਮਨ ਤਿੰਨਾਂ ਗੁਣਾਂ ਅੰਦਰ ਉਦੇ ਹੋਣ ਕਰਕੇ ਸੰਸਾਰ ਰੂਪੀ ਘਰ ਵਿਚ ਹੀ ਵੱਸ ਰਿਹਾ ਹੈ **ਵਾ:**

(ਉ + ਦੋਸੀਅ) ਉਹ ਉ = ਵਿਸ਼ੇਸ਼ ਕਰਕੇ ਦੋਸ਼ੀਆਂ ਦੀ ਕੁਸੰਗਤ ਵਿਚ ਵੱਸਿਆ ਰਹਿੰਦਾ ਹੈ **ਵਾ:** ਜੋ ਸੀਅ = ਸ਼ਾਂਤੀ ਉਦੋ ਭਾਵ ਪ੍ਰਗਟ ਹੋਣੀ ਸੀ ਉਹ ਰਿਦੇ ਰੂਪੀ ਘਰ ਵਿਚ ਵੱਸੀ ਰਹਿ ਗਈ ਭਾਵ ਅੰਦਰ ਹੀ ਦੱਬੀ ਰਹਿ ਗਈ, ਮਿਥਿਆ ਵਾਸ਼ਨਾ ਰੂਪੀ ਕੂੜੀਆਂ ਤੇ ਇੰਦਰੀਆਂ ਰੂਪੀ ਰੰਨਾਂ ਨੇ ਧੁੰਮ ਪਾ ਛੱਡੀ ਹੈ।

**ਸਤੀ ਰੰਨੀ ਘਰੇ ਸਿਆਪਾ; ਰੋਵਨਿ ਕੂੜੀ ਕੰਮੀ ॥**

ਪੰਜ ਗਿਆਨ ਇੰਦਰੀਆਂ ਤੇ ਆਸਾ ਤ੍ਰਿਸ਼ਨਾ ਇਨ੍ਹਾਂ ਸੱਤਾਂ ਰੰਨਾਂ ਨੇ **ਵਾ:** ਮਿਥਿਆ ਦ੍ਰਿਸ਼ਟੀ ਤੇ ਵਿਭਰਮ ਮਤੀ ਰੂਪੀ ਰੰਨਾਂ ਨੇ **ਵਾ:** ਸੈਂਕੜੇ ਪਰਵਿਰਤੀ ਨਵਿਰਤੀ ਤੇ ਆਸਾ ਤ੍ਰਿਸ਼ਨਾ ਰੂਪੀ ਰੰਨਾਂ ਨੇ ਅੰਤਹਕਰਣ ਰੂਪੀ ਘਰ ਵਿਚ ਸਿਆਪਾ ਪਾਇਆ ਹੋਇਆ ਹੈ ਜੋ ਹਰ ਵਕਤ ਵਿਸ਼ਿਆਂ ਵਾਸਤੇ ਤੇ ਝੂਠੇ ਕੰਮਾਂ ਵਾਸਤੇ ਰੋਂਦੀਆਂ ਰਹਿੰਦੀਆਂ ਹਨ।

**ਜੋ ਲੇਵੈ, ਸੋ ਦੇਵੈ ਨਾਹੀ; ਖਟੇ ਦੰਮ ਸਹੰਮੀ ॥੨੯॥**

ਜੋ ਕਿਸੇ ਦੇ ਔਗੁਣ ਗ੍ਰਹਿਣ ਕਰ ਲੈਂਦਾ ਹੈ, ਉਹ ਨਿੰਦਾ ਭਾਵ ਛੱਡਦਾ ਨਹੀਂ, ਜਿਤਨੇ ਵੀ ਦੰਮ = ਸੁਆਸ ਖੱਟੇ ਹਨ, ਉਨ੍ਹਾਂ ਵਿਚ ਦੁੱਖ ਹੀ ਦੁੱਖ ਖੱਟਿਆ ਹੈ ॥੨੯॥

**ਉਥਾਨਕਾ :** ਕੋਈ ਸਾਧੂ ਪਹਿਲਾਂ ਪਰਮਾਤਮਾ ਦੀ ਭਗਤੀ ਕਰਕੇ ਖਿੜਿਆ ਹੋਇਆ ਸੀ। ਭਗਤੀ ਦੀਆਂ ਲਾਲੀਆਂ ਚੜ੍ਹੀਆਂ ਹੋਈਆਂ ਸਨ, ਤਪ ਦੇ ਪ੍ਰਤਾਪ ਕਰਕੇ ਚਿਹਰਾ ਦਗ-ਦਗ ਕਰ ਰਿਹਾ ਸੀ, ਫੇਰ ਕਿਸੇ ਵਿਸ਼ਈ ਪੁਰਖ ਨੇ ਉਸਨੂੰ ਭਗਤੀ ਵੱਲੋਂ ਉਪਰਾਮ ਕਰ ਦਿੱਤਾ, ਉਹ ਤਪੱਸਿਆ, ਨਾਮ, ਬਾਣੀ ਵੱਲੋਂ ਟੁੱਟ ਗਿਆ, ਜਿਸ ਕਰਕੇ ਉਸਦਾ ਚਿਹਰਾ ਮੁਰਝਾ ਗਿਆ ਤੇ ਚਿਹਰੇ 'ਤੇ ਖਿੜਾਅ ਨਾ ਰਿਹਾ, ਤਦੋਂ ਸਤਿਗੁਰੂ ਜੀ ਨੇੜੇ ਸਰੋਵਰ ਵਿਚ ਖੜੇ ਸੁੱਕੇ ਕਮਲ ਫਲ ਵੱਲ ਵੇਖ ਕੇ ਅਨੁਕਤੀ ਅਲੰਕਾਰ ਦੁਆਰਾ ਉਪਦੇਸ਼ ਦਿੰਦੇ ਹਨ।

## ਪਬਰ ਤੂੰ ਹਰੀਆਵਲਾ; ਕਵਲਾ ਕੰਚਨ ਵੰਨਿ ॥

ਹੇ ਪਬਰ[1] = ਕਵਲ ! ਤੂੰ ਬੜਾ ਹਰੀਆਵਲਾ = ਹਰਿਆਵਲਤਾ ਵਾਲਾ ਸੀ ਅਤੇ ਹੇ ਕਵਲਾ = ਕਮਲ ਫੁੱਲ ਤੂੰ ਕੰਚਨ = ਸੋਨੇ ਵੰਨਿ = ਰੰਗਾ ਸੀ, ਭਾਵ ਤੇਰੀਆਂ ਪੰਖੜੀਆਂ ਦਾ ਰੰਗ ਬਹੁਤ ਸੋਹਣਾ ਸੀ।

## ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ; ਨਾਨਕ ਮੈ ਤਨਿ ਭੰਗੁ ॥

ਤੂੰ ਕੈ = ਕਿਸ ਦੋਖੜੈ = ਦੋਸ਼ ਕਰਕੇ ਸੜਿਓਹਿ = ਸੜ ਗਿਆ ਹੈਂ ਤੇਰੀ ਦੇਹੁਰੀ = ਦੇਹ ਕਾਲੀ = ਕਾਲੇ ਰੰਗ ਦੀ ਹੋਈਆ = ਹੋ ਗਈ ਹੈ, ਜੋ ਅੱਗੋਂ ਕਵਲ ਫੁੱਲ ਦੀ ਹਾਲਤ ਨੂੰ ਕਵਲ ਫੁੱਲ ਵੱਲੋਂ ਸਤਿਗੁਰੂ ਜੀ ਆਪ ਹੀ ਉੱਤਰ ਰੂਪ ਕਥਨ ਕਰਦੇ ਹਨ, ਮੈ = ਮੇਰੇ ਤਨਿ = ਸਰੀਰ ਵਿਚ ਜਲ ਕਰਕੇ ਭੰਗੁ = ਵਿਘਨ ਪੈ ਗਿਆ ਹੈ।

## ਜਾਣਾ ਪਾਣੀ ਨਾ ਲਹਾਂ; ਜੈ ਸੇਤੀ ਮੇਰਾ ਸੰਗੁ ॥

ਜੈ = ਜਿਸ ਪਾਣੀ ਸੇਤੀ = ਨਾਲ ਮੇਰਾ ਸੰਗੁ = ਸਾਥ ਹੈ, ਮੈਂ ਉਸ ਦੀ ਬਾਬਤ ਜਾਣਾ = ਜਾਣਦਾ ਹਾਂ ਕਿ ਪਾਣੀ ਮੇਰਾ ਜੀਵਨ ਹੈ, ਪਰੰਤੂ ਮੈਂ ਉਸ ਪਾਣੀ = ਜਲ ਨੂੰ ਆਪੋ ਲਹਾਂ = ਪ੍ਰਾਪਤ ਨਾ = ਨਹੀਂ ਕਰ ਸਕਦਾ ਕਿਉਂਕਿ ਪਾਣੀ ਦੀ ਪ੍ਰਾਪਤੀ ਈਸ਼ਰ ਦੇ ਅਧੀਨ ਹੈ।

---

੧. (ਪ + ਬਰ) ਪ = ਪਾਣੀ ਬਰ = ਉੱਤੇ ਰਹਿਣ ਵਾਲਾ, ਸੋ ਕਹੀਏ ਕਵਲ **ਵਾ:** ਜਿਵੇਂ ਪਬਰ = ਪਰਬਤ ਸ੍ਰੇਸ਼ਟ ਹੁੰਦਾ ਹੈ, ਇਸੇ ਪ੍ਰਕਾਰ ਆਪਣੀ ਪ੍ਰਭੁਤਾ ਦੇ ਸ੍ਰੇਸ਼ਟ ਬਲ ਵਾਲਾ ਕਵਲ ਫੁੱਲ ਹੈ।

## ਜਿਤੁ ਡਿਠੈ ਤਨੁ ਪਰਫੁੜੈ; ਚੜੈ ਚਵਗਣਿ ਵੰਨੁ ॥੩੦॥

('ਚਵੱਗਣਿ' ਉਚਾਰਣ ਹੈ)

ਜਿਤੁ = ਜਿਸ ਪਾਣੀ ਦੇ ਡਿਠੈ = ਦੇਖਣ ਕਰਕੇ ਮੇਰਾ ਤਨੁ = ਸਰੀਰ ਪਰਫੁੜੈ = ਪਰਫੁੱਲਤ ਹੁੰਦਾ ਹੈ ਅਤੇ ਚਵਗਣਿ = ਚੌਗੁਣਾਂ ਵੰਨੁ = ਰੰਗ ਚੜੈ = ਚੜ੍ਹਦਾ ਹੈ ॥੩੦॥

ਇਹ ਸੁਣ ਕੇ ਉਸ ਮਹਾਤਮਾ ਨੇ ਕਿਹਾ ਕਿ ਹੇ ਸਤਪੁਰਸ਼ੋ! ਜੋ ਤੁਸੀਂ ਕਮਲ ਦੇ ਫੁੱਲਾਂ ਨਾਲ ਗੱਲਾਂ ਕੀਤੀਆਂ ਹਨ, ਭਾਵੇਂ ਇਹ ਸਭ ਕਵਲ ਫੁੱਲ 'ਤੇ ਢੁਕਦੀਆਂ ਹਨ, ਤੁਸੀਂ ਉੱਤਰ ਵੀ ਕਵਲ ਫੁੱਲ ਵੱਲੋਂ ਦਰੁਸਤ ਦਿੱਤਾ ਹੈ, ਇਹ ਗੱਲ ਕਵਲ ਫੁੱਲ ਦੀ ਨਹੀਂ, ਇਹ ਗੱਲ ਮੇਰੀ ਹੈ, ਹੁਣ ਕਵਲ ਫੁੱਲ ਨੂੰ ਛੱਡ ਕੇ ਤੁਸੀਂ ਸਿੱਧਾ ਮੈਨੂੰ ਉਪਦੇਸ਼ ਦੇਵੋ, ਇਹ ਸੁਣ ਕੇ ਸਤਿਗੁਰੂ ਜੀ ਨੇ ਮਹਾਤਮਾ ਨੂੰ ਏਸੇ ਸ਼ਬਦ ਦੁਆਰਾ ਉਪਦੇਸ਼ ਦਿੱਤਾ।

### ਦੂਸਰਾ ਅਰਥ

ਇਸ ਤਰ੍ਹਾਂ ਸਤਿਗੁਰੂ ਜੀ "ਦਾ ਦ੍ਰਿਸ਼ਟਾਂਤ" ਕਥਨ ਕਰਦੇ ਹਨ।

**ਪਬਰ ਤੂੰ ਹਰੀਆਵਲਾ; ਕਵਲਾ ਕੰਚਨ ਵੰਨਿ ॥**

ਹੇ ਮਹਾਤਮਾ ਰੂਪ ਪਬਰ = ਕਵਲ! ਤੂੰ ਸ਼ੁਭ ਗੁਣਾਂ ਦੀ ਹਰਿਆਵਲਤਾ ਕਰਕੇ ਬੜਾ ਹਰਾ ਭਰਾ ਸੀ, ਅਤੇ ਹੇ ਮਹਾਤਮਾ ਰੂਪ ਕਵਲ! ਤੂੰ ਸ੍ਵਣ, ਮੰਨਣ, ਨਿਧਿਆਸਣ ਰੂਪੀ ਸਾਧਨਾ ਕਰਕੇ ਕੰਚਨ = ਸੋਨੇ ਦੇ ਰੰਗ ਵਾਂਗ ਆਤਮਿਕ ਜੀਵਨ ਵੱਲ ਸੋਹਣੇ ਰੰਗ ਵਾਲਾ ਸੀ ਜਾਂ ਸੋਹਣੇ ਜੀਵਨ ਦੇ ਰੰਗ ਵਾਲਾ ਸੀ, ਭਾਵ ਇਨ੍ਹਾਂ ਗੁਣਾਂ ਕਰਕੇ ਤੇਰਾ ਚਿਹਰਾ ਸੋਹਣਾ ਫੱਬ ਰਿਹਾ ਸੀ।

**ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ; ਨਾਨਕ ਮੈ ਤਨਿ ਭੰਗੁ ॥**

ਕੈ = ਕਿਸ ਦੋਖੜੈ = ਦੋਸ਼ਾਂ ਕਰਕੇ ਤੇਰਾ ਚਿੱਤ ਤ੍ਰਿਸ਼ਨਾ **ਵਾ:** ਸੰਸਿਆਂ ਰੂਪੀ ਅਗਨੀ ਵਿਚ ਸੜਿਓਹਿ = ਸੜ ਗਿਆ ਹੈ ਅਤੇ ਤੇਰੀ ਦੇਹੁਰੀ = ਦੇਹ ਵਿਛੋੜੇ ਕਰਕੇ ਕਾਲੀ ਹੋ ਗਈ ਹੈ **ਵਾ:** ਤੇਰੀ ਬੁੱਧ ਰੂਪੀ ਦੇਹੀ ਅਵਿੱਦਿਆ ਕਰਕੇ ਕਾਲੀ ਹੋ ਗਈ ਹੈ, ਅੱਗੋਂ ਮਹਾਤਮਾ ਕਹਿਣ ਲੱਗਾ—ਹੇ ਸਤਿਗੁਰੂ ਨਾਨਕ ਦੇਵ ਜੀ! ਮੈ = ਮੇਰੇ ਤਨਿ = ਸਰੀਰ ਵਿਚ ਭੰਗੁ = ਵਿਘਨ ਪੈ ਗਿਆ ਹੈ।

**ਜਾਣਾ ਪਾਣੀ ਨਾ ਲਹਾਂ; ਜੈ ਸੇਤੀ ਮੇਰਾ ਸੰਗੁ ॥**

ਜਿਸ ਪ੍ਰੇਮ, ਨਾਮ ਰੂਪੀ ਬਾਣੀ ਨਾਲ ਮੇਰਾ ਸਾਥ ਸੀ, ਮੈਂ ਉਸ ਦੀ ਬਾਬਤ ਜਾਣਦਾ ਹਾਂ ਕਿ ਪ੍ਰੇਮ, ਨਾਮ ਰੂਪੀ ਪਾਣੀ ਹੀ ਮੇਰਾ ਜੀਵਨ ਹੈ, ਮੈਂ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਪ੍ਰੇਮ, ਨਾਮ ਰੂਪੀ ਪਾਣੀ ਨੂੰ ਆਪਣੇ ਆਪ ਪ੍ਰਾਪਤ ਨਹੀਂ ਕਰ ਸਕਦਾ ਕਿਉਂਕਿ ਪ੍ਰੇਮ, ਨਾਮ ਰੂਪੀ ਪਾਣੀ ਦੀ ਪ੍ਰਾਪਤੀ ਕਰਾਉਂਣੀ ਈਸ਼ਰ ਦੇ ਅਧੀਨ ਹੈ।

**ਜਿਤੁ ਡਿਠੈ ਤਨੁ ਪਰਫੁੜੈ; ਚੜੈ ਚਵਗਣਿ ਵੰਨੁ ॥੩੦॥**

ਜਿਸ ਪ੍ਰੇਮ, ਨਾਮ ਰੂਪੀ ਪਾਣੀ ਦੇਖਣੇ ਕਰਕੇ ਮੇਰਾ ਤਨੁ = ਸੂਖਮ ਸਰੀਰ ਸ਼ੁਭ ਗੁਣਾਂ ਨਾਲ ਪ੍ਰਫੁੱਲਤ ਹੁੰਦਾ ਹੈ **ਵਾ:** (ਪਰ + ਫੁੜੈ) ਪਰ = ਵਿਸ਼ੇਸ਼ ਕਰਕੇ ਪ੍ਰਫੁੱਲਤ ਹੁੰਦਾ ਹੈ **ਵਾ:** ਵਿਸ਼ੇਸ਼ ਕਰਕੇ ਮਨ ਨੂੰ ਫੁੜੈ = ਪਕੜ ਲਈਦਾ ਹੈ ਭਾਵ ਵਿਸ਼ਿਆਂ ਦੇ ਵੱਲ ਨਹੀਂ ਜਾਂਦਾ ਅਤੇ ਚੌਗੁਣਾਂ ਜਾਗਰਤ, ਸੁਪਨ, ਸੁਖੋਪਤ ਦਾ **ਵਾ:** ਤੁਰੀਆ ਪਦ ਦਾ ਰੰਗ ਚੜ੍ਹਦਾ ਹੈ ॥੩੦॥

## ਰਜਿ ਨ ਕੋਈ ਜੀਵਿਆ; ਪਹੁਚਿ ਨ ਚਲਿਆ ਕੋਇ ॥

ਹੇ ਭਾਈ! ਦੁਨੀਆਂ ਦੇ ਵਿਚ ਰਜਿ = ਤ੍ਰਿਪਤ ਹੋ ਕਰਕੇ ਕੋਈ ਵੀ ਨਹੀਂ ਜੀਵਿਆ ਅਤੇ ਜਿਥੋਂ ਤੱਕ ਕਿਸੇ ਨੇ ਪਹੁੰਚਣਾ ਸੀ ਉਥੋਂ ਤੱਕ ਕੋਇ = ਕੋਈ ਵੀ ਪਹੁੰਚ ਕੇ ਚਲਿਆ ਨਹੀਂ ਹੈ।

ਅਰਥਾਤ ਦੇਖੋ! ਰਾਵਣ ਦੇ ਅੰਦਰ ਇਹ ਇੱਛਾ ਸੀ ਕਿ ਮੈਂ ਲੰਕਾ ਤੋਂ ਲੈ ਕੇ ਸਵਰਗ ਤੱਕ ਪੌੜੀਆਂ ਲਾਵਾਂਗਾ ਤੇ ਕਾਲ ਨੂੰ ਮਾਰਾਂਗਾ, ਪਰੰਤੂ ਇਹ ਇੱਛਾ ਪੂਰਾ ਨਹੀਂ ਕਰ ਸਕਿਆ, ਆਪਣੀ ਇੱਛਾ ਆਪਣੇ ਨਾਲ ਹੀ ਲੈ ਗਿਆ, ਜਿਥੋਂ ਤੱਕ ਉਸਦੀ ਪਹੁੰਚਣ ਦੀ ਇੱਛਾ ਸੀ, ਉਥੇ ਤੱਕ ਪਹੁੰਚ ਨਾ ਸਕਿਆ, ਉਸ ਦੀ ਰਸਤੇ ਵਿਚ ਹੀ ਸਾਰੀ ਉਮਰ ਮੁੱਕ ਗਈ। ਜੈਸਾ ਕਿ:

**ਕਰਿ ਕਰਿ ਥਾਕੇ ਵਡੇ ਵਡੇਰੇ ॥ ਕਿਨ ਹੀ ਨ ਕੀਏ ਕਾਜ ਮਾਇਆ ਪੂਰੇ ॥** *(ਅੰਗ ੮੮੯)*

## ਗਿਆਨੀ ਜੀਵੈ ਸਦਾ ਸਦਾ; ਸੁਰਤੀ ਹੀ ਪਤਿ ਹੋਇ ॥

ਇਕ ਗਿਆਨੀ = ਗਿਆਨਵਾਨ, ਬ੍ਰਹਮ ਗਿਆਨੀ ਪੁਰਖ ਹੀ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਆਤਮਿਕ ਜੀਵਨ ਨੂੰ ਪਾ ਕੇ ਜੀਵੈ = ਜਿਉਂਦੇ ਹਨ, ਕਿਉਂਕਿ ਉਨ੍ਹਾਂ ਦੀ ਸੁਰਤੀ = ਬਿਰਤੀ ਹੀ ਪਤੀ ਪਰਮੇਸ਼ਰ ਵਿਚ ਲੱਗੀ ਹੋਈ ਹੈ, ਇਸ ਕਰਕੇ ਉਨ੍ਹਾਂ ਨੂੰ ਪਤੀ ਪਰਮੇਸ਼ਰ ਦੀ ਪ੍ਰਾਪਤੀ ਹੋਇ = ਹੁੰਦੀ ਹੈ **ਵਾ:** (ਸੁ + ਰਤੀ) ਸੁ = ਸ੍ਰੇਸ਼ਟ, ਰਤੀ = ਪ੍ਰੀਤੀ ਕਰਕੇ ਹੀ ਲੋਕ-ਪ੍ਰਲੋਕ ਕਰਕੇ ਪਤਿ = ਇੱਜ਼ਤ ਹੁੰਦੀ ਹੈ **ਵਾ:** ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

**ਸਾਖੀ—ਪੰਡਤ ਨਿਤਾਨੰਦ ਅਤੇ ਗੁਰਸਿੱਖਾਂ ਦੀ :** ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਹਰਿਗੋਬਿੰਦਪੁਰ ਸਾਹਿਬ 'ਚ ਬਿਰਾਜ ਰਹੇ ਸਨ। ਪਾਤਸ਼ਾਹ ਦੀ ਹਜ਼ੂਰੀ ਵਿਚ ਬਟਾਲੇ ਦਾ ਰਹਿਣ ਵਾਲਾ ਪੰਡਿਤ ਨਿਤਾਨੰਦ 'ਗਰੁੜ ਪੁਰਾਣ' ਦੀ ਕਥਾ ਸੁਣਾ ਰਿਹਾ ਸੀ। ਇਕ ਦਿਨ ਕਥਾ ਦੇ ਪ੍ਰਸੰਗ ਵਿਚ ਪੰਡਿਤ ਜੀ ਨੇ ਕਿਹਾ ਕਿ ਮਰਨ ਉਪਰੰਤ ਪੁੰਨੀ ਲੋਕ ਪਾਲਕੀਆਂ ਵਿਚ ਬੈਠ ਕੇ ਅਤੇ ਪਾਪੀ ਲੋਕ ਦੁੱਖ ਭੋਗਦੇ ਹੋਏ ਇਕ ਸਾਲ ਵਿਚ ਪ੍ਰਲੋਕ ਵਿਚ ਪਹੁੰਚਦੇ ਹਨ। ਮਾਤਲੋਕ ਤੋਂ ਪ੍ਰਲੋਕ ੮੬੦੦੦ ਯੋਜਨ ਹੈ। ਜਦੋਂ ਕਥਾ ਕਰਨ ਉਪਰੰਤ ਪੰਡਿਤ ਜੀ ਬਾਹਰ ਆਏ ਤਾਂ ਉਨ੍ਹਾਂ ਨੇ ਚਾਰ ਸਿੱਖਾਂ ਨੂੰ ਆਪਸ ਵਿਚ ਚਰਚਾ ਕਰਦੇ ਸੁਣਿਆ। ਇਕ ਸਿੱਖ ਭਾਈ ਸੁੰਦਰ ਜੀ ਕਹਿ ਰਹੇ ਸਨ ਕਿ ਜੋ ਪ੍ਰਲੋਕ ਦਾ ਰਸਤਾ ਪੰਡਿਤ ਜੀ ਨੇ ਇਕ ਸਾਲ ਦਾ ਦੱਸਿਆ ਹੈ, ਪਰ ਮੈਂ ਗੁਰੂ ਦੀ ਕਿਰਪਾ ਸਦਕਾ ਉਥੇ ਚਾਰ ਪਹਿਰਾਂ ਵਿਚ ਪਹੁੰਚ ਸਕਦਾ ਹਾਂ। ਦੂਜੇ ਸਿੱਖ ਭਾਈ ਲਾਲਾ ਜੀ ਨੇ ਕਿਹਾ ਕਿ ਚਾਰ ਪਹਿਰ ਵੀ ਜ਼ਿਆਦਾ ਹਨ, ਮੈਂ ਦੋ ਕੁ ਪਹਿਰਾਂ ਵਿਚ ਪਹੁੰਚ ਸਕਦਾ ਹਾਂ। ਤੀਜੇ ਭਾਈ ਮਈਆ ਜੀ ਨੇ ਕਿਹਾ ਕਿ ਮੈਂ ਉਥੇ ਇਕ ਪਹਿਰ ਵਿਚ ਪਹੁੰਚ ਸਕਦਾ ਹਾਂ। ਅਖ਼ੀਰ ਭਾਈ ਨਿਹਾਲਾ ਜੀ ਬੋਲੇ ਕਿ ਹੇ ਗੁਰਸਿੱਖੋ! ਗੁਰੂ ਜੀ ਦੀ ਬਖ਼ਸ਼ਿਸ਼ ਦਾ ਸਦਕਾ ਮੈਂ ਇਕ ਪਲ ਵਿਚ ਹੀ ਪ੍ਰਲੋਕ ਪਹੁੰਚ ਸਕਦਾ ਹਾਂ। ਗੁਰਸਿੱਖਾਂ ਦੀਆਂ ਇਹ ਗੱਲਾਂ ਸੁਣ ਕੇ ਪੰਡਿਤ ਬਹੁਤ ਹੈਰਾਨ ਵੀ ਹੋਇਆ ਅਤੇ ਸ਼ਾਸਤ੍ਰਾਂ ਦੇ ਬਚਨਾਂ ਦੇ ਵਿਪਰੀਤ ਸੁਣ ਕੇ ਕ੍ਰੋਧਿਤ ਵੀ ਹੋਇਆ। ਪੰਡਿਤ ਜੀ ਨੇ ਸਤਿਗੁਰਾਂ ਪਾਸ ਜਾ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਕ੍ਰਿਪਾ ਕਰਕੇ ਦੱਸੋਗੇ ਕਿ ਧਰਮ ਸ਼ਾਸਤ੍ਰ ਝੂਠੇ ਹਨ ਜਾਂ ਆਪ ਜੀ ਦੇ ਸਿੱਖ ਝੂਠੇ ਹਨ? ਕਿਉਂਕਿ ਜੋ ਸ਼ਾਸਤ੍ਰਾਂ ਵਿਚ ਪ੍ਰਲੋਕ ਦਾ ਰਸਤਾ ਇਕ ਸਾਲ ਦਾ ਲਿਖਿਆ ਹੋਇਆ ਹੈ ਆਪ ਜੀ ਦੇ ਸਿੱਖ ਕਹਿ ਰਹੇ ਹਨ ਕਿ ਅਸੀਂ ਪਹਿਰਾਂ ਜਾਂ ਪਲਾਂ ਵਿਚ ਹੀ ਪਹੁੰਚ ਸਕਦੇ ਹਾਂ। ਤਦ ਸਤਿਗੁਰੂ ਜੀ ਨੇ ਕਿਹਾ ਕਿ ਪੰਡਿਤ ਜੀ ਨਾ ਤੁਹਾਡੇ ਸ਼ਾਸਤ੍ਰਾਂ ਵਿਚ ਝੂਠ ਲਿਖਿਆ ਹੈ ਅਤੇ ਨਾ ਮੇਰੇ ਸਿੱਖ ਝੂਠ ਬੋਲਦੇ ਹਨ। ਤੇਰੇ ਸ਼ਾਸਤ੍ਰਾਂ ਮੁਤਾਬਕ ਪ੍ਰਲੋਕ ਦਾ ਰਸਤਾ ਇਕ ਸਾਲ ਦਾ ਲਿਖਿਆ ਹੋਇਆ ਹੈ, ਇਹ ਕਿਸ ਲਈ ਲਿਖਿਆ ਹੈ? ਤਾਂ ਪੰਡਿਤ ਨੇ ਕਿਹਾ ਕਿ ਜੀਵ ਪੁੰਨ ਅਤੇ ਪਾਪ ਕਰਦਾ ਹੈ, ਉਨ੍ਹਾਂ ਦਾ

ਹਿਸਾਬ ਦੇਣ ਲਈ ਪੁੰਨੀ ਅਤੇ ਪਾਪੀ ਦੋਨਾਂ ਦੇ ਲਈ ਇਕ ਸਾਲ ਦਾ ਪੁਰਾਣਾਂ ਵਿਚ ਕਥਨ ਹੈ ਤਾਂ ਸਤਿਗੁਰੂ ਜੀ ਨੇ ਕਿਹਾ—ਮੇਰੇ ਸਿੱਖ ਪਾਪ ਅਤੇ ਪੁੰਨ ਦੋਨਾਂ ਤੋਂ ਉੱਪਰ ਹਨ, ਸੂਝਵਾਨ ਹੋਣ ਕਰਕੇ ਪਾਪ ਕਰਮ ਕਦੇ ਭੁੱਲ ਕੇ ਵੀ ਨਹੀਂ ਕਰਦੇ ਅਤੇ ਪੁੰਨ ਕਰਮ ਕਰਕੇ ਉਸਦੇ ਫਲ ਦੀ ਇੱਛਾ ਨਹੀਂ ਕਰਦੇ। ਜੇ ਹੋਰ ਵੀ ਦ੍ਰਿੜ੍ਹ ਵਿਸ਼ਵਾਸ ਕਰਨਾ ਚਾਹੁੰਦਾ ਹੈਂ ਤਾਂ ਛੇ ਮਹੀਨੇ ਮੇਰੇ ਸਿੱਖਾਂ ਦੀ ਤਰ੍ਹਾਂ ਸ਼ਬਦ ਸੁਰਤ ਦਾ ਅਭਿਆਸ ਕਰ, ਸਾਲਾਂ ਦਾ ਕੰਮ ਤੈਨੂੰ ਅਸੀਂ ਛੇ ਮਹੀਨੇ ਵਿਚ ਹੀ ਕਰਵਾ ਦੇਵਾਂਗੇ। ਜਦੋਂ ਗੁਰੂ ਦੀ ਕਿਰਪਾ ਨਾਲ ਛੇ ਮਹੀਨੇ ਅੰਦਰ ਇਸੇ ਦੀ ਸੁਰਤ ਵਿਚ ਵੀ ਪ੍ਰਲੋਕ ਆਉਣ ਜਾਣ ਦਾ ਬਲ ਪੈਦਾ ਹੋ ਗਿਆ, ਫੇਰ ਸਤਿਗੁਰਾਂ ਦੇ ਚਰਨ ਫੜ ਕੇ ਕਿਹਾ ਕਿ ਮੇਰੀ ਭੁੱਲ ਸੀ, ਜੋ ਮੈਂ ਸ਼ੰਕਾ ਕੀਤੀ। ਜੋ ਤੁਹਾਡੇ ਸਿੱਖਾਂ ਦੀ ਸੁਰਤੀ ਵਿਚ ਰੂਹਾਨੀਅਤ ਦੀ ਸ਼ਕਤੀ ਕਰਕੇ ਪਤ ਇੱਜ਼ਤ ਹੈ, ਉਹ ਤੁਸੀਂ ਮੈਨੂੰ ਵੀ ਬਖ਼ਸ਼ ਦਿਉ। ਏਸ ਕਰਕੇ ਸੁਰਤੀ ਦੁਆਰਾ ਇਸ ਸ਼ਬਦ ਵਿਚ ਪਤ ਆਬਰੋ ਦੀ ਗੱਲ ਕੀਤੀ ਹੈ।

## ਸਰਫੈ ਸਰਫੈ ਸਦਾ ਸਦਾ; ਏਵੈ ਗਈ ਵਿਹਾਇ ॥

ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਭਜਨ ਬੰਦਗੀ ਕਰਨ ਵੱਲੋਂ ਸੁਆਸਾਂ ਦਾ **ਵਾ:** ਚੰਗੇ ਪਾਸੇ ਧਨ, ਪਦਾਰਥ ਲਾਉਣ ਵੱਲੋਂ ਸਰਫੈ ਸਰਫੈ = ਸਰਫਾ ਹੀ ਸਰਫਾ[1] ਭਾਵ ਸੰਕੋਚ ਹੀ ਸੰਕੋਚ ਕਰਦਿਆਂ **ਵਾ:** ਖ਼ਰਚਦਿਆਂ ਹੀ ਖ਼ਰਚਦਿਆਂ[2] ਜੀਵਾਂ ਦੀ ਏਵੈ = ਇਸ ਪ੍ਰਕਾਰ ਉਮਰ ਵਿਹਾਇ = ਬਤੀਤ ਹੋ ਗਈ ਹੈ ਭਾਵ ਕੁਝ ਉਮਰ ਜੀਵਾਂ ਨੇ ਮੰਦਾ ਵੇਖਣ ਵੱਲ ਖ਼ਰਚ ਕਰ ਦਿੱਤੀ ਹੈ, ਕੁਝ ਸੁੰਘਣ ਵਿਚ, ਕੁਝ ਖਾਣ ਵਿਚ, ਕੁਝ ਬੈਠਣ, ਸੌਣ ਤੇ ਮੋਹ ਵਿਚ ਖ਼ਰਚ ਦਿੱਤੀ ਹੈ।

## ਨਾਨਕ, ਕਿਸ ਨੋ ਆਖੀਐ; ਵਿਣੁ ਪੁਛਿਆ ਹੀ ਲੈ ਜਾਇ ॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਿਸਨੋ = ਕਿਸਨੂੰ ਜਾ ਕੇ ਆਖੀਐ = ਕਹਿਣਾ ਕਰੀਏ ਕਿ ਜਮ ਫ਼ਲਾਣੇ ਨੂੰ ਲੈ ਚੱਲਿਆ ਹੈ, ਇਸ ਨੂੰ ਛੱਡ ਜਾਵੇ ਉਹ ਜਮ ਤਾਂ ਵਿਣੁ = ਬਗ਼ੈਰ ਪੁਛਿਆ = ਪੁੱਛੇ ਤੋਂ ਹੀ ਨਾਲ ਲੈ ਜਾਇ = ਜਾਂਦਾ ਹੈ ॥੩੧॥ ਜੈਸਾ ਕਿ :

**ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ ॥**
**ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ ॥੨੨॥** *(ਸਲੋਕ ਕਬੀਰ ਜੀ, ਅੰਗ ੧੩੭੬)*

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਰਾਏ ਬੁਲਾਰ ਦੀ ਅੰਤ ਵੇਲੇ ਦੀ ਮਸਤਾਨੀ ਹਾਲਤ ਨੂੰ ਦੇਖ ਕੇ ਦੱਸਦੇ ਹਨ। ਜਦ ਲੋਕੀਂ ਰਾਇ ਬੁਲਾਰ ਨੂੰ ਕਹਿਣ ਲੱਗ ਪਏ ਸਨ ਕਿ ਇਸ ਦਾ ਦਿਮਾਗ਼ ਠੀਕ ਨਹੀਂ, ਤਦ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕੀਤਾ।

**ਦੂਸਰੀ ਉਥਾਨਕਾ :** ਕਿਸੇ ਬਜ਼ੁਰਗ ਪੁਰਖ ਕੋਲੋਂ ਕੋਈ ਕੰਮ ਠੀਕ ਤਰ੍ਹਾਂ ਨਾ ਹੋਇਆ ਜਾਂ ਕੰਮ ਵਿਗਾੜ ਦਿੱਤਾ, ਤਦ ਪੁੱਤਰ ਪੋਤਰੇ ਉਸ ਬਜ਼ੁਰਗ ਨੂੰ ਤਾੜਨ ਲੱਗੇ, ਸਤਿਗੁਰਾਂ ਨੇ ਬਜ਼ੁਰਗ ਨੂੰ ਤਾੜਦਿਆਂ ਵੇਖ ਕੇ ਇਹ ਸਲੋਕ ਉਚਾਰਨ ਕੀਤਾ।

***ਨੋਟ :*** ਸੰਪ੍ਰਦਾਇ ਵਿਚ 'ਰਾਇ' ਪਦ ਦਾ ਅਰਥ ਰਾਏ ਬੁਲਾਰ ਨੂੰ ਸੰਬੋਧਨ ਕਰਕੇ ਕਿਹਾ ਗਿਆ ਹੈ ਪਰ ਕਈ ਨਵੀਨ ਗਿਆਨੀ ਸੰਪ੍ਰਦਾਈ ਗਿਆਨੀਆਂ ਦੇ ਉਥਾਨਕਾ ਵਿਚ 'ਰਾਇ' ਸ਼ਬਦ ਰਾਏ ਬੁਲਾਰ ਨੂੰ ਕਹਿਣਾ

੧. ਕਿਸੇ ਵੀ ਵਸਤੂ ਦੇ ਮੁੱਕਣ ਤੋਂ ਸੰਕੋਚ ਕਰਨਾ 'ਸਰਫਾ' ਕਹਾਉਂਦਾ ਹੈ।
੨. ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਅਰਥ ਕਰਦਿਆਂ ਸਰਫੈ ਸਰਫੈ ਦਾ ਅਰਥ ਖ਼ਰਚਦਿਆਂ ਖ਼ਰਚਦਿਆਂ ਵੀ ਕੀਤਾ ਹੈ ਅਤੇ ਨਾਲ ਇਹ ਪਦ ਫ਼ਾਰਸੀ ਦਾ ਮੰਨ ਕੇ ਇਹ ਅਰਥ ਕੀਤਾ ਹੈ।

ਅਗਿਆਨਤਾ ਦੱਸ ਕੇ ਆਪਣੀ ਵਿਦਵਾਨੀ ਦੀ ਮਹਾਨਤਾ ਦੱਸਣਾ ਚਾਹੁੰਦੇ ਹਨ ਇਹੋ ਜਿਹੀਆਂ ਛੋਟੀਆਂ-ਛੋਟੀਆਂ ਗੱਲਾਂ ਵਿਚ ਵਾਦ-ਵਿਵਾਦ ਨਹੀਂ ਕਰਨਾ ਚਾਹੀਦਾ, ਉਥਾਨਕਾ ਦਾ ਮਨੋਰਥ ਸ਼ਬਦ ਦੇ ਅਰਥ ਸੁਖੈਨ ਕਰਨ ਦਾ ਹੋਇਆ ਕਰਦਾ ਹੈ, ਇਸ ਲਈ ਏਥੇ ਬਜ਼ੁਰਗ ਆਤਮਾ ਦੀ ਗੱਲ ਵੀ ਉਥਾਨਕਾ ਵਿਚ ਮੰਨੀ ਹੈ ਤੇ ਰਾਏ ਬੁਲਾਰ ਵੀ ਬਜ਼ੁਰਗ ਹੋ ਚੁੱਕਾ ਸੀ।

## ਦੋਸੁ ਨ ਦੇਅਹੁ ਰਾਇ ਨੋ; ਮਤਿ ਚਲੈ ਜਾਂ ਬੁਢਾ ਹੋਵੈ ॥

ਹੇ ਭਾਈ ! ਇਸ ਰਾਇ = ਰਾਏ ਬੁਲਾਰ ਦੇ ਨੋ = ਤਾਈਂ ਕੋਈ ਵੀ ਦੋਸ਼ ਨ = ਨਾ ਦੇਅਹੁ = ਦੇਣਾ ਕਰੋ, ਜਾਂ = ਜਦੋਂ ਜੀਵ ਬੁਢਾ = ਬਿਰਧ ਹੋਵੈ = ਹੋ ਜਾਂਦਾ ਹੈ, ਤਦੋਂ ਮਤਿ = ਬੁੱਧ ਚਲੈ = ਚਲਾਏਮਾਨ ਹੋ ਜਾਂਦੀ ਹੈ ਭਾਵ ਬੁੱਧ ਇਸਥਿਤ ਨਹੀਂ ਰਹਿੰਦੀ।

## ਗਲਾਂ ਕਰੇ ਘਣੇਰੀਆ; ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥੩੨॥

ਜੋ ਲੋਕਾਂ ਨਾਲ ਘਣੇਰੀਆ = ਬਹੁਤੀਆਂ ਗੱਲਾਂ = ਬਾਤਾਂ ਕਰੇ = ਕਰਦਾ ਰਹਿੰਦਾ ਹੈ ਤਾਂ = ਤਦ ਬਿਰਧ ਅਵਸਥਾ ਵਿਚ ਅੰਨ੍ਹੇ = ਅੰਨ੍ਹਾ ਹੋ ਜਾਂਦਾ ਭਾਵ ਅੱਖਾਂ ਤੋਂ ਦਿਸਣਾ ਹਟ ਜਾਂਦਾ ਹੈ, ਜਿਸ ਕਰਕੇ ਫੇਰ ਵੱਡੇ ਖਾਤੀ = ਖਾਤੇ ਤੋਂ ਛੋਟੇ ਟੋਵੈ = ਟੋਇਆਂ ਵਿਚ ਡਿੱਗ ਡਿੱਗ ਪਵਣਾ = ਪੈਂਦਾ ਹੈ ॥੩੨॥

### ਦੂਸਰਾ ਅਰਥ

**ਦੋਸੁ ਨ ਦੇਅਹੁ ਰਾਇ ਨੋ; ਮਤਿ ਚਲੈ ਜਾਂ ਬੁਢਾ ਹੋਵੈ ॥**

ਹੇ ਭਾਈ ! ਇਸ ਇੰਦ੍ਰੀਆਂ ਦੇ ਰਾਇ = ਰਾਜੇ ਜੀਵ (ਆਤਮਾ) ਨੂੰ ਬਹੁਤ ਦੋਸ ਨਾ ਦੇਣਾ ਕਰੋ ਕਿ ਮੰਦ ਕਰਮ ਕਰਦਾ ਹੈ ਕਿਉਂਕਿ ਜਦ ਇਹ ਬੁਢਾ = ਬਿਰਧ ਭਾਵ ਹੰਕਾਰੀ ਹੋ ਜਾਂਦਾ ਹੈ **ਵਾ:** ਜਦ ਸਾਧਨਾ ਦਾ ਹੰਕਾਰ ਕਰਦਾ ਹੈ, ਤਦ ਇਸ ਦੀ ਸ੍ਰੇਸ਼ਟ ਮਤਿ = ਮੱਤੀ ਚਲੀ ਜਾਂਦੀ ਹੈ।

**ਗਲਾਂ ਕਰੇ ਘਣੇਰੀਆ; ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥੩੨॥**

ਜਿਸ ਕਰਕੇ ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਹੋਰ ਹੀ ਬਹੁਤੀਆਂ ਦੁਨਿਆਵੀ ਗੱਲਾਂ ਕਰਦਾ ਹੈ, ਇਸੇ ਕਾਰਨ ਇਹ ਅੰਧਾ ਭਾਵ ਅਗਿਆਨੀ ਨਰਕਾਂ ਰੂਪ ਖਾਤੇ ਵਿਚ ਅਤੇ ਮਾਤਾ ਦੇ ਗਰਭ ਰੂਪੀ ਟੋਏ ਵਿਚ ਪੈਣਾ ਕਰਦਾ ਹੈ ॥੩੨॥

**ਵਾ:** ਇਹ ਜੀਵ ਵਿਖਾਵੇ ਮਾਤਰ ਤਾਂ ਗਿਆਨ ਦੀਆਂ ਬਹੁਤੀਆਂ ਗੱਲਾਂ ਕਰਦਾ ਹੈ, ਪਰ ਸ਼ਬਦ ਦੀ ਕਮਾਈ ਨਹੀਂ ਕਰਦਾ, ਤਦੋਂ ਇਹ ਵੈਰਾਗ ਬਿਬੇਕ ਰੂਪੀ ਨੇਤਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੋ ਜਾਂਦਾ ਹੈ, ਇਸੇ ਕਰਕੇ ਪਹਿਲਾਂ ਮਾਤਾ ਦੇ ਗਰਭ ਰੂਪੀ ਖਾਤੇ ਵਿਚ ਡਿੱਗਦਾ ਹੈ ਅਤੇ ਅੰਤ ਨੂੰ ਨਰਕਾਂ ਰੂਪੀ ਟੋਏ ਵਿਚ ਡਿੱਗ ਪੈਂਦਾ ਹੈ। ਇਉਂ ਜੀਵ ਵਾਸ਼ਨਾ ਦੇ ਬੱਧੇ ਹੋਏ ਦੀ ਇਹ ਹਾਲਤ ਹੁੰਦੀ ਹੈ।

## ਪੂਰੇ ਕਾ ਕੀਆ ਸਭ ਕਿਛੁ ਪੂਰਾ; ਘਟਿ ਵਧਿ ਕਿਛੁ ਨਾਹੀ ॥

ਹੇ ਭਾਈ ! ਪੂਰੇ = ਪੂਰਨ ਪਰਮੇਸ਼ਰ ਕਾ = ਦਾ ਕੀਆ = ਕੀਤਾ ਹੋਇਆ ਸਭ = ਸਾਰਾ ਕਿਛੁ = ਕੁਝ ਪੂਰਾ = ਪੂਰਨ ਹੈ, ਉਸ ਵਿਚ ਕਿਛੁ = ਕੁਝ ਵੀ ਘਟਿ = ਘਟਾਅ ਵਧਿ = ਵਧਾਅ ਨਾਹੀ = ਨਹੀਂ ਹੋ ਸਕਦਾ।

## ਨਾਨਕ, ਗੁਰਮੁਖਿ ਐਸਾ ਜਾਣੈ; ਪੂਰੇ ਮਾਂਹਿ ਸਮਾਂਹੀ ॥੩੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖ ਜਨ ਮੁਖੀ ਗੁਰਾਂ ਦੁਆਰਾ ਐਸਾ = ਅਜਿਹਾ ਜਾਣੈ = ਜਾਣਦਾ ਹੈ, ਉਹ ਪੂਰੇ = ਪੂਰਨ ਪਰਮੇਸ਼ਰ ਮਾਹਿ = ਵਿਚ ਸਮਾਹੀ = ਸਮਾਅ, ਲੀਨ ਹੋ ਜਾਂਦਾ ਹੈ ॥੩੩॥

[ਅੰਗ ੧੪੧੩]

# ਸਲੋਕ ਮਹਲਾ ੩

**ਉਥਾਨਕਾ :** ਇਹ ਸਲੋਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਮਾਈ ਦਾਸ ਵੈਸ਼ਨੋ ਦੇ ਪ੍ਰਥਾਏ ਉਚਾਰਿਆ ਹੈ। ਮਾਈ ਦਾਸ ਕ੍ਰਿਸ਼ਨ ਜੀ ਦਾ ਉਪਾਸ਼ਕ ਸੀ ਜੋ ਆਪਣੇ ਹੱਥੀਂ ਆਪ ਭੋਜਨ ਤਿਆਰ ਕਰਕੇ ਛੱਕਦਾ ਸੀ। ਸਤਿਗੁਰਾਂ ਦੀ ਮਹਿਮਾ ਸੁਣ ਕੇ ਮਾਈ ਦਾਸ ਦੇ ਮਨ ਵਿਚ ਵੀ ਸਤਿਗੁਰਾਂ ਦੇ ਦਰਸ਼ਨ ਕਰਨ ਦਾ ਉਤਸ਼ਾਹ ਹੋ ਗਿਆ। ਇਹ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਸ੍ਰੀ ਗੋਇੰਦਵਾਲ ਸਾਹਿਬ ਪਹੁੰਚਿਆ ਅਤੇ ਇਕ ਸਿੱਖ ਨੂੰ ਕਹਿਣ ਲੱਗਾ ਕਿ ਮੈਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕਰਨੇ ਹਨ, ਗੁਰੂ ਜੀ ਕਿੱਥੇ ਹਨ ? ਉਸ ਸਿੱਖ ਨੇ ਕਿਹਾ ਕਿ ਮਹਾਤਮਾ ਜੀ ਇੱਥੋਂ ਦਾ ਇਕ ਨਿਯਮ ਹੈ ਕਿ ਪਹਿਲਾਂ ਆਪ ਜੀ ਲੰਗਰ ਵਿੱਚੋਂ ਪ੍ਰਸ਼ਾਦਾ ਛਕੋ, ਫੇਰ ਗੁਰੂ ਸਾਹਿਬ ਜੀ ਦੇ ਦਰਸ਼ਨ ਹੋਣਗੇ। ਮਾਈ ਦਾਸ ਵੈਸ਼ਨੋ ਕਹਿਣ ਲੱਗਾ ਕਿ ਮੇਰਾ ਨਿਯਮ ਹੈ, ਮੈਂ ਆਪਣੇ ਹੱਥੀਂ ਭੋਜਨ ਤਿਆਰ ਕਰਕੇ ਛੱਕਦਾ ਹਾਂ। ਸਿੱਖ ਨੇ ਲੰਗਰ ਵਿੱਚੋਂ ਜੋ ਸੁੱਕਾ ਸੀਧਾ ਹਾਜ਼ਰ ਸੀ ਉਹ ਲਿਆ ਕੇ ਦੇ ਦਿੱਤਾ। ਜਦ ਮਾਈਦਾਸ ਨੇ ਚੁੱਲ੍ਹਾ ਬਣਾਉਣ ਵਾਸਤੇ ਧਰਤੀ ਪੁੱਟਣਾ ਕੀਤੀ ਤਾਂ ਥੱਲਿਓਂ ਹੱਡੀਆਂ ਨਿਕਲ ਆਈਆਂ। ਤਦ ਉਹ ਆਪਣੇ ਆਪ ਨੂੰ ਅਪਵਿੱਤਰ ਜਾਣ ਕੇ ਇਸ਼ਨਾਨ ਕਰਨ ਲਈ ਚਲਾ ਗਿਆ। ਜਦੋਂ ਆ ਕੇ ਹੋਰ ਜਗ੍ਹਾ ਪੁੱਟੀ ਤਦ ਉਥੋਂ ਵੀ ਹੱਡੀਆਂ ਨਿਕਲ ਆਈਆਂ, ਫਿਰ ਇਸਨਾਨ ਕਰ ਕੇ ਤੀਸਰੀ ਵਾਰ ਜਗ੍ਹਾ ਪੁੱਟੀ ਤਾਂ ਉਥੋਂ ਫਿਰ ਹੱਡੀਆਂ ਨਿਕਲ ਆਈਆਂ। ਇਉਂ ਵਾਰ ਵਾਰ ਹੱਡੀਆਂ ਨਿਕਲਣ ਤੋਂ ਖਿਝ ਕੇ ਸਤਿਗੁਰਾਂ ਦੇ ਦਰਸ਼ਨ ਤੋਂ ਬਗ਼ੈਰ ਹੀ ਦੁਆਰਕਾ ਵੱਲ ਚੱਲ ਪਿਆ। ਜਦ ਤੁਰਦਿਆਂ ਤੁਰਦਿਆਂ ਦੁਆਰਕਾ ਦੇ ਕੋਲ ਇਕ ਬਨ ਵਿਚ ਪਹੁੰਚਿਆ ਤਾਂ ਉਸ ਦਿਨ ਇਕਾਦਸੀ ਥਿਤ ਜਾਣ ਕੇ ਵਰਤ ਰੱਖ ਲਿਆ। ਪਰੰਤੂ ਦੂਸਰੇ ਦਿਨ ਇਕਾਦਸੀ ਵਰਤ ਖੋਲ੍ਹਣ ਵਾਸਤੇ, ਉਸਨੂੰ ਜੰਗਲਾਂ ਵਿੱਚੋਂ ਪਾਣੀ ਤੱਕ ਕੋਈ ਵੀ ਚੀਜ਼ ਨਾ ਮਿਲੀ। ਇਸ ਨੂੰ ਭੁੱਖ ਨੇ ਬੜਾ ਸਤਾਇਆ ਹੋਇਆ ਸੀ। ਪਰ ਉਸ ਦੀ ਜਾਨ ਬਚਾਉਣ ਵਾਸਤੇ ਕ੍ਰਿਸ਼ਨ ਜੀ ਨੇ ਗੁਪਤ ਰੂਪ ਅੰਦਰ ਇਕ ਥਾਲੀ ਵਿਚ ਦਾਲ ਚਾਵਲ ਪਾ ਕੇ ਉਸਦੇ ਅੱਗੇ ਰੱਖ ਦਿੱਤੇ। ਕੱਚਾ ਭੋਜਨ ਦੇਖ ਕੇ ਮਾਈਦਾਸ ਵਿਚਾਰਦਾ ਹੈ, ਜੇਕਰ ਚੌਂਕੇ ਤੋਂ ਬਗ਼ੈਰ ਮੈਂ ਇਸ ਭੋਜਨ ਨੂੰ ਖਾਂਦਾ ਹਾਂ ਤਾਂ ਮੇਰਾ ਨਿਯਮ ਟੁੱਟਦਾ ਹੈ। ਅਜੇ ਇਸ ਤਰ੍ਹਾਂ ਸੋਚ ਹੀ ਰਿਹਾ ਸੀ, ਤਦ ਕ੍ਰਿਸ਼ਨ ਜੀ ਨੇ ਪੂੜੀ, ਕੜਾਹ, ਕਚੌਰੀ, ਲੱਡੂ ਆਦਿ ਪੱਕਾ ਭੋਜਨ ਥਾਲੀ ਵਿਚ ਪਰੋਸ ਕੇ ਅੱਗੇ ਲਿਆ ਕੇ ਰੱਖ ਦਿੱਤਾ। ਇਸ ਵਿਸਮਾਦ ਕੌਤਕ ਨੂੰ ਦੇਖ ਕੇ ਮਾਈਦਾਸ ਨੇ ਦਿਲ ਵਿਚ ਵਿਚਾਰਿਆ। ਇਤਨੇ ਘੋਰ ਜੰਗਲ ਵਿਚ ਜਿਥੇ ਦੂਰ-ਦੁਰਾਡੇ ਤੱਕ ਕੋਈ ਮਨੁੱਖ ਦ੍ਰਿਸ਼ਟੀ ਨਹੀਂ ਆਉਂਦਾ। ਉਥੇ ਪਹਿਲਾਂ ਕੱਚਾ ਭੋਜਨ ਤੇ ਫੇਰ ਮੇਰੇ ਸੰਕਲਪ ਅਨੁਸਾਰ ਪੱਕਾ ਭੋਜਨ ਆ ਗਿਆ ਹੈ। ਇਹ ਕਿਸੇ ਮਨੁੱਖ ਦਾ ਕੰਮ ਨਹੀਂ ਹੈ। ਉਸ ਵੇਲੇ ਬੜੀ ਨਿਮਰਤਾ ਦੇ ਸਹਿਤ ਹੱਥ ਜੋੜ ਕੇ ਬੇਨਤੀਆਂ ਕਰਨ ਲੱਗਾ ਕਿ ਹੇ ਕ੍ਰਿਸ਼ਨ ਜੀ ! ਇਕ ਵਾਰ ਮੈਨੂੰ ਪ੍ਰਤੱਖ (ਸਰਗੁਣ ਸਰੂਪ ਵਿਚ) ਦੀਦਾਰ ਬਖ਼ਸ਼ਣਾ ਕਰੋ, ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਨੇ ਅਕਾਸ਼ਬਾਣੀ ਦੁਆਰਾ ਕਿਹਾ ਕਿ ਮੇਰਾ ਦੀਦਾਰ ਤੈਨੂੰ ਗੋਇੰਦਵਾਲ ਸਾਹਿਬ ਹੀ ਹੋਵੇਗਾ, ਇਥੇ ਨਹੀਂ ਹੋਣਾ ਤੇ ਨਾ ਹੀ ਤੇਰੀ ਮੁਕਤੀ ਹੋਣੀ ਹੈ, ਇਸ ਲਈ ਤੂੰ ਹੁਣ ਆਪਣੇ ਪ੍ਰਾਣਾਂ ਦੀ ਰੱਖਿਆ ਲਈ ਭੋਜਨ ਖਾਣਾ ਕਰ ਅਤੇ ਵਾਪਸ ਗੋਇੰਦਵਾਲ ਸਾਹਿਬ ਜਾਣਾ ਕਰ। ਇਤਨੇ ਬਚਨ ਆਖ ਕੇ ਅਕਾਸ਼ਬਾਣੀ ਦੁਆਰਾ ਕ੍ਰਿਸ਼ਨ ਜੀ ਚਲੇ ਗਏ ਤੇ ਮਾਈਦਾਸ ਚੱਲਦਾ ਹੋਇਆ ਵਾਪਸ ਗੋਇੰਦਵਾਲ ਸਾਹਿਬ ਜਾ ਪੁੱਜਾ। ਜਦ ਸਾਰੇ ਸੰਸਿਆਂ ਅਤੇ ਸੰਜਮਾਂ ਨੂੰ ਛੱਡ ਕੇ ਲੰਗਰ ਵਿੱਚੋਂ ਪ੍ਰਸ਼ਾਦਾ ਛੱਕ ਕੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਦਰਬਾਰ ਵਿਚ ਪਹੁੰਚਿਆ ਤਾਂ ਗੁਰੂ ਜੀ ਦੇ ਕ੍ਰਿਸ਼ਨ ਰੂਪ ਵਿਚ ਦਰਸ਼ਨ ਵੇਖ ਕੇ ਬੜਾ ਅਨੰਦਿਤ ਹੋਇਆ, ਝੱਟ ਹੀ ਸਤਿਗੁਰਾਂ ਨੇ ਕੌਤਕ ਵਿਖਾਉਂਦਿਆਂ ਹਜ਼ਾਰ ਨੇਤਰਾਂ, ਹਜ਼ਾਰ ਬਾਹਾਂ, ਹਜ਼ਾਰ ਹੀ ਸਿਰ ਆਦਿ ਦੇ ਸਹਿਤ ਵਿਰਾਟ ਰੂਪ ਦਿਖਾ ਦਿੱਤਾ। ਜਿਸ ਦਾ ਪ੍ਰਤਾਪ ਸਹਾਰ ਨਾ ਸਕਿਆ, ਬੇਹੋਸ਼ ਹੋ ਕੇ ਡਿੱਗ ਪਿਆ, ਜਦ ਡਿੱਗਿਆ ਤਾਂ ਸਤਿਗੁਰਾਂ ਨੇ ਆਪਣੇ ਚਰਨ ਛੁਆ ਕੇ ਮਾਈਦਾਸ ਨੂੰ ਹੋਸ਼

ਵਿਚ ਲਿਆ ਕੇ ਬ੍ਰਹਮ ਗਿਆਨ ਬਖ਼ਸ਼ਿਆ ਅਤੇ ਇਹ ਸਲੋਕ ਉਚਾਰਣ ਕਰਕੇ ਮਾਈਦਾਸ ਨੂੰ ਅਭਿਆਗਤ ਦੀ ਪ੍ਰੀਭਾਸ਼ਾ ਦੱਸਦਿਆਂ ਉਪਦੇਸ਼ ਦੇਣਾ ਕੀਤਾ।

**ਦੂਸਰੀ ਉਥਾਨਕਾ :** ਇਸੇ ਸਲੋਕ ਦੀ ਦੂਸਰੀ ਉਥਾਨਕਾ ਇਹ ਵੀ ਮੰਨੀ ਜਾਂਦੀ ਹੈ ਕਿ ਅਭਿਆਗਤ ਸਾਧੂਆਂ ਦੀ ਜਮਾਤ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਆਈ ਅਤੇ ਸਤਿਗੁਰਾਂ ਦੇ ਦਰਸ਼ਨ ਕਰਨੇ ਚਾਹੇ ਤਾਂ ਸਿੱਖਾਂ ਨੇ ਕਿਹਾ ਕਿ ਪਹਿਲਾਂ ਲੰਗਰ ਵਿੱਚੋਂ ਪ੍ਰਸਾਦਾ ਛਕੋ ਇਹ ਸਤਿਗੁਰਾਂ ਦਾ ਹੁਕਮ ਹੈ। ਉਨ੍ਹਾਂ ਕਿਹਾ ਕਿ ਅਸੀਂ ਆਪ ਪਕਾ ਕੇ ਛਕਣ ਵਾਲੇ ਸਾਧੂ ਹਾਂ। ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਅਨੁਸਾਰ ਜੋ ਲੰਗਰ ਵਿਚ ਉਸ ਵੇਲੇ ਰਸਦ ਹਾਜ਼ਰ ਸੀ, ਉਹ ਸਾਧੂਆਂ ਨੂੰ ਦੇ ਦਿੱਤੀ, ਸਾਧੂਆਂ ਦੀ ਜਮਾਤ ਨੇ ਆਪ ਹੀ ਭੋਜਨ ਤਿਆਰ ਕਰਕੇ ਛੱਕ ਲਿਆ। ਸ਼ਾਮ ਦੇ ਵਕਤ ਕਿਸੇ ਹੋਰ ਨਗਰ ਦੀ ਸੰਗਤ ਵੱਲੋਂ ਭੰਡਾਰਾ ਸੀ। ਉਨ੍ਹਾਂ ਸੰਗਤਾਂ ਨੇ ਨਾਨਾ ਤਰ੍ਹਾਂ ਦੇ ਨਾਲ ਖੀਰ, ਕੜਾਹ, ਮਾਲ ਪੂੜੇ ਆਦਿ ਭੋਜਨ ਤਿਆਰ ਕੀਤੇ ਸਨ, ਜੋ ਸੰਗਤਾਂ ਨੂੰ ਵਰਤਾ ਰਹੇ ਸਨ। ਇਹ ਦੇਖ ਕੇ ਸੂੰ-ਪਾਕੀ (ਇਕ ਵਕਤ ਭੋਜਨ ਛਕਣ ਵਾਲੇ) ਗੁਰੂ ਜੀ ਪਾਸ ਆ ਕੇ ਕਹਿਣ ਲੱਗੇ ਕਿ ਤੁਹਾਡੇ ਸਿੱਖਾਂ ਨੇ ਸਾਨੂੰ ਤਾਂ ਰੁੱਖਾ ਮਿੱਸਾ ਭੋਜਨ ਬਣਾਉਣ ਲਈ ਉਹੋ ਜਿਹੀਆਂ ਰਸਦਾਂ ਦਿੱਤੀਆਂ ਸਨ, ਪਰ ਆਪ ਪੱਕੇ ਭੋਜਨ ਮਾਲ ਪੂੜੇ ਆਦਿ ਛੱਕ ਰਹੇ ਹਨ, ਇਸ ਤਰ੍ਹਾਂ ਦਾ ਵਿਤਕਰਾ ਕਿਉਂ ਹੋਇਆ ਤਾਂ ਸਤਿਗੁਰਾਂ ਨੇ ਕਿਹਾ ਜਿਹੋ ਜਿਹੀ ਪਰਮਾਤਮਾ ਰਸਦ ਹਾਜ਼ਰ ਕਰ ਦਿੰਦਾ ਹੈ, ਉਹ ਭਾਵੇਂ ਰੁੱਖੇ ਮਿੱਸੇ ਭੋਜਨ ਦੀ ਹੋਵੇ ਭਾਵੇਂ ਨਾਨਾ ਪ੍ਰਕਾਰ ਦੇ ਪੱਕੇ ਭੋਜਨ ਦੀ ਰਸਦ ਹੋਵੇ। ਸਾਡੇ ਸਿੱਖ ਬਿਨਾਂ ਵਿਤਕਰੇ ਉਸੇ ਤਰ੍ਹਾਂ ਦੀ ਹੀ ਸਭ ਨੂੰ ਇੱਕੋ ਜਿਹਾ ਵਰਤਾ ਦਿੰਦੇ ਹਨ। ਇਸ ਵਿਚ ਕਿਸੇ ਦਾ ਕੋਈ ਕਸੂਰ ਨਹੀਂ ਹੈ। ਸਵੇਰ ਵੇਲੇ ਉਹ ਜਿਹੋ ਜਿਹੀ ਰਸਦ ਆਈ ਸੀ ਉਹੋ ਜਿਹੀ ਤੁਹਾਨੂੰ ਦੇ ਦਿੱਤੀ। ਜੇਕਰ ਤੁਸੀਂ ਸ਼ਾਮ ਦੇ ਵਕਤ ਭੋਜਨ ਛੱਕਦੇ ਤਾਂ ਤੁਹਾਨੂੰ ਬਿਨਾਂ ਵਿਤਕਰੇ ਦੇ ਇਹੋ ਹੀ ਪੱਕਾ ਭੋਜਨ ਮਿਲਣਾ ਸੀ। ਇਉਂ ਸਾਧੂਆਂ ਨੂੰ ਅਭਿਆਗਤ ਦੀ ਪ੍ਰੀਭਾਸ਼ਾ ਦੱਸਦਿਆਂ ਹੋਇਆ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕੀਤਾ।

## ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ਓਁ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਅਭਿਆਗਤ ਏਹ ਨ ਆਖੀਅਹਿ; ਜਿਨ ਕੈ ਮਨ ਮਹਿ ਭਰਮੁ ॥

('ਅਭਿਆ-ਗਤ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਏਹ = ਇਹ ਪੁਰਖ ਅਭਿਆਗਤ[1] = ਅਤਿਥੀ ਨ = ਨਹੀਂ ਆਖੀਅਹਿ = ਆਖੀਦੇ, ਜਿਨ = ਜਿਨ੍ਹਾਂ ਕੈ = ਦੇ ਮਨ = ਚਿੱਤ ਮਹਿ = ਵਿਚ ਚੰਗੇ ਪਦਾਰਥ ਖਾਣ ਦਾ ਭਰਮ = ਭੁਲੇਖਾ ਹੈ।

## ਤਿਨ ਕੇ ਦਿਤੇ ਨਾਨਕਾ; ਤੇਹੋ ਜੇਹਾ ਧਰਮੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਕੇ = ਦੇ ਤਾਈਂ ਦਿੱਤੇ ਹੋਏ ਦਾਨ ਪੁੰਨ ਦਾ ਤੇਹੋ = ਉਹੋ ਜਿਹਾ ਹੀ ਧਰਮ ਹੁੰਦਾ ਹੈ **ਵਾ:** ਉਨ੍ਹਾਂ ਦੇ ਤਾਈਂ ਦਿੱਤੇ ਹੋਏ ਉਪਦੇਸ਼ ਦਾ ਤਿਹੋ ਜਿਹਾ ਹੀ ਧਰਮੁ = ਪੁੰਨ ਹੋਵੇਗਾ ॥੧॥

---

੧. ਅਭਿਆਗਤ (ਅਭਿ + ਆ + ਗਤ) ਜੋ ਸੁਤੇ-ਸਿੱਧ ਆਪਣੇ ਅਭਿ = ਹਿਰਦੇ ਦੀ ਇੱਛਾ ਦੇ ਨਾਲ ਆ = ਆ ਕੇ ਗਤ = ਪ੍ਰਾਪਤ ਹੋ ਜਾਵੇ **ਵਾ:** ਜੋ ਆਪਣੇ (ਅਭਿ + ਆਗਤ) ਅਭਿ = ਹਿਰਦੇ ਦੀ ਸੁਤੰਤਰ ਇੱਛਾ ਅਨੁਸਾਰ ਆਗਤ = ਆਉਣ ਜਾਣ ਵਾਲਾ ਹੋਵੇ, ਉਸ ਨੂੰ ਅਭਿਆਗਤ ਕਹਿੰਦੇ ਹਨ।

ਜਿਵੇਂ ਇਕ ਮਾਈ ਨੇ ਕਿਸੇ ਤੋਂ ਸੁਣਿਆ ਕਿ ਦਾਨ ਪੁੰਨ ਕਰਕੇ ਬੜੇ ਪਵਿੱਤਰ ਹੋ ਜਾਈਦਾ ਹੈ ਜੋ ਦਾਨ ਪੁੰਨ ਕਰਦਾ ਹੈ, ਉਸ ਨੂੰ ਰਾਮਗਣ ਬਿਬਾਨਾਂ ਵਿਚ ਲੈ ਕੇ ਜਾਂਦੇ ਹਨ, ਇਹ ਸੋਚਦਿਆਂ ਉਸ ਮਾਈ ਨੇ ਇਕ (ਪਾਖੰਡੀ) ਸਾਧ ਨੂੰ ਆਪਣੇ ਘਰ ਭੋਜਨ ਛਕਣ ਲਈ ਕਿਹਾ ਕਿ ਸੰਤ ਜੀ ਕੱਲ ਨੂੰ ਮੇਰੇ ਘਰ ਭੋਜਨ ਛਕਣਾ। (ਪਾਖੰਡੀ) ਸੰਤ ਕਹਿਣ ਲੱਗਾ—ਠੀਕ ਹੈ ਮੈਂ ਭੋਜਨ ਛਕਣ ਆ ਜਾਵਾਂਗਾ। ਜਦ ਇਹ ਕਹਿ ਕੇ ਮਾਈ ਵਾਪਸ ਆਈ ਸੀ ਤਾਂ ਆਉਂਦਿਆਂ ਹੋਇਆਂ ਉਹ ਆਪਣੀ ਗੁਆਂਢਣ ਦੇ ਘਰੋਂ ਛੰਨਾ ਚੁੱਕ ਲਿਆਈ। ਜਿਸ ਵੇਲੇ ਸਾਧ ਘਰ ਰੋਟੀ ਖਾਣ ਵਾਸਤੇ ਆਇਆ ਤਾਂ ਛੋਲਿਆਂ ਦੀ ਮਿੱਸੀ ਰੋਟੀ ਅੱਗੇ ਰੱਖ ਕੇ ਆਪ ਕੋਠੇ ਉੱਤੇ ਚੜ੍ਹ ਗਈ, ਭਾਵੇਂ ਘਰ ਵਿਚ ਦੁੱਧ, ਦਹੀਂ, ਮੱਖਣ ਆਦਿ ਸਭ ਪਦਾਰਥ ਸਨ, ਪਰ ਸਾਧ ਨੂੰ ਖਾਣ ਵਾਸਤੇ ਮਿੱਸੀ ਰੋਟੀ ਹੀ ਪਕਾ ਕੇ ਦਿੱਤੀ, ਸਾਧ ਅੱਗੇ ਪਾਣੀ ਵੀ ਨਾ ਧਰਿਆ, ਸਾਧ ਪਾਸੋਂ ਉਹ ਖ਼ੁਸ਼ਕ ਰੋਟੀ ਖਾਧੀ ਵੀ ਨਾ ਗਈ। ਇਸ ਲਈ ਸਾਧ ਨੇ ਉਹ ਰੋਟੀ ਨੇੜੇ ਬੈਠੇ ਕੁੱਤੇ ਨੂੰ ਪਾ ਦਿੱਤੀ, ਤੇ ਮਾਈ ਨੇ ਜੋ ਦੁੱਧ ਗਰਮ ਕਰਕੇ ਰੱਖਿਆ ਸੀ, ਉਸ ਉੱਤੇ ਮਲਾਈ ਆਈ ਪਈ ਸੀ, ਸਾਧ ਨੇ ਸਮੇਤ ਮਲਾਈ ਸਾਰਾ ਦੁੱਧ ਪੀ ਲਿਆ ਅਤੇ ਕੋਲ ਪਏ ਛੰਨੇ ਵਿੱਚੋਂ ਸਾਰਾ ਮੱਖਣ ਖਾ ਗਿਆ। ਖਾ ਪੀ ਕੇ ਬਾਅਦ ਵਿਚ ਸਾਧ ਮਾਈ ਨੂੰ ਅਵਾਜ਼ ਦੇ ਕੇ ਕਹਿਣ ਲੱਗਾ ਕਿ ਮੇਰੇ ਹੱਥ ਧੁਆ ਦੇਣਾ ਕਰ। ਮਾਈ ਨੇ ਕਿਹਾ ਮੈਂ ਤਾਂ ਕੋਠੇ ਉੱਪਰ ਖੜੀ ਬਿਬਾਨ ਦੇਖਦੀ ਹਾਂ ਕਿ ਸਾਧ ਨੂੰ ਰੋਟੀ ਖੁਆਣ ਕਰਕੇ ਬਿਬਾਨ ਕਦੋਂ ਆਉਂਦੇ ਹਨ। ਮੈਂ ਤਾਂ ਉਸ ਉੱਪਰ ਚੜ੍ਹਨ ਦੀ ਉਡੀਕ ਕਰ ਰਹੀ ਹਾਂ। ਤਾਂ ਸਾਧ ਕਹਿਣ ਲੱਗਾ :

**ਅਹਿਰਨ ਕੀ ਚੋਰੀ ਕਰੇ ਸੂਈ ਨ ਕਰਦੀ ਦਾਨ।**
**ਕੋਠੇ ਚੜ੍ਹ ਕੇ ਤੱਕਣ (ਦੇਖਣ) ਲਗੀ ਕਿਧਰੋਂ ਆਉਣ ਬਿਬਾਨ।**

ਠੀਕ ਹੈ ਤੈਨੂੰ ਸਤ ਵਾਲੀ ਨੂੰ ਤੇ ਮੈਨੂੰ ਸੰਤੋਖੀ ਨੂੰ ਕਿਉਂ ਨਹੀਂ ਬਿਬਾਣ ਲੈਣ ਆਉਣਗੇ।

**ਸਾਖੀ—ਭਾਈ ਮਲਿਆਗਰ ਸਿੰਘ ਜੀ ਦੇ ਸੰਤੋਖੀ ਖਾਣੇ ਦੀ :** ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬੰਸ ਵਾਰ ਕੇ ਮਾਲਵੇ ਦੀ ਧਰਤੀ ਨੂੰ ਭਾਗ ਲਾ ਰਹੇ ਸਨ, ਤਦ ਸਤਿਗੁਰੂ ਜੀ ਨੇ ਗੁਰਦੁਆਰਾ ਟਿੱਬੀ ਸਾਹਿਬ (ਬਹਿਬਲ ਕਲਾਂ) ਵਾਲੀ ਜਗ੍ਹਾ 'ਤੇ ਉਤਾਰਾ ਕੀਤਾ, ਤਦ ਸਤਿਗੁਰਾਂ ਦੇ ਨਾਲ ੨੨੦੦ ਸਿੰਘ ਅਤੇ ੧੪੦੦ ਬਰਾੜ ਸੈਨਿਕ ਸਨ। ਸਤਿਗੁਰਾਂ ਨੇ ਹੁਕਮ ਕੀਤਾ ਕਿ ਭਾਈ ਅੱਜ ਅਸੀਂ ਪਰਖਣਾ ਕਰਣੀ ਹੈ। ਇਸ ਲਈ ਲੰਗਰ ਛਕਾਉਣ ਲਈ ਆਪੋ-ਆਪਣੀ ਗੁੰਜਾਇਸ਼ ਅਨੁਸਾਰ ਸੰਗਤਾਂ ਸਿੰਘਾਂ ਨੂੰ ਆਪਣੇ ਘਰ ਲਿਜਾ ਕੇ ਭੋਜਨ ਛਕਾਉਣ, ਸੋ ਭੋਜਨ ਛਕਾਉਣ ਲਈ ਕੋਈ ਦੋ ਸਿੰਘਾਂ ਨੂੰ ਲੈ ਗਿਆ, ਕੋਈ ਤਿੰਨ, ਕੋਈ ਚਾਰ, ਕੋਈ ਪੰਜ ਆਦਿ। ਇਕ ਗ਼ਰੀਬ ਸਿੱਖ ਆਪਣੇ ਭਾਈਚਾਰੇ ਵਿਚ ਖੜਾ ਸੀ, ਉਸਨੂੰ ਇਕ ਸ਼ਰੀਕ ਨੇ ਤਰਕ ਮਾਰਦਿਆਂ ਕਿਹਾ ਕਿ ਭਾਈ ਸਾਰਾ ਨਗਰ ਹੀ ਸਿੰਘਾਂ ਨੂੰ ਭੋਜਨ ਛਕਾ ਰਿਹਾ ਹੈ, ਤੂੰ ਨ੍ਹੀਂ ਕਿਸੇ ਨੂੰ ਭੋਜਨ ਛਕਾਉਣਾ। ਉਸਨੇ ਕਿਹਾ ਕਿ ਮੈਨੂੰ ਇਕ ਸਿੰਘ ਦੀ ਸੇਵਾ ਬਖ਼ਸ਼ ਦਿਓ, ਉਸ ਗ਼ਰੀਬ ਜ਼ਿਮੀਂਦਾਰ ਦੇ ਹਿੱਸੇ ਭਾਈ ਮਲਿਆਗਰ ਸਿੰਘ ਆ ਗਿਆ। ਉਸ ਗ਼ਰੀਬ ਜ਼ਿਮੀਂਦਾਰ ਦੇ ਘਰ ਕੁਝ ਵੀ ਨਹੀਂ ਸੀ। ਉਸ ਨੇ ਬਹੁਤ ਗ਼ਰੀਬੀ ਦੀ ਹਾਲਤ ਵਿਚ ਨਿੰਮੋਝੂਣਾ ਹੋ ਕੇ ਘਰ ਵਿਚ ਪਏ ਹੋਏ ਸੁੱਕੇ ਪੀਲੂ ਪਾਣੀ ਵਿਚ ਭਿਉਂ ਕੇ ਪੋਲੇ ਕਰਕੇ ਸਿੱਖ ਦੇ ਅੱਗੇ ਲਿਆ ਕੇ ਰੱਖੇ ਅਤੇ ਹੱਥ ਜੋੜ ਕੇ ਕਹਿਣ ਲੱਗਾ ਕਿ ਹੇ ਗੁਰੂ ਦੇ ਸਿੱਖਾ ਮੇਰੇ ਘਰ ਅਨਾਜ ਅੰਨ ਦਾ ਇਕ ਦਾਣਾ ਵੀ ਨਹੀਂ ਹੈ, ਨਾ ਹੀ ਦੁੱਧ, ਘੀ, ਮੱਖਣ, ਸ਼ੱਕਰ ਆਦਿ ਕੋਈ ਪਦਾਰਥ ਹੈ। ਇਸ ਲਈ ਮੇਰਾ ਇਹ ਪੀਲੂਆਂ ਦਾ ਭੋਜਨ ਪਰਵਾਨ ਕਰੋ। ਗੁਰੂ ਦੇ ਸਿੱਖ (ਭਾਈ ਮਲਿਆਗਰ ਸਿੰਘ) ਨੇ ਸਲੋਕ ਪੜ੍ਹ ਕੇ ਭੋਜਨ ਛਕਣਾ ਸ਼ੁਰੂ ਕੀਤਾ, ਜਿਸ ਵਿੱਚੋਂ ਧਰਮ ਕਿਰਤ ਦਾ ਅਨੰਦ ਇਕਾਗਰਤਾ ਰੂਪ ਵਿਚ ਪ੍ਰਾਪਤ ਹੋਇਆ। ਅਰਦਾਸ ਕੀਤੀ, ਚੁਲਾ ਪੜ੍ਹਿਆ ਕਿ ਸਤਿਗੁਰੂ ਜੀ ਆਪ ਜੀ ਦੇ ਖ਼ਾਲਸੇ ਨੂੰ ਸਿੱਖ ਨੇ ਪਦਾਰਥ ਛਕਾਇਆ ਹੈ। ਇਸ ਪਰ ਖ਼ੁਸ਼ੀਆਂ ਕਰਨੀਆਂ। ਜਦੋਂ ਸਾਰੇ ਸਿੰਘ ਵਾਪਸ ਆ ਗਏ ਤਾਂ ਪ੍ਰਸ਼ਾਦਾ ਛਕਾਉਣ

ਵਾਲੇ ਨਗਰ ਦੇ ਪ੍ਰੇਮੀ ਵੀ ਆ ਗਏ। ਸਾਰੇ ਸਿੰਘ ਤੇ ਪ੍ਰੇਮੀ ਜਦੋਂ ਸਤਿਗੁਰਾਂ ਪਾਸ ਦੱਸਣ ਗਏ ਤਾਂ ਸਤਿਗੁਰੂ ਸਾਹਿਬ ਜੀ ਪੁੱਛਣ ਲੱਗੇ ਕਿ ਕੀ ਕੀ ਛੱਕ ਕੇ ਆਏ ਹੋ। ਤਦ ਵਾਰੀ ਵਾਰੀ ਸਾਰੇ ਸਿੰਘ ਦੱਸਣ ਲੱਗੇ। ਕਿਸੇ ਸਿੰਘ ਨੇ ਬਾਜਰੇ ਦੀ ਰੋਟੀ, ਕਿਸੇ ਨੇ ਕਿਹਾ ਮੈਂ ਲੱਸੀ ਨਾਲ ਮਿੱਸਾ ਪ੍ਰਸ਼ਾਦਾ ਛਕਿਆ ਹੈ, ਕਿਸੇ ਨੇ ਕਿਹਾ ਕਿ ਮੈਂ ਦਹੀਂ ਨਾਲ ਖਾ ਕੇ ਆਇਆ ਹਾਂ, ਕਿਸੇ ਨੇ ਕਿਹਾ ਕਿ ਮੈਂ ਖੀਰ ਖਾਧੀ ਹੈ ਆਦਿ, ਸਾਰੇ ਸਿੰਘਾਂ ਨੇ ਜੋ ਜੋ ਛਕਿਆ ਉਹ ਦੱਸ ਦਿੱਤਾ, ਜਦ ਭਾਈ ਮਲਿਆਗਰ ਸਿੰਘ ਨੂੰ ਸਤਿਗੁਰਾਂ ਨੇ ਪੁੱਛਿਆ ਕਿ ਤੂੰ ਕੀ ਛਕ ਕੇ ਆਇਆ ਹੈਂ ਤਾਂ ਭਾਈ ਸਾਹਿਬ ਜੀ ਨੇ ਕਿਹਾ ਕਿ ਮੈਂ ਉਹ ਛਕ ਕੇ ਆਇਆ ਹਾਂ ਜੋ ਆਪ ਜੀ ਨੇ ਮੈਨੂੰ ਆਪਣੇ ਹੱਥ ਨਾਲ ਛਕਾਇਆ ਹੈ। ਕਿਉਂਕਿ ਜਦੋਂ ਮੈਂ ਭੋਜਨ ਛਕ ਰਿਹਾ ਸੀ ਤਾਂ ਭੋਜਨ ਛਕਾਉਣ ਵਾਲੇ ਸਿੰਘ ਵਿਚ ਮੈਂ ਆਪ ਜੀ ਦਾ ਸਰੂਪ ਹੀ ਦੇਖ ਰਿਹਾ ਸੀ। ਆਪ ਜੀ ਦੇ ਹੱਥਾਂ ਤੋਂ ਮੈਂ ਜੋ ਭੋਜਨ ਛਕਿਆ ਉਸ ਵਿੱਚੋਂ ਛੱਤੀਹ (੩੬) ਪ੍ਰਕਾਰ ਦੇ ਭੋਜਨਾਂ ਦਾ ਆਨੰਦ ਆ ਰਿਹਾ ਸੀ, ਜੋ ਆਪ ਜੀ ਨੇ ਇਸ ਸਿੱਖ ਦੁਆਰਾ ਮੈਨੂੰ ਛਕਾਇਆ ਹੈ। ਜਦ ਭਾਈ ਮਲਿਆਗਰ ਸਿੰਘ ਨੇ ਇਸ ਤਰ੍ਹਾਂ ਦੱਸਿਆਂ ਤਾਂ ਕੋਲ ਖੜੇ ਉਸ ਗ਼ਰੀਬ ਜ਼ਿਮੀਂਦਾਰ ਦੇ ਸ਼ਰੀਕਾਂ ਨੇ ਕਿਹਾ ਕਿ ਇਸ ਕੰਗਾਲ ਨੇ ਕੀ ਛਕਾਉਣਾ ਸੀ ਇਸ ਦੇ ਘਰੇ ਤਾਂ ਕੋਈ ਪਦਾਰਥ ਹੀ ਨਹੀਂ ਹੈ, ਤੁਹਾਡਾ ਸਿੱਖ ਝੂਠ ਬੋਲਦਾ ਹੈ। ਇਤਨੇ ਨੂੰ ਪੀਲੂ ਛਕਾਉਣ ਵਾਲੇ ਸਿੰਘ ਨੇ ਗਲ ਵਿਚ ਪੱਲਾ ਪਾ ਕੇ ਕਿਹਾ ਕਿ ਪਾਤਸ਼ਾਹ ਧੰਨ ਹੋ ਤੁਸੀਂ ਅਤੇ ਧੰਨ ਹਨ ਤੁਹਾਡੇ ਇਹੋ ਜਿਹੇ ਸੰਤੋਖੀ ਸਿੱਖ। ਸਤਿਗੁਰੂ ਜੀ ਮੇਰਾ ਭਾਈਚਾਰਾ ਸੱਚ ਹੀ ਕਹਿ ਰਿਹਾ ਹੈ ਕਿ ਮੇਰੇ ਘਰ ਤਾਂ ਖਾਣ ਲਈ ਵੀ ਕੁਝ ਨਹੀਂ ਹੈ। ਮੇਰੇ ਘਰ ਵਿਚ ਕੋਈ ਪਦਾਰਥ ਨਾ ਹੋਣ ਕਾਰਨ ਕੇਵਲ ਆਪ ਜੀ ਦੇ ਬਚਨਾਂ ਦਾ ਸਤਿਕਾਰ ਕਰਦਿਆਂ ਤੁਹਾਡੇ ਸਿੱਖ ਨੂੰ ਘਰ ਲਿਜਾ ਕੇ ਕੇਵਲ ਪੀਲੂ ਹੀ ਪਾਣੀ ਵਿਚ ਭਿਉਂ ਕੇ ਖੁਆਏ ਸਨ। ਪਰ ਤੁਹਾਡੇ ਸਿੱਖ ਨੇ ਪੀਲੂ ਖਾ ਕੇ ਵੀ ਛੱਤੀ ਪ੍ਰਕਾਰ ਦੇ ਭੋਜਨ ਦੱਸੇ ਹਨ। ਮੇਰੇ ਗ਼ਰੀਬ ਦਾ ਪਰਦਾ ਢੱਕਦੇ ਹੋਏ ਮੇਰੀ ਮਹਿਮਾ ਕੀਤੀ ਹੈ। ਸਤਿਗੁਰਾਂ ਨੇ ਉੱਠ ਕੇ ਉਸ ਗ਼ਰੀਬ ਸਿੱਖ ਨੂੰ ਗਲ ਨਾਲ ਲਾਇਆ ਅਤੇ ਕਿਹਾ ਮੈਂ ਅਤੇ ਭੋਜਨ ਛਕਣ ਵਾਲਾ ਮੇਰਾ ਸਿੱਖ ਹੀ ਧੰਨ ਨਹੀਂ ਹੈਂ, ਧੰਨ ਤਾਂ ਤੂੰ ਹੈਂ ਜਿਸਨੇ ਭੀਲਣੀ ਦੇ ਬੇਰਾਂ ਨਾਲੋਂ ਭੀ ਸੁਆਦ ਖਾਣਾ ਮੇਰੇ ਸਿੱਖ ਨੂੰ ਨਹੀਂ, ਮੈਨੂੰ ਖੁਆਇਆ ਹੈ, ਇਹ ਭੁੱਖ ਮੇਰੇ ਸਿੱਖ ਨੂੰ ਨਹੀਂ ਬਲਕਿ ਮੈਨੂੰ ਲੱਗੀ ਹੋਈ ਸੀ। ਇਸ ਲਈ ਤੇਰਾ ਇਹ ਪਦਾਰਥ ਮੈਨੂੰ ਪਰਵਾਨ ਹੋਇਆ ਹੈ। ਅੱਜ ਤੋਂ ਬਾਅਦ ਤੇਰੇ ਘਰ ਦਾ ਸਾਰਾ ਦਲਿੱਦਰ ਚੁੱਕਿਆ, ਤੂੰ ਜਿਤਨਾ ਮਰਜ਼ੀ ਸਿੱਖਾਂ ਨੂੰ ਭੋਜਨ ਛਕਾਈਂ, ਕਦੇ ਵੀ ਤੇਰੇ ਘਰ ਵਿਚ ਤੋਟ ਨਹੀਂ ਆਵੇਗੀ। ਕਿਤੇ ਯੁੱਗਾਂ ਬਾਅਦ ਤੇਰੇ ਵਰਗੇ ਪ੍ਰੇਮੀ ਬਿਦਰ ਅਤੇ ਭਾਈ ਲਾਲੋ ਦੇ ਰੂਪ ਵਿਚ ਮਿਲਦੇ ਹਨ। ਇਉਂ ਕਹਿ ਕੇ ਸਤਿਗੁਰੂ ਜੀ ਨੇ ਭਾਈ ਮਲਿਆਗਰ ਸਿੰਘ ਨੂੰ ਆਖਿਆ ਕਿ ਭਾਈ ਮਲਿਆਗਰ ਸਿੰਘ ਜੀ ਤੂੰ ਵੀ ਮੇਰਾ ਬਹੁਤ ਪਿਆਰਾ ਸਿੱਖ ਹੈਂ। ਜਿਸਨੇ ਗ਼ਰੀਬ ਸਿੱਖ ਦੇ ਘਰ ਦਾ ਪਰਦਾ ਰੱਖਿਆ ਅਤੇ ਪਦਾਰਥਾਂ ਦੇ ਖਾਣ ਦਾ ਲਾਲਚ ਨਹੀਂ ਕੀਤਾ। ਫੇਰ ਸਤਿਗੁਰੂ ਜੀ ਨੇ ਸਾਰੀ ਸੰਗਤ ਪ੍ਰਤੀ ਉਪਦੇਸ਼ ਉਚਾਰਨ ਕੀਤਾ ਕਿ ਜੋ ਸਿੱਖ ਘਰ 'ਚ ਪਦਾਰਥ ਹੋਣ 'ਤੇ ਸਿੰਘਾਂ ਨੂੰ ਛਕਾਉਣ ਤੋਂ ਸੰਕੋਚ ਕਰੇਗਾ, ਉਹ ਵੀ ਦੋਸ਼ੀ ਹੈ ਅਤੇ ਜਿਹੜਾ ਗ਼ਰੀਬ ਸਿੱਖ ਦੇ ਘਰ ਚੰਗੇ ਪਦਾਰਥਾਂ ਦਾ ਲਾਲਚ ਕਰੇਗਾ, ਉਹ ਵੀ ਦੋਸ਼ੀ ਹੈ। ਇਸ ਲਈ ਦਾਨ ਕਰਨ ਵਾਲਾ ਸਤ ਪ੍ਰਤੱਗੀ ਤੇ ਦਾਨ ਲੈਣ ਵਾਲਾ ਸੰਤੋਖੀ ਹੋਣਾ ਚਾਹੀਦਾ ਹੈ। ਇਉਂ ਖ਼ਾਲਸਾ ਪੰਥ ਵਿਚ ਤੁਹਾਡੇ ਵਰਗੇ ਸਤ ਪ੍ਰਤੱਗੀ ਤੇ ਸੰਤੋਖੀ ਹੋਇਆ ਕਰਨਗੇ। ਇਸ ਪ੍ਰਕਾਰ ਛਕਣ ਛਕਾਉਣ ਵਾਲਿਆਂ ਦਾ ਜਿਹੋ ਜਿਹਾ ਧਰਮ ਹੋਵੇ, ਉਹੋ ਜਿਹਾ ਫਲ ਪ੍ਰਾਪਤ ਹੁੰਦਾ ਹੈ।

## ਅਭੈ ਨਿਰੰਜਨ ਪਰਮਪਦੁ; ਤਾ ਕਾ ਭੀਖਕੁ ਹੋਇ ॥

ਜੋ ਅਭੈ = ਭੈਅ ਤੋਂ ਰਹਿਤ, ਨਿਰੰਜਨ = ਸ਼ੁੱਧ ਸਰੂਪ ਅਤੇ ਪਰਮ ਪਦਵੀ ਵਾਲਾ **ਵਾ:** ਪਰਮ = ਵੱਡੀ ਕੈਵਲ ਮੋਖ ਰੂਪ ਪਦੁ = ਪਦਵੀ ਦੇਣ ਵਾਲਾ ਪਰਮੇਸ਼ਰ ਹੈ, ਤਾ = ਉਸ ਪਰਮੇਸ਼ਰ ਕਾ = ਦਾ ਜੋ ਭੀਖਕੁ = ਮੰਗਤਾ (ਜਾਚਕ) ਹੋਇ = ਹੋਵੇ।

## ਤਿਸ ਕਾ ਭੋਜਨੁ ਨਾਨਕਾ; ਵਿਰਲਾ ਪਾਏ ਕੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸਕਾ = ਉਸ ਮਹਾਤਮਾ ਨੂੰ ਭੋਜਨੁ = ਅੰਨ ਪਾਣੀ ਛਕਾਉਣ ਦਾ ਪੁੰਨ ਕੋਇ = ਕੋਈ ਵਿਰਲਾ = ਟਾਵਾਂ ਪੁਰਖ ਹੀ ਪਾਏ = ਪਾਉਂਦਾ ਹੈ **ਵਾ:** ਉਸ ਪਰਮੇਸ਼ਰ ਦੇ ਮਹਾਤਮਾ ਕੋਲ ਜੋ ਬ੍ਰਹਮ ਗਿਆਨ ਦਾ ਭੋਜਨ ਹੈ, ਉਸ ਨੂੰ ਕੋਈ ਵਿਰਲਾ ਅਧਿਕਾਰੀ ਪੁਰਖ ਹੀ ਪਾਉਂਦਾ ਹੈ ॥੨॥ ਜੈਸਾ ਕਿ :

**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥** *(ਅੰਗ ੨੭੨)*

**ਉਥਾਨਕਾ :** ਸਤਿਗੁਰੂ ਸਾਹਿਬ ਜੀ ਦੇ ਕੋਲ ਬੇਣੀ ਨਾਮ ਦਾ ਇਕ ਪੰਡਤ ਆਇਆ, ਸਤਿਗੁਰੂ ਜੀ ਨੇ ਉਸ ਨੂੰ ਉਪਦੇਸ਼ ਦਿੰਦਿਆਂ ਇਹ ਸਲੋਕ ਉਚਾਰਨ ਕੀਤਾ।

## ਹੋਵਾ ਪੰਡਿਤੁ ਜੋਤਕੀ; ਵੇਦ ਪੜਾ ਮੁਖਿ ਚਾਰਿ ॥

ਭਾਵੇਂ ਮੈਂ ਵਿੱਦਿਆ ਪੜ੍ਹ ਕੇ ਪੰਡਿਤੁ = ਵਿਦਵਾਨ ਹੋਵਾ = ਹੋ ਜਾਵਾਂ, ਭਾਵੇਂ ਜੋਤਕੀ = ਜੋਤਸ਼ੀ ਹੋ ਜਾਵਾਂ, ਭਾਵੇਂ ਚਾਰੇ ਵੇਦਾਂ ਨੂੰ ਬਿਨਾਂ ਪੱਤਰੇ ਦੇਖੇ ਮੁਖਿ = ਮੂੰਹੋਂ ਪੜ੍ਹਨ ਲੱਗ ਜਾਵਾਂ ਭਾਵ ਵੇਦਾਂ ਦਾ ਪਾਠ ਕੰਠ ਕਰਕੇ ਪੜ੍ਹਨ ਲੱਗ ਜਾਵਾਂ।

## ਨਵਾਂ ਖੰਡਾ ਵਿਚਿ ਜਾਣੀਆਂ; ਅਪਨੇ ਚਜ ਵੀਚਾਰ ॥੩॥

ਭਾਵੇਂ ਅਪਨੇ = ਆਪ ਦੇ ਸ੍ਰੇਸ਼ਟ ਚਜ = ਕੰਮਾਂ ਦੇ ਵੀਚਾਰ = ਵਿਚਾਰ ਦੁਆਰਾ **ਵਾ:** ਆਪਦੇ ਵਿਚਾਰ ਭਾਵ ਗਿਆਨ ਦੇ ਚਜ = ਢੰਗ ਕਰਕੇ **ਵਾ:** ਚਜ = ਸ੍ਰੇਸ਼ਟਾਚਾਰ ਦੇ ਵਿਚਾਰ ਕਰਕੇ ਨਵਾ = ਨੌਂ ਖੰਡਾ = ਹਿੱਸਿਆਂ ਵਿਚਿ = ਅੰਦਰ ਜਾਣੀਆਂ = ਜਾਣਿਆ ਜਾਵਾਂ, ਪਰੰਤੂ ਨਾਮ ਤੋਂ ਬਗ਼ੈਰ ਕਲਿਆਣ ਨਹੀਂ ਹੋਣੀ **ਵਾ:** ਨਾਮ ਤੋਂ ਬਗ਼ੈਰ ਸਭ ਕੁਝ ਬੇਅਰਥ ਹੈ ॥੩॥

## ਬ੍ਰਹਮਣ ਕੈਲੀ ਘਾਤੁ ਕੰਞਕਾ; ਅਣਚਾਰੀ ਕਾ ਧਾਨੁ ॥

ਪ੍ਰਤੱਖ ਬ੍ਰਾਹਮਣ **ਵਾ:** ਬ੍ਰਹਮ ਗਿਆਨੀ ਨੂੰ ਘਾਤੁ = ਮਾਰਨਾ, ਕੈਲੀ = ਗਊ ਨੂੰ ਮਾਰਨਾ, ਕੰਞਕਾ = ਲੜਕੀ ਨੂੰ ਮਾਰਨਾ ਜਾਂ ਵੇਚਣਾ ਅਣਚਾਰੀ = ਵਿਭਚਾਰ ਕਰਨ ਵਾਲੀ ਔਰਤ, ਵੇਸ਼ਵਾ ਦਾ ਅੰਨ ਖਾਣਾ ਭਾਵ ਵੇਸਵਾ ਤੋਂ ਕਰਜ਼ਾ ਲੈ ਕੇ ਖਾਣਾ **ਵਾ:** ਅਣਚਾਰੀ = ਬੁਰੇ ਚਾਲ ਚਲਣ ਵਾਲੇ, ਬਦਬਚਨ ਪੁਰਖ ਕਾ = ਦਾ ਧਾਨੁ = ਅੰਨ ਖਾਣਾ ਇਹ ਵੀ ਭਾਰੀ ਪਾਪ ਮੰਨਿਆ ਗਿਆ ਹੈ[੧] ਅਰਥਾਤ ਜਦ ਪਹਿਲੇ ਸਤਿਗੁਰੂ ਜੀ ਭਾਈ ਲਾਲੋ ਜੀ ਕੋਲ ਗਏ ਸਨ ਤੇ ਮਲਕ ਭਾਗੋ ਨੇ ਮਾਲ੍ਹ ਪੂੜਿਆਂ ਦਾ ਤਦ ਯੱਗ ਕੀਤਾ ਸੀ, ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵੀ ਮਲਕ ਭਾਗੋ ਨੇ ਬੁਲਾਇਆ ਸੀ, ਸਤਿਗੁਰਾਂ ਨੇ ਮਲਕ ਭਾਗੋ ਦੇ ਪੂੜੇ ਹੱਥ ਵਿਚ ਲੈ ਕੇ ਐਸੇ ਬਚਨ ਕੀਤੇ। ਜੈਸਾ ਕਿ :

**ਤਪਿਯਨ ਤਪ ਛੀਜਹਿ ਇਹ ਖਾਏ। ਧਯਾਨੀ ਧਯਾਨ ਨ ਲਗਹਿ ਲਗਾਏ।**
**ਖਾਵਤਿ ਮਨ ਕੋ ਕਰਤਿ ਮਲੀਨਾ। ਹਰਿ ਜਸੁ ਰੰਗ ਨ ਚਢਹਿ ਨਵੀਨਾ ॥੫੫॥**

*(ਸ੍ਰੀ ਗੁਰੂ ਨਾਨਕ ਪ੍ਰਕਾਸ਼, ਅਧਿ: ੩੯)*

---

੧. (ੳ) **ਜਾ ਕੀ ਰਹਿਤ ਨ ਜਾਣੀਏ ਗੁਰ ਮੰਤ੍ਰ ਨਹੀਂ ਚੀਤ। ਤਾਕਾ ਭੋਜਨ ਪਾਇਕੈ ਬਿਸਰੈ ਹਰਿ ਸਿਉ ਪ੍ਰੀਤ ॥**
(ਅ) **ਜਹਾ ਤਹਾਂ ਕਾ ਖਾਇ ਪ੍ਰਸਾਦਿ ॥ ਸੋ ਸਿਖ ਨਹੀਂ ਮੇਰਾ ਆਦ ਜੁਗਾਦਿ ॥**

## ਫਿਟਕ ਫਿਟਕਾ ਕੋੜੁ ਬਦੀਆ; ਸਦਾ ਸਦਾ ਅਭਮਾਨੁ ॥

ਜਿਸ ਨੇ ਬ੍ਰਾਹਮਣ, ਬ੍ਰਹਮ ਗਿਆਨੀ ਨੂੰ ਮਾਰਿਆ ਹੈ, ਉਸ ਦੇ ਫਿਟਕ = ਫਿਟੇ ਮੂੰਹ ਹੈ, ਜਿਸ ਨੇ ਗਊ ਨੂੰ ਮਾਰਿਆ ਹੈ, ਉਸ ਨੂੰ ਫਿਟਕਾ = ਫਿਟਕਾਰ ਹੈ, ਜਿਸਨੇ ਲੜਕੀ ਨੂੰ ਮਾਰਿਆ ਹੈ, ਉਸ ਨੇ ਸਿਰ ਉੱਤੇ ਕੋੜੁ = ਕਰੋੜਾਂ ਬਦੀਆ = ਗੁਨਾਹਾਂ ਨੂੰ ਚੁੱਕ ਲਿਆ ਹੈ, ਜਿਸ ਨੇ ਵੇਸਵਾ ਜਾਂ ਅਣਚਾਰੀ ਦਾ ਧਾਨ ਖਾਧਾ ਹੈ, ਉਹ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਅਭਮਾਨੁ = ਹੰਕਾਰ ਹੀ ਚੱਕੀ ਫਿਰਦਾ ਹੈ, ਭਾਵ ਉਹ ਮਨ, ਬਾਣੀ ਸਰੀਰ ਕਰਕੇ ਹੰਗਤਾ ਵਿਚ ਹੀ ਸਮਾਇਆ ਹੋਇਆ ਹੈ।

**ਅਥਵਾ** ਇਹੋ ਜਿਹੇ ਉਪਰੋਕਤ ਪਾਪ ਕਰਨ ਵਾਲੇ ਪੁਰਖਾਂ ਨੂੰ ਫਿਟਕ ਫਿਟਕਾ = ਫਿਟਕਾਰਾਂ ਹੀ ਫਿਟਕਾਰਾਂ ਪੈਂਦੀਆਂ ਹਨ, ਕੋੜੁ = ਕਰੋੜਾਂ ਹੀ ਬਦੀਆ = ਗੁਨਾਹ ਸਿਰ ਚੜ੍ਹ ਜਾਂਦੇ ਹਨ ਅਤੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਅਭਿਮਾਨੁ = ਹੰਕਾਰ ਹੀ ਹੁੰਦਾ ਰਹਿੰਦਾ ਹੈ।

## ਪਾਹਿ ਏਤੇ ਜਾਹਿ ਵੀਸਰਿ; ਨਾਨਕਾ ਇਕੁ ਨਾਮੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਇਕ ਪਰਮੇਸ਼ਰ ਦਾ ਨਾਮ ਵੀਸਰਿ = ਭੁੱਲ ਜਾਹਿ = ਜਾਂਦਾ ਹੈ, ਉਨ੍ਹਾਂ ਪੁਰਖਾਂ ਦੇ ਜ਼ੁੰਮੇ ਪੂਰਬੋਕਤ ਏਤੇ = ਇਤਨੇ ਗੁਨਾਹ (ਦੋਸ਼) ਆ ਪਾਹਿ = ਪੈਂਦੇ ਹਨ **ਵਾ:** ਇਤਨੇ ਪਾਹਿ = ਪਾਪ ਲੱਗਦੇ ਹਨ **ਵਾ:** ਜਿਹੜੇ ਪੁਰਖਾਂ ਦੇ ਜ਼ੁੰਮੇ ਇਤਨੇ ਗੁਨਾਹ ਪਏ ਹੋਏ ਹਨ, ਜੇਕਰ ਉਹ ਇਕਾਗਰ ਚਿੱਤ ਹੋ ਕੇ ਪਰਮੇਸ਼ਰ ਦਾ ਨਾਮ ਜਪ ਲੈਣ ਤਾਂ ਸਾਰੇ ਗੁਨਾਹ ਵੀਸਰਿ = ਵਿਸਰ, ਨਾਸ਼ ਹੋ ਜਾਂਦੇ ਹਨ।

## ਸਭ ਬੁਧੀ ਜਾਲੀਅਹਿ; ਇਕੁ ਰਹੈ ਤਤੁ ਗਿਆਨੁ ॥੪॥

ਸਭ = ਸਾਰੀ ਦੁਨੀਆਂ ਦੀਆਂ ਸਿਆਣਪਾਂ ਵਾਲੀਆਂ ਬੁੱਧੀਆਂ ਨੂੰ ਵਿਚਾਰ ਅਗਨੀ ਦੁਆਰਾ ਜਾਲੀਅਹਿ = ਜਾਲ (ਸਾੜ) ਦੇਣਾ ਚਾਹੀਦਾ ਹੈ, ਇਕ ਤਤੁ = ਸਰੂਪ ਦਾ ਗਿਆਨ ਦਾ ਹਿਰਦੇ ਵਿਚ ਰਹੈ = ਰਹਿਣਾ ਚਾਹੀਦਾ ਹੈ।

**ਅਥਵਾ** ਹੋਰ ਸਾਰੀਆਂ ਬੁੱਧੀਆਂ ਜਾਲੀਅਹਿ = ਸਾੜੀਆਂ ਜਾਣੀਆਂ ਹਨ ਭਾਵ ਹੋਰ ਦ੍ਵੈਤ ਬੁੱਧੀ ਵਾਲਿਆਂ ਨੂੰ ਜੰਮਣਾ ਮਰਣਾ ਹੁੰਦਾ ਹੈ, ਅਤੇ ਇਕ ਤਤੁ = ਸਿਧਾਂਤ ਸਰੂਪ ਦੇ ਗਿਆਨ ਵਾਲੀ ਬੁੱਧੀ ਇਸਥਿਤ ਰਹੈ = ਰਹਿੰਦੀ ਹੈ ਭਾਵ ਉਹ ਸਰੂਪ ਦੇ ਗਿਆਨ ਵਾਲੀ ਬੁੱਧੀ ਵਾਲਾ ਪੁਰਖ ਜੰਮਣ ਮਰਨ ਤੋਂ ਰਹਿਤ ਹੋ ਜਾਂਦਾ ਹੈ ॥੪॥

## ਮਾਥੈ ਜੋ ਧੁਰਿ ਲਿਖਿਆ; ਸੁ ਮੇਟਿ ਨ ਸਕੈ ਕੋਇ ॥

ਜੋ = ਜਿਹੜਾ ਧੁਰਿ = ਆਦੋਂ ਕਰਤਾ ਪੁਰਖ ਨੇ ਜੀਵ ਦੇ ਮਾਥੈ = ਮਸਤਕ ਉੱਤੇ ਪ੍ਰਾਲਬਧ ਅਨੁਸਾਰ ਲੇਖ ਲਿਖਿਆ ਹੈ, ਸੁ = ਉਸ ਨੂੰ ਭੋਗੇ ਤੋਂ ਬਗ਼ੈਰ **ਵਾ:** ਪੂਰੇ ਗੁਰੂ ਤੋਂ ਬਗ਼ੈਰ ਕੋਇ = ਕੋਈ ਵੀ ਮੇਟਿ = ਮਿਟਾ, ਹਟਾ ਨ = ਨਹੀਂ ਸਕੈ = ਸਕਦਾ।

## ਨਾਨਕ ਜੋ ਲਿਖਿਆ, ਸੋ ਵਰਤਦਾ; ਸੋ ਬੂਝੈ ਜਿਸ ਨੋ ਨਦਰਿ ਹੋਇ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪ੍ਰਾਲਬਧ ਅਨੁਸਾਰ ਲੇਖ ਲਿਖਿਆ ਹੁੰਦਾ ਹੈ, ਸੋ = ਉਹੋ ਹੀ ਵਰਤਦਾ = ਵਰਤ ਰਿਹਾ ਹੈ, ਇਸ ਗੱਲ, ਭਾਣੇ ਨੂੰ ਗੁਰਾਂ ਦੁਆਰਾ ਸੋ = ਉਹ ਪੁਰਖ ਬੂਝੈ = ਸਮਝਦਾ ਹੈ, ਜਿਸਨੋ = ਜਿਸ ਉੱਤੇ ਪਰਮੇਸ਼ਰ ਦੀ ਕਿਰਪਾ ਨਦਰਿ = ਦ੍ਰਿਸ਼ਟੀ ਹੋਇ = ਹੁੰਦੀ ਹੈ ॥੫॥

## ਜਿਨੀ ਨਾਮੁ ਵਿਸਾਰਿਆ; ਕੂੜੈ ਲਾਲਚਿ ਲਗਿ ॥

ਕੂੜੈ = ਝੂਠੇ ਪਦਾਰਥਾਂ ਦੇ ਲਾਲਚਿ = ਲੋਭ ਵਿਚ ਲੱਗ ਕੇ ਜਿਨੀ = ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਵਿਸਾਰਿਆ = ਭੁਲਾ ਦਿੱਤਾ ਹੈ।

## ਧੰਧਾ ਮਾਇਆ ਮੋਹਣੀ; ਅੰਤਰਿ ਤਿਸਨਾ ਅਗਿ ॥

ਉਹ ਮੋਹਣੀ = ਮਨ ਨੂੰ ਮੋਹਿਤ ਕਰਨ ਵਾਲੀ ਮਾਇਆ ਦੇ ਧੰਧਾ = ਕੰਮਾਂ ਵਿਚ ਲੱਗੇ ਹੋਏ ਹਨ **ਵਾ:** ਉਹ ਮੋਹਣੀ ਮਾਇਆ ਵਾਸਤੇ ਧੰਦਿਆਂ ਵਿਚ ਲੱਗੇ ਹੋਏ ਹਨ ਅਤੇ ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਤ੍ਰਿਸਨਾ ਰੂਪੀ ਅਗਿ = ਅਗਨੀ ਹੈ, ਭਾਵ ਉਹ ਤ੍ਰਿਸ਼ਨਾ ਰੂਪੀ ਅੱਗ ਵਿਚ ਸੜਦੇ ਰਹਿੰਦੇ ਹਨ।

## ਜਿਨ੍ਾ ਵੇਲਿ ਨ ਤੂੰਬੜੀ; ਮਾਇਆ ਠਗੇ ਠਗਿ ॥

ਜਿਨ੍ਹਾਂ ਪੁਰਖਾਂ ਦੇ ਕੋਲ ਨਾ ਕੋਈ ਵੇਲਿ = ਇਸਤਰੀ ਤੇ ਨਾ ਤੂੰਬੜੀ ਭਾਵ ਧੀ ਪੁੱਤਰ ਹਨ, ਉਹ ਵੀ ਮਾਇਆ ਰੂਪੀ ਠੱਗ ਨੇ ਠੱਗ ਲਏ ਹਨ, ਭਾਵ ਬਗ਼ੈਰ ਇਸਤਰੀ ਪੁੱਤਰ ਦੇ ਹੁੰਦਿਆਂ ਹੀ ਦੂਸਰਿਆਂ ਦੇ ਮੋਹ ਵਿਚ ਪਰਚੇ ਰਹਿੰਦੇ ਹਨ।

**ਵਾ:** ਜਿਨ੍ਹਾਂ ਦੇ ਕੋਲ ਭਗਤੀ **ਵਾ:** ਕਰੁਣਾ, ਮੈਤ੍ਰੀ, ਮੁੱਦਤਾ ਰੂਪੀ ਵੇਲਿ = ਵੱਲ ਤੇ ਸ਼ਰਧਾ ਰੂਪੀ ਤੂੰਬੜੀ **ਵਾ:** ਗਿਆਨ ਰੂਪੀ ਫਲ ਨ = ਨਹੀਂ ਹੈ, ਐਸੇ ਪੁਰਖ ਮਾਇਆ ਰੂਪੀ ਠੱਗ ਦੇ ਠੱਗੇ ਹੋਏ ਹਨ। ਅਤੇ

## ਮਨਮੁਖਿ ਬੰਨਿ੍ ਚਲਾਈਅਹਿ; ਨਾ ਮਿਲਹੀ ਵਗਿ ਸਗਿ ॥

('ਵੱਗਿ' ਅੱਧਕ ਸਹਿਤ ਤੇ 'ਸਗਿ' ਦਾ ਉਚਾਰਣ ਪੋਲਾ ਹੈ)

ਮਨਮੁਖ ਪੁਰਖਾਂ ਨੂੰ ਸੰਗਲਾਂ ਨਾਲ ਬੰਨ੍ਹ ਕੇ ਪ੍ਰਲੋਕ ਵੱਲ ਨੂੰ ਚਲਾਈਅਹਿ = ਤੋਰਿਆ ਜਾਂਦਾ ਹੈ, ਕਿਉਂਕਿ ਮਨਮੁਖ ਵਗਿ = ਬਗਲੇ ਵਤ ਪਾਖੰਡੀ ਤੇ ਸਗਿ = ਕੁੱਤੇ ਵਤ ਲੋਭੀ ਹੋਣ ਕਰਕੇ ਪਰਮੇਸ਼ਰ, ਗੁਰਾਂ ਦੇ ਨਾਲ ਨਾ = ਨਹੀਂ ਮਿਲਹੀ = ਮਿਲਦੇ **ਵਾ:** ਕਿਉਂਕਿ ਮਨਮੁਖ ਪੁਰਖ ਤੇ ਸਗਿ[੧] = ਕੁੱਤੇ ਦੀ ਨਿਆਈਂ ਲੋਭੀ ਹਨ ਤੇ ਵਗਿ = ਗਊਆਂ ਦੇ ਝੁੰਡ ਵਤ ਮਹਾਤਮਾ ਦੀ ਸੰਗਤ ਨਾਲ ਨਹੀਂ ਮਿਲਦੇ **ਵਾ:** ਮਨਮੁਖ ਪੁਰਖ ਮਹਾਤਮਾ ਦੇ ਵਗਿ = ਮੰਡਲ ਸਗਿ = ਨਾਲ ਨਹੀਂ ਮਿਲਦੇ **ਵਾ:** ਜਿਵੇਂ ਵਗਿ = ਗਊਆਂ ਦੇ ਵਗ (ਝੁੰਡ) ਨਾਲ ਸਗਿ = ਕੁੱਤੇ ਨਹੀਂ ਮਿਲਦੇ, ਇਸੇ ਪ੍ਰਕਾਰ ਦੈਵੀ ਗੁਣਾਂ ਵਾਲੇ ਪੁਰਖਾਂ ਦੀ ਸੰਗਤ ਨਾਲ ਕੁੱਤੇ ਵਤ ਲੋਭੀ ਪੁਰਖ ਨਹੀਂ ਮਿਲਦੇ **ਵਾ:** ਭਾਵੇਂ ਬਗਲੇ ਸੈਂਕੜੇ ਛੱਪੜਾਂ ਉੱਤੇ ਫਿਰ ਆਉਣ ਪਰ ਹੰਸਾਂ ਦੇ ਨਾਲ ਨਹੀਂ ਮਿਲਦੇ, ਇਸੇ ਪ੍ਰਕਾਰ ਭਾਵੇਂ ਮਨਮੁਖ ਪੁਰਖ ਸੈਂਕੜੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਦੇ ਹੋਣ, ਪਰ ਮਹਾਤਮਾ ਰੂਪੀ ਹੰਸਾਂ ਦੇ ਨਾਲ ਕਦੇ ਵੀ ਨਹੀਂ ਮਿਲਦੇ।

ਅਰਥਾਤ ਜਿਸ ਪ੍ਰਕਾਰ ਕੁੱਤਿਆਂ ਦੇ ਵੱਗ ਨਹੀਂ ਹੁੰਦੇ ਭਾਵ ਕੁੱਤੇ ਕਦੇ ਆਪੋ ਵਿਚਦੀ ਇਕੱਤਰ ਨਹੀਂ ਹੁੰਦੇ, ਜੇ ਕਿਤੇ ਇਕੱਤਰ ਹੋ ਵੀ ਜਾਣ ਤਾਂ ਉਹ ਇਕ ਦੂਜੇ ਨੂੰ ਵੱਢਣ ਲੱਗ ਪੈਂਦੇ ਹਨ, ਏਸੇ ਪ੍ਰਕਾਰ ਮਨਮੁਖ ਲੋਕ ਗ਼ਰੀਬੀ ਧਾਰ ਕੇ ਇਕੱਤਰ ਵੀ ਨਹੀਂ ਹੁੰਦੇ, ਜੇ ਕਿਤੇ ਇੱਕਤਰ ਹੋ ਵੀ ਜਾਣ ਤਾਂ ਆਪਸ ਵਿਚ ਲੜ ਪੈਂਦੇ ਹਨ।

**ਅਥਵਾ** ਵਗਿ = ਬਗਲਿਆਂ ਵਤ ਪਾਖੰਡੀ ਤੇ ਸਸਿ = ਕੁੱਤੇ ਵਤ ਲੋਭੀ ਮਨਮੁਖ ਪੁਰਖ ਸੰਗਲਾਂ ਨਾਲ ਬੰਨ੍ਹ ਕਰਕੇ ਜਮਪੁਰੀ ਵੱਲ ਚਲਾਏ ਜਾਂਦੇ ਹਨ, ਕਿਉਂਕਿ ਉਹ ਪਰਮੇਸ਼ਰ ਦੇ ਨਾਲ ਨਹੀਂ ਮਿਲਦੇ।

---

੧. ਫ਼ਾਰਸੀ ਵਿਚ 'ਕੁੱਤੇ' ਨੂੰ 'ਸਗਿ' ਕਹਿੰਦੇ ਹਨ।

## ਆਪਿ ਭੁਲਾਏ ਭੁਲੀਐ; ਆਪੇ ਮੇਲਿ ਮਿਲਾਇ ॥

ਐਸੇ ਪੁਰਖਾਂ ਨੂੰ ਬੇਮੁਖ ਜਾਣ ਕੇ ਪਰਮੇਸ਼ਰ ਕਰਮਾਂ ਅਨੁਸਾਰ ਆਪ ਆਪਣੇ ਸਰੂਪ ਵੱਲੋਂ ਭੁਲਾਏ = ਭੁਲਾਉਣਾ ਕਰਦਾ ਹੈ, ਤਦ ਹੀ ਉਹ ਭੁਲੀਐ = ਭੁੱਲੇ ਹੋਏ ਹਨ, ਜੇ ਪਰਮੇਸ਼ਰ ਨਿਸ਼ਕਾਮ ਕਰਮਾਂ ਸਦਕਾ ਆਪ ਗੁਰਾਂ, ਜਾਂ ਆਪਣੇ ਸਰੂਪ ਨਾਲ ਮਿਲਾਇ = ਮਿਲਾਉਣਾ ਕਰੇ ਤਾਂ ਮੇਲਿ = ਮਿਲਣਾ ਕਰੀਦਾ ਹੈ।

**ਅਥਵਾ** ਜਿਸ ਨੂੰ ਪਰਮੇਸ਼ਰ ਆਪ ਆਪਣੇ ਸਰੂਪ ਵੱਲੋਂ ਭੁਲਾਉਂਦਾ ਹੈ, ਉਹ ਭੁੱਲਦਾ ਹੈ ਅਤੇ ਜਿਸ ਨੂੰ ਆਪ ਗੁਰਾਂ, ਸਤਿਸੰਗਤ ਦੇ ਮੇਲ ਵਿਚ ਮਿਲਾਉਂਦਾ ਹੈ, ਉਸ ਨੂੰ ਆਪਣੇ ਸਰੂਪ ਨਾਲ ਮੇਲ ਲੈਂਦਾ ਹੈ **ਵਾ**: ਜਿਸਨੂੰ ਪਰਮੇਸ਼ਰ ਚਾਹੇ ਉਸਨੂੰ ਆਪ ਗੁਰਾਂ ਦੁਆਰਾ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ।

## ਨਾਨਕ, ਗੁਰਮੁਖਿ ਛੁਟੀਐ; ਜੇ ਚਲੈ ਸਤਿਗੁਰ ਭਾਇ ॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖਾਂ ਦਾ ਜਮਾਂ ਤੋਂ **ਵਾ**: ਜੰਮਣ ਮਰਣ ਤੋਂ ਛੁਟੀਐ = ਛੁਟਕਾਰਾ ਹੁੰਦਾ ਹੈ, ਜੇ = ਜਿਹੜੇ ਆਪਣੀ ਮੱਤ ਛੱਡ ਕੇ ਸਤਿਗੁਰਾਂ ਦੇ ਭਾਇ = ਅਨੁਸਾਰੀ ਹੋ ਕੇ ਚਲੈ = ਚੱਲਦੇ ਹਨ **ਵਾ**: ਗੁਰਮੁਖਾਂ ਦੀ ਸੰਗਤ ਕਰਕੇ ਜਮਾਂ, ਜੰਮਣ ਮਰਣ ਤੋਂ ਛੁਟਕਾਰਾ ਹੁੰਦਾ ਹੈ, ਪਰੰਤੂ ਗੁਰਮੁਖ ਉਹ ਹੁੰਦੇ ਹਨ, ਜਿਹੜੇ ਆਪਣੀ ਮੱਤ ਛੱਡ ਕੇ ਗੁਰਾਂ ਦੇ ਅਨੁਸਾਰੀ ਹੋ ਕੇ ਚੱਲਦੇ ਹਨ ॥੬॥

## ਸਾਲਾਹੀ ਸਾਲਾਹਣਾ; ਭੀ ਸਚਾ ਸਾਲਾਹਿ ॥

ਹੇ ਭਾਈ! ਸਾਲਾਹੀ = ਸ਼ਲਾਘਾ, ਉਸਤਤ ਕਰਨੇ ਯੋਗ ਪਰਮੇਸ਼ਰ ਨੂੰ ਮਨ, ਬਾਣੀ ਕਰਕੇ ਸਾਲਾਹਣਾ = ਆਰਾਧਨਾ ਕਰੋ ਭੀ = ਪੁਨਾ, ਬਹੁੜੋ ਸੱਚੇ ਪਰਮੇਸ਼ਰ ਨੂੰ ਤਨ ਕਰਕੇ ਵੀ ਸਾਲਾਹਿ = ਸਾਲਾਹੁਣਾ ਕਰੋ।

**ਅਥਵਾ** ਜਿਸ ਪਰਮੇਸ਼ਰ ਨੂੰ ਸੰਤ ਜਨ ਮਨ, ਬਾਣੀ ਸਰੀਰ ਕਰਕੇ ਸਲਾਹੁੰਦੇ ਹਨ, ਉਸ ਪਰਮੇਸ਼ਰ ਨੂੰ ਸੰਤਾਂ ਨਾਲ ਮਿਲ ਕੇ ਸਲਾਹੁਣਾ ਕਰੋ **ਵਾ**: ਜਿਸ ਨੂੰ ਵੇਦ ਸ਼ਾਸਤ੍ਰ ਸਲਾਹੁੰਦੇ ਹਨ, ਉਸ ਪਰਮੇਸ਼ਰ ਨੂੰ ਸਲਾਹੁਣਾ ਕਰੋ, ਭੀ = ਬਹੁੜੋ ਬਾਕੀ ਰਹਿੰਦੀ ਜ਼ਿੰਦਗੀ ਵਿਚ ਵੀ ਸੱਚੇ ਪਰਮੇਸ਼ਰ ਦੀ ਸਾਲਾਹਣਾ = ਉਸਤਤ ਕਰੋ।

## ਨਾਨਕ ਸਚਾ ਏਕੁ ਦਰੁ; ਬੀਭਾ ਪਰਹਰਿ ਆਹਿ ॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਏਕੁ = ਇਕ ਵਾਹਿਗੁਰੂ ਦਾ ਹੀ ਸਤਿਸੰਗਤ ਰੂਪੀ ਦਰੁ = ਦਰਵਾਜ਼ਾ ਸੱਚਾ ਹੈ, ਬੀਭਾ = ਦੂਸਰਾ ਦੇਵੀ ਦੇਵਤਿਆਂ ਦਾ ਦਰ ਪਰਹਰਿ = ਤਿਆਗਣੇ ਯੋਗ ਆਹਿ = ਹੈ ॥੭॥

## ਨਾਨਕ, ਜਹ ਜਹ ਮੈ ਫਿਰਉ; ਤਹ ਤਹ ਸਾਚਾ ਸੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਹ ਜਹ = ਜਿਥੇ ਜਿਥੇ ਵੀ ਮੈਂ ਫਿਰਉ = ਵਿਚਰ ਕੇ ਦੇਖਿਆ ਹੈ, ਤਹ ਤਹ = ਉਥੇ ਉਥੇ ਹੀ ਸੋਇ = ਉਹ ਸਾਚਾ = ਸੱਚਾ ਆਪ ਵਿਆਪਕ ਹੈ।

## ਜਹ ਦੇਖਾ, ਤਹ ਏਕੁ ਹੈ; ਗੁਰਮੁਖਿ ਪਰਗਟੁ ਹੋਇ ॥੮॥

ਜਹ = ਜਿਥੇ ਵੀ ਦੇਖਾ = ਦੇਖਦਾ ਹਾਂ, ਤਹ = ਉਥੇ ਹੀ ਏਕੁ = ਅਦ੍ਵੈਤ ਰੂਪ ਪਰਮੇਸ਼ਰ ਪ੍ਰਤੀਕ ਹੁੰਦਾ ਹੈ, ਪਰੰਤੂ ਇਹ ਗਿਆਨ ਗੁਰਮੁਖਾਂ ਦੀ ਸੰਗਤ ਦੁਆਰਾ ਹੀ ਪਰਗਟੁ = ਉਜਾਗਰ ਹੋਇ = ਹੁੰਦਾ ਹੈ ॥੮॥

## ਦੂਖ ਵਿਸਾਰਣੁ ਸਬਦੁ ਹੈ; ਜੇ ਮੰਨਿ ਵਸਾਏ ਕੋਇ ॥

ਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼ ਹੀ ਸਾਰੇ ਦੂਖ = ਦੁੱਖਾਂ ਨੂੰ ਵਿਸਾਰਣੁ = ਵਿਦਾ, ਨਾਸ਼ ਕਰਨ

ਵਾਲਾ ਹੈ, ਪਰੰਤੂ ਜੇ = ਜਿਹੜਾ ਕੋਇ = ਕੋਈ ਗੁਰ ਉਪਦੇਸ਼ ਨੂੰ ਮੰਨਿ = ਹਿਰਦੇ ਵਿਚ ਵਸਾਏ = ਵਸਾਉਂਦਾ ਹੈ, ਉਸ ਦੇ ਦੁੱਖ ਨਵਿਰਤ ਹੁੰਦੇ ਹਨ।

## ਗੁਰ ਕਿਰਪਾ ਤੇ ਮਨਿ ਵਸੈ; ਕਰਮ ਪਰਾਪਤਿ ਹੋਇ ॥੯॥

ਗੁਰ = ਸਤਿਗੁਰਾਂ ਦੀ ਕਿਰਪਾ = ਮੇਹਰ ਤੇ = ਤੋਂ ਹੀ ਗੁਰ ਉਪਦੇਸ਼ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ, ਪਰ ਪੂਰਨ ਗੁਰੂ ਨਿਸ਼ਕਾਮ ਕਰਮਾਂ ਕਰਕੇ ਹੀ ਪ੍ਰਾਪਤ ਹੋਇ = ਹੁੰਦਾ ਹੈ **ਵਾ:** ਜਿਨ੍ਹਾਂ ਉੱਤੇ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਤੇ = ਉਨ੍ਹਾਂ ਦੇ ਮਨ ਵਿਚ ਗੁਰ ਉਪਦੇਸ਼ ਜਾਂ ਨਾਮ ਵੱਸਦਾ ਹੈ ਪਰੰਤੂ ਨਿਸ਼ਕਾਮ ਕਰਮਾਂ ਵਾਲਿਆਂ ਨੂੰ ਹੀ ਗੁਰੂ ਦੀ ਪ੍ਰਾਪਤੀ ਹੁੰਦੀ ਹੈ ॥੯॥

## ਨਾਨਕ, ਹਉ ਹਉ ਕਰਤੇ ਖਪਿ ਮੁਏ; ਖੂਹਣਿ ਲਖ ਅਸੰਖ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਉ ਹਉ ਕਰਤੇ = ਕਰਦੇ ਹੋਏ ਭਾਵ ਮੇਰੇ ਵਰਗਾ ਕੋਈ ਵੀ ਬਲੀ ਨਹੀਂ ਹੈ, ਮੇਰੇ ਵਰਗਾ ਦੁਨੀਆਂ ਵਿਚ ਕੋਈ ਵੀ ਪ੍ਰਸਿੱਧ ਨਹੀਂ ਹੈ, ਇਉਂ ਹੰਗਤਾ ਕਰਦੇ ਹੋਏ ਖਪਿ = ਖੱਚਤ ਹੋ ਕੇ ਜੀਵ ਮੁਏ = ਮਰ ਗਏ ਹਨ। ਜੈਸਾ ਕਿ :

**ਹਉ ਪੰਡਿਤੁ ਹਉ ਚਤੁਰੁ ਸਿਆਣਾ॥ ਕਰਣੈਹਾਰੁ ਨ ਬੁਝੈ ਬਿਗਾਨਾ ॥੩॥** *(ਅੰਗ ੧੭੮)*

***ਪ੍ਰਸ਼ਨ :*** *ਕਿੰਨੇ ਕੁ ਮਰ ਗਏ ਹਨ ?*

***ਗੁਰ-ਉੱਤਰ :*** ਲਖ = ਲੱਖਾਂ ਖੂਹਣਿ = ਖੂਹਣੀਆਂ ਦੇ ਅਸੰਖ = ਅਣਗਿਣਤ ਜੀਵ ਹੀ ਖੱਚਤ ਹੋ ਕੇ ਮਰ ਗਏ ਹਨ।

**ਵਾ:** ਲੱਖਾਂ ਅਣਗਿਣਤ ਖੂਹਣੀਆਂ ਦੇ ਜੀਵ ਹਉ ਹਉ ਕਰਦੇ ਹੋਏ ਖਪ ਕੇ ਸੰਸਾਰ ਵਿਚ ਮਰ ਗਏ ਹਨ ਅਰਥਾਤ ਕੌਰਵਾਂ ਦੀਆਂ ਗਿਆਰਾਂ ਤੇ ਪਾਂਡਵਾਂ ਦੀਆਂ ਸੱਤ ਕੁਲ ਅਠਾਰਾਂ ਖੂਹਣੀਆਂ ਫ਼ੌਜ ਸੀ।

**ਖੂਹਣਿ** : ੧. ਇਕ ਖ਼ਾਸ ਗਿਣਤੀ ਦੀ ਫ਼ੌਜ, ਜਿਸ ਵਿਚ ੧੦੯੩੫੦ ਪੈਦਲ, ੬੪੬੧੦ ਘੋੜੇ, ੨੧੮੭੦ ਹਾਥੀ ਇਉਂ ਕੁਲ ੨੧੮੭੦੦ ਹੋਣ, ਉਸ ਨੂੰ ਅਖੌਹਣੀ, ਖੂਹਣੀ ਜਾਂ ਖੂਹਣਿ ਕਹਿੰਦੇ ਹਨ ਭਾਵ ਬੇਅੰਤ ਤੋਂ ਹੈ।

੨. ਪੰਜਾਬੀ ਦੇ ਵਿਚ ਜਿਸ ਫ਼ੌਜ ਦੇ ਲੰਘਦਿਆਂ ਲੰਘਦਿਆਂ ਖੂਹ ਗਰਦ ਨਾਲ ਭਰ ਜਾਵੇ, ਪੂਰਿਆ ਜਾਵੇ ਅਤੇ ਖੂਹ ਦਾ ਪਾਣੀ ਸੁੱਕ ਜਾਵੇ, ਉਸ ਨੂੰ ਖੂਹਣ ਜਾਂ ਖੂਹਣੀ ਕਹਿੰਦੇ ਹਨ।

੩. ਸੰਸਕ੍ਰਿਤ ਦੇ ਵਿਚ ਵਿਦਵਾਨਾਂ ਨੇ ਤਿੰਨ ਪ੍ਰਕਾਰ ਦੀਆਂ ਖੂਹਣੀਆਂ ਲਿਖੀਆਂ ਹਨ :

(ੳ) ਜਿਸ ਵਿਚ ਛਪੰਜਾ (੫੬) ਹਜ਼ਾਰ ਘੋੜੇ ਹੋਣ, ਤੀਹ ਹਜ਼ਾਰ ਹਾਥੀ ਹੋਣ, ਚਾਲ੍ਹੀ ਹਜ਼ਾਰ ਰੱਥ ਹੋਣ ਤੇ ਸਤਾਸੀ ਹਜ਼ਾਰ ਪੈਦਲ ਫ਼ੌਜ ਹੋਵੇ, ਉਸ ਨੂੰ ਇਕ 'ਖੂਹਣਿ' ਕਹਿੰਦੇ ਹਨ।

(ਅ) ਦੂਸਰਾ ਇਹ ਵੀ ਵਿਦਵਾਨਾਂ ਨੇ ਮੰਨਿਆ ਹੈ ਕਿ ਜਿਸ ਵਿਚ ਇਕ ਲੱਖ ਸਤਵੰਜਾ ਕੁ ਹਜ਼ਾਰ ਦੀ ਗਿਣਤੀ ਅੰਦਰ ਪੈਦਲ ਫ਼ੌਜ, ਘੋੜੇ, ਰੱਥ, ਹਾਥੀ ਆਦਿ ਸਾਰੇ ਹੀ ਆ ਜਾਂਦੇ ਹਨ, ਉਸ ਨੂੰ 'ਖੂਹਣਿ' ਕਹਿੰਦੇ ਹਨ।

(ੲ) ਇਕ ਸੰਸਕ੍ਰਿਤ ਦੇ ਵਿਦਵਾਨ ਨੇ ਇਹ ਗਿਣਤੀ ਵੀ ਦਿੱਤੀ ਹੈ ਕਿ ਜਿਸ ਵਿਚ ਇਕ ਲੱਖ ਘੋੜਾ, ਇਕ ਲੱਖ ਹਾਥੀ, ਇਕ ਲੱਖ ਰੱਥ ਤੇ ਦੋ ਲੱਖ ਪੈਦਲ ਫ਼ੌਜ ਹੋਵੇ ਭਾਵ ਪੰਜ ਲੱਖ ਦੀ ਗਿਣਤੀ ਨੂੰ ਵੀ 'ਖੂਹਣਿ' ਕਹਿੰਦੇ ਹਨ।

## ਸਤਿਗੁਰ ਮਿਲੇ, ਸੁ ਉਬਰੇ; ਸਾਚੈ ਸਬਦਿ ਅਲੰਖ ॥੧੦॥

ਜਿਨ੍ਹਾਂ ਨੂੰ ਪੂਰਬਲੇ ਨਿਸ਼ਕਾਮ ਕਰਮਾਂ ਦਾ ਸਦਕਾ ਪੂਰਨ ਸਤਿਗੁਰੂ ਜੀ ਮਿਲੇ = ਪ੍ਰਾਪਤ ਹਨ, ਸੁ = ਉਹ ਹੰਗਤਾ, ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੇ = ਬਚੇ ਹਨ, ਕਿਉਂਕਿ ਉਨ੍ਹਾਂ ਨੇ ਸਾਚੈ = ਸੱਚੇ ਗੁਰਾਂ ਦੇ

ਸਬਦਿ = ਉਪਦੇਸ਼ ਦੁਆਰਾ ਅਲੰਖ = ਅਲੱਖ, ਲਖਣ ਤੋਂ ਰਹਿਤ ਪਰਮੇਸ਼ਰ ਨੂੰ ਜਾਣ ਲਿਆ ਹੈ **ਵਾ:** ਲਖਣ ਤੋਂ ਰਹਿਤ ਸੱਚੇ ਗੁਰਾਂ ਦੇ ਉਪਦੇਸ਼ ਨੂੰ ਜਾਣ ਲਿਆ ਹੈ ॥੧੦॥

## ਜਿਨ੍ਾ, ਸਤਿਗੁਰੁ ਇਕ ਮਨਿ ਸੇਵਿਆ; ਤਿਨ ਜਨ ਲਾਗਉ ਪਾਇ ॥

ਜਿਨ੍ਹਾਂ ਨੇ ਪੂਰਨ ਸਤਿਗੁਰੂ ਸਾਹਿਬ ਜੀ ਨੂੰ ਇਕ ਮਨਿ = ਚਿੱਤ ਭਾਵ ਇਕਾਗਰ ਚਿੱਤ ਹੋ ਕੇ ਸੇਵਿਆ = ਸੇਵਨਾ ਕੀਤਾ ਹੈ, ਤਿਨ = ਉਨ੍ਹਾਂ ਗੁਰਮੁਖ ਜਨਾਂ ਦੇ ਪਾਇ = ਚਰਨੀਂ ਲਾਗਉ = ਲੱਗਣਾ ਕਰੀਏ।

## ਗੁਰ ਸਬਦੀ, ਹਰਿ ਮਨਿ ਵਸੈ; ਮਾਇਆ ਕੀ ਭੁਖ ਜਾਇ ॥

ਗੁਰ = ਸਤਿਗੁਰਾਂ ਦੇ ਸਬਦੀ = ਸ਼ਬਦ ਦੀ ਕਮਾਈ ਕਰਕੇ ਜਿਨ੍ਹਾਂ ਦੇ ਮਨਿ = ਚਿੱਤ ਵਿਚ ਹਰਿ = ਪਰਮੇਸ਼ਰ ਵਸੈ = ਵੱਸ ਜਾਂਦਾ ਹੈ, ਉਨ੍ਹਾਂ ਦੇ ਅੰਦਰੋਂ ਮਾਇਆ ਨੂੰ ਵੀ ਇਕੱਤਰ ਕਰਨ ਕੀ = ਦੀ ਭੁਖ = ਲੋੜ ਭਾਵ ਚਾਹਤ ਚਲੀ ਜਾਇ = ਜਾਂਦੀ ਹੈ।

## ਸੇ ਜਨ, ਨਿਰਮਲ ਊਜਲੇ; ਜਿ ਗੁਰਮੁਖਿ ਨਾਮਿ ਸਮਾਇ ॥

ਸੇ = ਉਹ ਜਨ = ਪੁਰਖ ਨਿਰਮਲ ਊਜਲੇ = ਉੱਜਲ ਤੋਂ ਉੱਜਲ ਮਨ ਵਾਲੇ ਹਨ **ਵਾ:** ਇਸ ਲੋਕ ਵਿਚ ਉੱਜਲ ਹਨ ਤੇ ਪ੍ਰਲੋਕ ਵਿਚ ਵੀ ਉੱਜਲ ਹਨ, ਜਿ = ਜਿਹੜੇ ਗੁਰਮੁਖਾਂ ਦੀ ਸੰਗਤ ਮੁਖੀ ਗੁਰਾਂ ਦੀ ਸੰਗਤ ਕਰਕੇ ਪਰਮੇਸ਼ਰ ਦੇ ਨਾਮ ਵਿਚ ਸਮਾਇ = ਲੀਨ ਹੁੰਦੇ ਹਨ **ਵਾ:** ਹਰ ਵਕਤ ਨਾਮ ਵਿਚ ਸਮਾਇ = ਮਸਤ ਰਹਿੰਦੇ ਹਨ।

**ਅਥਵਾ** ਜਿਸ ਤਰ੍ਹਾਂ ਕਾਲੀ ਕੰਬਲੀ ਨਿਰਮਲ = ਉੱਜਲ ਤਾਂ ਹੁੰਦੀ ਹੈ, ਪਰੰਤੂ ਉੱਜਲੀ ਨਹੀਂ ਦਿੱਸਦੀ। ਇਸੇ ਪ੍ਰਕਾਰ ਉਹ ਗੁਰਮੁਖ ਜਨ ਨਿਰਮਲ ਭੀ ਹਨ ਅਤੇ ਮਨ ਕਰਕੇ ਉੱਜਲੇ ਭੀ ਹਨ, ਜਿਹੜੇ ਗੁਰਮੁਖ ਗੁਰਾਂ ਦੁਆਰਾ ਨਾਮੀ ਦੇ ਨਾਮ ਵਿਚ ਸਮਾਏ ਰਹਿੰਦੇ ਹਨ।

## ਨਾਨਕ ਹੋਰਿ ਪਤਿਸਾਹੀਆ ਕੂੜੀਆ; ਨਾਮਿ ਰਤੇ ਪਾਤਿਸਾਹ ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੋਰ ਸੰਸਾਰੀ ਪਤਿਸਾਹੀਆ = ਬਾਦਸ਼ਾਹੀਆਂ ਕੂੜੀਆ = ਝੂਠੀਆਂ ਹਨ, ਜਿਹੜੇ ਪਰਮੇਸ਼ਰ ਦੇ ਨਾਮ ਰੰਗ ਵਿਚ ਰਤੇ = ਰੰਗੇ ਹਨ ਜਾਂ ਨਾਮੀ ਦੇ ਪ੍ਰੇਮ ਰੂਪੀ ਰੰਗ ਵਿਚ ਰੰਗੇ ਹਨ, ਉਹ ਅਸਲੀ ਪਾਤਿਸਾਹ = ਬਾਦਸ਼ਾਹ ਹਨ ॥੧੧॥ ਜੈਸਾ ਕਿ :

**ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥** *(ਅੰਗ ੫)*

ਅੱਗੇ ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ।

## ਜਿਉ ਪੁਰਖੈ ਘਰਿ, ਭਗਤੀ ਨਾਰਿ ਹੈ; ਅਤਿ ਲੋਚੈ ਭਗਤੀ ਭਾਇ ॥

**ਦ੍ਰਿਸ਼ਟਾਂਤ :** ਜਿਉ = ਜਿਵੇਂ ਕਿਸੇ ਪੁਰਖੈ = ਪੁਰਸ਼ ਦੇ ਘਰਿ = ਗ੍ਰਿਹ ਵਿਚ ਉਸ ਦੀ ਸ਼ਰਧਾ ਭਾਵਨਾ ਤੇ ਭਗਤੀ ਕਰਨ ਵਾਲੀ ਨਾਰਿ = ਇਸਤਰੀ ਹੁੰਦੀ ਹੈ ਭਾਵ ਪਤੀਬ੍ਰਤਾ ਧਰਮ ਵਾਲੀ ਇਸਤਰੀ ਹੁੰਦੀ ਹੈ ਤਾਂ ਉਹ ਅਤਿ = ਅਤਿਅੰਤ ਹੀ ਭਗਤੀ ਭਾਇ = ਭਾਵਨਾ ਦੇ ਨਾਲ ਪਤੀ ਦੇ ਦਰਸ਼ਨਾ ਨੂੰ ਲੋਚੈ = ਚਾਹੁੰਦੀ ਰਹਿੰਦੀ ਹੈ **ਵਾ:** ਅਤਿਸ਼ੇ ਕਰਕੇ ਭਾਇ = ਪ੍ਰੇਮਾ-ਭਗਤੀ ਕਰਦੀ ਹੋਈ ਪਤੀ ਦੀ ਟਹਿਲ ਨੂੰ ਚਾਹੁੰਦੀ ਰਹਿੰਦੀ ਹੈ।

## ਬਹੁ ਰਸ ਸਾਲਣੇ ਸਵਾਰਦੀ; ਖਟ ਰਸ ਮੀਠੇ ਪਾਇ ॥

ਪਤੀ ਲਈ ਬਹੁ = ਬਹੁਤ ਹੀ ਰਸ ਕਸ ਪਾ ਕੇ ਜਾਂ ਰਸਦਾਇਕ ਸਾਲਣੇ = ਸਲੂਣੇ ਭੋਜਨ ਸਵਾਰਦੀ =

ਬਣਾਉਂਦੀ ਹੈ ਅਤੇ ਮੀਠੇ = ਮਿੱਠਾ ਆਦਿ ਪਾਇ = ਪਾ ਕੇ ਖੱਟ ਰਸ ਭੋਜਨ ਬਣਾਉਂਦੀ ਹੈ **ਵਾ:** ਖੱਟੇ ਮਿੱਠੇ **ਵਾ:** ਖਟ = ਛੇ ਪ੍ਰਕਾਰ ਦੇ ਰਸਦਾਇਕ ਭੋਜਨ ਥਾਲੀ ਵਿਚ ਪਾ ਕੇ ਪਤੀ ਨੂੰ ਖਾਣ ਵਾਸਤੇ ਦਿੰਦੀ ਹੈ।

## ਦੂਸਰਾ ਅਰਥ

**ਜਿਉ ਪੁਰਖੈ ਘਰਿ, ਭਗਤੀ ਨਾਰਿ ਹੈ; ਅਤਿ ਲੋਚੈ ਭਗਤੀ ਭਾਇ ॥**

ਇਸੇ ਪ੍ਰਕਾਰ ਪੁਰਖੈ = ਪੂਰਨ ਪਰਮੇਸ਼ਰ ਦੇ ਸਤਿਸੰਗਤ ਰੂਪੀ ਘਰ ਵਿਚ ਭਗਤੀ ਕਰਨ ਵਾਲੀ ਮਹਾਤਮਾ ਰੂਪ ਇਸਤਰੀ ਹੈ, ਜੋ ਅਤਿਅੰਤ ਭਗਤੀ ਭਾਵਨਾ ਨਾਲ ਪਤੀ ਪਰਮੇਸ਼ਰ ਦੇ ਦਰਸ਼ਨਾਂ ਨੂੰ ਚਾਹੁੰਦੀ ਹੈ।

**ਬਹੁ ਰਸ ਸਾਲਣੇ ਸਵਾਰਦੀ; ਖਟ ਰਸ ਮੀਠੇ ਪਾਇ ॥**

ਬਹੁ = ਬਹੁਤ ਸਾਰਾ ਪ੍ਰੇਮ ਰੂਪੀ ਰਸ ਪਾ ਕੇ ਪਰਮੇਸ਼ਰ ਦਾ ਜੱਸ ਉਚਾਰਨ ਰੂਪ ਸਲੂਣੇ ਭੋਜਨ ਸਵਾਰਦੀ ਹੈ **ਵਾ:** ਸ੍ਰਵਣ ਕਰਨ ਰੂਪ ਸਲੂਣੇ ਭੋਜਨ ਬਣਾਉਂਦੀ ਹੈ ਅਤੇ ਮੰਨਣ ਕਰਨ ਰੂਪ ਮਿੱਠਾ ਪਾ ਕੇ ਖਟ ਰਸ ਵਾਲੇ ਭੋਜਨ ਬਣਾਉਂਦੀ ਹੈ **ਵਾ:** ਦੁਨੀਆਂ ਦੇ ਰਸ, ਪ੍ਰੇਮ ਤੋਂ ਬਿਨਾਂ ਹੋਣ ਰੂਪ ਖੱਟੇ ਤੇ ਪਰਮੇਸ਼ਰ ਵਿਚ ਪ੍ਰੇਮ ਪਾਉਣ ਰੂਪ ਮਿੱਠੇ ਭੋਜਨ ਬਣਾਉਂਦੀ ਹੈ। ਜੈਸਾ ਕਿ :

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥** *(ਅੰਗ ੧੬)*

# ਤਿਉ ਬਾਣੀ ਭਗਤ ਸਲਾਹਦੇ; ਹਰਿ ਨਾਮੈ ਚਿਤੁ ਲਾਇ ॥

ਤਿਉ = ਤਿਵੇਂ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਜੱਸ ਰੂਪ ਬਾਣੀ **ਵਾ:** ਗੁਰਾਂ ਦੀ ਬਾਣੀ ਨੂੰ ਭਗਤ ਜਨ ਹਰ ਵਕਤ ਸਲਾਹਦੇ = ਸਲਾਹੁਣਾ ਕਰਦੇ ਹਨ ਅਤੇ ਹਰ ਵਕਤ ਹਰਿ = ਪਰਮੇਸ਼ਰ ਦੇ ਨਾਮੈ = ਨਾਮ ਵਿਚ ਚਿਤੁ = ਮਨ ਲਾਇ = ਲਾ ਕੇ ਰੱਖਦੇ ਹਨ।

**ਅਥਵਾ** ਤਿਵੇਂ ਭਗਤ ਜਨ ਹਰਿ = ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਬਿਰਤੀ ਲਾ ਕੇ ਬਾਣੀ ਨਾਲ ਪਰਮੇਸ਼ਰ ਨੂੰ ਸਲਾਹੁੰਦੇ ਹਨ।

# ਮਨੁ ਤਨੁ ਧਨੁ ਆਗੈ ਰਾਖਿਆ; ਸਿਰੁ ਵੇਚਿਆ ਗੁਰ ਆਗੈ ਜਾਇ ॥

ਉਸ ਨੇ ਅਪਣਾ ਮਨੁ = ਚਿੱਤ, ਤਨੁ = ਸਰੀਰ ਤੇ ਧਨੁ = ਰੋਕੜੀ ਆਦਿ ਗੁਰਾਂ ਦੇ ਆਗੈ = ਅੱਗੇ ਰਾਖਿਆ = ਰੱਖਿਆ ਹੋਇਆ ਹੈ ਭਾਵ ਗੁਰਾਂ ਦੀ ਆਗਿਆ ਵਿਚ ਰੱਖਿਆ ਹੋਇਆ ਹੈ ਅਤੇ ਆਪਣਾ ਪ੍ਰਤੱਖ ਸਿਰੁ = ਸੀਸ ਵੀ ਗੁਰ = ਸਤਿਗੁਰਾਂ ਦੇ ਆਗੈ = ਅੱਗੇ ਜਾਇ = ਜਾ ਕੇ ਵੇਚਿਆ = ਵੇਚਣਾ ਕੀਤਾ ਹੈ ਭਾਵ ਉਨ੍ਹਾਂ ਨੇ ਸਭ ਕੁਝ ਗੁਰਾਂ ਦੇ ਅੱਗੇ ਕੁਰਬਾਨ ਕਰ ਦਿੱਤਾ ਹੈ।

# ਭੈ ਭਗਤੀ, ਭਗਤ ਬਹੁ ਲੋਚਦੇ; ਪ੍ਰਭ ਲੋਚਾ ਪੂਰਿ ਮਿਲਾਇ ॥

ਭੈ = ਡਰ ਪੂਰਬਕ ਭਗਤੀ ਕਰਕੇ ਭਗਤ ਜਨ ਬਹੁ = ਬਹੁਤ ਲੋਚਦੇ = ਚਾਹੁੰਦੇ ਹਨ ਕਿ ਪਰਮੇਸ਼ਰ ਮਿਲ ਜਾਵੇ ਅਤੇ ਇਉਂ ਬੇਨਤੀ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਨੂੰ ਆਪਣੇ ਨਾਲ ਮਿਲਾਇ = ਮਿਲਾ ਕਰਕੇ ਸਾਡੀ ਲੋਚਾ = ਇੱਛਾ ਪੂਰਿ = ਪੂਰਨ ਕਰੋ।

**ਅਥਵਾ** ਭੈ ਪੂਰਬਕ ਭਗਤੀ ਕਰਕੇ ਜਿਹੜੇ ਭਗਤ ਜਨ ਪਰਮੇਸ਼ਰ ਦੇ ਦੀਦਾਰਾਂ ਨੂੰ ਬਹੁਤ ਹੀ ਚਾਹੁੰਦੇ ਹਨ, ਉਨ੍ਹਾਂ ਨੂੰ ਪਰਮੇਸ਼ਰ ਆਪਣੇ ਨਾਲ ਮਿਲਾ ਕੇ ਉਨ੍ਹਾਂ ਦੀ ਸਭ ਇੱਛਾ ਪੂਰੀ ਕਰ ਦਿੰਦਾ ਹੈ।

[ਅੰਗ ੧੪੧੪]

## ਹਰਿ ਪ੍ਰਭੁ ਵੇਪਰਵਾਹੁ ਹੈ; ਕਿਤੁ ਖਾਧੈ ਤਿਪਤਾਇ ॥

ਜਗਿਆਸੂ ਮੁਖ ਦੁਆਰਾ ਪ੍ਰਸ਼ਨ ਹੈ ਹੇ ਸਤਿਗੁਰੂ ਜੀ! ਜੋ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਵੇਪਰਵਾਹੁ = ਬੇਮੁਥਾਜ ਹੈ **ਵਾ:** ਉਹ ਬੇਮੁਥਾਜ ਜੋ ਹਰੀ ਪਰਮੇਸ਼ਰ ਹੈ, ਉਹ ਕਿਤੁ = ਕਿਸ ਭੋਜਨ ਦੇ ਖਾਧੈ = ਖਾਣ ਕਰਕੇ ਤ੍ਰਿਪਤ ਹੁੰਦਾ ਹੈ?

***ਗੁਰ-ਉੱਤਰ :***

## ਸਤਿਗੁਰ ਕੈ ਭਾਣੈ ਜੋ ਚਲੈ; ਤਿਪਤਾਸੈ ਹਰਿ ਗੁਣ ਗਾਇ ॥

ਜੋ = ਜਿਹੜਾ ਪੁਰਖ ਸਤਿਗੁਰ = ਸੱਚੇ ਗੁਰੂ ਕੈ = ਦੇ ਭਾਣੈ = ਹੁਕਮ ਵਿਚ ਚਲੈ = ਚੱਲਦਾ ਹੈ ਅਤੇ ਜਿਹੜਾ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਇ = ਗਾਉਂਦਾ ਹੈ, ਉਸ ਦੇ ਪ੍ਰੇਮ ਨੂੰ ਵੇਖ ਕੇ ਪਰਮੇਸ਼ਰ ਤਿਪਤਾਸੈ = ਤ੍ਰਿਪਤ ਭਾਵ ਸੰਤੁਸ਼ਟ ਹੁੰਦਾ ਹੈ **ਵਾ:** ਉਹ ਪੁਰਖ ਪਰਮੇਸ਼ਰ ਨੂੰ ਅਤਿਅੰਤ ਤ੍ਰਿਪਤ ਕਰ ਦਿੰਦਾ ਹੈ ਭਾਵ ਸਤਿਗੁਰਾਂ ਦੇ ਭਾਣੇ ਵਿਚ ਚੱਲਣ ਵਾਲੇ ਤੇ ਹਰੀ ਦੇ ਗੁਣਾਂ ਨੂੰ ਗਾਉਣ ਵਾਲੇ ਪੁਰਖ ਉੱਤੇ ਪਰਮੇਸ਼ਰ ਦੀ ਅਤਿਸ਼ੇ ਕਰਕੇ ਪ੍ਰਸੰਨਤਾ ਹੁੰਦੀ ਹੈ।

## ਧਨੁ ਧਨੁ ਕਲਜੁਗਿ ਨਾਨਕਾ; ਜਿ ਚਲੇ ਸਤਿਗੁਰ ਭਾਇ ॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਵਾਸਤੇ ਇਹ ਕਲਿਜੁਗ ਦਾ ਸਮਾਂ ਪਿੱਛਲੇ ਯੁੱਗਾਂ ਨਾਲੋਂ ਧਨੁ ਧਨੁ = ਧੰਨ ਧੰਨ ਹੈ **ਵਾ:** ਧੰਨਤਾ ਦੇ ਯੋਗ ਹੈ **ਵਾ:** ਕਲਿਜੁਗ ਦੇ ਸਮੇਂ ਵਿਚ ਉਹ ਉਹ ਪੁਰਖ ਸਲਾਹੁਣੇ ਯੋਗ ਹਨ, ਜਿ = ਜਿਹੜੇ ਸਤਿਗੁਰ = ਸੱਚੇ ਗੁਰੂ ਦੇ ਭਾਇ = ਅਨੁਸਾਰ ਹੋ ਕੇ ਚਲੇ = ਚੱਲਦੇ ਹਨ ॥੧੨॥

## ਸਤਿਗੁਰੂ ਨ ਸੇਵਿਓ; ਸਬਦੁ ਨ ਰਖਿਓ ਉਰ ਧਾਰਿ ॥

ਜਿਨ੍ਹਾਂ ਨੇ ਸਤਿਗੁਰੂ = ਸੱਚੇ ਗੁਰੂ ਨੂੰ ਸੇਵਿਓ = ਪੂਜਣਾ ਨ = ਨਹੀਂ ਕੀਤਾ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ, ਵਸਾ ਕੇ ਨ = ਨਹੀਂ ਰਖਿਓ = ਰੱਖਿਆ ਹੈ।

## ਧਿਗੁ ਤਿਨਾ ਕਾ ਜੀਵਿਆ; ਕਿਤੁ ਆਏ ਸੰਸਾਰਿ ॥

ਤਿਨਾ = ਉਨ੍ਹਾਂ ਕਾ = ਦਾ ਜੀਵਿਆ = ਜੀਵਣਾ ਧਿਗੁ = ਧ੍ਰਿਕਾਰ ਯੋਗ ਹੈ, ਉਹ ਕਿਤੁ = ਕਿਸ ਵਾਸਤੇ ਸੰਸਾਰਿ = ਜਗਤ ਵਿਚ ਆਏ ਹਨ ਭਾਵ ਉਨ੍ਹਾਂ ਦਾ ਜਨਮ ਧਾਰ ਕੇ ਆਉਣਾ ਨਿਸਫਲ ਹੈ। ਜੈਸਾ ਕਿ :

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥** *(ਅੰਗ ੨੫੧)*

## ਗੁਰਮਤੀ ਭਉ ਮਨਿ ਪਵੈ; ਤਾਂ ਹਰਿ ਰਸਿ ਲਗੈ ਪਿਆਰਿ ॥

ਜਦ ਗੁਰਮਤੀ = ਗੁਰ ਸਿੱਖਿਆ ਦੁਆਰਾ ਜੀਵ ਦੇ ਮਨਿ = ਚਿੱਤ ਵਿਚ ਪਰਮੇਸ਼ਰ ਨੂੰ ਹਾਜ਼ਰ ਨਾਜ਼ਰ ਜਾਣ ਕੇ ਭਉ = ਡਰ ਪਵੈ = ਪੈਂਦਾ ਹੈ, ਤਾਂ = ਤਦ ਹੀ ਜੀਵ ਦਾ ਹਰਿ = ਪਰਮੇਸ਼ਰ ਦੇ ਨਾਮ ਰਸ ਨਾਲ ਪਿਆਰਿ = ਪ੍ਰੇਮ ਲਗੈ = ਲੱਗਦਾ ਹੈ **ਵਾ:** ਹਰਿ = ਪਰਮੇਸ਼ਰ ਪ੍ਰਾਪਤੀ ਵਾਲੇ ਰਸਿ = ਪ੍ਰੇਮ ਵਿਚ ਮਨ, ਬਾਣੀ, ਸਰੀਰ ਕਰਕੇ ਪਿਆਰ ਲੱਗਦਾ ਹੈ।

## ਨਾਉ ਮਿਲੈ ਧੁਰਿ ਲਿਖਿਆ; ਜਨ ਨਾਨਕ ਪਾਰਿ ਉਤਾਰਿ ॥੧੩॥

ਜਿਨ੍ਹਾਂ ਦੇ ਮਸਤਕ ਉੱਤੇ ਧੁਰਿ = ਆਦੋਂ ਹੀ ਨਿਸ਼ਕਾਮ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, **ਵਾ:**

ਆਦੋਂ ਨਿਸ਼ਕਾਮ ਕਰਮਾਂ ਦਾ ਸਦਕਾ ਗੁਰਾਂ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਗੁਰਾਂ ਦੇ ਪਾਸੋਂ ਪਰਮੇਸ਼ਰ ਦਾ ਨਾਉ = ਨਾਮ ਅੰਮ੍ਰਿਤ ਮਿਲੈ = ਮਿਲਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨ = ਪੁਰਖਾਂ ਨੂੰ ਪਰਮੇਸ਼ਰ ਦਾ ਨਾਮ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰਿ = ਲੰਘਾ ਕੇ ਮੁਕਤ ਰੂਪੀ ਕਿਨਾਰੇ 'ਤੇ ਪਹੁੰਚਾ ਦਿੰਦਾ ਹੈ॥੧੩॥

## ਮਾਇਆ ਮੋਹਿ ਜਗੁ ਭਰਮਿਆ; ਘਰੁ ਮੁਸੈ ਖਬਰਿ ਨ ਹੋਇ ॥

ਮਾਇਆ ਦੇ ਮੋਹ ਵਿਚ ਸਾਰਾ ਜਗੁ = ਸੰਸਾਰ ਭਰਮਿਆ = ਭਰਮਦਾ ਫਿਰਦਾ ਹੈ **ਵਾ:** ਜਗੁ = ਸੰਸਾਰੀ ਜੀਵ ਭਰਮਿਆ = ਭਟਕਦਾ ਫਿਰਦਾ ਹੈ, ਇਸ ਸੰਸਾਰ, ਜੀਵ ਨੂੰ ਰਿਦੇ ਰੂਪੀ ਘਰ ਵਿੱਚੋਂ ਸ਼ੁਭ ਗੁਣਾਂ ਨੂੰ ਮੁਸੈ = ਲੁੱਟੇ ਜਾਣ ਦੀ ਕੋਈ ਵੀ ਖਬਰਿ = ਜਾਣਕਾਰੀ ਨ = ਨਹੀਂ ਹੋਇ = ਹੋ ਰਹੀ ਹੈ।

## ਕਾਮ ਕ੍ਰੋਧਿ ਮਨੁ ਹਿਰਿ ਲਇਆ; ਮਨਮੁਖ ਅੰਧਾ ਲੋਇ ॥

ਕਾਮ = ਮੰਦ ਵਾਸ਼ਨਾ ਦੇ ਫੁਰਨੇ, ਕ੍ਰੋਧਿ = ਤੀਖਣ ਬਿਰਤੀ ਆਦਿ ਵਿਕਾਰਾਂ ਨੇ ਇਸ ਸੰਸਾਰ, ਜੀਵ ਦੇ ਮਨੁ = ਚਿੱਤ ਵਿੱਚੋਂ ਸ਼ੁਭ ਗੁਣਾਂ ਨੂੰ ਹਿਰਿ = ਚੁਰਾ ਲਇਆ = ਲੈਣਾ ਕੀਤਾ ਹੈ, ਇਸ ਕਰਕੇ ਸੰਸਾਰ ਦੇ ਅੰਦਰ ਮਨਮੁਖ ਲੋਇ = ਲੋਕ ਅੰਧਾ = ਅੰਧਤਾਈ, ਅਗਿਆਨਤਾ ਦੇ ਸਹਿਤ ਹੋ ਰਹੇ ਹਨ **ਵਾ:** ਮਨਮੁਖ ਪੁਰਖ ਗਿਆਨ ਰੂਪੀ ਲੋਇ = ਪ੍ਰਕਾਸ਼ ਵੱਲੋਂ ਅੰਧੇ ਹੋ ਰਹੇ ਹਨ।

## ਗਿਆਨ ਖੜਗ ਪੰਚ ਦੂਤ ਸੰਘਾਰੇ; ਗੁਰਮਤਿ ਜਾਗੈ ਸੋਇ ॥

ਜਿਨ੍ਹਾਂ ਨੇ ਗਿਆਨ ਰੂਪੀ ਖੜਗ = ਖੰਡਾ ਮਨ ਰੂਪੀ ਹੱਥ ਵਿਚ ਪਕੜ ਕੇ ਪੰਚ = ਪੰਜੇ ਕਾਮ, ਕ੍ਰੋਧ ਰੂਪੀ ਦੂਤ ਸੰਘਾਰੇ = ਮਾਰ ਦਿੱਤੇ ਹਨ, ਉਹ ਗੁਰਮਤਿ = ਗੁਰ ਸਿੱਖਿਆ ਦੁਆਰਾ ਅਵਿੱਦਿਆ ਰੂਪੀ ਨੀਂਦ ਵਿੱਚੋਂ ਗਿਆਨ ਅਵਸਥਾ ਵਿਚ ਜਾਗੈ = ਜਾਗ ਪਏ ਹਨ **ਵਾ:** ਉਨ੍ਹਾਂ ਨੂੰ ਗੁਰ ਸਿੱਖਿਆ ਦੁਆਰਾ ਗਿਆਨ ਅਵਸਥਾ ਵਿਚ ਜਾਗੇ ਹੋਏ ਜਾਨਣਾ ਕਰੋ।

**ਅਥਵਾ** ਜਿਨ੍ਹਾਂ ਦੇ ਗੁਰੂ ਸਾਹਿਬ ਜੀ ਨੇ ਗਿਆਨ ਰੂਪੀ ਖੰਡੇ ਨਾਲ ਪੰਜੇ ਕਾਮ, ਕ੍ਰੋਧ ਰੂਪੀ ਦੂਤ ਮਾਰ ਦਿੱਤੇ ਹਨ, ਉਹ ਗੁਰ ਸਿੱਖਿਆ ਦੁਆਰਾ ਅਵਿੱਦਿਆ ਰੂਪੀ ਨੀਂਦਰਾ ਵਿੱਚੋਂ ਜਾਗੇ ਹੋਏ ਹਨ।

## ਨਾਮ ਰਤਨੁ ਪਰਗਾਸਿਆ; ਮਨੁ ਤਨੁ ਨਿਰਮਲੁ ਹੋਇ ॥

ਜਿਨ੍ਹਾਂ ਦੇ ਹਿਰਦੇ ਵਿਚ ਗੁਰਾਂ ਨੇ ਨਾਮ ਰੂਪੀ ਰਤਨੁ = ਮਾਣਕ ਦਾ ਪਰਗਾਸਿਆ = ਪ੍ਰਕਾਸ਼ ਕਰ ਦਿੱਤਾ ਹੈ, ਉਹ ਮਨੁ = ਚਿੱਤ ਤੇ ਤਨੁ = ਸਰੀਰ ਕਰਕੇ ਨਿਰਮਲੁ = ਸ਼ੁੱਧ ਹੋਇ = ਹੋ ਗਏ ਹਨ।

## ਨਾਮ ਹੀਨ ਨਕਟੇ ਫਿਰਹਿ; ਬਿਨੁ ਨਾਵੈ ਬਹਿ ਰੋਇ ॥

ਪਰਮੇਸ਼ਰ ਦੇ ਨਾਮ ਤੋਂ ਹੀਨ = ਹੀਣੇ ਪੁਰਖ ਨਕਟੇ = ਨੱਕ ਵੱਢੇ ਭਾਵ ਬੇਸ਼ਰਮ **ਵਾ:** ਜੱਸ ਰੂਪੀ ਨੱਕ ਤੋਂ ਬਗ਼ੈਰ ਹੋਏ ਤੁਰਦੇ ਫਿਰਹਿ = ਫਿਰਦੇ ਹਨ, ਅਤੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜੂਨਾਂ ਵਿਚ ਆਉਣ ਰੂਪ ਬਹਿ = ਬੈਠ ਕੇ ਰੋਏ = ਰੋਂਦੇ ਹਨ, ਭਾਵ ਜੂਨਾਂ ਵਿਚ ਭਟਕਦੇ ਫਿਰਦੇ ਹਨ।

## ਨਾਨਕ ਜੋ ਧੁਰਿ ਕਰਤੈ ਲਿਖਿਆ; ਸੁ ਮੇਟਿ ਨ ਸਕੈ ਕੋਇ ॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਧੁਰਿ = ਆਦੋਂ ਕਰਤੈ = ਰਚਨਹਾਰ ਪਰਮੇਸ਼ਰ

ਨੇ ਜੀਵਾਂ ਦੇ ਕਰਮਾਂ ਅਨੁਸਾਰ ਲੇਖ ਲਿਖਿਆ = ਲਿਖ ਦਿੱਤਾ ਹੈ, ਸੁ = ਉਸ ਨੂੰ ਪੂਰਨ ਗੁਰਾਂ ਤੋਂ ਬਗ਼ੈਰ ਕੋਇ = ਕੋਈ ਵੀ ਮੇਟਿ = ਮਿਟਾ ਨ = ਨਹੀਂ ਸਕੈ = ਸਕਦਾ ॥੧੪॥ ਜੈਸਾ ਕਿ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** *(ਅੰਗ ੯੨੯)*

## ਗੁਰਮੁਖਾ ਹਰਿ ਧਨੁ ਖਟਿਆ; ਗੁਰ ਕੈ ਸਬਦਿ ਵੀਚਾਰਿ ॥

ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਵੀਚਾਰ ਨੂੰ ਧਾਰਨ ਕਰਕੇ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਖਟਿਆ = ਖੱਟਣਾ ਕੀਤਾ ਹੈ, ਭਾਵ ਇਕੱਤਰ ਕੀਤਾ ਹੈ।

## ਨਾਮੁ ਪਦਾਰਥੁ ਪਾਇਆ; ਅਤੁਟ ਭਰੇ ਭੰਡਾਰ ॥

ਗੁਰਮੁਖ ਜਨਾਂ ਨੇ ਹੋਰਨਾਂ ਪਦਾਰਥਾਂ ਦੀ ਥਾਂ ਨਾਮ ਰੂਪੀ ਪਦਾਰਥ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਇਸੇ ਕਰਕੇ ਉਨ੍ਹਾਂ ਦੇ ਹਿਰਦੇ ਰੂਪੀ ਭੰਡਾਰ = ਖ਼ਜ਼ਾਨੇ ਅਤੁਟ = ਤੋਟ ਤੋਂ ਰਹਿਤ ਸ਼ੁਭ ਗੁਣਾਂ ਰੂਪੀ ਧਨ ਨਾਲ ਭਰੇ = ਭਰ ਗਏ ਹਨ। ਜੈਸਾ ਕਿ :

**ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥** *(ਅੰਗ ੭੪੯)*

## ਹਰਿ ਗੁਣ ਬਾਣੀ ਉਚਰਹਿ; ਅੰਤੁ ਨ ਪਾਰਾਵਾਰੁ ॥

ਜਿਸ ਪਰਮੇਸ਼ਰ ਦੇ ਗੁਣਾਂ ਦਾ ਕਿਸੇ ਦੇ ਪਾਸੋਂ ਪਾਰਾਵਾਰੁ = ਪਾਰ ਉਰਾਰ ਕਰਕੇ ਅੰਤੁ = ਅਖ਼ੀਰ ਨ = ਨਹੀਂ ਪਾਇਆ ਜਾਂਦਾ, ਉਸ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗੁਰਮੁਖ ਜਨ ਬਾਣੀ ਦੁਆਰਾ ਉਚਰਹਿ = ਉਚਾਰਨ ਕਰਦੇ ਹਨ **ਵਾ:** ਉਸ ਪਰਮੇਸ਼ਰ ਦੀ ਗੁਣ = ਉਪਕਾਰ ਵਾਲੀ **ਵਾ:** ਗੁਣ = ਗਿਆਨ ਦੀ ਪ੍ਰਾਪਤੀ ਕਮਾਉਣ ਵਾਲੀ ਬਾਣੀ ਗੁਰਮੁਖ ਜਨ ਹਰ ਵਕਤ ਉਚਾਰਦੇ ਹਨ।

## ਨਾਨਕ, ਸਭ ਕਾਰਣ ਕਰਤਾ ਕਰੈ; ਵੇਖੈ ਸਿਰਜਨਹਾਰੁ ॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਜਾਣਦੇ ਹਨ ਕਿ ਸਭ = ਸਾਰਿਆਂ ਕਾਰਣ = ਕਾਰਜਾਂ ਨੂੰ ਕਰਤਾ = ਪਰਮੇਸ਼ਰ ਆਪ ਹੀ ਕਰੈ = ਕਰਦਾ ਹੈ ਅਤੇ ਸਿਰਜਨਹਾਰੁ = ਜਗਤ ਨੂੰ ਪੈਦਾ ਕਰਨ ਵਾਲਾ ਪਰਮੇਸ਼ਰ ਆਪ ਹੀ ਸਾਰਿਆਂ ਦੀ ਕਰਨੀ ਨੂੰ ਵੇਖੈ = ਵੇਖਣ ਵਾਲਾ ਹੈ ॥੧੫॥ ਜੈਸਾ ਕਿ :

**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥** *(ਅੰਗ (੧੪੮)*

## ਗੁਰਮੁਖਿ ਅੰਤਰਿ ਸਹਜੁ ਹੈ; ਮਨੁ ਚੜਿਆ ਦਸਵੈ ਆਕਾਸਿ ॥

ਗੁਰਮੁਖ ਜਨਾਂ ਦੇ ਹਿਰਦੇ ਅੰਤਰਿ = ਵਿਚ ਸਹਜੁ = ਗਿਆਨ ਹੈ, ਉਸੇ ਗਿਆਨ ਦੁਆਰਾ ਹੀ ਉਨ੍ਹਾਂ ਦਾ ਮਨ ਦਸਵੈ ਆਕਾਸਿ = ਦਸਵੇਂ ਦੁਆਰ ਵਿਚ ਚੜਿਆ = ਚੜ੍ਹ ਗਿਆ ਹੈ।

**ਅਥਵਾ** ਗੁਰਮੁਖਾਂ ਦੇ ਹਿਰਦੇ ਵਿਚ ਵਾਹਿਗੁਰੂ ਦੇ ਸਰੂਪ ਦਾ ਸਹਜੁ = ਗਿਆਨ ਹੈ, ਇਸੇ ਕਰਕੇ ਉਨ੍ਹਾਂ ਦਾ ਮਨ ਦਸਵੇਂ ਆਕਾਸ਼ ਭਾਵ ਚਿਦਾਕਾਸ਼ ਬ੍ਰਹਮ ਵਿਚ ਚੜਿਆ = ਇਸਥਿਤ ਹੋਇਆ ਹੈ।

ਜਿਵੇਂ ਕੋਈ ਪੁਰਖ ਆਕਾਸ਼ ਵੱਲ ਨੂੰ ਉੱਚੇ ਥਾਂ 'ਤੇ ਚੜ੍ਹ ਜਾਵੇ ਤਾਂ ਉਸਨੂੰ ਉੱਚੇ ਥਾਂ 'ਤੇ ਖੜੇ ਹੋਏ ਨੂੰ ਧਰਤੀ 'ਤੇ ਪਈਆਂ ਚੀਜ਼ਾਂ ਛੋਟੀਆਂ ਦਿੱਸਣ ਲੱਗ ਜਾਂਦੀਆਂ ਹਨ, ਜੇਕਰ ਉਹ ਆਕਾਸ਼ ਵੱਲ ਨੂੰ ਹੋਰ ਉੱਚਾ ਚੜ੍ਹ ਜਾਵੇ ਤਾਂ ਧਰਤੀ 'ਤੇ ਖੜੇ ਦਰਖ਼ੱਤ ਕਿੱਲਿਆਂ ਵਾਂਗ ਥੋੜ੍ਹੇ ਜਿਹੇ ਅਕਾਰ ਦੇ ਦਿੱਸਣ ਲੱਗ ਜਾਂਦੇ ਹਨ, ਜੇਕਰ ਉਹ ਮਨੁੱਖ ਆਕਾਸ਼ ਵਿਚ ਹੀ ਚੜ੍ਹ ਜਾਵੇ ਤਾਂ ਧਰਤੀ ਦੀਆਂ ਚੀਜ਼ਾਂ ਦਿੱਸਣੀਆਂ ਬੰਦ ਹੋ ਜਾਂਦੀਆਂ ਹਨ, ਫੇਰ ਦਸਵੇਂ ਦੁਆਰ ਚੜ੍ਹਨ ਵਾਲਿਆਂ ਨੂੰ ਵੀ ਹੋਰ ਕੁਝ ਨਹੀਂ ਪ੍ਰਤੀਤ ਹੁੰਦਾ।

## ਤਿਥੈ, ਊਂਘ ਨ ਭੁਖ ਹੈ; ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥

ਤਿਥੈ = ਉਥੇ ਉਸ ਅਵਸਥਾ ਵਿਚ ਗੁਰਮੁਖ ਜਨਾਂ ਨੂੰ ਅਵਿੱਦਿਆ ਰੂਪ ਊਂਘ = ਨਿੰਦਰਾ ਤੇ ਪਦਾਰਥਾਂ, ਆਸਾ ਰੂਪੀ ਭੁਖ = ਛੁਧਾ ਵੀ ਨ = ਨਹੀਂ ਹੈ, ਕਿਉਂਕਿ ਉਹ ਗੁਰਮੁਖ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਜਪਣੇ ਕਰਕੇ ਆਤਮਿਕ ਸੁਖ = ਅਨੰਦ ਵਿਚ ਵਾਸੁ = ਵੱਸਦੇ ਹਨ।

## ਨਾਨਕ ਦੁਖੁ ਸੁਖੁ ਵਿਆਪਤ ਨਹੀ; ਜਿਥੈ ਆਤਮ ਰਾਮ ਪ੍ਰਗਾਸੁ ॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਥੇ ਦੁੱਖ ਦੀ ਪ੍ਰਾਪਤੀ ਅਤੇ ਸੁੱਖ ਦੀ ਇੱਛਾ ਨਹੀਂ ਵਿਆਪਤ = ਲੱਗਦੀ **ਵਾ:** ਉਥੇ ਸਰੀਰਕ ਦੁੱਖ ਤੇ ਵਿਸ਼ੇ ਦੀ ਸੁੱਖ ਦੀ ਇੱਛਾ ਨਹੀਂ ਲੱਗਦੀ, ਜਿਥੈ = ਜਿਥੇ ਆਤਮ = ਆਤਮਾ ਦੇ ਅੰਦਰ ਰਾਮ = ਬ੍ਰਹਮ ਦਾ ਪਰਗਾਸੁ = ਪ੍ਰਕਾਸ਼ ਹੋ ਗਿਆ ਹੈ **ਵਾ:** ਜਿਥੇ ਆਤਮ = ਆਪਣੇ ਆਪ ਰਾਮ = ਬ੍ਰਹਮ ਦਾ ਪ੍ਰਗਾਸੁ = ਪ੍ਰਕਾਸ਼, ਗਿਆਨ ਹੈ, ਉਥੇ ਦੁੱਖ ਸੁੱਖ ਨਹੀਂ ਵਿਆਪਦਾ ॥੧੬॥

## ਕਾਮ ਕ੍ਰੋਧ ਕਾ ਚੋਲੜਾ; ਸਭ ਗਲਿ ਆਏ ਪਾਇ ॥

ਜੋ ਕਾਮ = ਮੰਦ ਵਾਸ਼ਨਾ ਤੇ ਕ੍ਰੋਧ = ਤੀਖਣ ਬਿਰਤੀ ਆਦਿ ਵਿਕਾਰਾਂ ਕਾ = ਦਾ ਸਥੂਲ ਸਰੀਰ ਰੂਪੀ ਚੋਲੜਾ = ਚੋਲਾ ਹੈ, ਇਸ ਨੂੰ ਸਭ = ਸਾਰੇ ਜੀਵ ਆਪਣੇ ਸੂਖਮ ਸਰੀਰ ਰੂਪ ਗਲਿ = ਗਲੇ ਵਿਚ ਪਾਇ = ਪਾ ਕੇ ਜਗਤ ਵਿਚ ਆਏ ਹਨ।

**ਅਥਵਾ** ਜੀਵਾਂ ਦਾ ਸਥੂਲ ਸਰੀਰ ਕਾਮ, ਕ੍ਰੋਧ ਦਾ ਚੋਲਾ ਹੈ, ਪਰ ਸਭ = ਸਾਰੇ ਅਗਿਆਨੀ ਜੀਵ ਕਾਮ, ਕ੍ਰੋਧ ਰੂਪੀ ਚੋਲੇ ਨੂੰ ਰਿਦੇ ਰੂਪੀ ਗਲ ਵਿਚ ਪਾ ਕੇ ਸੰਸਾਰ ਵਿਚ ਆਏ ਹਨ।

## ਇਕਿ ਉਪਜਹਿ, ਇਕਿ ਬਿਨਸਿ ਜਾਂਹਿ; ਹੁਕਮੇ ਆਵੈ ਜਾਇ ॥

ਇਸ ਕਰਕੇ ਇਕਿ = ਇਕ ਜੀਵ ਕਾਮ ਦੀ ਸੰਗਤ ਕਰਕੇ ਉਪਜਹਿ = ਪੈਦਾ ਹੁੰਦੇ ਹਨ, ਇਕ ਕ੍ਰੋਧ ਦੀ ਸੰਗਤ ਕਰਕੇ ਬਿਨਸਿ = ਨਾਸ਼ ਹੋ ਜਾਂਹਿ = ਜਾਂਦੇ ਹਨ, ਇਉਂ ਪਰਮੇਸ਼ਰ ਦੇ ਹੁਕਮੇ = ਤਾਣੇ ਵਿਚ ਜੀਵ ਸੰਸਾਰ ਵਿਚ ਆਵੈ = ਆਉਂਦੇ ਜਾਇ = ਜਾਂਦੇ ਹਨ।

## ਜੰਮਣੁ ਮਰਣੁ ਨ ਚੁਕਈ; ਰੰਗੁ ਲਗਾ ਦੂਜੈ ਭਾਇ ॥

ਜਿਨ੍ਹਾਂ ਦਾ ਦੂਜੈ = ਦ੍ਵੈਤ ਭਾਇ = ਭਾਵ ਵਿਚ ਰੰਗੁ = ਪ੍ਰੇਮ ਲਗਾ = ਲੱਗਿਆ ਹੋਇਆ ਹੈ, ਉਨ੍ਹਾਂ ਦਾ ਜੰਮਣਾ ਮਰਣਾ ਚੁਕਈ = ਚੁੱਕਿਆ ਨ = ਨਹੀਂ ਜਾਂਦਾ ਭਾਵ ਦੂਰ ਨਹੀਂ ਹੁੰਦਾ।

## ਬੰਧਨਿ ਬੰਧਿ ਭਵਾਈਅਨੁ; ਕਰਣਾ ਕਛੂ ਨ ਜਾਇ ॥੧੭॥

ਜੀਵ ਹੰਗਤਾ ਮਮਤਾ ਦੇ ਬੰਧਨਿ = ਬੰਧਨਾਂ (ਜੰਜਾਲਾਂ) ਵਿਚ ਬੰਧਿ = ਬੱਝੇ ਹੋਏ ਜੂਨਾਂ ਵਿਚ ਭਵਾਈਅਨੁ = ਭਵਾਏ ਜਾਂਦੇ ਹਨ, ਇਸ ਲਈ ਤਿਨ੍ਹਾਂ ਜੀਵਾਂ ਦੇ ਪਾਸੋਂ ਕਛੂ = ਕੁਝ ਵੀ ਛੁਟਨੇ ਦਾ ਜਤਨ ਨਹੀਂ ਕਰਣਾ = ਕੀਤਾ ਜਾਇ = ਜਾਂਦਾ **ਵਾ:** ਕੁਝ ਵੀ ਸ੍ਰੇਸ਼ਟ ਕਰਣਾ = ਕਰਤੱਬ ਨਹੀਂ ਕੀਤਾ ਜਾਂਦਾ ॥੧੭॥

ਜਿਵੇਂ ਕੋਈ ਅਪਰਾਧੀ ਰਾਜੇ ਨੇ ਕੈਦ ਕਰ ਦਿੱਤਾ ਹੋਵੇ, ਫੇਰ ਉਸਦੇ ਕੋਲੋਂ ਭਾਵੇਂ ਚੱਕੀ ਦੀ ਮਸ਼ੱਕਤ ਲਾ ਕੇ ਕੰਮ ਕਰਾਵੇ, ਭਾਵੇਂ ਉਸ ਨੂੰ ਤੰਗ ਜਗ੍ਹਾ ਬੰਦ (ਕੈਦ) ਕਰ ਦੇਵੇ, ਇਉਂ ਉਹ ਰਾਜੇ ਦੀ ਕੈਦ ਵਿਚ ਹੁੰਦਾ ਹੈ, ਇਸੇ ਪ੍ਰਕਾਰ ਪਾਪੀ ਜੀਵ ਸੱਚੀ ਸਰਕਾਰ ਦੇ ਹੁਕਮ ਅਨੁਸਾਰ ਜਮਦੂਤਾਂ, ਧਰਮਰਾਜ ਕੋਲ ਕੈਦ ਹੋ ਜਾਂਦਾ ਹੈ, ਤਦ ਉਸ ਨੂੰ ਨਰਕ ਰੂਪੀ ਤੰਗ ਜਗ੍ਹਾ ਵਿਚ ਪਾ ਦੇਵੇ, ਭਾਵੇਂ ਜੂਨਾਂ ਰੂਪੀ ਚੱਕੀ ਦੇ ਗੇੜੇ ਵਿਚ ਪਾ ਦੇਵੇ।

## ਜਿਨ ਕਉ ਕਿਰਪਾ ਧਾਰੀਅਨੁ; ਤਿਨ੍ਾ ਸਤਿਗੁਰੁ ਮਿਲਿਆ ਆਇ ॥

ਜਿਨ = ਜਿਨ੍ਹਾਂ ਕਉ = ਦੇ ਉੱਤੇ ਪਰਮੇਸ਼ਰ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀਅਨੁ = ਧਾਰਨਾ, ਕਰਨਾ ਕੀਤੀ ਹੈ, ਤਿਨ੍ਾ = ਉਨ੍ਹਾਂ ਨੂੰ ਇਸ ਮਨੁੱਖਾ ਜਨਮ ਵਿਚ ਪੂਰਾ ਸਤਿਗੁਰੂ ਆਇ = ਆ ਕੇ ਮਿਲਿਆ = ਪ੍ਰਾਪਤ ਹੋ ਗਿਆ ਹੈ।

## ਸਤਿਗੁਰਿ ਮਿਲੇ, ਉਲਟੀ ਭਈ; ਮਰਿ ਜੀਵਿਆ ਸਹਜਿ ਸੁਭਾਇ ॥

ਉਨ੍ਹਾਂ ਦੀ ਸਤਿਗੁਰਿ = ਸੱਚੇ ਗੁਰੂ ਨਾਲ ਮਿਲੇ = ਮਿਲਣੇ ਕਰਕੇ ਬਿਰਤੀ ਸੰਸਾਰ ਵੱਲੋਂ ਉਲਟੀ = ਉਲਟ ਕੇ ਪਰਮੇਸ਼ਰ ਦੇ ਵੱਲ, ਸਨਮੁਖ ਭਈ = ਹੋ ਗਈ ਹੈ, ਸੰਸਾਰ ਵੱਲੋਂ ਮਰਿ = ਮਰਨ ਕਰਕੇ ਸਹਜਿ ਸੁਭਾਇ = ਸੁਤੇ-ਸਿੱਧ ਸੁਭਾਵਿਕ ਹੀ ਉਨ੍ਹਾਂ ਦਾ ਮਨ ਪਰਮੇਸ਼ਰ ਦੀ ਤਰਫ਼ ਜੀਵਿਆ = ਜਿਉਂਦਾ ਹੋ ਗਿਆ ਹੈ **ਵਾ**: ਸੰਸਾਰ, ਵਿਸ਼ਿਆਂ ਵੱਲੋਂ ਮਰਨ ਕਰਕੇ ਉਸ ਦਾ ਮਨ ਪਰਮੇਸ਼ਰ ਵੱਲ ਜਿਉਂਦਾ ਹੋ ਗਿਆ ਹੈ ਤੇ ਉਨ੍ਹਾਂ ਨੇ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਨੂੰ ਧਾਰਨ ਕਰ ਲਿਆ ਹੈ।

## ਨਾਨਕ, ਭਗਤੀ ਰਤਿਆ; ਹਰਿ ਹਰਿ ਨਾਮਿ ਸਮਾਇ ॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੇ ਉਪਦੇਸ਼ ਦੁਆਰਾ ਵਾਹਿਗੁਰੂ ਜੀ ਦੀ ਪ੍ਰੇਮਾ-ਭਗਤੀ ਵਿਚ ਰਤਿਆ = ਰੰਗੇ ਹੋਣ ਕਰਕੇ ਉਨ੍ਹਾਂ ਦੀ ਬਿਰਤੀ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਇ = ਸਮਾਅ, ਲੀਨ ਹੋ ਗਈ ਹੈ **ਵਾ**: ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਨਾਮਿ = ਨਾਮੀ ਹਰਿ = ਪਰਮੇਸ਼ਰ ਵਿਚ ਸਮਾਅ, ਅਭੇਦ ਹੋ ਗਏ ਹਨ ॥੧੮॥

## ਮਨਮੁਖ ਚੰਚਲ ਮਤਿ ਹੈ; ਅੰਤਰਿ ਬਹੁਤੁ ਚਤੁਰਾਈ ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਦੀ ਚੰਚਲਤਾਈ ਵਾਲੀ ਮਤਿ = ਬੁੱਧੀ ਹੁੰਦੀ ਹੈ, ਕਿਉਂਕਿ ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਮਿਥਿਆ ਚਤੁਰਾਈ = ਚਲਾਕੀ ਬਹੁਤੁ = ਜ਼ਿਆਦਾ ਹੁੰਦੀ ਹੈ **ਵਾ**: ਉਹ ਹਿਰਦੇ ਵਿਚ ਠੱਗੀਆਂ ਮਾਰਨ ਦੀਆਂ ਬਹੁਤੀਆਂ ਚਲਾਕੀਆਂ ਕਰਦੇ ਰਹਿੰਦੇ ਹਨ।

## ਕੀਤਾ ਕਰਤਿਆ ਬਿਰਥਾ ਗਇਆ; ਇਕੁ ਤਿਲੁ ਥਾਇ ਨ ਪਾਈ ॥

ਇਸ ਕਰਕੇ ਉਨ੍ਹਾਂ ਮਨਮੁਖ ਪੁਰਖਾਂ ਦਾ ਜੋ ਪਿੱਛੇ ਕੀਤਾ ਹੋਇਆ ਕਰਮ ਹੈ ਤੇ ਜੋ ਅੱਗੇ ਨੂੰ ਵਰਤਮਾਨ ਸਮੇਂ ਵਿਚ ਕਰਦੇ ਹਨ, ਸਾਰਾ ਬਿਰਥਾ = ਨਿਸਫਲ ਚਲਿਆ ਗਿਆ ਹੈ **ਵਾ**: ਉਨ੍ਹਾਂ ਦਾ ਕੀਤਾ ਕਤਰਿਆ ਬੇਅਰਥ ਗਇਆ = ਜਾਂਦਾ ਹੈ, ਉਨ੍ਹਾਂ ਦੇ ਹਿਰਦੇ ਅੰਦਰ ਹੰਗਤਾ, ਚਤੁਰਾਈ ਹੋਣ ਕਰਕੇ ਇਕ ਤਿਲ ਮਾਤਰ ਵੀ ਕਿਰਤ ਥਾਇ = ਲੇਖੇ ਵਿਚ ਨ = ਨਹੀਂ ਪਾਈ = ਪੈਂਦੀ, ਭਾਵ ਪਰਮੇਸ਼ਰ ਦੇ ਦਰ ਉੱਤੇ ਪ੍ਰਵਾਨ ਨਹੀਂ ਹੁੰਦੀ।

## ਪੁੰਨ ਦਾਨੁ ਜੋ ਬੀਜਦੇ; ਸਭ ਧਰਮਰਾਇ ਕੈ ਜਾਈ ॥

ਜੋ = ਜਿਹੜੇ ਸਕਾਮੀ ਪੁਰਖ ਕਿਸੇ ਪੁਰਬ ਦੇ ਸਮੇਂ ਪੁੰਨ ਤੇ ਸੁਤੇ-ਸਿੱਧ ਦਾਨ ਰੂਪ ਬੀਜ ਬੀਜਦੇ ਹਨ, ਉਨ੍ਹਾਂ ਸਭ = ਸਭਨਾਂ ਸਕਾਮੀ ਪੁਰਖਾਂ ਨੂੰ ਸਕਾਮ ਕਰਮਾਂ ਦਾ ਫਲ ਲੈਣ ਵਾਸਤੇ ਪਹਿਲਾਂ ਧਰਮਰਾਇ = ਧਰਮਰਾਜ ਕੈ = ਦੇ ਕੋਲ ਜਾਈ = ਜਾਣਾ, ਪਹੁੰਚਣਾ ਪੈਂਦਾ ਹੈ। ਜੈਸਾ ਕਿ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥** *(ਅੰਗ ੭੪੭)*

## ਬਿਨੁ ਸਤਿਗੁਰੂ ਜਮਕਾਲੁ ਨ ਛੋਡਈ; ਦੂਜੈ ਭਾਇ ਖੁਆਈ ॥

ਸਤਿਗੁਰੂ = ਸੱਚੇ ਗੁਰੂ ਤੋਂ ਬਿਨੁ = ਬਗ਼ੈਰ ਜੀਵਾਂ ਨੂੰ ਜਮਕਾਲੁ = ਕਾਲ ਕਰਨ ਵਾਲਾ ਜਮ ਛੋਡਈ = ਛੱਡਦਾ ਨ = ਨਹੀਂ ਹੈ, ਸਾਰੇ ਜੀਵ ਦੂਜੈ ਭਾਇ = ਦ੍ਵੈਤ-ਭਾਵ ਕਰਕੇ ਖੁਆਈ = ਖ਼ਰਾਬ ਹੋ ਰਹੇ ਹਨ **ਵਾ:** ਸਾਰੀ ਸ੍ਰਿਸ਼ਟੀ ਦ੍ਵੈਤ-ਭਾਵ ਵਿਚ ਭੁੱਲੀ ਹੋਈ ਹੈ।

## ਜੋਬਨੁ ਜਾਂਦਾ ਨਦਰਿ ਨ ਆਵਈ; ਜਰੁ ਪਹੁਚੈ ਮਰਿ ਜਾਈ ॥

ਮਾਇਆ ਦੇ ਲਾਲਚ ਵਿਚ ਜੋਬਨੁ = ਯੁਵਾ ਅਵਸਥਾ ਦਾ ਸਮਾਂ ਜਾਂਦਾ = ਲੰਘਦਿਆਂ ਨਦਰਿ = ਦ੍ਰਿਸ਼ਟੀ ਵਿਚ ਨ = ਨਹੀਂ ਆਵਈ = ਆਉਂਦਾ, ਫੇਰ ਜਰੁ = ਬੁਢੇਪਾ ਆ ਪਹੁਚੈ = ਪਹੁੰਚਦਾ ਹੈ ਅਤੇ ਅੰਤ ਨੂੰ ਮਰਿ = ਮੌਤ ਆ ਜਾਈ = ਜਾਂਦੀ ਹੈ। ਜੈਸਾ ਕਿ :

**ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥** *(ਅੰਗ ੪੬੫)*

## ਪੁਤੁ ਕਲਤੁ ਮੋਹੁ ਹੇਤੁ ਹੈ; ਅੰਤਿ ਬੇਲੀ ਕੋ ਨ ਸਖਾਈ ॥

ਜੀਵ ਦਾ ਜਿਸ ਪੁਤੁ = ਪੁੱਤਰ ਨਾਲ ਮੋਹੁ = ਸਨੇਹ ਤੇ ਕਲਤੁ = ਇਸਤਰੀ ਨਾਲ ਹੇਤੁ = ਹਿੱਤ ਹੁੰਦਾ ਹੈ, ਅੰਤਿ = ਅਖ਼ੀਰ ਨੂੰ ਕੋ = ਕੋਈ ਵੀ ਪੁੱਤਰ ਬੇਲੀ = ਸਹਾਇਕ ਨਹੀਂ ਹੁੰਦਾ ਤੇ ਨਾ ਹੀ ਇਸਤਰੀ ਸਖਾਈ = ਸਹਾਇਤਾ ਕਰਦੀ ਹੈ **ਵਾ:** ਜੋ ਜੀਵ ਪੁਰਖ ਦੇ ਬੇਲੀ = ਮਿੱਤਰ ਬਣੇ ਹੁੰਦੇ ਹਨ, ਉਨ੍ਹਾਂ ਵਿੱਚੋਂ ਕੋਈ ਵੀ ਅੰਤ ਨੂੰ ਸਹਾਇਕ ਨਹੀਂ ਹੁੰਦਾ।

## ਸਤਿਗੁਰੁ ਸੇਵੇ, ਸੋ ਸੁਖੁ ਪਾਏ; ਨਾਉ ਵਸੈ ਮਨਿ ਆਈ ॥

ਜੋ ਪੁਰਖ ਸਤਿਗੁਰੁ = ਸੱਚੇ ਗੁਰੂ ਨੂੰ ਸੇਵੇ = ਸੇਵਨਾ ਕਰਦਾ ਹੈ, ਸੋ = ਉਹ ਆਤਮਿਕ ਸੁਖੁ = ਅਨੰਦ ਨੂੰ ਪਾਏ = ਪਾਉਂਦਾ ਹੈ ਅਤੇ ਉਸ ਦੇ ਮਨਿ = ਚਿੱਤ ਵਿਚ ਪਰਮੇਸ਼ਰ ਦਾ ਨਾਉ = ਨਾਮ ਆਈ = ਆ ਕੇ ਵਸੈ = ਵੱਸ ਜਾਂਦਾ ਹੈ।

## ਨਾਨਕ ਸੇ ਵਡੇ ਵਡਭਾਗੀ; ਜਿ ਗੁਰਮੁਖਿ ਨਾਮਿ ਸਮਾਈ ॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਪੁਰਖ ਵਡੇ = ਵੱਡਿਆਂ ਤੋਂ ਵਡਭਾਗੀ = ਵੱਡਿਆਂ ਕਰਮਾਂ ਵਾਲੇ ਹਨ **ਵਾ:** ਉਹ ਪੁਰਖ ਵੱਡੇ ਮਨੁੱਖਾਂ, ਵੱਡੇ ਬ੍ਰਹਮਾ ਆਦਿ ਦੇਵਤਿਆਂ ਤੋਂ ਵੀ ਵੱਡੇ ਕਰਮਾਂ ਵਾਲੇ ਹਨ, ਜਿ = ਜਿਨ੍ਹਾਂ ਦੀ ਗੁਰਮੁਖਾਂ ਦੁਆਰਾ ਪ੍ਰਭੂ ਨਾਮ ਵਿਚ ਬਿਰਤੀ ਸਮਾਈ = ਲੀਨ ਹੋਈ ਹੈ **ਵਾ:** ਜਿਨ੍ਹਾਂ ਦਾ ਮਨ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਵਿਚ ਸਮਾਅ ਗਿਆ ਹੈ ॥੧੯॥

## ਮਨਮੁਖ ਨਾਮੁ ਨ ਚੇਤਨੀ; ਬਿਨੁ ਨਾਵੈ ਦੁਖ ਰੋਇ ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਉੱਕਾ ਹੀ ਪਰਮੇਸ਼ਰ ਦੇ ਨਾਮ ਨੂੰ ਚੇਤਨੀ = ਚੇਤੇ (ਯਾਦ) ਨ = ਨਹੀਂ ਕਰਦੇ, ਮਨਮੁਖ ਦੇ ਚਾਰ ਲੱਛਣ ਹੁੰਦੇ ਹਨ :

੧. ਕਰੂਰਤਾ—ਦੁਖੀ ਨੂੰ ਦੇਖ ਕੇ ਖ਼ੁਸ਼ ਹੋਣਾ।

੨. ਦ੍ਵੈਸ਼ ਕਰਨਾ—ਸੁਖੀ ਨੂੰ ਵੇਖ ਕੇ ਈਰਖਾ ਕਰਨਾ।

੩. ਵੈਰ ਭਾਵ—ਦੂਜੇ ਦੀ ਪ੍ਰਭੁਤਾ ਦੇਖ ਕੇ ਦੁਖੀ ਹੋਣਾ, ਸੜਨਾ ਤੇ ਸੋਚਣਾ ਕਿ ਇਸਦੀ ਪ੍ਰਭੁਤਾ ਨਾਸ਼ ਹੋ ਜਾਵੇ।

੪. ਅਜੋਗ ਹੱਠ—ਆਪਣੀ ਗੱਲ ਮਨਾਉਣ ਲਈ ਅਜੋਗ ਹੱਠ ਕਰਨਾ।

[ਅੰਗ ੧੪੧੫]

## ਆਤਮਾ ਰਾਮੁ ਨ ਪੂਜਨੀ; ਦੂਜੈ ਕਿਉ ਸੁਖੁ ਹੋਇ ॥

ਜੋ ਆਤਮਾ = ਆਪਣਾ ਆਪ ਰੂਪ ਰਾਮੁ = ਪਰਮੇਸ਼ਰ ਹੈ **ਵਾ:** (ਆ + ਤਮਾ) ਜੋ ਆ = ਸਰਬ ਔਰ ਸੇ ਤਮਾ = ਅਤਿਸ਼ੇ ਕਰਕੇ ਪ੍ਰਾਪਤ ਰੂਪ ਆਤਮਾ ਤੇ ਰਾਮੁ = ਰਮਿਆ ਹੋਇਆ ਬ੍ਰਹਮ ਚੇਤਨ ਹੈ। ਜਿਹੜੇ ਬ੍ਰਹਮ ਉਸ ਨੂੰ ਪੂਜਨੀ = ਪੂਜਦੇ ਨ = ਨਹੀਂ ਹਨ, ਉਨ੍ਹਾਂ ਨੂੰ ਦੂਜੈ = ਦ੍ਵੈਤ-ਭਾਵ ਵਿਚ ਲੱਗਣੇ ਕਰਕੇ ਕਿਉਂ = ਕਿਵੇਂ ਸੁਖੁ = ਅਨੰਦ ਪ੍ਰਾਪਤ ਹੋਇ = ਹੋ ਸਕਦਾ ਹੈ **ਵਾ:** ਜਿਹੜੇ ਦੂਜੈ = ਦ੍ਵੈਤ ਜਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗੇ ਹੋਏ ਹਨ, ਉਨ੍ਹਾਂ ਨੂੰ ਕਿਵੇਂ ਆਤਮਿਕ ਸੁਖ ਪ੍ਰਾਪਤ ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ।

## ਹਉਮੈ ਅੰਤਰਿ ਮੈਲੁ ਹੈ; ਸਬਦਿ ਨ ਕਾਢਹਿ ਧੋਇ ॥

ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਹਉਮੈ = ਹੰਗਤਾ ਰੂਪੀ ਮੈਲ ਹੈ **ਵਾ:** ਦੇਹ ਦੀ ਹਉਮੈ = ਹੰਗਤਾ ਤੇ ਪਾਪਾਂ ਰੂਪੀ ਮੈਲੁ = ਮਲੀਨਤਾ ਹੈ, ਉਹ ਸਾਧਸੰਗਤ ਰੂਪੀ ਘਾਟ ਉੱਤੇ ਨਿਸ਼ਚੇ ਰੂਪੀ ਪਟੜੇ ’ਤੇ ਰੱਖ ਕੇ ਗੁਰ ਸਬਦਿ = ਉਪਦੇਸ਼ ਰੂਪੀ ਸਾਬਣ, ਪ੍ਰੇਮ ਰੂਪੀ ਪਾਣੀ ਤੇ ਉਕਤੀਆਂ ਜੁਗਤੀਆਂ ਰੂਪੀ ਮੁਕੀਆਂ ਲਾ ਕੇ ਮਨ ਰੂਪੀ ਬਸਤਰ ਨੂੰ ਧੋਇ = ਧੋ ਕੇ ਪਾਪਾਂ ਰੂਪੀ ਮੈਲ ਨੂੰ ਬਾਹਰ ਨ = ਨਹੀਂ ਕਾਢਹਿ = ਕੱਢਦੇ। ਜੈਸਾ ਕਿ :

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥** *(ਅੰਗ ੬੫੧)*

## ਨਾਨਕ ਬਿਨੁ ਨਾਵੈ, ਮੈਲਿਆ ਮੁਏ; ਜਨਮੁ ਪਦਾਰਥੁ ਖੋਇ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਮਨਮੁਖ ਜੀਵ ਪਾਪਾਂ ਰੂਪੀ ਮੈਲ ਨਾਲ ਮੈਲਿਆ = ਮੈਲੇ ਹੋ ਕੇ ਮੂਏ = ਮਰ ਗਏ ਹਨ, ਇਉਂ ਉਨ੍ਹਾਂ ਨੇ ਵਿਸ਼ਿਆਂ ਵਿਚ ਲੱਗ ਕੇ ਆਪਣੇ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਬੇਅਰਥ ਹੀ ਖੋਇ = ਗਵਾ ਲਿਆ ਹੈ॥੨੦॥

ਅਰਥਾਤ ਗੁਰਬਾਣੀ ਦੇ ਅਧਾਰਤ ਪਦਾਰਥਾਂ ਦੀ ਗਿਣਤੀ ਪੰਜ ਕੀਤੀ ਜਾਂਦੀ ਹੈ, ਜਦੋਂ ਕਿ ਬਾਕੀ ਦੇ ਗ੍ਰੰਥਾਂ ਵਿਚ ਧਰਮ ਅਰਥ ਕਾਮ, ਮੋਖ ਚਾਰ ਪਦਾਰਥ ਮੰਨੇ ਗਏ ਹਨ, ਇਸ ਕਰਕੇ ਗੁਰਬਾਣੀ ਵਿਚ ਚਾਰ ਪਦਾਰਥਾਂ ਦੀ ਗੱਲ ਵੀ ਬਹੁਤ ਆ ਚੁੱਕੀ ਹੈ।

ਪਰ ਏਥੇ ਗੁਰਬਾਣੀ ਵਿਚ ਆਏ ਸੰਪ੍ਰਦਾਈ ਮੰਨੇ ਹੋਏ ਪਦਾਰਥਾਂ ਦੀ ਵੀਚਾਰ ਸਮਝਣੀ।

(੧) **ਜਨਮ ਪਦਾਰਥ**—ਮਨੁੱਖਾ ਸਰੀਰ ਚੌਰਾਸੀ ਲੱਖ ਜੂਨਾਂ ਵਿੱਚੋਂ ਦੁਰਲੱਭ ਪਦਾਰਥ ਹੈ।

(੨) **ਨਾਮ ਪਦਾਰਥ**—ਜਨਮ ਪਦਾਰਥ ਤਾਂ ਸਫਲਾ ਹੈ ਜੇਕਰ ਜੀਵ ਨੂੰ ਦੂਸਰਾ ਨਾਮ ਪਦਾਰਥ ਮਿਲ ਜਾਵੇ। ਪਹਿਲਾ ਤਾਂ ਚੌਰਾਸੀ ਲੱਖ ਜੀਵਾਂ ਵਿੱਚੋਂ ਜਨਮ ਪਦਾਰਥ ਵਾਲਿਆਂ ਦੀ ਗਿਣਤੀ ਕਰੀਏ ਤਾਂ ਬਹੁਤ ਘੱਟ ਹੈ, ਜੇ ਜਨਮ ਪਦਾਰਥ ਭਾਵ ਮਨੁੱਖਾ ਸਰੀਰ, ਜਿਨ੍ਹਾਂ ਨੂੰ ਇਹ ਮਨੁੱਖਾ ਸਰੀਰ ਪ੍ਰਾਪਤ ਹੈ, ਉਨ੍ਹਾਂ ਵਿੱਚੋਂ ਜਨਮ ਪਦਾਰਥ ਨੂੰ ਸਫਲ ਕਰਨ ਵਾਲਾ ਨਾਮ ਪਦਾਰਥ ਹੈ, ਇਸ ਨਾਮ ਪਦਾਰਥ ਵਾਲਿਆਂ ਦੀ ਗਿਣਤੀ ਕਰੀਏ ਤਾਂ ਬਹੁਤ ਘੱਟ ਹੈ।

(੩) **ਪ੍ਰੇਮ ਪਦਾਰਥ**—ਜੋ ਨਾਮ ਪਦਾਰਥ ਨੂੰ ਸਫਲਾ ਕਰਨ ਦੀ ਸ਼ਕਤੀ ਰੱਖਦਾ ਹੈ, ਜੇ ਨਾਮ ਪਦਾਰਥਾਂ ਵਿੱਚੋਂ ਪ੍ਰੇਮ ਪਦਾਰਥਾਂ ਵਾਲਿਆਂ ਦੀ ਗਿਣਤੀ ਕਰੀਏ ਕਿ ਪ੍ਰੇਮ ਨਾਲ ਨਾਮ ਕਿਤਨੇ ਜਪਦੇ ਹਨ, ਤਾਂ ਗਿਣਤੀ ਬਹੁਤ ਘੱਟ ਜਾਂਦੀ ਹੈ।

(੪) **ਗਿਆਨ ਪਦਾਰਥ**—ਜਿਨ੍ਹਾਂ ਕੋਲ ਪ੍ਰੇਮ ਪਦਾਰਥ ਨੂੰ ਸਫਲਾ ਕਰਨ ਵਾਲਾ ਗਿਆਨ ਪਦਾਰਥ ਹੈ, ਜੋ ਪ੍ਰੇਮ ਪਦਾਰਥ ਵਾਲਿਆਂ ਵਿੱਚੋਂ ਗਿਆਨ ਪਦਾਰਥ ਵਾਲਿਆਂ ਦੀ ਗਿਣਤੀ ਕਰੀਏ ਭਾਵ ਜਿਨ੍ਹਾਂ ਨੂੰ ਪ੍ਰੋਖ ਅਪ੍ਰੋਖ ਸਾਖਸ਼ਾਤ ਬ੍ਰਹਮ ਦਾ ਗਿਆਨ ਹੋ ਗਿਆ ਹੈ ਤਾਂ ਗਿਣਤੀ ਬਹੁਤ ਘੱਟ ਜਾਂਦੀ ਹੈ, ਥੋੜ੍ਹੇ ਕੁ ਹੀ ਵਿਅਕਤੀ ਰਹਿ ਜਾਂਦੇ ਹਨ, ਜੋ ਕ੍ਰੋੜਾਂ ਵਿੱਚੋਂ ਕੋਈ ਵਿਰਲਾ ਹੀ ਹੁੰਦਾ ਹੈ।

(੫) **ਮੁਕਤ ਪਦਾਰਥ**—ਗਿਆਤ ਪਦਾਰਥ ਦੇ ਪ੍ਰਾਪਤ ਹੁੰਦਿਆਂ ਹੀ ਜੰਮਣ ਮਰਨ ਤੋਂ ਰਹਿਤ ਪਦਵੀ ਇਸ ਮੁਕਤ ਪਦਾਰਥ ਦੀ ਪ੍ਰਾਪਤੀ ਹੋ ਜਾਂਦੀ ਹੈ, ਜਿਸ 'ਤੇ "ਤੂੰ ਤੂੰ ਕਰਤਾ ਤੂ ਹੂਆ" ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਇਸ ਲਈ ਏਥੇ ਜਨਮ ਪਦਾਰਥ ਦੀ ਅਜਾਈ ਖੋਹਣ ਵਾਲਿਆਂ ਤੇ ਇਕ ਦ੍ਰਿਸ਼ਟਾਂਤ ਦਿੱਤਾ ਜਾਂਦਾ ਹੈ।

**ਦ੍ਰਿਸ਼ਟਾਂਤ** : ਇਕ ਲੱਕੜਹਾਰਾ ਗ਼ਰੀਬ ਪੁਰਸ਼ ਸੀ ਜਿਸ ਦਾ ਕੰਮ ਸੀ ਕਿ ਜੰਗਲ ਵਿੱਚੋਂ ਲੱਕੜਾਂ ਕੱਟਣੀਆਂ ਤੇ ਫੇਰ ਉਨ੍ਹਾਂ ਨੂੰ ਸੁਕਾ ਕੇ ਕੋਇਲੇ ਬਣਾਉਣੇ, ਫੇਰ ਉਨ੍ਹਾਂ ਕੋਲਿਆਂ ਨੂੰ ਵੇਚ ਕੇ ਆਪਣੀ ਉਪਜੀਵਕਾ ਚਲਾਉਂਦਾ ਸੀ। ਇਹ ਧੰਦਾ ਬਹੁਤ ਦੇਰ ਤੱਕ ਚੱਲਦਾ ਰਿਹਾ। ਗਰਮੀ ਦੀ ਰੁੱਤ ਸੀ ਇਸ ਕਰਕੇ ਇਹ ਪਾਣੀ ਦਾ ਘੜਾ ਆਪਣੇ ਕੋਲ ਰੱਖਿਆ ਕਰਦਾ ਸੀ, ਜਿਸ 'ਤੇ ਪਿਆਸ ਲੱਗਣ ਤੋਂ ਪ੍ਰਾਣਾਂ ਦੀ ਰੱਖਿਆ ਕੀਤੀ ਜਾਵੇ। ਇਕ ਦਿਨ ਅਚਾਨਕ ਜੰਗਲ ਵਿਚ ਸੈਰ ਕਰਦਾ ਹੋਇਆ ਇਕ ਬਾਦਸ਼ਾਹ ਆ ਨਿਕਲਿਆ। ਇਸ ਲੱਕੜਹਾਰੇ ਦੇ ਕੋਲ ਆ ਕੇ ਰੁਕ ਗਿਆ ਇਸ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਜੀ ਮੈਂ ਆਪ ਜੀ ਦੀ ਕੀ ਸੇਵਾ ਕਰ ਸਕਦਾ ਹਾਂ, ਤਾਂ ਬਾਦਸ਼ਾਹ ਨੇ ਕਿਹਾ ਕਿ ਜੇਕਰ ਤੂੰ ਮੇਰੀ ਸੇਵਾ ਕਰਨੀ ਚਾਹੁੰਦਾ ਹੈਂ, ਤਾਂ ਤੂੰ ਮੈਨੂੰ ਪਾਣੀ ਪਿਲਾ ਦੇ, ਇਸ ਨੇ ਪਾਣੀ ਪਿਲਾ ਦਿੱਤਾ। ਬਾਦਸ਼ਾਹ ਨੇ ਪ੍ਰਸੰਨ ਹੋ ਕੇ ਇਕ ਕਾਗ਼ਜ਼ ਉੱਤੇ ਮੋਹਰ ਛਾਪ ਲਾ ਦਿੱਤੀ, ਕਿ ਜਦੋਂ ਵੀ ਤੈਨੂੰ ਲੋੜ ਹੋਵੇ ਉਦੋਂ ਮੇਰੇ ਦਰਬਾਰ ਵਿਚ ਇਹ ਕਾਗ਼ਜ਼ ਦਿਖਾ ਕੇ ਮੇਰੇ ਤੱਕ ਪਹੁੰਚ ਜਾਇਆ ਕਰੇਂਗਾ, ਤੈਨੂੰ ਕੋਈ ਦਰਬਾਰਚੀ ਨਹੀਂ ਰੋਕੇਗਾ, ਫੇਰ ਜੋ ਤੈਨੂੰ ਚਾਹੀਦਾ ਹੋਏ, ਉਹ ਮੇਰੇ ਕੋਲੋਂ ਮੰਗ ਲਵੀਂ। ਇਸ ਨੇ ਗ਼ਰੀਬੀ ਤੋਂ ਤੰਗ ਹੋ ਕੇ ਇਕ ਦਿਨ ਬਾਦਸ਼ਾਹ ਦੇ ਦਰਬਾਰ ਵਿਚ ਪਹੁੰਚਣ ਲਈ ਦਰਬਾਰਚੀਆਂ ਨੂੰ ਉਹ ਕਾਗ਼ਜ਼ ਦਿਖਾ ਕੇ ਪਹੁੰਚਣਾ ਕੀਤਾ, ਅੱਗੋਂ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ ਕਿ ਤੂੰ ਮੈਨੂੰ ਜਲ ਛਕਾਇਆ ਸੀ। ਇਸ ਲਈ ਤੇਰੇ 'ਤੇ ਮੇਰੀ ਪ੍ਰਸੰਨਤਾ ਹੈ, ਤੂੰ ਜੋ ਕੁਝ ਚਾਹੁੰਦਾ ਹੈਂ ਉਹ ਮੰਗ ਲੈ, ਤਾਂ ਇਸ ਨੇ ਕਿਹਾ ਕਿ ਮਹਾਰਾਜ ਜੀ ਤੁਸੀਂ ਆਪ ਹੀ ਮੇਰਾ ਭਲਾ ਕਰਨ ਲਈ ਕੋਈ ਪਦਾਰਥ ਬਖ਼ਸ਼ ਦੇਵੋ ਤਾਂ ਬਾਦਸ਼ਾਹ ਨੇ ਵਜ਼ੀਰ ਨੂੰ ਕਿਹਾ ਕਿ ਹੇ ਵਜ਼ੀਰ! ਮੈਂ ਇਸ ਵਿਅਕਤੀ ਨੂੰ ਬਨਸਪਤੀ ਵਿੱਚੋਂ ਸਭ ਤੋਂ ਕੀਮਤੀ ਚੰਦਨ ਦਾ ਬਾਗ਼ ਬਖ਼ਸ਼ਿਸ਼ ਵਿਚ ਦੇਂਦਾ ਹਾਂ, ਉਸ ਨੂੰ ਚੰਦਨ ਦਾ ਬਾਗ਼ ਬਾਦਸ਼ਾਹ ਦੇ ਕਰਮਚਾਰੀਆਂ ਨੇ ਦਿਖਾ ਕੇ ਇਸ ਦੇ ਅਧਿਕਾਰ ਵਿਚ ਦੇ ਦਿੱਤਾ। ਇਹ ਲੱਕੜਹਾਰਾ ਕੋਈ ਬਹੁਤ ਖ਼ੁਸ਼ ਤਾਂ ਨਾ ਹੋਇਆ ਕਿਉਂਕਿ ਇਸਨੂੰ ਚੰਦਨ ਦੇ ਬੂਟਿਆਂ ਦੀ ਕਦਰ ਨਹੀਂ ਸੀ। ਪਰ ਇਕ ਗੱਲੋਂ ਤਾਂ ਖ਼ੁਸ਼ ਹੋਇਆ ਕਿ ਅੱਗੇ ਜੰਗਲ ਵਿਚ ਦੂਰ ਜਾਣਾ ਪੈਂਦਾ ਸੀ ਤੇ ਹੁਣ ਨੇੜੇ ਹੀ ਕੋਇਲੇ ਬਣਾਉਣ ਦਾ ਧੰਦਾ ਸੌਖਾ ਹੋ ਗਿਆ। ਇਸ ਲੱਕੜਹਾਰੇ ਨੇ ਚੰਦਨ ਦੇ ਬਾਗ਼ ਵਿਚਕਾਰ ਇਕ ਭੱਠੀ ਲਾ ਲਈ, ਚੰਦਨ ਦੇ ਬੂਟੇ ਕੱਟ ਕੇ ਜਦੋਂ ਸੁੱਕ ਜਾਂਦੇ ਤਾਂ ਉਸ ਦੇ ਕੋਲੇ ਬਣਾ ਬਣਾ ਕੇ ਬਜ਼ਾਰ ਵਿਚ ਵੇਚ ਆਉਂਦਾ। ਅਚਾਨਕ ਆ ਰਹੀ ਸੁਗੰਧੀ ਤੋਂ ਪ੍ਰਭਾਵਿਤ ਵੀ ਹੈ, ਕਿ ਬਹੁਤ ਖ਼ੁਸ਼ਬੋ ਆਉਂਦੀ ਹੈ ਪਰ ਇਸ ਸੁਗੰਧੀ ਤੋਂ ਵੀ ਇਹ ਮੂਰਖ ਚੰਦਨ ਦੀ ਕਦਰ ਨਹੀਂ ਸਮਝ ਸਕਿਆ, ਜਦੋਂ ਸਾਰਾ ਬਾਗ਼ ਚੰਦਨ ਦਾ ਫੂਕ ਲਿਆ, ਮੁੜ ਕੇ ਫੇਰ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਇਆ, ਪੁਕਾਰ ਕੀਤੀ ਕਿ ਹੇ ਬਾਦਸ਼ਾਹ! ਮੇਰੀ ਗ਼ਰੀਬੀ 'ਤੇ ਤਰਸ ਕਰਕੇ ਕੁਝ ਪਦਾਰਥ ਦੇਵੋ ਤਾਂ ਬਾਦਸ਼ਾਹ ਨੇ ਕਿਹਾ ਕਿ ਤੈਨੂੰ ਤਾਂ ਚੰਦਨ ਦਾ ਪੂਰਾ ਬਾਗ਼ ਦਿੱਤਾ ਸੀ, ਤਾਂ ਇਸ ਨੇ ਕਿਹਾ ਕਿ ਮਹਾਰਾਜ ਜੀ ਸਮੇਂ ਅਨੁਸਾਰ ਉਹ ਸਾਰਾ ਮੁੱਕ ਚੁੱਕਾ ਹੈ, ਵਜ਼ੀਰ ਬੋਲਿਆ ਕਿ ਹੇ ਮੂਰਖ! ਕਦੇ ਬਾਗ਼ ਵੀ ਇਸ ਤਰ੍ਹਾਂ ਮੁੱਕਦਾ ਹੈ। ਤੂੰ ਸੱਚ ਦੱਸ ਕੀ ਕੀਤਾ ਹੈ, ਤਾਂ ਇਸ ਨੇ ਕਿਹਾ ਕਿ ਮੈਂ ਕੱਟ ਕੇ ਕੋਲੇ ਬਣਾ ਕੇ ਵੇਚਿਆ ਹੈ, ਵਜ਼ੀਰ ਨੇ ਕਿਹਾ ਕਿ ਤੇਰੇ ਪਾਸ ਕੋਈ ਉਸ ਬਾਗ਼ ਦੀ ਲੱਕੜੀ ਬਾਕੀ ਵੀ ਹੈ? ਤਾਂ ਇਸ ਨੇ ਕਿਹਾ ਕਿ ਹੋਰ ਤਾਂ ਕੁਝ ਨਹੀਂ ਬਸ ਕੁਹਾੜੇ ਵਿਚ ਇਕ ਦਸਤਾ ਹੀ ਹੈ, ਉਹ ਵਜ਼ੀਰ ਨੇ ਮੰਗਵਾਇਆ ਤੇ ਚੰਦਨ ਦੇ ਵਪਾਰੀ ਕੋਲੋਂ ਉਸਦਾ ਮੁੱਲ ਪਵਾਇਆ ਜਿਸਨੇ ਉਸ ਦਸਤੇ ਦਾ ਪੰਜ ਸੌ ਰੁਪਏ ਮੁੱਲ ਪਾਇਆ। ਤਦ ਇਸ ਲੱਕੜਹਾਰੇ ਦੇ ਮਨ ਵਿਚ ਇਤਨਾ ਪਛਤਾਵਾ ਤੇ ਗ਼ਮ ਹੋਇਆ ਕਿ ਜੇਕਰ

ਇਸ ਦਸਤੇ ਦਾ ਮੁੱਲ ਪੰਜ ਸੌ ਰੁਪਏ ਹੋ ਸਕਦਾ ਹੈ ਤਾਂ ਮੇਰੀਆਂ ਇੱਕੀ ਪੁਸ਼ਤਾ ਤੱਕ ਵੀ ਇਹ ਬਾਗ਼ ਮੁੱਕਣ ਵਾਲਾ ਨਹੀਂ ਸੀ।

**ਦਾ ਦ੍ਰਿਸ਼ਟਾਂਤ :** ਲੱਕੜਹਾਰੇ ਦੀ ਨਿਆਈਂ ਇਹ ਜੀਵ ਹੈ, ਜੋ ਸੰਸਾਰ ਰੂਪੀ ਜੰਗਲ ਵਿਚ ਆਪਣੇ ਕਰਮਾਂ ਅਨੁਸਾਰ ਵਿਚਰਦਾ ਹੈ, ਪਾਤਸ਼ਾਹ ਦੀ ਨਿਆਈਂ ਈਸ਼ਵਰ ਹੈ, ਜਿਸਨੂੰ ਨਿਸ਼ਕਾਮ ਕਰਮਾਂ ਰੂਪੀ ਪਾਣੀ ਜੋ ਪਰਮਾਤਮਾ ਸਾਰੇ ਸੰਸਾਰ ਰੂਪੀ ਜੰਗਲ ਵਿਚ ਸੈਰ ਕਰ ਰਿਹਾ ਹੈ, ਉਸ ਨੂੰ ਅਰਪਨ ਕੀਤਾ। ਜਿਸ 'ਤੇ ਪਰਮਾਤਮਾ ਨੇ ਪ੍ਰਸੰਨ ਹੋ ਕੇ ਕਰਮਾਂ ਰੂਪੀ ਲੇਖ ਫਲ ਦੇਣ ਲਈ ਦਿੱਤਾ। ਪਰਮਾਤਮਾ ਦੇ ਦਰ 'ਤੇ ਇਸਦੀ ਵਾਹਿਗੁਰੂ ਵੱਲੋਂ ਪ੍ਰਾਲਬਧ ਵਿਚ ਮਨੁੱਖਾ ਸਰੀਰ ਰੂਪੀ ਚੰਦਨ ਦਾ ਬਾਗ਼ ਲਿਖ ਦਿੱਤਾ। ਜਿਸ ਦਾ ਹਰ ਸੁਆਸ ਚੰਦਨ ਦੀ ਲੱਕੜ ਦੀ ਟੁਕੜੀ ਦੀ ਤਰ੍ਹਾਂ ਹੈ, ਇਹ ਅਗਿਆਨੀ ਜੀਵ ਨੇ ਮਨੁੱਖਾ ਸਰੀਰ ਰੂਪੀ ਚੰਦਨ ਦੇ ਬਾਗ਼ ਵਿਚ ਕਾਮ, ਕ੍ਰੋਧ ਆਦਿ ਵਿਕਾਰਾਂ ਦੀ ਭੱਠੀ ਲਗਾ ਲਈ ਅਤੇ ਸੁਆਸਾਂ ਰੂਪੀ ਚੰਦਨ ਦੇ ਅਜਾਈਂ ਗਵਾਉਣ ਰੂਪ ਕੋਇਲੇ ਬਣਾਉਣੇ ਸ਼ੁਰੂ ਕਰ ਦਿੱਤੇ। ਕਾਮ, ਕ੍ਰੋਧ ਦੀ ਭੱਠੀ ਵਿਚ ਤ੍ਰਿਸ਼ਨਾ ਰੂਪ ਅੱਗ ਨਾਲ ਜ਼ਿੰਦਗੀ ਦੇ ਸਾਰੇ ਸੁਆਸ ਰੂਪ ਚੰਦਨ ਦੇ ਕੋਲੇ ਬਣਾ ਦਿੱਤੇ, ਪਰ ਕਦੇ ਕਦਾਈਂ ਸੰਗਤ ਦੇ ਵਿਚ ਇਕ ਅੱਧਾ ਨਾ-ਮਾਤ੍ਰ ਸਾਹ ਗੁਜ਼ਾਰਿਆ। ਜੈਸਾ ਕਿ :

**ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥** *(ਅੰਗ ੧੩੭੭)*

ਜਦੋਂ ਧਰਮਰਾਜੇ ਦੀ ਕਚਹਿਰੀ ਵਿਚ ਪਰਮਾਤਮਾ ਦੇ ਰੂਪ ਧਰਮਰਾਜੇ ਦੇ ਪਾਸ ਪਹੁੰਚਿਆ, ਧਰਮਰਾਜੇ ਨੇ ਪੁੱਛਿਆ ਕਿ ਅਮੋਲਕ ਮਨੁੱਖਾ ਸਰੀਰ ਰੂਪੀ ਚੰਦਨ ਦੇ ਬਾਗ਼ ਦੇ ਸੁਆਸਾਂ ਰੂਪ ਬੂਟਿਆਂ ਨਾਲ ਕੀ ਕਰਕੇ ਆਇਆ ਹੈਂ, ਤੂੰ ਮੁੜ ਕੇ ਫੇਰ ਕੰਗ਼ਾਲ ਹੋਇਆ ਪਿਆ ਹੈਂ, ਤਾਂ ਇਸਨੇ ਦੱਸਿਆ ਕਿ ਮੈਂ ਤਾਂ ਕਾਮ, ਕ੍ਰੋਧ ਦੀ ਭੱਠੀ ਵਿਚ ਹੀ ਸਾਰੇ ਸੁਆਸਾਂ ਰੂਪ ਚੰਦਨ ਦੇ ਬੂਟੇ ਫੂਕ ਆਇਆ ਹਾਂ। ਤਾਂ ਧਰਮਰਾਜੇ ਨੇ ਹਿਸਾਬ ਕਰਨ ਰੂਪ ਪੁੱਛਿਆ ਤਾਂ ਇਕ ਅੱਧਾ ਸੁਆਸ ਸਤਿਸੰਗਤ ਵਿਚ ਗੁਜ਼ਾਰਿਆ ਮਿਲਿਆ। ਤੇ ਧਰਮਰਾਜੇ ਨੇ ਦੱਸਿਆ ਕਿ ਤੇਰੇ ਇਕ ਸੁਆਸ ਦਾ ਮੁੱਲ ਸਤਿਸੰਗਤ ਵਿਚ ਗੁਜ਼ਾਰੇ ਦਾ ਐਸਾ ਸੀ ਕਿ ਇਕ ਸਾਲ ਸਵਰਗ ਦੇ ਸੁੱਖ ਪ੍ਰਾਪਤ ਹੋ ਸਕਦੇ ਸੀ, ਇਕ ਸੁਆਸ ਦੇ ਮੁੱਲ ਨਾਲ ਬ੍ਰਹਮ ਲੋਕ ਦੀਆਂ ਚਾਰ ਘੜੀਆਂ ਵੀ ਪ੍ਰਾਪਤ ਹੋ ਸਕਦੀਆਂ ਸਨ। ਇਹ ਸੁਣ ਕੇ ਜੀਵ ਬਹੁਤ ਰੋਇਆ, ਤਦੋਂ ਧਰਮਰਾਜੇ ਨੇ ਕਿਹਾ ਕਿ ਹੁਣ ਰੋਣ ਦਾ ਕੋਈ ਅਰਥ ਨਹੀਂ, ਤੂੰ ਆਪਣਾ ਮਨੁੱਖਾ ਜਨਮ ਵਿਅਰਥ ਗੁਆ ਆਇਆ ਹੈਂ।

## ਮਨਮੁਖ ਬੋਲੇ ਅੰਧੁਲੇ; ਤਿਸੁ ਮਹਿ ਅਗਨੀ ਕਾ ਵਾਸੁ ॥

ਮਨਮੁਖ ਪੁਰਖ ਸ਼ਰਧਾ ਤੇ ਵਿਸ਼ਵਾਸ **ਵਾ:** ਨਿਸਚੇ ਤੋਂ ਵੀਚਾਰ ਰੂਪੀ ਕੰਨਾਂ ਤੋਂ ਬਗ਼ੈਰ ਹੋਣ ਕਰਕੇ ਬੋਲੇ = ਬਹਿਰੇ ਹਨ ਅਤੇ ਵੈਰਾਗ ਬਿਬੇਕ ਰੂਪੀ ਨੇਤਰਾਂ ਤੋ ਬਗ਼ੈਰ ਹੋਣ ਕਰਕੇ ਅੰਧੁਲੇ = ਅੰਨ੍ਹੇ ਹਨ, ਇਸ ਕਰਕੇ ਤਿਸੁ = ਤਿਨ੍ਹਾਂ ਮਨਮੁਖ ਪੁਰਖਾਂ ਦੇ ਹਿਰਦੇ ਮਹਿ = ਵਿਚ ਈਰਖਾ, ਤ੍ਰਿਸ਼ਨਾ ਰੂਪੀ ਅਗਨੀ = ਅੱਗ ਕਾ = ਦਾ ਵਾਸੁ = ਨਿਵਾਸ ਹੋ ਰਿਹਾ ਹੈ।

## ਬਾਣੀ ਸੁਰਤਿ ਨ ਬੁਝਨੀ; ਸਬਦਿ ਨ ਕਰਹਿ ਪ੍ਰਗਾਸੁ ॥

ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਧੁਰ ਕੀ ਬਾਣੀ ਦੀ ਗੁਰਾਂ ਦੇ ਪਾਸੋਂ ਸੁਰਤਿ = ਗਿਆਤ ਨ = ਨਹੀਂ ਬੁਝਨੀ = ਸਮਝਦੇ **ਵਾ:** (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਪੂਰਬਕ ਧੁਰ ਕੀ ਬਾਣੀ ਨੂੰ ਨਹੀਂ ਬੁਝਦੇ ਅਤੇ ਆਪਣੇ ਚਿੱਤ ਵਿਚ ਗੁਰ ਸਬਦਿ = ਉਪਦੇਸ਼ ਦਾ ਪ੍ਰਗਾਸੁ = ਪ੍ਰਕਾਸ਼ ਨ = ਨਹੀਂ ਕਰਹਿ = ਕਰਦੇ।

## ਓਨਾ ਆਪਣੀ ਅੰਦਰਿ ਸੁਧਿ ਨਹੀ; ਗੁਰ ਬਚਨਿ ਨ ਕਰਹਿ ਵਿਸਾਸੁ ॥

ਓਨਾ = ਉਨ੍ਹਾਂ ਨੂੰ ਆਪਣੀ = ਆਪ ਦੀ ਅੰਦਰਿ = ਅੰਦਰਲੀ ਆਤਮਾ ਦੀ **ਵਾ:** ਆਪਣੇ ਅੰਦਰਿ = ਹਿਰਦੇ ਦੀ ਉੱਕਾ ਹੀ ਸੁਧਿ = ਗਿਆਤ ਨਹੀਂ ਹੈ, ਕਿਉਂਕਿ ਉਹ ਗੁਰ = ਸਤਿਗੁਰਾਂ ਦੇ ਬਚਨਿ = ਉਪਦੇਸ਼ ਉੱਤੇ ਵਿਸਾਸੁ = ਭਰੋਸਾ ਨ = ਨਹੀਂ ਕਰਹਿ = ਕਰਦੇ।

## ਗਿਆਨੀਆ ਅੰਦਰਿ ਗੁਰ ਸਬਦੁ ਹੈ; ਨਿਤ ਹਰਿ ਲਿਵ ਸਦਾ ਵਿਗਾਸੁ ॥

ਗਿਆਨੀਆ = ਗਿਆਨਵਾਨ ਪੁਰਖਾਂ ਦੇ ਹਿਰਦੇ ਅੰਦਰਿ = ਵਿਚ ਗੁਰ = ਸਤਿਗੁਰਾਂ ਦਾ ਸਬਦੁ = ਉਪਦੇਸ਼ ਪ੍ਰਗਟ ਹੈ, ਇਸ ਕਰਕੇ ਉਹ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਨਾਲ ਚਿੱਤ ਦੀ ਲਿਵ = ਬਿਰਤੀ ਲਗਾ ਕੇ ਸਦਾ = ਹਮੇਸ਼ਾਂ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਵਿਗਾਸੁ = ਖਿੜੇ ਰਹਿੰਦੇ ਹਨ, ਭਾਵ ਉਨ੍ਹਾਂ ਦਾ ਚਿੱਤ ਰੂਪੀ ਕਮਲ, ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਰੂਪ ਪੰਖੜੀਆਂ ਦੇ ਸਹਿਤ ਸਦਾ ਖਿੜਿਆ ਰਹਿੰਦਾ ਹੈ।

## ਹਰਿ ਗਿਆਨੀਆ ਕੀ ਰਖਦਾ; ਹਉ ਸਦ ਬਲਿਹਾਰੀ ਤਾਸੁ ॥

ਐਸੇ ਗਿਆਨੀਆ = ਗਿਆਨਵਾਨ ਪੁਰਖਾਂ ਕੀ = ਦੀ ਲੋਕ-ਪ੍ਰਲੋਕ ਵਿਚ ਪੈਜ ਹਰਿ = ਪਰਮੇਸ਼ਰ ਆਪ ਰਖਦਾ = ਰੱਖਣਾ ਕਰਦਾ ਹੈ, ਹਉ = ਮੈਂ ਤਾਸੁ = ਤਿਨ੍ਹਾਂ ਗਿਆਨਵਾਨਾਂ ਦੇ ਉੱਪਰੋਂ ਸਦ = ਸੈਂਕੜੇ ਵਾਰੀ ਬਲਿਹਾਰੀ = ਕੁਰਬਾਨ ਜਾਂਦਾ ਹਾਂ।

## ਗੁਰਮੁਖਿ ਜੋ ਹਰਿ ਸੇਵਦੇ; ਜਨ ਨਾਨਕੁ ਤਾ ਕਾ ਦਾਸੁ ॥੨੧॥

ਜੋ = ਜਿਹੜੇ ਗੁਰਮੁਖ ਬਣ ਕੇ, ਮੁਖੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਨੂੰ ਸੇਵਦੇ = ਸੇਵਨਾ ਕਰਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਤਾ = ਉਨ੍ਹਾਂ ਕਾ = ਦਾ ਦਾਸੁ = ਸੇਵਕ ਹਾਂ ॥੨੧॥

## ਮਾਇਆ ਭੁਇਅੰਗਮੁ ਸਰਪੁ ਹੈ; ਜਗੁ ਘੇਰਿਆ ਬਿਖੁ ਮਾਇ ॥

ਮਾਇਆ ਭੁਇਅੰਗਮ = ਵਰਤੁਲਾਕਾਰ (ਕੁੰਡਲ ਵਾਲੇ) ਸਰਪੁ = ਸੱਪ ਦੀ ਨਿਆਈਂ ਹੈ, ਜਿਸਨੇ ਭੂਤ, ਭਵਿੱਖ ਤੇ ਵਰਤਮਾਨ ਤਿੰਨਾਂ ਕਾਲਾਂ ਦਾ ਕੁੰਡਲ ਮਾਰਿਆ ਹੋਇਆ ਹੈ, ਜਿਵੇਂ ਸਪਨੀ ਆਪਣੇ ਬੱਚਿਆਂ ਉਦਾਲੇ ਕੁੰਡਲ ਮਾਰ ਕੇ ਬੈਠ ਜਾਂਦੀ ਹੈ ਅਤੇ ਆਪਣੇ ਘੇਰੇ ਵਿਚ ਆਏ ਸਾਰੇ ਬੱਚਿਆਂ ਨੂੰ ਨਿਗਲੀ ਜਾਂਦੀ ਹੈ, ਇਸੇ ਪ੍ਰਕਾਰ ਮਾਇਆ ਰੂਪੀ ਸਪਨੀ ਤਿੰਨਾਂ ਕਾਲਾਂ ਦਾ ਕੁੰਡਲ ਮਾਰੀ ਬੈਠੀ ਹੈ, ਜੋ ਵੀ ਇਨ੍ਹਾਂ ਤਿੰਨਾਂ ਕਾਲਾਂ ਦੇ ਵਿਚ ਆਇਆ ਹੈ, ਉਸਨੂੰ ਕਾਲ ਖਾਈ ਜਾ ਰਿਹਾ ਹੈ **ਵਾ:** ਜਿਵੇਂ ਦੁਮੂਹੀ ਸਪਨੀ ਹੁੰਦੀ ਹੈ ਉਹ ਦੋਨੋਂ ਪਾਸਿਓਂ ਡੰਗ ਮਾਰਦੀ ਹੈ, ਇਸੇ ਪ੍ਰਕਾਰ ਇਹ ਮਾਇਆ ਵੀ ਦੁਮੂਹੀ ਸਪਨੀ ਦੀ ਨਿਆਈਂ ਹੈ, ਜੋ ਮੋਹ ਕਰਕੇ ਵੀ ਮਾਰਦੀ ਹੈ ਅਤੇ ਵੈਰ ਕਰਕੇ ਵੀ ਮਾਰਦੀ ਹੈ।

ਹੇ ਭਾਈ! ਇਸ ਪ੍ਰਕਾਰ ਇਹ ਬਿਖੁ = ਵਿਹੁ ਰੂਪੀ ਮਾਇ = ਮਾਇਆ ਸੱਪਨੀ ਨੇ ਸਾਰੇ ਜਗੁ = ਸੰਸਾਰ ਨੂੰ ਵਿਸ਼ਿਆਂ ਵਿਚ ਘੇਰਿਆ ਹੋਇਆ ਹੈ।

**ਅਥਵਾ** ਮਾਇਆ ਭੁਇਅੰਗਮੁ = ਵਰਤੁਲਾਕਾਰ ਸਰਪੁ = ਸੱਪ ਦੀ ਨਿਆਈਂ ਹੈ, ਇਸ ਮਾਇਆ ਦੇ ਮੋਹ ਰੂਪੀ ਜ਼ਹਿਰ ਨੇ ਸਾਰੇ ਜਗੁ = ਸੰਸਾਰ ਨੂੰ ਵਿਸ਼ਿਆਂ ਵਿਚ ਲਾਉਣ ਰੂਪ ਘੇਰਿਆ = ਘੇਰਾ ਪਾਇਆ ਹੋਇਆ ਹੈ **ਵਾ:** ਮਾਇਆ ਬਿਖੁ = ਜ਼ਹਿਰ ਵਾਲਾ ਵਰਤੁਲਾਕਾਰ ਸੱਪ ਹੈ, ਮਾਇ = ਹੇ ਭਾਈ! ਇਸ ਮਾਇਆ ਨੇ ਸਾਰਾ ਜਗ ਘੇਰਿਆ ਹੋਇਆ ਹੈ। ਜੈਸਾ ਕਿ :

**ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ ॥** *(ਅੰਗ ੧੫)*

## ਬਿਖੁ ਕਾ ਮਾਰਣੁ ਹਰਿ ਨਾਮੁ ਹੈ; ਗੁਰ ਗਰੁੜ ਸਬਦੁ ਮੁਖਿ ਪਾਇ ॥

ਤਿਸ ਮਾਇਆ ਰੂਪੀ ਸੱਪਣੀ ਦਾ ਮਾਇਆ ਦੇ ਮੋਹ ਰੂਪੀ ਬਿਖੁ = ਜ਼ਹਿਰ ਕਾ = ਦਾ ਮਾਰਨ ਵਾਲਾ ਹਰਿ = ਪ੍ਰਭੂ ਨਾਮ ਹੈ, ਇਸ ਕਈ ਗੁਰ ਸਬਦੁ = ਉਪਦੇਸ਼ ਰੂਪੀ ਗਰੁੜ = ਗਾਰੜੂ ਮੰਤਰ ਨੂੰ ਆਪਣੇ ਰਿਦੇ ਰੂਪੀ ਮੁਖਿ = ਮੂੰਹ ਵਿਚ ਪਾਇ = ਪਾਉਣਾ ਕਰੋ।

## ਜਿਨ ਕਉ ਪੂਰਬਿ ਲਿਖਿਆ; ਤਿਨ ਸਤਿਗੁਰੁ ਮਿਲਿਆ ਆਇ ॥

ਜਿਨ = ਜਿਨ੍ਹਾਂ ਕਉ = ਦੇ ਮੱਥੇ ਉੱਤੇ ਪੂਰਬਿ = ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਈਸ਼ਰ ਨੇ ਗੁਰਾਂ ਦੀ ਪ੍ਰਾਪਤੀ ਦਾ ਲੇਖ ਲਿਖਿਆ = ਲਿਖਣਾ ਕੀਤਾ ਹੈ, ਤਿਨ = ਉਨ੍ਹਾਂ ਨੂੰ ਇਸ ਮਨੁੱਖਾ ਜਨਮ ਵਿਚ ਆਇ = ਆ ਕੇ ਸਤਿਗੁਰੁ = ਸੱਚਾ ਗੁਰੂ ਮਿਲਿਆ = ਮਿਲ ਗਿਆ ਹੈ।

## ਮਿਲਿ ਸਤਿਗੁਰ ਨਿਰਮਲੁ ਹੋਇਆ; ਬਿਖੁ ਹਉਮੈ ਗਇਆ ਬਿਲਾਇ ॥

ਉਨ੍ਹਾਂ ਦਾ ਸਤਿਗੁਰ = ਸੱਚੇ ਗੁਰੂ ਨਾਲ ਮਿਲਿ = ਮਿਲਣੇ ਕਰਕੇ ਚਿੱਤ ਨਿਰਮਲੁ = ਉੱਜਲ ਹੋਇਆ = ਹੋ ਗਿਆ ਹੈ ਅਤੇ ਉਨ੍ਹਾਂ ਦੇ ਅੰਦਰੋਂ ਹਉਮੈ = ਹੰਗਤਾ ਦਾ ਬਿਖੁ = ਜ਼ਹਿਰ ਵੀ ਬਿਲਾਇ = ਦੂਰ ਹੋ ਗਿਆ ਹੈ, **ਵਾ**: ਵਿਸ਼ਿਆਂ ਰੂਪੀ ਜ਼ਹਿਰ ਤੇ ਦੇਹ ਦੀ ਹੰਗਤਾ ਚਲੀ ਗਈ ਹੈ **ਵਾ**: ਕਾਲ ਰੂਪੀ ਸੱਪ ਵੀ ਚਲਿਆ, ਛੁੱਪ ਗਿਆ ਹੈ।

## ਗੁਰਮੁਖਾ ਕੇ ਮੁਖ ਉਜਲੇ; ਹਰਿ ਦਰਗਹ ਸੋਭਾ ਪਾਇ ॥

ਗੁਰਮੁਖ ਜਨਾਂ ਕੇ = ਦੇ ਇਸ ਲੋਕ ਵਿਚ ਵੀ ਵਿਸ਼ਿਆਂ ਤੋਂ ਬਚੇ ਹੋਣ ਕਰਕੇ ਮੁਖ = ਮੁਖੜੇ ਉਜਲੇ = ਨਿਰਮਲ ਹਨ, ਅਤੇ ਉਹ ਸ਼ੁਭ ਗੁਣਾਂ ਦੇ ਸਹਿਤ ਹੋਣ ਕਰਕੇ ਹਰਿ = ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਸੋਭਾ = ਵਡਿਆਈ ਪਾਇ = ਪਾਉਂਦੇ ਹਨ।

## ਜਨ ਨਾਨਕੁ, ਸਦਾ ਕੁਰਬਾਣੁ ਤਿਨ;
## ਜੋ ਚਾਲਹਿ ਸਤਿਗੁਰ ਭਾਇ ॥੨੨॥

ਸਤਿਗੁਰੂ ਸਾਹਿਬ ਹੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਤਿਨ = ਉਨ੍ਹਾਂ ਗੁਰਮੁਖ ਪਿਆਰਿਆਂ ਦੇ ਉੱਪਰੋਂ ਸਦਾ = ਹਮੇਸ਼ਾਂ ਕੁਰਬਾਣੁ = ਬਲਿਹਾਰ ਜਾਂਦਾ ਹਾਂ, ਜੋ = ਜਿਹੜੇ ਆਪਣੀ ਮਨਮੱਤ ਛੱਡ ਕੇ ਸਤਿਗੁਰ = ਸੱਚੇ ਗੁਰੂ ਦੇ ਭਾਇ = ਅਨੁਸਾਰੀ ਹੋ ਕੇ ਚਾਲਹਿ = ਚੱਲਦੇ ਹਨ **ਵਾ**: ਗੁਰਾਂ ਦੇ ਭਾਇ = ਭਾਣੇ ਵਿਚ ਚੱਲਦੇ ਹਨ ॥੨੨॥

## ਸਤਿਗੁਰ ਪੁਰਖੁ ਨਿਰਵੈਰੁ ਹੈ; ਨਿਤ ਹਿਰਦੈ ਹਰਿ ਲਿਵ ਲਾਇ ॥

ਸਤਿਗੁਰ = ਸੱਚਾ ਗੁਰੂ ਪੁਰਖੁ = ਪੂਰਨ ਨਿਰਵੈਰੁ = ਵੈਰ ਤੋਂ ਰਹਿਤ ਹੈ, ਭਾਵ ਗੁਰਾਂ ਦਾ ਕਿਸੇ ਨਾਲ ਕੋਈ ਵੀ ਵੈਰ ਨਹੀਂ ਹੈ, ਜੋ ਨਿਤ = ਨਿਤਾਪ੍ਰਤੀ ਹਿਰਦੈ = ਮਨ ਕਰਕੇ ਹਰਿ = ਪਰਮੇਸ਼ਰ ਵਿਚ ਲਿਵ = ਬਿਰਤੀ ਲਾਇ = ਲਗਾ ਕੇ ਰੱਖਦੇ ਹਨ **ਵਾ**: ਜੋ ਜਗਿਆਸੂ ਦੇ ਹਿਰਦੇ ਵਿਚ ਨਿਤਾਪ੍ਰਤੀ ਅਕਾਲ ਪੁਰਖ ਦੀ ਲਿਵ = ਬਿਰਤੀ ਲਗਾ ਦਿੰਦੇ ਹਨ।

**ਸਾਖੀ—ਸੈਦ ਖ਼ਾਂ ਦੀ :** ਜਿਵੇਂ ਸੈਦ ਖ਼ਾਂ ਕੋਲ ਸਵਾ ਲੱਖ ਦੀ ਜੋ ਜਰਨੈਲੀ ਸੀ, ਉਸ ਦਾ ਤਿਆਗ ਕਰ ਦਿੱਤਾ। ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੇ ਦਰਸ਼ਨ ਕਰਨ ਤੋਂ ਬਾਅਦ ਆਨੰਦਪੁਰ

ਸਾਹਿਬ ਵਾਲੇ ਜੰਗ ਵਿਚ ਇਸ ਦਾ ਮਨ ਮਸਤਾਨਾ ਹੋ ਗਿਆ ਸੀ। ਫ਼ਕੀਰ ਬਣ ਕੇ ਤੁਰ ਗਿਆ, ਪਾਉਂਟਾ ਸਾਹਿਬ ਵਾਲੀਆਂ ਪਹਾੜੀਆਂ ਵਿਚ ਬੈਠ ਕੇ ਤੱਪ ਕਰਨ ਲੱਗ ਪਿਆ। ਜਦੋਂ ਕਲਗੀਧਰ ਪਾਤਸ਼ਾਹ ਪਾਉਂਟਾ ਸਾਹਿਬ ਗਏ, ਉਸ ਵੇਲੇ ਇਸ ਨੂੰ ਦਰਸ਼ਨ ਦੇਣਾ ਕੀਤੇ ਅਤੇ ਨਾਲ ਹੀ ਬ੍ਰਹਮ ਗਿਆਨ ਬਖ਼ਸ਼ਿਆ। ਇਸ ਨੇ ਕਿਹਾ ਕਿ ਮਹਾਰਾਜ! ਕੁਝ ਸਮਾਂ ਹੋਰ ਦਰਸ਼ਨ ਦਿਓ। ਸਤਿਗੁਰਾਂ ਨੇ ਕਿਹਾ ਕਿ (ਹਜ਼ੂਰ ਸਾਹਿਬ) ਨਾਂਦੇੜ ਚਲਾ ਜਾ, ਉਥੇ ਪਹਿਲਾਂ ਹੀ ਲੱਕੜ ਸ਼ਾਹ ਫ਼ਕੀਰ ਰਹਿੰਦਾ ਹੈ। ਉਥੇ ਜਾਉ ਜਿਸ ਨੂੰ ਪਹਿਲੇ ਪਾਤਸ਼ਾਹ ਜੀ ਨੇ ਹੁਕਮ ਦਿੱਤਾ ਸੀ ਕਿ ਤੂੰ ਇਸ ਥਾਂ ਥੜੇ 'ਤੇ ਝਾੜੂ ਦਿਆ ਕਰ, ਤੈਨੂੰ ਹਰ ਰੋਜ਼ ਇਕ ਮੋਹਰ ਮਿਲਿਆ ਕਰੇਗੀ। ਐਸਾ ਹੀ ਹੋਇਆ। ਇਹ ਫ਼ਕੀਰ ਬਹੁਤ ਧਨੀ ਹੋ ਗਿਆ। ਜਿਥੇ ਗੁਰਦੁਆਰਾ ਮਾਲ ਟੇਕੜੀ ਸਾਹਿਬ ਹੈਂ, ਉਸ ਥਾਂ 'ਤੇ ਫੇਰ ਸੈਦ ਖ਼ਾਂ ਨੇ ਵੀ ਬਹੁਤ ਬੰਦਗੀ ਕੀਤੀ। ਜਦੋਂ ਸਤਿਗੁਰੂ ਜੀ ਨਾਂਦੇੜ (ਹਜ਼ੂਰ ਸਾਹਿਬ) ਗਏ, ਉਸ ਸਮੇਂ ਇਹ ਦਰਸ਼ਨ ਕਰਕੇ ਬ੍ਰਹਮਲੀਨ ਹੋਇਆ ਭਾਵ ਸਰੀਰ ਤਿਆਗ ਗਿਆ ਸੀ, ਇਉਂ ਸਤਿਗੁਰਾਂ ਨੇ ਸ਼ਤਰੂ ਮਿੱਤਰ ਦੀ ਦ੍ਰਿਸ਼ਟੀ ਤੋਂ ਉੱਪਰ ਹੋ ਕੇ ਸੈਦ ਖ਼ਾਂ ਨੂੰ ਬਖ਼ਸ਼ ਕੇ ਨਿਹਾਲ ਕੀਤਾ ਸੀ, ਇਹ ਸਤਿਗੁਰਾਂ ਦੀ ਨਿਰਵੈਰਤਾ ਹੈ।

## ਨਿਰਵੈਰੈ ਨਾਲਿ ਵੈਰੁ ਰਚਾਇਦਾ; ਅਪਣੈ ਘਰਿ ਲੂਕੀ ਲਾਇ ॥

ਜਿਹੜਾ ਇਹੋ ਜਿਹੇ ਨਿਰਵੈਰੈ = ਵੈਰ ਤੋਂ ਰਹਿਤ ਗੁਰਾਂ ਨਾਲ ਵੈਰੁ = ਦੁਸ਼ਮਣੀ ਰਚਾਇਦਾ = ਰਚਾਉਂਦਾ ਹੈ, ਉਹ ਅਪਣੈ = ਆਪ ਦੇ ਰਿਦੇ ਰੂਪੀ ਘਰਿ = ਗ੍ਰਿਹ ਵਿਚ ਹੀ ਈਰਖਾ ਰੂਪ ਅੱਗ ਦੀ ਲੂਕੀ = ਚੁਆਤੀ ਲਾਇ = ਲਾਉਂਦਾ ਹੈ। ਅਤੇ :

## ਅੰਤਰਿ ਕ੍ਰੋਧੁ ਅਹੰਕਾਰੁ ਹੈ; ਅਨਦਿਨੁ ਜਲੈ ਸਦਾ ਦੁਖੁ ਪਾਇ ॥

ਉਸ ਪੁਰਖ ਦੇ ਹਿਰਦੇ ਅੰਤਰਿ = ਵਿਚ ਬਹੁਤਾ ਕ੍ਰੋਧ = ਗ਼ੁੱਸਾ ਤੇ ਗੁਣਾਂ ਦਾ ਹੰਕਾਰ ਹੈ, ਇਸ ਕਰਕੇ ਉਹ ਅਨਦਿਨੁ = ਰਾਤ ਦਿਨੇ ਕ੍ਰੋਧ, ਈਰਖਾ ਰੂਪੀ ਅੱਗ ਵਿਚ ਜਲੈ = ਸੜਦਾ ਹੋਇਆ ਸਦਾ = ਹਮੇਸ਼ਾਂ ਜੰਮਣ ਮਰਣ ਦਾ ਦੁਖੁ = ਕਸ਼ਟ ਪਾਇ = ਪਾਉਂਦਾ ਰਹਿੰਦਾ ਹੈ।

## ਕੂੜੁ ਬੋਲਿ ਬੋਲਿ ਨਿਤ ਭਉਕਦੇ; ਬਿਖੁ ਖਾਧੇ ਦੂਜੈ ਭਾਇ ॥

ਜਿਹੜੇ ਪੁਰਖ ਮਾਇਆ ਵਾਸਤੇ ਕੂੜੁ = ਝੂਠ ਬੋਲ ਬੋਲ ਕੇ ਨਿਤ = ਨਿਤਾਪ੍ਰਤੀ ਕੁੱਤੇ ਵਾਂਗ ਬੇਅਰਥ ਭਉਕਦੇ = ਭੌਂਕਦੇ ਰਹਿੰਦੇ ਹਨ (ਭਾਵ ਜੋ ਝੂਠੇ ਬਚਨਾਂ ਨੂੰ ਨਿੰਦਿਆ ਰੂਪ ਵਿਚ ਬੋਲਣਾ ਹੈ, ਇਹੋ ਹੀ ਭਉਕਣਾ ਹੈ) ਉਹ ਪੁਰਖ ਦੂਜੈ = ਦ੍ਵੈਤ ਭਾਇ = ਭਾਵ ਵਿਚ ਲੱਗ ਕੇ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਨੂੰ ਖਾਧੇ = ਖਾਂਦੇ ਹਨ **ਵਾ:** ਉਹ ਪੁਰਖ ਦ੍ਵੈਤ-ਭਾਵ ਵਿਚ ਲੱਗੇ ਹੋਣ ਕਾਰਨ ਮਾਇਆ ਰੂਪੀ ਜ਼ਹਿਰ ਦੇ ਖਾਧੇ ਹੋਏ ਹਨ।

## ਬਿਖੁ ਮਾਇਆ ਕਾਰਣਿ ਭਰਮਦੇ; ਫਿਰਿ ਘਰਿ ਘਰਿ ਪਤਿ ਗਵਾਇ ॥

ਉਹ ਮਨਮੁਖ ਪੁਰਖ ਬਿਖੁ = ਜ਼ਹਿਰ ਰੂਪ ਮਾਇਆ ਕਾਰਣਿ = ਵਾਸਤੇ ਦਸੋ ਦਿਸ਼ਾਵਾਂ ਵਿਚ ਭਰਮਦੇ = ਭਟਕਦੇ ਫਿਰਦੇ ਹਨ ਤੇ ਫਿਰ ਪ੍ਰਤੱਖ ਘਰਿ ਘਰਿ = ਘਰਾਂ ਘਰਾਂ ਵਿਚ **ਵਾ:** ਜੂਨਾਂ ਰੂਪੀ ਘਰਾਂ ਘਰਾਂ ਵਿਚ ਪਤਿ = ਇੱਜ਼ਤ ਗਵਾਇ = ਗਵਾਉਂਦੇ ਹਨ।

## ਬੇਸੁਆ ਕੇਰੇ ਪੂਤ ਜਿਉ; ਪਿਤਾ ਨਾਮੁ ਤਿਸੁ ਜਾਇ ॥

ਬੇਸੁਆ = ਵੇਸਵਾ ਕੇਰੇ = ਦੇ ਪੂਤ = ਪੁੱਤਰ ਜਿਉ = ਵਾਂਗ ਤਿਸੁ = ਉਸ ਮਨਮੁਖ, ਨਿਗੁਰੇ ਪੁਰਖ ਦੇ

ਪਿਤਾ = ਪਿਓ ਦਾ ਨਾਮ ਚਲਾ ਜਾਇ = ਜਾਂਦਾ ਹੈ, ਭਾਵ ਜਿਵੇਂ ਕੋਈ ਵੇਸਵਾ ਦੇ ਪੁੱਤਰ ਨੂੰ ਪੁੱਛੇ ਕਿ ਤੇਰੇ ਪਿਤਾ ਦਾ ਕੀ ਨਾਮ ਹੈ ਤਾਂ ਉਹ ਕੀ ਦੱਸੇਗਾ, ਭਾਵ ਕੁਝ ਵੀ ਨਹੀਂ ਦੱਸੇਗਾ, ਇਸੇ ਪ੍ਰਕਾਰ ਜੋ ਪੁਰਖ ਪਿਤਾ ਪਰਮੇਸ਼ਰ ਨੂੰ ਛੱਡ ਕੇ ਦੇਵੀ-ਦੇਵਤਿਆਂ ਦੇ ਘਰਾਂ ਵਿਚ ਆਪਣੀ ਪੱਤ ਨੂੰ ਗਵਾਉਂਦਾ ਫਿਰਦਾ ਹੈ, ਜੇਕਰ ਉਸ ਨੂੰ ਕੋਈ ਪੁੱਛੇ ਕਿ ਤੂੰ ਕਿਸ ਦਾ ਭਗਤ ਹੈਂ, ਤਾਂ ਉਸ ਦੇ ਪਿਤਾ ਦਾ ਨਾਮ ਹੀ ਚਲਾ ਜਾਂਦਾ ਹੈ, ਭਾਵ ਉਹ ਅਕਾਲ ਪੁਰਖ ਦਾ ਭਗਤ ਨਹੀਂ ਕਹਾ ਸਕਦਾ **ਵਾ:** ਜੋ ਬਿਰਤੀ ਨਾਨਾਪੁਣੇ ਵਿਚ ਪਈ ਹੋਈ ਹੈ, ਉਹ ਬ੍ਰਹਮਾਕਾਰ, ਬ੍ਰਹਮ ਦੀ ਪ੍ਰਾਪਤੀ ਵਾਲੀ ਕਦੀ ਵੀ ਨਹੀਂ ਕਹਾ ਸਕਦੀ।

**ਅਥਵਾ** ਜਿਉ = ਜਿਵੇਂ ਵੇਸਵਾ ਕੇਰੇ = ਦੇ ਕੋਈ ਪੂਤ = ਪੁੱਤਰ ਹੋ ਜਾਵੇ ਤਾਂ ਤਿਸੁ = ਉਸ ਦੇ ਪਿਤਾ ਦਾ ਨਾਮ ਚਲਿਆ ਜਾਂਦਾ ਹੈ, ਭਾਵ ਉਸ ਦੇ ਪਿਤਾ ਦਾ ਕੋਈ ਵੀ ਨਾਮ ਨਹੀਂ ਹੁੰਦਾ, ਇਸੇ ਪ੍ਰਕਾਰ ਗੁਰਾਂ ਦੀ ਸਿੱਖੀ ਤੋਂ ਰਹਿਤ ਦੇਵੀ-ਦੇਵਤਿਆਂ ਨੂੰ ਪੂਜਣ ਵਾਲਾ ਨਿਗੁਰਾ ਪੁਰਖ ਹੁੰਦਾ ਹੈ, ਉਸ ਦੇ ਪਿਤਾ ਗੁਰੂ ਦਾ ਨਾਮ ਚਲਿਆ ਜਾਂਦਾ ਹੈ, ਭਾਵ ਉਸ ਦਾ ਕੋਈ ਵੀ ਗੁਰੂ ਨਹੀਂ ਹੁੰਦਾ।

## ਹਰਿ ਹਰਿ ਨਾਮੁ ਨ ਚੇਤਨੀ; ਕਰਤੈ ਆਪਿ ਖੁਆਇ ॥

ਉਹ ਮਨਮੁਖ, ਨਿਗੁਰੇ ਪੁਰਖ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਚੇਤਨੀ = ਚੇਤੇ ਨ = ਨਹੀਂ ਕਰਦੇ, ਕਿਉਂਕਿ ਉਹ ਕਰਤੈ = ਰਚਨਹਾਰ ਪਰਮੇਸ਼ਰ ਨੇ ਆਪ ਹੀ ਕਰਮਾਂ ਅਨੁਸਾਰ ਆਪਣੇ ਨਾਮ, ਸਰੂਪ ਵੱਲੋਂ ਖੁਆਇ = ਖੁਆ, ਗਵਾ ਦਿੱਤੇ ਹਨ, ਭਾਵ ਭੁਲਾ ਦਿੱਤੇ ਹਨ।

## ਹਰਿ ਗੁਰਮੁਖਿ ਕਿਰਪਾ ਧਾਰੀਅਨੁ; ਜਨ ਵਿਛੁੜੇ ਆਪਿ ਮਿਲਾਇ ॥

ਜਿਨ੍ਹਾਂ ਗੁਰਮੁਖ ਜਨਾਂ ਉੱਤੇ ਹਰਿ = ਪਰਮੇਸ਼ਰ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀਅਨੁ = ਧਾਰਨਾ, ਕਰਨਾ ਕੀਤੀ ਹੈ, ਉਨ੍ਹਾਂ ਵਿੱਛੜੇ ਹੋਏ ਗੁਰਮੁਖ ਜਨਾਂ ਨੂੰ ਆਪ ਪਰਮੇਸ਼ਰ ਨੇ ਆਪਣੇ ਸਰੂਪ ਨਾਲ ਮਿਲਾਇ = ਮਿਲਾ ਲੈਣਾ ਕੀਤਾ ਹੈ।

## ਜਨ ਨਾਨਕੁ ਤਿਸੁ ਬਲਿਹਾਰਣੈ; ਜੋ ਸਤਿਗੁਰ ਲਾਗੇ ਪਾਇ ॥੨੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਤਿਸੁ = ਤਿਨ੍ਹਾਂ ਦੇ ਉਪਰੋਂ ਬਲਿਹਾਰਣੈ = ਕੁਰਬਾਨ ਜਾਂਦੇ ਹਾਂ, ਜੋ = ਜਿਹੜੇ ਸਤਿਗੁਰ = ਸੱਚੇ ਗੁਰੂ ਦੇ ਪਾਇ = ਚਰਨੀਂ ਲਾਗੇ = ਲੱਗ ਜਾਂਦੇ ਹਨ ॥੨੩॥

## ਨਾਮਿ ਲਗੇ ਸੇ ਊਬਰੇ; ਬਿਨੁ ਨਾਵੈ ਜਮ ਪੁਰਿ ਜਾਂਹਿ ॥

ਜਿਹੜੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਜਪਣ ਵਿਚ ਲੱਗੇ ਹਨ, ਸੇ = ਉਹ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਊਬਰੇ = ਬਚ ਗਏ ਹਨ, ਪਰੰਤੂ ਜਿਹੜੇ ਪੁਰਖ ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਹਨ, ਉਹ ਜਮਾਂ ਦੀ ਪੁਰਿ = ਪੁਰੀ ਵਿਚ ਚਲੇ ਜਾਂਹਿ = ਜਾਂਦੇ ਹਨ **ਵਾ:** ਪਰਮੇਸ਼ਰ ਦਾ ਨਾਮ ਜਪਣ ਤੋਂ ਬਗ਼ੈਰ ਭਾਵੇਂ ਕੋਈ ਕਿਤਨਾ ਵੀ ਬਲੀ ਜਾਂ ਸਿਆਣਾ ਹੋਵੇ, ਪਰ ਅੰਤ ਉਸ ਨੂੰ ਜਮਾਂ ਦੀ ਪੁਰੀ ਵਿਚ ਜਾਣਾ ਪੈਂਦਾ ਹੈ।

## ਨਾਨਕ, ਬਿਨੁ ਨਾਵੈ ਸੁਖੁ ਨਹੀ; ਆਇ ਗਏ ਪਛੁਤਾਹਿ ॥੨੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਗ਼ੈਰ ਆਤਮਾਨੰਦ ਦਾ ਸੁਖੁ = ਅਨੰਦ ਨਹੀਂ ਹੁੰਦਾ, ਭਾਵ ਆਤਮਾਨੰਦ ਦੇ ਸੁਖ ਤੋਂ ਬਗ਼ੈਰ ਦੁਨੀਆਂ ਦੇ ਸੁਖ ਦੁਖਦਾਇਕ ਪ੍ਰਤੀਤ

ਹੁੰਦੇ ਹਨ, ਜੀਵ ਜਨਮ ਧਾਰ ਕੇ ਸੰਸਾਰ ਵਿਚ ਆਏ ਸੀ ਅਤੇ ਪਛੁਤਾਹਿ = ਪਸ਼ਚਾਤਾਪ ਕਰਦੇ ਹੋਏ ਖ਼ਾਲੀ ਹੱਥ ਪ੍ਲੋਕ ਵੱਲ ਨੂੰ ਕੂਚ ਕਰ ਗਏ ਹਨ॥੨੪॥

## ਚਿੰਤਾ ਧਾਵਤ ਰਹਿ ਗਏ; ਤਾਂ ਮਨਿ ਭਇਆ ਅਨੰਦੁ ॥

ਜਿਹੜੇ ਗੁਰਮੁਖ ਜਨ ਮਾਇਆ ਪ੍ਰਾਪਤੀ ਵਾਲੀ ਚਿੰਤਾ ਦੀ ਧਾਵਤ = ਧਾਉਣੀ ਤੋਂ ਰਹਿ = ਰਹਿਤ ਹੋ ਗਏ ਹਨ ਤਾ = ਤਾਹੀਉਂ ਉਨ੍ਹਾਂ ਦੇ ਮਨਿ = ਚਿੱਤ ਵਿਚ ਸਰੂਪ ਦਾ ਅਨੰਦ ਭਇਆ = ਹੋਇਆ ਹੈ।

## ਗੁਰਪ੍ਰਸਾਦੀ ਬੁਝੀਐ; ਸਾ ਧਨ ਸੁਤੀ ਨਿਚਿੰਦ ॥

ਪਰੰਤੂ ਇਸ ਗੁਹਜ ਭੇਦ ਨੂੰ ਗੁਰ = ਸਤਿਗੁਰਾਂ ਦੀ ਪ੍ਰਸਾਦੀ = ਕਿਰਪਾ ਕਰਕੇ ਹੀ ਬੁਝੀਐ = ਸਮਝੀਦਾ ਹੈ, ਜੋ ਅਭਾਸ ਬਿਰਤੀ ਰੂਪ ਇਸਤਰੀ ਸਮਝ ਲੈਂਦੀ ਹੈ, ਸਾ = ਉਹ ਅਭਾਸ ਬਿਰਤੀ ਰੂਪ ਧਨ = ਇਸਤਰੀ ਆਤਮਾਨੰਦ ਰੂਪੀ ਸੇਜਾ ਉੱਤੇ ਸੁਖ ਦੇ ਨਾਲ ਨਿਚਿੰਦ = ਨਚਿੰਤ ਹੋ ਕੇ ਸੁਤੀ = ਬਿਰਾਜੀ ਹੈ **ਵਾ:** ਨਿਰਵਿਕਲਪ ਸਮਾਧੀ ਰੂਪ ਨੀਂਦ ਦੇ ਵਿਚ ਨਿਸਚਿੰਤ ਹੋ ਕੇ ਸੌਂਦੀ, ਇਸਥਿਤ ਹੁੰਦੀ ਹੈ।

## ਜਿਨ ਕਉ ਪੂਰਬਿ ਲਿਖਿਆ; ਤਿਨ੍ਾ ਭੇਟਿਆ ਗੁਰ ਗੋਵਿੰਦੁ ॥

ਜਿਨ੍ਹਾਂ ਕਉ = ਦੇ ਮੱਥੇ ਉੱਤੇ ਪੂਰਬਿ = ਪਹਿਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਰ ਨੇ ਗੁਰਾਂ ਦੀ ਪ੍ਰਾਪਤੀ ਦਾ ਲੇਖ ਲਿਖਿਆ = ਲਿਖ ਦਿੱਤਾ ਹੈ, ਤਿਨ੍ਾ = ਉਨ੍ਹਾਂ ਨੂੰ ਇਸ ਮਨੁੱਖਾ ਜਨਮ ਵਿਚ ਗੋਵਿੰਦੁ = ਪਰਮੇਸ਼ਰ ਦਾ ਸਰੂਪ ਪੂਰਨ ਗੁਰ = ਸਤਿਗੁਰੂ ਭੇਟਿਆ = ਮਿਲਿਆ ਹੈ **ਵਾ:** ਗੁਰੂ ਪਰਮੇਸ਼ਰ ਮਿਲਿਆ ਹੈ।

## ਨਾਨਕ ਸਹਜੇ ਮਿਲਿ ਰਹੇ; ਹਰਿ ਪਾਇਆ ਪਰਮਾਨੰਦੁ ॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰਾਂ ਤੋਂ ਸਹਜੇ = ਗਿਆਨ ਦੀ ਪ੍ਰਾਪਤੀ ਕਰ ਕੇ ਵਾਹਿਗੁਰੂ ਦੇ ਸਰੂਪ ਨਾਲ ਮਿਲਿ = ਮਿਲੇ ਰਹੇ = ਰਹਿੰਦੇ ਹਨ ਅਤੇ ਉਨ੍ਹਾਂ ਨੇ ਪਰਮਾਨੰਦੁ = ਵੱਡੇ ਅਨੰਦ ਵਾਲੇ ਹਰਿ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ॥੨੫॥

## ਸਤਿਗੁਰੁ ਸੇਵਨਿ ਆਪਣਾ; ਗੁਰ ਸਬਦੀ ਵੀਚਾਰਿ ॥

ਜਿਹੜੇ ਸਤਿਗੁਰੁ = ਸੱਚੇ ਗੁਰੂ ਨੂੰ ਆਪਣਾ = ਆਪ ਦਾ ਜਾਣ ਕੇ ਸੇਵਨਿ = ਪੂਜਣਾ, ਸਿਮਰਨਾ ਕਰਦੇ ਹਨ ਤੇ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਵਿਚਾਰ ਕਰਦੇ ਹਨ। ਅਤੇ:

## ਸਤਿਗੁਰ ਕਾ ਭਾਣਾ ਮੰਨਿ ਲੈਨਿ; ਹਰਿ ਨਾਮੁ ਰਖਹਿ ਉਰ ਧਾਰਿ ॥

ਸਤਿਗੁਰ = ਸੱਚੇ ਗੁਰੂ ਕਾ = ਦਾ ਭਾਣਾ = ਹੁਕਮ ਮੰਨਿ = ਪਰਵਾਨ ਕਰ ਲੈਨਿ = ਲੈਂਦੇ ਹਨ ਅਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰ ਕੇ ਰਖਹਿ = ਰੱਖਦੇ ਹਨ।

## ਐਥੈ ਓਥੈ ਮੰਨੀਅਨਿ; ਹਰਿ ਨਾਮਿ ਲਗੇ ਵਾਪਾਰਿ ॥

ਪੁਨਾ ਹਰਿ = ਪਰਮੇਸ਼ਰ ਦੇ ਨਾਮ ਰੂਪੀ ਵਾਪਾਰਿ = ਵਣਜ ਨੂੰ ਕਰਨ ਵਿਚ ਲੱਗੇ ਰਹਿੰਦੇ ਹਨ **ਵਾ:** ਆਪ ਨਾਮ ਜਪਣ ਤੇ ਹੋਰਨਾਂ ਨੂੰ ਨਾਮ ਜਪਾਉਣ ਰੂਪ ਵਾਪਾਰਿ = ਵਣਜ ਵਿਚ ਲੱਗੇ ਰਹਿੰਦੇ ਹਨ, ਉਹ ਗੁਰਮੁਖ ਜਨ ਐਥੈ = ਇਥੇ, ਇਸ ਲੋਕ ਵਿਚ ਵੀ ਤੇ ਓਥੈ = ਉਥੇ ਪ੍ਲੋਕ ਵਿਚ ਵੀ ਮੰਨੀਅਨਿ = ਮੰਨੇ ਜਾਂਦੇ ਹਨ, ਭਾਵ ਪ੍ਮਾਣੀਕ ਹਨ।

## ਗੁਰਮੁਖਿ ਸਬਦਿ ਸਿਞਾਪਦੇ; ਤਿਤੁ ਸਾਚੈ ਦਰਬਾਰਿ ॥

ਤਿਤੁ = ਉਸ ਪਰਮੇਸ਼ਰ ਦੇ ਸਾਚੈ = ਸੱਚੇ ਸੱਚਖੰਡ ਰੂਪੀ ਦਰਬਾਰ ਵਿਚ ਗੁਰਮੁਖ ਜਨ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਨੇ ਕਰਕੇ ਸਿਞਾਪਦੇ = ਸਿਆਣੇ, ਪਹਿਚਾਣੇ ਜਾਂਦੇ ਹਨ।

## ਸਚਾ ਸਉਦਾ ਖਰਚੁ ਸਚੁ; ਅੰਤਰਿ ਪਿਰਮੁ ਪਿਆਰੁ ॥

ਉਨ੍ਹਾਂ ਦੇ ਕੋਲ ਨਾਮ ਰੂਪੀ ਸੱਚਾ ਸੌਦਾ ਹੈ ਤੇ ਖ਼ਰਚ ਵੀ ਸਚੁ = ਸੱਚੇ ਨਾਮ ਦਾ ਹੀ ਹੈ ਕਿਉਂਕਿ ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਿਰਮੁ = ਪਿਆਰੇ ਪਰਮੇਸ਼ਰ ਦਾ ਪਿਆਰਿ = ਪ੍ਰੇਮ ਹੈ **ਵਾ:** ਪਿਆਰੇ ਪਰਮੇਸ਼ਰ ਦਾ ਪਿਰਮੁ = ਪ੍ਰੇਮ ਹੈ।

**ਅਥਵਾ** ਉਨ੍ਹਾਂ ਦੇ ਕੋਲ ਸ੍ਰਵਣ ਕਰਨ ਰੂਪ ਸੱਚਾ ਸੌਦਾ ਹੈ, ਮੰਨਣ ਕਰਨ ਰੂਪ ਖ਼ਰਚ ਵੀ ਸੱਚਾ ਹੈ ਅਤੇ ਉਹ ਹਿਰਦੇ ਦੇ ਵਿਚ ਪਿਆਰੇ ਪਰਮੇਸ਼ਰ ਦਾ ਪ੍ਰੇਮ ਨਾਲ ਨਿਧਿਆਸਣ ਕਰਦੇ ਹਨ।

## ਜਮਕਾਲੁ ਨੇੜਿ ਨ ਆਵਈ; ਆਪਿ ਬਖਸੇ ਕਰਤਾਰਿ ॥

ਉਨ੍ਹਾਂ ਦੇ ਜਮਕਾਲੁ = ਕਾਲ ਕਰਨ ਵਾਲਾ ਜਮਦੂਤ ਵੀ ਨੇੜਿ = ਨਜ਼ਦੀਕ ਨ = ਨਹੀਂ ਆਵਈ = ਆਉਂਦਾ, ਕਿਉਂਕਿ ਉਨ੍ਹਾਂ ਨੂੰ ਕਰਤਾਰਿ = ਪਰਮੇਸ਼ਰ ਨੇ ਆਪ ਬਖਸੇ = ਬਖ਼ਸ਼ ਕੇ ਆਪਣੇ ਸਰੂਪ ਨਾਲ ਮਿਲਾ ਲਿਆ ਹੈ।

[ਅੰਗ ੧੪੧੬]

## ਨਾਨਕ, ਨਾਮ ਰਤੇ ਸੇ ਧਨਵੰਤ ਹੈਨਿ; ਨਿਰਧਨੁ ਹੋਰੁ ਸੰਸਾਰੁ ॥੨੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਪੁਰਖ ਪਰਮੇਸ਼ਰ ਦੇ ਨਾਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਅਸਲੀ ਧਨਵੰਤ = ਧਨਵਾਨ ਹੈਨਿ = ਹਨ, ਬਾਕੀ ਦਾ ਹੋਰ ਸਾਰਾ ਸੰਸਾਰੁ = ਜਗਤ ਨਾਮ ਰੂਪੀ ਧਨ ਤੋਂ ਹੀਣਾ ਹੋਣ ਕਰਕੇ ਨਿਰਧਨੁ = ਕੰਗਾਲ ਤੁਰਿਆ ਫਿਰਦਾ ਹੈ॥੨੬॥

## ਜਨ ਕੀ ਟੇਕ ਹਰਿ ਨਾਮੁ ਹਰਿ; ਬਿਨੁ ਨਾਵੈ, ਠਵਰ ਨ ਠਾਉ ॥

ਹਰਿ = ਪਰਮੇਸ਼ਰ ਦੇ ਪਿਆਰੇ ਗੁਰਮੁਖ ਜਨਾਂ ਕੀ = ਦੀ ਟੇਕ = ਓਟ ਹਰਿ = ਪਰਮੇਸ਼ਰ ਦਾ ਨਾਮ ਹੀ ਹੈ, ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜੀਵ ਨੂੰ ਨਾ ਇਸ ਲੋਕ ਵਿਚ ਠਵਰ = ਥਾਉਂ ਹੈ, ਨਾ ਪ੍ਰਲੋਕ ਵਿਚ ਠਾਉ = ਥਾਂ ਹੈ **ਵਾ:** ਨਾਮ ਤੋਂ ਬਗ਼ੈਰ ਜੀਵ ਨੂੰ ਠਵਰ = ਠਹਿਰਨ ਲਈ ਤੁਰੀਆ ਪਦ, ਸਰੂਪ ਰੂਪੀ ਥਾਂ ਨਹੀਂ ਮਿਲਦਾ।

## ਗੁਰਮਤੀ ਨਾਉ ਮਨਿ ਵਸੈ; ਸਹਜੇ ਸਹਜਿ ਸਮਾਉ ॥

ਹੇ ਭਾਈ! ਗੁਰਮਤੀ = ਗੁਰ ਸਿੱਖਿਆ ਦੁਆਰਾ ਨਾਉ = ਨਾਮ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ, ਅਤੇ ਗੁਰਾਂ ਤੋਂ ਸਹਜੇ = ਗਿਆਨ ਦੀ ਪ੍ਰਾਪਤੀ ਕਰਕੇ ਸਹਜਿ = ਸ਼ਾਂਤੀ ਸਰੂਪ ਵਿਚ ਸਮਾਉ = ਸਮਾਉਣਾ ਹੁੰਦਾ ਹੈ।

## ਵਡਭਾਗੀ ਨਾਮੁ ਧਿਆਇਆ; ਅਹਿਨਿਸਿ ਲਾਗਾ ਭਾਉ ॥

ਜਿਨ੍ਹਾਂ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਪੁਰਖਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਕਾਰ ਬਿਰਤੀ ਦੁਆਰਾ ਧਿਆਇਆ = ਧਿਆਉਣਾ ਕੀਤਾ ਹੈ, ਅਤੇ ਜਿਨ੍ਹਾਂ ਦੇ ਹਿਰਦੇ ਵਿਚ ਅਹਿਨਿਸਿ = ਰਾਤ ਦਿਨੇ ਪ੍ਰਭੂ ਪ੍ਰਾਪਤੀ ਵਾਲਾ ਭਾਉ = ਪ੍ਰੇਮ ਲਾਗਾ = ਲੱਗਿਆ ਰਹਿੰਦਾ ਹੈ।

## ਜਨ ਨਾਨਕੁ ਮੰਗੈ ਧੂੜਿ ਤਿਨ੍; ਹਉ, ਸਦ ਕੁਰਬਾਣੈ ਜਾਉ ॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਤਿਨ੍ = ਉਨ੍ਹਾਂ ਦੇ ਚਰਨਾਂ ਦੀ ਧੂੜਿ ਮੰਗੈ = ਮੰਗਦੇ ਹਾਂ ਅਤੇ ਉਨ੍ਹਾਂ ਦੇ ਉਪਰੋਂ ਹਉ = ਅਸੀਂ ਸਦ = ਸੈਂਕੜੇ ਵਾਰੀ, ਹਮੇਸ਼ਾ ਕੁਰਬਾਣੈ = ਬਲਿਹਾਰ ਜਾਉ = ਜਾਂਦੇ ਹਾਂ ॥੨੭॥

## ਲਖ ਚਉਰਾਸੀਹ ਮੇਦਨੀ; ਤਿਸਨਾ ਜਲਤੀ ਕਰੇ ਪੁਕਾਰ ॥

ਚਉਰਾਸੀਹ = ਚੌਰਾਸੀ ਲੱਖ ਜੂਨਾਂ ਵਾਲੀ ਮੇਦਨੀ = ਸ੍ਰਿਸ਼ਟੀ ਤਿਸਨਾ = ਤ੍ਰਿਸ਼ਨਾ ਰੂਪ ਅੱਗ ਵਿਚ ਜਲਤੀ = ਸੜਦੀ ਹੋਈ ਪਦਾਰਥਾਂ ਵਾਸਤੇ ਪੁਕਾਰ = ਫ਼ਰਿਆਦਾਂ ਕਰੇ = ਕਰਦੀ ਹੈ **ਵਾ:** ਨਾਨਾ ਤਰ੍ਹਾਂ ਦੀ ਦੁੱਖਾਂ ਰੂਪ ਅਗਨੀ ਵਿਚ ਜਲਤੀ = ਜਲਦੀ (ਸੜਦੀ) ਹੋਈ ਪੁਕਾਰ = ਫ਼ਰਿਆਦਾਂ ਕਰੇ = ਕਰਦੀ ਹੈ।

## ਇਹੁ ਮੋਹੁ ਮਾਇਆ ਸਭੁ ਪਸਰਿਆ; ਨਾਲਿ ਚਲੈ ਨ ਅੰਤੀ ਵਾਰ ॥

ਇਹ ਮਾਇਆ ਦਾ ਮੋਹ ਤ੍ਰਿਸ਼ਨਾ ਕਰਕੇ ਸਭੁ = ਸਾਰਿਆਂ ਜੀਵਾਂ ਦੇ ਅੰਦਰ ਪਸਰਿਆ = ਫੈਲਿਆ ਹੋਇਆ ਹੈ, ਪਰੰਤੂ ਅੰਤੀ = ਅਖ਼ੀਰ ਦੇ ਵਾਰ = ਸਮੇਂ ਮਾਇਆ ਕਿਸੇ ਦੇ ਨਾਲਿ = ਸਾਥ ਨ = ਨਹੀਂ ਚਲੈ = ਚੱਲਦੀ **ਵਾ:** ਇਹ ਸਾਰਾ ਪਸਾਰਾ ਨਾਲ ਨਹੀਂ ਚੱਲਦਾ।

## ਬਿਨੁ ਹਰਿ ਸਾਂਤਿ ਨ ਆਵਈ; ਕਿਸੁ ਆਗੈ ਕਰੀ ਪੁਕਾਰ ॥

ਹਰਿ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਕਿਸੇ ਨੂੰ ਵੀ ਆਤਮਿਕ ਸਾਂਤਿ = ਸ਼ਾਂਤੀ ਨ = ਨਹੀਂ ਆਵਈ = ਆਉਂਦੀ, ਇਸ ਲਈ ਹੇ ਭਾਈ ! ਆਤਮਿਕ ਸ਼ਾਂਤੀ ਵਾਸਤੇ ਕਿਸੁ = ਕੀਹਦੇ ਆਗੈ = ਅੱਗੇ ਜਾ ਕੇ ਪੁਕਾਰ = ਫ਼ਰਿਆਦ ਕਰੀ = ਕਰੋਗੇ।

## ਵਡਭਾਗੀ ਸਤਿਗੁਰੁ ਪਾਇਆ; ਬੂਝਿਆ ਬ੍ਰਹਮੁ ਬਿਚਾਰੁ ॥

ਜਿਨ੍ਹਾਂ ਵਡਭਾਗੀ = ਵੱਡਿਆਂ ਕਰਮਾਂ ਵਾਲਿਆਂ ਨੇ ਸਤਿਗੁਰੁ = ਸੱਚੇ ਗੁਰੂ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਬ੍ਰਹਮ ਸਰੂਪ ਦੀ ਵਿਚਾਰ ਨੂੰ **ਵਾ:** ਬ੍ਰਹਮੁ = ਪਰਮੇਸ਼ਰ ਪ੍ਰਾਪਤੀ ਦਾ ਬਿਚਾਰੁ = ਵਿਚਾਰ ਬੂਝਿਆ = ਸਮਝ ਲਿਆ ਹੈ।

## ਤਿਸਨਾ ਅਗਨਿ ਸਭ ਬੁਝਿ ਗਈ;
## ਜਨ ਨਾਨਕ ਹਰਿ ਉਰਿ ਧਾਰਿ ॥੨੮॥

ਸਤਿਗੁਰੂ ਸਾਹਿਬ ਜੀ ਜਨ = ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਉਰਿ = ਹਿਰਦੇ ਵਿਚ ਹਰਿ = ਪਰਮੇਸ਼ਰ ਨੂੰ ਧਾਰਿ = ਧਾਰਨ, ਵਸਾਉਣੇ ਕਰਕੇ ਉਨ੍ਹਾਂ ਦੇ ਅੰਦਰੋਂ ਤਿਸਨਾ = ਤ੍ਰਿਸ਼ਨਾ ਰੂਪ ਅਗਨਿ = ਅੱਗ ਸਭ = ਸਾਰੀ ਬੁਝਿ = ਨਵਿਰਤ ਹੋ ਗਈ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਉਰਿ = ਹਿਰਦੇ ਦੇ ਅੰਦਰ ਹਰੀ ਨਾਮ ਨੂੰ ਧਾਰਿ = ਧਾਰਨ, ਵਸਾਉਣਾ ਕੀਤਾ ਹੈ, ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਰੂਪੀ ਅੱਗ ਸਾਰੀ ਨਵਿਰਤ ਹੋ ਗਈ ਹੈ ॥੨੮॥

ਸਤਿਗੁਰੂ ਸਾਹਿਬ ਜੀ ਗ਼ਰੀਬੀ ਧਾਰ ਕੇ ਵਾਹਿਗੁਰੂ ਦੇ ਸਨਮੁਖ ਬੇਨਤੀ ਕਰਦਿਆਂ ਸਰਬ ਸਾਂਝਾ ਉਪਦੇਸ਼ ਦਿੰਦੇ ਹਨ।

## ਅਸੀ ਖਤੇ ਬਹੁਤੁ ਕਮਾਵਦੇ; ਅੰਤੁ ਨ ਪਾਰਾਵਾਰੁ ॥

(‘ਖਤੇ’ ਦਾ ਉਚਾਰਣ ਪੋਲਾ ਹੈ)

ਹੇ ਪਰਮੇਸ਼ਰ ! ਅਸੀਂ ਬਹੁਤੁ = ਬੇਅੰਤ ਖਤੇ = ਗੁਨਾਹ, ਪਾਪ ਕਮਾਵਦੇ = ਕਮਾਉਣਾ ਕਰਦੇ ਹਾਂ, ਸਾਡੇ ਪਾਪਾਂ ਦਾ ਪਾਰਾਵਾਰੁ = ਪਾਰ-ਉਰਾਰ (ਲੋਕ ਪ੍ਰਲੋਕ) ਕਰਕੇ ਅੰਤੁ = ਅਖ਼ੀਰ ਨਹੀਂ ਆਉਂਦਾ ਹੈ **ਵਾ:** ਜਿਵੇਂ ਸਮੁੰਦ੍ਰ ਦੇ ਕਿਨਾਰੇ (ਪਾਰਾ + ਵਾਰ) ਪਾਰਾ = ਪਰਲੇ ਤੇ ਵਾਰ = ਉਰਲੇ ਕਿਨਾਰੇ ਦਾ ਅੰਤ ਨਹੀਂ ਆਉਂਦਾ, ਇਵੇਂ ਪਿਛਲੇ ਜਨਮਾਂ ਵਿਚ ਜੋ ਗੁਨਾਹ ਕੀਤੇ ਹੋਏ ਹਨ, ਉਨ੍ਹਾਂ ਅਤੇ ਇਸ ਜਨਮ ਦੇ ਗੁਨਾਹਾਂ ਦਾ ਪਾਰਾਵਾਰ ਕਰਕੇ ਅੰਤ ਨਹੀਂ ਆਉਂਦਾ।

## ਹਰਿ ਕਿਰਪਾ ਕਰਿ ਕੈ ਬਖਸਿ ਲੈਹੁ; ਹਉ ਪਾਪੀ ਵਡ ਗੁਨਹਗਾਰੁ ॥

ਹੇ ਹਰਿ = ਪਰਮੇਸ਼ਰ ! ਸਾਡੇ ਉੱਤੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰ ਕੇ ਬਖ਼ਸ਼ ਲੈਹੁ = ਲੈਣਾ ਕਰੋ, ਹਉ = ਅਸੀਂ ਪਾਪੀ = ਪਾਪ ਕਰਮ ਕਰਨ ਵਾਲੇ ਵਡ = ਬੜੇ ਗੁਨਹਗਾਰੁ = ਅਪਰਾਧੀ ਹਾਂ **ਵਾ:** ਅਸੀਂ ਸਰੀਰ ਕਰਕੇ ਵੀ ਪਾਪ ਕਰਮ ਕਰਦੇ ਹਾਂ ਅਤੇ ਇੰਦਰੀਆਂ ਨਾਲ ਵੀ ਪਰਾਏ ਰੂਪਾਂ ਨੂੰ ਵੇਖਣ ਰੂਪ ਬੜੇ ਗੁਨਾਹ ਕਰਦੇ ਹਾਂ **ਵਾ:** ਰਿਦੇ ਵਿਚ (ਗੁਨਾਹ + ਗਾਰੁ) ਗੁਨਾਹਾਂ ਨੂੰ ਗਾਰੁ = ਗ੍ਰਹਿਣ ਕਰਨ ਵਾਲੇ ਹਾਂ।

## ਹਰਿ ਜੀਉ, ਲੇਖੈ ਵਾਰ ਨ ਆਵਈ; ਤੂੰ ਬਖਸਿ ਮਿਲਾਵਣਹਾਰੁ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਜੇ ਤੁਸੀਂ ਸਾਡੇ ਗੁਨਾਹਾਂ ਦਾ ਲੇਖਾ = ਹਿਸਾਬ ਕਿਤਾਬ ਕਰੋਗੇ ਤਾਂ ਸੰਸਾਰ ਤੋਂ ਪਾਰ (ਮੁਕਤ) ਹੋਣ ਦੀ ਵਾਰ = ਵਾਰੀ ਨ = ਨਹੀਂ ਆਵਈ = ਆਉਣੀ, ਭਾਵ ਅਸੀਂ ਛੁੱਟ ਨਹੀਂ ਸਕਾਂਗੇ **ਵਾ:** ਲੇਖੈ = ਹਿਸਾਬ ਕਿਤਾਬ ਕਰਨ ਨਾਲ ਸਾਡੇ ਗੁਨਾਹਾਂ ਦਾ ਵਾਰਾ = ਅੰਤ ਨਹੀਂ ਆਵਈ = ਆਉਂਦਾ, ਤੂੰ = ਤੁਸੀਂ ਆਪ ਹੀ ਸਾਡੇ ਔਗੁਣਾਂ, ਗੁਨਾਹਾਂ ਨੂੰ ਬਖ਼ਸ਼ ਕੇ ਆਪਣੇ ਸਰੂਪ ਦੇ ਨਾਲ ਮਿਲਾਵਣਹਾਰੁ = ਮਿਲਾਉਣ ਵਾਲੇ ਹੋ। ਜੈਸਾ ਕਿ :

**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥** *(ਟੋਡੀ ਮ: ੫, ਅੰਗ ੭੧੩)*

## ਗੁਰ ਤੁਠੈ ਹਰਿ ਪ੍ਰਭੁ ਮੇਲਿਆ; ਸਭ ਕਿਲਵਿਖ ਕਟਿ ਵਿਕਾਰ ॥

ਹੇ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ! ਗੁਰ = ਸਤਿਗੁਰੂ ਜੀ ਨੇ ਤੁਠੈ = ਪ੍ਰਸੰਨ ਹੋ ਕੇ ਆਪ ਜੀ ਦੇ ਨਾਲ ਮੇਲਿਆ = ਮੇਲਣਾ ਕੀਤਾ ਹੈ, ਅਤੇ ਸਭਿ = ਸਾਰੇ ਕਿਲਵਿਖ = ਪਾਪਾਂ ਤੇ ਕਾਮ ਆਦਿਕ ਵਿਕਾਰ ਨੂੰ ਗਿਆਨ ਰੂਪੀ ਖੰਡੇ ਨਾਲ ਕਟਿ = ਨਾਸ਼ ਕਰ ਦਿੱਤਾ ਹੈ।

## ਜਿਨਾ ਹਰਿ ਹਰਿ ਨਾਮੁ ਧਿਆਇਆ; ਜਨ ਨਾਨਕ ਤਿਨ੍ ਜੈਕਾਰੁ ॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਜਿਨ੍ਹਾਂ ਨੇ ਤੇਰੇ ਨਾਮ ਨੂੰ ਧਿਆਇਆ = ਯਾਦ ਕਰਨਾ ਕੀਤਾ ਹੈ, ਉਨ੍ਹਾਂ ਜਨ = ਪੁਰਖਾਂ ਦੀ ਸਦਾ ਸਦਾ ਲੋਕ-ਪ੍ਰਲੋਕ ਵਿਚ ਜੈ ਜੈਕਾਰ ਹੁੰਦੀ ਹੈ ॥੨੯॥

## ਵਿਛੁੜਿ ਵਿਛੁੜਿ ਜੋ ਮਿਲੇ; ਸਤਿਗੁਰ ਕੇ ਭੈ ਭਾਇ ॥

ਜੋ = ਜਿਹੜੇ ਵਿਛੁੜਿ = ਵਿਛੋੜਨ ਵਾਲੇ ਪਦਾਰਥਾਂ ਨਾਲੋਂ ਚਿੱਤ ਨੂੰ ਵਿਛੁੜਿ = ਵਿਛੋੜ ਕੇ ਸਤਿਸੰਗਤ ਨਾਲ ਮਿਲੇ = ਮਿਲਣਾ ਕਰਦੇ ਹਨ, ਸਤਿਗੁਰ = ਸੱਚੇ ਗੁਰੂ ਕੇ = ਦੇ ਭੈ = ਡਰ ਤੇ ਭਾਇ = ਪ੍ਰੇਮ ਨੂੰ ਹਿਰਦੇ

ਵਿਚ ਧਾਰਨ ਕਰਦੇ ਹਨ ਅਤੇ ਜੋ ਸੰਸਾਰ ਦੇ ਜੀਵ ਪਰਮੇਸ਼ਰ ਵੱਲੋਂ ਵਿੱਛੜੇ ਹੋਏ ਹਨ, ਜੋ ਉਨ੍ਹਾਂ ਵਿੱਛੜਿਆਂ ਨਾਲੋਂ ਵਿਛੁੜਿ = ਜੁਦਾ ਹੋ ਗਏ ਹਨ ਤੇ ਜੋ ਮਿਲਿਆਂ ਹੋਇਆਂ ਨਾਲ ਮਿਲੇ ਹਨ, ਅਤੇ ਸਤਿਗੁਰਾਂ ਦੇ ਭੈ ਤੇ ਪ੍ਰੇਮ ਨੂੰ ਰਿਦੇ ਵਿਚ ਧਾਰਨ ਕੀਤਾ ਹੈ **ਵਾ:** ਜੋ ਭੈ ਤੇ ਪ੍ਰੇਮ ਦੇ ਸੰਯੁਕਤ ਹੋ ਕੇ ਗੁਰਾਂ ਨਾਲ ਮਿਲਦੇ ਹਨ **ਵਾ:** ਜੋ ਪਰਮਾਤਮਾ ਵਿਛੁੜਿ = ਵਿੱਛੜੇ ਹੋਏ ਪੁਰਖਾਂ ਨਾਲ ਮਿਲੇ = ਮਿਲਾਪ ਕਰਦੇ ਹਨ, ਉਹ ਵਾਹਿਗੁਰੂ ਦੇ ਸਰੂਪ ਨਾਲੋਂ ਵਿੱਛੜ ਜਾਂਦੇ ਹਨ **ਵਾ:** ਜੋ ਵਿਛੁੜਿ = ਵਿਛੋੜਨ ਵਾਲੇ ਕਾਮ ਕ੍ਰੋਧ ਮੋਹ ਆਦਿ ਵਿਕਾਰਾਂ ਨਾਲ ਮਿਲਦੇ ਹਨ, ਉਹ ਪਰਮਾਤਮਾ ਨਾਲੋਂ ਵਿੱਛੜੇ ਹੀ ਰਹਿੰਦੇ ਹਨ।

## ਜਨਮ ਮਰਣ ਨਿਹਚਲੁ ਭਏ; ਗੁਰਮੁਖਿ ਨਾਮੁ ਧਿਆਇ ॥

ਜੋ ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਂਦੇ ਹਨ, ਉਹ ਪੁਰਖ ਜਨਮ = ਜੰਮਣ ਮਰਣ ਤੋਂ ਨਿਹਚਲੁ = ਅਚੱਲ ਭਏ = ਹੋ ਗਏ ਹਨ, ਭਾਵ ਉਹ ਮੁੜ ਕੇ ਜੰਮਣ ਮਰਣ ਵਿਚ ਨਹੀਂ ਆਉਂਦੇ।

## ਗੁਰ ਸਾਧੂ ਸੰਗਤਿ ਮਿਲੈ; ਹੀਰੇ ਰਤਨ ਲਭੰਨਿ ॥

ਜਿਹੜੇ ਪੁਰਖ ਸਾਧੂ = ਸ੍ਰੇਸ਼ਟ ਗੁਰ = ਸਤਿਗੁਰੂ ਸਾਹਿਬ ਜੀ ਦੀ ਸੰਗਤ ਨਾਲ ਮਿਲੈ = ਮਿਲਦੇ ਹਨ **ਵਾ:** ਗੁਰਾਂ ਦੀ ਸੰਗਤ ਨਾਲ ਸਾਧੂ = ਸ੍ਰੇਸ਼ਟ ਅਧਿਕਾਰੀ ਬਣ ਕੇ ਮਿਲਦੇ ਹਨ, ਉਹ ਨਾਮ ਰੂਪੀ ਹੀਰੇ ਤੇ ਗੁਰ ਸ਼ਬਦ ਰੂਪੀ ਰਤਨ ਨੂੰ ਲਭੰਨਿ = ਲੱਭ ਲੈਂਦੇ ਹਨ **ਵਾ:** ਉਹ ਗੁਰਾਂ ਦੇ ਪਾਸੋਂ ਗਿਆਨ ਰੂਪੀ ਹੀਰੇ ਦੇ ਵੈਰਾਗ ਰੂਪੀ ਰਤਨ ਨੂੰ ਲਭੰਨਿ = ਲੱਭ, ਪ੍ਰਾਪਤ ਕਰ ਲੈਂਦੇ ਹਨ।

## ਨਾਨਕ ਲਾਲੁ ਅਮੋਲਕਾ; ਗੁਰਮੁਖਿ ਖੋਜਿ ਲਹੰਨਿ ॥੩੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਮੋਲਕਾ = ਬੇਕੀਮਤਾ ਪ੍ਰੇਮ ਹਰੀ ਰੂਪ ਲਾਲ ਗੁਰਮੁਖ ਜਨ ਖੋਜਿ = ਢੂੰਡ ਕਰਕੇ ਗੁਰਾਂ ਦੇ ਪਾਸੋਂ ਲਹੰਨਿ = ਪ੍ਰਾਪਤ ਕਰ ਲੈਂਦੇ ਹਨ॥੩੦॥

## ਮਨਮੁਖ ਨਾਮੁ ਨ ਚੇਤਿਓ; ਧਿਗੁ ਜੀਵਣੁ ਧਿਗੁ ਵਾਸੁ ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਪਰਮੇਸ਼ਰ ਦੇ ਨਾਮ ਨੂੰ ਚੇਤਿਓ = ਯਾਦ ਨ = ਨਹੀਂ ਕਰਦੇ, ਇਸੇ ਕਰਕੇ ਉਨ੍ਹਾਂ ਦੇ ਜੀਵਣੁ = ਜੀਉਣ ਨੂੰ ਧਿਗੁ = ਧ੍ਰਿਕਾਰ ਹੈ ਤੇ ਉਨ੍ਹਾਂ ਦਾ ਸੰਸਾਰ ਵਿਚ ਵਾਸੁ = ਵੱਸਣਾ **ਵਾ:** ਉਨ੍ਹਾਂ ਦੇ ਵਾਸੁ = ਨਿਵਾਸ ਕਰਨ ਵਾਲੇ ਥਾਂ ਨੂੰ ਧਿਗੁ = ਧ੍ਰਿਕਾਰ ਹੈ **ਵਾ:** ਉਨ੍ਹਾਂ ਦਾ ਜੀਵਣਾ ਵੀ ਧ੍ਰਿਕਾਰ ਯੋਗ ਹੈ ਤੇ ਉਨ੍ਹਾਂ ਦੇ ਜੀਉਣ ਦੀ ਵਾਸੁ = ਵਾਸ਼ਨਾ ਵੀ ਧ੍ਰਿਕਾਰ ਯੋਗ ਹੈ।

## ਜਿਸ ਦਾ ਦਿਤਾ, ਖਾਣਾ ਪੈਨਣਾ; ਸੋ, ਮਨਿ ਨ ਵਸਿਓ ਗੁਣਤਾਸੁ ॥

ਜਿਸ ਵਾਹਿਗੁਰੂ ਦਾ ਦਿੱਤਾ ਹੋਇਆ ਪਦਾਰਥ ਜੀਵ ਖਾਣਾ = ਖਾਂਦੇ ਹਨ ਤੇ ਬਸਤਰ ਨੂੰ ਪੈਨਣਾ = ਪਹਿਨਣਾ ਕਰਦੇ ਹਨ, ਸੋ = ਉਹ ਗੁਣਤਾਸੁ = ਗੁਣਾਂ ਦਾ ਖ਼ਜ਼ਾਨਾ ਪਰਮੇਸ਼ਰ ਜੀਵਾਂ ਦੇ ਮਨਿ = ਚਿੱਤ ਵਿਚ ਨ = ਨਹੀਂ ਵਸਿਓ = ਵੱਸਿਆ।

## ਇਹੁ ਮਨੁ ਸਬਦਿ ਨ ਭੇਦਿਓ; ਕਿਉ ਹੋਵੈ ਘਰ ਵਾਸੁ ॥

ਮਨਮੁਖ ਪੁਰਖਾਂ ਨੇ ਆਪਣੇ ਇਹ ਮਨ ਨੂੰ ਗੁਰ ਸਬਦਿ = ਉਪਦੇਸ਼ ਦੁਆਰਾ ਭੇਦਿਓ = ਵਿੰਨ੍ਹਿਆ ਨ = ਨਹੀਂ ਹੈ **ਵਾ:** ਇਹ ਮਨ ਦਾ ਕਠੋਰ ਸੁਭਾਅ ਗੁਰ ਉਪਦੇਸ਼ ਦੁਆਰਾ ਵਿੰਨ੍ਹਿਆ ਨਹੀਂ ਹੈ, ਇਸ ਕਰਕੇ

ਸਰੂਪ, ਤੁਰੀਆ ਪਦ ਰੂਪੀ ਘਰ = ਗ੍ਰਿਹ ਵਿਚ ਵਾਸੁ = ਨਿਵਾਸ ਕਿਉ = ਕਿਵੇਂ ਹੋਵੈ = ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ।

ਅਗਲੀ ਤੁਕ ਵਿਚ ਸਤਿਗੁਰੂ ਜੀ ਬਾਹਜ ਦ੍ਰਿਸ਼ਟਾਂਤ ਦੇ ਕੇ ਸਿੱਖਿਆ ਦੇਂਦੇ ਹਨ:

## ਮਨਮੁਖੀਆ ਦੋਹਾਗਣੀ; ਆਵਣ ਜਾਣਿ ਮੁਈਆਸੁ ॥

ਜਿਵੇਂ ਕੋਈ ਮਨਮੁਖੀਆ = ਮਨ ਦੀ ਮੱਤ ਨੂੰ ਮੁੱਖ ਰੱਖਣ ਵਾਲੀ ਔਰਤ ਪਤੀ ਦੇ ਘਰ ਵਿਚ ਰਹਿੰਦੀ ਹੋਈ ਵਿਭਚਾਰਣ ਆਦਿ ਔਗੁਣਾਂ ਦੇ ਕਾਰਨ ਪਤੀ ਨੇ ਦੋਹਾਗਣੀ = ਛੁੱਟਣ ਕਰ ਦਿੱਤੀ ਭਾਵ ਤਿਆਗ ਦਿੱਤੀ ਹੋਵੇ, ਉਹ ਆਉਣ ਜਾਣ, ਭਾਵ ਕਦੇ ਪੇਕੇ ਘਰ ਤੇ ਕਦੇ ਸਹੁਰੇ ਘਰ ਵਿਚ ਆਉਣ ਜਾਣ ਦੀ (ਮੁਈ + ਆਸੁ) ਆਸ = ਉਮੀਦ ਵਿਚ ਮੁਈ = ਮਰਦੀ ਰਹਿੰਦੀ ਹੈ, ਭਾਵ ਜਦੋਂ ਪੇਕੇ ਘਰ ਵਿਚ ਨਿਰਾਦਰ ਹੁੰਦਾ ਹੈ ਤਾਂ ਸਹੁਰੇ ਘਰ ਵਿਚ ਆਸ ਕਰਕੇ ਆ ਜਾਂਦੀ ਹੈ ਤੇ ਜਦੋਂ ਉਥੇ ਆਪਣੀ ਆਸਾ ਮਰੀ ਹੋਈ ਵੇਖਦੀ ਹੈ ਤਾਂ ਫੇਰ ਪੇਕੇ ਘਰ ਆ ਜਾਂਦੀ ਹੈ, ਇਉਂ ਆਉਣ ਜਾਣ ਵਿਚ ਮਰਦੀ ਰਹਿੰਦੀ ਹੈ।

ਮਨਮੁਖੀਆ = ਮਨਮੁਖ ਰੂਹਾਂ ਦੋਹਾਗਣੀ = ਛੁੱਟੜ ਇਸਤਰੀਆਂ ਦੀ ਨਿਆਈਂ ਆਵਣ = ਆਉਣ ਜਾਣ ਵਿਚ ਮੁਈਆਸੁ = ਮਰਦੀਆਂ ਰਹਿੰਦੀਆਂ ਹਨ, ਭਾਵ ਦੁਖੀ ਰਹਿੰਦੀਆਂ ਹਨ **ਵਾ:** ਮਨਮੁਖ ਰੂਪੀ ਦੋਹਾਗਣ ਇਸਤਰੀਆਂ ਆਉਣ ਜਾਣ ਵਿਚ ਮਰਦੀਆਂ ਰਹਿੰਦੀਆਂ ਹਨ।

## ਗੁਰਮੁਖਿ ਨਾਮੁ ਸੁਹਾਗੁ ਹੈ; ਮਸਤਕਿ ਮਣੀ ਲਿਖਿਆਸੁ ॥

ਗੁਰਮੁਖ ਜਨਾਂ ਨੂੰ ਪਰਮੇਸ਼ਰ ਦਾ ਨਾਮ ਜਪਣ ਕਰਕੇ ਸਦਾ ਹੀ ਸੁਹਾਗ = ਅਨੰਦ ਬਣਿਆ ਰਹਿੰਦਾ ਹੈ **ਵਾ:** ਨਾਮ ਕਰਕੇ ਅਨੰਦ ਪ੍ਰਾਪਤ ਹੁੰਦਾ ਹੈ, ਕਿਉਂਕਿ ਉਨ੍ਹਾਂ ਦੇ ਮਸਤਕਿ = ਮੱਥੇ ਉੱਤੇ ਮਣੀ = ਸ਼ਿਰੋਮਣੀ ਲੇਖ ਲਿਖਿਆਸੁ = ਲਿਖਿਆ ਹੁੰਦਾ ਹੈ **ਵਾ:** ਅੰਤਹਕਰਣ ਰੂਪੀ ਮੱਥੇ 'ਤੇ ਸ੍ਰੇਸ਼ਟ ਕਰਮਾਂ ਦੀ ਮਣੀ = ਰੱਤੀ ਲਿਖੀ ਹੋਈ ਹੈ, ਭਾਵ ਭਾਗਾਂ ਦੀ ਲਾਲੀ ਦਾ ਪ੍ਰਭਾਵ ਚਮਕਦਾ ਹੈ।

## ਹਰਿ ਹਰਿ ਨਾਮੁ ਉਰਿ ਧਾਰਿਆ; ਹਰਿ ਹਿਰਦੈ ਕਮਲ ਪ੍ਰਗਾਸੁ ॥

ਗੁਰਮੁਖ ਜਨਾਂ ਨੇ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਉਰਿ = ਹਿਰਦੇ ਵਿਚ ਧਾਰਿਆ = ਵਸਾਇਆ ਹੋਇਆ ਹੈ, ਇਸ ਕਰਕੇ ਗੁਰਮੁਖਾਂ ਦੇ ਹਿਰਦੈ = ਚਿੱਤ ਰੂਪੀ ਕਮਲ = ਕਵਲ ਵਿਚ ਹਰਿ = ਪਰਮੇਸ਼ਰ ਦਾ ਪ੍ਰਗਾਸੁ = ਪ੍ਰਕਾਸ਼ ਹੋ ਰਿਹਾ ਹੈ, ਭਾਵ ਪਰਮੇਸ਼ਰ ਸਾਖਿਆਤ ਹੋ ਰਿਹਾ ਹੈ **ਵਾ:** ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਰੂਪੀ ਸੂਰਜ ਦੀਆਂ ਗਿਆਨ ਰੂਪੀ ਕਿਰਨਾਂ ਦੇ ਪੈਣ ਕਰਕੇ ਗੁਰਮੁਖ ਜਨਾਂ ਦਾ ਰਿਦੇ ਰੂਪੀ ਕਮਲ ਕਰੁਣਾ ਮੈਤ੍ਰੀ, ਮੁੱਦਤਾ ਰੂਪ ਪੰਖੜੀਆਂ ਦੇ ਸਹਿਤ ਖਿੜ ਆਇਆ ਹੈ।

## ਸਤਿਗੁਰੁ ਸੇਵਨਿ ਆਪਣਾ; ਹਉ ਸਦ ਬਲਿਹਾਰੀ ਤਾਸੁ ॥

ਜਿਹੜੇ ਸਤਿਗੁਰੁ = ਸੱਚੇ ਗੁਰੂ ਨੂੰ ਆਪਣਾ = ਆਪ ਦਾ ਜਾਣ ਕੇ ਸੇਵਨਿ = ਪੂਜਣਾ ਕਰਦੇ ਹਨ, ਹਉ = ਅਸੀਂ ਤਾਸੁ = ਤਿਨ੍ਹਾਂ ਪਿਆਰਿਆਂ ਉਪਰੋਂ ਸਦ = ਸੈਂਕੜੇ ਵਾਰੀ ਬਲਿਹਾਰੀ = ਕੁਰਬਾਨ ਜਾਂਦੇ ਹਾਂ।

## ਨਾਨਕ ਤਿਨ ਮੁਖ ਉਜਲੇ; ਜਿਨ ਅੰਤਰਿ ਨਾਮੁ ਪ੍ਰਗਾਸੁ ॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਗੁਰਮੁਖਾਂ ਦੇ ਲੋਕ-ਪ੍ਰਲੋਕ ਵਿਚ

ਮੁਖ = ਮੁਖੜੇ ਉਜਲੇ = ਨਿਰਮਲ ਹਨ, ਜਿਨ = ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦੇ ਨਾਮ ਅੰਮ੍ਰਿਤ ਦਾ ਪ੍ਰਗਾਸੁ = ਪ੍ਰਕਾਸ਼ ਹੈ ॥੩੧॥

## ਸਬਦਿ ਮਰੈ, ਸੋਈ ਜਨੁ ਸਿਝੈ; ਬਿਨੁ ਸਬਦੈ ਮੁਕਤਿ ਨ ਹੋਈ ॥

ਜਿਹੜਾ ਪੁਰਖ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਤੋਂ ਮਰੈ = ਮਰਦਾ ਹੈ, ਸੋਈ = ਉਹ ਜਨੁ = ਪੁਰਖ ਸਿਝੈ = ਮੁਕਤ ਹੋ ਸਕਦਾ ਹੈ, ਗੁਰ ਸਬਦੈ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਮੁਕਤਿ = ਮੁਕਤੀ ਨ = ਨਹੀਂ ਹੋਈ = ਹੋ ਸਕਦੀ।

## ਭੇਖ ਕਰਹਿ, ਬਹੁ ਕਰਮ ਵਿਗੁਤੇ; ਭਾਇ ਦੂਜੈ ਪਰਜ ਵਿਗੋਈ ॥

ਜਿਹੜੇ ਪੁਰਖ ਦਿਖਾਵੇ ਮਾਤਰ ਧਰਮ ਦਾ ਭੇਖ = ਲਿਬਾਸ ਧਾਰਨ ਕਰਹਿ = ਕਰਦੇ ਹਨ, ਉਹ ਸਕਾਮ, ਨਖਿੱਧ ਆਦਿ ਬਹੁ = ਬਹੁਤੇ ਕਰਮਾਂ ਕਾਂਡਾਂ ਵਿਚ ਵਿਗੁਤੇ = ਖ਼ਰਾਬ ਹੁੰਦੇ ਰਹਿੰਦੇ ਹਨ **ਵਾ:** ਵਿਗੁਤੇ = ਬੇਗਤੀ ਨੂੰ ਪ੍ਰਾਪਤ ਹੁੰਦੇ ਹਨ। ਦੂਜੈ ਭਾਇ = ਦਵੈਤ-ਭਾਵ ਵਿਚ ਲੱਗਣ ਕਰਕੇ ਸਾਰੀ ਪਰਜ = ਪਰਜਾ ਭਾਵ ਸ੍ਰਿਸ਼ਟੀ ਵਿਗੋਈ = ਖ਼ਰਾਬ ਹੋ ਰਹੀ ਹੈ **ਵਾ:** ਪਰਮੇਸ਼ਰ ਨੂੰ ਵਿਗੋਈ = ਭੁੱਲ ਗਈ ਹੈ।

## ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ; ਜੇ ਸਉ ਲੋਚੈ ਕੋਈ ॥੩੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰ = ਸੱਚੇ ਗੁਰੂ ਤੋਂ ਬਿਨੁ = ਬਗ਼ੈਰ ਪਰਮੇਸ਼ਰ ਦਾ ਨਾਉ = ਨਾਮ ਨ = ਨਹੀਂ ਪਾਈਐ = ਪਾਇਆ ਜਾਂਦਾ, ਜੇ = ਜੇਕਰ ਕੋਈ ਸਉ = ਸੈਂਕੜੇ ਵਾਰੀ ਲੋਚੈ = ਚਾਹੁਣਾ ਵੀ ਕਰੇ, ਤਦ ਵੀ ਸੱਚੇ ਗੁਰੂ ਤੋਂ ਬਗ਼ੈਰ ਪਰਮੇਸ਼ਰ ਦਾ ਨਾਮ ਨਹੀਂ ਪਾਇਆ ਜਾਂਦਾ **ਵਾ:** ਜੇਕਰ ਪਾਇਆ ਜਾਂਦਾ ਤਾਂ ਸੈਂਕੜੇ ਜੀਵ ਲੋਚਦੇ ਸਨ ਤੇ ਕੋਈ ਵੀ ਪਾ ਸਕਦਾ ਸੀ ਪਰ ਗੁਰਾਂ ਦੀ ਕਿਰਪਾ ਤੋਂ ਬਿਨਾਂ ਕੋਈ ਵੀ ਪਾ ਨਹੀਂ ਸਕਿਆ ॥੩੨॥

## ਹਰਿ ਕਾ ਨਾਉ ਅਤਿ ਵਡ ਊਚਾ; ਊਚੀ ਹੂ ਊਚਾ ਹੋਈ ॥

ਹਰਿ = ਪਰਮੇਸ਼ਰ ਕਾ = ਦਾ ਨਾਉ = ਨਾਮ ਅੰਮ੍ਰਿਤ ਅਤਿ = ਅਤਿਅੰਤ ਵਡ = ਵੱਡਾ ਤੇ ਊਚਾ = ਉੱਚਾ, ਸ੍ਰੇਸ਼ਟ ਹੈ ਜਿਹੜਾ ਪਰਮੇਸ਼ਰ ਦੇ ਨਾਮ ਨੂੰ ਜਪਦਾ ਹੈ, ਉਹ ਵੀ ਊਚਾ = ਉੱਚੇ ਬ੍ਰਹਮਾ ਆਦਿਕਾਂ ਹੂ = ਤੋਂ ਊਚੀ = ਉੱਚੀ ਪਦਵੀ ਵਾਲਾ ਹੋਈ = ਹੋ ਜਾਂਦਾ ਹੈ **ਵਾ:** ਉੱਚਿਆਂ ਤੋਂ ਉੱਚੀ ਪਦਵੀ ਵਾਲਾ ਹੋ ਜਾਂਦਾ ਹੈ।

## ਅਪੜਿ ਕੋਇ ਨ ਸਕਈ; ਜੇ ਸਉ ਲੋਚੈ ਕੋਈ ॥

ਉਸ ਉੱਚੀ ਪਦਵੀ ਵਾਲੇ ਪੁਰਖ ਦੇ ਬਰਾਬਰ ਕੋਇ = ਕੋਈ ਵੀ ਸਾਧਨ ਕਰਨ ਵਾਲਾ ਸਾਧਕ ਪੁਰਖ ਅਪੜਿ = ਪਹੁੰਚ ਨ = ਨਹੀਂ ਸਕਈ = ਸਕਦਾ, ਜੇ = ਜੇਕਰ ਕੋਈ ਸਉ = ਸੈਂਕੜੇ ਸਾਧਨਾਂ ਜਾਂ ਯਤਨਾਂ ਨਾਲ ਪਹੁੰਚਣਾ ਲੋਚੈ = ਚਾਹੇ।

## ਮੁਖਿ ਸੰਜਮ, ਹਛਾ ਨ ਹੋਵਈ; ਕਰਿ ਭੇਖ ਭਵੈ ਸਭ ਕੋਈ ॥

ਮੁਖਿ = ਮੂੰਹ ਦਾ ਸੰਜਮੀ (ਭਾਵ ਜੋ ਮੂੰਹ ਕਰਕੇ ਕਹੇ ਕਿ ਮੈਂ ਕੋਈ ਮਾਸ ਸ਼ਰਾਬ ਤਮਾਕੂ ਆਦਿ ਮਾੜੀ ਚੀਜ਼ ਨਹੀਂ ਖਾਂਦਾ ਤੇ ਮੈਂ ਬਹੁਤ ਵੱਡਾ ਸੰਜਮੀ ਹਾਂ ਤੇ ਮਿਲਣ ਤੋਂ ਸਭ ਕੁਝ ਖਾ ਜਾਵੇ) ਹਛਾ = ਅੱਛਾ, ਸੁਖ ਨ = ਨਹੀਂ ਹੋਵਈ = ਹੋ ਸਕਦਾ **ਵਾ:** ਮੁਖ ਦੁਆਰਾ ਸੰਜਮੀ ਕਹਿਣ ਨਾਲ ਅੰਤਹਕਰਣ ਸ਼ੁੱਧ ਨਹੀਂ ਹੋ ਸਕਦਾ,

ਜਿਤਨਾ ਚਿਰ ਮੰਦ ਵਾਸ਼ਨਾ ਨਹੀਂ ਮਿਲਦੀ, ਭਾਵੇਂ ਸਭ = ਹਰ ਕੋਈ ਦਿਖਾਵੇ ਮਾਤਰ ਭੇਖ = ਲਿਬਾਸ ਧਾਰ ਕਰਿ = ਕਰ ਕੇ ਭਵੈ = ਭਾਉਂਦਾ, ਵਿਚਰਦਾ ਫਿਰੇ।

## ਗੁਰ ਕੀ ਪਉੜੀ ਜਾਇ ਚੜੈ; ਕਰਮਿ ਪਰਾਪਤਿ ਹੋਈ ॥

ਜੇਕਰ ਗੁਰ = ਸਤਿਗੁਰਾਂ ਕੀ = ਦੀ ਸਿੱਖਿਆ, ਭਗਤੀ, ਭੂਮਿਕਾ ਰੂਪੀ ਪਉੜੀ ਉੱਤੇ ਜਾਇ = ਜਾ ਕੇ ਚੜੈ = ਚੜ੍ਹਨਾ ਕਰੇ ਤਾਂ ਪਰਮੇਸ਼ਰ ਮਿਲਦਾ ਹੈ, ਪਰੰਤੂ ਗੁਰਾਂ ਦੀ ਪ੍ਰਾਪਤੀ ਪੂਰਬਲੇ ਨਿਸ਼ਕਾਮ ਕਰਮਾਂ ਦੇ ਸਦਕਾ ਹੋਈ = ਹੁੰਦੀ ਹੈ।

**ਅਥਵਾ** ਗੁਰਾਂ ਦੀ ਭਗਤੀ ਰੂਪੀ ਪਉੜੀ ਦੁਆਰਾ ਬ੍ਰਹਮ ਰੂਪੀ ਕਿਲ੍ਹੇ ਉੱਤੇ ਜਾ ਚੜ੍ਹਨਾ ਕਰੀਦਾ ਹੈ ਪਰੰਤੂ ਗੁਰਾਂ ਦੀ ਭਗਤੀ ਰੂਪੀ ਪਉੜੀ ਪਰਮੇਸ਼ਰ ਦੀ ਕਰਮਿ = ਮਿਹਰ ਭਰੀ ਦ੍ਰਿਸ਼ਟੀ ਨਾਲ ਹੀ ਹੁੰਦੀ ਹੈ।

## ਅੰਤਰਿ ਆਇ ਵਸੈ; ਗੁਰ ਸਬਦੁ ਵੀਚਾਰੈ ਕੋਇ ॥

ਜਿਹੜਾ ਕੋਇ = ਕੋਈ ਪ੍ਰੇਮ ਨਾਲ ਗੁਰ = ਸਤਿਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਨੂੰ ਵੀਚਾਰੈ = ਵਿਚਾਰਨਾ ਕਰਦਾ ਹੈ, ਉਸ ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਆਪ ਆਇ = ਆ ਕੇ ਵਸੈ = ਵੱਸਦਾ ਹੈ।

[ਅੰਗ ੧੪੧੭]

## ਨਾਨਕ ਸਬਦਿ ਮਰੈ, ਮਨੁ ਮਾਨੀਐ; ਸਾਚੇ ਸਾਚੀ ਸੋਇ ॥੩੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਜੀਵਤ-ਭਾਵ ਵੱਲੋਂ ਮਰੈ = ਮਰ ਜਾਂਦਾ ਹੈ, ਉਸ ਦਾ ਮਨੁ = ਚਿੱਤ ਵਾਹਿਗੁਰੂ ਉੱਤੇ ਮਾਨੀਐ = ਮੰਨ ਜਾਂਦਾ ਹੈ **ਵਾ:** ਜਿਸ ਦੇ ਮਨ ਦਾ ਗੁਰ ਉਪਦੇਸ਼ ਦੁਆਰਾ ਮੰਦਾ ਸੁਭਾਅ ਮਰ ਜਾਂਦਾ ਹੈ, ਉਸ ਉੱਤੇ ਵਾਹਿਗੁਰੂ ਦਾ ਮਨ ਮੰਨ ਜਾਂਦਾ ਹੈ ਅਤੇ ਸੋਇ = ਉਸ ਸਾਚੇ = ਸੱਚੇ ਨਾਮ ਜਪਣ ਵਾਲੇ ਪੁਰਖ ਦੀ ਲੋਕ-ਪ੍ਰਲੋਕ ਵਿਚ ਸਾਚੀ = ਸੱਚੀ ਸੋਭਾ = ਮਹਿਮਾ ਹੁੰਦੀ ਹੈ ॥੩੩॥

## ਮਾਇਆ ਮੋਹੁ ਦੁਖੁ ਸਾਗਰੁ ਹੈ; ਬਿਖੁ ਦੁਤਰੁ ਤਰਿਆ ਨ ਜਾਇ ॥

ਮਾਇਆ ਦਾ ਮੋਹ ਬੜੇ ਭਾਰੀ ਦੁਖ ਦਾ ਸਾਗਰੁ = ਸਮੁੰਦ੍ਰ ਹੈ, ਇਸ ਵਿਚ ਲੱਗਣ ਕਰਕੇ ਜੀਵਾਂ ਤੋਂ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਵਾਲੇ ਦੁਤਰੁ = ਕਠਿਨ ਸੰਸਾਰ ਤੋਂ ਤਰਿਆ ਨ = ਨਹੀਂ ਜਾਇ = ਜਾਂਦਾ **ਵਾ:** ਜ਼ਹਿਰ ਰੂਪ ਮਾਇਆ ਕਰਕੇ ਕਠਿਨ ਸੰਸਾਰ ਤੋਂ ਤਰਿਆ ਨਹੀਂ ਜਾਂਦਾ **ਵਾ:** ਇਸ ਵਿਚ ਵਿਸ਼ਿਆਂ ਰੂਪੀ ਜ਼ਹਿਰ ਹੋਣ ਕਰਕੇ ਤਰਨਾ ਬੜਾ ਕਠਿਨ ਹੈ, ਇਸ ਲਈ ਜੀਵਾਂ ਤੋਂ ਆਪਣੇ ਆਪ ਤਰਿਆ ਨਹੀਂ ਜਾਂਦਾ।

## ਮੇਰਾ ਮੇਰਾ ਕਰਦੇ, ਪਚਿ ਮੁਏ; ਹਉਮੈ ਕਰਤ ਵਿਹਾਇ ॥

ਮੇਰਾ = ਸਾਡਾ ਪਰਿਵਾਰ, ਮੇਰਾ = ਸਾਡਾ ਸਰੀਰ **ਵਾ:** ਸਾਡਾ ਪੁੱਤਰ, ਸਾਡਾ ਧਨ ਇਉਂ ਕਰਦੇ ਕਰਦੇ ਜੀਵ ਪਚਿ = ਖਪ ਖਪ, ਖਚਿਤ ਹੋ ਕੇ ਮਮਤਾ ਵਿਚ ਮੁਏ = ਮਰ ਗਏ ਹਨ, ਦੇਹ ਦੀ ਹਉਮੈ = ਹੰਗਤਾ ਕਰਤ = ਕਰਦਿਆਂ ਦੀ ਸਾਰੀ ਉਮਰ ਬੇਅਰਥ ਹੀ ਵਿਹਾਇ = ਗੁਜ਼ਰਦੀ ਜਾਂਦੀ ਹੈ।

## ਮਨਮੁਖਾ ਉਰਵਾਰੁ ਨ ਪਾਰੁ ਹੈ; ਅਧ ਵਿਚਿ ਰਹੇ ਲਪਟਾਇ ॥

ਮਨਮੁਖਾ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖਾਂ ਨੂੰ ਉਰਵਾਰੁ = ਇਸ ਲੋਕ ਤੇ ਪਾਰੁ = ਪਰਲੋਕ ਦਾ ਸੁਖ ਨਹੀਂ ਪ੍ਰਾਪਤ ਹੁੰਦਾ, ਭਾਵ ਇਸ ਲੋਕ ਵਿਚ ਰੱਜਵੇਂ ਭੋਗ ਪਦਾਰਥ ਨਾ ਮਿਲਣੇ ਕਰਕੇ ਸੁਖ ਨਹੀਂ

ਮਿਲਦਾ ਅਤੇ ਪ੍ਰਲੋਕ ਵਿਚ ਈਸ਼ਰ ਦੀ ਪ੍ਰਾਪਤੀ ਰੂਪ ਮੁਕਤੀ ਰੂਪ ਸੁਖ ਨਹੀਂ ਮਿਲਦਾ, ਇਸ ਲਈ ਅੱਧ ਵਿਚਿ = ਵਿਚਾਲੇ ਹੀ ਟੇਢੀਆਂ ਜੂਨਾਂ **ਵਾ:** ਮਾਤਾ ਦੇ ਗਰਭ ਵਿਚ ਆਉਂਦੇ ਜਾਂਦੇ ਤੇ ਜਨਮ ਧਾਰਦੇ ਤੇ ਵਿਸ਼ਿਆਂ ਵਿਚ ਲਪਟਾਇ = ਲੰਪਟ ਹੋ ਰਹੇ ਹਨ **ਵਾ:** ਅੱਧ ਵਿਚਾਲੇ ਟੇਢੀਆਂ ਜੂਨਾਂ ਵਿਚ ਹੀ ਆਉਂਦੇ ਜਾਂਦੇ ਹਨ, ਭਾਵ ਫੇਰ ਮਨੁੱਖਾ ਦੇਹੀ ਨਹੀਂ ਮਿਲਦੀ **ਵਾ:** ਅੱਧ ਵਿਚਕਾਰ ਰੱਖਣ ਵਾਲੀ ਜੋ ਮਾਇਆ ਹੈ, ਉਸ ਮਾਇਆ ਵਿਚ ਹੀ ਖਚਿਤ ਹੋ ਰਹੇ ਹਨ।

## ਜੋ ਧੁਰਿ ਲਿਖਿਆ ਸੁ ਕਮਾਵਣਾ; ਕਰਣਾ ਕਛੂ ਨ ਜਾਇ ॥

ਜੋ ਜੀਵਾਂ ਦੇ ਮੱਥੇ ਉੱਤੇ ਕਰਮਾਂ ਅਨੁਸਾਰ ਧੁਰਿ = ਆਦੋਂ ਲੇਖ ਲਿਖਿਆ ਹੋਇਆ ਹੈ, ਸੁ = ਉਹੋ ਹੀ ਜੀਵ ਕਰਮਾਂ ਨੂੰ ਕਮਾਵਣਾ = ਕਮਾਉਣਾ ਕਰਦੇ ਹਨ **ਵਾ:** ਉਨ੍ਹਾਂ ਕਰਮਾਂ ਨੇ ਹੀ ਅੰਤ ਨੂੰ ਫਲ ਦੇਣ ਵਾਸਤੇ (ਕਮ + ਆਵਣਾ) ਕਮ = ਕੰਮ ਆਵਣਾ = ਆਉਣਾ ਹੈ, ਜੀਵਾਂ ਤੋਂ ਆਪਣੇ ਆਪ ਕਛੂ = ਕੁਝ ਵੀ ਕਰਣਾ = ਕਰਤੱਬ ਨ = ਨਹੀਂ ਕੀਤਾ ਜਾਇ = ਜਾਂਦਾ।

## ਗੁਰਮਤੀ ਗਿਆਨੁ ਰਤਨੁ ਮਨਿ ਵਸੈ; ਸਭੁ ਦੇਖਿਆ ਬ੍ਰਹਮੁ ਸੁਭਾਇ ॥

ਜਿਨ੍ਹਾਂ ਦੇ ਮਨਿ = ਚਿੱਤ ਵਿਚ ਗੁਰਮਤੀ = ਗੁਰ ਸਿੱਖਿਆ ਦੁਆਰਾ ਗਿਆਨ ਰੂਪ ਰਤਨ ਵਸੈ = ਵੱਸ ਜਾਂਦਾ ਹੈ, ਉਨ੍ਹਾਂ ਨੇ ਸਭ = ਸਾਰਿਆਂ ਦੇ ਅੰਦਰ ਬ੍ਰਹਮ ਦਾ ਹੀ ਸੁਭਾਇ = ਪ੍ਰਕਾਸ਼ ਦੇਖਿਆ = ਵੇਖਿਆ ਹੈ **ਵਾ:** ਉਨ੍ਹਾਂ ਨੇ ਸੁਭਾਇ = ਸ਼ੋਭਨੀਕ ਬ੍ਰਹਮ ਵੇਖਿਆ ਹੈ **ਵਾ:** ਸਾਰਿਆਂ ਵਿਚ ਬ੍ਰਹਮ ਨੂੰ ਵਿਆਪਕ ਦੇਖਣ ਕਰਕੇ ਉਨ੍ਹਾਂ ਦੇ ਸੁਭਾਇ = ਸੁਭਾਵਿਕ ਹੀ ਕਰਤਾ ਭੋਗਤਾ ਦੇ ਬੰਧਨ ਟੁੱਟ ਗਏ ਹਨ **ਵਾ:** ਉਨ੍ਹਾਂ ਨੇ ਸੁਭਾਵਿਕ ਹੀ ਬ੍ਰਹਮ ਨੂੰ ਸਾਰੇ ਪਰੀਪੂਰਨ ਵੇਖਿਆ ਹੈ।

## ਨਾਨਕ ਸਤਿਗੁਰਿ ਬੋਹਿਥੈ, ਵਡਭਾਗੀ ਚੜੈ; ਤੇ ਭਉਜਲਿ ਪਾਰਿ ਲੰਘਾਇ ॥੩੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਿ = ਸੱਚੇ ਗੁਰੂ ਰੂਪ ਮਲਾਹ ਕੋਲ ਨਾਮ, ਗਿਆਨ ਰੂਪੀ ਬੋਹਿਥੈ = ਜਹਾਜ਼ ਹੈ, ਪਰੰਤੂ ਇਸ ਉੱਤੋਂ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖ ਹੀ ਚੜੈ = ਚੜ੍ਹਦੇ ਹਨ, ਜਿਹੜੇ ਚੜ੍ਹਦੇ ਹਨ, ਤੇ = ਉਨ੍ਹਾਂ ਨੂੰ ਗੁਰੂ ਰੂਪ ਮਲਾਹ ਭਉਜਲਿ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਇ = ਲੰਘਾ ਦਿੰਦੇ ਹਨ, ਭਾਵ ਮੁਕਤੀ ਰੂਪ ਕਿਨਾਰੇ 'ਤੇ ਪਹੁੰਚਾ ਦਿੰਦੇ ਹਨ ॥੩੪॥ ਜੈਸਾ ਕਿ :

**ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥** *(ਅੰਗ ੪੦)*

## ਬਿਨੁ ਸਤਿਗੁਰ ਦਾਤਾ ਕੋ ਨਹੀ; ਜੋ ਹਰਿ ਨਾਮੁ ਦੇਇ ਆਧਾਰੁ ॥

ਸਤਿਗੁਰ = ਸੱਚੇ ਗੁਰੂ ਤੋਂ ਬਿਨੁ = ਬਗ਼ੈਰ ਹੋਰ ਕੋ = ਕੋਈ ਵੀ ਬ੍ਰਹਮ ਗਿਆਨ, ਮੁਕਤੀ, ਨਾਮ ਦਾ ਦਾਤਾ ਨਹੀਂ ਹੈ, ਜੋ = ਜਿਹੜਾ ਹਰਿ = ਪਰਮੇਸ਼ਰ ਦੇ ਨਾਮ ਦਾ ਆਧਾਰੁ = ਆਸਰਾ ਦੇਇ = ਦੇ ਦੇਵੇ।

## ਗੁਰ ਕਿਰਪਾ ਤੇ, ਨਾਉ ਮਨਿ ਵਸੈ; ਸਦਾ ਰਹੈ ਉਰਿ ਧਾਰਿ ॥

ਗੁਰ = ਸਤਿਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਜਿਸ ਦੇ ਮਨਿ = ਚਿੱਤ ਵਿਚ ਪਰਮੇਸ਼ਰ ਦਾ ਨਾਉ = ਨਾਮ ਵਸੈ = ਵੱਸਦਾ ਹੈ, ਉਹ ਸਦਾ = ਹਮੇਸ਼ਾ ਉਰਿ = ਹਿਰਦੇ ਵਿਚ ਨਾਮ ਨੂੰ ਜਪਣ ਰੂਪ ਧਾਰਿ = ਧਾਰਨ ਕਰਕੇ ਰਹੈ = ਰਹਿੰਦਾ ਹੈ।

## ਤਿਸਨਾ ਬੁਝੈ ਤਿਪਤਿ ਹੋਇ; ਹਰਿ ਕੈ ਨਾਇ ਪਿਆਰਿ ॥

ਉਸ ਹਰਿ = ਪਰਮੇਸ਼ਰ ਕੈ = ਦੇ ਨਾਇ = ਨਾਮ ਨਾਲ ਪਿਆਰਿ = ਪ੍ਰੇਮ ਲੱਗਣ ਕਰਕੇ ਰਸਾਂ ਕਸਾਂ ਦੀ ਤਿਸਨਾ = ਤ੍ਰਿਸ਼ਨਾ ਬੁਝੈ = ਬੁਝ, ਨਵਿਰਤ ਹੋ ਜਾਂਦੀ ਹੈ ਅਤੇ ਚਿੱਤ, ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਤਿਪਤਿ = ਤ੍ਰਿਪਤ ਹੋਇ = ਹੋ ਜਾਂਦਾ ਹੈ।

## ਨਾਨਕ ਗੁਰਮੁਖਿ ਪਾਈਐ; ਹਰਿ ਅਪਨੀ ਕਿਰਪਾ ਧਾਰਿ ॥੩੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਹਰਿ = ਪਰਮੇਸ਼ਰ ਅਪਨੀ = ਆਪ ਦੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਦਾ ਹੈ, ਤਦ ਹੀ ਗੁਰਮੁਖਾਂ ਦੀ ਸੰਗਤ ਪਾਈਐ = ਪਾਉਣਾ ਕਰੀਦੀ ਹੈ **ਵਾ:** ਮੁਖੀ ਗੁਰੂ ਆਪਣੀ ਕਿਰਪਾ ਧਾਰੇ ਤਾਂ ਹੀ ਹਰੀ ਪਾਈਦਾ ਹੈ।

**ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਉਪ੍ਰੋਕਤ ਦਾਤ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੀ ਸੰਗਤ ਕਰਕੇ ਪਾਉਣਾ ਕਰੀਦੀ ਹੈ, ਇਸ ਲਈ ਪਰਮੇਸ਼ਰ ਦੇ ਸਨਮੁਖ ਬੇਨਤੀ ਕਰੋ ਕਿ ਹੇ ਹਰਿ = ਪਰਮੇਸ਼ਰ ! ਅਪਨੀ = ਆਪ ਦੀ ਕਿਰਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਸਾਨੂੰ ਗੁਰਮੁਖਾਂ, ਮੁਖੀ ਗੁਰਾਂ ਦੀ ਸੰਗਤ ਬਖ਼ਸ਼ਿਸ਼ ਕਰੋ ॥੩੫॥

## ਬਿਨੁ ਸਬਦੈ ਜਗਤੁ ਬਰਲਿਆ; ਕਹਣਾ ਕਛੂ ਨ ਜਾਇ ॥

ਪੂਰਨ ਗੁਰਾਂ ਦੇ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਮਾਇਆ ਦੇ ਮੋਹ ਵਿਚ ਲੱਗ ਕੇ ਸਾਰਾ ਜਗਤੁ = ਸੰਸਾਰ ਬਰਲਿਆ = ਕਮਲਾ (ਸ਼ੁਦਾਈ) ਹੋਇਆ ਫਿਰਦਾ ਹੈ, ਸੰਸਾਰ ਵਿਚ ਕਿਸੇ ਨੂੰ ਕਛੂ = ਕੁਝ ਵੀ ਕਹਣਾ = ਆਖਿਆ ਨ = ਨਹੀਂ ਜਾਇ = ਜਾ ਸਕਦਾ, ਸਭ ਆਪਣੇ ਆਪ ਨੂੰ ਸਿਆਣੇ ਮੰਨਦੇ ਹਨ **ਵਾ:** ਜਗਤ ਤੋਂ ਹਰੀ ਦਾ ਨਾਮ ਕੁਝ ਵੀ ਕਹਿਆ ਨਹੀਂ ਜਾਂਦਾ।

## ਹਰਿ ਰਖੇ ਸੇ ਉਬਰੇ; ਸਬਦਿ ਰਹੇ ਲਿਵ ਲਾਇ ॥

ਜਿਨ੍ਹਾਂ ਦੀ ਹਰਿ = ਪਰਮੇਸ਼ਰ ਨੇ ਆਪ ਨਾਮ ਅੰਮ੍ਰਿਤ ਦੀ ਦਾਤ ਦੇ ਕੇ ਲੋਕ-ਪ੍ਰਲੋਕ ਵਿਚ ਰਖੇ = ਰੱਖਿਆ ਕੀਤੀ ਹੈ, ਸੇ = ਉਹ ਵਿਕਾਰਾਂ, ਮਾਇਆ ਦੇ ਮੋਹ ਤੋਂ ਉਬਰੇ = ਬਚੇ ਹਨ ਅਤੇ ਉਹ ਹਰ ਵਕਤ ਗੁਰ ਸਬਦਿ = ਉਪਦੇਸ਼ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾ ਕੇ ਰਹੇ = ਰਹਿੰਦੇ ਹਨ ਭਾਵ ਲਿਵ ਜੋੜੀ ਰੱਖਦੇ ਹਨ।

## ਨਾਨਕ ਕਰਤਾ ਸਭ ਕਿਛੁ ਜਾਣਦਾ; ਜਿਨਿ ਰਖੀ ਬਣਤ ਬਣਾਇ ॥੩੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਕਰਤਾ = ਰਚਨਹਾਰ ਪਰਮੇਸ਼ਰ ਸਭ = ਸਾਰਾ ਕਿਛੁ = ਕੁਝ ਜਾਣਦਾ ਹੈ, ਜਿਨਿ = ਜਿਸ ਨੇ ਸਥੂਲ ਤੱਤਾਂ ਦੁਆਰਾ ਸਥੂਲ ਸ੍ਰਿਸ਼ਟੀ ਦੀ ਤੇ ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਦੀ ਬਣਤ = ਬਣਾਵਟ ਬਣਾਇ = ਬਣਾ ਕੇ ਰੱਖ = ਰੱਖਣਾ ਕੀਤੀ ਹੈ ॥੩੬॥

## ਹੋਮ ਜਗ ਸਭਿ ਤੀਰਥਾ; ਪੜ੍ਹਿ ਪੰਡਿਤ ਥਕੇ ਪੁਰਾਣ ॥

ਕਰਮ ਕਾਂਡੀ ਲੋਕ ਹੋਮ = ਹਵਨ, ਜਗ = ਭੰਡਾਰਾ ਤੇ ਸਭਿ = ਸਾਰੇ ਤੀਰਥਾਂ ਉੱਤੇ ਇਸ਼ਨਾਨ ਕਰਕੇ ਅਤੇ ਪੰਡਿਤ = ਵਿਦਵਾਨ ਲੋਕ ਪੁਰਾਣਾਂ ਨੂੰ ਪੜ੍ਹ ਪੜ੍ਹ ਕੇ ਥਕੇ = ਥਕਤ, ਹਾਰ ਜਾਂਦੇ ਹਨ।

## ਬਿਖੁ ਮਾਇਆ ਮੋਹੁ ਨ ਮਿਟਈ; ਵਿਚਿ ਹਉਮੈ ਆਵਣੁ ਜਾਣੁ ॥

ਪਰੰਤੂ ਇਨ੍ਹਾਂ ਕਰਮਾਂ ਦੇ ਕਰਨ ਨਾਲ ਬਿਖੁ = ਜ਼ਹਿਰ ਰੂਪ ਮਾਇਆ ਦਾ ਮੋਹੁ = ਸਨੇਹ ਨ = ਨਹੀਂ ਮਿਟਈ = ਮਿਟਦਾ, ਇਸੇ ਕਰਕੇ ਮਾਇਆ ਦੀ ਹਉਮੈ = ਹੰਗਤਾ **ਵਾ:** ਦੇਹ ਦੀ ਹੰਗਤਾ ਵਿਚ ਲੱਗਣ ਕਰਕੇ ਕਰਮ ਕਾਂਡੀ ਲੋਕਾਂ ਦਾ ਆਵਣੁ ਜਾਣ = ਆਉਣਾ ਜਾਣਾ ਭਾਵ ਜੰਮਣਾ ਮਰਣਾ ਬਣਿਆ ਹੀ ਰਹਿੰਦਾ ਹੈ।

## ਸਤਿਗੁਰ ਮਿਲਿਐ, ਮਲੁ ਉਤਰੀ; ਹਰਿ ਜਪਿਆ ਪੁਰਖੁ ਸੁਜਾਣੁ ॥

ਜਿਨ੍ਹਾਂ ਦੀ ਸਤਿਗੁਰ = ਸੱਚੇ ਗੁਰੂ ਦੇ ਨਾਲ ਮਿਲਿਐ = ਮਿਲਣੇ ਕਰਕੇ ਪਾਪਾਂ ਦੀ ਮਲੁ = ਮੈਲ ਉਤਰੀ = ਉਤਰ, ਲਹਿ ਗਈ ਹੈ, ਉਨ੍ਹਾਂ ਨੇ ਗੁਰਾਂ ਦੁਆਰਾ ਪੁਰਖੁ = ਪੂਰਨ ਸੁਜਾਣੁ = ਅੰਤਰਜਾਮੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਆ = ਜਪਣਾ ਕੀਤਾ ਹੈ।

## ਜਿਨਾ ਹਰਿ ਹਰਿ ਪ੍ਰਭੁ ਸੇਵਿਆ; ਜਨ ਨਾਨਕੁ ਸਦ ਕੁਰਬਾਣੁ ॥੩੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਉਨ੍ਹਾਂ ਤੋਂ ਸਦ = ਸੈਂਕੜੇ ਵਾਰੀ ਕੁਰਬਾਣੁ = ਬਲਿਹਾਰੇ ਜਾਂਦਾ ਹਾਂ, ਜਿਨ੍ਹਾਂ ਨੇ ਪਾਪਾਂ ਦੇ ਹਰਿ = ਹਾਰਕ[੧], ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਨੂੰ ਸੇਵਿਆ = ਸੇਵਨਾ ਕੀਤਾ ਹੈ ॥੩੭॥

## ਮਾਇਆ ਮੋਹੁ ਬਹੁ ਚਿਤਵਦੇ; ਬਹੁ ਆਸਾ ਲੋਭੁ ਵਿਕਾਰ ॥

ਜਿਹੜੇ ਪੁਰਖ ਮਾਇਆ ਪ੍ਰਾਪਤੀ ਦੇ ਮੋਹੁ = ਸਨੇਹ ਵਿਚ ਪਏ ਹੋਏ ਬਹੁ = ਬਹੁਤੇ ਪਦਾਰਥਾਂ ਦਾ ਚਿਤਵਦੇ = ਚਿੰਤਨ ਕਰਦੇ ਰਹਿੰਦੇ ਹਨ **ਵਾ:** ਮਨ ਦੀ ਚਿਤਵਨੀ ਨਾਲ ਪਦਾਰਥਾਂ ਨੂੰ ਚਿਤਵਦੇ ਰਹਿੰਦੇ ਹਨ **ਵਾ:** ਮਨ ਦੀ ਚਿਤਵਨੀ ਕਰਕੇ ਪਦਾਰਥਾਂ ਦੀ ਪ੍ਰਾਪਤੀ ਵੱਲ ਦੇਖਦੇ ਰਹਿੰਦੇ ਹਨ, ਉਨ੍ਹਾਂ ਨੂੰ ਮਾਇਆ ਪ੍ਰਾਪਤੀ ਦੀ ਬਹੁ = ਬਹੁਤੀ ਆਸਾ = ਉਮੀਦ ਹੈ ਤੇ ਵਿਕਾਰਾਂ ਨੂੰ ਪੈਦਾ ਕਰਨ ਵਾਲਾ ਲੋਭੁ = ਲਾਲਚ ਹੈ **ਵਾ:** ਉਨ੍ਹਾਂ ਦੇ ਹਿਰਦੇ ਵਿਚ ਮਾਇਆ ਦੀ ਬਹੁ = ਬਹੁਤੀ ਆਸਾ, ਪਦਾਰਥ ਜੋੜਨ ਦਾ ਲੋਭੁ = ਲਾਲਚ ਤੇ ਕਾਮਾਦਿ ਵਿਕਾਰ ਹਨ **ਵਾ:** ਉਨ੍ਹਾਂ ਦੇ ਹਿਰਦੇ ਵਿਚ ਮਾਇਆ ਦੀ ਆਸਾ ਤੇ ਪਦਾਰਥਾਂ ਨੂੰ ਜੋੜਨ ਦੇ ਲਾਲਚ ਕਰਕੇ ਵਿਕਾਰ ਹੀ ਪੈਦਾ ਹੁੰਦੇ ਹਨ।

## ਮਨਮੁਖਿ ਅਸਥਿਰੁ ਨਾ ਥੀਐ; ਮਰਿ ਬਿਨਸਿ ਜਾਇ ਖਿਨ ਵਾਰ ॥

ਮਨਮੁਖਿ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖਾਂ ਦਾ ਚਿਤ ਕਦਾਚਿਤ ਵੀ ਸਰੂਪ ਵਿਚ ਅਸਥਿਰੁ = ਇਸਥਿਤ ਨਾ = ਨਹੀਂ ਥੀਐ = ਹੁੰਦਾ, ਇਸੇ ਕਰਕੇ ਇਕ ਖਿਨ = ਛਿਨ ਦੇ ਵਿਚ ਹੀ ਮਨੁੱਖਾ ਜਨਮ ਦੀ ਵਾਰ = ਵਾਰੀ ਵਿੱਚੋਂ ਮਰ ਕੇ ਬਿਨਸਿ = ਨਾਸ਼ ਹੋ ਜਾਇ = ਜਾਂਦੇ ਹਨ **ਵਾ:** ਖਿਨ ਵਾਰ = ਖਿਨ ਖਿਨ ਕਾਲ ਵਿਚ **ਵਾ:** ਵਾਰ = ਦਿਨ ਦੇ ਅੰਦਰ ਖਿਨ = ਛਿਨ ਮਾਤਰ ਜਿਤਨੇ ਸਮੇਂ ਵਿਚ ਮੌਤ ਦੇ ਮਾਰੇ ਹੋਏ ਨਾਸ਼ ਹੋ ਜਾਂਦੇ ਹਨ **ਵਾ:** ਛਿਨ ਛਿਨ ਕਾਲ ਕਰਕੇ ਆਤਮਿਕ ਮੌਤ ਵੱਲੋਂ ਮਰਦੇ ਰਹਿੰਦੇ ਹਨ।

## ਵਡਭਾਗੁ ਹੋਵੈ ਸਤਿਗੁਰੁ ਮਿਲੈ; ਹਉਮੈ ਤਜੈ ਵਿਕਾਰ ॥

ਜਿਨ੍ਹਾਂ ਦੇ ਵਡਭਾਗੁ = ਵੱਡੇ ਕਰਮ ਹੋਵੈ = ਹੁੰਦੇ ਹਨ, ਉਨ੍ਹਾਂ ਨੂੰ ਸਤਿਗੁਰ = ਸੱਚਾ ਗੁਰੂ ਮਿਲੈ = ਮਿਲਦਾ ਹੈ ਅਤੇ ਸੱਚੇ ਗੁਰੂ ਦੇ ਨਾਲ ਮਿਲਣ ਕਰਕੇ ਉਹ ਪੁਰਖ ਦੇਹ ਦੀ ਹਉਮੈ = ਹੰਗਤਾ ਤੇ ਵਿਕਾਰਾਂ ਨੂੰ ਤਜੈ = ਛੱਡ ਦਿੰਦੇ ਹਨ।

---

**੧. ਹਰੀ ਹਰਤੀ ਪਾਪਾਨੀ ਦੁਸ਼ਟ ਚਿਤ੍ਰ ਭੀ ਸਿੰਮਰਤਾਹ ॥**

## ਹਰਿ ਨਾਮਾ ਜਪਿ ਸੁਖੁ ਪਾਇਆ; ਜਨ ਨਾਨਕ ਸਬਦੁ ਵੀਚਾਰ ॥੩੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਨ = ਪੁਰਖਾਂ ਨੇ ਗੁਰ ਸਬਦੁ = ਉਪਦੇਸ਼ ਦੀ ਵੀਚਾਰ ਕਰਕੇ ਹਰਿ = ਪਰਮੇਸ਼ਰ ਦੇ ਨਾਮਾ = ਨਾਮ ਤਾਈਂ ਜਪਿ = ਜਪਣਾ ਕੀਤਾ ਹੈ, ਉਨ੍ਹਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ।

**ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮਾਂ ਤਾਈਂ ਜਪਣਾ ਕੀਤਾ ਹੈ, ਉਨ੍ਹਾਂ ਨੇ ਸਰੂਪ ਨੂੰ ਪਾ ਲਿਆ ਹੈ ਅਤੇ ਉਹ ਪੁਰਖ ਹਰ ਵਕਤ ਸਬਦੁ = ਬ੍ਰਹਮ ਨੂੰ, ਗੁਰ ਉਪਦੇਸ਼ ਨੂੰ ਵੀਚਾਰ = ਵਿਚਾਰਦੇ ਰਹਿੰਦੇ ਹਨ ॥੩੮॥

## ਬਿਨੁ ਸਤਿਗੁਰ ਭਗਤਿ ਨ ਹੋਵਈ; ਨਾਮਿ ਨ ਲਗੈ ਪਿਆਰੁ ॥

ਸਤਿਗੁਰ = ਸੱਚੇ ਗੁਰੂ ਦੀ ਕਿਰਪਾ ਤੋਂ ਬਿਨੁ = ਬਗ਼ੈਰ ਪਰਮਾਤਮਾ ਦੇ ਨਾਮ ਚਿੰਤਨ ਰੂਪ ਭਗਤਿ = ਭਗਤੀ ਨ = ਨਹੀਂ ਹੋਵਈ = ਹੋ ਸਕਦੀ ਅਤੇ ਨਾ ਹੀ ਪਰਮੇਸ਼ਰ ਦੇ ਨਾਮ ਨਾਲ ਪਿਆਰੁ = ਪ੍ਰੇਮ ਲਗੈ = ਲੱਗਦਾ ਹੈ। ਜੈਸਾ ਕਿ :

**ਨਚਿਐ ਟਪਿਐ ਭਗਤਿ ਨ ਹੋਇ ॥** *(ਅੰਗ ੧੫੯)*

## ਜਨ ਨਾਨਕ ਨਾਮੁ ਅਰਾਧਿਆ; ਗੁਰ ਕੈ ਹੇਤਿ ਪਿਆਰਿ ॥੩੯॥

ਜਿਨ੍ਹਾਂ ਨੇ ਗੁਰ = ਸਤਿਗੁਰਾਂ ਕੈ = ਦੇ ਨਾਲ ਹੇਤਿ = ਪ੍ਰੇਮ ਕਰਕੇ ਪਰਮੇਸ਼ਰ ਦਾ ਪਿਆਰ ਪਾਉਣਾ ਕੀਤਾ ਹੈ, ਭਾਵ ਸਤਿਗੁਰਾਂ ਨਾਲ ਪ੍ਰੇਮ ਕਰਨ ਤੋਂ ਹੀ ਹਰੀ ਨਾਲ ਪਿਆਰ ਲੱਗਦਾ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੇ ਪਿਆਰ ਵਿਚ ਹਿੱਤ ਕੀਤਾ ਹੈ, ਉਨ੍ਹਾਂ ਜਨ = ਪੁਰਖਾਂ ਨੇ ਪਰਮੇਸ਼ਰ ਦੇ ਨਾਮ ਨੂੰ ਭਾਵਨਾ ਨਾਲ ਅਰਾਧਿਆ = ਯਾਦ ਕੀਤਾ ਹੈ।

ਗੁਰੂ ਸਾਹਿਬ ਜੀ ਦੇ ਉਪਦੇਸ਼ ਹੇਤਿ = ਕਾਰਨ ਹੀ ਪਰਮੇਸ਼ਰ, ਨਾਮ ਨਾਲ ਪਿਆਰ ਲੱਗਦਾ ਹੈ, ਇਸ ਕਰਕੇ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਦਿਲ ਦੀ ਭਾਵਨਾ ਨਾਲ ਪਰਮੇਸ਼ਰ ਦੇ ਨਾਮ ਨੂੰ ਯਾਦ ਕੀਤਾ ਹੈ ॥੩੯॥

## ਲੋਭੀ ਕਾ ਵੇਸਾਹੁ ਨ ਕੀਜੈ; ਜੇ ਕਾ ਪਾਰਿ ਵਸਾਇ ॥

ਜੇ ਕਾ = ਜਿਤਨਾ ਕੁ ਪਾਰਿ ਵਸਾਇ = ਵਾਹ, ਵੱਸ (ਜ਼ੋਰ) ਚੱਲੇ, ਉਤਨਾ ਹੀ ਲੋਭੀ = ਲਾਲਚੀ ਪੁਰਖ ਕਾ = ਦਾ ਵੇਸਾਹੁ = ਭਰੋਸਾ ਨ = ਨਹੀਂ ਕੀਜੈ = ਕਰਨਾ ਚਾਹੀਦਾ, ਲਾਲਚੀ ਪੁਰਖ ਲਾਲਚ ਵੱਸ ਹੋ ਕੇ ਇਉਂ ਕਹਿੰਦੇ ਹਨ।

## ਅੰਤਿ ਕਾਲਿ, ਤਿਥੈ ਧੁਹੈ; ਜਿਥੈ ਹਥੁ ਨ ਪਾਇ ॥

ਕਿਉਂਕਿ ਲਾਲਚੀ ਪੁਰਖ ਅੰਤਿ = ਅਖ਼ੀਰਲੇ ਕਾਲਿ = ਸਮੇਂ ਤਿਥੈ = ਉਸ ਥਾਂ 'ਤੇ ਧੁਹੈ = ਧੋਖਾ ਦੇਵੇਗਾ ਜਾਂ ਫਲੇਗਾ, ਜਿਥੇ ਕੋਈ ਜੀਵਨ ਦੇ ਬਚਾਅ ਵਾਸਤੇ ਹੱਥ ਵੀ ਨ = ਨਹੀਂ ਪਾਇ = ਪਾ ਸਕੇਗਾ, ਭਾਵ ਜਿਥੋਂ ਫਸੇ ਹੋਏ ਨੂੰ ਕੋਈ ਬਚਾਅ ਨਹੀਂ ਸਕਦਾ ਅਰਥਾਤ ਅੰਤ ਦੇ ਸਮੇਂ ਉਹ ਉਥੇ ਫਸਾਏਗਾ, ਜਿਥੋਂ ਕੋਈ ਵੀ ਨਹੀਂ ਛੁਡਾ ਸਕੇਗਾ ਤੇ ਜੋ ਅੱਗੇ ਪ੍ਰਲੋਕ ਵਿਚ ਵੀ ਦੁਖ ਰੂਪ ਹੋਵੇਗਾ।

**ਜੋ ਕਰਿ ਸੇਵ ਮਸੰਦਨ ਕੀ ਕਹੈ ਆਨਿ ਪ੍ਰਸਾਦਿ ਸਬੈ ਮੋਹਿ ਦੀਜੈ ॥**
**ਜੋ ਕਛੁ ਮਾਲ ਤਵਾਲਯ ਸੋ ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ ॥**
**ਮੇਰੋ ਈ ਧਯਾਨ ਧਰੋ ਨਿਸਿ ਬਾਸੁਰ ਭੂਲ ਕੈ ਅਉਰੁ ਕੋ ਨਾਮੁ ਨ ਲੀਜੈ ॥**
**ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ ਲੀਨੇ ਬਿਨਾ ਨਹਿ ਨੈਕੁ ਪ੍ਰਸੀਜੈ ॥** *(ਸ੍ਰੀ ਦਸਮ ਗ੍ਰੰਥ, ੩੩ ਸਵੱਈਏ)*

## ਮਨਮੁਖ ਸੇਤੀ ਸੰਗੁ ਕਰੇ; ਮੁਹਿ ਕਾਲਖ ਦਾਗੁ ਲਗਾਇ ॥

ਜਿਹੜਾ ਮਨਮੁਖਾਂ ਦੇ ਸੇਤੀ = ਨਾਲ ਆਪਣਾ ਸੰਗੁ = ਸਾਥ ਕਰੇ = ਕਰੇਗਾ, ਜਿਹੋ ਜਿਹਾ ਮਨਮੁਖ ਦੇ ਅੰਤਹਕਰਣ ਰੂਪੀ ਮੂੰਹ ਉੱਤੇ ਪਾਪਾਂ ਰੂਪ ਕਾਲਖ ਦਾ ਦਾਗ਼ ਹੁੰਦਾ ਹੈ, ਉਹੋ ਜਿਹਾ ਉਹ ਪੁਰਖ ਆਪਣੇ ਅੰਤਹਕਰਣ ਰੂਪੀ ਮੁਹਿ = ਮੂੰਹ ਉਤੋਂ ਪਾਪਾਂ ਰੂਪੀ ਕਾਲਖ = ਕਾਲਸ ਦਾ ਦਾਗੁ = ਕਲੰਕ ਲਗਾਇ = ਲਗਾ ਲਵੇਗਾ।

## ਮੁਹ ਕਾਲੇ ਤਿਨ੍ ਲੋਭੀਆਂ; ਜਾਸਨਿ ਜਨਮੁ ਗਵਾਇ ॥

ਤਿਨ੍ = ਉਨ੍ਹਾਂ ਲੋਭੀਆਂ = ਲਾਲਚੀ ਪੁਰਖਾਂ ਦੇ ਦਰਗਾਹ ਵਿਚ ਕਾਲੇ ਮੁਹ = ਮੂੰਹ ਹੁੰਦੇ ਹਨ, ਜਿਹੜੇ ਇਸ ਲੋਕ ਵਿਚ ਆਪਣਾ ਮਨੁੱਖਾ ਜਨਮ ਬੇਅਰਥ ਗਵਾਇ = ਗਵਾ ਕੇ ਪ੍ਰਲੋਕ ਨੂੰ ਜਾਸਨਿ = ਜਾਣਗੇ ਇਸ ਲਈ ਵਾਹਿਗੁਰੂ ਦੇ ਸਨਮੁਖ ਬੇਨਤੀ ਕਰੋ।

## ਸਤਸੰਗਤਿ ਹਰਿ ਮੇਲਿ ਪ੍ਰਭ; ਹਰਿ ਨਾਮੁ ਵਸੈ ਮਨਿ ਆਇ ॥

ਹੇ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ! ਸਾਨੂੰ ਆਪਣੀ ਪ੍ਰਾਪਤੀ ਕਰਾਉਣ ਵਾਲੀ ਸਤਿਸੰਗਤ ਦੇ ਨਾਲ ਮੇਲਿ = ਮੇਲਣਾ ਕਰ, ਜਿਸ ਕਰਕੇ ਹੇ ਹਰਿ = ਪਰਮੇਸ਼ਰ! ਤੇਰਾ ਨਾਮ ਸਾਡੇ ਮਨਿ = ਚਿੱਤ ਵਿਚ ਆਇ = ਆ ਕੇ ਵਸੈ = ਵੱਸ ਜਾਵੇ।

## ਜਨਮ ਮਰਨ ਕੀ ਮਲੁ ਉਤਰੈ; ਜਨ ਨਾਨਕ, ਹਰਿ ਗੁਨ ਗਾਇ ॥੪੦॥

ਸਤਿਗੁਰੂ ਸਾਹਿਬ ਜੀ ਜਨ = ਦਾਸਾ ਭਾਵ ਧਾਰ ਕੇ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ! ਤੇਰੇ ਗੁਨ = ਗੁਣਾਂ ਨੂੰ ਗਾਇ = ਗਾਉਣੇ ਕਰਕੇ ਸਾਡੀ ਜਨਮ = ਜੰਮਣ ਮਰਣ ਕੀ = ਦੀ ਮਲੁ = ਮੈਲ ਉਤਰੈ = ਲਹਿ ਜਾਵੇਗੀ **ਵਾ:** ਜਨਮਾਂ-ਜਨਮਾਂਤਰਾਂ ਦੀ ਪਾਪਾਂ ਰੂਪ ਮੈਲ ਲਹਿ ਜਾਵੇਗੀ ॥੪੦॥

## ਧੁਰਿ ਹਰਿ ਪ੍ਰਭਿ ਕਰਤੈ ਲਿਖਿਆ; ਸੁ ਮੇਟਣਾ ਨ ਜਾਇ ॥

ਜਿਹੜਾ ਧੁਰਿ = ਆਦੋਂ ਕਰਤੈ = ਰਚਨਹਾਰ ਹਰੀ ਪਰਮੇਸ਼ਰ ਨੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਨੇ ਜੀਵਾਂ ਦੇ ਮਸਤਕ ਉਤੇ ਲੇਖ ਲਿਖਿਆ = ਲਿਖ ਦਿੱਤਾ ਹੈ, ਸੁ = ਉਹ ਗੁਰਾਂ ਤੋਂ ਬਗ਼ੈਰ **ਵਾ:** ਫਲ ਭੋਗੇ ਤੋਂ ਬਗ਼ੈਰ ਕਿਸੇ ਦੇ ਪਾਸੋਂ ਵੀ ਮੇਟਣਾ = ਮੇਟਿਆ ਨ = ਨਹੀਂ ਜਾਇ = ਜਾ ਸਕਦਾ ਭਾਵ ਨਾਸ ਨਹੀਂ ਕੀਤਾ ਜਾ ਸਕਦਾ।

## ਜੀਉ ਪਿੰਡੁ, ਸਭੁ ਤਿਸ ਦਾ; ਪ੍ਰਤਿਪਾਲਿ ਕਰੇ, ਹਰਿ ਰਾਇ ॥

ਇਹ ਜੀਉ = ਸੂਖਮ ਸਰੀਰ ਤੇ ਪਿੰਡੁ = ਸਥੂਲ ਸਰੀਰ ਸਭੁ = ਸਾਰਾ ਤਿਸ = ਉਸ ਪਰਮੇਸ਼ਰ ਦਾ ਦਿੱਤਾ ਹੋਇਆ ਹੈ ਅਤੇ ਉਹ ਰਾਇ = ਰਾਜਾ ਰੂਪ ਹਰਿ = ਪਰਮੇਸ਼ਰ ਹਰੀ ਆਪ ਹੀ ਸਭਨਾਂ ਸਰੀਰਾਂ ਦੀ ਪ੍ਰਤਿਪਾਲਿ = ਪਾਲਣਾ ਕਰ ਰਿਹਾ ਹੈ।

## ਚੁਗਲ ਨਿੰਦਕ ਭੁਖੇ ਰੁਲਿ ਮੁਏ; ਏਨਾ ਹਥੁ ਨ ਕਿਥਾਊ ਪਾਇ ॥

ਚੁਗਲ = ਬੁਰਾਈ ਕਰਨ ਵਾਲੇ ਪੁਰਖ ਤੇ ਨਿੰਦਕ = ਅਪਕੀਰਤੀ[1] ਕਰਨ ਵਾਲੇ ਪੁਰਖ ਆਸਾ ਰੂਪੀ ਭੁੱਖ

---

੧. ਕਿਸੇ ਦੇ ਦਿਲ ਦੀ ਵਿਸ਼ਵਾਸ ਨਾਲ ਦੱਸੀ ਹੋਈ ਗੁਪਤ ਗੱਲ ਦੂਸਰੇ ਨੂੰ ਦੱਸ ਦੇਵੇ, ਜਿਸ ਕਰਕੇ ਉਸਦੀ ਇੱਜ਼ਤ ਵਿਚ ਫ਼ਰਕ ਪਵੇ ਤੇ ਅਪਮਾਨ ਵਿਚ ਵਾਧਾ ਹੋਵੇ, ਉਸਨੂੰ ਚੁਗ਼ਲੀ ਆਖਦੇ ਹਨ। ਜੋ ਕਿਸੇ ਪੁਰਖ ਉਤੇ ਅਣਹੋਏ ਦੋਸ਼ ਅਰੋਪ ਦੇਵੇ ਭਾਵ ਆਪਣੀ ਪ੍ਰਭੁਤਾ ਵਾਸਤੇ ਅਣਹੋਈ ਗੱਲ ਕਰ ਦੇਵੇ ਅਰਥਾਤ ਉਸਦੇ ਗੁਣਾਂ ਨੂੰ ਛੱਡ ਕੇ ਔਗੁਣਾਂ ਨੂੰ ਨਿਰੂਪਨ ਕਰੇ, ਜਿਸ 'ਤੇ ਉਸਦਾ ਨਿਰਾਦਰ ਹੋਵੇ, ਉਹ ਨਿੰਦਕ ਹੁੰਦਾ ਹੈ।

ਕਰਕੇ ਭੁੱਖੇ ਹੀ ਪਦਾਰਥਾਂ ਵਿਚ ਰੁਲ ਰੁਲ ਕੇ ਮੁਏ = ਮਰ ਗਏ ਹਨ, ਭਾਵ ਇਨ੍ਹਾਂ ਦੀ ਅੰਦਰੋਂ ਪਦਾਰਥ ਪ੍ਰਾਪਤੀ ਦੀ ਆਸਾ ਪੂਰੀ ਨਹੀਂ ਹੁੰਦੀ, ਏਨਾ = ਇਨ੍ਹਾਂ ਪੁਰਖਾਂ ਦਾ ਕਿਥਾਊ = ਕਿਸੇ ਥਾਂ ਵੀ ਹੱਥ ਨਹੀਂ ਪਾਇ = ਪੈਂਦਾ। (ਭਾਵ ਨਾ ਕਿਸੇ ਦੀ ਪ੍ਰਭੁਤਾ ਮਿਟਾ ਸਕਦੇ ਹਨ, ਨਾ ਕਿਸੇ ਦਾ ਜੱਸ ਖੋਹ ਸਕਦੇ ਹਨ, ਸਗੋਂ ਆਪ ਹੀ ਖ਼ੁਆਰ ਹੁੰਦੇ ਹਨ।)

## ਬਾਹਰਿ ਪਾਖੰਡ ਸਭ ਕਰਮ ਕਰਹਿ; ਮਨਿ ਹਿਰਦੈ ਕਪਟੁ ਕਮਾਇ ॥

ਐਸੇ ਪੁਰਖ ਬਾਹਰੋਂ ਦਿਖਾਵੇ ਮਾਤਰ ਪਾਖੰਡ ਪੂਰਬਕ ਸਭ = ਸਾਰੇ ਕਰਮ ਕਰਹਿ = ਕਰਦੇ ਹਨ ਅਤੇ ਹਿਰਦੈ = ਰਿਦੇ ਰੂਪ ਥਾਂ ਵਿਚ ਰਹਿਣ ਵਾਲੇ ਮਨਿ = ਚਿੱਤ ਵਿਚ ਕਪਟੁ = ਛਲ ਕਮਾਇ = ਕਮਾਉਣਾ ਕਰਦੇ ਹਨ **ਵਾ:** ਹਿਰਦੈ = ਚਿੱਤ ਵਿਚ ਮਨਿ = ਮਣਾਂ ਮੂੰਹੀਂ ਛਲ ਕਮਾਉਂਦੇ ਹਨ।

## ਖੇਤਿ ਸਰੀਰਿ ਜੋ ਬੀਜੀਐ; ਸੋ ਅੰਤਿ ਖਲੋਆ ਆਇ ॥

ਇਸ ਸਰੀਰਿ = ਤਨ ਰੂਪੀ ਖੇਤ ਵਿਚ ਜੋ = ਜਿਹੜਾ ਵੀ ਜੀਵ ਮਾੜਾ ਚੰਗਾ ਕਰਮ ਰੂਪੀ ਬੀਜ ਬੀਜੀਐ = ਬੀਜਦੇ ਹਨ, ਸੋ = ਉਹ ਅੰਤਿ = ਅਖ਼ੀਰ ਨੂੰ ਫਲ ਦੇਣ ਵਾਸਤੇ ਜੀਵ ਦੇ ਅੱਗੇ ਆਇ = ਆ ਕੇ ਖਲੋਅ = ਖੜ ਜਾਂਦਾ ਹੈ।

[ਅੰਗ ੧੪੧੮]

## ਨਾਨਕ ਕੀ ਪ੍ਰਭ ਬੇਨਤੀ; ਹਰਿ, ਭਾਵੈ ਬਖਸਿ ਮਿਲਾਇ ॥੪੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਮੇਰੀ ਦਾਸ ਕੀ = ਦੀ ਆਪ ਜੀ ਦੇ ਚਰਨਾਂ ਵਿਚ ਨਿਮਰਤਾ ਸਹਿਤ ਬੇਨਤੀ = ਅਰਜ਼ੋਈ ਹੈ, ਹੇ ਹਰਿ = ਪਰਮੇਸ਼ਰ ! ਜੇਕਰ ਆਪ ਜੀ ਨੂੰ ਭਾਵੈ = ਭਾ ਜਾਵੇ ਤਾਂ ਜੀਵਾਂ ਦੇ ਔਗੁਣਾਂ ਨੂੰ ਬਖ਼ਸ਼ ਕੇ ਆਪਣੇ ਸਰੂਪ ਨਾਲ ਮਿਲਾਇ = ਮਿਲਾ ਲੈਣਾ ਕਰੋ ॥੪੧॥

## ਮਨ ਆਵਣ ਜਾਣੁ ਨ ਸੁਝਈ; ਨਾ ਸੁਝੈ ਦਰਬਾਰੁ ॥

ਜੀਵਾਂ ਦੇ ਮਨ = ਚਿੱਤ ਨੂੰ ਆਵਣ = ਆਉਣ ਜਾਣ ਵਿਚ ਪਏ ਹੋਣ ਕਰਕੇ ਮੁਕਤ ਹੋਣ ਦਾ ਰਸਤਾ ਨ = ਨਹੀਂ ਸੁਝਈ = ਦਿੱਸਦਾ ਅਤੇ ਨਾ ਹੀ ਸਾਧ ਸੰਗਤ, ਸਚਖੰਡ ਰੂਪੀ ਦਰਬਾਰ ਸੁਝੈ = ਦਿੱਸਦਾ ਹੈ **ਵਾ:** ਜੋ ਰਿਦੇ ਦੇ (ਦਰ + ਬਾਰੁ) ਦਰ = ਅੰਦਰ ਗਿਆਨ ਰੂਪੀ ਬਾਰੁ = ਦਰਵਾਜ਼ਾ ਹੈ, ਉਹ ਵੀ ਨਹੀਂ ਦਿੱਸਦਾ।

## ਮਾਇਆ ਮੋਹਿ ਪਲੇਟਿਆ; ਅੰਤਰਿ ਅਗਿਆਨੁ ਗੁਬਾਰੁ ॥

ਜੀਵਾਂ ਦਾ ਚਿੱਤ ਮਾਇਆ ਦੇ ਮੋਹ ਵਿਚ ਪਲੇਟਿਆ = ਲਪੇਟਿਆ, ਵਲਿਆ ਹੋਇਆ ਹੈ ਅਤੇ ਅੰਤਰਿ = ਅੰਦਰ ਅਗਿਆਨ ਰੂਪੀ ਗਾੜ੍ਹਾ ਗੁਬਾਰੁ = ਹਨੇਰਾ ਹੈ।

## ਤਬ ਨਰੁ ਸੁਤਾ ਜਾਗਿਆ; ਸਿਰਿ ਡੰਡੁ ਲਗਾ ਬਹੁ ਭਾਰੁ ॥

ਤਬ = ਤਦੋਂ ਇਹ ਨਰੁ = ਮਨੁੱਖ ਮੋਹ ਰੂਪੀ ਨੀਂਦ ਵਿਚ ਸੁੱਤਾ ਹੋਇਆ ਜਾਗਿਆ = ਜਾਗਦਾ ਹੈ, ਜਦੋਂ ਇਸ ਦੇ ਸਿਰ ਉੱਤੇ ਬਹੁ = ਬਹੁਤਾ ਭਾਰ = ਵਜ਼ਨਦਾਇਕ ਜਮਾਂ ਦਾ ਡੰਡੁ = ਡੰਡਾ ਲਗਾ = ਲੱਗਦਾ ਹੈ **ਵਾ:** ਜਦ ਸਿਰ ਉਤੇ ਪਾਪਾਂ ਰੂਪੀ ਬਹੁਤਾ ਭਾਰ ਹੋਣ ਕਰਕੇ ਪਿੱਤਰ ਡੰਡ, ਦੇਵ ਡੰਡ, ਰਾਜ ਡੰਡ ਆਦਿ ਲੱਗਦਾ ਹੈ **ਵਾ:** ਬਹੁਲਤਾ ਕਰਕੇ ਇਸ ਦੇ ਕੀਤੇ ਅਨੁਸਾਰ ਇਸ ਨੂੰ ਡੰਡ ਲੱਗਿਆ ਤੇ ਮਾਤਾ ਦੇ ਗਰਭ ਵਿਚ ਸਿਰ ਭਾਰ ਆਇਆ।

## ਗੁਰਮੁਖਾਂ ਕਰਾਂ ਉਪਰਿ, ਹਰਿ ਚੇਤਿਆ; ਸੇ ਪਾਇਨਿ ਮੋਖ ਦੁਆਰੁ ॥

ਗੁਰਮੁਖਾਂ = ਗੁਰਾਂ ਦੇ ਸਨਮੁਖ ਰਹਿਣ ਵਾਲੇ ਪੁਰਖਾਂ ਨੇ ਕੀਤੇ ਕਰਾਂ = ਇਕਰਾਰਾਂ ਉਪਰਿ = ਉੱਤੇ ਹੀ ਹਰਿ = ਪਰਮੇਸ਼ਰ ਨੂੰ ਚੇਤਿਆ = ਯਾਦ ਕੀਤਾ ਹੈ, ਭਾਵ ਗੁਰਮੁਖ ਜਨ ਜੋ ਮਾਤਾ ਦੇ ਗਰਭ ਵਿਚ ਪਰਮੇਸ਼ਰ ਨਾਲ ਇਕਰਾਰ ਕਰਕੇ ਆਏ ਸੀ, ਦਸਵਾਂ ਹਿੱਸਾ ਤੇਰੇ ਨਾਮ ਉਤੇ ਕੱਢਿਆ ਕਰਾਂਗੇ, ਧਰਮ ਦੀ ਕਿਰਤ ਕਰਕੇ ਵੰਡ ਕੇ ਖਾਵਾਂਗੇ, ਸੁਆਸ ਸੁਆਸ ਤੇਰਾ ਨਾਮ ਜਪਾਂਗੇ, ਉਨ੍ਹਾਂ ਇਕਰਾਰਾਂ ਅਨੁਸਾਰ ਗੁਰਮੁਖ ਜਨਾਂ ਨੇ ਪਰਮੇਸ਼ਰ ਦਾ ਚਿੰਤਨ ਕੀਤਾ ਹੈ **ਵਾ:** ਗੁਰਮੁਖ ਜਨਾਂ ਨੇ ਜਦ ਕਰਾਂ = ਹੱਥਾਂ ਤੇ ਨਬਜ਼ਾਂ ਤਾਈਂ ਜਾਨ ਆ ਜਾਵੇ, ਉਦੋਂ ਵੀ ਹਰੀ ਨੂੰ ਚੇਤਨਾ ਕੀਤਾ ਹੈ, ਭਾਵ ਜਿਨ੍ਹਾਂ ਗੁਰਮੁਖ ਜਨਾਂ ਦੀ ਅੰਤ ਦੇ ਸਮੇਂ ਕਿਸੇ ਹੋਰ ਪਾਸੇ ਸੁਰਤੀ ਨਹੀਂ ਗਈ। **ਵਾ :** ਜਿਨ੍ਹਾਂ ਗੁਰਮੁਖ ਜਨਾਂ ਨੇ ਲੋਕ ਡੰਡ, ਪਿੱਤਰ ਡੰਡ, ਦੇਵ ਡੰਡ ਆਦਿ ਸਾਰਿਆਂ ਕਰਾਂ = ਡੰਡਾਂ ਤੋਂ ਉਪਰ ਹੋ ਕੇ ਹਰੀ ਨੂੰ ਚੇਤਿਆ ਹੈ **ਵਾ:** ਜਿਨ੍ਹਾਂ ਗੁਰਮੁਖ ਜਨਾਂ ਨੇ ਕਰਮ ਕਾਂਡ ਵਾਲੇ ਸਾਰੇ ਕਰਾਂ = ਕਰਤਵਾਂ ਤੋਂ ਉੱਪਰ ਹੋ ਕੇ ਹਰੀ ਨੂੰ ਚੇਤਨਾ ਕੀਤਾ ਹੈ **ਵਾ:** ਜਿਨ੍ਹਾਂ ਗੁਰਮੁਖ ਜਨਾਂ ਨੇ ਕਰਾਂ = ਹੱਥ ਆਦਿ ਇੰਦਰੀਆਂ ਤੋਂ ਉਪਰ ਦ੍ਰਿਸ਼ਟਾ ਰੂਪ ਪਰਮੇਸ਼ਰ ਨੂੰ ਯਾਦ ਕੀਤਾ ਹੈ **ਵਾ:** ਹੱਥ ਆਦਿ ਇੰਦਰੀਆਂ ਦੇ ਵਿਸ਼ਿਆਂ ਤੋਂ ਉਪਰਿ = ਉਪਰਾਮ ਹੋ ਕੇ ਹਰੀ ਨੂੰ ਚੇਤੇ ਕੀਤਾ ਹੈ, ਸੇ = ਉਹ ਗੁਰਮੁਖ ਜਨ ਮੋਖ = ਮੁਕਤੀ ਦੇ ਦੁਆਰੁ = ਦਰਵਾਜ਼ੇ ਗਿਆਨ ਨੂੰ ਪਾਇਨਿ = ਪਾਉਣਾ ਕਰਦੇ ਹਨ।

## ਨਾਨਕ ਆਪਿ ਓਹਿ ਉਧਰੇ; ਸਭ ਕੁਟੰਬ ਤਰੇ ਪਰਵਾਰ ॥੪੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਆਪ ਤਾਂ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ ਅਤੇ ਉਨ੍ਹਾਂ ਦਾ ਕੁਟੰਬ = ਇਸਤਰੀ ਤੋਂ ਵਧਿਆ ਹੋਇਆ ਪਰਵਾਰ ਵੀ ਸਭ = ਸਾਰਾ ਤਰ ਗਿਆ ਤੇ ਮਾਤਾ ਪਿਤਾ ਤੋਂ ਵਧਿਆ ਹੋਇਆ ਪਰਿਵਾਰ ਵੀ ਸਾਰਾ ਤਰ ਗਿਆ **ਵਾ:** ਉਨ੍ਹਾਂ ਦੇ ਆਪਣੇ ਕੁਟੰਬ = ਪਰਿਵਾਰ ਦੇ ਜੀਵ ਅਤੇ ਆਪਣੇ ਸੰਬੰਧੀਆਂ ਦੇ ਪਰਿਵਾਰ ਦੇ ਜੀਵ ਵੀ ਤਰ ਗਏ ਹਨ ॥੪੨॥

## ਸਬਦਿ ਮਰੈ; ਸੋ ਮੁਆ ਜਾਪੈ ॥

ਜਿਹੜਾ ਪੁਰਖ ਗੁਰ ਸਬਦਿ = ਉਪਦੇਸ਼ ਦੁਆਰਾ ਜੀਵਤ-ਭਾਵ ਵੱਲੋਂ ਮਰੈ = ਮਰਦਾ ਹੈ **ਵਾ:** ਜਿਸ ਦੇ ਮਨ ਦਾ ਗੁਰ ਉਪਦੇਸ਼ ਦੁਆਰਾ ਸ਼ੱਤਰੂ ਮਿੱਤਰ, ਰਾਗ ਦਵੈਖ ਵਾਲਾ ਮੰਦਾ ਸੁਭਾਅ ਮਰੈ = ਮਰ ਜਾਵੇ, ਸੋ = ਉਹ ਜੀਵਤ-ਭਾਵ ਤੋਂ ਮੁਆ = ਮਰਿਆ ਹੋਇਆ ਸੰਗਤਾਂ ਵਿਚ ਜਾਪੈ = ਜਾਣਿਆ ਜਾ ਸਕਦਾ ਹੈ **ਵਾ:** ਉਹ ਸੰਸਾਰ ਵੱਲੋਂ ਮਰਿਆ ਹੋਇਆ ਜਾਣਿਆ ਜਾ ਸਕਦਾ ਹੈ **ਵਾ:** ਉਹ ਸੰਸਾਰ ਵੱਲੋਂ ਮਰਿਆ ਤੇ ਵਾਹਿਗੁਰੂ ਵੱਲ ਜਿਉਂਦਾ ਜਾਣਿਆ ਜਾ ਸਕਦਾ ਹੈ।

## ਗੁਰਪਰਸਾਦੀ; ਹਰਿ ਰਸਿ ਧ੍ਰਾਪੈ ॥

ਜਿਸ ਉਪਰ ਗੁਰ = ਸਤਿਗੁਰੂ ਸਾਹਿਬ ਜੀ ਦੀ ਪਰਸਾਦੀ = ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਉਸ ਦਾ ਮਨ ਹਰਿ = ਪਰਮੇਸ਼ਰ ਦੇ ਨਾਮ, ਪ੍ਰੇਮ ਰਸ ਕਰਕੇ ਪੂਰਾ ਧ੍ਰਾਪੈ = ਤ੍ਰਿਪਤ ਹੋ ਜਾਂਦਾ ਹੈ ਅਤੇ :

## ਹਰਿ ਦਰਗਹਿ; ਗੁਰ ਸਬਦਿ ਸਿਞਾਪੈ ॥

ਉਹ ਹਰਿ = ਪਰਮੇਸ਼ਰ ਦੀ ਦਰਗਹਿ = ਨਿਆਏਂ ਸਭਾ ਵਿਚ **ਵਾ:** ਸਚਖੰਡ ਰੂਪੀ ਦਰਬਾਰ ਵਿਚ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸ੍ਰੇਸ਼ਟ ਸਿਞਾਪੈ = ਜਾਣਿਆ ਜਾਂਦਾ ਹੈ **ਵਾ:** ਜਿਸ ਦੇ ਕੋਲ ਗੁਰਾਂ ਦਾ ਸ਼ਬਦ ਰੂਪੀ ਪਰਵਾਨਾ ਹੈ **ਵਾ:** ਮਹਾਂਵਾਕ ਰੂਪੀ ਗੁਰਾਂ ਦਾ ਸ਼ਬਦ ਹੈ, ਉਹ ਪਰਮੇਸ਼ਰ ਦੀ ਦਰਗਾਹ ਵਿਚ ਸਿਆਣਿਆ

ਜਾਂਦਾ ਹੈ **ਵਾ:** ਜੋ ਹਰਿ = ਪਰਮੇਸ਼ਰ ਦੀ ਹਿਰਦੇ ਦੇ (ਦਰ + ਗਹਿ) ਦਰ = ਅੰਦਰ ਤੁਰੀਆ ਪਦ ਰੂਪੀ ਗਹਿ = ਜਗ੍ਹਾ ਹੈ, ਉਹ ਗੁਰ ਉਪਦੇਸ਼ ਨੂੰ ਕਮਾਉਣੇ ਕਰਕੇ ਹੀ ਸਿਞਾਪੈ = ਜਾਣੀ ਜਾ ਸਕਦੀ ਹੈ।

## ਬਿਨੁ ਸਬਦੈ; ਮੂਆ ਹੈ ਸਭੁ ਕੋਇ ॥

ਗੁਰ ਸਬਦੈ = ਉਪਦੇਸ਼ ਦੀ ਕਮਾਈ ਕਰੇ ਤੋਂ ਬਿਨੁ = ਬਗ਼ੈਰ ਸਭੁ = ਹਰ ਕੋਇ = ਕੋਈ ਪਰਮੇਸ਼ਰ ਤੋਂ ਬੇਮੁਖ ਹੋਣ ਰੂਪ ਮੂਆ = ਮਰਿਆ ਹੋਇਆ ਹੈ **ਵਾ:** ਹਰ ਕੋਈ ਮੂਆ = ਮੁਰਦੇ ਦੀ ਨਿਆਈਂ ਹੈ **ਵਾ:** ਸਭ ਕੋਈ ਆਤਮਿਕ ਮੌਤ ਕਰਕੇ ਮਰਿਆ ਹੋਇਆ ਹੈ।

## ਮਨਮੁਖੁ ਮੁਆ; ਅਪੁਨਾ ਜਨਮੁ ਖੋਇ ॥

ਅਪੁਨਾ = ਆਪ ਦਾ ਅਮੋਲਕ ਮਨੁੱਖਾ ਜਨਮ ਵਿਕਾਰਾਂ ਵਿਚ ਝਗੜਿਆਂ ਵਿਚ ਨਿਸਫਲ ਖੋਇ = ਗਵਾ ਕੇ ਮਨਮੁਖ ਪੁਰਖ ਮੁਆ = ਮਰ ਜਾਂਦਾ ਹੈ, ਭਾਵ ਮਨਮੁਖ ਪੁਰਖ ਮਨੁੱਖਾ ਜਨਮ ਪਾ ਕੇ ਪਰਮਾਰਥ ਦਾ ਲਾਹਾ ਨਹੀਂ ਖਟਦਾ **ਵਾ:** ਵਾਹਿਗੁਰੂ ਵੱਲੋਂ ਬੇਮੁਖ ਹੋਣ ਰੂਪ ਮੁਆ = ਮਰਿਆ ਹੋਇਆ ਹੈ।

ਜਿਵੇਂ ਕੋਈ ਘੋੜਿਆਂ ਦਾ ਸੁਦਾਗਰ ਪੁਰਖ ਘੋੜਿਆਂ ਦੀ ਮੰਡੀ ਵਿੱਚੋਂ ਘੋੜਾ ਖ਼ਰੀਦ ਲਿਆਵੇ ਅਤੇ ਉਸ ਘੋੜੇ ਦੀ ਪੂਰੀ ਕੀਮਤ ਤਾਰ ਆਵੇ, ਜੇਕਰ ਉਸ ਦਾ ਘੋੜਾ ਸੂਲ ਆਦਿ ਜਾਂ ਕਿਸੇ ਹੋਰ ਬੀਮਾਰੀ ਕਾਰਨ ਮਰ ਜਾਵੇ ਤਾਂ ਉਹ ਕਹਿੰਦਾ ਹੈ ਕਿ ਮੇਰੀ ਰਕਮ ਐਵੇਂ ਹੀ ਵਿਅਰਥ ਚਲੀ ਗਈ ਹੈ, ਇਸੇ ਪ੍ਰਕਾਰ ਮਨਮੁਖ ਪੁਰਖ ਨੇ ਘੋੜੇ ਦੀ ਸੌਦਾਗਰੀ ਵਾਂਗ ਮਨੁੱਖਾ ਜਨਮ ਨੂੰ ਪਾ ਕੇ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਕੀਤੀ, ਉਨ੍ਹਾਂ ਨੇ ਪੁੰਨਾਂ ਰੂਪੀ ਸਾਰੀ ਰਾਤ ਐਵੇਂ ਵਿਅਰਥ ਗਵਾ ਲਈ ਹੈ, ਭਾਵ ਮਨਮੁਖ ਪੁਰਖ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਕੇ ਚਲੇ ਜਾਂਦੇ ਹਨ, ਕੋਈ ਵੀ ਪ੍ਰਮਾਰਥ ਦੀ ਪ੍ਰਾਪਤੀ ਵਾਲਾ ਲਾਹਾ ਨਹੀਂ ਖੱਟਦੇ।

ਇਸ ਤੋਂ ਉਲਟ ਜਿਸ ਘੋੜਿਆਂ ਦੇ ਸੌਦਾਗਰ ਨੇ ਆਪਣੇ ਘੋੜੇ ਦਾ ਮੁੱਲ ਵੱਟ ਲਿਆ ਹੋਵੇ, ਉਹ ਭਾਵੇਂ ਖ਼ਰੀਦਣ ਵਾਲੇ ਕੋਲ ਜਾ ਕੇ ਝੱਟ ਹੀ ਮਰ ਜਾਵੇ, ਪਰੰਤੂ ਉਸ ਵੇਚਣ ਵਾਲੇ ਨੂੰ ਉਸ ਦਾ ਕੋਈ ਵੀ ਘਾਟਾ ਨਹੀਂ ਹੁੰਦਾ, ਇਸੇ ਪ੍ਰਕਾਰ ਗੁਰਮੁਖ ਜਨਾਂ ਨੇ ਘੋੜਿਆਂ ਦੇ ਵੇਚਣ ਵਾਲੇ ਸੌਦਾਗਰ ਵਾਂਗ ਪਰਮੇਸ਼ਰ ਦੀ ਪ੍ਰਾਪਤੀ ਦਾ ਲਾਭ ਲੈ ਲਿਆ ਹੈ, ਇਸ ਕਰਕੇ ਉਨ੍ਹਾਂ ਦਾ ਸਰੀਰ ਭਾਵੇਂ ਦੋ ਦਿਨਾਂ ਨੂੰ ਮਰ ਜਾਵੇ, ਭਾਵੇਂ ਹੁਣੇ ਹੀ ਮਰ ਜਾਵੇ, ਉਨ੍ਹਾਂ ਨੂੰ ਕੋਈ ਘਾਟਾ ਨਹੀਂ ਹੈ।

## ਹਰਿ ਨਾਮੁ ਨ ਚੇਤਹਿ; ਅੰਤਿ ਦੁਖੁ ਰੋਇ ॥

ਮਨਮੁਖ ਪੁਰਖ ਹਰਿ = ਪਰਮੇਸ਼ਰ ਦੇ ਨਾਮ ਨੂੰ ਚੇਤਹਿ = ਯਾਦ ਨਹੀਂ ਕਰਦੇ, ਇਸੇ ਕਰਕੇ ਉਹ ਅੰਤਿ = ਅਖ਼ੀਰ ਦੇ ਸਮੇਂ ਦੁੱਖਾਂ ਨੂੰ ਪਾ ਕੇ ਰੋਇ = ਰੋਣਾ ਕਰਦੇ ਹਨ ਕਿ ਅਸੀਂ ਪਰਮੇਸ਼ਰ ਦੇ ਨਾਮ ਨੂੰ ਚੇਤੇ ਕਿਉਂ ਨਹੀਂ ਕੀਤਾ, ਅਸੀਂ ਪਦਾਰਥਾਂ ਵਿਚ ਲੱਗ ਕੇ ਆਪਣੇ ਮਨੁੱਖਾ ਜਨਮ ਨੂੰ ਐਵੇਂ ਹੀ ਬੇਅਰਥ ਗਵਾ ਲਿਆ ਹੈ।

## ਨਾਨਕ ਕਰਤਾ ਕਰੇ; ਸੁ ਹੋਇ ॥੪੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਵੀ ਕਰਤਾ = ਰਚਨਹਾਰ ਕਰੇ = ਕਰਦਾ ਹੈ, ਸੁ = ਉਹੋ ਹੀ ਤਿੰਨੇ ਕਾਲਾਂ ਵਿਚ ਹੋਇ = ਹੁੰਦਾ ਹੈ ॥੪੩॥

## ਗੁਰਮੁਖਿ ਬੁਢੇ ਕਦੇ ਨਾਹੀ; ਜਿਨਾ੍ ਅੰਤਰਿ ਸੁਰਤਿ ਗਿਆਨੁ ॥

ਜਿਨ੍ਹਾਂ ਦੇ ਅੰਤਰਿ = ਅੰਦਰ ਸੁਰਤਿ = ਸੁਰਤੀ ਦਾ ਗਿਆਨ ਵੱਸਿਆ ਹੋਇਆ ਹੈ **ਵਾ:** ਸੁਰਤੀ ਦੇ ਅੰਦਰ

ਆਤਮਿਕ ਸਰੂਪ ਦਾ ਗਿਆਨ ਵੱਸਿਆ ਹੋਇਆ ਹੈ, ਉਹ ਗੁਰਮੁਖ ਆਤਮਿਕ ਕਰਕੇ ਕਦੇ = ਕਦਾਚਿਤ ਵੀ ਪ੍ਰਤੱਖ ਬੁਢੇ = ਬਿਰਧ ਨਾਹੀ = ਨਹੀਂ ਹੁੰਦੇ, ਭਾਵ ਗੁਰਮੁਖ ਜਨਾਂ ਨੂੰ ਕਦੇ ਵੀ ਬੁੱਢੇ ਨਹੀਂ ਸਮਝਣਾ ਚਾਹੀਦਾ, ਕਿਉਂਕਿ ਉਹ ਬਿਰਧ ਹੋ ਕੇ ਵੀ ਸਿਥਲ (ਕਮਜ਼ੋਰ) ਨਹੀਂ ਹੁੰਦੇ, ਭਾਵ ਉਨ੍ਹਾਂ ਦਾ ਸਿਮਰਨ ਭਜਨ, ਅੰਮ੍ਰਿਤ ਵੇਲੇ ਜਾਗਣ, ਸੇਵਾ ਕਰਨ ਆਦਿ ਸ੍ਰੇਸ਼ਟ ਕਰਮ ਕਰਨ ਵਿਚ ਫ਼ਰਕ ਨਹੀਂ ਪੈਂਦਾ।

**ਅਥਵਾ** ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸੁ = ਸ੍ਰੇਸ਼ਟ ਰਤਿ = ਪ੍ਰੀਤੀ ਤੇ ਬ੍ਰਹਮ ਗਿਆਨ ਹੈ **ਵਾ:** ਗਿਆਨ = ਜਾਨਣਾ ਕਰੋ ਕਿ ਜਿਨ੍ਹਾਂ ਦੇ ਹਿਰਦੇ ਵਿਚ ਸਰੂਪ ਦੀ ਸੁਰਤਿ = ਗਿਆਤ ਹੈ, ਉਹ ਗੁਰਮੁਖ ਜਨ ਕਦਾਚਿਤ ਵੀ ਬੁੱਢੇ ਭਾਵ ਹੰਕਾਰੀ ਨਹੀਂ ਹੁੰਦੇ।

**ਸਾਖੀ—ਬਾਬਾ ਬੁੱਢਾ ਜੀ ਦੀ :** ਜੋ ਸਤਿਗੁਰੂ ਜੀ ਨੇ ਇਹ ਬਚਨ ਕਹੇ ਹਨ ਕਿ ਗੁਰਮੁਖ ਜਨ ਕਦੇ ਬੁੱਢੇ ਨਹੀਂ ਹੁੰਦੇ, ਇਸ ਦਾ ਭਾਵ ਇਹ ਨਹੀਂ ਕਿ ਗੁਰਮੁਖ ਦੇ ਸਰੀਰ ਉੱਤੇ ਬੁਢਾਪਾ ਨਹੀਂ ਆਉਂਦਾ। ਗੁਰਮੁਖ ਜਨ ਸਰੀਰ ਕਰਕੇ ਭਾਵੇਂ ਬਹੁਤ ਬਿਰਧ ਹੋ ਜਾਣ, ਪਰ ਫੇਰ ਵੀ ਅੰਦਰ ਸੁਰਤ ਵਿਚ ਗਿਆਨ **ਵਾ:** ਗੁਰੂ ਦਾ ਪ੍ਰੇਮ ਉਹ ਕਦੇ ਬੁੱਢਾ ਭਾਵ ਕਮਜ਼ੋਰ ਨਹੀਂ ਹੁੰਦਾ, ਇਸ ਦੀਆਂ ਭਾਵੇਂ ਗੁਰੂ ਘਰ ਵਿਚ ਹੋਰ ਵੀ ਬੇਅੰਤ ਮਿਸਾਲਾਂ ਹੋਣਗੀਆਂ, ਪਰ ਬਾਬਾ ਬੁੱਢਾ ਸਾਹਿਬ ਜੀ ਦੀ ਅਵਸਥਾ ਦਾ ਪ੍ਰਮਾਣ ਦਿੱਤਾ ਜਾਂਦਾ ਹੈ, ਜਿਨ੍ਹਾਂ ਨੂੰ ੧੨ ਵਰ੍ਹਿਆਂ ਦੀ ਉਮਰ ਵਿਚ ਗੁਰੂ ਦਾ ਮਿਲਾਪ ਤੇ ਗੁਰੂ ਕੀਆਂ ਬਖ਼ਸ਼ਿਸ਼ਾਂ ਹੋਈਆਂ। ਫੇਰ ਇਨ੍ਹਾਂ ਦਾ ਸਰੀਰ ਛੇਵੇਂ ਪਾਤਸ਼ਾਹ ਤਕ ਰਿਹਾ। ਜਦੋਂ ਜ਼ਿੰਦਗੀ ਆਖ਼ਰੀ ਪੜਾਅ 'ਤੇ ਪਹੁੰਚ ਗਈ, ਇਕ ਦਿਨ ਛੇਵੇਂ ਪਾਤਸ਼ਾਹ ਨੇ ਪ੍ਰਸੰਨਤਾ ਸਹਿਤ ਬਚਨ ਕੀਤੇ ਕਿ ਬਾਬਾ ਜੀ ਕੋਈ ਹੁਕਮ ਕਰੋ। ਮੈਂ ਤੁਹਾਡੀ ਸੇਵਾ ਕਰ ਸਕਾਂ, ਕਿਉਂਕਿ ਤੁਸੀਂ ਮੈਨੂੰ ਵਿੱਦਿਆ ਪੜ੍ਹਾਉਂਦੇ ਰਹੇ ਹੋ। ਤਾਂ ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਕਿ ਸਤਿਗੁਰੂ ਜੀ ! ਜੇ ਤੁਸੀਂ ਪ੍ਰਸੰਨ ਹੋਏ ਹੋ ਤਾਂ ਬਚਨ ਦੇਵੋ ਕਿ ਜਦੋਂ ਮੇਰਾ ਅੰਤ ਵੇਲਾ ਆਵੇ, ਉਦੋਂ ਜਿਥੇ ਵੀ ਮਰਜ਼ੀ ਹੋਵੋ, ਤਾਂ ਮੈਨੂੰ ਦਰਸ਼ਨ ਦੇਵੋਗੇ। ਸਤਿਗੁਰਾਂ ਨੇ ਬਚਨ ਦਿੱਤਾ ਕਿ ਇਹ ਮੇਰਾ ਵਾਅਦਾ ਰਿਹਾ, ਜਦੋਂ ਵੀ ਤੁਸੀਂ ਮੈਨੂੰ ਯਾਦ ਕਰੋਗੇ, ਮੈਂ ਉਦੋਂ ਹੀ ਆਉਂਦਾ ਰਹਾਂਗਾ। ਪਰ ਜਦੋਂ ਅੰਤ ਵੇਲੇ ਯਾਦ ਕਰੋਗੇ ਮੈਂ ਵਿਸ਼ੇਸ਼ ਕਰਕੇ ਤੁਹਾਡੇ ਕੋਲ ਪਹੁੰਚਾਂਗਾ। ਜਦੋਂ ਬਾਬਾ ਬੁੱਢਾ ਸਾਹਿਬ ਜੀ ੧੨੫ ਵਰ੍ਹੇ ਦੀ ਉਮਰ ਵਿਚ ਪਹੁੰਚ ਗਏ, ਸਰੀਰ ਤਿਆਗਣ ਦਾ ਸਮਾਂ ਨੇੜੇ ਆ ਗਿਆ ਤਾਂ ਸਤਿਗੁਰਾਂ ਨੂੰ ਯਾਦ ਕੀਤਾ ਕਿ ਦਾਸ ਨੂੰ ਦਰਸ਼ਨ ਦੇਵੋ। ਆਪ ਜੀ ਦੇ ਦਰਸ਼ਨ ਕਰ ਕੇ ਤੇ ਆਪ ਜੀ ਤੋਂ ਆਗਿਆ ਲੈ ਕੇ ਮੈਂ ਸੱਚਖੰਡ ਨੂੰ ਜਾਣਾ ਕਰਾਂ। ਸਤਿਗੁਰੂ ਜੀ ਉਸ ਸਮੇਂ ਸ੍ਰੀ ਹਰਿਗੋਬਿੰਦਪੁਰੇ ਬਿਰਾਜਮਾਨ ਸਨ, ਬਾਬਾ ਬੁੱਢਾ ਸਾਹਿਬ ਜੀ ਦੇ ਜਾਣ ਕੇ ਉਨ੍ਹਾਂ ਨੂੰ ਕ੍ਰਿਤਾਰਥ ਕਰਨ ਵਾਸਤੇ ਸਤਿਗੁਰੂ ਜੀ ੫੦੦ ਘੋੜ ਸਵਾਰ ਨਾਲ ਲੈ ਕੇ ਰਮਦਾਸ ਵੱਲ ਨੂੰ ਚੱਲ ਪਏ। ਜਦ ਬਾਬਾ ਬੁੱਢਾ ਜੀ ਨੇ ਅੰਤਰਯਾਮਤਾ ਨਾਲ ਵੇਖਿਆ ਕਿ ਸਤਿਗੁਰੂ ਜੀ ਆ ਰਹੇ ਹਨ, ਭਾਵੇਂ ਸਰੀਰ ਤੁਰਨ ਦੀ ਆਗਿਆ ਨਹੀਂ ਦਿੰਦਾ ਸੀ, ਪਰ ਡੰਗੋਰੀ ਫੜ ਕੇ ਬਾਹਰ ਜੰਗਲ ਵੱਲ ਨੂੰ ਹੌਲੀ-ਹੌਲੀ ਚੱਲ ਪਏ, ਕਿਉਂਕਿ ਸਰੀਰ ਹੀ ਬੁੱਢਾ ਸੀ, ਪਰ ਸਤਿਗੁਰਾਂ ਦੇ ਲਈ ਪ੍ਰੇਮ, ਸ਼ਰਧਾ, ਵਿਸ਼ਵਾਸ ਅੱਗੇ ਨਾਲੋਂ ਵੀ ਠਾਠਾਂ ਮਾਰ ਰਿਹਾ ਸੀ। ਜਦੋਂ ਅੰਤਰਯਾਮਤਾ ਨਾਲ ਵੇਖਿਆ ਕਿ ਸਤਿਗੁਰੂ ਜੀ ਦੋ ਕੋਹਾਂ ਦੀ ਦੂਰੀ 'ਤੇ ਹਨ ਤਾਂ ਬਾਬਾ ਬੁੱਢਾ ਜੀ ਪ੍ਰੇਮ ਵਿਚ ਮਗਨ ਹੋ ਕੇ ਉਥੇ ਹੀ ਸਮਾਧੀ ਵਿਚ ਨਿਮਗਨ ਹੋ ਕੇ ਬੈਠ ਗਏ, ਜਦ ਗੁਰੂ ਸਾਹਿਬ ਜੀ ਬਾਬਾ ਬੁੱਢਾ ਜੀ ਦੇ ਕੋਲ ਪਹੁੰਚੇ ਤਾਂ ਘੋੜੇ ਤੋਂ ਉੱਤਰ ਕੇ ਬਾਬਾ ਜੀ ਨੂੰ ਸਮਾਧੀ ਵਿੱਚੋਂ ਜਗਾ ਕੇ ਉਠਾਉਣਾ ਕੀਤਾ। ਬਾਬਾ ਬੁੱਢਾ ਜੀ ਨੇ ਨਮਸਕਾਰ ਕੀਤੀ ਅਤੇ ਆਪਣੇ ਨਿਵਾਸ ਅਸਥਾਨ 'ਤੇ ਪਹੁੰਚੇ, ਪ੍ਰਸ਼ਾਦ ਪਾਣੀ ਛਕ ਕੇ ਸੰਗਤ ਸਮੇਤ ਸਾਰੀ ਰਾਤ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਦੀਆਂ ਵਿਸ਼ੇਸ਼ ਕਰਕੇ ਸਾਖੀਆਂ ਸੁਣਦੇ ਰਹੇ ਅਤੇ ਬਾਬਾ ਬੁੱਢਾ ਜੀ ਸੁਣਾਉਂਦੇ ਰਹੇ ਜਿਵੇਂ ਪਹਿਲੇ ਗੁਰਾਂ ਦੀ ਸਿੱਖੀ ਪਰਖਣ ਦੀ ਕਸਵੱਟੀ ਲਾਈ ਤੇ ਭਾਈ ਲਹਿਣਾ ਜੀ ਕਸਵੱਟੀਆਂ ਵਿੱਚੋਂ ਪਾਸ ਹੋ ਕੇ ਗੁਰਤਾ ਗੱਦੀ ਦੇ ਮਾਲਕ ਬਣੇ ਤੇ ਨਾਮ ਗੁਰੂ ਅੰਗਦ ਹੋਇਆ। ਫੇਰ ਦੂਸਰੇ, ਤੀਸਰੇ, ਚੌਥੇ, ਤੇ ਪੰਜਵੇਂ ਜਾਮੇ ਦੀਆਂ ਕਥਾ-ਕਹਾਣੀਆਂ ਸੁਣਦਿਆਂ ਰਾਤ ਦੇ ਤਿੰਨ

ਪਹਿਰ ਬਤੀਤ ਹੋ ਗਏ। ਫੇਰ ਜਦ ਅੰਮ੍ਰਿਤ ਵੇਲਾ ਹੋਇਆ ਤਾਂ ਬਾਬਾ ਬੁੱਢਾ ਜੀ ਨੇ ਸਤਿਗੁਰਾਂ ਨੂੰ ਕਿਹਾ ਕਿ ਮੇਰੀ ਤਿਆਰੀ ਹੈ, ਮੈਨੂੰ ਆਗਿਆ ਬਖ਼ਸ਼ੋ। ਤਾਂ ਉੱਠ ਕੇ ਬਾਬਾ ਬੁੱਢਾ ਸਾਹਿਬ ਜੀ ਨੇ ਇਸ਼ਨਾਨ ਕੀਤਾ, ਗੁਰੂ ਸਾਹਿਬ ਜੀ ਨੇ ਵੀ ਇਸ਼ਨਾਨ ਕੀਤਾ, ਬਾਕੀ ਸੰਗਤਾਂ ਨੇ ਵੀ ਇਸ਼ਨਾਨ ਕੀਤਾ। ਬਾਬਾ ਬੁੱਢਾ ਜੀ ਨੇ ਇਸ਼ਨਾਨ ਕਰ ਕੇ ਸਤਿਗੁਰਾਂ ਦੇ ਕੋਲ ਬੈਠ ਕੇ ਪਹਿਲਾਂ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕੀਤਾ, ਫੇਰ ਸੁਖਮਨੀ ਸਾਹਿਬ ਦਾ ਪਾਠ ਕੀਤਾ ਅਤੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਸੰਪੂਰਨ ਕਰ ਕੇ ਸਤਿਗੁਰਾਂ ਦਾ ਧਿਆਨ ਧਰ ਕੇ ਫੇਰ ਅਰਦਾਸ ਕੀਤੀ, ਫੇਰ ਛੇਵੇਂ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਜੀਵਨ ਕਾਲ ਵਿਚ ਹੋਈਆਂ ਬੇਅੰਤ ਭੁੱਲਾਂ ਮੁਆਫ਼ ਕਰ ਦੇਣੀਆਂ ਅਤੇ ਆਪਣੇ ਪੁੱਤਰ ਭਾਨੇ ਦੀ ਬਾਂਹ ਸਤਿਗੁਰਾਂ ਦੇ ਹੱਥ ਵਿਚ ਫੜਾ ਕੇ ਬੇਨਤੀ ਕੀਤੀ ਕਿ ਜਿਵੇਂ ਲੰਮਾ ਸਮਾਂ ਮੇਰੀ ਸਿੱਖੀ ਨਿਭੀ ਹੈ, ਇਸੇ ਤਰ੍ਹਾਂ ਮੇਰੇ ਪੁੱਤਰ ਭਾਨੇ **ਵਾ:** ਮੇਰੀ ਵੰਸ਼ ਦੀ ਗੁਰ ਪੀੜ੍ਹੀ ਨਾਲ ਨਿਭ ਜਾਏ। ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਬਾਬਾ ਬੁੱਢਾ ਜੀ, ਤੁਸੀਂ ਕਦੇ ਵੀ ਨਹੀਂ ਸੋਚਿਆ ਕਿ ਇਹ ਮੇਰੇ ਬਚਨਾਂ ਨਾਲ ਪੈਦਾ ਹੋਏ ਹਨ, ਜੋ ਭਾਵਨਾ ਗੁਰੂ ਨਾਨਕ ਦੇਵ ਜੀ ਦੇ ਸਰੂਪ ਉੱਤੇ ਸੀ, ਉਹੋ ਹੀ ਗੁਰਤਾ ਗੱਦੀ 'ਤੇ ਬਿਰਾਜਣ ਵੇਲੇ ਮੇਰੇ ਤਕ ਸਾਰੇ ਸਰੂਪਾਂ 'ਤੇ ਰੱਖੀ। ਇਸੇ ਕਰਕੇ ਸਾਡੇ ਵੱਡਿਆਂ ਨੇ ਇਹ ਕਿਹਾ ਕਿ ਗੁਰਮੁਖ ਜਨ ਪ੍ਰੇਮ, ਸੁਰਤ, ਬ੍ਰਹਮ ਗਿਆਨ ਕਰਕੇ ਕਦੇ ਵੀ ਬੁੱਢੇ ਨਹੀਂ ਹੁੰਦੇ।

## ਸਦਾ ਸਦਾ ਹਰਿ ਗੁਣ ਰਵਹਿ; ਅੰਤਰਿ ਸਹਜ ਧਿਆਨੁ ॥

ਉਹ ਸਦਾ ਸਦਾ = ਹਮੇਸ਼ਾ ਹਮੇਸ਼ਾ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰਵਹਿ = ਉਚਾਰਣ ਕਰਦੇ ਹਨ ਅਤੇ ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਹਜ = ਗਿਆਨ ਸਰੂਪ ਦਾ ਧਿਆਨ ਜੁੜਿਆ ਰਹਿੰਦਾ ਹੈ।

## ਓਇ ਸਦਾ ਅਨੰਦਿ ਬਿਬੇਕ ਰਹਹਿ; ਦੁਖਿ ਸੁਖਿ ਏਕ ਸਮਾਨਿ ॥

ਓਇ = ਉਹ ਗੁਰਮੁਖ ਜਨ ਸਦਾ = ਹਮੇਸ਼ਾ ਅਨੰਦਿ = ਸੁਖ ਸਰੂਪ ਦੇ ਬਿਬੇਕ = ਗਿਆਨ ਵਿਚ ਜੁੜੇ ਰਹਹਿ = ਰਹਿੰਦੇ ਹਨ **ਵਾ:** ਉਹ ਬਿਬੇਕ (ਬਿਬ + ਏਕ) ਬਿਬ = ਦੋ ਭਾਵ ਜੀਵ ਈਸ਼ ਦੀ ਏਕ = ਏਕਤਾ ਕਰਕੇ ਸਦਾ ਅਨੰਦ ਦੇ ਸਹਿਤ ਰਹਹਿ = ਰਹਿੰਦੇ ਹਨ ਅਤੇ ਦੁੱਖ ਸੁਖ ਵਿਚ ਏਕ = ਇਕ ਸਮਾਨਿ = ਬਰਾਬਰ ਬਿਰਤੀ ਰੱਖਦੇ ਹਨ ਭਾਵ ਉਨ੍ਹਾਂ ਦੇ ਅੰਤਹਕਰਣ ਦੀ ਬਿਰਤੀ ਦੁੱਖ ਆਏ ਤੋਂ ਘਬਰਾਉਂਦੀ ਨਹੀਂ ਤੇ ਸੁਖ ਆਏ ਤੋਂ ਪ੍ਰਸੰਨ ਨਹੀਂ ਹੁੰਦੀ, ਇਉਂ ਇਕ-ਸਮਾਨ ਬਿਰਤੀ ਰੱਖਦੇ ਹਨ।

**ਸਾਖੀ—ਦੌਧਰ ਵਾਲੇ ਸੰਤਾਂ ਦੀ :** ਇਸ ਤੁਕ ਦੇ ਸਿਧਾਂਤ ਨਾਲ ਮਿਲਦੀ ਸੰਤ ਈਸ਼ਰ ਸਿੰਘ ਜੀ ਦੌਧਰ ਵਾਲਿਆਂ ਦੀ ਸਾਖੀ ਹੈ, ਜੋ ਬੜੇ ਵਿਦਵਾਨ, ਤਪੱਸਵੀ, ਉੱਚੀ ਅਵਸਥਾ ਵਾਲੇ ਸਾਧੂ ਸਨ, ਜਿਨ੍ਹਾਂ ਦਾ ਅਸਥਾਨ ਹਰਿਦੁਆਰ ਵਿਰਕਤਾਂ ਦੀਆਂ ਕੁਟੀਆ ਕੋਲ ਬਣਿਆ ਹੋਇਆ ਹੈ। ਜਦੋਂ ਉਨ੍ਹਾਂ ਦਾ ਅੰਤ ਸਮਾਂ ਨਜ਼ਦੀਕ ਆ ਗਿਆ ਤਾਂ ਕੋਲ ਬੈਠੇ ਸਾਧੂਆਂ ਨੂੰ ਇਹ ਪ੍ਰਤੀਤ ਹੋ ਗਿਆ ਕਿ ਇਹ ਹੁਣ ਸਰੀਰ ਤਿਆਗਣਗੇ ਤਾਂ ਕੋਲ ਬੈਠੇ ਸਾਧੂਆਂ ਨੇ ਅੰਤ ਵੇਲੇ ਦੀ ਜਾਣਕਾਰੀ ਲੈਣ ਵਾਸਤੇ ਦੌਧਰ ਵਾਲੇ ਸੰਤਾਂ ਨੂੰ ਪੁੱਛਿਆ ਕਿ ਮਹਾਂਪੁਰਸ਼ੋ, ਸਰੀਰ ਤਿਆਗਣ ਦੀ ਕਿਤਨੀ ਕੁ ਤਕਲੀਫ਼ ਹੋ ਰਹੀ ਹੈ, ਤਾਂ ਮਹਾਂਪੁਰਸ਼ਾਂ ਨੇ ਜਵਾਬ ਦਿੱਤਾ ਕਿ ਜਿਵੇਂ ਕੋਈ ਕੰਡਿਆਲੀ ਝਾੜੀ (ਮੁੜਵੇਂ ਕੰਡਿਆਂ ਵਾਲੀ) ਮੂੰਹ ਰਾਹੀਂ ਪਾ ਕੇ ਮੂਲ ਦੁਆਰੇ ਰਾਹੀਂ ਕੱਢੇ ਤਾਂ ਜਿਵੇਂ ਆਂਦਰਾਂ ਲੂਹੀਆਂ ਜਾਂਦੀਆਂ ਹਨ, ਉਹ ਦੁੱਖ ਵਰਣਨ ਨਹੀਂ ਕੀਤਾ ਜਾ ਸਕਦਾ, ਸਰੀਰ ਨੂੰ ਤਕਲੀਫ਼ ਭਾਵੇਂ ਇਤਨੀ ਹੈ, ਪਰੰਤੂ ਬ੍ਰਹਮ ਗਿਆਨ ਦੇ ਪ੍ਰਤਾਪ ਕਰਕੇ ਜੋ ਆਤਮਾ ਦੀ ਸਾਖਿਆਤਕਾਰ ਹੋ ਚੁੱਕੀ ਹੈ, ਉਸ ਬ੍ਰਹਮਾਕਾਰ ਬਿਰਤੀ ਦੀ ਪ੍ਰਪੱਕਤਾ ਕਾਰਨ ਦੁੱਖ ਅਤੇ ਸੁਖ ਬਰਾਬਰ ਹੋ ਚੁੱਕੇ ਹਨ, ਇਸ ਕਰਕੇ ਹੁਣ ਦੁੱਖ ਅਤੇ ਸੁਖ ਨੂੰ ਅਨੁਭਵ ਕਰਨ ਵਾਲੀ ਬਿਰਤੀ ਇਸ ਤੋਂ ਉੱਪਰ ਹੋ ਚੁੱਕੀ ਹੈ, ਜਿਸ ਕਰਕੇ ਸਰੀਰ ਤਿਆਗਣ ਦਾ ਜੋ ਸਭ ਤੋਂ ਵੱਡਾ ਦੁੱਖ ਹੈ, ਇਹ ਪ੍ਰਤੀਤ ਨਹੀਂ ਹੋ ਰਿਹਾ। ਇਉਂ ਸਤਿਪੁਰਸ਼ਾਂ ਦੀ ਦੁੱਖ ਸੁਖ ਨੂੰ ਬਰਾਬਰ ਮੰਨਣ ਵਾਲੀ ਅਵਸਥਾ ਹੁੰਦੀ ਹੈ।

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ਰਹਾਉ॥** *(ਅੰਗ ੬੩੩)*

## ਤਿਨਾ ਨਦਰੀ ਇਕੋ ਆਇਆ; ਸਭੁ ਆਤਮ ਰਾਮੁ ਪਛਾਨੁ ॥੪੪॥

ਤਿਨਾ = ਉਨ੍ਹਾਂ ਗੁਰਮੁਖ ਜਨਾਂ ਨੂੰ ਇਕੋ = ਇਕ ਅਦ੍ਵੈਤ ਰੂਪ ਪਰਮੇਸ਼ਰ ਹੀ ਸਾਰਿਆਂ ਵਿਚ ਨਦਰੀ = ਨਜ਼ਰ ਆਇਆ = ਆਉਂਦਾ ਹੈ, ਇਸੇ ਕਰਕੇ ਉਨ੍ਹਾਂ ਨੇ ਸਭੁ = ਸਾਰਿਆਂ ਵਿਚ ਬ੍ਰਹਮ ਆਤਮਾ ਰਾਮੁ = ਪਰਮੇਸ਼ਰ ਨੂੰ ਹੀ ਪਛਾਨੁ = ਪਹਿਚਾਣ, ਜਾਣ ਲਿਆ ਹੈ **ਵਾ:** ਉਨ੍ਹਾਂ ਨੇ ਸਾਰਿਆਂ ਵਿਚ ਆਤਮ = ਆਪਣਾ ਆਪ ਰਾਮ ਪਛਾਨਿਆ ਹੈ **ਵਾ:** ਆਪਣੀ ਆਤਮਾ ਨੂੰ ਪਰਮੇਸ਼ਰ ਰੂਪ ਕਰਕੇ ਸਾਰੇ ਪਛਾਨਿਆ ਹੈ ॥੪੪॥

## ਮਨਮੁਖੁ ਬਾਲਕੁ, ਬਿਰਧਿ ਸਮਾਨਿ ਹੈ; ਜਿਨਾ ਅੰਤਰਿ ਹਰਿ ਸੁਰਤਿ ਨਾਹੀ ॥

ਜਿਨ੍ਹਾਂ ਮਨਮੁਖ ਪੁਰਖਾਂ ਦੇ ਹਿਰਦੇ ਅੰਤਰਿ = ਵਿਚ ਹਰਿ = ਪਰਮੇਸ਼ਰ ਦੀ ਸੁਰਤਿ = ਗਿਆਤ ਨਾਹੀ = ਨਹੀਂ ਹੈ **ਵਾ:** ਹਰੀ ਦੀ ਪ੍ਰਾਪਤੀ ਵਾਲੀ ਸ੍ਰੇਸ਼ਟ ਪ੍ਰੀਤੀ ਨਹੀਂ ਹੈ, ਉਹ ਮਨਮੁਖ ਪੁਰਖ ਭਾਵੇਂ ਬਾਲਕ ਅਵਸਥਾ ਵਾਲੇ ਹਨ ਪਰੰਤੂ ਬਿਰਧਿ = ਬੁੱਢਿਆਂ ਦੇ ਸਮਾਨਿ = ਸਦਰਸ਼ ਸੰਸਿਆਂ ਵਿਚ ਰੁੱਝੇ ਰਹਿੰਦੇ ਹਨ **ਵਾ:** ਉਹ ਮਨਮੁਖ ਪੁਰਖ ਬਾਲਕ ਅਵਸਥਾ ਵਿਚ ਹੁੰਦੇ ਹੋਏ ਵੀ ਬਿਰਧਾਂ ਦੀ ਨਿਆਈਂ ਜੜ੍ਹਤਾ ਵਾਲੇ ਹਨ **ਵਾ:** ਉਹ ਮਨਮੁਖ ਪੁਰਖ ਬਾਲਕ ਦੀ ਨਿਆਈਂ ਅਗਿਆਤ ਤੇ ਬੁੱਢਿਆਂ ਦੇ ਵਾਂਗ ਨਿਰਬਲ ਹਨ **ਵਾ:** ਮਨਮੁਖ ਪੁਰਖ ਬਾਲਕ ਤੇ ਬਿਰਧ ਪੁਰਖ ਸਮਾਨ ਹੁੰਦੇ ਹਨ, ਕਿਉਂਕਿ ਤ੍ਰਿਸ਼ਨਾ ਦੋਹਾਂ ਵਿਚ ਇੱਕੋ ਜਿਹੀ ਹੀ ਹੁੰਦੀ ਹੈ।

## ਵਿਚਿ ਹਉਮੈ ਕਰਮ ਕਮਾਵਦੇ; ਸਭ ਧਰਮਰਾਇ ਕੈ ਜਾਂਹੀ ॥

ਉਹ ਮਨਮੁਖ ਪੁਰਖ ਦੇਹ ਦੀ ਹਉਮੈ = ਹੰਗਤਾ ਵਿਚਿ = ਅੰਦਰ ਪਏ ਹੋਏ ਅਨੇਕ ਪ੍ਰਕਾਰ ਦੇ ਕਰਮਾਂ ਨੂੰ ਕਮਾਵਦੇ = ਕਮਾਉਂਦੇ ਹਨ, ਇਸ ਕਰਕੇ ਸਭ = ਸਾਰੇ ਸਕਾਮੀ ਤੇ ਨਖਿੱਧ ਕਰਮ ਕਰਨ ਵਾਲੇ ਮਨਮੁਖ ਜੀਵ ਧਰਮਰਾਇ = ਰਾਜੇ ਕੈ = ਦੇ ਕੋਲ ਆਪਣੇ ਕੀਤੇ ਕਰਮਾਂ ਦਾ ਹਿਸਾਬ ਦੇਣ ਵਾਸਤੇ ਜਾਂਹੀ = ਜਾਂਦੇ ਹਨ।

## ਗੁਰਮੁਖਿ ਹਛੇ ਨਿਰਮਲੇ; ਗੁਰ ਕੈ ਸਬਦਿ ਸੁਭਾਇ ॥

ਗੁਰਮੁਖ ਜਨਾਂ ਦੇ ਅੰਤਹਕਰਣ ਨਿਰਮਲੇ = ਮਲ ਵਿਖੇਪ ਅਵਰਨ ਆਦਿਕਾਂ ਦੀ ਨਿਰਮਲੇ = ਮੈਲ ਤੋਂ ਰਹਿਤ ਹੋਣ ਕਰਕੇ ਹਛੇ = ਚੰਗੇ ਹਨ **ਵਾ:** ਗੁਰਮੁਖ ਜਨ ਸਰੀਰ ਕਰਕੇ ਹੀ ਹਛੇ = ਚੰਗੇ ਕਰਮ ਕਰਦੇ ਹਨ ਤੇ ਮਨ ਕਰਕੇ ਵੀ ਨਿਰਮਲੇ = ਪਵਿੱਤਰ ਹਨ **ਵਾ:** ਗੁਰਮੁਖ ਜਨ ਹਛੇ = ਚੰਗਿਆਂ ਤੋਂ ਨਿਰਮਲੇ = ਚੰਗੇ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦਾ ਸੁਭਾਇ = ਪ੍ਰਕਾਸ਼ ਹੋਇਆ ਹੈ **ਵਾ:** ਗੁਰਾਂ ਦੇ ਸਬਦਿ = ਉਪਦੇਸ਼ ਵਿਚ (ਸੁ + ਭਾਇ) ਸੁ = ਸ੍ਰੇਸ਼ਟ ਭਾਇ = ਪ੍ਰੇਮ ਹੋਇਆ ਹੈ। **ਅਥਵਾ** ਗੁਰਾਂ ਕੈ = ਦੇ ਉਪਦੇਸ਼ ਕਰਕੇ ਸੁਭਾਇ = ਸੁਭਾਵਿਕ ਹੀ ਗੁਰਮੁਖ ਜਨ ਚੰਗੇ ਤੇ ਨਿਰਮਲੇ ਹਨ।

## ਓਨਾ ਮੈਲੁ ਪਤੰਗੁ ਨ ਲਗਈ; ਜਿ ਚਲਨਿ ਸਤਿਗੁਰ ਭਾਇ ॥

ਜਿ = ਜਿਹੜੇ ਸਤਿਗੁਰ = ਸੱਚੇ ਗੁਰੂ ਦੇ ਭਾਇ = ਅਨੁਸਾਰ ਹੋ ਕੇ ਚਲਨਿ = ਚੱਲਦੇ ਹਨ, ਓਨਾ = ਉਨ੍ਹਾਂ ਨੂੰ ਪਤੰਗੁ = ਰੰਚਕ ਮਾਤਰ ਵੀ ਪਾਪਾਂ ਰੂਪੀ ਮੈਲ ਨ = ਨਹੀਂ ਲਗਈ = ਲੱਗਦੀ **ਵਾ:** ਉਨ੍ਹਾਂ ਦੇ ਪਤੰਗੁ = ਸਰੀਰ ਨੂੰ ਮੈਲ ਨਹੀਂ ਲੱਗਦੀ **ਵਾ:** ਉਨ੍ਹਾਂ ਦਾ ਜੀਵਨ ਪਤੰਗੁ = ਸੂਰਜ ਵਾਂਗੂੰ ਗਿਆਨ ਰੂਪੀ ਪ੍ਰਕਾਸ਼ ਵਾਲਾ ਹੁੰਦਾ ਹੈ, ਇਸੇ ਕਰਕੇ ਉਨ੍ਹਾਂ ਨੂੰ ਪਾਪਾਂ ਰੂਪੀ ਮੈਲ ਨਹੀਂ ਲੱਗਦੀ।

## ਮਨਮੁਖ ਜੂਠਿ ਨ ਉਤਰੈ; ਜੇ ਸਉ ਧੋਵਣ ਪਾਇ ॥

ਮਨਮੁਖ ਪੁਰਖਾਂ ਦੀ ਅਵਿੱਦਿਆ, ਝੂਠ ਬੋਲਣ, ਪਰਾਈ ਨਿੰਦਿਆ, ਰਾਗ ਦ੍ਵੈਖ, ਔਗੁਣਾਂ ਦੀ ਜੂਠ ਨ = ਨਹੀਂ ਉਤਰੈ = ਉਤਰਦੀ, ਜੇ = ਜੇਕਰ ਉਹ ਸਉ = ਸੈਂਕੜੇ ਵਾਰੀ ਵੀ ਧੋਵਣ = ਧੋਣਾ ਪਾਇ = ਪਾਉਣਾ ਕਰਨ **ਵਾ:** ਜੇਕਰ ਸੈਂਕੜੇ ਤੀਰਥਾਂ ਉੱਤੇ ਜਾ ਕੇ ਆਪਣੇ ਸਰੀਰ ਨੂੰ ਵੀ ਧੋਣਾ ਪਾਇ = ਪਾਉਣਾ ਕਰਨ।

## ਨਾਨਕ ਗੁਰਮੁਖਿ ਮੇਲਿਅਨੁ; ਗੁਰ ਕੈ ਅੰਕਿ ਸਮਾਇ ॥੪੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖ ਜਨਾਂ ਨੂੰ ਪਰਮੇਸ਼ਰ ਨੇ ਗੁਰਾਂ ਦੁਆਰਾ ਆਪਣੇ ਸਰੂਪ ਨਾਲ ਮੇਲਿਅਨੁ = ਮੇਲਣਾ ਕੀਤਾ ਹੈ, ਜਿਹੜੇ ਹਰ ਵਕਤ ਗੁਰ = ਸਤਿਗੁਰਾਂ ਕੈ = ਦੇ ਅੰਕ = ਪ੍ਰੇਮ ਵਿਚ ਸਮਾਇ = ਸਮਾਏ, ਲੀਨ ਹੋਏ ਰਹਿੰਦੇ ਹਨ ॥੪੫॥

## ਬੁਰਾ ਕਰੇ; ਸੁ ਕੇਹਾ ਸਿਝੈ ॥

ਜੋ ਮਨਮੁਖ ਪੁਰਖ ਕਿਸੇ ਦਾ ਬੁਰਾ = ਭੈੜਾ ਚਿਤਵਣਾ ਕਰੇ = ਕਰਦਾ ਹੈ, ਸੁ = ਉਹ ਕੇਹਾ = ਕਿਸ ਪ੍ਰਕਾਰ ਜਮਾਂ ਤੋਂ ਸਿਝੈ = ਛੁੱਟ ਸਕਦਾ ਹੈ ਭਾਵ ਉਹ ਕਿਸੇ ਪ੍ਰਕਾਰ ਵੀ ਜਮਾਂ ਤੋਂ ਨਹੀਂ ਛੁੱਟ ਸਕਦਾ **ਵਾ:** ਉਹ ਕਿਸ ਪ੍ਰਕਾਰ ਸਿਝੈ = ਮੁਕਤ ਹੋ ਸਕਦਾ ਹੈ, ਭਾਵ ਉਹ ਮੁਕਤ ਨਹੀਂ ਹੋ ਸਕਦਾ।

## ਆਪਣੈ ਰੋਹਿ; ਆਪੇ ਹੀ ਦਝੈ ॥

ਉਹ ਮਨਮੁਖ ਪੁਰਖ ਆਪਣੈ = ਆਪ ਦੇ ਰੋਹਿ = ਗ਼ੁੱਸੇ ਵਿਚ ਆਪੇ = ਆਪ ਹੀ ਦਝੈ = ਸੜਦਾ ਰਹਿੰਦਾ ਹੈ, ਜਿਵੇਂ ਆਮ ਲੋਕਾਂ ਦੀ ਕਹਾਵਤ ਹੈ ਕਿ ਤੌੜੀ ਉਬਲੂ ਤਾਂ ਆਪਣੇ ਕਿਨਾਰਿਆਂ ਨੂੰ ਹੀ ਸਾੜੂਗੀ, ਇਸੇ ਪ੍ਰਕਾਰ ਮਨਮੁਖ ਪੁਰਖ ਗ਼ੁੱਸਾ ਕਰਕੇ ਆਪਣੇ ਆਪ ਨੂੰ ਹੀ ਸਾੜੀ ਜਾਂਦਾ ਹੈ।

## ਮਨਮੁਖਿ ਕਮਲਾ; ਰਗੜੈ ਲੁਝੈ ॥

ਮਨਮੁਖਿ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਦਾ ਕਮਲਾ = ਝੱਲਾ ਸੁਭਾਅ ਹੁੰਦਾ ਹੈ, ਕਿਉਂਕਿ ਉਹ ਪਰਮਾਰਥ ਦੇ ਰਸਤੇ ਉੱਤੇ ਚੱਲਣ ਵਾਲੇ ਗੁਰਮੁਖ ਜਨਾਂ ਨੂੰ ਕੋਈ ਰਗੜੈ = ਰਗੜ ਭਾਵ ਚੁੱਭਵੀਂ ਗੱਲ ਕਹਿ ਕੇ ਜਾਂ ਤਰਕ ਮਾਰ ਕੇ ਝਗੜਾ ਕਰਨਾ ਲੁਝੈ = ਚਾਹੁੰਦਾ ਹੀ ਰਹਿੰਦਾ ਹੈ **ਵਾ:** ਈਰਖਾ ਦੀਆਂ ਰਗੜਾਂ ਪਾ ਪਾ ਕੇ ਭਾਵ ਖੋਭ ਵਾਲੀਆਂ ਕੌੜੀਆਂ ਗੱਲਾਂ ਕਹਿ ਕਹਿ ਕੇ ਲੁਝੈ = ਝਗੜਦਾ ਰਹਿੰਦਾ ਹੈ।

**ਅਥਵਾ** ਮਨਮੁਖ ਪੁਰਖਾਂ ਦਾ ਚਿੱਤ ਝੱਲਾ ਹੁੰਦਾ ਹੈ ਤੇ ਅੰਦਰ ਈਰਖਾ ਰੂਪੀ ਰਗੜ ਹੁੰਦੀ ਹੈ, ਇਸੇ ਲਈ ਉਹ ਬੇਅਰਥ ਹੀ ਲੁਝੈ = ਲੜਦਾ, ਝਗੜਦਾ ਰਹਿੰਦਾ ਹੈ **ਵਾ:** ਝਗੜਿਆਂ, ਮਾਇਆ ਨੂੰ ਲੁਝੈ = ਚਾਹੁੰਦਾ ਰਹਿੰਦਾ ਹੈ **ਵਾ:** ਰਗੜੈ = ਝਗੜਾ ਹੀ ਪਾਈ ਰੱਖਦਾ ਹੈ।

## ਗੁਰਮੁਖਿ ਹੋਇ; ਤਿਸੁ ਸਭ ਕਿਛੁ ਸੁਝੈ ॥

ਜਿਹੜਾ ਗੁਰਮੁਖ ਪੁਰਖ ਹੋਇ = ਹੁੰਦਾ ਹੈ, ਤਿਸੁ = ਉਸ ਨੂੰ ਸਭ = ਸਾਰਾ ਕਿਛੁ = ਕੁਝ ਸੁਝੈ = ਸੁੱਝ ਆਉਂਦਾ ਹੈ, ਦਿੱਸ ਆਉਂਦਾ ਹੈ **ਵਾ:** ਉਸ ਨੂੰ ਸਾਰਾ ਕੁਝ ਮਿਥਿਆ ਰੂਪਤਾ ਕਰਕੇ ਸੁੱਝਦਾ ਹੈ।

## ਨਾਨਕ; ਗੁਰਮੁਖਿ ਮਨ ਸਿਉ ਲੁਝੈ ॥੪੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਆਪਣੇ ਮਨ = ਚਿੱਤ ਸਿਉ = ਨਾਲ ਹੀ

ਲੁਝੈ = ਲੜਦਾ ਰਹਿੰਦਾ ਹੈ **ਵਾ:** ਗੁਰਮੁਖ ਜਨ ਹਰ ਵਕਤ ਆਪਣੇ ਮਨ ਦੇ ਨਾਲ ਹੀ ਮਨ ਦੇ ਮੰਦੇ ਸੁਭਾਅ ਨੂੰ ਰੋਕਣਾ ਲੁਝੈ = ਚਾਹੁੰਦਾ ਹੈ, ਭਾਵ ਮਨ ਨੂੰ ਸੰਕਲਪਾਂ ਵਿਕਲਪਾਂ ਵੱਲੋਂ ਰੋਕਣਾ ਚਾਹੁੰਦਾ ਹੈ ॥੪੬॥

## ਜਿਨਾ ਸਤਿਗੁਰੁ ਪੁਰਖੁ ਨ ਸੇਵਿਓ; ਸਬਦਿ ਨ ਕੀਤੋ ਵੀਚਾਰੁ ॥

ਜਿਨ੍ਹਾਂ ਪੁਰਖਾਂ ਨੇ ਪੁਰਖੁ = ਪੂਰਨ ਸਤਿਗੁਰੁ = ਸੱਚੇ ਗੁਰੂ ਨੂੰ ਨ = ਨਹੀਂ ਸੇਵਿਓ = ਸੇਵਨਾ ਕੀਤਾ ਅਤੇ ਗੁਰੂ ਸਾਹਿਬ ਜੀ ਦੇ ਅੰਮ੍ਰਿਤ ਰੂਪ ਸਬਦਿ = ਉਪਦੇਸ਼ ਦੀ ਵੀਚਾਰੁ = ਵਿਚਾਰ ਨੂੰ ਹਿਰਦੇ ਵਿਚ ਧਾਰਨ ਨ = ਨਹੀਂ ਕੀਤੋ = ਕੀਤਾ।

## ਓਇ ਮਾਣਸ ਜੂਨਿ ਨ ਆਖੀਅਨਿ; ਪਸੂ ਢੋਰ, ਗਾਵਾਰ ॥

ਓਇ = ਉਹ ਪੁਰਖ ਮਾਣਸ = ਮਨੁੱਖਾ ਜੂਨਿ = ਜੂਨੀ ਵਿਚ ਆਏ ਹੋਏ ਨ = ਨਹੀਂ ਆਖੀਅਨਿ = ਕਹੀਦੇ, ਉਹ ਗਾਵਾਰ = ਮੂਰਖ ਪੁਰਖ ਤਾਂ ਢੋਰ = ਮਰੇ ਹੋਏ ਪਸ਼ੂਆਂ ਦੀ ਨਿਆਈਂ ਹਨ **ਵਾ:** ਜਿਵੇਂ ਪਸ਼ੂਆਂ ਦਾ ਚਾਰਾ ਢੋਰ = ਢੋਣ ਵਾਲੇ ਖੋਤੇ ਹੁੰਦੇ ਹਨ **ਵਾ:** ਜਿਵੇਂ ਕੋਤਲ ਘੋੜਿਆਂ ਦੇ ਚਾਰਾ ਢੋਣ ਵਾਲੇ ਘੋੜੇ ਹੁੰਦੇ ਹਨ, ਇਉਂ ਉਹ ਖੋਤਿਆਂ ਦੀ ਨਿਆਈਂ ਮੂਰਖ ਪੁਰਖ ਪਸ਼ੂਆਂ ਦੀ ਨਿਆਈਂ ਇਸਤਰੀ ਪੁੱਤਰ ਆਦਿ ਪਰਿਵਾਰ ਵਾਸਤੇ ਧਨ ਪਦਾਰਥ ਲਿਆ ਕੇ ਖੁਆਉਣ-ਪਿਆਉਣ ਰੂਪ ਚਾਰਾ ਢੋਣ ਵਾਲੇ ਹਨ **ਵਾ:** ਜਿਵੇਂ ਗਾਵਾਰ = ਚੰਡਾਲ ਪੁਰਖ ਢੋਰ = ਮੁਰਦੇ ਪਸ਼ੂਆਂ ਨੂੰ ਢੋਂਦੇ ਰਹਿੰਦੇ ਹਨ, ਇਸੇ ਪ੍ਰਕਾਰ ਉਹ ਮੂਰਖ ਪੁਰਖ ਚੰਡਾਲਾਂ ਦੀ ਨਿਆਈਂ ਪਰਾਈ ਨਿੰਦਿਆ ਰੂਪੀ ਮਰੇ ਪਸ਼ੂਆਂ ਨੂੰ ਢੋਂਦੇ ਰਹਿੰਦੇ ਹਨ, ਕਿਉਂਕਿ :

## ਓਨਾ ਅੰਤਰਿ ਗਿਆਨੁ ਨ ਧਿਆਨੁ ਹੈ; ਹਰਿ ਸਉ ਪ੍ਰੀਤਿ ਨ ਪਿਆਰੁ ॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਨਿਰਗੁਣ ਸਰੂਪ ਦਾ ਗਿਆਨ ਤੇ ਸਰਗੁਣ ਸਰੂਪ ਦਾ ਧਿਆਨ ਨ = ਨਹੀਂ ਹੈ ਅਤੇ ਨ = ਨਾ ਹੀ ਹਰਿ = ਪਰਮੇਸ਼ਰ ਦੇ ਸਉ = ਨਾਲ ਬਾਣੀ ਕਰਕੇ ਪ੍ਰੀਤਿ = ਪ੍ਰੀਤੀ ਤੇ ਮਨ ਕਰਕੇ ਪਿਆਰੁ = ਪ੍ਰੇਮ ਹੈ **ਵਾ:** ਪਿਆਰੇ ਪਰਮੇਸ਼ਰ ਨਾਲ ਪ੍ਰੀਤੀ ਨਹੀਂ ਹੈ।

## ਮਨਮੁਖ ਮੁਏ ਵਿਕਾਰ ਮਹਿ; ਮਰਿ ਜੰਮਹਿ ਵਾਰੋ ਵਾਰ ॥

ਐਸੇ ਮਨਮੁਖ ਪੁਰਖ ਵਿਕਾਰ = ਖੋਟੀਆਂ ਕਾਰਾਂ ਕਰਨ ਮਹਿ = ਵਿਚ ਹੀ ਮੁਏ = ਮਰ ਗਏ ਹਨ **ਵਾ:** ਖੋਟੀਆਂ ਕਾਰਾਂ ਵਿਚ ਲਗਣੇ ਕਰਕੇ ਪਰਮੇਸ਼ਰ ਵੱਲੋਂ ਮਰ ਗਏ ਹਨ ਅਤੇ ਵਾਰੋ ਵਾਰ = ਮੁੜ ਮੁੜ ਜੂਨਾਂ ਵਿਚ ਜੰਮਹਿ = ਜੰਮਦੇ ਮਰਿ = ਮਰਦੇ ਰਹਿੰਦੇ ਹਨ।

## ਜੀਵਦਿਆ ਨੋ ਮਿਲੈ, ਸੁ ਜੀਵਦੇ; ਹਰਿ ਜਗਜੀਵਨ ਉਰ ਧਾਰਿ ॥

ਜਿਨ੍ਹਾਂ ਗਿਆਨਵਾਨ ਪੁਰਖਾਂ ਦਾ ਮਨ ਗੁਰ ਉਪਦੇਸ਼ ਦੁਆਰਾ ਨਾਮ ਜਪ ਕੇ ਬ੍ਰਹਮ ਵੱਲ ਜਿਉਂਦਾ ਹੋਇਆ ਹੈ, ਜਿਹੜੇ ਪੁਰਖ ਉਨ੍ਹਾਂ ਜੀਵਦਿਆ = ਗਿਆਨਵਾਨਾਂ ਨੋ = ਨੂੰ ਮਿਲੈ = ਮਿਲਦੇ ਹਨ, ਸੁ = ਉਹ ਪਰਮਾਰਥ ਵੱਲ ਜੀਵਦੇ = ਜਿਉਂਦੇ ਹੋ ਜਾਂਦੇ ਹਨ **ਵਾ:** ਉਹ ਜੀਵਦੇ = ਜੀਵਨ ਰੂਪ ਪਰਮੇਸ਼ਰ ਨੂੰ ਪਾ ਲੈਂਦੇ ਹਨ ਅਤੇ ਉਹ ਜਗਜੀਵਨ = ਜਗਤ ਦੇ ਜੀਵਨ ਰੂਪ ਹਰਿ = ਪਰਮੇਸ਼ਰ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰੱਖਦੇ ਹਨ।

## ਨਾਨਕ, ਗੁਰਮੁਖਿ ਸੋਹਣੇ; ਤਿਤੁ ਸਚੈ ਦਰਬਾਰਿ ॥੪੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਤੁ = ਉਸ ਪਰਮੇਸ਼ਰ ਦੇ ਸਚੈ = ਸੱਚੇ ਸਤਿਸੰਗਤ, ਤੁਰੀਆ ਪਦ, ਸੱਚਖੰਡ ਰੂਪੀ ਦਰਬਾਰ ਵਿਚ ਗੁਰਮੁਖ ਜਨ ਸਦਾ ਹੀ ਸੋਹਣੇ = ਸ਼ੋਭਨੀਕ ਹਨ ॥੪੭॥

## ਹਰਿ ਮੰਦਰੁ ਹਰਿ ਸਾਜਿਆ; ਹਰਿ ਵਸੈ ਜਿਸੁ ਨਾਲਿ ॥

ਚੌਰਾਸੀ ਲੱਖ ਜੂਨਾਂ ਵਿਚ ਮਨੁੱਖਾ ਜਨਮ ਰੂਪੀ **ਵਾ:** ਸਤਿਸੰਗਤ ਰੂਪੀ ਹਰੀ ਮੰਦਰ ਹਰਿ = ਪਰਮੇਸ਼ਰ ਨੇ ਆਪਣੀ ਪ੍ਰਾਪਤੀ ਕਰਾਉਣ ਵਾਸਤੇ ਸਾਜਿਆ = ਰਚਿਆ ਹੈ, ਜਿਸ ਨਾਲਿ = ਸਾਥ ਹਰਿ = ਪਰਮੇਸ਼ਰ ਆਪ ਵਸੈ = ਵੱਸਦਾ ਹੈ **ਵਾ:** ਜਿਸ ਗੁਰਮੁਖ ਜਨ ਦੇ ਹਿਰਦੇ ਨਾਲਿ = ਸਾਥ ਪਰਮੇਸ਼ਰ ਵੱਸਦਾ ਹੈ, ਉਸ ਨੂੰ ਦਰਸ਼ਨਾਂ ਦਾ ਅਨੰਦ ਪ੍ਰਾਪਤ ਹੁੰਦਾ ਹੈ।[੧]

## ਗੁਰਮਤੀ, ਹਰਿ ਪਾਇਆ; ਮਾਇਆ ਮੋਹ ਪਰਜਾਲਿ ॥

('ਪਰ-ਜਾਲਿ' ਬੋਲੋ)

ਉਸ ਨੇ ਗੁਰਮਤੀ = ਗੁਰ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਸਰੂਪ ਨੂੰ ਪਾਇਆ = ਪਾ ਲਿਆ ਹੈ ਅਤੇ ਮਾਇਆ ਦੇ ਮੋਹ ਨੂੰ ਪਰ = ਵਿਸ਼ੇਸ਼ ਕਰਕੇ ਜਾਲਿ = ਸਾੜ ਦਿੱਤਾ ਹੈ।

## ਹਰਿ ਮੰਦਰਿ ਵਸਤੁ ਅਨੇਕ ਹੈ; ਨਵ ਨਿਧਿ ਨਾਮੁ ਸਮਾਲਿ ॥

ਇਸ ਮਨੁੱਖਾ ਜਨਮ ਰੂਪੀ ਹਰੀਮੰਦਰ ਵਿਚ ਅਨੇਕ = ਅਣਗਿਣਤ ਸ਼ੁਭ ਗੁਣਾਂ ਰੂਪੀ ਵਸਤੁ = ਚੀਜ਼ਾਂ ਹੈ = ਹਨ[੨] **ਵਾ:** ਸਤਿਸੰਗਤ ਰੂਪੀ ਹਰੀਮੰਦਰ ਵਿਚ ਅਣਗਿਣਤ ਵੈਰਾਗ, ਬਿਬੇਕ ਖਟ ਸੰਪਤੀ ਮੋਖ ਇੱਛਾ ਰੂਪ ਚੀਜ਼ਾਂ ਹਨ **ਵਾ:** ਅਨੇਕਾਂ ਵਸਤੂਆਂ ਦੇ ਦੇਣ ਵਾਲਾ ਪਰਮੇਸ਼ਰ ਆਪ ਵੱਸਦਾ ਹੈ, ਇਸ ਲਈ ਹੇ ਭਾਈ! ਨਵਨਿਧਿ = ਨੌਂ ਨਿਧੀਆਂ ਦੇਣ ਵਾਲੇ ਹਰੀ ਨਾਮ ਨੂੰ ਸਮਾਲਿ = ਸੰਭਾਲਣਾ ਕਰੋ **ਵਾ:** ਜੋ ਨਾਮ ਨੂੰ ਸੰਭਾਲਣਾ ਕਰਦੇ ਹਨ, ਉਹ ਸਤਿਸੰਗਤ ਰੂਪੀ ਹਰੀਮੰਦਰ ਵਿਚੋਂ ਨਵਨਿਧਿ = ਨੌਧਾ ਭਗਤੀ ਨੂੰ ਪਾਉਂਦੇ ਹਨ **ਵਾ:** ਉਹ ਨੌਂ ਗੋਲਕਾਂ ਦੇ ਨਿਧਿ = ਆਸਰਾ ਰੂਪ ਪਰਮੇਸ਼ਰ ਨੂੰ ਪਾ ਲੈਂਦੇ ਹਨ।

**ਅਥਵਾ** ਅਨੇਕ = ਅਣਗਿਣਤ ਭਾਵ ਸਾਰਿਆਂ ਦੇ ਮੰਦਰਿ = ਅਧਿਸ਼ਠਾਨ, ਸਾਖੀ ਰੂਪ ਹਰਿ = ਪਰਮੇਸ਼ਰ ਦੀ ਹੀ ਸਭਨਾਂ ਦੇ ਅੰਦਰ ਇੱਕੋ ਚੇਤਨ ਸੱਤਾ ਰੂਪੀ ਵਸਤੂ ਹੈ, ਪਰ ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਨਾਮ ਨੂੰ ਸੰਭਾਲਣਾ ਕੀਤਾ ਹੈ, ਉਨ੍ਹਾਂ ਨੂੰ ਨੌਂ ਖੰਡਾਂ ਦਾ ਨਿਧਿ = ਆਸਰਾ ਰੂਪ ਪਰਮੇਸ਼ਰ ਪ੍ਰਾਪਤ ਹੋਇਆ ਹੈ।

## ਧਨੁ ਭਗਵੰਤੀ ਨਾਨਕਾ; ਜਿਨਾ ਗੁਰਮੁਖਿ ਲਧਾ ਹਰਿ ਭਾਲਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਰੂਹਾਂ ਭਗਵੰਤੀ = ਭਾਗਾਂ ਵਾਲੀਆਂ ਧਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੁਆਰਾ ਸਤਿਸੰਗਤ, ਸਰੀਰ ਵਿੱਚੋਂ ਹਰਿ = ਪਰਮੇਸ਼ਰ ਦੀ ਭਾਲਿ = ਖੋਜ ਕਰ ਕੇ ਹਰੀ ਨੂੰ ਲਧਾ = ਲੱਭ ਲਿਆ ਹੈ।

## ਵਡਭਾਗੀ ਗੜ ਮੰਦਰੁ ਖੋਜਿਆ; ਹਰਿ ਹਿਰਦੈ ਪਾਇਆ ਨਾਲਿ ॥੪੯॥

ਜਿਨ੍ਹਾਂ ਵਡਭਾਗੀ = ਵੱਡਿਆਂ ਕਰਮਾਂ ਵਾਲਿਆਂ ਨੇ ਸੰਸਾਰ ਰੂਪੀ ਗੜ = ਕਿਲ੍ਹੇ ਤੇ ਮਨੁੱਖਾ ਜਨਮ ਰੂਪੀ ਮੰਦਰ **ਵਾ:** ਦਸਵੇਂ ਦੁਆਰ ਰੂਪੀ ਕਿਲ੍ਹੇ 'ਤੇ ਅੰਤਹਕਰਣ ਰੂਪੀ ਮੰਦਰ ਨੂੰ ਗੁਰਮਤਿ ਦੁਆਰਾ ਖੋਜਿਆ = ਖੋਜਣਾ

---

੧. ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ ਸਾਹਿਬ) ਪਰਮੇਸ਼ਰ ਨੇ ਆਪ ਗੁਰੂ ਅਰਜਨ ਦੇਵ ਰੂਪ ਹੋ ਕੇ ਭਜਨ ਸਿਮਰਨ ਕਰਨ ਵਾਸਤੇ ਸਾਜਨਾ ਕੀਤਾ ਹੈ **ਵਾ:** ਸੰਸਾਰ ਦੇ ਅੰਦਰ ਅੱਖਾਂ ਨੂੰ ਪਵਿੱਤਰ ਕਰਨ ਵਾਸਤੇ ਪੈਰਾਂ ਨਾਲ ਚੱਲ ਕੇ ਪਵਿੱਤਰ ਹੋਣ ਵਾਸਤੇ ਸਾਜਨਾ ਕੀਤਾ ਹੈ, ਪਰੰਤੂ ਇਸ ਗੱਲ ਨੂੰ ਉਹ ਜਾਣਦਾ ਹੈ, ਜਿਸ ਦੇ ਹਿਰਦੇ ਨਾਲ ਪਰਮੇਸ਼ਰ ਵੱਸਦਾ ਹੈ।

੨. ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਅਨੇਕਾਂ ਚੀਜ਼ਾਂ ਹਨ, ਜਿਸ ਵਿਚ ਨਾਮ ਦਾ ਸੰਭਾਲਣਾ ਤੇ ਨੌਂ ਨਿਧੀਆਂ ਆਦਿ ਬੇਅੰਤ ਦਾਤਾਂ ਪ੍ਰਾਪਤ ਹੁੰਦੀਆਂ ਹਨ।

ਕੀਤਾ ਹੈ, ਉਨ੍ਹਾਂ ਨੇ ਹਰਿ = ਪਰਮੇਸ਼ਰ ਨੂੰ ਸਾਖੀ ਰੂਪ ਜਾਣ ਕੇ ਹਿਰਦੈ = ਚਿੱਤ ਦੇ ਨਾਲਿ = ਨਾਲੋਂ ਹੀ ਪਾਇਆ = ਪ੍ਰਾਪਤ ਕਰ ਲਿਆ ਹੈ।

**ਅਥਵਾ** ਜਿਨ੍ਹਾਂ ਵੱਡਿਆਂ ਭਾਗਾਂ ਵਾਲਿਆਂ ਨੇ ਗੜ੍ਹ ਭਾਵ ਆਕੀ ਅਸਥਾਨ ਦੀ ਨਿਆਈਂ ਸਾਰੀ ਦੁਨੀਆਂ ਦੇ ਮੋਹ ਨੂੰ ਤੋੜਨ ਵਾਲੇ ਤੇ ਮਨ ਰੂਪੀ ਸ਼ੱਤਰੂ ਨੂੰ ਜਿੱਤਣ ਵਾਲੇ ਗੁਰ ਉਪਦੇਸ਼ ਨੂੰ ਖੋਜਣਾ ਕੀਤਾ ਹੈ, ਉਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਹਰੀ ਨੂੰ ਨਾਲੋਂ ਹੀ ਪਾ ਲਿਆ ਹੈ।

**ਅਥਵਾ** ਜਿਨ੍ਹਾਂ ਵੱਡਿਆਂ ਭਾਗਾਂ ਵਾਲਿਆਂ ਨੇ ਵਿਕਾਰਾਂ ਤੋਂ ਬਚਾਉਣ ਵਾਲੇ ਤੇ ਮੰਦਰੁ = ਅਧਿਸ਼ਠਾਨ ਸਰੂਪ ਬ੍ਰਹਮ ਦੇ ਨਿਵਾਸ ਵਾਲੇ ਸਤਿਸੰਗਤ ਰੂਪੀ ਕਿਲ੍ਹੇ ਨੂੰ ਖੋਜਣਾ ਕੀਤਾ ਹੈ। ਉਨ੍ਹਾਂ ਨੇ ਸਾਰਿਆਂ ਦੇ ਹਿਰਦੇ ਨਾਲਿ = ਸਾਥ ਰਹਿਣ ਵਾਲੇ ਹਰਿ = ਪਰਮੇਸ਼ਰ ਨੂੰ ਪਾ ਲਿਆ ਹੈ॥੪੮॥

## ਮਨਮੁਖ ਦਹ ਦਿਸਿ ਫਿਰਿ ਰਹੇ; ਅਤਿ ਤਿਸਨਾ ਲੋਭ ਵਿਕਾਰ ॥

ਉਹ ਮਨਮੁਖ ਪੁਰਖ ਦਹਦਿਸਿ = ਦਸੋਂ ਦਿਸ਼ਾਵਾਂ ਦੇ ਵਿਚ ਮਾਇਆ ਨੂੰ ਖੋਜਦੇ ਫਿਰਿ = ਫਿਰਦੇ ਰਹੇ = ਰਹਿੰਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਅਤਿ = ਅਤਿਅੰਤ ਰਸਾਂ ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ, ਬਹੁਤਾ ਪਦਾਰਥਾਂ ਦੇ ਜੋੜਨ ਦਾ ਲੋਭ = ਲਾਲਚ ਤੇ ਕਾਮਾਦਿ ਵਿਕਾਰ ਹਨ **ਵਾ:** ਅਤਿਅੰਤ ਤ੍ਰਿਸ਼ਨਾ ਤੇ ਵਿਕਾਰਾਂ ਨੂੰ ਪੈਦਾ ਕਰਨ ਵਾਲੇ ਲੋਭ ਕਰਕੇ ਮਨਮੁਖ ਦਸੋਂ ਦਿਸ਼ਾਵਾਂ ਵਿਚ ਮਾਇਆ ਦੀ ਪ੍ਰਾਪਤੀ ਵਾਸਤੇ ਤੁਰੇ ਫਿਰਦੇ ਰਹਿੰਦੇ ਹਨ।

### [ਅੰਗ ੧੪੧੯]

## ਮਾਇਆ ਮੋਹੁ ਨ ਚੁਕਈ; ਮਰਿ ਜੰਮਹਿ ਵਾਰੋ ਵਾਰ ॥

ਉਹਨਾਂ ਦੇ ਹਿਰਦੇ ਵਿੱਚੋਂ ਮਾਇਆ ਦਾ ਮੋਹ ਚੁਕਈ = ਚੁੱਕਿਆ ਨ = ਨਹੀਂ ਜਾਂਦਾ, ਇਸੇ ਕਰਕੇ ਉਹ ਵਾਰੋ ਵਾਰ = ਮੁੜ ਮੁੜ ਜੰਮਹਿ = ਜੰਮਦੇ ਮਰਿ = ਮਰਦੇ ਰਹਿੰਦੇ ਹਨ **ਵਾ:** ਮੌਤ ਦੇ ਮਾਰੇ ਹੋਏ ਮਰਦੇ ਰਹਿੰਦੇ ਹਨ, ਵਾਸ਼ਨਾ ਦੇ ਬੱਧੇ ਹੋਏ ਜੰਮਦੇ ਰਹਿੰਦੇ ਹਨ ਅਤੇ ਵਾਰ ਵਾਰ ਜੂਨਾਂ ਵਿਚ ਆਉਂਦੇ ਹਨ।

## ਸਤਿਗੁਰੁ ਸੇਵਿ ਸੁਖੁ ਪਾਇਆ; ਅਤਿ ਤਿਸਨਾ ਤਜਿ ਵਿਕਾਰ ॥

ਜਿਨ੍ਹਾਂ ਨੇ ਸਤਿਗੁਰ = ਸੱਚੇ ਗੁਰੂ ਦੀ ਸੇਵਿ = ਟਹਿਲ ਕਰ ਕੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਿਆ ਹੈ ਅਤੇ ਅਤਿ = ਅਤਿਅੰਤ ਰਸਾਂ ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ ਤੇ ਕਾਮਾਦਿਕ ਵਿਕਾਰ ਤਜਿ = ਛੱਡ ਦਿੱਤੇ ਹਨ।

**ਅਥਵਾ** ਗੁਰਮੁਖ ਜਨਾਂ ਨੇ ਹਿਰਦੇ ਵਿੱਚੋਂ ਅਤਿ = ਅਤਿਅੰਤ ਤ੍ਰਿਸ਼ਨਾ ਤੇ ਵਿਕਾਰਾਂ ਨੂੰ ਛੱਡ ਕੇ ਤੇ ਸਤਿਗੁਰਾਂ ਨੂੰ ਸੇਵਨਾ ਕਰਕੇ ਆਤਮਿਕ ਸੁਖ ਨੂੰ ਪਾਉਣਾ ਕੀਤਾ ਹੈ।

## ਜਨਮ ਮਰਨ ਕਾ ਦੁਖੁ ਗਇਆ; ਜਨ ਨਾਨਕ ਸਬਦੁ ਬੀਚਾਰਿ ॥੪੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰ ਸਬਦੁ = ਉਪਦੇਸ਼ ਨੂੰ ਬੀਚਾਰਿ = ਵਿਚਾਰਨਾ ਕੀਤਾ ਹੈ **ਵਾ:** ਗੁਰ ਉਪਦੇਸ਼ ਦੁਆਰਾ ਸਬਦੁ = ਬ੍ਰਹਮ ਪ੍ਰਾਪਤੀ ਦੀ ਵੀਚਾਰ ਪਾਉਣਾ ਕੀਤੀ ਹੈ, ਉਨ੍ਹਾਂ ਦਾ ਜੰਮਣ ਮਰਣ ਕਾ = ਦਾ ਦੁਖੁ = ਕਸ਼ਟ ਚਲਾ ਗਿਆ ਹੈ॥੪੯॥

## ਹਰਿ ਹਰਿ ਨਾਮੁ ਧਿਆਇ ਮਨ; ਹਰਿ ਦਰਗਹ ਪਾਵਹਿ ਮਾਨੁ ॥

ਹੇ ਮੇਰੇ ਮਨਾਂ ! ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਕਾਰ

ਬਿਰਤੀ ਕਰਕੇ ਧਿਆਇ = ਧਿਆਉਣਾ ਕਰ, ਫੇਰ ਤੂੰ ਹਰਿ = ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ **ਵਾ:** ਪਰਮੇਸ਼ਰ ਦੇ ਸੱਚਖੰਡ ਰੂਪੀ ਦਰਗਹ = ਦਰਬਾਰ ਵਿਚ ਮਾਨ = ਸਤਿਕਾਰ ਪਾਵਹਿ = ਪਾ ਲਵੇਂਗਾ **ਵਾ:** ਪਰਮੇਸ਼ਰ ਦੀ ਦਰਗਾਹ ਵਿਚ ਹਰੀ ਦਾ ਮਾਨੁ = ਮੰਨਣ ਰੂਪ ਗਿਆਨ ਪਾਵੇਂਗਾ **ਵਾ:** ਜੋ ਹਰੀ ਦੀ ਅੰਤਹਕਰਣ ਦੇ (ਦਰ + ਗਹ) ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸ ਦੇ ਮਾਨੁ = ਸਤਿਕਾਰ ਭਾਵ ਸਾਖੀ ਰੂਪ ਨੂੰ ਪਾ ਲਵੇਂਗਾ।

## ਕਿਲਵਿਖ ਪਾਪ ਸਭਿ ਕਟੀਅਹਿ; ਹਉਮੈ ਚੁਕੈ ਗੁਮਾਨੁ ॥

ਪਰਮੇਸ਼ਰ ਦੇ ਨਾਮ ਦੇ ਪ੍ਰਤਾਪ ਕਰਕੇ ਕਿਲਵਿਖ = ਚਾਰ ਪ੍ਰਕਾਰ ਦੇ ਬੱਜਰ ਪਾਪ ਤੇ ਜਨਮਾਂ-ਜਨਮਾਂਤਰਾਂ ਦੇ ਪਾਪ = ਗੁਨਾਹ ਵੀ ਸਭਿ = ਸਾਰੇ ਕਟੀਅਹਿ = ਕੱਟੇ ਜਾਣਗੇ ਅਤੇ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦਾ ਗੁਮਾਨੁ = ਹੰਕਾਰ ਵੀ ਅੰਦਰੋਂ ਚੁਕੈ = ਚੁੱਕਿਆ ਜਾਵੇਗਾ। ਜੈਸਾ ਕਿ :

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥**
**ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥** *(ਅੰਗ ੧੪੧੩)*

## ਗੁਰਮੁਖਿ ਕਮਲੁ ਵਿਗਸਿਆ; ਸਭੁ ਆਤਮ ਬ੍ਰਹਮੁ ਪਛਾਨੁ ॥

ਹੇ ਮੇਰੇ ਮਨਾਂ! ਜਿਨ੍ਹਾਂ ਪੁਰਖਾਂ ਦਾ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੀ ਸੰਗਤ ਕਰਕੇ ਰਿਦੇ ਰੂਪੀ ਕਮਲ ਵਿਗਸਿਆ = ਖਿੜ ਗਿਆ ਹੈ **ਵਾ:** ਗੁਰਮੁਖ **ਵਾ:** ਗੁਰੂ ਰੂਪੀ ਸੂਰਜ ਦੀਆਂ ਸੰਗਤ ਰੂਪੀ ਕਿਰਨਾਂ ਕਰਕੇ ਰਿਦੇ ਰੂਪੀ ਕਮਲ ਕਰੁਣਾ, ਮੈਤ੍ਰੀ, ਮੁੱਦਤਾ ਰੂਪ ਪੰਖੜੀਆਂ ਦੇ ਸਹਿਤ ਖਿੜ ਗਿਆ ਹੈ, ਉਨ੍ਹਾਂ ਨੇ ਸਭਿ = ਸਾਰਿਆਂ ਵਿਚ ਬ੍ਰਹਮ ਆਤਮਾ ਸਰੂਪ ਨੂੰ ਪਛਾਨੁ = ਪਹਿਚਾਣ ਲਿਆ ਹੈ **ਵਾ:** ਸਾਰਿਆਂ ਦੀ ਆਤਮਾ ਵਿਚ ਇਕ ਚੇਤਨ ਬ੍ਰਹਮ ਨੂੰ ਪਛਾਣ ਲਿਆ ਹੈ।

## ਹਰਿ ਹਰਿ ਕਿਰਪਾ ਧਾਰਿ ਪ੍ਰਭ; ਜਨ ਨਾਨਕ ਜਪਿ ਹਰਿ ਨਾਮੁ ॥੫੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਮਨਾਂ! ਤਦ ਹੀ ਜਨ = ਪੁਰਖਾਂ ਨੇ ਗੁਰਮੁਖਾਂ **ਵਾ:** ਮੁਖੀ ਗੁਰਾਂ ਦੀ ਸੰਗਤ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਣਾ ਕੀਤਾ ਹੈ, ਜਦ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਹਰੀ ਪ੍ਰਭ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨਾ ਕੀਤੀ ਹੈ ॥੫੦॥

**ਉਥਾਨਕਾ :** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਹਜ਼ੂਰੀ ਵਿਚ ਆ ਕੇ ਕਿਸੇ ਪ੍ਰੇਮੀ ਨੇ ਧਨਾਸਰੀ ਰਾਗਣੀ ਗਾਉਣਾ ਕੀਤੀ, ਜਦ ਉਸ ਨੇ ਧਨਾਸਰੀ ਰਾਗਣੀ ਗਾਉਣਾ ਕੀਤੀ ਤਾਂ ਉਸ ਵੇਲੇ ਸਾਰੇ ਸਰੋਤੇ ਜਨ ਧਨਾਸਰੀ ਰਾਗਣੀ ਨੂੰ ਸੁਣ ਕੇ ਵਾਹ ਵਾਹ ਕਰ ਉੱਠੇ ਅਤੇ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਇਸ ਪ੍ਰੇਮੀ ਨੇ ਬੜੀ ਸੁੰਦਰ ਧਨਾਸਰੀ ਰਾਗਣੀ ਗਾਉਣਾ ਕੀਤੀ ਹੈ, ਇਹ ਸੁਣ ਕੇ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕੀਤਾ :

## ਧਨਾਸਰੀ ਧਨਵੰਤੀ ਜਾਣੀਐ ਭਾਈ; ਜਾਂ ਸਤਿਗੁਰ ਕੀ ਕਾਰ ਕਮਾਇ ॥

ਹੇ ਭਾਈ = ਭਰਾਵੋ! ਤਦ ਹੀ ਧਨਾਸਰੀ ਰਾਗਣੀ ਗਾਈ ਹੋਈ ਧਨਵੰਤੀ = ਧੰਨਤਾ ਦੇ ਯੋਗ ਜਾਣੀਐ = ਜਾਣੀ ਜਾ ਸਕਦੀ ਹੈ, ਜਾਂ = ਜਦ ਧਨਾਸਰੀ ਰਾਗਣੀ ਗਾਉਣ ਵਾਲਾ ਸਤਿਗੁਰ = ਸੱਚੇ ਗੁਰੂ ਕੀ = ਦੀ ਸੇਵਾ, ਭਗਤੀ ਰੂਪ ਕਾਰ ਕਮਾਇ = ਕਮਾਉਣ ਵਾਲਾ ਹੋਵੇ। ਜੇਕਰ ਸਤਿਗੁਰਾਂ ਦੀ ਕਾਰ ਨੂੰ ਨਹੀਂ ਕਮਾਉਂਦਾ ਤਾਂ ਫੇਰ ਧਨਾਸਰੀ ਰਾਗਣੀ ਗਾਈ ਹੋਈ ਧੰਨਤਾ ਦੇ ਯੋਗ ਨਹੀਂ ਹੋ ਸਕਦੀ।

**ਅਥਵਾ** ਜੋ ਅੰਤਹਕਰਣ ਦੀ ਬਿਰਤੀ (ਧਨ + ਆਸਰੀ) ਧਨ ਦਾ ਆਸਰੀ = ਆਸਰਾ ਰੱਖਣ ਵਾਲੀ ਹੈ **ਵਾ:** ਜੋ ਬੁੱਧੀ ਪਦਾਰਥਾਂ ਰੂਪੀ ਧਨ ਦਾ ਆਸਰਾ ਰੱਖਣ ਵਾਲੀ ਹੈ ਭਾਵ ਪਦਾਰਥਾਂ ਨੂੰ ਨਿਸਚੇ ਕਰਨ ਵਾਲੀ ਹੈ, ਉਹ ਤਦ ਨਾਮ ਰੂਪੀ ਧਨਵੰਤੀ = ਧਨ ਵਾਲੀ ਜਾਣੀ ਜਾ ਸਕਦੀ ਹੈ **ਵਾ:** ਤਦ ਧੰਨਤਾ ਦੇ ਯੋਗ ਜਾਣੀ ਜਾ ਸਕਦੀ ਹੈ ਜਦ ਸੱਚੇ ਗੁਰੂ ਦੀ ਪ੍ਰੇਮਾ-ਭਗਤੀ ਰੂਪ ਕਾਰ ਕਮਾਉਣੀ ਕਰਦੀ ਹੈ।

## ਤਨੁ ਮਨੁ ਸਉਪੇ, ਜੀਅ ਸਉ ਭਾਈ; ਲਏ ਹੁਕਮਿ ਫਿਰਾਉ ॥

ਹੇ ਭਾਈ = ਭਰਾਵੋ ! ਆਪਣੇ ਜੀਅ = ਜੀਵਨ ਦੇ ਸਉ = ਸਮੇਤ ਤਨ ਤੇ ਮਨ ਨੂੰ ਗੁਰਾਂ ਦੀ ਸੇਵਾ ਵਿਚ ਸਉਪੇ = ਸੌਂਪਣਾ ਕਰੇ **ਵਾ:** ਤਨ ਸਤਿਗੁਰਾਂ ਦੀ ਸੇਵਾ ਵਿਚ ਤੇ ਮਨ ਸਤਿਗੁਰਾਂ ਦੇ ਧਿਆਨ ਵਿਚ ਸੌਂਪਣਾ ਕਰੇ ਅਤੇ ਆਪਣੀ ਜੀਅ = ਜ਼ਿੰਦਗੀ ਸਮੇਤ ਸਾਰਾ ਜੀਵਨ ਹੀ ਗੁਰਾਂ ਨੂੰ ਸੌਂਪ ਦੇਵੇ ਅਤੇ ਗੁਰਾਂ ਦੇ ਹੁਕਮ ਦੁਆਰਾ ਔਗੁਣਾਂ ਵੱਲੋਂ ਚਿੱਤ ਨੂੰ ਫਿਰਾਉ = ਮੋੜ ਲਵੇ = ਲੈਣਾ ਕਰੇ **ਵਾ:** ਗੁਰ ਹੁਕਮ ਦੁਆਰਾ ਸੰਸਾਰਾਕਾਰ ਬਿਰਤੀ ਨੂੰ ਫੇਰ ਕੇ ਆਤਮਾਕਾਰ ਬਣਾ ਲੈਣਾ ਕਰੇ **ਵਾ:** ਕੁਸੰਗਤ ਵੱਲੋਂ ਫੇਰ ਕੇ ਸਤਿਸੰਗਤ ਵੱਲ ਚਿੱਤ ਲਾ ਲਵੇ।

## ਜਹ ਬੈਸਾਵਹਿ ਬੈਸਹ ਭਾਈ; ਜਹ ਭੇਜਹਿ ਤਹ ਜਾਉ ॥

ਹੇ ਭਾਈ = ਭਰਾਵੋ ! ਜਾ = ਜਿਥੇ ਸਤਿਗੁਰੂ ਸਾਹਿਬ ਜੀ ਤੁਰੀਆ ਪਦ ਰੂਪੀ ਜਗ੍ਹਾ ਉੱਤੇ ਬੈਸਾਵਹਿ = ਬਿਠਾਉਣ, ਤਿਥੇ ਹੰਗਤਾ ਨੂੰ ਛੱਡ ਕੇ ਬੈਸਹਿ = ਬੈਠਣਾ ਕਰੇ, ਜਹ = ਜਿਥੇ ਗੁਰੂ ਸਾਹਿਬ ਜੀ ਆਗਿਆ ਅਨੁਸਾਰ ਭੇਜਹਿ = ਭੇਜਣਾ ਕਰਨ, ਤਹ = ਉਥੇ ਜਾਉ = ਜਾਣਾ ਕਰੇ।

**ਅਥਵਾ** ਜਿਥੇ ਗੁਰੂ ਸਾਹਿਬ ਜੀ ਸਿੱਖ ਨੂੰ ਪ੍ਰਤੱਖ ਰਾਜ ਸਿੰਘਾਸਣ ਉੱਤੇ ਬਿਠਾਉਣਾ ਕਰਨ, ਉਥੇ ਹੀ ਸਿੱਖ ਗੁਰਾਂ ਦੀ ਰਜ਼ਾ ਮੰਨ ਕੇ ਬੈਠਣਾ ਕਰੇ, ਜਿਥੇ ਸਤਿਗੁਰੂ ਸਾਹਿਬ ਜੀ ਘਾਹੀ ਬਣਾ ਕੇ ਘਾਹ ਖੋਦਣ ਲਈ ਭੇਜਣ, ਉਥੇ ਵੀ ਸਿੱਖ ਪ੍ਰਸੰਨਤਾ ਦੇ ਸਹਿਤ ਘਾਹ ਖੋਦਣ ਲਈ ਜਾਣਾ ਕਰੇ :

**ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ॥** *(ਅੰਗ ੧੨੧੧)*

**ਅਥਵਾ** ਹੇ ਭਾਈ ! ਜਿਥੇ ਸਤਿਗੁਰੂ ਸਾਹਿਬ ਜੀ ਸਿੱਖ ਨੂੰ ਅਧਿਸ਼ਠਾਨ ਸਰੂਪ ਰੂਪੀ ਸਿੰਘਾਸਣ ਉੱਤੇ ਬਿਠਾਉਣਾ ਕਰਨ, ਉਥੇ ਹੀ ਸਿੱਖ ਬੈਠਣਾ ਕਰੇ, ਜਿਥੇ ਸਤਿਗੁਰੂ ਸਾਹਿਬ ਜੀ ਨਿਰਵਿਕਲਪ ਸਮਾਧੀ ਵਿਚ ਭੇਜਣਾ ਕਰਨ, ਫੇਰ ਉਥੇ ਹੀ ਸਿੱਖ ਵਾਸ਼ਨਾ ਛੱਡ ਕੇ ਪਹੁੰਚ ਜਾਣਾ ਕਰੇ।

## ਏਵਡੁ ਧਨੁ ਹੋਰੁ ਕੋ ਨਹੀ ਭਾਈ; ਜੇਵਡੁ ਸਚਾ ਨਾਉ ॥

ਹੇ ਭਾਈ = ਭਰਾਵੋ ! ਏਵਡੁ = ਇਤਨਾ ਵੱਡਾ ਦੁਨੀਆਂ ਵਿਚ ਹੋਰ ਕੋ = ਕੋਈ ਵੀ ਧਨ ਨਹੀਂ ਹੈ, ਜੇਵਡੁ = ਜਿੱਡਾ ਵੱਡਾ ਪਰਮੇਸ਼ਰ ਦਾ ਸਰੂਪ ਲਖਣਾਂ ਵਾਲਾ ਸੱਚਾ ਨਾਉ = ਨਾਮ ਰੂਪੀ ਧਨ ਹੈ।

## ਸਦਾ ਸਚੇ ਕੇ ਗੁਣ ਗਾਵਾਂ, ਭਾਈ; ਸਦਾ ਸਚੇ ਕੈ ਸੰਗਿ ਰਹਾਉ ॥

ਹੇ ਭਾਈ = ਭਰਾਵੋ ! ਸਦਾ = ਹਮੇਸ਼ਾਂ ਸਚੇ = ਸੱਚ ਸਰੂਪ ਪਰਮੇਸ਼ਰ ਕੇ = ਦੇ ਗੁਣਾਂ ਨੂੰ ਇਕ ਚਿੱਤ ਹੋ ਕੇ ਗਾਵਾਂ = ਗਾਉਣਾ ਕਰੀਏ ਅਤੇ ਸਦਾ = ਹਮੇਸ਼ਾਂ ਚਿੱਤ ਦੀ ਬਿਰਤੀ ਲਾ ਕੇ ਸਚੇ = ਸੱਚੇ ਕੈ = ਦੇ ਸੰਗਿ = ਨਾਲ ਰਹਾਉ = ਰਹਿਣਾ ਕਰੀਏ। ਜਿਵੇਂ ਛੇਵੇਂ ਪਾਤਸ਼ਾਹ ਵੇਲੇ ਲੋਹਗੜ੍ਹ ਦੇ ਜੰਗ ਵਿਚ ਸ਼ਹੀਦ ਹੋਏ ਸਿੱਖਾਂ ਨੂੰ ਉਨ੍ਹਾਂ ਦੀ ਇੱਛਾ ਪੁੱਛੀ ਤਾਂ ਉਨ੍ਹਾਂ ਨੇ ਕਿਹਾ ਕਿ ਹੇ ਸਤਿਗੁਰੂ ਜੀ ! ਤੁਸੀਂ ਜਦੋਂ ਵੀ ਵੈਰੀਆਂ ਦਾ ਨਾਸ਼ ਕਰਨ ਲਈ ਆਉਣਾ ਕਰੋਗੇ, ਅਸੀਂ ਤਦੋਂ ਤਦੋਂ ਹੀ ਤੁਹਾਡੇ ਨਾਲ ਆਉਣਾ ਚਾਹੁੰਦੇ ਹਾਂ। ਤਦੋਂ ਸਤਿਗੁਰਾਂ ਨੇ ਕਿਹਾ ਕਿ ਇਵੇਂ ਹੀ ਹੋਵੇਗਾ। ਫੇਰ ਦਸਵੇਂ ਜਾਮੇ ਵੇਲੇ ਉਹੀ ਸਿੱਖ ਭਾਈ ਬਚਿੱਤਰ ਸਿੰਘ ਆਦਿ ਬਣ ਕੇ ਆਏ ਸਨ, ਇਉਂ ਉਨ੍ਹਾਂ ਨੇ ਸਦਾ ਗੁਰਾਂ ਦਾ ਸਾਥ ਹੀ ਮੰਗਿਆ ਸੀ।

## ਪੈਨ੍ਣੁ ਗੁਣ ਚੰਗਿਆਈਆ ਭਾਈ; ਆਪਣੀ ਪਤਿ ਕੇ ਸਾਦ ਆਪੇ ਖਾਇ ॥

ਹੇ ਭਾਈ = ਭਰਾਵੋ ! ਜੋ ਸ਼ੁਭ ਗੁਣਾਂ ਨੂੰ **ਵਾ:** ਗੁਣ = ਗਿਆਨ ਨੂੰ ਧਾਰਨ ਰੂਪ ਤੇ ਚੰਗਿਆਈਆ = ਪਰਉਪਕਾਰ ਵਾਲੇ ਕੰਮਾਂ ਨੂੰ ਕਰਨ ਰੂਪ ਸੋਹਣੀਆਂ ਪੁਸ਼ਾਕਾਂ ਨੂੰ ਪੈਨ੍ਣੁ = ਪਹਿਨਣਾ ਕਰਦਾ ਹੈ, ਉਹ ਆਪਣੀ = ਆਪ ਦੀ ਬ੍ਰਹਮ ਗਿਆਨ ਰੂਪੀ ਪਤਿ = ਇੱਜ਼ਤ ਕੇ = ਦੇ ਸਾਦ = ਅਨੰਦ ਨੂੰ ਆਪੇ = ਆਪ ਹੀ ਖਾਇ = ਖਾਂਦਾ, ਧਾਰਨ ਕਰਦਾ ਹੈ **ਵਾ:** ਉਹ ਆਪਣੇ ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਸਾਦ = ਅਨੰਦ ਨੂੰ ਆਪ ਹੀ ਧਾਰਦਾ ਹੈ।

## ਤਿਸ ਕਾ ਕਿਆ ਸਾਲਾਹੀਐ ਭਾਈ; ਦਰਸਨ ਕਉ ਬਲਿ ਜਾਇ ॥

ਹੇ ਭਾਈ = ਭਰਾਵੋ ! ਤਿਸ ਕਾ = ਉਸ ਪੁਰਖ (ਮਹਾਤਮਾ) ਦਾ ਕਿਆ = ਕੀ ਸਾਲਾਹੀਐ = ਸਲਾਹੁਣਾ ਹੈ, ਭਾਵ ਉਸ ਦੀ ਪੂਰਨ ਤੌਰ ’ਤੇ ਉਪਮਾ ਨਹੀਂ ਕੀਤੀ ਜਾ ਸਕਦੀ, ਉਸ ਦੇ ਦਰਸਨ = ਦੀਦਾਰਾਂ ਕਉ = ਦੇ ਉਪਰੋਂ ਬਲਿ = ਬਲਿਹਾਰ ਜਾਇ = ਜਾਣਾ ਕਰੋ **ਵਾ:** ਉਸ ਗੁਰਾਂ ਦਾ ਕੀ ਸਲਾਹੁਣਾ ਹੈ, ਭਾਵ ਉਸ ਗੁਰੂ ਦੀ ਪੂਰਨ ਤੌਰ ’ਤੇ ਉਪਮਾ ਨਹੀਂ ਕੀਤੀ ਜਾ ਸਕਦੀ, ਉਸ ਦੇ ਦਰਸ਼ਨਾਂ ਤੋਂ ਹੀ ਬਲਿਹਾਰ ਜਾਣਾ ਕਰੋ, ਭਾਵ ਗੁਰਾਂ ਦੇ ਦੀਦਾਰ ਕਰਕੇ ਮਨ ਵਿਕਾਰਾਂ ਦੀ ਤਪਸ਼ ਵੱਲੋਂ ਠੰਢਾ ਹੋ ਜਾਂਦਾ ਹੈ ਤੇ ਸਾਰੀਆਂ ਵਾਸ਼ਨਾਵਾਂ ਖ਼ਤਮ ਹੋ ਜਾਂਦੀਆਂ ਹਨ।

## ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ; ਕਰਮਿ ਮਿਲੈ ਤਾਂ ਪਾਇ ॥

ਹੇ ਭਾਈ = ਭਰਾਵੋ ! ਸਤਿਗੁਰ = ਸੱਚੇ ਗੁਰੂ ਵਿਚ ਬਹੁਤ ਵੱਡੀਆਂ ਵਡਿਆਈਆਂ = ਸਿਫ਼ਤਾਂ ਹਨ, ਪੂਰਬਲੇ ਨਿਸ਼ਕਾਮ ਕਰਮਾਂ ਸਦਕਾ ਪੂਰਨ ਗੁਰੂ ਮਿਲੈ = ਮਿਲ ਜਾਵੇ ਤਾਂ = ਤਦ ਸਿੱਖਾਂ ਨੂੰ ਪਾਇ = ਪਾਉਣਾ ਕਰੀਦਾ ਹੈ **ਵਾ:** ਪੂਰਬਲੇ ਨਿਸ਼ਕਾਮ ਕਰਮਾਂ ਦਾ ਫਲ ਮਿਲੇ, ਤਾਂ = ਤਦ ਹੀ ਐਸੇ ਗੁਰਾਂ ਦੀ ਪ੍ਰਾਪਤੀ ਹੁੰਦੀ ਹੈ।

## ਇਕਿ ਹੁਕਮੁ ਮੰਨਿ ਨ ਜਾਣਨੀ ਭਾਈ; ਦੂਜੈ ਭਾਇ ਫਿਰਾਇ ॥

ਹੇ ਭਾਈ = ਭਰਾਵੋ ! ਇਕ ਮਨਮੁਖ ਪੁਰਖ ਗੁਰਾਂ ਦਾ ਹੁਕਮੁ = ਭਾਣਾ ਮੰਨਿ = ਮੰਨਣਾ ਨ = ਨਹੀਂ ਜਾਣਨੀ = ਜਾਣਦੇ, ਉਹ ਦੂਜੈ = ਦਵੈਤ ਭਾਇ = ਭਾਵ ਵਿਚ ਹੀ ਲੱਗੇ ਫਿਰਾਇ = ਫਿਰਦੇ ਹਨ।

## ਸੰਗਤਿ ਢੋਈ ਨਾ ਮਿਲੈ ਭਾਈ; ਬੈਸਣਿ ਮਿਲੈ ਨ ਥਾਉ ॥

ਹੇ ਭਾਈ = ਭਰਾਵੋ ! ਐਸੇ ਮਨਮੁਖ ਪੁਰਖਾਂ ਨੂੰ ਗੁਰੂ ਦੀ ਸੰਗਤ ਵਿੱਚੋਂ ਕੋਈ ਵੀ ਢੋਈ = ਆਸਰਾ ਨਾ = ਨਹੀਂ ਮਿਲੈ = ਮਿਲਦਾ **ਵਾ:** ਉਨ੍ਹਾਂ ਨੂੰ ਗੁਰਾਂ ਦੀ ਸੰਗਤ ਨਾਲ ਢੋਈ = ਮਿਲਾਪ ਕਰਨਾ ਨਹੀਂ ਮਿਲਦਾ ਅਤੇ ਉਨ੍ਹਾਂ ਨੂੰ ਸਤਿਸੰਗਤ ਵਿਚ ਬੈਸਣਿ = ਬੈਠਣ ਲਈ ਥਾਉ = ਥਾਂ ਵੀ ਨ = ਨਹੀਂ ਮਿਲੈ = ਮਿਲਦਾ **ਵਾ:** ਤੁਰੀਆ ਪਦ ਰੂਪੀ ਜਗ੍ਹਾ ਵਿਚ ਬੈਠਣ ਲਈ ਥਾਂ ਨਹੀਂ ਮਿਲਦਾ।

## ਨਾਨਕ ਹੁਕਮੁ ਤਿਨਾ ਮਨਾਇਸੀ ਭਾਈ; ਜਿਨਾ ਧੁਰੇ ਕਮਾਇਆ ਨਾਉ ॥

ਹੇ ਭਾਈ = ਭਰਾਵੋ ! ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨਾ = ਉਨ੍ਹਾਂ ਗੁਰਮੁਖ ਪੁਰਖਾਂ ਨੂੰ ਗੁਰੂ ਸਾਹਿਬ ਜੀ **ਵਾ:** ਪਰਮੇਸ਼ਰ ਆਪਣਾ ਹੁਕਮੁ = ਭਾਣਾ ਮਨਾਇਸੀ = ਮਨਾਉਣਾ ਕਰਦਾ ਹੈ, ਜਿਨ੍ਹਾਂ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਸਦਕਾ ਧੁਰੇ = ਆਦਿ ਤੋਂ ਹੀ ਨਾਉ = ਨਾਮ ਨੂੰ ਕਮਾਇਆ = ਕਮਾਉਣਾ ਕੀਤਾ ਹੈ।

## ਤਿਨ ਵਿਟਹੁ ਹਉ ਵਾਰਿਆ ਭਾਈ; ਤਿਨ੍ ਕਉ ਸਦ ਬਲਿਹਾਰੈ ਜਾਉ ॥੫੧॥

ਹੇ ਭਾਈ = ਭਰਾਵੋ ! ਹਉ = ਅਸੀਂ ਤਿਨ = ਉਨ੍ਹਾਂ ਦੇ ਵਿਟਹੁ = ਉਪਰੋਂ ਵਾਰਿਆ = ਕੁਰਬਾਨ ਜਾਂਦੇ ਹਾਂ, ਅਸੀਂ ਤਿਨ੍ = ਉਨ੍ਹਾਂ ਕਉ = ਦੇ ਉਪਰੋਂ ਸਦ = ਸਦਾ ਹੀ ਤਿੰਨਾਂ ਕਾਲਾਂ ਵਿਚ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਰਹਾਂਗੇ **ਵਾ:** ਤੁਸੀਂ ਵੀ ਉਨ੍ਹਾਂ ਦੇ ਉਪਰੋਂ ਸਦ = ਸੈਂਕੜੇ ਵਾਰੀ **ਵਾ:** ਸਦਾ ਹੀ ਕੁਰਬਾਨ ਜਾਣਾ ਕਰੋ ॥੫੧॥

**ਉਥਾਨਕਾ :** ਸਤਿਗੁਰੂ ਸਾਹਿਬ ਜੀ ਨੂੰ ਸਿੱਖਾਂ ਨੇ ਪੁੱਛਿਆ ਕਿ ਸਤਿਗੁਰੂ ਸਾਹਿਬ ਜੀ ! ਦੁਨੀਆਂ ਵਿਚ ਦਾੜ੍ਹੀਆਂ ਦੀ ਕਦਰ ਕਿਉਂ ਨਹੀਂ ਹੈ, ਕੋਈ ਮੁਨਾ ਲੈਂਦਾ ਹੈ, ਕੋਈ ਇਸ ਵਿਚ ਸੁਆਹ ਪਾ ਲੈਂਦਾ ਹੈ। ਇਹ ਸੁਣ ਕੇ ਸਤਿਗੁਰੂ ਜੀ ਨੇ ਸਲੋਕ ਉਚਾਰਨ ਕੀਤਾ।

## ਸੇ ਦਾੜੀਆਂ ਸਚੀਆ; ਜਿ ਗੁਰ ਚਰਨੀ ਲਗੰਨਿ ॥

ਸੇ = ਉਹ ਦਾੜ੍ਹੀਆਂ ਸੱਚੀਆਂ ਹਨ ਜਿ = ਜਿਹੜੀਆਂ ਗੁਰ = ਸਤਿਗੁਰਾਂ ਦੇ ਚਰਨੀ = ਪੈਰਾਂ ਨਾਲ ਲਗੰਨਿ = ਲੱਗਦੀਆਂ ਹਨ **ਅਥਵਾ** ਜਿ = ਜਿਨ੍ਹਾਂ ਦੀਆਂ ਬਿਰਤੀਆਂ ਗੁਰਾਂ ਦੇ ਚਰਨੀ = ਪੈਰਾਂ ਵਿਚ ਲਗੰਨਿ = ਲੱਗੀਆਂ, ਜੁੜੀਆਂ ਹੋਈਆਂ ਹਨ, ਉਹ ਸੱਚੀਆਂ ਦਾੜ੍ਹੀਆਂ ਵਾਲੇ ਭਾਵ ਸੱਚੀ ਸੋਭਾ ਵਾਲੇ ਹਨ **ਵਾ:** ਉਨ੍ਹਾਂ ਦੀਆਂ ਦਾੜ੍ਹੀਆਂ ਸੱਚੀਆਂ ਭਾਵ ਸਫਲੀਆਂ ਹਨ **ਵਾ:** ਉਨ੍ਹਾਂ ਦੀਆਂ ਦਾੜ੍ਹੀਆਂ ਕਲੰਕ ਤੋਂ ਬਗ਼ੈਰ ਹੋਣ ਕਰਕੇ ਸੱਚੀਆਂ ਹਨ।

**ਸਾਖੀ—ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ :** ਇਸ ਤੁਕ ਦੇ ਉਪਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਨਿਮਰਤਾ ਦੀ ਸਾਖੀ ਲੱਗਦੀ ਹੈ, ਜੋ ਬਾਬਾ ਸ੍ਰੀਚੰਦ ਨੇ ਅੰਮ੍ਰਿਤਸਰ ਸਾਹਿਬ ਵਿਖੇ ਦਰਸ਼ਨ ਦਿੱਤੇ ਤੇ ਗੁਰੂ ਰਾਮਦਾਸ ਜੀ ਸਿੰਘਾਸਨ ਛੱਡ ਕੇ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਨੂੰ ਗੁਰੂ ਨਾਨਕ ਜੀ ਦਾ ਸਰੂਪ ਜਾਣ ਕੇ ਖੜੇ ਹੋ ਗਏ ਤੇ ਅਦਬ ਨਾਲ ਸਿੰਘਾਸਣ ’ਤੇ ਬਿਠਾ ਕੇ ਆਪ ਚਰਨਾਂ ਵਿਚ ਬੈਠ ਗਏ। ਬਾਬਾ ਸ੍ਰੀਚੰਦ ਜੀ ਨੇ ਤਰਕ ਮਾਰਦਿਆਂ ਕਿਹਾ ਕਿ ਰਾਮਦਾਸਾ ! ਇਹ ਦਾੜ੍ਹਾ ਇਤਨਾ ਵੱਡਾ ਕਿਉਂ ਵਧਾਇਆ ਹੈ ? ਹਾਲਾਂਕਿ ਬਾਬਾ ਸ੍ਰੀਚੰਦ ਜੀ ਜਾਣਦੇ ਸਨ ਕਿ ਰੋਮ ਕੁਦਰਤੀ ਦਾਤ ਹਨ, ਇਨ੍ਹਾਂ ਨੂੰ ਆਪਣੇ ਆਪ ਕੋਈ ਨਹੀਂ ਵਧਾਉਂਦਾ, ਇਹ ਸਰੀਰ ਦੀ ਪ੍ਰਕਿਰਤੀ ਅਨੁਸਾਰ ਆਪਣੇ ਆਪ ਵਧਦੇ ਹਨ। ਏਥੇ ਸ੍ਰੀਚੰਦ ਜੀ ਦੀ ਤਰਕ ਦੇ ਪਿੱਛੇ ਕਿਤੇ ਨਾ ਕਿਤੇ ਗੁਰਤਾ ਗੱਦੀ ਨਾ ਮਿਲਣ ਦੀ ਦ੍ਵੈਸ਼ ਦੀ ਝਲਕ ਸੰਮਿਲਤ ਹੈ ਜਾਂ ਫੇਰ ਗੁਰੂ ਸਪੁੱਤਰ ਹੋਣ ਦਾ ਕਿਤੇ ਨਾ ਕਿਤੇ ਅਹੰ ਭਾਵ ਹੈ। ਤਦ ਧੰਨ ਗੁਰੂ ਰਾਮਦਾਸ ਸਾਹਿਬ ਜੀ ਨੇ ਇਤਨੀ ਵੱਡੀ ਪਦਵੀ ’ਤੇ ਸੁਸ਼ੋਭਿਤ ਹੁੰਦਿਆਂ ਹੋਇਆਂ ਵੀ ਇਤਨੀ ਨਿਮਰਤਾ ਦਿਖਾਈ ਅਤੇ ਆਪਣਾ ਦਾੜ੍ਹਾ ਫੜ ਕੇ ਜਦੋਂ ਸ੍ਰੀਚੰਦ ਜੀ ਦੇ ਚਰਨਾਂ ਨੂੰ ਝਾੜਨ ਲੱਗਿਆਂ ਆਪਣੇ ਵੱਡੇ ਗੁਰਾਂ ਦੀ ਤੁਕ ਉਚਾਰਨ ਕੀਤੀ, ਜੈਸਾ ਕਿ :

**ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ ॥**

ਤਾਂ ਬਾਬਾ ਸ੍ਰੀਚੰਦ ਜੀ ਨੇ ਝੱਟ ਹੀ ਆਪਣੇ ਚਰਨ ਪਰ੍ਹੇ ਕੀਤੇ ਕਿ ਕਿਤੇ ਮੇਰੇ ਕੋਲੋਂ ਇਹ ਅਨਰਥ ਨਾ ਹੋ ਜਾਵੇ ਅਤੇ ਸਿੰਘਾਸਣ ਤੋਂ ਉੱਠ ਕੇ ਗੁਰੂ ਰਾਮਦਾਸ ਜੀ ਦੇ ਚਰਨਾਂ ਵੱਲ ਨੂੰ ਝੁਕੇ ਤੇ ਕਹਿਣ ਲੱਗੇ ਕਿ ਸਿੰਘਾਸਣ ’ਤੇ ਬੈਠੋ, ਤੁਹਾਡਾ ਅਸਥਾਨ ਮੇਰੇ ਪਿਤਾ ਜੀ ਦੀ ਬਖ਼ਸ਼ਿਸ਼ ਕੀਤੀ ਹੋਈ ਗੁਰਤਾ ਗੱਦੀ ਦੇ ਸਿੰਘਾਸਣ ’ਤੇ ਹੈ। ਅੱਜ ਮੈਨੂੰ ਪਤਾ ਚੱਲਿਆ ਹੈ ਕਿ ਅਸੀਂ ਗੁਰਤਾ ਗੱਦੀ ਤੋਂ ਖ਼ਾਲੀ ਕਿਉਂ ਰਹਿ ਗਏ ਅਤੇ ਸੇਵਕ ਗੁਰਤਾ ਗੱਦੀ ਦੇ ਮਾਲਕ ਕਿਵੇਂ ਬਣ ਗਏ। ਤੁਹਾਡੇ ਵਿਚ ਇਹੀ ਨਿਮਰਤਾ ਸੀ, ਜੋ ਸਾਡੇ ਵਿਚ ਨਹੀਂ ਹੈ। ਜੋ ਤੁਸੀਂ ਦਾੜ੍ਹੀ ਨੂੰ ਗੁਰੂ ਚਰਨਾਂ ਨਾਲ ਲੱਗਣ ਦੀ ਗੱਲ ਕੀਤੀ ਹੈ, ਮੈਂ ਤਾਂ ਗੁਰੂ ਨਹੀਂ ਸਾਂ, ਫੇਰ ਤੁਸੀਂ ਮੇਰੇ ਚਰਨਾਂ ਨੂੰ ਦਾੜ੍ਹਾ ਕਿਉਂ ਲਗਾਉਣ ਲੱਗੇ ਸੀ ? ਤਦ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਹਾ ਕਿ ਗੁਰੂ-ਪੁੱਤਰ ਗੁਰੂ ਸਰੂਪ ਹੀ ਹੋਇਆ ਕਰਦਾ ਹੈ, ਕਿਉਂਕਿ ਉਸ ਵਿਚ ਗੁਰੂ ਦੀ ਅੰਸ਼ ਹੈ।

**ਸਾਖੀ—ਬਾਬਾ ਮਹਾਰਾਜ ਸਿੰਘ ਜੀ ਦੀ :** ਨੌਰੰਗਾਬਾਦ ਵਾਲੇ ਬਾਬਾ ਬੀਰ ਸਿੰਘ ਨੂੰ ਸਿੱਖ ਜਗਤ ਵਿਚ ਕੌਣ ਨਹੀਂ ਜਾਣਦਾ। ਇਨ੍ਹਾਂ ਦੀ ਕਮਾਈ ਲੰਗਰ ਚਲਾਉਣੇ ਅਤੇ ਕਰੁਣਾ ਸ਼ਕਤੀ, ਸਰੀਰ ਤਿਆਗਣ ਤਕ ਵੀ ਪ੍ਰਸਿੱਧ ਹੈ। ਆਪਣਿਆਂ ਦਾ ਆਪਣੇ ਸਮਝ ਕੇ ਅਖ਼ੀਰਲੇ ਸਵਾਸਾਂ ਤਕ ਵੀ ਬੁਰਾ ਨਹੀਂ ਕੀਤਾ। ਇਨ੍ਹਾਂ ਦੇ ਜਥੇ ਵਿਚ ਗੁਰੂ ਘਰ ਦੀ ਸੇਵਾ ਕਰਨ ਲਈ ਬਹੁਤ ਸਾਰੇ ਸਿੰਘ ਰਿਹਾ ਕਰਦੇ ਸਨ, ਇਕ ਰੱਬੋਂ ਪਿੰਡ ਦਾ ਭਾਈ ਮਹਾਰਾਜ ਸਿੰਘ ਸੇਵਾ ਵਿਚ ਹਾਜ਼ਰ ਹੋਇਆ। (ਰੱਬੋਂ ਪਿੰਡ ਜ਼ਿਲ੍ਹਾ ਲੁਧਿਆਣੇ ਦੇ ਵਿਚ ਪੈਂਦਾ ਹੈ) ਭਾਈ ਮਹਾਰਾਜ ਸਿੰਘ ਦੇ ਕੁਦਰਤੀ ਤੌਰ 'ਤੇ ਦਾੜ੍ਹੀ-ਮੁੱਛਾਂ ਨਾ ਆਈਆਂ। ਸਿਰ ਦੇ ਕੇਸ ਤਾਂ ਲੰਮੇ ਸਨ, ਪਰ ਦਾੜ੍ਹੀ ਮੁੱਛਾਂ ਨਹੀਂ ਸਨ। ਜਿਉਂ ਜਿਉਂ ਉਮਰ ਵਧਦੀ ਗਈ, ਦਾੜ੍ਹੀ ਮੁੱਛਾਂ ਨਾ ਹੋਣ ਕਰਕੇ ਜਥੇ ਦੇ ਸਿੰਘ ਏਸ ਨੂੰ ਹਾਸਾ ਮਖ਼ੌਲ ਕਰਦਿਆਂ ਕੋਈ ਲੰਕਾ ਦਾ ਚੋਰ ਕਹਿ ਕੇ ਬੁਲਾਇਆ ਕਰੇ, ਕੋਈ ਖੋਜਾ ਕਿਹਾ ਕਰੇ ਤੇ ਇਕ ਦਿਨ ਇਕ ਸਿੰਘ ਨੇ ਜਦੋਂ ਖੋਜਾ ਕਹਿ ਕੇ ਆਵਾਜ਼ ਮਾਰੀ ਤਾਂ ਬਾਬਾ ਬੀਰ ਸਿੰਘ ਜੀ ਨੇ ਸੁਣ ਲਈ। ਬਾਬਾ ਬੀਰ ਸਿੰਘ ਜੀ ਨੇ ਆਪਣੇ ਸੇਵਕ ਮਹਾਰਾਜ ਸਿੰਘ ਨੂੰ ਪੁੱਛਿਆ ਕਿ ਇਹ ਤੇਰਾ ਅਪਮਾਨ ਵਾਲਾ ਨਾਮ ਕਿਉਂ ਲੈਂਦੇ ਹਨ ਤਾਂ ਇਹਨਾਂ ਨੇ ਕਿਹਾ ਕਿ ਮਹਾਰਾਜ! ਸ਼ਾਇਦ ਮੈਨੂੰ ਅਪਮਾਨਿਤ ਕਰਨ ਲਈ ਹੀ ਰੱਬ ਨੇ ਇਹ ਦਾਤ ਨਹੀਂ ਦਿੱਤੀ। ਮਹਿਸੂਸ ਤਾਂ ਮੈਨੂੰ ਵੀ ਬਹੁਤ ਹੁੰਦਾ ਹੈ ਕਿ ਸੰਗਤ ਵਿਚ ਖਲੋਤਿਆਂ ਹੀ ਮੈਨੂੰ ਕੋਈ ਲੰਕਾ ਦਾ ਚੋਰ ਤੇ ਕੋਈ ਖੋਜਾ ਕਹਿ ਕੇ ਅਪਮਾਨ ਕਰਦਾ ਹੈ, ਤਾਂ ਬਾਬਾ ਬੀਰ ਸਿੰਘ ਜੀ ਦੀ ਰਸਨਾ 'ਤੇ ਬੈਠ ਕੇ ਕਲਗ਼ੀਧਰ ਪਾਤਸ਼ਾਹ ਜੀ ਨੇ ਬਚਨ ਕਹਾ ਦਿੱਤਾ ਕਿ ਗੁਰੂ ਕੇ ਸਿੱਖਾ! ਤੇਰੇ ਦਾਹੜਾ-ਮੁੱਛਾਂ ਆ ਸਕਦੀਆਂ ਹਨ। ਕਲਗ਼ੀਧਰ ਪਾਤਸ਼ਾਹ 'ਤੇ ਭਰੋਸਾ ਰੱਖੀਂ ਅਤੇ ਬਚਨ ਕਮਾਈਂ, ਜਿਥੇ ਸੰਗਤਾਂ ਦੇ ਜੋੜੇ ਖੁੱਲ੍ਹਦੇ ਹਨ, ਉਹ ਚਰਨ ਧੂੜ ਲੈ ਕੇ ਦਾੜ੍ਹੇ ਅਤੇ ਮੁੱਛਾਂ ਵਾਲੀ ਜਗ੍ਹਾ ਲਾਇਆ ਕਰ। ਇਹ ਗੁਰਸਿੱਖ ਬਾਬਾ ਬੀਰ ਸਿੰਘ ਜੀ ਦਾ ਬਚਨ ਮੰਨ ਕੇ ਸੰਗਤਾਂ ਦੇ ਜੋੜਿਆਂ ਦੀ ਕਈ ਕਈ ਘੰਟੇ ਸੇਵਾ ਕਰਿਆ ਕਰੇ ਅਤੇ ਨਾਲ ਨਾਲ ਗੁਰਬਾਣੀ ਦੀ ਇਹ ਤੁਕ ਪੜ੍ਹਦਾ ਰਿਹਾ ਕਰੇ, ਜੈਸਾ ਕਿ :

**ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥** *(ਅੰਗ ੧੪੨੪)*

ਥੋੜ੍ਹੇ ਸਮੇਂ ਬਾਅਦ ਹੀ ਫ਼ੁਰਮਾਨ ਅਨੁਸਾਰ (ਇਕ ਸਾਧ ਬਚਨ ਅਟਲਾਧਾ) ਐਸਾ ਬਚਨ ਅਟੱਲ ਹੋਇਆ ਕਿ ਭਾਈ ਮਹਾਰਾਜ ਸਿੰਘ ਦੇ ਮੂੰਹ ਉਪਰ ਬਹੁਤ ਸੰਘਣਾ ਦਾੜ੍ਹਾ ਤੇ ਮੁੱਛਾਂ ਆਉਣੀਆਂ ਸ਼ੁਰੂ ਹੋ ਗਈਆਂ। ਦਾੜ੍ਹਾ ਇਤਨਾ ਲੰਮਾ ਹੋ ਗਿਆ ਕਿ ਜਥੇ ਦੇ ਬਾਕੀ ਕਿਸੇ ਸਿੰਘ ਦਾ ਇਤਨਾ ਲੰਮਾ ਦਾੜ੍ਹਾ ਨਹੀਂ ਸੀ। ਦਾੜ੍ਹਾ ਗੋਡਿਆਂ ਤਕ ਜਾਂਦਾ ਸੀ। ਫੇਰ ਖੋਜਾ ਜਾਂ ਲੰਕਾ ਦਾ ਚੋਰ ਕਹਿਣ ਵਾਲਿਆਂ ਨੂੰ ਸ਼ਰਮ ਆਉਣ ਲੱਗੀ। ਫੇਰ ਗੁਰਸਿੱਖ ਇਨ੍ਹਾਂ ਨੂੰ ਲੰਮੇ ਦਾੜ੍ਹੇ ਵਾਲਾ ਬਾਬਾ ਕਹਿ ਕੇ ਸਤਿਕਾਰ ਦੇਣ ਲੱਗੇ।

ਇਕ ਦਿਨ ਜੋੜਿਆਂ ਦੇ ਝਾੜਨ ਦੀ ਸੇਵਾ ਕਰਦਿਆਂ ਹੋਇਆਂ ਦਾੜ੍ਹਾ ਲੰਮਾ ਹੋਣ ਕਰਕੇ ਜੋੜਿਆਂ ਨੂੰ ਲੱਗਦਾ ਦੇਖ ਕੇ ਇਕ ਕੱਟੜ ਖ਼ਿਆਲਾਂ ਵਾਲੇ ਸਿੰਘ ਨੇ ਬਹੁਤ ਰੁੱਖੀ ਆਵਾਜ਼ ਵਿਚ ਕਿਹਾ ਕਿ ਹੇ ਸਿੰਘਾ! ਤੈਨੂੰ ਦਿੱਸਦਾ ਨਹੀਂ। ਤੂੰ ਦਾੜ੍ਹੇ ਦੀ ਬੇਅਦਬੀ ਕਰਦਾ ਹੈਂ। ਤੇਰਾ ਦਾੜ੍ਹਾ ਚਮੜੇ ਦੀਆਂ ਜੁੱਤੀਆਂ ਨੂੰ ਲੱਗਦਾ ਹੈ। ਤਦ ਅੱਗੋਂ ਬਾਬਾ ਜੀ ਨੇ ਹੱਥ ਜੋੜ ਕੇ ਕਿਹਾ ਕਿ ਭਾਈ ਸਾਹਿਬ ਜੀ! ਇਹ ਤੁਹਾਨੂੰ ਚਮੜੇ ਦੀਆਂ ਜੁੱਤੀਆਂ ਦਿੱਸਦੀਆਂ ਹੋਣਗੀਆਂ, ਪਰ ਮੇਰੇ ਲਈ ਤਾਂ ਇਹ ਸੰਗਤਾਂ ਦੇ ਜੋੜਿਆਂ ਦਾ ਇਕ ਆਪਣੀ ਥਾਂ 'ਤੇ ਤੀਰਥ ਪ੍ਰਤੀਤ ਹੁੰਦਾ ਹੈ, ਜਿਸ ਨੇ ਮੈਨੂੰ ਪਵਿੱਤਰ ਕਰ ਦਿੱਤਾ ਹੈ। ਰਹੀ ਗੱਲ ਕਿ ਮੇਰਾ ਦਾੜ੍ਹਾ ਜੋੜਿਆਂ ਨੂੰ ਲੱਗ ਰਿਹਾ ਹੈ, ਇਹ ਠੀਕ ਥਾਂ 'ਤੇ ਲੱਗ ਰਿਹਾ ਹੈ, ਕਿਉਂਕਿ ਮੈਨੂੰ ਤਾਂ ਦਾੜ੍ਹਾ ਪ੍ਰਾਪਤ ਹੀ ਇਸ ਥਾਂ ਤੋਂ ਹੋਇਆ ਹੈ ਅਤੇ ਮੈਨੂੰ ਤਾਂ ਆਪਣੇ ਗੁਰਦੇਵ ਪਾਤਸ਼ਾਹ ਗੁਰੂ ਅਮਰਦਾਸ ਜੀ ਦੀ ਤੁਕ ਯਾਦ ਆਉਂਦੀ ਹੈ ਅਤੇ ਮੈਂ ਆਪਣੇ ਆਪ ਨੂੰ ਇਸ ਦਾੜ੍ਹੇ ਦੇ ਕਾਰਨ ਸਫਲ ਸਮਝਣਾ ਹੈ, ਜੈਸਾ ਕਿ :

**ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ ॥**

## ਅਨਦਿਨੁ ਸੇਵਨਿ ਗੁਰੁ ਆਪਣਾ; ਅਨਦਿਨੁ ਅਨਦਿ ਰਹੰਨ੍ਹਿ ॥

ਜਿਹੜੇ ਅਨਦਿਨੁ = ਰਾਤ ਦਿਨੇ ਗੁਰੁ = ਸਤਿਗੁਰਾਂ ਨੂੰ ਆਪਣਾ = ਆਪ ਦਾ ਜਾਣ ਕੇ ਸੇਵਨਿ = ਪੂਜਨਾ ਕਰਦੇ ਹਨ, ਉਹ ਅਨਦਿਨੁ = ਰਾਤ ਦਿਨੇ ਅਨਦਿ = ਸੁਖ ਦੇ ਸਹਿਤ ਰਹੰਨ੍ਹਿ = ਰਹਿੰਦੇ ਹਨ **ਵਾ:** ਆਤਮਿਕ ਅਨੰਦ ਦੇ ਵਿਚ ਲੀਨ ਰਹਿੰਦੇ ਹਨ।

## ਨਾਨਕ ਸੇ ਮੁਹ ਸੋਹਣੇ; ਸਚੈ ਦਰਿ ਦਿਸੰਨ੍ਹਿ ॥੫੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਮੁਹ = ਮੂੰਹ ਇਸ ਲੋਕ ਵਿਚ ਵੀ ਸੋਹਣੇ = ਸ਼ੋਭਨੀਕ ਹਨ ਤੇ ਸਚੈ = ਸੱਚੇ ਸੱਚਖੰਡ ਰੂਪੀ ਦਰਿ = ਦਰਬਾਰ ਵਿਚ ਵੀ ਸ਼ੋਭਨੀਕ ਦਿਸੰਨ੍ਹਿ = ਦਿੱਸਦੇ ਹਨ।

**ਅਥਵਾ** ਉਨ੍ਹਾਂ ਬੀਬੀਆਂ ਦੇ ਮੁਹ = ਮੁੱਖੜੇ ਸੋਹਣੇ = ਚੰਗੇ, ਸਤਿਕਾਰ ਯੋਗ ਹਨ, ਜਿਨ੍ਹਾਂ ਨੇ ਪਤੀਬਰਤਾ ਧਰਮ ਵਿਚ ਪਰਪੱਕ ਰਹਿਣਾ ਕੀਤਾ ਹੈ ਅਤੇ ਉਹ ਸੱਚੇ ਵਾਹਿਗੁਰੂ ਦੇ ਦਰ 'ਤੇ ਸੱਚੀਆਂ ਦਿਸ ਆਉਂਦੀਆਂ ਹਨ ਕਿ ਇਨ੍ਹਾਂ ਨੇ ਧਰਮ ਦੀ ਪਾਲਣਾ ਕੀਤੀ ਹੈ, ਕਿਉਂਕਿ ਉਥੇ ਸੱਚ ਦੇ ਆਧਾਰ 'ਤੇ ਹੀ ਕਰਮਾਂ ਦਾ ਨਿਬੇੜਾ ਹੁੰਦਾ ਹੈ। ਜੈਸਾ ਕਿ :

**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥** *(ਅੰਗ ੪੬੩)*

ਜਿਨ੍ਹਾਂ ਨੂੰ ਹਿਰਦੇ ਦੇ ਦਰਿ = ਅੰਦਰੋਂ ਹੀ ਸੱਚਾ ਦਿਸੰਨ੍ਹਿ = ਦਿੱਸ ਆਉਂਦਾ ਹੈ, ਭਾਵ ਪਰਮੇਸ਼ਰ ਸਾਖਿਆਤ ਹੋ ਜਾਂਦਾ ਹੈ॥੫੨॥

## ਮੁਖ ਸਚੇ ਸਚੁ ਦਾੜੀਆ; ਸਚੁ ਬੋਲਹਿ ਸਚੁ ਕਮਾਹਿ ॥

ਉਨ੍ਹਾਂ ਬੀਬੀਆਂ ਤੇ ਭੁਜੰਗੀਆਂ ਦੇ ਮੁਖ = ਮੂੰਹ ਵੀ ਸਚੇ = ਸੱਚੇ ਹਨ ਅਤੇ ਉਨ੍ਹਾਂ ਬਜ਼ੁਰਗਾਂ ਦੀਆਂ ਵੀ ਸਚੁ = ਸੱਚੀਆਂ ਦਾੜ੍ਹੀਆਂ ਹਨ, ਜਿਹੜੇ ਸਚੁ = ਸੱਚੇ ਨਾਮ ਨੂੰ ਬੋਲਹਿ = ਉਚਾਰਦੇ ਹਨ ਤੇ ਸਚੁ = ਸੱਚੇ ਨਾਮ ਨੂੰ ਕਮਾਹਿ = ਕਮਾਉਣਾ ਕਰਦੇ ਹਨ **ਵਾ:** ਸੱਚ ਦੀ ਕਮਾਈ ਕਰਦੇ ਹਨ।

**ਅਥਵਾ** ਜੋ ਬਾਣੀ ਕਰਕੇ ਸਚੁ = ਸੱਚੇ ਨਾਮ ਨੂੰ ਬੋਲਦੇ ਹਨ ਤੇ ਮਨ ਕਰਕੇ ਸੱਚ ਨਾਮ ਨੂੰ ਕਮਾਉਂਦੇ ਹਨ, ਉਨ੍ਹਾਂ ਦੇ ਮੁੱਖ ਵੀ ਸੱਚੇ ਹਨ ਤੇ ਦਾੜ੍ਹੀਆਂ ਵੀ ਸੱਚੀਆਂ ਹਨ।

## ਸਚਾ ਸਬਦੁ ਮਨਿ ਵਸਿਆ; ਸਤਿਗੁਰ ਮਾਂਹਿ ਸਮਾਂਹਿ ॥

ਜਿਨ੍ਹਾਂ ਦੇ ਸਚਾ ਸਬਦੁ = ਉਪਦੇਸ਼ ਮਨਿ = ਅੰਤਹਕਰਣ ਵਿਚ ਵਸਿਆ = ਵੱਸ ਗਿਆ ਹੈ, ਉਹ ਸਤਿਗੁਰ = ਸੱਚੇ ਗੁਰੂ ਦੇ ਮਾਂਹਿ = ਵਿਚ ਸਮਾਂਹਿ = ਸਮਾ, ਅਭੇਦ ਹੋ ਜਾਂਦੇ ਹਨ, ਭਾਵ ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ ਮਿਲ ਕੇ ਸਮੁੰਦਰ ਦਾ ਰੂਪ ਹੀ ਹੋ ਜਾਂਦੇ ਹਨ, ਇਉਂ ਉਹ ਪੁਰਖ ਵੀ ਗੁਰਸਿੱਖੀ ਵਿਚ ਮਿਲ ਕੇ ਬ੍ਰਹਮ ਰੂਪ ਸਮੁੰਦਰ ਵਿਚ ਜਾ ਮਿਲਦੇ ਹਨ।

## ਸਚੀ ਰਾਸੀ, ਸਚੁ ਧਨੁ; ਉਤਮ ਪਦਵੀ ਪਾਂਹਿ ॥

ਉਨ੍ਹਾਂ ਦੇ ਕੋਲ ਸੱਚੀ ਸ਼ਰਧਾ ਰੂਪੀ ਰਾਸੀ = ਪੂੰਜੀ ਤੇ ਸਚੁ = ਸੱਚਾ ਨਾਮ ਰੂਪੀ ਧਨ ਹੈ, ਇਸ ਕਰਕੇ ਉਹ ਉਤਮ = ਸ੍ਰੇਸ਼ਟ ਮੁਕਤ ਰੂਪ ਪਦਵੀ ਪਾਂਹਿ = ਪਾਉਂਦੇ ਹਨ **ਵਾ:** ਸ੍ਰੇਸ਼ਟ ਬ੍ਰਹਮ ਗਿਆਨ ਦੀ ਪਦਵੀ ਪਾਉਂਦੇ ਹਨ।

## ਸਚੁ ਸੁਣਹਿ, ਸਚੁ ਮੰਨਿ ਲੈਨਿ; ਸਚੀ ਕਾਰ ਕਮਾਹਿ ॥

ਉਹ ਸਚੁ = ਸੱਚੇ ਦਾ ਸੁਣਹਿ = ਸ੍ਰਵਣ ਕਰਦੇ ਹਨ, ਸਚੁ = ਸੱਚੇ ਨੂੰ ਮੰਨਿ = ਮੰਨ ਲੈਨਿ = ਲੈਣਾ ਕਰਦੇ

ਹਨ, ਭਾਵ ਮੰਨਣ ਕਰਦੇ ਹਨ **ਵਾ:** ਉਪਕਰਮ ਉਪਸੰਹਾਰ ਅਭਿਆਸ ਦੁਆਰਾ ਸ੍ਰਵਣ ਕਰਦੇ ਹਨ ਤੇ ਅਭੇਦ ਦੀਆਂ ਸਾਧਕ ਤੇ ਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ ਮੰਨ ਲੈਣਾ ਕਰਦੇ ਹਨ ਅਤੇ ਸੱਚੀ ਭਾਉ-ਭਗਤੀ ਰੂਪ ਕਾਰ ਨੂੰ ਕਮਾਹਿ = ਕਮਾਉਣਾ ਕਰਦੇ ਹਨ।

## ਸਚੀ ਦਰਗਹ ਬੈਸਣਾ; ਸਚੇ ਮਾਹਿ ਸਮਾਹਿ ॥

ਉਹ ਮਨ ਦੇ ਸੰਕਲਪਾਂ ਨੂੰ ਰੋਕ ਕੇ ਸੱਚੀ ਸਤਿਸੰਗਤ ਰੂਪੀ ਦਰਗਾਹ ਵਿਚ ਬੈਸਣਾ = ਬੈਠਣਾ ਕਰਦੇ ਹਨ **ਵਾ:** ਉਹ ਸੱਚੀ ਤੁਰੀਆ ਪਦ ਰੂਪੀ ਦਰਗਾਹ ਨੂੰ ਪ੍ਰਾਪਤ ਕਰ ਕੇ ਗਿਆਨ ਰੂਪੀ ਸਿੰਘਾਸਣ ਉੱਤੇ ਬੈਠਣਾ ਕਰਦੇ ਹਨ, ਇਸੇ ਕਰਕੇ ਉਹ ਸਚੇ = ਸਤਿ ਸਰੂਪ ਪਰਮੇਸ਼ਰ ਮਾਹਿ = ਵਿਚ ਸਮਾਹਿ = ਸਮਾਅ ਜਾਂਦੇ ਹਨ **ਵਾ:** ਉਨ੍ਹਾਂ ਨੂੰ ਸੱਚੇ ਦੀ ਪ੍ਰਾਪਤੀ ਦਾ ਸਮਾਹਿ = ਸਮਾਹੜਾ, ਅਨੰਦ ਪ੍ਰਾਪਤ ਹੁੰਦਾ ਹੈ।

## ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ; ਮਨਮੁਖ ਭੂਲੇ ਜਾਂਹਿ ॥੫੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰ = ਸੱਚੇ ਗੁਰੂ ਤੋਂ ਵਿਣੁ = ਬਗ਼ੈਰ ਸਚੁ = ਸੱਚਾ ਨਾਮ **ਵਾ:** ਸਚੁ = ਸਤਿ ਸਰੂਪ ਪਰਮੇਸ਼ਰ ਨ = ਨਹੀਂ ਪਾਈਐ = ਪਾਉਣਾ ਕਰੀਦਾ, ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਪਰਮੇਸ਼ਰ ਵੱਲੋਂ ਭੂਲੇ = ਭੁੱਲੇ ਹੋਏ ਬੇਅਰਥ ਹੀ ਆਪਣਾ ਜੀਵਨ ਬਤੀਤ ਕਰੀ ਜਾਂਹਿ = ਜਾਂਦੇ ਹਨ **ਵਾ:** ਆਪਣਾ ਜੀਵਨ ਬੇਅਰਥ ਬਤੀਤ ਕਰ ਕੇ ਪ੍ਰਲੋਕ ਨੂੰ ਚਲੇ ਜਾਂਦੇ ਹਨ॥੫੩॥

## ਬਾਬੀਹਾ ਪ੍ਰਿਉ ਪ੍ਰਿਉ ਕਰੇ; ਜਲਨਿਧਿ ਪ੍ਰੇਮ ਪਿਆਰਿ ॥

ਜਿਵੇਂ ਜਲਨਿਧਿ (ਜਲ + ਨਿਧਿ) ਜਲ = ਪਾਣੀ ਦੇ ਨਿਧਿ = ਖ਼ਜ਼ਾਨੇ ਭਾਵ ਬੱਦਲ ਵਿੱਚੋਂ ਸਵਾਂਤੀ ਬੂੰਦ ਲੈਣ ਲਈ ਹਿਰਦੇ ਦੇ ਪ੍ਰੇਮ ਕਰਕੇ ਤੇ ਬਾਣੀ ਦੇ ਪਿਆਰ ਨਾਲ ਬਾਬੀਹਾ = ਪਪੀਹਾ ਪ੍ਰਿਉ ਪ੍ਰਿਉ ਸਬਦ ਉਚਾਰਣ ਕਰੇ = ਕਰਦਾ ਹੈ **ਵਾ:** ਪਿਆਰੇ ਬੱਦਲ ਵਿਚ ਪ੍ਰੇਮ ਕਰਕੇ ਪ੍ਰਿਉ ਪ੍ਰਿਉ ਉਚਾਰਣ ਕਰਦਾ ਹੈ, ਇਸੇ ਪ੍ਰਕਾਰ ਜਗਿਆਸੂ ਦਾ ਚਿੱਤ ਰੂਪ ਪਪੀਹਾ ਗੁਰੂ ਉਪਦੇਸ਼ ਰੂਪ ਬੱਦਲ ਦੇ ਵਿਚੋਂ ਨਾਮ ਰੂਪੀ ਸਵਾਂਤੀ ਬੂੰਦ ਨੂੰ, ਪ੍ਰੇਮ ਪਿਆਰ ਕਰਕੇ ਪ੍ਰਿਉ ਪ੍ਰਿਉ = ਪਿਰੀ ਪਿਰੀ ਉਚਾਰਣ ਕਰਦਾ ਹੈ **ਵਾ:** ਜਗਿਆਸੂ ਦੇ ਚਿੱਤ ਰੂਪ ਬਬੀਹੇ ਦਾ ਨਾਮ ਅੰਮ੍ਰਿਤ ਰੂਪੀ ਜਲ ਦੇ ਨਿਧਿ = ਖ਼ਜ਼ਾਨੇ ਨਾਲ ਹਿਰਦੇ ਕਰਕੇ ਪ੍ਰੇਮ ਹੈ ਤੇ ਬਾਣੀ ਕਰਕੇ ਪ੍ਰਿਉ ਪ੍ਰਿਉ = ਹੇ ਪਿਆਰੇ, ਹੇ ਪਿਆਰੇ ਉਚਾਰਣ ਕਰੇ = ਕਰਦਾ ਹੈ।

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਗ੍ਰੀਖਮ ਰੁੱਤ ਤੋਂ ਬਾਅਦ ਪਾਵਸ ਰੁੱਤ ਭਾਵ ਵਰਖਾ ਰੁੱਤ ਆਉਂਦੀ ਹੈ, ਜਿਸ ਪਾਵਸ ਰੁੱਤ ਨੇ ਗ੍ਰੀਖਮ ਰੁੱਤ ਵਿਚ ਸੂਰਜ ਦੀਆਂ ਕਿਰਨਾਂ ਦੁਆਰਾ ਪਈ ਹੋਈ ਤਪਸ਼ ਨੂੰ ਸ਼ਾਂਤ ਕਰਨਾ ਹੁੰਦਾ ਹੈ ਅਤੇ ਜੀਵਾਂ ਦੀ ਪਿਆਸ ਬੁਝਾ ਕੇ ਤ੍ਰਿਪਤ ਕਰਨਾ ਹੁੰਦਾ ਹੈ ਅਤੇ ਮੁਰਝਾਏ ਹੋਏ ਬੂਟਿਆਂ ਉੱਤੇ ਪ੍ਰਫੁੱਲਤਾ ਲਿਆਉਣੀ ਹੁੰਦੀ ਹੈ ਅਤੇ ਧਰਤੀ ਵਿਚ ਬਹੁਤ ਸਾਰੀ ਹਰਿਆਵਲਤਾ ਲਿਆਉਣੀ ਹੁੰਦੀ ਹੈ। ਸਾਵਣ ਭਾਦਰੋਂ ਦੇ ਮਹੀਨੇ ਬੱਦਲ ਆਕਾਸ਼ ਵਿਚ ਛਾ ਜਾਂਦੇ ਹਨ ਅਤੇ ਬਹੁਤ ਗਰਜਦੇ ਹਨ ਅਤੇ ਸਮੁੰਦਰ ਵਿਚੋਂ ਪਾਣੀ ਭਰ ਭਰ ਕੇ ਮੀਂਹ ਵਰਸਾਉਂਦੇ ਹਨ, ਜੀਵਾਂ ਦੀਆਂ ਖਾਣ-ਪੀਣ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਸਤੇ ਫਲ ਫੁੱਲ ਆਦਿ ਪੈਦਾ ਹੁੰਦੇ ਹਨ, ਵਰਖਾ ਪੈਣ ਤੋਂ ਕੱਚੇ ਪੱਕੇ ਖ਼ਾਲੀ ਤਲਾਅ ਵੀ ਪਾਣੀ ਨਾਲ ਭਰ ਜਾਂਦੇ ਹਨ, ਉੱਚੀਆਂ ਨੀਵੀਆਂ ਥਾਵਾਂ ਉੱਤੇ ਜਲ ਵਰਸਣ ਨਾਲ ਹਰਿਆਵਲਤਾ ਰੂਪ ਸੁਖ ਆ ਜਾਂਦਾ ਹੈ ਅਤੇ ਪਿਆਸਿਆਂ ਜੀਵਾਂ ਦੀ ਪਿਆਸ ਬੁਝ ਕੇ ਸ਼ਾਂਤੀ ਪ੍ਰਾਪਤ ਹੁੰਦੀ ਹੈ, ਹਰਿਆਵਲ ਹੋਣ ਕਰਕੇ ਧਰਤੀ ਦੀ ਸ਼ੋਭਾ ਵੀ ਵੱਧ ਜਾਂਦੀ ਹੈ, ਜੈਸਾ ਕਿ :

**ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥੧੬॥** *(ਅੰਗ ੭੫੮)*

ਇਸੇ ਪ੍ਰਕਾਰ ਜੀਵਾਂ ਦੀ ਬੁੱਧ ਰੂਪ ਧਰਤੀ ਅਗਿਆਨ ਰੂਪੀ ਸੂਰਜ ਦੀਆਂ ਰਾਗ ਦਵੈਸ਼ ਰੂਪੀ ਕਿਰਨਾਂ ਦੀ **ਵਾ:** ਈਰਖਾ ਰੂਪੀ ਧੁੱਪ ਦੀ ਤਪਾਈ ਹੋਈ ਹੈ, ਜਿਸ ਵਿੱਚੋਂ ਨਾਮ, ਪ੍ਰੇਮ ਰੂਪੀ ਜਲ ਖ਼ਤਮ ਹੋ ਚੁੱਕਿਆ ਹੈ, ਸ਼ੁਭ ਗੁਣਾਂ ਰੂਪੀ ਬੂਟੇ ਮੁਰਝਾ ਜਾਂਦੇ ਹਨ, ਇਉਂ ਤਪੀ ਹੋਈ ਬੁੱਧ ਰੂਪ ਧਰਤੀ ਨੂੰ ਸ਼ਾਂਤ ਕਰਨ ਲਈ ਗੁਰੂ ਰੂਪ ਬੱਦਲ ਬ੍ਰਹਮ ਰੂਪੀ ਸਮੁੰਦਰ ਵਿੱਚੋਂ ਨਾਮ ਰੂਪੀ ਜਲ ਨੂੰ ਸੰਸਾਰ ਰੂਪੀ ਆਕਾਸ਼ ਵਿਚ ਲਿਆ ਕੇ ਸ਼ਬਦ ਦੀ ਧੁਨੀ ਰੂਪ ਗਰਜਦੇ ਹਨ ਅਤੇ ਉਪਦੇਸ਼ ਰੂਪੀ ਜਲ ਦੀ ਵਰਖਾ ਕਰਦੇ ਹਨ, ਜੈਸਾ ਕਿ:

**ਘਨੁ ਗਰਜਤ ਗੋਬਿੰਦ ਰੂਪ॥ ਗੁਨ ਗਾਵਤ ਸੁਖ ਚੈਨ॥੧॥ਰਹਾਉ॥** *(ਅੰਗ ੧੨੭੨)*

ਅਤੇ ਜੀਵਾਂ ਦੀ ਸੰਸਾਰਕ ਬੰਧਨਾਂ, ਜੰਮਣ ਮਰਣ ਆਦਿ ਦੁੱਖਾਂ ਤੋਂ ਛੁਟਕਾਰਾ ਪਾਉਣ ਵਾਲੀ ਮੁਕਤੀ ਰੂਪ ਕਾਮਨਾ ਪੂਰੀ ਕਰਨ ਵਾਸਤੇ ਧਰਮ ਰੂਪੀ ਫੁੱਲ ਤੇ ਗਿਆਨ **ਵਾ:** ਪਰਮਾਨੰਦ ਰੂਪੀ ਫਲ ਦੇਣਾ ਕਰਦੇ ਹਨ ਅਤੇ ਅਗਿਆਨ ਰੂਪੀ ਸੂਰਜ ਦੀਆਂ ਰਾਗ ਦਵੈਸ਼ ਰੂਪੀ ਕਿਰਨਾਂ ਨੂੰ ਮੇਟ ਕੇ ਨਾਮ ਜਲ ਦੇ ਪਿਆਸੇ ਮਹਾਤਮਾ ਜਨਾਂ ਨੂੰ ਨਾਮ ਰੂਪੀ ਜਲ ਦੇ ਕੇ ਪ੍ਰਭੂ ਪ੍ਰਾਪਤੀ ਰੂਪ ਪਿਆਸ ਬੁਝਾ ਦਿੰਦੇ ਹਨ। ਜੈਸਾ ਕਿ:

**ਦਰਸ ਤੇਰੇ ਕੀ ਪਿਆਸ ਮਨਿ ਲਾਗੀ॥** *(ਅੰਗ ੩੮੯)*

ਅਰਥਾਤ ਕੋਈ ਗੁਰੂ ਰੂਪ ਬੱਦਲ ਤੋਂ ਪਦਾਰਥ ਮੰਗ ਲੈਂਦਾ ਹੈ, ਕੋਈ ਧਰਮ ਦੀ ਬ੍ਰਿਧੀ ਕਰਾ ਲੈਂਦਾ ਹੈ, ਕੋਈ ਮੁਕਤੀ ਦੀ ਪ੍ਰਾਪਤੀ ਕਰ ਲੈਂਦਾ ਹੈ, ਇਉਂ ਸੁੰਦਰ ਖੇਤੀਆਂ ਟਹਿਲ ਰਹੀਆਂ ਹਨ।

**ਅਥਵਾ** ਸੰਤ ਮਹਾਤਮਾ ਜਨ ਬ੍ਰਿਛਾਂ ਦੀ ਨਿਆਈਂ ਹਨ, ਉਨ੍ਹਾਂ ਦੇ ਅੰਦਰ ਜੋ ਵੈਰਾਗ ਬਿਬੇਕ ਆਦਿ ਸਾਧਨਾ ਰੂਪੀ ਫਲ ਲੱਗਦੇ ਹਨ, ਜਦ ਸ੍ਰਵਣ ਕਰਨ ਰੂਪ ਰਸ ਪੈਣ ਲੱਗ ਜਾਂਦਾ ਹੈ, ਤਦ ਮੰਨਣ ਕਰਨ ਰੂਪ ਪਰਪੱਕਤਾ ਆ ਜਾਂਦੀ ਹੈ ਤੇ ਫੇਰ ਨਿਧਿਆਸਣ ਕਰਨ ਰੂਪੀ ਮਿਠਾਸ ਪੈਦਾ ਹੋ ਜਾਂਦੀ ਹੈ। ਤੱਤ ਤ੍ਵੂੰ ਦਾ ਸੰਸ਼ੋਧਨ **ਵਾ:** ਸਰੂਪ ਦੀ ਸਾਖਿਆਤਤਾ ਕਰਨ ਰੂਪ ਫਲ ਪੱਕ ਜਾਂਦਾ ਹੈ। ਇਉਂ ਮਹਾਤਮਾ ਜਨਾਂ ਦੇ ਚਿੱਤ ਰੂਪੀ ਬੰਬੀਹੇ ਗੁਰੂ ਰੂਪ ਬੱਦਲ ਦੇ ਪਾਸੋਂ ਨਾਮ ਸਿੱਖਿਆ ਰੂਪੀ ਸਵਾਂਤੀ ਬੂੰਦ ਪ੍ਰਾਪਤ ਕਰ ਕੇ ਆਪਣਾ ਮਨੁੱਖਾ ਜਨਮ ਸਫਲਾ ਕਰਦੇ ਹਨ।

## ਗੁਰ ਮਿਲੇ, ਸੀਤਲ ਜਲੁ ਪਾਇਆ; ਸਭਿ ਦੂਖ ਨਿਵਾਰਣਹਾਰੁ॥

ਗੁਰ = ਸਤਿਗੁਰੂ ਦੇ ਨਾਲ ਮਿਲੇ = ਮਿਲਣੇ ਕਰਕੇ ਹੀ ਜਗਿਆਸੂ ਜਨਾਂ ਨੇ ਸੀਤਲ = ਸ਼ਾਂਤੀ ਦੇਣ ਵਾਲੇ, ਸੀਤਲਤਾ ਦੇਣ ਵਾਲੇ ਨਾਮ ਅੰਮ੍ਰਿਤ ਰੂਪੀ ਜਲ = ਪਾਣੀ ਨੂੰ ਪਾਇਆ = ਪਾਉਣਾ ਕੀਤਾ ਹੈ, ਜੋ ਨਾਮ ਅੰਮ੍ਰਿਤ ਰੂਪੀ ਜਲ ਸਭਿ = ਸਾਰੇ ਦੂਖ = ਦੁੱਖਾਂ ਨੂੰ ਨਿਵਾਰਣਹਾਰੁ = ਨਵਿਰਤ ਕਰਨ ਵਾਲਾ ਹੈ, ਜੈਸਾ ਕਿ:

**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ॥੨॥** *(ਅੰਗ ੫੧੮)*

## ਤਿਸ ਚੂਕੈ, ਸਹਜੁ ਊਪਜੈ; ਚੂਕੈ ਕੂਕ ਪੁਕਾਰ॥

ਇਸ ਨਾਮ ਅੰਮ੍ਰਿਤ ਰੂਪੀ ਜਲ ਦੇ ਪੀਣੇ ਕਰਕੇ ਤਿਸ = ਤ੍ਰਿਸ਼ਨਾ ਰੂਪੀ ਤ੍ਰੇਹ ਚੂਕੈ = ਚੁੱਕੀ, ਨਵਿਰਤ ਹੋ ਜਾਂਦੀ ਹੈ ਅਤੇ ਹਿਰਦੇ ਅੰਦਰ ਸਹਜੁ = ਗਿਆਨ ਊਪਜੈ = ਪੈਦਾ ਹੋ ਜਾਂਦਾ ਹੈ ਅਤੇ ਕੂਕ ਮਾਰ ਕੇ ਆਪਣੇ ਵੱਲ ਤਵੱਜੋ[੧] ਦਿਵਾਉਣੀ ਅਤੇ ਫੇਰ ਆਪਣੀ ਪੁਕਾਰ = ਫ਼ਰਿਆਦ ਕਰਨੀ, ਇਹ ਦੋਵੇਂ ਚੂਕੈ = ਚੁੱਕੀਆਂ ਜਾਂਦੀਆਂ ਹਨ **ਵਾ:** ਇਸ ਲੋਕ ਦੇ ਪਦਾਰਥਾਂ ਦੀ ਪ੍ਰਾਪਤੀ ਰੂਪ ਕੂਕ ਤੇ ਸਵਰਗ, ਦਿੱਬ ਭੋਗਾਂ ਦੀ ਇੱਛਾ ਪੁਕਾਰ ਆਦਿ ਦੋਵੇਂ ਚੁੱਕੀਆਂ ਜਾਂਦੀਆਂ ਹਨ **ਵਾ:** ਵਿਸ਼ੇ ਸੁਖ ਦੀ ਇੱਛਾ ਰੂਪ ਕੂਕ ਤੇ ਸੰਸਾਰ ਦੇ ਦੁੱਖਾਂ ਦੀ ਨਵਿਰਤੀ ਲਈ

---

੧. ਵਜਹ (ਮੁਖ ਫੇਰਨ) ਦੀ ਕਿਰਿਆ, ਧਿਆਨ, ਰੁਖ਼, ਕਿਸੇ ਗੱਲ ਦੇ ਸੁਣਨ ਜਾਂ ਵੇਖਣ ਲਈ ਹੋਰ ਪਾਸਿਉਂ ਮੂੰਹ ਫੇਰ ਕੇ ਮੁਤਵੱਜਿਹ ਹੋਣ ਦਾ ਭਾਵ।

ਕੀਤੀ ਗਈ ਫ਼ਰਿਆਦ ਇਹ ਦੋਵੇਂ ਚੁੱਕੀਆਂ ਜਾਂਦੀਆਂ ਹਨ **ਵਾ:** ਜੋ ਬੇਦਾਂ ਸ਼ਾਸਤਰਾਂ ਵਿਚ ਕੂਕਾਂ ਮਾਰ ਮਾਰ ਕੇ ਫ਼ਰਿਆਦ ਕੀਤੀ ਹੋਈ ਹੈ ਕਿ ਪ੍ਰਲੋਕ ਦਾ ਰਸਤਾ ਬੜਾ ਦੁਖਦਾਇਕ ਹੈ, ਉਹ ਵੀ ਚੁੱਕੀ ਜਾਂਦੀ ਹੈ।

## ਨਾਨਕ, ਗੁਰਮੁਖਿ ਸਾਂਤਿ ਹੋਇ; ਨਾਮੁ ਰਖਹੁ ਉਰਿ ਧਾਰਿ ॥੫੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਨਾਲ ਮਿਲ ਕੇ ਚਿੱਤ ਵਿਕਾਰਾਂ ਦੀ ਤਪਸ਼ ਵੱਲੋਂ ਸਾਂਤਿ = ਠੰਡਾ ਹੋਇ = ਹੋ ਜਾਂਦਾ ਹੈ, ਇਸ ਲਈ ਹੇ ਪਿਆਰਿਓ ! ਤੁਸੀਂ ਵੀ ਨਾਮ ਅੰਮ੍ਰਿਤ ਨੂੰ ਗੁਰਾਂ ਦੀ ਸੰਗਤ ਦੁਆਰਾ ਉਰਿ = ਹਿਰਦੇ ਦੇ ਵਿਚ ਧਾਰਿ = ਧਾਰਨ ਕਰ ਕੇ, ਵਸਾ ਕੇ ਰਖਹੁ = ਰੱਖਣਾ ਕਰੋ ॥੫੪॥

## ਬਾਬੀਹਾ ਤੂੰ ਸਚੁ ਚਉ; ਸਚੇ ਸਉ ਲਿਵ ਲਾਇ ॥

ਹੇ ਜੀਵ ਰੂਪ ਬਾਬੀਹਾ = ਪਪੀਹੇ ! ਤੂੰ ਗੁਰੂ ਰੂਪ ਬੱਦਲ ਦੁਆਰਾ ਹੋ ਰਹੀ ਉਪਦੇਸ਼ ਰੂਪੀ ਵਰਖਾ ਨੂੰ ਗ੍ਰਹਿਣ ਕਰ ਕੇ ਸਚੁ = ਸੱਚੇ ਨਾਮ ਨੂੰ ਚਉ = ਉਚਾਰਣਾ ਕਰ **ਵਾ:** ਤੂੰ ਮੂੰਹੋਂ ਸੱਚੇ ਨਾਮ ਨੂੰ ਉਚਾਰਣਾ ਕਰ ਅਤੇ ਸੱਚੇ ਨਾਮ ਦੇ ਸਉ = ਨਾਲ ਚਿੱਤ ਦੀ ਲਿਵ = ਬਿਰਤੀ ਨੂੰ ਲਾਇ = ਲਾਉਣਾ ਕਰ।

## ਬੋਲਿਆ ਤੇਰਾ ਥਾਇ ਪਵੈ; ਗੁਰਮੁਖਿ ਹੋਇ ਅਲਾਇ ॥

ਇਸ ਤਰੀਕੇ ਨਾਲ ਜੇਕਰ ਤੂੰ ਗੁਰਮੁਖ ਹੋਇ = ਹੋ ਕੇ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਸਹਿਤ ਹੋ ਕੇ ਬਚਨ ਅਲਾਇ = ਅਲਾਪਨਾ, ਉਚਾਰਣ ਕਰੇਂਗਾ ਤਾਂ ਤੇਰਾ ਬੋਲਿਆ = ਕਥਨ ਕੀਤਾ ਹੋਇਆ ਨਾਮ ਜਪਣ ਵਾਲਾ ਵਾਕ ਵਾਹਿਗੁਰੂ ਦੀ ਦਰਗਾਹ ਵਿਚ ਥਾਇ = ਪ੍ਰਵਾਨ ਪਵੈ = ਪੈ ਜਾਵੇਗਾ, ਭਾਵ ਤੇਰਾ ਬੋਲਿਆ ਬਚਨ ਪਰਮੇਸ਼ਰ ਦੀ ਦਰਗਾਹ ਵਿਚ ਮੰਨਿਆ ਜਾਵੇਗਾ **ਵਾ:** ਨਾਮ ਰੂਪੀ ਬਚਨ ਬੋਲਣੇ ਕਰਕੇ ਤੈਨੂੰ ਤੁਰੀਆ ਪਦ ਰੂਪੀ ਥਾਂ ਪਵੈ = ਪੈ ਜਾਵੇਗਾ, ਭਾਵ ਪ੍ਰਾਪਤ ਹੋ ਜਾਵੇਗਾ।

## ਸਬਦੁ ਚੀਨਿ੍, ਤਿਖ ਉਤਰੈ; ਮੰਨਿ ਲੈ ਰਜਾਇ ॥

ਜਦ ਤੂੰ ਗੁਰ ਦੀ ਰਜਾਇ = ਆਗਿਆ ਨੂੰ ਮੰਨਿ = ਮੰਨ ਲੈ = ਲੈਣਾ ਕਰੇਂਗਾ ਤੇ ਗੁਰ ਸਬਦੁ = ਉਪਦੇਸ਼ ਨੂੰ ਹਿਰਦੇ ਵਿਚ ਚੀਨਿ੍ = ਜਾਣ ਲਵੇਂਗਾ **ਵਾ:** ਗੁਰ ਉਪਦੇਸ਼ ਦੁਆਰਾ ਸਬਦੁ = ਬ੍ਰਹਮ ਨੂੰ ਜਾਣ ਲਵੇਂਗਾ ਤਦ ਤੇਰੀ ਤ੍ਰਿਸ਼ਨਾ ਰੂਪੀ ਤਿਖ = ਤ੍ਰੇਹ ਉਤਰੈ = ਉਤਰ ਜਾਵੇਗੀ। ਇਸ ਲਈ ਗੁਰੂ ਦੀ ਆਗਿਆ ਨੂੰ ਮੰਨ ਲੈਣਾ ਕਰ।

**[ਅੰਗ ੧੪੨੦]**

## ਚਾਰੇ ਕੁੰਡਾ ਝੋਕਿ ਵਰਸਦਾ; ਬੂੰਦ ਪਵੈ ਸਹਜਿ ਸੁਭਾਇ ॥

ਜਿਵੇਂ ਅਕਾਸ਼ ਤੋਂ ਪ੍ਰਤੱਖ ਬੱਦਲ ਪ੍ਰਗਟ ਹੋ ਕੇ ਚਾਰੇ ਉੱਤਰ, ਦੱਖਣ, ਪੂਰਬ, ਪੱਛਮ ਰੂਪੀ ਕੁੰਡਾ = ਕੂੰਟਾਂ ਵਿਚ ਝੋਕਿ = ਝੁਕ ਕੇ ਵਰਸਦਾ = ਵਰ੍ਹਨਾ ਕਰਦਾ ਹੈ, ਜਿਸ ਦੇ ਵਰਸਣੇ ਕਰਕੇ ਸਹਜਿ = ਸੁਤੇ-ਸਿੱਧ ਸੁਭਾਇ = ਸੁਭਾਵਿਕ ਹੀ ਪਪੀਹੇ ਦੇ ਕੰਠ ਵਿਚ ਸਵਾਂਤੀ ਬੂੰਦ ਪਵੈ = ਪੈਂਦੀ ਹੈ, ਇਸੇ ਪ੍ਰਕਾਰ ਚਿਦਾਕਾਸ਼ ਰੂਪ ਬ੍ਰਹਮ ਤੋਂ ਪ੍ਰਗਟ ਹੋ ਕੇ ਗੁਰੂ ਰੂਪ ਬੱਦਲ ਚਾਰ ਖਾਣੀਆਂ, ਚਾਰੇ ਅੰਤਹਕਰਣ **ਵਾ:** ਚਾਰੇ ਜੁਗਾਂ ਰੂਪ ਚਾਰੇ ਪਾਸਿਆਂ ਵਿਚ ਝੁਕ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਉਪਦੇਸ਼ ਰੂਪੀ ਜਲ ਦੀ ਵਰਖਾ ਕਰਦੇ ਹਨ, ਜਿਸ ਦੇ ਵਰਸਣੇ ਕਰਕੇ ਜਗਿਆਸੂ ਰੂਪ ਪਪੀਹੇ ਦੇ ਰਿਦੇ ਰੂਪੀ ਕੰਠ ਵਿਚ ਜੀਵ ਈਸ ਦੀ ਏਕਤਾ ਰੂਪੀ ਸਵਾਂਤੀ ਬੂੰਦ ਪੈਂਦੀ ਹੈ, ਜਿਸ ਕਾਰਨ ਜਗਿਆਸੂ ਰੂਪ ਪਪੀਹਾ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਧਾਰਨ ਕਰ ਲੈਂਦਾ ਹੈ।

**ਅਥਵਾ** ਗੁਰੂ ਰੂਪ ਬੱਦਲ ਚਾਰੇ ਦਿਸ਼ਾਵਾਂ ਵਿਚ **ਵਾ:** ਚਤੁਸ਼ਟੇ ਅੰਤਹਕਰਣ **ਵਾ:** ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਰੂਪ ਸਾਧਨ ਸੰਪੰਨ ਰੂਪੀ **ਵਾ:** ਚਾਰੇ ਸ੍ਰਵਣ, ਮੰਨਣ, ਨਿਧਿਆਸਣ ਤੇ ਤੱਤ ਤ੍ਵੰ ਦਾ ਸੰਸ਼ੋਧਨ ਰੂਪ ਚਾਰੇ ਕੁੰਟਾਂ ਵਿਚ ਉਪਦੇਸ਼, ਬ੍ਰਹਮਾਨੰਦ ਰੂਪੀ ਵਰਖਾ ਕਰ ਰਹੇ ਹਨ, ਜੇਕਰ ਜਗਿਆਸੂ ਰੂਪ ਪਪੀਹਾ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਧਾਰਨ ਕਰ ਲਵੇ ਤਾਂ ਇਸ ਨੂੰ ਜੀਵ ਈਸ਼ ਦੀ ਏਕਤਾ ਰੂਪੀ ਸਵਾਂਤੀ ਬੂੰਦ ਪ੍ਰਾਪਤ ਹੋ ਜਾਵੇਗੀ।

## ਜਲ ਹੀ ਤੇ ਸਭ ਊਪਜੈ; ਬਿਨੁ ਜਲ ਪਿਆਸ ਨ ਜਾਇ ॥

ਜਿਵੇਂ ਜਲ = ਪਾਨੀ ਤੇ = ਤੋਂ ਹੀ ਸਭ = ਸਾਰੀ ਚੀਜ਼ ਊਪਜੈ = ਪੈਦਾ ਹੋਈ ਹੈ ਤੇ ਸਵਾਂਤੀ ਬੂੰਦ ਰੂਪੀ ਜਲ = ਪਾਨੀ ਤੋਂ ਬਿਨੁ = ਬਗ਼ੈਰ ਪਪੀਹੇ ਦੀ ਪਿਆਸ = ਤ੍ਰੇਹ ਨ = ਨਹੀਂ ਜਾਇ = ਜਾਂਦੀ, ਮਿਟਦੀ, ਇਸੇ ਪ੍ਰਕਾਰ ਚੇਤਨ ਬ੍ਰਹਮ ਰੂਪੀ ਜਲ ਤੋਂ ਹੀ ਸਾਰਾ ਸੰਸਾਰ ਪੈਦਾ ਹੋਇਆ ਹੈ, ਚੇਤਨ ਬ੍ਰਹਮ ਰੂਪੀ ਜਲ ਤੋਂ ਹੀ ਸਾਰਾ ਸੰਸਾਰ ਪੈਦਾ ਹੋਇਆ ਹੈ, ਚੇਤਨ ਬ੍ਰਹਮ ਰੂਪੀ ਜਲ ਦੇ ਮਿਲੇ ਤੋਂ ਬਗ਼ੈਰ ਜੀਵ ਰੂਪ ਪਪੀਹੇ ਦੀ ਤ੍ਰਿਸ਼ਨਾ ਰੂਪ ਤ੍ਰੇਹ ਨਹੀਂ ਜਾਂਦੀ, ਮਿਟਦੀ।

## ਨਾਨਕ, ਹਰਿ ਜਲੁ ਜਿਨਿ ਪੀਆ; ਤਿਸੁ, ਭੂਖ ਨ ਲਾਗੈ ਆਇ ॥੫੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਨੇ ਹਰਿ = ਪਰਮੇਸ਼ਰ ਰੂਪ ਜਲੁ = ਪਾਨੀ ਨੂੰ ਪ੍ਰਾਪਤ ਕਰਨ ਰੂਪ ਪੀਆ = ਪੀਤਾ ਹੈ **ਵਾ:** ਪਰਮੇਸ਼ਰ ਦਾ ਨਾਮ ਰੂਪੀ ਜਲ ਪੀਣਾ ਕੀਤਾ ਹੈ, ਤਿਸੁ = ਉਸ ਨੂੰ ਜੰਮਣ ਮਰਨ ਦੇਣ ਵਾਲੀ ਆਸਾ ਰੂਪੀ ਭੂਖ = ਭੁੱਖ ਮੁੜ ਕਦੇ ਵੀ ਆਇ = ਆ ਕੇ ਨ = ਨਹੀਂ ਲਗੈ = ਲੱਗਦੀ ॥੫੫॥

## ਬਾਬੀਹਾ ਤੂੰ ਸਹਜਿ ਬੋਲਿ; ਸਚੈ ਸਬਦਿ ਸੁਭਾਇ ॥

ਹੇ ਜੀਵ ਰੂਪ ਬਾਬੀਹਾ = ਪਪੀਹੇ ! ਤੂੰ ਸਹਜਿ = ਸ਼ਾਂਤੀ ਦੇ ਨਾਲ ਧੀਰਜ ਧਾਰ ਕੇ ਨਾਮ ਨੂੰ ਬੋਲਿ = ਬੋਲਣਾ ਕਰ ਅਤੇ ਸੁਭਾਇ = ਸੁਭਾਵਿਕ ਹੀ ਸੱਚੇ ਗੁਰਾਂ ਦੇ ਉਪਦੇਸ਼ ਨੂੰ ਉਚਾਰਣ ਕਰ, ਫੇਰ ਤੇਰਾ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਨਾਲ (ਸੁ + ਭਾਇ) ਸੁ = ਸ੍ਰੇਸ਼ਟ ਭਾਇ = ਪ੍ਰੇਮ ਹੋ ਆਵੇਗਾ **ਵਾ:** ਤੇਰੇ ਅੰਦਰ ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸੁਭਾਇ = ਸ੍ਰੇਸ਼ਟ ਪ੍ਰਕਾਸ਼ ਹੋ ਆਵੇਗਾ।

## ਸਭੁ ਕਿਛੁ ਤੇਰੈ ਨਾਲਿ ਹੈ; ਸਤਿਗੁਰਿ ਦੀਆ ਦਿਖਾਇ ॥

ਹੇ ਭਾਈ ! ਪਰਮੇਸ਼ਰ ਸਭੁ = ਸਾਰਾ ਕਿਛੁ = ਕੁਝ ਤੇਰੇ ਨਾਲਿ = ਸਾਥ ਹੀ ਬਖ਼ਸ਼ਿਆ ਹੋਇਆ ਹੈ[1], ਪਰੰਤੂ ਇਹ ਭੇਦ ਸਤਿਗੁਰਿ = ਸੱਚੇ ਗੁਰੂ ਪਰਮੇਸ਼ਰ ਨੇ ਗੁਰਮੁਖ ਜਨਾਂ ਦੇ ਹਿਰਦੇ ਵਿਚ ਪ੍ਰਗਟ ਕਰਕੇ ਦਿਖਾਇ = ਦਿਖਾ ਦੀਆ = ਦਿੱਤਾ ਹੈ **ਵਾ:** ਸਾਰੇ ਕੁਝ ਦਾ ਮਾਲਕ ਹਰੀ ਤੇਰੇ ਨਾਲ ਹੀ ਹੈ, ਉਸ ਹਰੀ ਨੂੰ ਸਤਿਗੁਰਾਂ ਨੇ ਗੁਰਮੁਖਾਂ ਦੇ ਹਿਰਦੇ ਵਿੱਚੋਂ ਹੀ ਪ੍ਰਗਟ ਕਰ ਕੇ ਵਿਖਾ ਦਿੱਤਾ ਹੈ, ਜੈਸਾ ਕਿ :

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥** *(ਅੰਗ ੬੮੪)*

## ਆਪੁ ਪਛਾਣਹਿ, ਪ੍ਰੀਤਮੁ ਮਿਲੈ; ਵੁਠਾ ਛਹਬਰ ਲਾਇ ॥

ਹੇ ਜੀਵ ਰੂਪ ਪਪੀਹੇ ! ਗੁਰੂ ਰੂਪ ਬੱਦਲ ਛਹਬਰ = ਝੜੀ ਲਾਇ = ਲਾ ਕੇ ਭਾਵ ਇਕ-ਰਸ ਉਪਦੇਸ਼

---

੧. ਜੈਸਾ ਕਿ : **ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥** *(ਅੰਗ ੬੯੫)*

ਰੂਪੀ ਵਰਖਾ ਵੁਠਾ = ਵਰਸਾ ਰਹੇ ਹਨ, ਜੇਕਰ ਤੂੰ ਐਸੇ ਗੁਰਾਂ ਦੇ ਉਪਦੇਸ਼ ਦੁਆਰਾ ਆਪੁ = ਆਪਣੇ ਸਰੂਪ ਨੂੰ **ਵਾ:** ਆਪਣੀ ਆਤਮਾ ਦੇ ਤੂੰ ਪਦ ਦੇ ਲਖ ਅਰਥ ਨੂੰ ਪਛਾਣਹਿ = ਪਛਾਣ ਲਵੇਂ, ਫੇਰ ਤੈਨੂੰ ਤਤ ਪਦ ਦਾ ਲਖ ਅਰਥ ਪ੍ਰੀਤਮੁ = ਪਿਆਰਾ ਪਰਮੇਸ਼ਰ ਮਿਲੈ = ਪ੍ਰਾਪਤ ਹੋ ਜਾਵੇਗਾ।

## ਝਿਮਿ ਝਿਮਿ ਅੰਮ੍ਰਿਤੁ ਵਰਸਦਾ; ਤਿਸਨਾ ਭੁਖ ਸਭ ਜਾਇ ॥

ਜਦ ਗੁਰੂ ਰੂਪ ਬੱਦਲ, ਵਰਸਣਾ ਕਰਦਾ ਹੈ ਫੇਰ ਥਿੰਮ ਥਿੰਮ, ਇਕ-ਰਸ ਸਤੋਗੁਣ ਮਯ ਬਿਰਤੀ ਦੇ ਚਮਕਾਰੇ ਪੈਂਦੇ ਹਨ ਤੇ ਨਾਮ ਰੂਪੀ ਅੰਮ੍ਰਿਤ ਦੀ ਵਰਖਾ ਹੁੰਦੀ ਹੈ। ਜਦ ਗੁਰੂ ਰੂਪ ਬੱਦਲ ਝਿਮਿ ਝਿਮਿ = ਥਿੰਮ ਥਿੰਮ ਭਾਵ ਇਕ-ਰਸ ਨਾਮ ਅੰਮ੍ਰਿਤ ਰੂਪੀ ਜਲ ਦੀ ਵਰਖਾ ਨੂੰ ਵਰਸਦਾ = ਵਰਸਾਉਣਾ ਕਰਦਾ ਹੈ, ਤਦ ਰਸਾਂ ਕਸਾਂ ਦੀ ਤਿਸਨਾ = ਤ੍ਰਿਸ਼ਨਾ ਤੇ ਆਸਾ, ਪਦਾਰਥਾਂ ਆਦਿ ਦੀ ਸਭ = ਸਾਰੀ ਭੁੱਖ ਚਲੀ ਜਾਇ = ਜਾਂਦੀ ਹੈ **ਵਾ:** ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਸਾਰੀ ਚਲੀ ਜਾਂਦੀ ਹੈ, ਭਾਵ ਨਵਿਰਤ ਹੋ ਜਾਂਦੀ ਹੈ।

ਜਦੋਂ ਅਕਾਸ਼ ਅੰਦਰ ਬੱਦਲਾਂ ਵਿਚ ਬਿਜਲੀ ਦੇ ਲਿਸ਼ਕਾਰੇ ਪੈਣ ਤੇ ਉਨ੍ਹਾਂ ਲਿਸ਼ਕਾਰਿਆਂ ਨਾਲ ਮੀਂਹ ਪੈਂਦਾ ਹੈ ਤੇ ਧਰਤੀ 'ਤੇ ਪਈਆਂ ਚੀਜ਼ਾਂ ਦਿੱਸਣ ਲੱਗ ਜਾਣ ਅਤੇ ਇਕ-ਰਸ ਲਗਾਤਾਰ ਟਿਕ ਕੇ ਮੀਂਹ ਵਰਸੇ, ਉਸ ਨੂੰ ਥਿੰਮ ਥਿੰਮ, ਇਕ-ਰਸ ਬੱਦਲ ਵਰਸਦਾ ਕਹੀਦਾ ਹੈ, ਇਸੇ ਪ੍ਰਕਾਰ ਜਦੋਂ ਸਿਮਰਨ ਦੇ ਅਭਿਆਸ ਨਾਲ ਸਤਿਗੁਰਾਂ ਦਾ ਉਪਦੇਸ਼ ਥਿੰਮ ਥਿੰਮ ਭਾਵ ਸਹਿਜ ਤੇ ਧੀਰਜਤਾ ਨਾਲ ਰਿਦੇ ਵਿਚ ਵਰਸਦਾ ਹੈ, ਉਸ ਵੇਲੇ ਸਤੋਗੁਣ ਬਿਰਤੀ ਰੂਪ ਬਿਜਲੀ ਦੇ ਚਮਕਾਰੇ ਪੈਂਦੇ ਹਨ, ਉਨ੍ਹਾਂ ਲਿਸ਼ਕਾਰਿਆਂ ਵਿਚ ਖੰਡਾਂ ਬ੍ਰਹਿਮੰਡਾਂ ਆਦਿ ਦਾ ਸਾਰਾ ਗਿਆਨ ਹੋ ਜਾਂਦਾ ਹੈ ਅਤੇ ਅਭਿਆਸੀ ਪੁਰਖ ਦੇ ਚਿੱਤ ਵਿਚ ਸਦਾ ਹੀ ਸ਼ੁਭ ਗੁਣਾਂ ਦਾ ਖੇੜਾ ਰਹਿੰਦਾ ਹੈ ਅਤੇ ਸਾਰੀਆਂ ਪਵਿੱਤਰ ਰੂਹਾਂ ਅਕਾਸ਼ ਮੰਡਲ ਵਿਚ ਦਿਖਾਈ ਦੇਣ ਲੱਗ ਜਾਂਦੀਆਂ ਹਨ।

## ਕੂਕ ਪੁਕਾਰ ਨ ਹੋਵਈ; ਜੋਤੀ ਜੋਤਿ ਮਿਲਾਇ ॥

ਫੇਰ ਉੱਚੀ ਉੱਚੀ ਕੂਕ = ਚਾਂਗਰਾਂ ਮਾਰ ਕੇ ਪੁਕਾਰ = ਫ਼ਰਿਆਦ ਕਰਨ ਦੀ ਲੋੜ ਨ = ਨਹੀਂ ਹੋਵਈ = ਹੋ ਸਕਦੀ **ਵਾ:** ਕੂਕ ਜਮਾਂ ਦੀ ਤੇ ਪੁਕਾਰ ਜਮਾਂ ਦੇ ਮਾਰਗ ਦੀ **ਵਾ:** ਜੋ ਵੇਦਾਂ ਸ਼ਾਸਤਰਾਂ ਜੀਵਾਂ ਨੂੰ ਕੂਕ = ਪੁਕਾਰਾਂ ਕਰਦੇ ਹਨ ਕਿ ਅੱਗੇ ਪ੍ਰਲੋਕ ਵਿਚ ਦੇਵ ਡੰਡ, ਪਿਤਰ ਡੰਡ, ਰਾਜ ਡੰਡ ਮਿਲੇਗਾ, ਉਹ ਪੁਕਾਰ ਵੀ ਨਹੀਂ ਹੋ ਸਕਦੀ ਕਿਉਂਕਿ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਉਨ੍ਹਾਂ ਦੀ ਪਰਤਕ ਜੋਤਿ ਨੂੰ ਆਪਣੇ ਨਾਲ ਮਿਲਾਇ = ਮਿਲਾ ਲੈਂਦਾ ਹੈ, ਜੈਸਾ ਕਿ :

**ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥** *(ਅੰਗ ੧੨੬੧)*

## ਨਾਨਕ, ਸੁਖਿ ਸਵਨਿ੍ ਸੋਹਾਗਣੀ; ਸਚੈ ਨਾਮਿ ਸਮਾਇ ॥੫੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸੋਹਾਗਣੀ = ਸੁਹਾਗਵੰਤੀਆਂ ਮਹਾਤਮਾ ਰੂਪ ਸਖੀਆਂ ਵਾਹਿਗੁਰੂ ਦੇ ਸੁਖਿ = ਅਨੰਦ ਦੇ ਸਹਿਤ ਹੋ ਕੇ ਸ਼ਾਂਤੀ ਰੂਪ ਨੀਂਦ ਵਿਚ ਸਵਨਿ੍ = ਸੌਂਦੀਆਂ, ਬਿਰਾਜਦੀਆਂ ਹਨ, ਉਨ੍ਹਾਂ ਦਾ ਮਨ ਸਚੈ = ਸੱਚੇ ਪਰਮੇਸ਼ਰ ਦੇ ਨਾਮ ਵਿਚ ਸਮਾਇ = ਮਸਤ ਹੋ ਕੇ ਪਰਮੇਸ਼ਰ ਨਾਲ ਜੁੜਿਆ ਰਹਿੰਦਾ ਹੈ **ਵਾ:** ਉਨ੍ਹਾਂ ਦਾ ਮਨ ਸੱਚੇ ਨਾਮੀ ਪਰਮੇਸ਼ਰ ਵਿਚ ਸਮਾਅ ਜਾਂਦਾ ਹੈ ॥੫੬॥

## ਧੁਰਹੁ ਖਸਮਿ ਭੇਜਿਆ; ਸਚੈ ਹੁਕਮਿ ਪਠਾਇ ॥

ਹੇ ਭਾਈ ! ਇਹ ਪ੍ਰਤੱਖ ਬੱਦਲ ਧੁਰਹੁ = ਆਦੋਂ ਹੀ ਵਾਹਿਗੁਰੂ ਨੇ ਆਪ ਭੇਜਿਆ = ਭੇਜਣਾ ਕੀਤਾ ਹੈ, ਜੋ ਸੱਚੇ ਦੇ ਹੁਕਮ ਵਿਚ ਭੇਜਣ, ਚਲਾਉਣ ਵਾਸਤੇ ਕਹਿੰਦਾ ਹੈ, ਭਾਵ ਬੱਦਲ ਆਖਦਾ ਹੈ ਕਿ ਜਿਸ ਦੇ ਹੁਕਮ ਵਿਚ ਮੈਂ ਵਰਖਾ ਕਰ ਰਿਹਾ ਹਾਂ, ਤੁਸੀਂ ਵੀ ਉਸ ਦੇ ਹੁਕਮ ਵਿਚ ਆਪਣੇ ਆਪ ਨੂੰ ਭੇਜਣਾ, ਚਲਾਉਣਾ ਕਰੋ।

ਇਸੇ ਪ੍ਰਕਾਰ ਖਸਮਿ = ਮਾਲਕ ਪਰਮੇਸ਼ਰ ਨੇ ਧੁਰੋਂ ਹੀ ਸਤਿਗੁਰੂ ਨਾਨਕ ਰੂਪ ਬੱਦਲ ਨੂੰ ਸਾਰੀ ਦੁਨੀਆਂ ਦੇ ਵਿਚ ਉਪਦੇਸ਼, ਨਾਮ ਰੂਪੀ ਜਲ ਦੀ ਵਰਖਾ ਕਰਨ ਵਾਸਤੇ ਭੇਜਣਾ ਕੀਤਾ ਹੈ ਅਤੇ ਗੁਰਾਂ ਨੇ ਸਚੈ = ਸੱਚੇ ਪਰਮੇਸ਼ਰ ਦੇ ਹੁਕਮ ਵਿਚ ਅੱਗੇ ਪਠਾਇ = ਭੇਜਣਾ, ਦੇਣਾ ਕੀਤਾ ਹੈ **ਵਾ:** ਸਿੱਖਾਂ ਨੂੰ ਨਾਮ, ਬਾਣੀ ਦਾ ਉਪਦੇਸ਼ ਦੇ ਕੇ ਅੱਗੇ ਸੱਚਖੰਡ ਵਿਚ ਭੇਜਣਾ ਕੀਤਾ ਹੈ। ਗੁਰੂ ਸਾਹਿਬ ਜੀ ਨੂੰ ਜੀਵਾਂ ਦੇ ਤਾਈਂ ਸੱਚੇ ਦੇ ਹੁਕਮ ਵਿਚ ਭੇਜਣ, ਚੱਲਣ ਵਾਸਤੇ ਭੇਜਣਾ ਕੀਤਾ ਹੈ, ਭਾਵ ਸਾਰੇ ਜੀਵ ਆਪਣੀ ਖ਼ੁਦ-ਪਸੰਦੀ ਨੂੰ ਛੱਡ ਕੇ ਪਰਮੇਸ਼ਰ ਦੇ ਹੁਕਮ ਵਿਚ ਚੱਲ ਪੈਣਾ।[੧]

**ਅਥਵਾ** ਜਿਸ ਮਾਲਕ ਪਰਮੇਸ਼ਰ ਨੇ ਧੁਰੋਂ ਹੀ ਗੁਰੂ ਸਾਹਿਬ ਜੀ ਨੂੰ ਭੇਜਣਾ ਕੀਤਾ ਹੈ, ਉਸ ਸੱਚੇ ਹੁਕਮ ਨੂੰ (ਪਠ + ਆਇ) ਪਠ = ਭੇਜਣ ਵਾਲੇ ਪਰਮੇਸ਼ਰ ਨੇ ਆਪ ਹੀ ਗੁਰੂ ਨਾਨਕ ਰੂਪ ਹੋ ਕੇ ਸੰਸਾਰ ਨੂੰ ਤਾਰਨ ਵਾਸਤੇ ਆਇ = ਆਉਣਾ ਕੀਤਾ ਹੈ।

**ਅਥਵਾ** ਜਿਸ ਸੱਚੇ ਪਰਮੇਸ਼ਰ ਨੇ ਹੁਕਮ ਦੇ ਕੇ ਸਾਰੇ ਰਿਖੀ ਮੁਨੀਆਂ ਨੂੰ ਜਗਤ ਵਿਚ ਭੇਜਿਆ ਹੈ, ਉਸ ਧੁਰਹੁ = ਮੁੱਢ ਰੂਪ ਮਾਲਕ ਪਰਮੇਸ਼ਰ ਨੇ ਆਪ ਹੀ ਗੁਰੂ ਨਾਨਕ ਦੇਵ ਜੀ ਨੂੰ ਸ੍ਰਿਸ਼ਟੀ ਦੀ ਰੱਖਿਆ ਕਰਨ ਵਾਸਤੇ ਭੇਜਣਾ ਕੀਤਾ ਹੈ।

## ਇੰਦੁ ਵਰਸੈ ਦਇਆ ਕਰਿ; ਗੂੜ੍ੀ ਛਹਬਰ ਲਾਇ ॥

ਉਸ ਪਰਮੇਸ਼ਰ ਦੇ ਹੁਕਮ ਵਿਚ ਹੀ ਗੂੜ੍ੀ = ਗਾੜ੍ਹੀ ਛਹਬਰ = ਝੜੀ ਲਾਇ = ਲਾ ਕੇ ਤੇ ਦਇਆ = ਮੇਹਰ ਭਰੀ ਦ੍ਰਿਸ਼ਟੀ ਕਰਕੇ ਇੰਦੁ = ਬੱਦਲ ਵਰਸੈ = ਵਰਸਦਾ ਹੈ।

ਇਸੇ ਪ੍ਰਕਾਰ ਗੁਰੂ ਰੂਪ ਬੱਦਲ ਦਇਆ ਦ੍ਰਿਸ਼ਟੀ ਕਰ ਕੇ ਗਾੜ੍ਹੀ ਕਥਾ ਕੀਰਤਨ ਰੂਪ **ਵਾ:** ਉਪਦੇਸ਼ ਰੂਪੀ ਝੜੀ ਲਾ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਨਾਮ ਅੰਮ੍ਰਿਤ ਦੀ ਵਰਖਾ ਕਰਦੇ ਹਨ।

ਅਰਥਾਤ ਜਿਵੇਂ ਜਦ ਗਾੜ੍ਹੀ ਝੜੀ ਲੱਗ ਜਾਵੇ ਤਾਂ ਧਰਤੀ ਦੀ ਸਾਰੀ ਖ਼ੁਸ਼ਕੀ ਚੁੱਕੀ ਜਾਂਦੀ ਹੈ ਤੇ ਹਰਿਆਵਲਾ ਹੋ ਜਾਂਦੀ ਹੈ, ਇਸੇ ਪ੍ਰਕਾਰ ਜਦ ਗੁਰੂ ਰੂਪ ਬੱਦਲ ਗਾੜ੍ਹੀ ਝੜੀ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਨਾਮ ਅੰਮ੍ਰਿਤ ਦੀ ਵਰਖਾ ਕਰਦੇ ਹਨ, ਤਦ ਜਗਿਆਸੂ ਦੀ ਬੁੱਧ ਰੂਪ ਧਰਤੀ ਵਿੱਚੋਂ ਨਾਸਤਿਕਤਾ ਦੀ ਖ਼ੁਸ਼ਕੀ ਚੁੱਕੀ ਜਾਂਦੀ ਹੈ ਤੇ ਸ਼ੁਭ ਗੁਣਾਂ ਦੀ ਹਰਿਆਲਵਤਾ ਹੋ ਜਾਂਦੀ ਹੈ।

## ਬਾਬੀਹੇ ਤਨਿ ਮਨਿ ਸੁਖੁ ਹੋਇ; ਜਾਂ ਤਤੁ ਬੂੰਦ ਮੁਹਿ ਪਾਇ ॥

ਤਦ ਜਗਿਆਸੂ ਰੂਪ ਬਾਬੀਹੇ = ਪਪੀਹੇ ਦੇ ਤਨਿ = ਸਥੂਲ ਸਰੀਰ ਤੇ ਮਨਿ = ਸੂਖਮ ਸਰੀਰ ਵਿਚ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਇ = ਹੁੰਦੀ ਹੈ ਜਾਂ = ਜਦ ਗੁਰੂ ਸਾਹਿਬ ਜੀ ਤਤੁ = ਸਿਧਾਂਤ ਸਰੂਪ ਦੀ ਗਿਆਨ ਰੂਪੀ ਸਵਾਂਤੀ ਬੂੰਦ ਜਗਿਆਸੂ ਦੇ ਰਿਦੇ ਰੂਪ ਮੁਹਿ = ਮੂੰਹ ਵਿਚ ਪਾਇ = ਪਾਉਣਾ ਕਰਦੇ ਹਨ।

## ਅਨੁ ਧਨੁ ਬਹੁਤਾ ਉਪਜੈ; ਧਰਤੀ ਸੋਭਾ ਪਾਇ ॥

ਜਿਵੇਂ ਬੱਦਲ ਦੇ ਵਰਸਣ ਕਰਕੇ ਅਨੁ = ਅਨਾਜ ਤੇ ਧਨ ਬਹੁਤਾ = ਬੇਅੰਤ ਉਪਜੈ = ਪੈਦਾ ਹੁੰਦਾ ਹੈ, ਤੇ ਧਰਤੀ = ਪ੍ਰਿਥਵੀ ਵੀ ਹਰਿਆਵਲਤਾ ਰੂਪ ਸੋਭਾ = ਵਡਿਆਈ ਪਾਇ = ਪਾਉਂਦੀ ਹੈ।

ਇਸੇ ਪ੍ਰਕਾਰ ਗੁਰੂ ਰੂਪ ਬੱਦਲ ਦੇ ਵਰਸਣੇ ਕਰਕੇ ਸ਼ੁਭ ਗੁਣਾਂ ਰੂਪੀ ਅੰਨ ਤੇ ਨਾਮ ਰੂਪੀ ਧਨ ਬਹੁਤਾ ਰਿਦੇ ਦੇ ਵਿਚ ਪੈਦਾ ਹੁੰਦਾ ਹੈ ਤੇ ਖਿਮਾ, ਦੇਹ, ਬੁੱਧ ਰੂਪੀ ਧਰਤੀ ਵੀ ਪ੍ਰੇਮਾ-ਭਗਤੀ ਕਰਕੇ ਅਭੇਦ ਹੋਣ ਰੂਪ ਵਡਿਆਈ ਪਾਉਂਦੀ ਹੈ।

---

੧. (ੳ) **ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।** *(ਭਾ: ਗੁਰਦਾਸ ਜੀ, ਵਾਰ ੧, ਪਉੜੀ ੨੩)*
(ਅ) **ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਮੀ ਸਚਾ ਢੋਆ।** *(ਵਾਰ ੧, ਪਉੜੀ ੨੭)*

## ਅਨਦਿਨੁ ਲੋਕੁ ਭਗਤਿ ਕਰੇ; ਗੁਰ ਕੈ ਸਬਦਿ ਸਮਾਇ ॥

ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਸਮਾਇ = ਸਮਾਅ, ਲੀਨ ਹੋ ਕੇ ਲੋਕ = ਜਗਿਆਸੂ ਜਨ ਅਨਦਿਨੁ = ਰਾਤ ਦਿਨ ਪ੍ਰੇਮਾ ਭਗਤਿ = ਭਗਤੀ ਕਰੇ = ਕਰਦੇ ਹਨ **ਅਥਵਾ** ਜਿਵੇਂ ਬੱਦਲ ਦੇ ਵਰਸਣੇ ਤੋਂ ਲੋਕ ਪਰਮੇਸ਼ਰ ਦਾ ਸ਼ੁਕਰਾਨਾ ਕਰਦੇ ਹਨ, ਇਸੇ ਪ੍ਰਕਾਰ ਗੁਰੂ ਰੂਪ ਬੱਦਲ ਦੇ ਵਰਸਣ ਕਰਕੇ ਰਾਤ ਦਿਨ ਸਾਰੇ ਲੋਕ ਭਾਵ ਜਗਿਆਸੂ ਪ੍ਰਭੂ ਪ੍ਰਾਪਤੀ ਵਾਲੀ ਪ੍ਰੇਮਾ-ਭਗਤੀ ਕਰਨ ਲੱਗ ਗਏ ਹਨ, ਜਿਸ ਕਰਕੇ ਉਨ੍ਹਾਂ ਦੇ ਚਿੱਤ ਦੀ ਬਿਰਤੀ ਗੁਰਾਂ ਦੇ ਉਪਦੇਸ਼ ਵਿਚ ਸਮਾ ਗਈ ਹੈ।

## ਆਪੇ ਸਚਾ ਬਖਸਿ ਲਏ; ਕਰਿ ਕਿਰਪਾ ਕਰੈ ਰਜਾਇ ॥

ਜਿਸ ਨੂੰ ਪਰਮੇਸ਼ਰ ਆਪ ਸਤਿਗੁਰੂ ਰੂਪ ਧਾਰ ਕੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰ ਕੇ ਆਪਣੀ ਰਜਾਇ = ਆਗਿਆ ਵਿਚ ਚਲਾਉਣਾ ਕਰੈ = ਕਰਦਾ ਹੈ, ਉਸ ਨੂੰ ਆਪੇ = ਆਪ ਹੀ ਸੱਚਾ ਪਰਮੇਸ਼ਰ ਬਖ਼ਸ਼ ਲਏ = ਲੈਂਦਾ ਹੈ।

## ਹਰਿ ਗੁਣ ਗਾਵਹੁ ਕਾਮਣੀ; ਸਚੈ ਸਬਦਿ ਸਮਾਇ ॥

ਇਸ ਲਈ ਹੇ ਮਹਾਤਮਾ ਰੂਪ ਕਾਮਣੀ = ਇਸਤਰੀਓ ! ਤੁਸੀਂ ਵੀ ਸਾਰੀਆਂ ਆਪਸ ਵਿਚ ਮਿਲ ਕੇ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਵਹੁ = ਗਾਉਣਾ ਕਰੋ, ਫੇਰ ਸਚੈ = ਸੱਚੇ ਸਬਦਿ = ਬ੍ਰਹਮ ਵਿਚ ਸਮਾਇ = ਸਮਾਅ ਜਾਵੋਗੇ **ਵਾ:** ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਪਰਮੇਸ਼ਰ ਵਿਚ ਸਮਾਅ ਜਾਵੋਗੀਆਂ।

## ਭੈ ਕਾ ਸਹਜੁ ਸੀਗਾਰੁ ਕਰਿਹੁ; ਸਚਿ ਰਹਹੁ ਲਿਵ ਲਾਇ ॥

ਭੈ = ਡਰ ਕਾ = ਦਾ ਧਾਰਨ ਰੂਪ ਸਹਜੁ = ਸੁਤੇ-ਸਿੱਧ **ਵਾ:** ਸਹਿਜੇ ਡਰ ਦਾ ਧਾਰਨ ਰੂਪ ਸ਼ਿੰਗਾਰ ਕਰਿਹੁ = ਕਰੋ **ਵਾ:** ਪਰਮੇਸ਼ਰ ਨੂੰ ਹਰ ਵਕਤ ਅੰਗ-ਸੰਗ ਸਮਝਣ ਰੂਪ ਡਰ ਦਾ ਸ਼ਿੰਗਾਰ ਕਰੋ ਤੇ ਸਹਜੁ = ਸ਼ਾਂਤੀ ਧਾਰਨ ਕਰੋ ਅਤੇ ਸਚਿ = ਸੱਚੇ ਪਰਮੇਸ਼ਰ ਵਿਚ ਚਿੱਤ ਦੀ ਲਿਵ = ਬਿਰਤੀ ਨੂੰ ਲਾਇ = ਲਾ ਕੇ ਰਹਹੁ = ਰਹਿਣਾ ਕਰੋ ਭਾਵ ਇਸਥਿਤ ਹੋ ਕੇ ਰਹਿਣਾ ਕਰੋ।

## ਨਾਨਕ ਨਾਮੋ ਮਨਿ ਵਸੈ; ਹਰਿ ਦਰਗਹ ਲਏ ਛਡਾਇ ॥੫੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਪਰਮੇਸ਼ਰ ਦਾ ਨਾਮੋ = ਨਾਮ ਤੁਹਾਡੇ ਮਨਿ = ਅੰਤਹਕਰਣ ਵਿਚ ਵਸੈ = ਵੱਸ ਜਾਵੇ ਤਾਂ ਹਰਿ = ਪਰਮੇਸ਼ਰ ਤੁਹਾਨੂੰ ਆਪਣੀ ਦਰਗਹ = ਨਿਆਏ ਸਭਾ ਵਿਚ ਛਡਾਇ = ਛੁਡਾ ਲਏ = ਲਵੇਗਾ ॥੫੭॥

## ਬਾਬੀਹਾ, ਸਗਲੀ ਧਰਤੀ ਜੇ ਫਿਰਹਿ; ਊਡਿ ਚੜਹਿ ਆਕਾਸਿ ॥

ਹੇ ਬਾਬੀਹਾ = ਪਪੀਹਿਆ ! ਜੇ = ਜੇਕਰ ਤੂੰ ਸਗਲੀ = ਸਾਰੀ ਧਰਤੀ = ਪ੍ਰਿਥਵੀ ਉੱਤੇ ਫਿਰਹਿ = ਫਿਰਦਾ ਰਹੇਂ ਤੇ ਊਡਿ = ਉੱਡ ਕੇ ਆਕਾਸ਼ ਵਿਚ ਚੜਹਿ = ਚੜ੍ਹ ਜਾਵੇਂ ਫੇਰ ਵੀ ਤੈਨੂੰ ਸੁਖ ਨਹੀਂ ਪ੍ਰਾਪਤ ਹੋਵੇਗਾ।

ਇਸੇ ਪ੍ਰਕਾਰ ਹੇ ਜੀਵ ਰੂਪ ਪਪੀਹਿਆ ! ਜੇਕਰ ਤੂੰ ਬਿਧ ਨਿਖੇਧ ਰੂਪੀ ਖੰਭਾਂ ਨਾਲ ਸਾਰੀ ਧਰਤੀ ਉੱਤੇ ਵਿਰਕਤ ਹੋ ਕੇ ਤੁਰਿਆ ਫਿਰਦਾ ਰਹੇਂ ਅਤੇ ਸਿੱਧੀ ਦੇ ਬਲ ਨਾਲ ਆਕਾਸ਼ਚਾਰੀ ਹੋ ਕੇ ਭਾਵ ਉੱਡ ਕੇ ਬ੍ਰਹਮ ਲੋਕ ਨੂੰ ਚੜ੍ਹ ਜਾਵੇਂ **ਵਾ:** ਜੋਗਾ ਅਭਿਆਸੀ ਹੋ ਕੇ ਦਸਵੇਂ ਦੁਆਰ ਰੂਪੀ ਆਕਾਸ਼ ਵਿਚ ਚੜ੍ਹ ਜਾਵੇਂ, ਫੇਰ ਵੀ ਤੈਨੂੰ ਆਤਮਿਕ ਸੁਖ ਦੀ ਪ੍ਰਾਪਤੀ ਨਹੀਂ ਹੋਵੇਗੀ, ਜੈਸਾ ਕਿ :

**ਉਡਿ ਨ ਜਾਹੀ ਸਿਧ ਨ ਹੋਹਿ ॥** *(ਅੰਗ ੪੬੫)*

## ਸਤਿਗੁਰਿ ਮਿਲਿਐ ਜਲੁ ਪਾਈਐ; ਚੂਕੈ ਭੂਖ ਪਿਆਸ ॥

ਸਤਿਗੁਰਿ = ਸੱਚੇ ਗੁਰੂ ਦੇ ਨਾਲ ਮਿਲਿਐ = ਮਿਲਣੇ ਕਰਕੇ ਹੀ ਨਾਮ ਅੰਮ੍ਰਿਤ ਰੂਪ ਜਲ ਪਾਈਐ = ਪਾਉਣਾ ਕਰੀਦਾ ਹੈ, ਜਿਸ ਨਾਮ ਅੰਮ੍ਰਿਤ ਨਾਲ ਆਸਾ ਰੂਪੀ ਭੂਖ = ਭੁੱਖ ਤੇ ਤ੍ਰਿਸ਼ਨਾ ਰੂਪੀ ਪਿਆਸ = ਤ੍ਰੇਹ ਚੂਕੈ = ਚੁੱਕੀ, ਨਵਿਰਤ ਹੋ ਜਾਂਦੀ ਹੈ।

## ਜੀਉ ਪਿੰਡੁ, ਸਭੁ ਤਿਸ ਕਾ; ਸਭੁ ਕਿਛੁ, ਤਿਸ ਕੈ ਪਾਸਿ ॥

ਤਿਸ ਕਾ = ਉਸ ਪਰਮੇਸ਼ਰ ਦਾ ਹੀ ਸਭੁ = ਸਭਨਾਂ ਨੂੰ ਜੀਉ = ਸੂਖਮ ਸਰੀਰ ਤੇ ਪਿੰਡੁ = ਸਥੂਲ ਸਰੀਰ ਦਿੱਤਾ ਹੋਇਆ ਹੈ ਅਤੇ ਤਿਸ ਕੈ = ਉਸ ਪਰਮੇਸ਼ਰ ਦੇ ਪਾਸਿ = ਕੋਲੋਂ ਹੀ ਜੀਵਾਂ ਨੂੰ ਸਭੁ = ਸਾਰਾ ਕਿਛੁ = ਕੁਝ ਮਿਲਿਆ ਹੈ **ਵਾ:** ਉਸ ਵਾਹਿਗੁਰੂ ਦੇ ਕੋਲ ਹੀ ਜੀਵ ਨੂੰ ਤਨ, ਮਨ, ਧਨ ਆਦਿ ਸਾਰਾ ਕੁਝ ਅਰਪਣਾ ਚਾਹੀਦਾ ਹੈ।

## ਵਿਣੁ ਬੋਲਿਆ ਸਭੁ ਕਿਛੁ ਜਾਣਦਾ; ਕਿਸੁ ਆਗੈ ਕੀਚੈ ਅਰਦਾਸਿ ॥

ਪਰਮੇਸ਼ਰ ਵਿਣੁ = ਬਗ਼ੈਰ ਬੋਲਿਆਂ ਹੀ ਸਭੁ = ਸਾਰਾ ਕਿਛੁ = ਕੁਝ ਜਾਣਦਾ ਹੈ ਤਾਂ ਫੇਰ ਕਿਸ ਦੇ ਆਗੈ = ਅੱਗੇ ਅਰਦਾਸਿ = ਬੇਨਤੀ ਕੀਚੈ = ਕਰਨੀ ਚਾਹੀਦੀ ਹੈ ਭਾਵ ਪਰਮੇਸ਼ਰ ਤੋਂ ਬਗ਼ੈਰ ਹੋਰ ਕੋਈ ਵੀ ਬੇਨਤੀ ਸੁਣ ਕੇ ਔਗੁਣ ਨਹੀਂ ਮੇਟ ਸਕਦਾ। ਜੈਸਾ ਕਿ :

**ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥** *(ਅੰਗ ੬੨੪)*

## ਨਾਨਕ, ਘਟਿ ਘਟਿ ਏਕੋ ਵਰਤਦਾ; ਸਬਦਿ ਕਰੇ ਪਰਗਾਸ ॥੫੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਰਿਆਂ ਘਟਿ ਘਟਿ = ਘਟਾਂ ਘਟਾਂ **ਵਾ:** ਹਿਰਦਿਆਂ ਹਿਰਦਿਆਂ ਵਿਚ ਏਕੋ = ਇਕ ਅਦ੍ਵੈਤ ਰੂਪ ਪਰਮੇਸ਼ਰ ਹੀ ਵਰਤਦਾ = ਵਰਤ ਰਿਹਾ ਹੈ, ਉਸ ਵਾਹਿਗੁਰੂ ਦਾ ਗੁਰੂ ਸਾਹਿਬ ਜੀ ਸਬਦਿ = ਉਪਦੇਸ਼ ਦੇ ਕੇ ਹਿਰਦੇ ਵਿਚ ਗਿਆਨ ਦਾ ਪਰਗਾਸ = ਚਾਨਣਾ ਕਰੇ = ਕਰ ਦਿੰਦੇ ਹਨ ॥੫੮॥

## ਨਾਨਕ ਤਿਸੈ ਬਸੰਤੁ ਹੈ; ਜਿ ਸਤਿਗੁਰੁ ਸੇਵਿ ਸਮਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੈ = ਉਸ ਪੁਰਖ ਨੂੰ ਬਸੰਤ ਰੁੱਤ ਸ਼ੋਭਨੀਕ ਹੈ **ਵਾ:** ਬਸੰਤੁ = ਆਨੰਦ ਹੈ ਜਿ = ਜਿਹੜਾ ਸਤਿਗੁਰੁ = ਸੱਚੇ ਗੁਰੂ ਦੀ ਸੇਵਿ = ਟਹਿਲ ਵਿਚ ਸਮਾਇ = ਸਮਾਉਂਦਾ ਹੈ **ਵਾ:** ਜਿਸ ਦਾ ਮਨ ਸੱਚੇ ਗੁਰੂ ਦੀ ਆਗਿਆ ਮੰਨਣ ਰੂਪ ਸੇਵਾ ਵਿਚ ਸਮਾਇਆ ਰਹਿੰਦਾ ਹੈ।

## ਹਰਿ ਵੁਠਾ, ਮਨੁ ਤਨੁ ਸਭੁ ਪਰਫੜੈ;
## ਸਭੁ ਜਗੁ ਹਰੀਆਵਲੁ ਹੋਇ ॥੫੯॥

ਜਦ ਹਰਿ = ਪਰਮੇਸ਼ਰ ਪ੍ਰਤੱਖ ਵੁਠਾ = ਵਰਖਾ ਕਰਦਾ ਹੈ ਤਦ ਮਨ ਤੇ ਤਨ ਸਭੁ = ਸਾਰਾ ਪਰਫੜੈ = ਪ੍ਰਫੁੱਲਤ ਹੋ ਜਾਂਦਾ ਹੈ **ਵਾ:** ਇਸੇ ਪ੍ਰਕਾਰ ਜਦ ਹਰਿ = ਪਰਮੇਸ਼ਰ ਦਾ ਸਰੂਪ ਪੂਰਾ ਸਤਿਗੁਰੂ ਉਪਦੇਸ਼ ਰੂਪੀ ਵਰਖਾ ਨੂੰ ਵਰਸਾਉਣਾ ਕਰਦਾ ਹੈ, ਤਦ ਮਨ ਤੇ ਤਨ ਕਰਕੇ ਸਭੁ = ਸਾਰੇ ਜਗਿਆਸੂ ਜਨ ਸ਼ੁਭ ਗੁਣਾਂ ਕਰਕੇ ਪ੍ਰਫੁੱਲਤ ਹੋ ਜਾਂਦੇ ਹਨ **ਵਾ:** ਸਾਰੇ ਜਗਿਆਸੂ ਜਨ ਮਨ ਤੇ ਤਨ ਨੂੰ ਵਿਕਾਰਾਂ ਵੱਲ ਜਾਣ ਤੋਂ (ਪਰ + ਫੜੈ)

ਪਰ = ਵਿਸ਼ੇਸ਼ ਕਰਕੇ ਫੜੈ = ਪਕੜ ਲੈਂਦੇ ਹਨ ਅਤੇ ਉਨ੍ਹਾਂ ਪਿਆਰਿਆਂ ਦੀ ਪ੍ਰਫੁਲਤਾ ਨੂੰ ਵੇਖ ਕੇ ਸਭੁ = ਸਾਰਾ ਜਗੁ = ਜਗਤ ਵੀ ਸ਼ੁਭ ਗੁਣਾਂ ਦੀ ਹਰਿਆਵਲੁ = ਹਰਿਆਵਲਤਾ ਦੇ ਸਹਿਤ ਹੋਇ = ਹੋ ਜਾਂਦਾ ਹੈ।

**ਅਥਵਾ** ਜਿਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਵੁਠਾ = ਵੱਸ ਜਾਂਦਾ ਹੈ, ਉਨ੍ਹਾਂ ਦਾ ਮਨ, ਤਨ ਸਾਰਾ ਪ੍ਰਫੁੱਲਤ ਹੋ ਜਾਂਦਾ ਹੈ, ਅਨੰਦਿਤ ਹੋ ਜਾਂਦਾ ਹੈ ਤੇ ਐਸੀ ਦ੍ਰਿਸ਼ਟੀ ਹੁੰਦੀ ਹੈ ਕਿ ਸਭੁ = ਸਾਰਾ ਜਗੁ = ਸੰਸਾਰ ਹਰਿਆਵਲਾ ਹੋ ਰਿਹਾ ਹੈ, ਭਾਵ ਸਾਰਾ ਸੰਸਾਰ ਬ੍ਰਹਮ ਸਰੂਪ ਹੀ ਦਿੱਸਦਾ ਹੈ **ਵਾ:** ਜਿਸ ਪਰਮੇਸ਼ਰ ਦੀ ਚੇਤਨ ਸੱਤਾ ਕਰਕੇ ਸਾਰਾ ਜਗਤ ਸੁਆਸਾਂ ਰੂਪੀ ਹਰਿਆਵਲਤਾ ਦੇ ਸਹਿਤ ਹੋ ਰਿਹਾ ਹੈ, ਉਹ ਹਰੀ ਜਿਸ ਦੇ ਮਨ ਵਿਚ ਵੱਸਿਆ ਹੈ, ਉਸ ਦਾ ਮਨ ਤਨ ਅਨੰਦਿਤ ਹੋ ਜਾਂਦਾ ਹੈ॥੫੯॥

## ਸਬਦੇ ਸਦਾ ਬਸੰਤੁ ਹੈ; ਜਿਤੁ ਤਨੁ ਮਨੁ ਹਰਿਆ ਹੋਇ ॥

ਗੁਰੂ ਸਾਹਿਬ ਜੀ ਦੇ ਸਬਦੇ = ਉਪਦੇਸ਼ ਦੀ ਕਮਾਈ ਕਰਨ ਵਾਲੇ ਪੁਰਖਾਂ ਨੂੰ ਸਦਾ = ਹਮੇਸ਼ਾਂ ਹੀ ਬਸੰਤੁ = ਅਨੰਦ ਬਣਿਆ ਰਹਿੰਦਾ ਹੈ, ਜਿਤੁ = ਜਿਸ ਉਪਦੇਸ਼ ਕਰਕੇ ਤਨ ਤੇ ਮਨ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹਰਿਆ = ਹਰਾ ਭਰਾ ਹੋਇ = ਹੋ ਜਾਂਦਾ ਹੈ।

## ਨਾਨਕ ਨਾਮੁ ਨ ਵੀਸਰੈ; ਜਿਨਿ ਸਿਰਿਆ ਸਭੁ ਕੋਇ ॥੬੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦਾ ਨਾਮ ਕਦੇ ਵੀ ਵੀਸਰੈ = ਭੁੱਲਣਾ ਨ = ਨਹੀਂ ਚਾਹੀਦਾ, ਜਿਨਿ = ਜਿਸ ਪਰਮੇਸ਼ਰ ਨੇ ਸਭੁ = ਹਰ ਕੋਇ = ਕੋਈ ਸਿਰਿਆ = ਰਚਿਆ, ਸਿਰਜਿਆ ਹੈ॥੬੦॥

## ਨਾਨਕ ਤਿਨਾ ਬਸੰਤੁ ਹੈ; ਜਿਨਾ ਗੁਰਮੁਖਿ ਵਸਿਆ ਮਨਿ ਸੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨਾ = ਉਨ੍ਹਾਂ ਨੂੰ ਸਦਾ ਬਸੰਤੁ = ਅਨੰਦ ਬਣਿਆ ਰਹਿੰਦਾ ਹੈ, ਜਿਨ੍ਹਾਂ ਗੁਰਮੁਖਾਂ ਦੇ ਮਨਿ = ਚਿੱਤ ਵਿਚ ਗੁਰਾਂ ਦੁਆਰਾ **ਵਾ:** ਜਿਨ੍ਹਾਂ ਪੁਰਖਾਂ ਦੇ ਮਨ ਵਿਚ ਮੁਖੀ ਗੁਰਾਂ ਦੁਆਰਾ ਸੋਇ = ਉਸ ਪਰਮੇਸ਼ਰ ਦਾ ਨਾਮ ਆ ਕੇ ਵਸਿਆ = ਵੱਸ ਗਿਆ ਹੈ।

## ਹਰਿ ਵੁਠੈ, ਮਨੁ ਤਨੁ ਪਰਫੜੈ; ਸਭੁ ਜਗੁ ਹਰਿਆ ਹੋਇ ॥੬੧॥

ਜਦ ਹਰਿ = ਪਰਮੇਸ਼ਰ ਦਾ ਨਾਮ ਮਨ ਵਿਚ ਵੁਠੈ = ਵੱਸ ਜਾਂਦਾ ਹੈ, ਤਦ ਮਨ ਤੇ ਤਨ ਪਰਫੜੈ = ਪ੍ਰਫੁੱਲਤ ਹੋ ਜਾਂਦੇ ਹਨ **ਵਾ:** ਮਨ ਤੇ ਤਨ (ਪਰ + ਫੜੈ) ਪਰ = ਵਿਸ਼ੇਸ਼ ਕਰਕੇ ਵਿਕਾਰਾਂ ਵੱਲ ਜਾਣ ਤੋਂ ਫੜੈ = ਪਕੜ ਲਈਦਾ ਹੈ ਅਤੇ ਸਭੁ = ਸਾਰਾ ਜਗੁ = ਜਗਤ ਨਾਮ, ਭਗਤੀ, ਸ਼ੁਭ ਗੁਣਾਂ ਦੀ ਹਰਿਆਵਲਤਾ ਕਰਕੇ ਹਰਾ ਹੋਇ = ਹੋ ਜਾਂਦਾ ਹੈ॥੬੧॥

ਅਗਲੇ ਸਲੋਕ ਵਿਚ ਜੋ ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਰੂਪ ਵਿਚ ਪ੍ਰਸ਼ਨ ਕੀਤਾ, ਉਸ ਨੂੰ ਸਤਿਗੁਰੂ ਸਾਹਿਬ ਜੀ ਪਹਿਲਾਂ ਕਾਵਿ-ਰੂਪ ਵਿਚ ਰਚ ਕੇ ਫੇਰ ਉੱਤਰ ਦੇਣਗੇ।

## ਵਡੜੈ ਝਾਲਿ ਝਲੁੰਭਲੈ; ਨਾਵੜਾ ਲਈਐ ਕਿਸੁ ॥

ਹੇ ਸਤਿਗੁਰੂ ਜੀ! ਵਡੜੈ = ਵੱਡੇ ਝਾਲਿ = ਸਵੇਰੇ ਤੋਂ ਝਲੁੰਭਲੈ = ਸਵੇਰੇ ਕਿਸ ਦਾ ਨਾਵੜਾ = ਨਾਮ ਲਈਐ = ਲੈਣਾ ਕਰੀਏ? **ਵਾ:** ਚੌਰਾਸੀ ਲੱਖ ਜੂਨਾਂ ਵਿੱਚੋਂ ਵੱਡੇ, ਸ੍ਰੇਸ਼ਟ ਮਨੁੱਖਾ ਜਨਮ ਰੂਪੀ ਅੰਮ੍ਰਿਤ ਵੇਲੇ **ਵਾ:** ਕਲਿਜੁਗ ਰੂਪੀ ਸਵੇਰੇ ਵਿਚ ਕਿਸ ਦਾ ਨਾਮ ਲੈਣਾ ਕਰੀਏ?

***ਗੁਰ-ਉੱਤਰ :***

## ਨਾਉ ਲਈਐ ਪਰਮੇਸਰੈ; ਭੰਨਣ ਘੜਣ ਸਮਰਥੁ ॥੬੨॥

ਜੋ ਸਾਰੀ ਸ੍ਰਿਸ਼ਟੀ ਨੂੰ ਭੰਨਣ = ਨਾਸ਼ ਕਰਨ ਭਾਵ ਸ੍ਰਿਸ਼ਟੀ ਦੀ ਪਰਲੋ ਕਰਨ ਤੇ ਘੜਨ = ਰਚਣ ਵਿਚ ਸਮਰਥੁ = ਸਰਬ ਸ਼ਕਤੀਵਾਨ ਹੈ **ਵਾ:** ਜੋ ਔਗੁਣਾਂ, ਅਗਿਆਨ ਨੂੰ ਭੰਨਣ ਵਾਲਾ ਤੇ ਸ਼ੁਭ ਗੁਣਾਂ, ਬ੍ਰਹਮ ਗਿਆਨ ਦੀ ਘਾੜਤ ਨੂੰ ਘੜਨ ਵਾਲਾ ਸਮਰਥੁ = ਸਰਬ ਸ਼ਕਤੀਵਾਨ ਹੈ। ਉਸ ਪਰਮੇਸਰੈ = ਵਾਹਿਗੁਰੂ ਦਾ ਨਾਉ = ਨਾਮ ਲਈਐ = ਲੈਣਾ, ਜਪਣਾ ਕਰੋ ॥੬੨॥ ਜੈਸਾ ਕਿ :

**ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥** *(ਅੰਗ ੧੪੨੯)*

**ਉਥਾਨਕਾ :** ਕੋਈ ਪੁਰਖ ਫ਼ਕੀਰੀ ਲਿਬਾਸ ਵਿਚ ਦਿਖਾਵੇ ਮਾਤਰ ਨਾਮ ਜਪਿਆ ਕਰਦਾ ਸੀ ਕਿ ਲੋਕ ਮੈਨੂੰ ਇਹ ਸਮਝਣ ਕਿ ਰੱਬ ਦਾ ਨਾਮ ਲੈਣ ਵਾਲਾ ਹੈ, ਉਹ ਇਕ ਹਰਟ ਦੇ ਕੋਲ ਬੈਠਾ ਉੱਚੀ ਉੱਚੀ ਤੂੰਹੀ ਤੂੰਹੀ ਦਾ ਜਾਪ ਕਰਦਾ ਸੀ, ਉਸ ਨੂੰ ਦੇਖ ਕੇ ਸਤਿਗੁਰੂ ਜੀ ਅਨਉਕਤੀ ਅਲੰਕਾਰ ਦੁਆਰਾ ਉਪਦੇਸ਼ ਦਿੰਦੇ ਹਨ।

## ਹਰਹਟ ਭੀ ਤੂੰ ਤੂੰ ਕਰਹਿ; ਬੋਲਹਿ ਭਲੀ ਬਾਣਿ ॥

ਹੇ ਹਰਟ! ਭੀ = ਬਹੁੜੋ ਤੂੰ ਵਾਰ ਵਾਰ ਤੂੰ ਤੂੰ ਕਹਿ ਕੇ ਰੱਬ ਨੂੰ ਚੇਤੇ ਕਰ ਰਿਹਾ ਹੈਂ, ਭਾਵੇਂ ਬਾਣੀ ਤੇਰੀ ਭਲੀ = ਚੰਗੀ ਹੈ, ਜਿਹੜੀ ਬੋਲ ਕੇ ਤੂੰ ਤੂੰ ਕਰ ਰਿਹਾ ਹੈਂ, ਕਿਉਂਕਿ ਰੱਬ ਦਾ ਨਾਮ ਲੈ ਰਿਹਾ ਹੈਂ।

## ਸਾਹਿਬੁ ਸਦਾ ਹਦੂਰਿ ਹੈ; ਕਿਆ ਉਚੀ ਕਰਹਿ ਪੁਕਾਰ ॥

ਜਿਸ ਸਾਹਿਬੁ = ਮਾਲਕ ਦੀ ਪ੍ਰਾਪਤੀ ਲਈ ਉੱਚੀ ਆਵਾਜ਼ ਦੇ ਰਿਹਾ ਹੈਂ, ਉਹ ਤਾਂ ਹਦੂਰਿ = ਬਹੁਤ ਨੇੜੇ ਹੈ, ਇਹ ਉੱਚੀ ਧੁਨੀ ਦੇ ਨਾਲ ਪੁਕਾਰ = ਫ਼ਰਿਆਦ ਕਿਸ ਨੂੰ ਸੁਣਾ ਰਿਹਾ ਹੈਂ।

ਇਹ ਸੁਣ ਕੇ ਫ਼ਕੀਰ ਨੇ ਗੁਰੂ ਸਾਹਿਬ ਨੂੰ ਕਿਹਾ ਕਿ ਮਹਾਰਾਜ ਹਰਟ ਤਾਂ ਜੜ੍ਹ ਵਸਤੂ ਹੈ, ਇਸ ਨੇ ਤਾਂ ਕੀ ਤੂੰ ਤੂੰ ਦਾ ਜਾਪ ਕਰਨਾ ਹੈ, ਕੀ ਇਹ ਤੁਸੀਂ ਮੈਨੂੰ ਤਾਂ ਨਹੀਂ ਕਹਿ ਰਹੇ ਤਾਂ ਮਹਾਰਾਜ ਨੇ ਕਿਹਾ ਕਿ ਫ਼ਕੀਰਾ! ਉਪਦੇਸ਼ ਤਾਂ ਤੈਨੂੰ ਹੀ ਦੇਣਾ ਸੀ ਪਰ ਤੇਰੇ ਪੁੱਛੇ ਬਿਨਾਂ ਤੈਨੂੰ ਉਪਦੇਸ਼ ਦੇਣਾ ਯੋਗ ਨਹੀਂ ਸੀ।

### ਦੂਸਰਾ ਅਰਥ

**ਹਰਹਟ ਭੀ ਤੂੰ ਤੂੰ ਕਰਹਿ; ਬੋਲਹਿ ਭਲੀ ਬਾਣਿ ॥**

ਹੇ ਭਾਈ! ਵੇਖ ਪਸ਼ੂਆਂ ਦੇ ਜੋੜਨੇ ਕਰਕੇ ਕਾਠ ਦੇ ਭਾਂਡਿਆਂ ਵਾਲਾ ਹਰਹਟ = ਹਰਟ ਭੀ = ਵੀ ਤੂੰ ਤੂੰ ਦੀ ਆਵਾਜ਼ ਕਰਹਿ = ਕਰਦਾ ਹੈ ਅਤੇ ਬੜੀ ਭਲੀ = ਚੰਗੀ, ਸੋਹਣੀ ਬਾਣਿ = ਬਾਣੀ ਬੋਲਹਿ = ਬੋਲਦਾ ਹੈ।

**ਅਥਵਾ** ਹੇ ਪਰਮੇਸ਼ਰ! (ਹਰ + ਹਟ) ਹਰ = ਹਰੇਕ ਪ੍ਰਤੱਖ ਹਟ = ਦੁਕਾਨਾਂ ਵਿਚ ਬਾਣੀਆਂ ਰੂਪ ਹੋ ਕੇ ਤੂੰ ਆਪ ਹੀ ਗਾਹਕਾਂ ਨੂੰ ਤੂੰ ਹੀ ਤੂੰ ਕਰਹਿ = ਕਰਨ ਵਾਲਾ ਹੈਂ, ਅਤੇ ਆਪ ਹੀ ਗਾਹਕਾਂ ਨੂੰ ਸੋਹਣੀ ਬਾਣੀ ਬੋਲ ਰਿਹਾ ਹੈਂ।

**ਅਥਵਾ** ਹੇ ਪਰਮੇਸ਼ਰ! ਤੂੰ ਆਪ ਹੀ ਹਰੇਕ ਦੇਹ ਰੂਪ ਹੱਟ ਵਿਚ ਤੂੰ ਹੀ ਤੂੰ ਦਾ ਜਾਪ ਕਰਨ ਵਾਲਾ ਹੈਂ ਅਤੇ ਆਪ ਹੀ ਸਰਬ ਕਲਾ ਸਮਰੱਥ ਹੋ ਕੇ ਸਭਨਾਂ ਦੇਹਾਂ ਦੇ ਅੰਦਰ ਸੋਹਣੀ ਬਾਣੀ ਨੂੰ ਬੋਲ ਰਿਹਾ ਹੈਂ।

**ਅਥਵਾ** ਹੇ ਪਰਮੇਸ਼ਰ! ਜਿਹੜੇ ਹਰੇਕ ਦੇਹਾਂ ਰੂਪੀ ਹੱਟਾਂ ਦੇ ਅੰਤਰ ਤੇਰੀ ਜੋਤਿ ਨੂੰ ਜਾਣਦੇ ਹਨ, ਉਹ ਤੂੰ ਹੀ ਤੂੰ ਉਚਾਰਨ ਕਰਦੇ ਹਨ, ਇਉਂ ਉਹ ਬੜੀ ਚੰਗੀ, ਸੁੰਦਰ ਬਾਣੀ ਬੋਲ ਰਹੇ ਹਨ **ਅਥਵਾ** ਜੇਕਰ ਤੂੰ

ਹਰਟ ਦੀ ਨਿਆਈਂ ਚਿੱਤ ਨੂੰ ਗੁਰ-ਉਪਦੇਸ਼ ਵਿਚ ਜੋੜ ਕੇ ਤੂੰ ਤੂੰ ਪੁਨਾ ਜਾਪ ਕਰੇਂ ਤੇ ਭਲੀ ਪ੍ਰਕਾਰ ਸਤਿਗੁਰਾਂ ਦੀ ਬਾਨੀ ਨੂੰ ਬੋਲਣਾ ਕਰੇਂ ਤਾਂ ਤੇਰੀ ਕਲਿਆਨ ਹੋਵੇਗੀ।

**ਸਾਹਿਬੁ ਸਦਾ ਹਦੂਰਿ ਹੈ; ਕਿਆ ਉਚੀ ਕਰਹਿ ਪੁਕਾਰ ॥**

ਹੇ ਭਾਈ! ਸਾਹਿਬੁ = ਮਾਲਕ ਪਰਮੇਸ਼ਰ ਸਦਾ = ਹਮੇਸ਼ਾਂ ਹੀ ਹਦੂਰਿ = ਹਾਜ਼ਰ ਨਾਜ਼ਰ ਹੈ, ਇਸ ਲਈ ਤੂੰ ਕਿਆ = ਕੀ ਉੱਚੀ ਪੁਕਾਰ = ਫ਼ਰਿਆਦਾਂ ਕਰਹਿ = ਕਰਦਾ ਹੈਂ।

## ਜਿਨਿ ਜਗਤੁ ਉਪਾਇ, ਹਰਿ ਰੰਗੁ ਕੀਆ; ਤਿਸੈ ਵਿਟਹੁ ਕੁਰਬਾਣੁ ॥

ਜਿਨਿ = ਜਿਸ ਪਰਮੇਸ਼ਰ ਨੇ ਸਾਰੇ ਜਗਤੁ = ਸੰਸਾਰ ਨੂੰ ਉਪਾਇ = ਪੈਦਾ ਕਰ ਕੇ ਹਰਿ = ਹਰੇਕ ਰੰਗਾਂ ਵਿਚ ਰੰਗਣਾ ਕੀਆ = ਕੀਤਾ ਹੈ **ਵਾ:** ਹਰ ਇਕ ਨੂੰ ਰੰਗੁ = ਅਨੰਦ ਰੂਪ ਕੀਤਾ ਹੈ, ਤਿਸੈ = ਉਸ ਹਰੀ ਦੇ ਵਿਟਹੁ = ਉਪਰੋਂ ਕੁਰਬਾਣੁ ਬਲਿਹਾਰ ਜਾਣਾ ਕਰ ਜਾਂ ਉਸ ਹਰੀ ਦੇ ਉਪਰੋਂ ਆਪਣੇ ਆਪ ਨੂੰ ਵਾਰਨਾ ਕਰ।

## ਆਪੁ ਛੋਡਹਿ, ਤਾਂ ਸਹੁ ਮਿਲੈ; ਸਚਾ ਏਹੁ ਵੀਚਾਰੁ ॥

ਹੇ ਭਾਈ! ਜੇਕਰ ਤੂੰ ਆਪਣੇ ਅੰਦਰੋਂ ਆਪੁ = ਆਪਾ-ਭਾਵ ਛੋਡਹਿ = ਛੱਡ ਦੇਵੇਂ ਤਾਂ ਤੂੰ ਸਹੁ = ਪਤੀ ਪਰਮੇਸ਼ਰ ਨਾਲ ਮਿਲੈ = ਮਿਲ ਸਕਦਾ ਹੈਂ, ਇਹ ਤੈਨੂੰ ਪਿਆਰ ਦੇ ਨਾਲ ਸੱਚਾ ਆਤਮਾ ਦਾ ਵਿਚਾਰ ਦੱਸਿਆ ਹੈ।

**ਅਥਵਾ** ਆਪਾ-ਭਾਵ ਛੱਡੇਂ ਤਾਂ ਪਤੀ ਪਰਮੇਸ਼ਰ ਮਿਲਦਾ ਹੈ, ਇਹੋ ਹੀ ਸੱਚਾ ਵਿਚਾਰ ਹੈ।

## ਹਉਮੈ ਫਿਕਾ ਬੋਲਣਾ; ਬੁਝਿ ਨ ਸਕਾ ਕਾਰ ॥

ਜੋ ਪੁਰਖ ਦੇਹ ਦੀ ਹਉਮੈ = ਹੰਗਤਾ ਤੇ ਫਿਕਾ = ਬੇਰਸੀ ਵਾਲੇ ਬਚਨਾਂ ਨੂੰ ਬੋਲਣਾ ਕਰਦਾ ਹੈ, **ਵਾ:** ਜੋ ਪੁਰਖ ਹੰਗਤਾ ਸਹਿਤ ਫਿੱਕਾ ਬਚਨ ਬੋਲਣਾ ਕਰਦਾ ਹੈ, ਉਹ ਪੁਰਖ ਪਰਮੇਸ਼ਰ ਦੀ ਭਗਤੀ ਰੂਪੀ ਕਾਰ ਨੂੰ ਬੁਝਿ = ਸਮਝ ਨ = ਨਹੀਂ ਸਕਾ = ਸਕਦਾ ਭਾਵ ਪਰਮੇਸ਼ਰ ਦੀ ਭਗਤੀ ਰੂਪ ਕਾਰ ਨੂੰ ਨੀਵਾਂ ਹੋ ਕੇ ਨਹੀਂ ਕਰ ਸਕਦਾ, ਜੋ ਬੇਰਸੀ ਦੀਆਂ ਗੱਲਾਂ ਨਾਲ ਬੋਲਣਾ ਹੈ, ਇਹ ਜੀਵ ਦੇ ਅੰਦਰ ਹਉਮੈ ਹੀ ਹੈ। ਜੈਸਾ ਕਿ :

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥** *(ਅੰਗ ੪੭੩)*

## ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ; ਅਨਦਿਨੁ ਸਦਾ ਵਿਹਾਣ ॥

ਹੇ ਪਰਮੇਸ਼ਰ! ਵਣੁ = ਬ੍ਰਿਛ, ਤ੍ਰਿਣੁ = ਘਾਹ ਤੇ ਤ੍ਰਿਭਵਣੁ = ਤਿੰਨੇ ਲੋਕ ਤੁਝੈ = ਤੈਨੂੰ ਹੀ ਧਿਆਇਦਾ = ਧਿਆਉਂਦੇ ਹਨ, ਅਨਦਿਨੁ = ਰਾਤ ਦਿਨ ਸਦਾ = ਹਮੇਸ਼ਾਂ ਤੇਰਾ ਸਿਮਰਨ ਕਰਦਿਆਂ ਦਾ ਹੀ ਵਿਹਾਣ = ਵਿਹਾਉਂਦਾ, ਬੀਤਦਾ ਹੈ।

**ਅਥਵਾ** ਵਣੁ ਦੀ ਨਿਆਈਂ ਸਰੀਰ, ਕੱਖਾਂ ਦੀ ਨਿਆਈਂ ਇੰਦਰੇ ਅਤੇ ਤਿੰਨੇ ਭਵਨਾਂ ਦੀ ਨਿਆਈਂ ਜਾਗਰਤ, ਸੁਪਨ, ਸੁਖੋਪਤ ਅਵਸਥਾ **ਵਾ:** ਮਾਤ ਲੋਕ, ਪਾਤਾਲ ਲੋਕ, ਸਵਰਗ ਲੋਕ **ਵਾ:** ਉੱਤਮ, ਮੱਧਮ, ਕਨਿਸ਼ਟ ਆਦਿ ਸਾਰਾ ਸੰਸਾਰ ਹੀ ਤੈਨੂੰ ਧਿਆਉਂਦਾ ਹੈ ਅਤੇ ਰਾਤ ਦਿਨ ਸਦਾ ਤੇਰਾ ਸਿਮਰਨ ਕਰਨ ਵਿਚ ਸਮਾਂ ਬਤੀਤ ਹੁੰਦਾ ਹੈ।

## ਬਿਨੁ ਸਤਿਗੁਰ ਕਿਨੈ ਨ ਪਾਇਆ; ਕਰਿ ਕਰਿ ਥਕੇ ਵੀਚਾਰ ॥

ਹੇ ਪ੍ਰਭੂ! ਭਾਵੇਂ ਸਾਰੇ ਹੀ ਤੈਨੂੰ ਜਪਦੇ ਹਨ ਪਰੰਤੂ ਸਤਿਗੁਰ = ਸੱਚੇ ਗੁਰੂ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ

ਨੇ ਵੀ ਆਪਣੇ ਆਪ ਤੇਰੇ ਸਰੂਪ ਨੂੰ ਸਾਖਿਅਤ ਕਰਕੇ ਪਾਇਆ = ਪਾਉਣਾ ਨ = ਨਹੀਂ ਕੀਤਾ, ਸਾਰੇ ਵਿਚਾਰ ਕਰ ਕਰ ਕੇ ਥਕੇ = ਹੰਭ ਗਏ ਹਨ।

[ਅੰਗ ੧੪੨੧]

## ਨਦਰਿ ਕਰਹਿ ਜੇ ਆਪਣੀ; ਤਾਂ ਆਪੇ ਲੈਹਿ ਸਵਾਰਿ ॥

ਹੇ ਪਰਮੇਸ਼ਰ! ਜੇ = ਜੇਕਰ ਤੂੰ ਆਪਣੀ = ਆਪ ਦੀ ਕਿਰਪਾ ਨਦਰਿ = ਦ੍ਰਿਸ਼ਟੀ ਕਰਹਿ = ਕਰ ਦੇਵੇਂ ਤਾਂ = ਤਾ ਤੂੰ ਆਪੇ = ਆਪ ਆਪਣੇ ਨਾਮ ਵਿਚ ਲਿਵ ਲਗਾ ਕੇ ਤੇ ਹੰਗਤਾ ਛੁਡਾ ਕੇ ਜੀਵ ਦੇ ਜੀਵਨ ਨੂੰ ਸਵਾਰ ਲੈਹਿ = ਲੈਂਦਾ ਹੈਂ।

## ਨਾਨਕ ਗੁਰਮੁਖਿ ਜਿਨੀ ਧਿਆਇਆ; ਆਏ ਸੇ ਪਰਵਾਣੁ ॥੬੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਜਿਨੀ = ਜਿਨ੍ਹਾਂ ਨੇ ਗੁਰਮੁਖ ਬਣ ਕੇ ਗੁਰਾਂ ਦੁਆਰਾ ਤੇਰੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਸੇ = ਉਨ੍ਹਾਂ ਦਾ ਮਨੁੱਖਾ ਜਨਮ ਧਾਰ ਕੇ ਸੰਸਾਰ ਵਿਚ ਆਏ = ਆਉਣਾ ਪਰਵਾਣੁ = ਪ੍ਰਮਾਣਿਤ ਹੈ **ਵਾ:** ਉਹ ਸੰਸਾਰ ਵਿਚ ਆਏ ਹੋਏ ਪ੍ਰਮਾਣਿਤ ਹਨ ॥੬੩॥

**ਉਥਾਨਕਾ :** ਕੋਈ ਪਾਖੰਡੀ ਭੇਖੀ ਜੋਗੀ ਸੀ ਜੋ ਕਹਿੰਦਾ ਸੀ ਕਿ ਬਾਕੀ ਸਾਰੀਆਂ ਵਸਤੂਆਂ ਦਾ ਤਿਆਗ ਕਰ ਕੇ ਕੇਵਲ ਜੋਗ ਭੇਖ ਨੂੰ ਧਾਰਨ ਕਰੋ ਫੇਰ ਪਰਮੇਸ਼ਰ ਨਾਲ ਜੁੜਨਾ ਜਾਂ ਪਰਮੇਸ਼ਰ ਦੀ ਪ੍ਰਾਪਤੀ ਹੋਵੇਗੀ, ਇਹ ਸੁਣ ਕੇ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕੀਤਾ।

## ਜੋਗੁ ਨ ਭਗਵੀ ਕਪੜੀ; ਜੋਗੁ ਨ ਮੈਲੇ ਵੇਸਿ ॥

ਭਗਵੀ = ਗੇਰੂ ਰੰਗ ਦੇ ਕਪੜੀ = ਬਸਤਰ ਪਹਿਨ ਕਰਕੇ ਵੀ ਪਰਮੇਸ਼ਰ ਨਾਲ ਜੁੜਨ ਰੂਪ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ **ਵਾ:** ਪਰਮੇਸ਼ਰ ਨਾਲ ਜੋਗੁ = ਜੁੜਨਾ ਨ = ਨਹੀਂ ਹੋ ਸਕਦਾ ਅਤੇ ਮੈਲੇ = ਮਲੀਨ ਵੇਸ = ਲਿਬਾਸ ਭਾਵ ਮੈਲੇ ਕੁਚੈਲੇ ਬਸਤਰ ਪਹਿਣ ਕੇ ਵੀ ਪਰਮੇਸ਼ਰ ਨਾਲ ਜੁੜਨ ਰੂਪ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ **ਵਾ:** ਪਰਮੇਸ਼ਰ ਨਾਲ ਜੋਗੁ = ਜੁੜਨਾ ਨਹੀਂ ਹੁੰਦਾ **ਵਾ:** ਮੈਲੇ = ਮਲ ਆਦਿਕ ਖਾਣਾ ਭਾਵ ਘੋਰ ਮੰਤਰ ਸਿੱਧ ਕਰਨ ਲਈ ਆਪਣੇ ਮੈਲ (ਗੰਦਗੀ, ਪਿਸ਼ਾਬ) ਆਦਿ ਭੱਖਣ ਕਰਨ ਨਾਲ ਵੀ ਪਰਮੇਸ਼ਰ ਵਿਚ ਜੋਗੁ = ਜੁੜਨਾ ਨਹੀਂ ਹੋ ਸਕਦਾ ਕਿਉਂਕਿ ਘੋਰ ਮੰਤ੍ਰ ਸਿੱਧ ਕਰਨ ਵਾਲੇ ਮਲ ਮੂਤਰ ਆਦਿ ਨਖਿੱਧ ਵਸਤੂਆਂ ਦਾ ਸੇਵਨ ਕਰਦੇ ਹਨ। ਜੈਸਾ ਕਿ :

**ਕਾਹੇ ਕੋ ਪਉਨ ਭਛੋ ਸੁਨਿ ਹੋ ਮੁਨਿ ਪਉਨ ਭਛੇ ਕਛੂ ਹਾਥ ਨ ਐ ਹੈ ॥**
**ਕਾਹੇ ਕੋ ਬਸਤ੍ਰ ਕਰੋ ਭਗਵਾਇਨ ਬਾਤਨ ਸੋ ਭਗਵਾਨ ਨ ਹ੍ਵੈ ਹੈ ॥**
**ਬੇਦ ਪੁਰਾਨ ਪ੍ਰਮਾਨ ਦੇ ਦੇਖਹੁ ਤੇ ਸਬ ਹੀ ਬਸ ਕਾਲ ਸਬੈ ਹੈ ॥**
**ਜਾਰਿ ਅਨੰਗ ਨ ਨੰਗ ਕਹਾਵਤ ਸੀਸ ਕੀ ਸੰਗਿ ਜਟਾਊ ਨ ਜੈ ਹੈ ॥੪॥**

*(ਸ੍ਰੀ ਦਸਮ ਗ੍ਰੰਥ, ਰੁਦ੍ਰ ਅਵਤਾਰ)*

## ਨਾਨਕ ਘਰਿ ਬੈਠਿਆ ਜੋਗੁ ਪਾਈਐ; ਸਤਿਗੁਰ ਕੈ ਉਪਦੇਸਿ ॥੬੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰ = ਸੱਚੇ ਗੁਰੂ ਕੈ = ਦੇ ਉਪਦੇਸਿ = ਬਚਨਾਂ ਦੁਆਰਾ ਘਰਿ = ਗ੍ਰਿਹ ਭਾਵ ਗ੍ਰਿਹਸਥ ਵਿਚ ਬੈਠਿਆਂ, ਰਹਿੰਦਿਆਂ ਹੀ ਪਰਮੇਸ਼ਰ ਨਾਲ ਜੁੜਨ ਰੂਪ ਜੋਗ ਨੂੰ ਪਾਈਐ = ਪਾਉਣਾ ਕਰੀਦਾ ਹੈ **ਵਾ:** ਪਰਮੇਸ਼ਰ ਨਾਲ ਜੋਗੁ = ਜੁੜਨਾ ਪਾਉਣਾ ਕਰੀਦਾ ਹੈ **ਵਾ:** ਸੱਚੇ ਗੁਰੂ

ਦੇ ਉਪਦੇਸ਼ ਦੀ ਕਮਾਈ ਕਰਕੇ ਸਤਿਸੰਗਤ **ਵਾ:** ਸਰੂਪ, ਤੁਰੀਆ ਪਦ ਰੂਪੀ ਘਰ ਬੈਠਿਆ = ਇਸਥਿਤ ਹੋ ਕੇ ਹੀ ਪਰਮੇਸ਼ਰ ਨਾਲ ਜੋਗੁ = ਜੁੜਨਾ ਪਾਉਣਾ ਕਰੀਦਾ ਹੈ ॥੬੪॥

## ਚਾਰੇ ਕੁੰਡਾ ਜੇ ਭਵਹਿ; ਬੇਦ ਪੜਹਿ ਜੁਗ ਚਾਰਿ ॥

ਜੇ = ਜੇਕਰ ਜੀਵ ਚਾਰੇ (ਪੂਰਬ, ਪੱਛਮ, ਉੱਤਰ, ਦੱਖਣ) ਕੁੰਡਾ = ਦਿਸ਼ਾਵਾਂ ਵਿਚ ਭਵਹਿ = ਭਾਉਂਦਾ, ਵਿਚਰਦਾ ਰਹੇ ਅਤੇ ਚਾਰੇ ਜੁਗਾਂ ਜਿਤਨੀ ਲੰਮੀ ਉਮਰ ਕਰ ਲਵੇ, ਸਾਰੇ ਬੇਦਾਂ ਸ਼ਾਸਤਰਾਂ ਨੂੰ ਪੜਹਿ = ਪੜ੍ਹਦਾ ਰਹੇ **ਵਾ:** ਜੇਕਰ ਜੀਵ ਚਾਰੇ ਦਿਸ਼ਾਵਾਂ ਦੀ ਨਿਆਈਂ ਚਾਰੇ ਅੰਤਹਕਰਣ ਦੀਆਂ ਬਿਰਤੀਆਂ ਵਿਚ ਭਾਉਂਦਾ ਰਹੇ ਅਤੇ ਚਾਰੇ ਜੁਗਾਂ ਵਿਚ ਵੇਦਾਂ ਨੂੰ ਪੜ੍ਹਦਾ ਰਹੇ, ਤਦ ਵੀ ਕੈਵਲ ਮੋਖ ਨਹੀਂ ਪਾ ਸਕਦਾ।

## ਨਾਨਕ ਸਾਚਾ ਭੇਟੈ, ਹਰਿ ਮਨਿ ਵਸੈ; ਪਾਵਹਿ ਮੋਖ ਦੁਆਰ ॥੬੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਸਾਚਾ = ਸੱਚਾ ਗੁਰੂ ਭੇਟੈ = ਮਿਲ ਜਾਵੇ ਤਾਂ ਹਰਿ = ਪਰਮੇਸ਼ਰ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ ਅਤੇ ਜੀਵ ਮੋਖ = ਮੁਕਤੀ ਦਾ ਦੁਆਰ = ਦਰਵਾਜ਼ਾ ਗਿਆਨ ਪਾਵਹਿ = ਪਾ ਲੈਂਦਾ ਹੈ **ਵਾ:** ਦੁਆਰ = ਦੁਆਰਿਆਂ ਵਾਲੇ ਸਰੀਰ ਤੋਂ ਮੋਖ = ਮੁਕਤੀ ਪਾਵਹਿ = ਪਾਉਂਦਾ ਹੈ **ਵਾ:** ਦੁਆਰਿਆਂ ਵਾਲੇ ਸੰਸਾਰ ਵਿੱਚੋਂ ਮੁਕਤੀ ਨੂੰ ਪਾ ਲੈਂਦਾ ਹੈ ॥੬੫॥

## ਨਾਨਕ ਹੁਕਮੁ ਵਰਤੈ ਖਸਮ ਕਾ; ਮਤਿ ਭਵੀ ਫਿਰਹਿ ਚਲ ਚਿਤ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਰੇ ਸੰਸਾਰ ਵਿਚ ਖਸਮ = ਮਾਲਕ ਪਰਮੇਸ਼ਰ ਕਾ = ਦਾ ਹੀ ਹੁਕਮ ਵਰਤੈ = ਵਰਤ ਰਿਹਾ ਹੈ, ਪਰੰਤੂ ਮਨਮੁਖਾਂ ਦੀ ਭਾਵਨਾ ਪ੍ਰਮਾਰਥ ਵੱਲੋਂ ਮਤਿ = ਬੁੱਧੀ ਭਵੀ = ਫਿਰਨੇ ਕਰਕੇ ਮਨਮੁਖਾਂ ਦਾ ਚਿਤ = ਰਿਦਾ ਚਲ = ਚੰਚਲਤਾਈਆਂ ਕਰਦਾ ਫਿਰਹਿ = ਫਿਰਦਾ ਹੈ **ਵਾ:** ਹੇ ਮਨਮੁਖ ਜੀਵ ! ਚਿੱਤ ਨੂੰ ਚੰਚਲ ਕਰਕੇ ਮਤੀ = ਮਤਾਂ ਜੂਨਾਂ ਵਿਚ ਭਵੀ = ਭਾਉਂਦਾ ਫਿਰੀਂ **ਵਾ:** ਮਨਮੁਖਾਂ ਦੀ ਹਰੀ ਵੱਲੋਂ ਬੁੱਧੀ ਭਵੀ = ਭੌਂਦੀ, ਉਲਟੀ ਹੋਈ ਹੈ ਤੇ ਰਿਦਾ ਚੰਚਲ ਹੋਇਆ ਫਿਰਦਾ ਹੈ ॥

## ਮਨਮੁਖ ਸਉ ਕਰਿ ਦੋਸਤੀ; ਸੁਖ ਕਿ ਪੁਛਹਿ ਮਿਤ ॥

ਐਸੇ ਮਨਮੁਖ ਪੁਰਖ ਦੇ ਸਉ = ਨਾਲ ਦੋਸਤੀ = ਮਿੱਤਰਤਾ ਕਰਿ = ਕਰਕੇ ਹੇ ਮਿਤ = ਮਿੱਤਰਾ ! ਤੂੰ ਸੁਖ ਦੀ ਪ੍ਰਾਪਤੀ ਨੂੰ ਕਿ = ਕੀ ਪੁਛਹਿ = ਪੁੱਛਣਾ ਕਰਦਾ ਹੈਂ ਭਾਵ ਮਨਮੁਖ ਪੁਰਖਾਂ ਦਾ ਸੰਗ ਕਰਕੇ ਤੈਨੂੰ ਸੁਖ ਦੀ ਪ੍ਰਾਪਤੀ ਨਹੀਂ ਹੋਵੇਗੀ।

## ਗੁਰਮੁਖ ਸਉ ਕਰਿ ਦੋਸਤੀ; ਸਤਿਗੁਰ ਸਉ ਲਾਇ ਚਿਤੁ ॥

ਜੇਕਰ ਤੂੰ ਸੁਖ ਚਾਹੁੰਦਾ ਹੈਂ ਤਾਂ ਗੁਰਮੁਖ ਦੇ ਸਉ = ਨਾਲ ਦੋਸਤੀ = ਮਿੱਤਰਤਾ (ਪ੍ਰੀਤੀ) ਕਰ ਅਤੇ ਸਤਿਗੁਰ = ਸੱਚੇ ਗੁਰੂ ਦੇ ਸਉ = ਨਾਲ ਚਿਤ ਦੀ ਬਿਰਤੀ ਨੂੰ ਲਾਇ = ਲਾਉਣਾ ਕਰ।

## ਜੰਮਣ ਮਰਣ ਕਾ ਮੂਲੁ ਕਟੀਐ; ਤਾਂ ਸੁਖੁ ਹੋਵੀ ਮਿਤ ॥੬੬॥

ਹੇ ਮਿੱਤਰਾ ! ਫੇਰ ਤੇਰਾ ਜੰਮਣ ਮਰਨ ਕਾ = ਦਾ ਮੂਲੁ = ਮੁੱਢ **ਵਾ:** ਕਾਰਨ ਅਗਿਆਨ ਕਟੀਐ = ਕੱਟਿਆ ਜਾਵੇਗਾ ਅਤੇ ਤਾਂ = ਤਦ ਤੈਨੂੰ ਪਰਮੇਸ਼ਰ ਦੀ ਪ੍ਰਾਪਤੀ ਦਾ ਸੁਖੁ = ਅਨੰਦ ਹੋਵੀ = ਹੋ ਜਾਵੇਗਾ ॥੬੬॥

## ਭੁਲਿਆਂ ਆਪਿ ਸਮਝਾਇਸੀ; ਜਾ ਕਉ ਨਦਰਿ ਕਰੇ ॥

ਉਨ੍ਹਾਂ ਸਰੂਪ ਤੋਂ ਭੁੱਲਿਆਂ ਹੋਇਆਂ ਜੀਵਾਂ ਨੂੰ ਪਰਮੇਸ਼ਰ ਆਪ ਹੀ ਗੁਰੂ ਰੂਪ ਹੋ ਕੇ ਸਮਝਾਇਸੀ = ਸਮਝਾਉਂਦਾ ਹੈ, ਜਾ = ਜਿਨ੍ਹਾਂ ਦੇ ਉਤੇ ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ।

## ਨਾਨਕ ਨਦਰੀ ਬਾਹਰੀ; ਕਰਣ ਪਲਾਹ ਕਰੇ ॥੬੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਵਾਹਿਗੁਰੂ ਦੀ ਕ੍ਰਿਪਾ ਨਦਰੀ = ਦ੍ਰਿਸ਼ਟੀ ਤੋਂ ਬਾਹਰੀ = ਬਾਹਰ, ਬ਼ਗੈਰ ਹਨ, ਉਹ ਕਰਣ = ਕੀਰਨੇ ਪਾਉਂਦੇ ਤੇ ਪਲਾਹ = ਪਰ ਜਤਨ ਕਰੇ = ਕਰਦੇ ਰਹਿੰਦੇ ਹਨ **ਵਾ:** ਕਰਣ ਪਲਾਹ = ਕੀਰਨੇ ਪਾਉਣਾ ਕਰੇ = ਕਰਦੇ ਹਨ ॥੬੭॥

## ਸਲੋਕ ਮਹਲਾ ੪ ੧ੴ ਸਤਿਗੁਰ ਪ੍ਰਸਾਦਿ ॥

ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਕੇ ਸਰਬ ਸਾਂਝਾ ਉਪਦੇਸ਼ ਦਿੰਦਿਆਂ ਸਲੋਕ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਵਡਭਾਗੀਆ ਸੋਹਾਗਣੀ; ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥

ਉਹ ਵਡਭਾਗੀਆ = ਵੱਡੇ ਭਾਗਾਂ ਵਾਲੀਆਂ ਮਹਾਤਮਾ ਰੂਪ ਸਖੀਆਂ ਸੋਹਾਗਣੀ = ਸੁਹਾਗਵੰਤੀਆਂ ਹਨ **ਵਾ:** ਪਰਮੇਸ਼ਰ ਦੀ ਪ੍ਰਾਪਤੀ ਦੇ ਸੋਹਾਗਣੀ = ਅਨੰਦ ਵਾਲੀਆਂ ਹਨ, ਜਿਨ੍ਹਾਂ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ, ਗੁਰਮੁਖਾਂ ਦੀ ਸੰਗਤ ਕਰਕੇ ਰਾਇ = ਰਾਜਾ ਰੂਪ **ਵਾ:** ਸਾਰਿਆਂ ਦਾ ਰਾਇ = ਪ੍ਰਕਾਸ਼ ਸਰੂਪ ਪਤੀ ਹਰਿ = ਪਰਮੇਸ਼ਰ ਮਿਲਿਆ = ਪ੍ਰਾਪਤ ਹੋ ਗਿਆ ਹੈ।

## ਅੰਤਰ ਜੋਤਿ ਪਰਗਾਸੀਆ; ਨਾਨਕ ਨਾਮਿ ਸਮਾਇ ॥੧॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਦੀ ਜੋਤਿ = ਗਿਆਤ ਦਾ ਪਰਗਾਸੀਆ = ਪ੍ਰਕਾਸ਼ (ਚਾਨਣਾ) ਹੋ ਗਿਆ ਹੈ **ਵਾ:** ਉਨ੍ਹਾਂ ਦੇ ਅੰਦਰ ਆਤਮ ਵਿਸ਼ੈਣੀ ਬੁੱਧੀ ਹੋਣ ਕਰਕੇ ਜੋਤਿ = ਜੋਤੀ ਸਰੂਪ ਦਾ ਪ੍ਰਕਾਸ਼ ਹੋ ਆਇਆ ਹੈ, **ਵਾ:** ਤੱਤ ਤ੍ਵੰ ਪਦ ਦੇ ਲਖ ਅਰਥ ਸਰੂਪ ਜੋਤੀ ਪਰਮੇਸ਼ਰ ਦੀ ਜੋਤ ਪ੍ਰਕਾਸ਼ ਆਈ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਉਹ ਮਹਾਤਮਾ ਰੂਪ ਸਖੀਆਂ ਨਾਮਿ = ਨਾਮੀ ਪਰਮੇਸ਼ਰ ਵਿਚ ਸਮਾਇ = ਸਮਾਅ, ਅਭੇਦ ਹੋ ਜਾਂਦੀਆਂ ਹਨ ॥੧॥

## ਵਾਹੁ ਵਾਹੁ ਸਤਿਗੁਰੁ ਪੁਰਖੁ ਹੈ; ਜਿਨਿ ਸਚੁ ਜਾਤਾ ਸੋਇ ॥

ਉਹ ਸਤਿਗੁਰੂ ਪੁਰਖ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈ **ਵਾ:** ਉਹ ਵਾਹੁ = ਅਸਚਰਜ ਸਰੂਪ ਪਰਮੇਸ਼ਰ ਦਾ ਰੂਪ ਪੁਰਖੁ = ਪੂਰਨ ਸਤਿਗੁਰੂ ਵਾਹੁ = ਧੰਨਤਾ ਦੇ ਯੋਗ ਹੈ, ਜਿਨਿ = ਜਿਨ੍ਹਾਂ ਦੀ ਸੰਗਤ ਕਰਕੇ ਗੁਰਮੁਖਾਂ ਜਨਾਂ ਨੇ ਸੋਇ = ਉਸ ਸਚੁ = ਸੱਚੇ ਪਰਮੇਸ਼ਰ ਨੂੰ ਜਾਤਾ = ਜਾਨਣਾ ਕੀਤਾ ਹੈ **ਵਾ:** ਜਿਨ੍ਹਾਂ ਗੁਰਾਂ ਨੇ ਉਸ ਸੱਚੇ ਵਾਹਿਗੁਰੂ ਨੂੰ ਜਾਤਾ = ਜਾਣਿਆ ਹੈ।

## ਜਿਤੁ ਮਿਲਿਐ ਤਿਖ ਉਤਰੈ; ਤਨੁ ਮਨੁ ਸੀਤਲੁ ਹੋਇ ॥

ਜਿਤੁ = ਜਿਸ ਸਤਿਗੁਰਾਂ ਦੇ ਨਾਲ ਮਿਲਿਐ = ਮਿਲਾਪ ਕਰਕੇ ਰਸਾਂ ਕਸਾਂ ਦੀ ਤਿਖ = ਤ੍ਰਿਸ਼ਨਾ **ਵਾ:** ਰਸਾਂ ਕਸਾਂ ਤੇ ਤ੍ਰਿਸ਼ਨਾ ਦੀ ਤਿਖ = ਤ੍ਰੇਹ ਉਤਰੈ = ਲਹਿ ਜਾਂਦੀ ਹੈ ਅਤੇ ਤਨ ਮਨ ਸੀਤਲੁ = ਠੰਢਾ ਹੋਇ = ਹੋ ਜਾਂਦਾ ਹੈ, ਭਾਵ ਤਨ ਦੇ ਅੰਦਰੋਂ = ਹੰਕਾਰ ਤੇ ਮਨ ਦੇ ਅੰਦਰੋਂ ਵਿਸ਼ਿਆਂ ਦਾ ਸੰਕਲਪ ਮਿਟ ਜਾਂਦਾ ਹੈ।

## ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ; ਜਿਸ ਨੋ ਸਮਤੁ ਸਭ ਕੋਇ ॥

('ਸਮਤੁ' ਦਾ ਉਚਾਰਣ ਅੱਧਕ ਰਹਿਤ ਧੋਲਾ ਹੈ)

ਵਾਹੁ ਵਾਹੁ = ਅਸਚਰਜ ਤੋਂ ਅਸਚਰਜ ਸਰੂਪ ਸਤਿਗੁਰੁ = ਸੱਚਾ ਗੁਰੂ ਸਤਿ = ਸੱਚ ਸਰੂਪ ਤੇ ਪੁਰਖੁ = ਪੂਰਨੁ ਪਰਮੇਸ਼ਰ ਦਾ ਰੂਪ ਹੈ, ਜਿਸ ਨੋ = ਨੂੰ ਸਭ = ਹਰ ਕੋਇ = ਕੋਈ ਸਮਤੁ = ਸਮਾਨ ਹੈ **ਵਾ:** ਜਿਸ ਨੂੰ ਸਮਤਾ ਬਿਰਤੀ ਹੋਣ ਕਰਕੇ ਸਭ ਕੋਈ ਇੱਕੋ ਜਿਹਾ ਦ੍ਰਿਸ਼ਟੀ ਆਉਂਦਾ ਹੈ। ਜੈਸਾ ਕਿ :

**ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ ॥** *(ਅੰਗ ੧੪੧੫)*

## ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ; ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥

ਵਾਹੁ ਵਾਹੁ = ਅਸਚਰਜ ਤੋਂ ਅਸਚਰਜ ਸਰੂਪ ਸਤਿਗੁਰੂ ਜੀ ਨਿਰਵੈਰੁ = ਵੈਰ ਤੋਂ ਰਹਿਤ ਹੈ **ਵਾ:** ਵਾਹੁ = ਅਸਚਰਜ ਸਰੂਪ ਵਾਹੁ = ਵਾਹਿਗੁਰੂ ਦਾ ਰੂਪ ਸਤਿਗੁਰੁ = ਸੱਚਾ ਗੁਰੂ ਵੈਰ ਤੋਂ ਰਹਿਤ ਹੈ, ਜਿਸ ਦੀ ਦ੍ਰਿਸ਼ਟੀ ਵਿਚ ਨਿੰਦਾ = ਅਪਕੀਰਤੀ ਤੇ ਉਸਤਤਿ = ਮਹਿਮਾ ਇੱਕੋ ਤੁਲਿ = ਸਮਾਨ ਹੋਇ = ਹੁੰਦੀ ਹੈ ਅਰਥਾਤ ਭਾਵੇਂ ਕੋਈ ਸਤਿਗੁਰਾਂ ਦੀ ਨਿੰਦਿਆ ਕਰੀ ਜਾਵੇ ਭਾਵੇਂ ਉਸਤਤ ਕਰੀ ਜਾਵੇ ਸਤਿਗੁਰਾਂ ਦੀ ਬਿਰਤੀ ਇਕ-ਰਸ ਰਹਿੰਦੀ ਹੈ।

## ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ; ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥

ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਸਰੂਪ, **ਵਾ:** ਵਾਹੁ ਵਾਹੁ = ਧੰਨਤਾ ਦੇ ਯੋਗ ਸਤਿਗੁਰੁ = ਸੱਚਾ ਗੁਰੂ ਸੁਜਾਣੁ = ਅੰਤਰਜਾਮੀ ਹੈ, ਜਿਸ ਗੁਰੂ ਦੇ ਹਿਰਦੇ ਅੰਤਰਿ = ਵਿਚ ਇਕ-ਰਸ ਬ੍ਰਹਮ ਸਰੂਪ ਦੀ ਵੀਚਾਰ ਹੈ।

## ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ; ਜਿਸੁ ਅੰਤੁ ਨ ਪਾਰਾਵਾਰੁ ॥

ਵਾਹੁ ਵਾਹੁ = ਅਸਚਰਜ ਤੇ ਵਿਸਮਾਦ ਸਰੂਪ **ਵਾ:** ਧੰਨਤਾ ਦੇ ਯੋਗ ਸਤਿਗੁਰੁ = ਸੱਚਾ ਗੁਰੂ ਨਿਰੰਕਾਰੁ = ਪਰਮੇਸ਼ਰ ਦਾ ਸਰੂਪ ਹੈ, ਜਿਸ ਪਰਮੇਸ਼ਰ, ਗੁਰੂ ਸਾਹਿਬ ਜੀ ਦੇ ਪਾਰਾਵਾਰੁ = ਪਾਰ ਉਰਾਰ ਦਾ ਲੋਕ-ਪ੍ਰਲੋਕ ਕਰਕੇ ਅੰਤ ਨ = ਨਹੀਂ ਪਾਇਆ ਜਾਂਦਾ **ਵਾ:** ਜਿਸ ਗੁਰਾਂ ਦੇ ਗੁਣਾਂ ਦੇ ਪਾਰਾਵਾਰ ਦਾ ਅੰਤ ਨਹੀਂ ਆਉਂਦਾ।

## ਵਾਹੁ ਵਾਹੁ ਸਤਿਗੁਰੂ ਹੈ; ਜਿ ਸਚੁ ਦਿੜਾਏ ਸੋਇ ॥

ਉਹ ਵਾਹੁ ਵਾਹੁ = ਅਸਚਰਜ ਤੇ ਵਿਸਮਾਦ ਸਰੂਪ ਸਤਿਗੁਰੂ = ਸੱਚਾ ਗੁਰੂ ਧੰਨਤਾ ਦੇ ਯੋਗ ਹੈ **ਵਾ:** ਉਹ ਵਾਹੁ = ਅਸਚਰਜ ਸਰੂਪ ਵਾਹੁ = ਵਾਹਿਗੁਰੂ ਦਾ ਸਰੂਪ ਪੂਰਾ ਸਤਿਗੁਰੂ ਹੈ, ਜਿ = ਜਿਹੜਾ ਗੁਰੂ ਸੋਇ = ਉਸ ਪਰਮੇਸ਼ਰ ਦੇ ਸਚੁ = ਸੱਚੇ ਨਾਮ ਨੂੰ ਦਿੜਾਏ = ਦ੍ਰਿੜ, ਪ੍ਰਪੱਕ ਕਰਵਾਉਂਦਾ ਹੈ।

## ਨਾਨਕ ਸਤਿਗੁਰ ਵਾਹੁ ਵਾਹੁ; ਜਿਸ ਤੇ ਨਾਮੁ ਪਰਾਪਤਿ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਤਿਗੁਰ = ਸੱਚਾ ਗੁਰੂ ਵਾਹੁ ਵਾਹੁ = ਧੰਨਤਾ ਦੇ ਯੋਗ ਹੈ **ਵਾ:** ਅਸਚਰਜ ਤੋਂ ਅਸਚਰਜ ਸਰੂਪ ਹੈ **ਵਾ:** ਵਾਹੁ = ਅਸਚਰਜ ਸਰੂਪ ਵਾਹੁ = ਵਾਹਿਗੁਰੂ ਦਾ ਰੂਪ ਹੈ, ਜਿਸ ਗੁਰੂ ਤੇ = ਤੋਂ ਨਾਮ ਅੰਮ੍ਰਿਤ ਦੀ ਦਾਤ ਪਰਾਪਤ ਹੋਇ = ਹੁੰਦੀ ਹੈ ॥੨॥

## ਹਰਿ ਪ੍ਰਭ ਸਚਾ ਸੋਹਿਲਾ; ਗੁਰਮੁਖਿ ਨਾਮੁ ਗੋਵਿੰਦੁ ॥

ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਹੀ ਹਿਰਦੇ ਦੇ ਅੰਦਰ ਗੋਵਿੰਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਨਾਮ ਦਾ ਅਭਿਆਸ ਕਰਨਾ ਪ੍ਰਗਟ ਹੁੰਦਾ ਹੈ ਅਤੇ ਹਰੀ ਪ੍ਰਭੂ ਦਾ ਸੱਚਾ ਸੋਹਿਲਾ = ਜੱਸ, ਗਾਉਣਾ ਪ੍ਰਾਪਤ ਹੁੰਦਾ ਹੈ **ਵਾ:** ਸੋਹਿਲਾ = ਅਨੰਦ ਪ੍ਰਾਪਤ ਹੁੰਦਾ ਹੈ।

**ਅਥਵਾ** ਹੇ ਭਾਈ! ਗੁਰਾਂ ਦੁਆਰਾ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਦਾ ਸਚਾ ਸੋਹਿਲਾ = ਜੱਸ ਗਾਉਣਾ ਕਰੋ ਅਤੇ ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਜਪਣਾ ਕਰੋ।

**ਵਾ:** ਜਿਹੜੇ ਸੱਚੇ ਹਰੀ ਵਾਹਿਗੁਰੂ ਦਾ ਜੱਸ ਗਾਉਂਦੇ ਹਨ, ਉਨ੍ਹਾਂ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਨਾਮ ਦੇ ਜਪਣੇ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

## ਅਨਦਿਨੁ ਨਾਮੁ ਸਲਾਹਣਾ; ਹਰਿ ਜਪਿਆ ਮਨਿ ਆਨੰਦੁ ॥

ਜਿਨ੍ਹਾਂ ਨੇ ਅਨਦਿਨੁ = ਰਾਤ ਦਿਨੇ ਪਰਮੇਸ਼ਰ ਦੇ ਨਾਮ ਨੂੰ ਸਲਾਹਣਾ = ਆਰਾਧਨਾ ਕੀਤਾ ਹੈ ਅਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਆ = ਜਪਣਾ ਕੀਤਾ ਹੈ, ਉਨ੍ਹਾਂ ਨੂੰ ਮਨਿ = ਚਿੱਤ ਦੇ ਵਿੱਚੋਂ ਹੀ ਆਨੰਦੁ = ਸੁਖ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ **ਵਾ:** ਉਨ੍ਹਾਂ ਦੇ ਮਨ ਵਿਚ ਆਤਮਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

## ਵਡਭਾਗੀ ਹਰਿ ਪਾਇਆ; ਪੂਰਨ ਪਰਮਾਨੰਦੁ ॥

ਜਿਨ੍ਹਾਂ ਵਡਭਾਗੀ = ਵੱਡਿਆਂ ਕਰਮਾਂ ਵਲਿਆਂ ਨੇ ਹਰਿ = ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ, ਉਹ ਪੂਰਨ = ਵਿਆਪਕ ਪਰਮੇਸ਼ਰ ਨੂੰ ਪਾ ਕੇ ਪਰਮ ਅਨੰਦ ਸਰੂਪ ਹੋ ਗਏ ਹਨ **ਵਾ:** ਵੱਡੇ ਕਰਮਾਂ ਵਾਲਿਆਂ ਨੇ ਪੂਰਨ ਪਰਮਾਨੰਦ ਸਰੂਪ ਹਰੀ ਨੂੰ ਪਾ ਲਿਆ ਹੈ।

## ਜਨ ਨਾਨਕ ਨਾਮੁ ਸਲਾਹਿਆ; ਬਹੁੜਿ ਨ ਮਨਿ ਤਨਿ ਭੰਗੁ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਨ = ਪੁਰਖਾਂ ਨੇ ਇਕ ਚਿੱਤ ਕੇ ਪਰਮੇਸ਼ਰ ਦੇ ਨਾਮ ਨੂੰ ਸਲਾਹਿਆ = ਆਰਾਧਨਾ ਕੀਤਾ ਹੈ, ਉਨ੍ਹਾਂ ਦੇ ਮਨ ਤਨ ਵਿਚ ਬਹੁੜਿ = ਮੁੜ ਕੇ ਕੋਈ ਵੀ ਭੰਗੁ = ਵਿਘਨ ਨ = ਨਹੀਂ ਪੈਂਦਾ **ਵਾ:** ਪੁਨਾ ਉਨ੍ਹਾਂ ਦੇ ਮਨ ਤਨ ਦਾ ਹਰੀ ਨਾਲੋਂ ਭੰਗੁ = ਭੇਦ ਨਹੀਂ ਹੁੰਦਾ ॥੩॥

## ਮੂੰ ਪਿਰੀਆ ਸਉ ਨੇਹੁ; ਕਿਉ ਸਜਣ ਮਿਲਹਿ ਪਿਆਰਿਆ ॥

ਮੂੰ = ਮੇਰਾ ਪਿਰੀਆ = ਪਤੀ ਅਕਾਲ ਪੁਰਖ ਦੇ ਸਉ = ਨਾਲ ਨੇਹੁ = ਪ੍ਰੇਮ ਲੱਗਿਆ ਹੋਇਆ ਹੈ, ਇਸ ਲਈ ਹੇ ਪਿਆਰਿਆ! ਮੈਂ ਉਸ ਪਤੀ ਪਰਮੇਸ਼ਰ ਨਾਲ ਮਿਲਾਉਣ ਵਾਲੇ ਸਜਣ = ਮਿੱਤਰ ਸਤਿਗੁਰਾਂ ਨੂੰ ਕਿਉ = ਕਿਵੇਂ ਮਿਲਹਿ = ਮਿਲਣਾ ਕਰਾਂ **ਵਾ:** ਮੈਂ ਉਸ ਪਿਆਰੇ ਸੱਜਣ ਹਰੀ ਨੂੰ ਕਿਵੇਂ ਮਿਲਣਾ ਕਰਾਂ।

## ਹਉ ਢੂਢੇਦੀ ਤਿਨ; ਸਜਣ ਸਚਿ ਸਵਾਰਿਆ ॥

ਹਉ = ਮੈਂ ਤਿਨ = ਉਨ੍ਹਾਂ ਦੀ ਢੂਢੇਦੀ = ਖੋਜ ਕਰਦੀ ਰਹਿੰਦੀ ਹਾਂ, ਜਿਨ੍ਹਾਂ ਸਜਣ = ਮਿੱਤਰ ਸਤਿਗੁਰਾਂ ਨੇ ਸਿੱਖਾਂ ਦੇ ਹਿਰਦਿਆਂ ਨੂੰ ਸਚਿ = ਸੱਚਾ ਨਾਮ ਦੇ ਕੇ ਸਵਾਰਿਆ = ਸੰਵਾਰਨਾ ਕੀਤਾ ਹੈ।

## ਸਤਿਗੁਰੁ ਮੈਡਾ ਮਿਤੁ ਹੈ; ਜੇ ਮਿਲੈ, ਤ ਇਹੁ ਮਨੁ ਵਾਰਿਆ ॥

ਸਤਿਗੁਰੁ = ਸੱਚਾ ਗੁਰੂ ਮੈਡਾ = ਮੇਰਾ ਲੋਕ-ਪ੍ਰਲੋਕ ਦਾ ਮਿਤੁ = ਮਿੱਤਰ ਹੈ, ਜੇ = ਜੇਕਰ ਉਹ ਮਿੱਤਰ ਗੁਰੂ ਮੈਨੂੰ ਮਿਲੈ = ਮਿਲ ਜਾਵੇ ਤ = ਤਾਂ ਮੈਂ ਆਪਣਾ ਇਹ ਮਨ ਉਨ੍ਹਾਂ ਤੋਂ ਵਾਰਿਆ = ਵਾਰਨੇ ਕਰਦੀ ਹਾਂ।

## ਦੇਂਦਾ ਮੂੰ ਪਿਰੁ ਦਸਿ; ਹਰਿ ਸਜਣੁ ਸਿਰਜਣਹਾਰਿਆ ॥

ਜੋ ਸਾਰੇ ਜਗਤ ਨੂੰ ਸਿਰਜਣਹਾਰਿਆ = ਰਚਣ ਵਾਲਾ ਸਜਣੁ = ਪਿਆਰਾ ਹਰਿ = ਪਰਮੇਸ਼ਰ ਹੈ, ਉਸ ਪਿਰੁ = ਪਤੀ ਪਰਮੇਸ਼ਰ ਦੀ ਪ੍ਰਾਪਤੀ ਬਾਰੇ ਮੂੰ = ਮੈਨੂੰ ਪੂਰਨ ਗੁਰੂ ਸਾਹਿਬ ਜੀ ਦੱਸ ਦੇਂਦਾ = ਦੇਣਾ ਕਰਨਗੇ। ਅੱਗੇ ਮਹਾਤਮਾ ਰੂਪ ਸਖੀ ਕਹਿੰਦੀ ਹੈ :

## ਨਾਨਕ, ਹਉ ਪਿਰੁ ਭਾਲੀ ਆਪਣਾ; ਸਤਿਗੁਰ ਨਾਲਿ ਦਿਖਾਲਿਆ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪਿਰੁ = ਪਤੀ ਪਰਮੇਸ਼ਰ ਨੂੰ ਹਉ = ਮੈਂ ਆਪਣਾ = ਆਪ ਦਾ ਜਾਣ ਕੇ ਭਾਲੀ = ਖੋਜ ਰਹੀ ਸੀ, ਉਸ ਪਤੀ ਪਰਮੇਸ਼ਰ ਨੂੰ ਸਤਿਗੁਰ = ਸੱਚੇ ਗੁਰੂ ਨੇ ਮੇਰੇ ਨਾਲਿ = ਸਾਥ ਹੀ ਪ੍ਰਗਟ ਕਰਕੇ ਦਿਖਾਲਿਆ = ਦਿਖਾ ਦਿੱਤਾ ਹੈ **ਵਾ:** ਉਹ ਪਤੀ ਪਰਮੇਸ਼ਰ ਨੇ ਸਤਿਗੁਰਾਂ ਨੂੰ ਆਪਣਾ ਸਰੂਪ ਨਾਲ ਹੀ ਪ੍ਰਗਟ ਕਰਕੇ ਵਿਖਾ ਦਿੱਤਾ ਹੈ ॥੪॥

## ਹਉ ਖੜੀ ਨਿਹਾਲੀ ਪੰਧੁ; ਮਤੁ ਮੂੰ ਸਜਣੁ ਆਵਏ ॥

ਹਉ = ਮੈਂ ਖੜੀ = ਸਮਾਹਿਤ ਚਿੱਤ ਹੋ ਕੇ ਭਾਵ ਸਾਵਧਾਨ ਚਿੱਤ ਹੋ ਕੇ ਭਗਤੀ ਸਹਿਤ ਗਿਆਨ ਰੂਪੀ ਪੰਧੁ = ਰਸਤੇ ਨੂੰ ਨਿਹਾਲੀ = ਦੇਖਦੀ ਰਹਿੰਦੀ ਹਾਂ ਕਿ ਮਤੁ = ਮਤਾਂ ਮੂੰ = ਮੇਰਾ ਸਜਣੁ = ਪਿਆਰਾ ਪਤੀ ਪਰਮੇਸ਼ਰ ਆਵਏ = ਆ ਕੇ ਪ੍ਰਾਪਤ ਹੀ ਹੋ ਜਾਵੇ।

## ਕੋ ਆਨਿ ਮਿਲਾਵੈ ਅਜੁ; ਮੈ ਪਿਰੁ ਮੇਲਿ ਮਿਲਾਵਏ ॥

ਕੋ = ਕੋਈ ਆਨਿ = ਆ ਕੇ ਅਜੁ = ਅੱਜ ਹੀ ਮੈਨੂੰ ਇਸ ਮਨੁੱਖਾ ਜਨਮ ਵਿਚ ਐਸੇ ਗੁਰਾਂ ਨਾਲ ਮਿਲਾਵੈ = ਮਿਲਾ ਦੇਵੇ, ਜੋ ਮੈ = ਮੈਨੂੰ ਪਿਰੁ = ਪਤੀ, ਪਿਆਰੇ ਪਰਮੇਸ਼ਰ ਦੇ ਮੇਲਿ ਨਾਲ ਮਿਲਾਵਏ = ਮਿਲਾ ਦੇਣਾ ਕਰਨ।

**ਅਥਵਾ** ਅਜਿਹਾ ਕੋ = ਕੋਈ ਹੈ ਜੋ ਅੱਜ ਹੀ ਭਾਵ ਇਸ ਮਨੁੱਖਾ ਜਨਮ ਵਿਚ ਹੀ ਮੈਨੂੰ ਆਨਿ = ਲਿਆ ਕੇ ਤਿਨ੍ਹਾਂ ਗੁਰਾਂ ਦੇ ਨਾਲ ਮਿਲਾਵੈ = ਮਿਲਾ ਦੇਣਾ ਕਰੇ, ਜੋ ਮੈਨੂੰ ਪਿਆਰੇ ਪਤੀ ਪਰਮੇਸ਼ਰ ਦੇ ਸਰੂਪ ਰੂਪੀ ਮੇਲ ਨਾਲ ਮਿਲਾਉਣ ਵਾਲਾ ਹੋਵੇ। ਜੈਸਾ ਕਿ :

**ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧॥** *(ਅੰਗ ੭੫੭)*

[ਅੰਗ ੧੪੨੨]

## ਹਉ ਜੀਉ ਕਰੀ ਤਿਸ ਵਿਟਉ ਚਉ ਖੰਨੀਐ; ਜੋ ਮੈ ਪਿਰੀ ਦਿਖਾਵਏ ॥

ਜੋ = ਜਿਹੜਾ (ਗੁਰੂ) ਮੈ = ਮੈਨੂੰ ਪਿਰੀ = ਪਤੀ ਪਰਮੇਸ਼ਰ ਦੇ ਦਰਸ਼ਨ ਦਿਖਾਵਏ = ਦਿਖਾ ਦੇਵੇਗਾ,

ਹਉ = ਮੈਂ ਤਿਸ = ਉਸ ਗੁਰੂ ਦੇ ਵਿਟਉ = ਉਪਰੋਂ ਆਪਣੀ ਜੀਉ = ਜ਼ਿੰਦਗੀ ਨੂੰ ਚਉ ਖੰਨੀਐ = ਚਾਰ ਟੁਕੜੇ ਕਰਕੇ ਵਾਰ ਦੇਣਾ ਕਰਾਂ **ਵਾ:** ਮੈਂ ਉਸ ਗੁਰੂ ਦੇ ਉਪਰੋਂ ਚਤੁਸ਼ਟੇ ਅੰਤਹਕਰਣ (ਮਨ ਬੁੱਧ ਚਿੱਤ ਹੰਕਾਰ) ਨੂੰ ਅਰਪ ਦੇਣਾ ਕਰਦੀ ਹਾਂ।

## ਨਾਨਕ ਹਰਿ ਹੋਇ ਦਇਆਲੁ; ਤਾਂ ਗੁਰੁ ਪੂਰਾ ਮੇਲਾਵਏ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਹਰਿ = ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਦਇਆਲੁ = ਦਿਆਲੂ ਹੋਇ = ਹੋ ਜਾਵੇ, ਤਾਂ = ਤਦ ਹੀ ਪੂਰਾ = ਪੂਰਨ ਗੁਰੁ = ਸਤਿਗੁਰਾਂ ਨਾਲ ਮੇਲਾਵਏ = ਮਿਲਾਉਂਦਾ ਹੈ ॥੫॥

## ਅੰਤਰਿ ਜੋਰੁ ਹਉਮੈ, ਤਨਿ ਮਾਇਆ; ਕੂੜੀ ਆਵੈ ਜਾਇ ॥

ਜਿਸ ਜੀਵ ਦੇ ਹਿਰਦੇ ਅੰਤਰਿ = ਵਿਚ ਹਉਮੈ = ਹੰਗਤਾ ਦਾ ਜੋਰੁ = ਬਲ ਹੈ ਤੇ ਤਨਿ = ਸਰੀਰ ਵਿਚ ਮਾਇਆ ਦਾ ਮੋਹ ਹੈ **ਵਾ:** ਤਨ ਦੇ ਅੰਦਰ ਮਾਇਆ ਦੀ ਹੰਗਤਾ ਦਾ ਜ਼ੋਰ ਹੈ, ਉਸ ਦਾ ਸੰਗਤ ਵਿਚ ਆਵੈ = ਆਉਣਾ ਤੇ ਸੰਗਤ ਵਿਚ ਚਲੇ ਜਾਇ = ਜਾਣਾ ਇਹ ਕੂੜੀ = ਝੂਠਾ ਹੀ ਹੈ ਭਾਵ ਉਹ ਮਨੁੱਖਾ ਜਨਮ ਵਿਚ ਕੋਈ ਲਾਭ ਖੱਟ ਕੇ ਨਹੀਂ ਜਾਂਦਾ **ਵਾ:** ਉਹ ਕੂੜੀ = ਝੂਠੀ ਬਿਰਤੀ ਵਾਲਾ ਜਨਮ ਧਾਰ ਕੇ ਆਵੈ = ਆਉਂਦਾ ਹੈ ਅਤੇ ਮਰ ਕੇ ਦੁਬਾਰਾ ਫੇਰ ਜੂਨਾਂ ਵਿਚ ਚਲਿਆ ਜਾਇ = ਜਾਂਦਾ ਹੈ।

## ਸਤਿਗੁਰ ਕਾ ਫੁਰਮਾਇਆ, ਮੰਨਿ ਨ ਸਕੀ; ਦੁਤਰੁ ਤਰਿਆ ਨ ਜਾਇ ॥

ਜੋ ਜੀਵ ਸਤਿਗੁਰ = ਸੱਚੇ ਗੁਰੂ ਕਾ = ਦਾ ਕੀਤਾ ਹੋਇਆ ਫੁਰਮਾਇਆ = ਹੁਕਮ ਮੰਨਿ = ਪਰਵਾਨ ਨ = ਨਹੀਂ ਕਰ ਸਕੀ = ਸਕਦਾ, ਉਸ ਦੇ ਪਾਸੋਂ ਦੁਤਰੁ = ਕਠਨ ਸੰਸਾਰ-ਸਮੁੰਦ੍ਰ ਤਰਿਆ ਨ = ਨਹੀਂ ਜਾਇ = ਜਾਂਦਾ।

## ਨਦਰਿ ਕਰੇ ਜਿਸੁ ਆਪਣੀ; ਸੋ ਚਲੈ ਸਤਿਗੁਰ ਭਾਇ ॥

ਪਰੰਤੂ ਜਿਸ ਦੇ ਉਪਰ ਪਰਮੇਸ਼ਰ ਆਪਣੀ = ਆਪ ਦੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਪੁਰਖ ਹੀ ਸਤਿਗੁਰ = ਸੱਚੇ ਗੁਰੂ ਦੇ ਭਾਇ = ਅਨੁਸਾਰ ਹੋ ਕੇ ਚਲੈ = ਚੱਲਦਾ ਹੈ।

## ਸਤਿਗੁਰ ਕਾ ਦਰਸਨੁ ਸਫਲੁ ਹੈ; ਜੋ ਇਛੈ ਸੋ ਫਲੁ ਪਾਇ ॥

ਸਤਿਗੁਰ = ਸੱਚੇ ਗੁਰੂ ਕਾ = ਦਾ ਕੀਤਾ ਹੋਇਆ ਦਰਸਨੁ = ਦੀਦਾਰੁ ਸਫਲੁ = ਸਫਲਾ ਹੈ **ਵਾ:** ਸਹਿਤ ਗਿਆਨ ਰੂਪੀ ਫਲ ਦੇ ਹੈ, ਸੱਚੇ ਗੁਰੂ ਦਾ ਦੀਦਾਰ ਕਰਕੇ ਸਿੱਖ (ਮਨੁੱਖ) ਜੋ ਵੀ ਇਛੈ = ਭਾਵਨਾ ਕਰਦਾ ਹੈ, ਸੋ = ਉਹ ਫਲ ਪਾਇ = ਪਾ ਲੈਂਦਾ ਹੈ।

## ਜਿਨੀ ਸਤਿਗੁਰੁ ਮੰਨਿਆਂ; ਹਉ ਤਿਨ ਕੇ ਲਾਗਉ ਪਾਇ ॥

ਜਿਨੀ = ਜਿਨ੍ਹਾਂ ਸਤਿਗੁਰੁ = ਸੱਚੇ ਗੁਰੂ ਨੂੰ ਸਰਬ ਕਲਾ ਸਮਰੱਥ ਜਾਣ ਕੇ ਮੰਨਿਆਂ = ਮੰਨਣਾ ਕੀਤਾ ਹੈ, ਹਉ = ਮੈਂ ਤਿਨ = ਉਨ੍ਹਾਂ ਕੇ = ਦੇ ਪਾਇ = ਚਰਨੀਂ ਲਾਗਉ = ਲੱਗਦਾ ਹਾਂ।

## ਨਾਨਕੁ ਤਾ ਕਾ ਦਾਸੁ ਹੈ; ਜਿ ਅਨਦਿਨੁ ਰਹੈ ਲਿਵ ਲਾਇ ॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਕਿ ਮੈਂ ਤਾ = ਉਸ ਗੁਰਮੁਖ ਜਨਾਂ, ਕਾ = ਦਾ ਹਮੇਸ਼ਾਂ

ਦਾਸੁ = ਸੇਵਕ ਹਾਂ, ਜਿ = ਜਿਹੜੇ ਅਨਦਿਨੁ = ਰਾਤ ਦਿਨੇ ਪਰਮੇਸ਼ਰ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਗਾ ਕੇ ਰਹੈ = ਰਹਿੰਦੇ ਹਨ ॥੬॥

## ਜਿਨਾ ਪਿਰੀ ਪਿਆਰੁ; ਬਿਨੁ ਦਰਸਨ ਕਿਉ ਤ੍ਰਿਪਤੀਐ ॥

ਜਿਨ੍ਹਾਂ ਦਾ ਪਿਰੀ = ਪਿਆਰੇ, ਪਤੀ ਪਰਮੇਸ਼ਰ ਵਿਚ ਪਿਆਰੁ = ਪ੍ਰੇਮ ਹੈ, ਉਨ੍ਹਾਂ ਨੂੰ ਪਤੀ ਪਰਮੇਸ਼ਰ ਦੇ ਦਰਸਨ = ਦੀਦਾਰ ਕਰੇ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਤ੍ਰਿਪਤੀਐ = ਤ੍ਰਿਪਤੀ ਹੋ ਸਕਦੀ ਹੈ ਭਾਵ ਉਨ੍ਹਾਂ ਨੂੰ ਤ੍ਰਿਪਤੀ ਨਹੀਂ ਆਉਂਦੀ।

## ਨਾਨਕ, ਮਿਲੇ ਸੁਭਾਇ; ਗੁਰਮੁਖਿ ਇਹੁ ਮਨੁ ਰਹਸੀਐ ॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਸੁਭਾਇ = ਸੁਭਾਵਿਕ, ਸੁਤੇ-ਸਿੱਧ ਪਰਮੇਸ਼ਰ ਮਿਲੇ = ਮਿਲ ਪੈਂਦਾ ਹੈ, ਉਨ੍ਹਾਂ ਗੁਰਮੁਖ ਜਨਾਂ ਦਾ ਇਹ ਮਨੁ = ਚਿਤ ਰਹਸੀਐ = ਪ੍ਰਸੰਨ, ਅਨੰਦਿਤ ਹੁੰਦਾ ਹੈ ॥੭॥

## ਜਿਨਾ ਪਿਰੀ ਪਿਆਰੁ; ਕਿਉ ਜੀਵਨਿ ਪਿਰ ਬਾਹਰੇ ॥

ਜਿਨ੍ਹਾਂ ਦੇ ਹਿਰਦੇ ਵਿਚ ਪਿਰੀ = ਪਿਆਰੇ, ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਪਿਆਰੁ = ਪ੍ਰੇਮ ਲੱਗਿਆ ਹੋਇਆ ਹੈ, ਉਹ ਪਿਰ = ਪਿਆਰੇ, ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਾਹਰੇ = ਬਗ਼ੈਰ ਕਿਉ = ਕਿਵੇਂ ਜੀਵਨਿ = ਜ਼ਿੰਦਗੀ ਜੀਅ ਸਕਦੇ ਹਨ ਭਾਵ ਉਨ੍ਹਾਂ ਦਾ ਜਿਉਣਾ ਨਹੀਂ ਹੁੰਦਾ।

## ਜਾ ਸਹੁ ਦੇਖਨਿ ਆਪਣਾ; ਨਾਨਕ ਥੀਵਨਿ ਭੀ ਹਰੇ ॥੮॥

ਜਾ = ਜਦੋਂ ਉਹ ਆਪਣਾ = ਆਪ ਦਾ ਸਹੁ = ਪਤੀ ਪਰਮੇਸ਼ਰ ਦੇਖਨਿ = ਦੇਖ ਲੈਂਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਭੀ = ਬਹੁੜੋ ਉਨ੍ਹਾਂ ਦੇ ਚਿੱਤ ਸ਼ੁਭ ਗੁਣਾਂ, ਪ੍ਰੇਮ ਦੀ ਹਰਿਆਵਲਤਾ ਸਹਿਤ ਹਰੇ-ਭਰੇ ਥਵਿਨਿ = ਹੋ ਜਾਂਦੇ ਹਨ ॥੮॥

## ਜਿਨਾ ਗੁਰਮੁਖਿ ਅੰਦਰਿ ਨੇਹੁ; ਤੈ ਪ੍ਰੀਤਮ ਸਚੈ ਲਾਇਆ ॥

ਹੇ ਪਰਮੇਸ਼ਰ ! ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਅੰਦਰਿ = ਵਿਚ ਤੇਰੀ ਪ੍ਰਾਪਤੀ ਦਾ ਨੇਹੁ = ਪ੍ਰੇਮ ਲੱਗਿਆ ਹੋਇਆ ਹੈ, ਹੇ ਸਚੈ = ਸੱਚੇ ਪ੍ਰੀਤਮ = ਪਿਆਰੇ ਪਰਮੇਸ਼ਰ ! ਉਨ੍ਹਾਂ ਦੇ ਅੰਦਰ ਤੈ = ਤੂੰ ਆਪ, ਗੁਰਾਂ ਦੁਆਰਾ ਆਪਣੀ ਪ੍ਰਾਪਤੀ ਦਾ ਪ੍ਰੇਮ ਲਾਇਆ = ਲਾਉਣਾ ਕੀਤਾ ਹੈ।

## ਰਾਤੀ ਅਤੈ ਡੇਹੁ; ਨਾਨਕ ਪ੍ਰੇਮਿ ਸਮਾਇਆ ॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਕਿ ਇਸੇ ਕਰਕੇ ਉਨ੍ਹਾਂ ਗੁਰਮੁਖ ਜਨਾਂ ਦਾ ਮਨ ਰਾਤੀ = ਰਾਤ ਅਤੈ = ਅਤੇ ਡੇਹੁ = ਦਿਨ ਭਾਵ ਅੱਠੇ ਪਹਰ ਇਕ-ਰਸ, ਤੇਰੀ ਪ੍ਰਾਪਤੀ ਵਾਲੇ ਪ੍ਰੇਮਿ = ਪਿਆਰ ਵਿਚ ਸਮਾਇਆ = ਲੀਨ, ਮਸਤ ਹੋਇਆ ਰਹਿੰਦਾ ਹੈ ॥੯॥ ਜੈਸਾ ਕਿ :

**ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥** *(ਅੰਗ ੯੫੯)*

## ਗੁਰਮੁਖਿ ਸਚੀ ਆਸਕੀ; ਜਿਤੁ ਪ੍ਰੀਤਮੁ ਸਚਾ ਪਾਈਐ ॥

ਗੁਰਮੁਖ ਜਨਾਂ ਦੇ ਹਿਰਦੇ ਵਿਚ ਸੱਚੀ ਆਸਕੀ = ਪ੍ਰੀਤੀ ਹੈ, ਜਿਤੁ = ਜਿਸ ਸੱਚੀ ਪ੍ਰੀਤੀ ਕਰਕੇ ਸਚਾ = ਸਤਿ ਸਰੂਪ ਪ੍ਰੀਤਮੁ = ਪਿਆਰਾ ਪਰਮੇਸ਼ਰ ਪਾਈਐ = ਪਾ ਲਈਦਾ ਹੈ।

## ਅਨਦਿਨੁ ਰਹਹਿ ਅਨੰਦਿ; ਨਾਨਕ, ਸਹਜਿ ਸਮਾਈਐ ॥੧੦॥

ਗੁਰਮੁਖ ਜਨ ਅਨਦਿਨੁ = ਰਾਤ ਦਿਨੇ ਅਨੰਦ ਸਰੂਪ ਨੂੰ ਪਾ ਕੇ ਅਨੰਦਿ = ਅਨੰਦਿਤ ਰਹਹਿ = ਰਹਿੰਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਉਨ੍ਹਾਂ ਦੀ ਬਿਰਤੀ ਸਹਜਿ = ਸੁਤੇ-ਸਿੱਧ ਪਰਮੇਸ਼ਰ ਵਿਚ ਸਮਾਈਐ = ਲੀਨ ਹੋਈ ਰਹਿੰਦੀ ਹੈ **ਵਾ:** ਉਨ੍ਹਾਂ ਦਾ ਮਨ ਵਾਹਿਗੁਰੂ ਵਿਚ ਸਮਾਇਆ ਰਹਿੰਦਾ ਹੈ ॥੧੦॥

## ਸਚਾ ਪ੍ਰੇਮ ਪਿਆਰੁ; ਗੁਰ ਪੂਰੇ ਤੇ ਪਾਈਐ ॥

ਜੋ ਸਚਾ = ਸਤਿ ਸਰੂਪ ਪਰਮੇਸ਼ਰ ਦਾ ਮਨ ਕਰਕੇ ਪ੍ਰੇਮ = ਨੇਹੁ ਤੇ ਬਾਣੀ ਕਰਕੇ ਪਿਆਰ = ਸਨੇਹ ਹੈ ਇਹ ਦਾਤ ਪੂਰੇ = ਪੂਰਨ ਗੁਰ = ਸਤਿਗੁਰਾਂ ਦੀ ਕਿਰਪਾ ਤੇ = ਤੋਂ ਹੀ ਪਾਈਐ = ਪਾਉਣਾ ਕਰੀਦੀ ਹੈ।

## ਕਬਹੂ ਨ ਹੋਵੈ ਭੰਗੁ; ਨਾਨਕ ਹਰਿ ਗੁਣ ਗਾਈਐ ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਈਐ = ਗਾਉਣਾ ਕਰਦੇ ਹਨ, ਉਨ੍ਹਾਂ ਦਾ ਕਬਹੂ = ਕਦੇ ਵੀ ਪ੍ਰਭੂ ਪ੍ਰਾਪਤੀ ਵਾਲੇ ਪ੍ਰੇਮ ਵਿਚ ਭੰਗੁ = ਵਿਘਨ ਨ = ਨਹੀਂ ਹੋਵੈ = ਹੁੰਦਾ **ਵਾ:** ਉਨ੍ਹਾਂ ਦੇ ਅੰਦਰੋਂ ਪ੍ਰਭੂ ਪ੍ਰਾਪਤੀ ਵਾਲਾ ਪ੍ਰੇਮ ਕਦੇ ਵੀ ਭੰਗੁ = ਨਾਸ਼ ਨਹੀਂ ਹੁੰਦਾ ॥੧੧॥

## ਜਿਨਾ ਅੰਦਰਿ ਸਚਾ ਨੇਹੁ; ਕਿਉ ਜੀਵਨਿ ਪਿਰੀ ਵਿਹੂਣਿਆ ॥

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਅੰਦਰਿ = ਵਿਚ ਸੱਚਾ ਨੇਹੁ = ਪ੍ਰੇਮ ਹੈ, ਉਹ ਪਿਰੀ = ਪਤੀ ਪਰਮੇਸ਼ਰ ਤੋਂ ਵਿਹੂਣਿਆ = ਬਗ਼ੈਰ, ਰਹਿਤ ਹੋ ਕੇ ਕਿਉ = ਕਿਵੇਂ ਜੀਵਨਿ = ਜ਼ਿੰਦਗੀ ਜੀਅ ਸਕਦੇ ਹਨ ਭਾਵ ਉਨ੍ਹਾਂ ਦਾ ਜੀਵਨਾ ਨਹੀਂ ਹੁੰਦਾ।

## ਗੁਰਮੁਖਿ ਮੇਲੇ ਆਪਿ; ਨਾਨਕ ਚਿਰੀ ਵਿਛੁੰਨਿਆ ॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਚਿਰੀ = ਚਿਰੰਕਾਲ ਦੇ ਵਿਛੁੰਨਿਆ = ਵਿਛੁੜਿਆਂ ਹੋਇਆਂ ਗੁਰਮੁਖ ਜਨਾਂ ਨੂੰ ਪਰਮੇਸ਼ਰ ਆਪ ਹੀ ਗੁਰਾਂ ਦੁਆਰਾ ਆਪਣੇ ਸਰੂਪ ਨਾਲ ਮੇਲੇ = ਮੇਲਣਾ ਕਰਦਾ ਹੈ ॥੧੨॥ ਜੈਸਾ ਕਿ :

**ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥** *(ਅੰਗ ੪੪੯)*

**ਵਾ:** **ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥** *(ਅੰਗ ੯੫੭)*

## ਜਿਨ ਕਉ ਪ੍ਰੇਮ ਪਿਆਰੁ; ਤਉ ਆਪੇ ਲਾਇਆ ਕਰਮੁ ਕਰਿ ॥

ਹੇ ਵਾਹਿਗੁਰੂ ! ਜਿਨ੍ਹਾਂ ਕਉ = ਦੇ ਹਿਰਦੇ ਵਿਚ ਆਪ ਜੀ ਦੀ ਪ੍ਰਾਪਤੀ ਵਾਲੇ ਪ੍ਰੇਮ ਦਾ ਪਿਆਰੁ = ਸਨੇਹ ਹੈ **ਵਾ:** ਮਨ ਕਰਕੇ ਪ੍ਰੇਮ ਤੇ ਬਾਣੀ ਕਰਕੇ ਪਿਆਰ ਹੈ, ਉਨ੍ਹਾਂ ਦੇ ਅੰਦਰ ਤਉ = ਤੂੰ ਆਪੇ = ਆਪ ਹੀ ਕਰਮੁ = ਕਿਰਪਾ ਦ੍ਰਿਸ਼ਟੀ ਕਰਿ = ਕਰ ਕੇ ਆਪਣੀ ਪ੍ਰਾਪਤੀ ਦਾ ਪ੍ਰੇਮ ਲਾਇਆ = ਲਾਉਣਾ ਕੀਤਾ ਹੈ।

## ਨਾਨਕ ਲੇਹੁ ਮਿਲਾਇ; ਮੈ ਜਾਚਕ, ਦੀਜੈ ਨਾਮੁ ਹਰਿ ॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਆਪ ਜੀ ਉਨ੍ਹਾਂ ਗੁਰਮੁਖ ਜਨਾਂ ਨੂੰ ਆਪਣੇ

ਸਰੂਪ ਦੇ ਨਾਲ ਮਿਲਾਇ = ਮਿਲਾ ਲੇਹੁ = ਲੈਣਾ ਕਰਦੇ ਹੋ, ਇਸ ਲਈ ਹੇ ਹਰਿ = ਪਰਮੇਸ਼ਰ ! ਮੈ = ਮੈਨੂੰ ਜਾਚਕ = ਮੰਗਤੇ ਨੂੰ ਵੀ ਆਪਣਾ ਨਾਮ ਅੰਮ੍ਰਿਤ ਦੀਜੈ = ਦੇਣਾ ਕਰੋ ਅਤੇ ਆਪਣੇ ਨਾਲ ਮਿਲਾ ਲੈਣਾ ਕਰੋ ॥੧੩॥

## ਗੁਰਮੁਖਿ ਹਸੈ; ਗੁਰਮੁਖਿ ਰੋਵੈ ॥

ਗੁਰਮੁਖ ਜਨ ਬ੍ਰਹਮਾਨੰਦ ਨੂੰ ਪਾ ਕੇ ਹਸੈ = ਪ੍ਰਸੰਨ ਹੁੰਦੇ ਹਨ **ਵਾ:** ਗੁਰਮੁਖ ਜਨ ਕਦੇ ਪ੍ਰੇਮ ਵਿਚ ਹੱਸਣ ਲੱਗ ਜਾਂਦੇ ਹਨ ਤੇ ਕਦੇ ਗੁਰਮੁਖ ਜਨ ਆਪਣੀ ਪਿਛਲੀ ਉਮਰ ਨੂੰ ਅਜਾਈਂ ਗਈ ਵੇਖ ਕੇ ਵੈਰਾਗ ਦੇ ਵਿਚ ਰੋਵੈ = ਰੋਂਦੇ ਹਨ। ਜੈਸਾ ਕਿ :

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥** *(ਅੰਗ ੪੭੩)*

## ਜਿ ਗੁਰਮੁਖਿ ਕਰੇ; ਸਾਈ ਭਗਤਿ ਹੋਵੈ ॥

ਜਿ = ਜਿਹੜੇ ਗੁਰਮੁਖ ਜਨ ਵੈਰਾਗ ਵਿਚ ਰੋਣਾ ਤੇ ਬ੍ਰਹਮਾਨੰਦ ਨੂੰ ਪਾ ਕੇ ਹੱਸਣਾ ਕਰੇ = ਕਰਦੇ ਹਨ, ਸਾਈ = ਉਹ ਭਗਤਿ = ਭਗਤੀ ਹੀ ਹੋਵੈ = ਹੁੰਦੀ ਹੈ।

**ਅਥਵਾ** ਜਿਹੜਾ ਕੁਝ ਵੀ ਗੁਰਮੁਖ ਜਨ ਕਰਦੇ ਹਨ, ਉਹ ਵਾਹਿਗੁਰੂ ਦੇ ਪ੍ਰੇਮ ਵਿਚ ਹੀ ਕਰਦੇ ਹਨ, ਉਹੋ ਹੀ ਭਗਤੀ ਹੁੰਦੀ ਹੈ **ਵਾ:** ਜਿਹੜਾ ਕੁਝ ਗੁਰਮੁਖ ਜਨ ਪ੍ਰੇਮ ਵਿਚ ਲੀਨ ਹੋ ਕੇ ਕਰਦੇ ਹਨ, ਉਹ ਭਗਤੀ ਵਿਚ ਹੀ ਦਾਖ਼ਲ ਹੁੰਦਾ ਹੈ **ਵਾ:** ਗੁਰਮੁਖ ਜਨ ਜਿਹੜੀ ਵੀ ਗੱਲ ਕਰਦੇ ਹਨ, ਉਹ ਭਗਤੀ ਵਾਲੀ ਹੀ ਹੁੰਦੀ ਹੈ।

## ਗੁਰਮੁਖਿ ਹੋਵੈ; ਸੁ ਕਰੇ ਵੀਚਾਰੁ ॥

ਜਿਹੜੇ ਪੁਰਖ ਗੁਰਮੁਖ ਹੋਵੈ = ਹੁੰਦੇ ਹਨ, ਸੁ = ਉਹ ਹਰ ਵਕਤ ਪਰਮੇਸ਼ਰ ਦਾ ਵਿਚਾਰ ਕਰੇ = ਕਰਦੇ ਹਨ **ਵਾ:** ਸਤਿ ਅਸਤਿ ਦਾ ਵਿਚਾਰ ਕਰਦੇ ਹਨ।

## ਗੁਰਮੁਖਿ ਨਾਨਕ; ਪਾਵੈ ਪਾਰੁ ॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਗੁਰ ਉਪਦੇਸ਼ ਦੁਆਰਾ ਆਪਣੇ ਆਪ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਪਾਵੈ = ਪਾ ਲੈਂਦੇ ਹਨ, ਭਾਵ ਮੁਕਤ ਰੂਪ ਕਿਨਾਰੇ 'ਤੇ ਪਹੁੰਚ ਜਾਂਦੇ ਹਨ **ਵਾ:** ਪਾਰੁ = ਪਰਾ ਰੂਪ ਹਰੀ ਨੂੰ ਪਾਉਣਾ ਕਰਦੇ ਹਨ ॥੧੪॥

## ਜਿਨਾ ਅੰਦਰਿ ਨਾਮੁ ਨਿਧਾਨੁ ਹੈ; ਗੁਰਬਾਣੀ ਵੀਚਾਰਿ ॥

ਜਿਨ੍ਹਾਂ ਦੇ ਹਿਰਦੇ ਅੰਦਰਿ = ਵਿਚ ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਉਹ ਸਦਾ ਗੁਰਬਾਣੀ = ਗੁਰਾਂ ਦੀ ਬਾਣੀ ਨੂੰ ਵੀਚਾਰਿ = ਵਿਚਾਰਦੇ ਰਹਿੰਦੇ ਹਨ **ਵਾ:** ਉਹ ਬਾਣੀ (ਬਚਨਾਂ) ਕਰਕੇ ਗੁਰਬਾਣੀ ਦਾ ਵਿਚਾਰ ਕਰਦੇ ਹਨ।

## ਤਿਨ ਕੇ ਮੁਖ ਸਦ ਉਜਲੇ; ਤਿਤੁ ਸਚੈ ਦਰਬਾਰਿ ॥

ਤਿਨ = ਉਨ੍ਹਾਂ ਕੇ = ਦੇ ਇਸ ਲੋਕ ਵਿਚ ਵੀ ਸਦ = ਸਦਾ ਮੁਖ = ਮੁੱਖੜੇ ਉਜਲੇ = ਨਿਰਮਲ ਹਨ ਅਤੇ ਉਹ ਤਿਤੁ = ਉਸ ਪਰਮੇਸ਼ਰ ਦੇ ਸੱਚੇ ਸਾਧਸੰਗਤ ਰੂਪੀ, ਸੱਚਖੰਡ ਰੂਪੀ ਦਰਬਾਰ ਵਿਚ ਵੀ ਉਜਲੇ ਹਨ। ਜੈਸਾ ਕਿ :

**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥** *(ਅੰਗ ੮)*

## ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ; ਜਿ ਆਪਿ ਬਖਸੇ ਕਰਤਾਰਿ ॥

ਜਿ = ਜਿਹੜੇ ਕਰਤਾਰਿ = ਪਰਮੇਸ਼ਰ ਨੇ ਆਪ ਬਖਸੇ = ਬਖ਼ਸ਼ ਲਏ ਹਨ, ਤਿਨ = ਉਨ੍ਹਾਂ ਨੂੰ ਉਠਦਿਆਂ ਬਹਦਿਆ = ਬੈਠਦਿਆਂ ਕਦੇ = ਕਦਾਚਿਤ ਵੀ ਵਾਹਿਗੁਰੂ ਵਿਸਰੈ = ਭੁੱਲਦਾ ਨ = ਨਹੀਂ ਹੈ **ਵਾ:** ਉਨ੍ਹਾਂ ਨੂੰ ਉੱਠਦਿਆਂ ਭਾਵ ਸੰਸਾਰ ਤੋਂ ਉਪਰਾਮ ਹੁੰਦਿਆਂ ਤੇ ਬੈਠਦਿਆਂ ਭਾਵ ਸਮਾਧੀ ਵਿਚ ਇਸਥਿਤ ਹੁੰਦਿਆਂ ਕਦੇ ਵੀ ਪਰਮੇਸ਼ਰ ਭੁੱਲਦਾ ਨਹੀਂ ਹੈ।

## ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ; ਜਿ ਮੇਲੇ ਸਿਰਜਣਹਾਰ ॥੧੫॥

ਜਿ = ਜਿਹੜੇ ਸਿਰਜਣਹਾਰ = ਰਚਨਹਾਰ ਪਰਮੇਸ਼ਰ ਨੇ ਆਪਣੇ ਸਰੂਪ ਨਾਲ ਮੇਲੇ = ਮੇਲ ਲਏ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਹਰ ਵਕਤ ਵਾਹਿਗੁਰੂ ਨਾਲ ਮਿਲੇ ਰਹਿੰਦੇ ਹਨ, ਉਨ੍ਹਾਂ ਦਾ ਕਦੇ ਵੀ ਵਾਹਿਗੁਰੂ ਨਾਲੋਂ ਵਿਛੁੜਹਿ = ਵਿਛੋੜਾ ਨਹੀਂ ਹੁੰਦਾ ॥੧੫॥ ਜੈਸਾ ਕਿ :

**ਨਾਨਕ ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ ॥੨॥** *(ਅੰਗ ੫੧੩)*

## ਗੁਰ ਪੀਰਾਂ ਕੀ ਚਾਕਰੀ; ਮਹਾਂ ਕਰੜੀ ਸੁਖ ਸਾਰੁ ॥

ਜੋ ਗੁਰੂ ਪੀਰਾਂ ਕੀ = ਦੀ ਸੇਵਾ, ਭਗਤੀ ਰੂਪੀ ਚਾਕਰੀ = ਨੌਕਰੀ ਕਰਨੀ ਹੈ, ਇਹ ਮਹਾਂ = ਬਹੁਤ ਕਰੜੀ = ਕਠਿਨ ਹੈ ਪਰੰਤੂ ਅੰਤ ਨੂੰ ਸਾਰ = ਸਿਧਾਂਤ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਦਾ ਸੁਖ ਦੇਣ ਵਾਲੀ ਹੈ।

**ਅਥਵਾ** ਜੋ ਹਿੰਦੂਆਂ ਦੇ ਗੁਰੂ ਤੇ ਮੁਸਲਮਾਨਾਂ ਦੇ ਪੀਰ ਗੁਰੂ ਨਾਨਕ ਦੇਵ ਜੀ ਦੀ ਸੇਵਾ ਰੂਪ ਚਾਕਰੀ ਹੈ **ਵਾ:** ਜੋ ਪੀਰਾਂ = ਪੂਜਨੀਕ ਗੁਰਾਂ ਦੀ ਭਗਤੀ ਰੂਪ ਚਾਕਰੀ ਹੈ, **ਵਾ:** (ਚਾ + ਕਰੀ) ਚਾ = ਉਤਸ਼ਾਹ ਦੇ ਨਾਲ ਜੋ ਸੇਵਾ ਕਰੀ = ਕੀਤੀ ਜਾਵੇ **ਵਾ:** ਸੰਸਾਰ ਵੱਲੋਂ ਮਨ ਨੂੰ ਚਾ = ਚੁੱਕ ਕੇ ਭਾਵ ਉਪਰਾਮ ਕਰ ਕੇ ਵੈਰਾਗ ਨਾਲ ਸੇਵਾ ਕੀਤੀ ਜਾਵੇ, ਇਹ ਬੜੀ ਕਠਿਨ ਤੇ ਸਾਰੁ = ਸ੍ਰੇਸ਼ਟ ਸੁੱਖਾਂ ਨੂੰ ਦੇਣ ਵਾਲੀ ਹੈ।

**ਸਾਖੀ—ਭਾਈ ਲਹਿਣਾ ਜੀ ਦੀ ਪਰਖਣਾ ਦੀ :** ਇਸ ਤੁਕ ਦੇ ਅਰਥ ਨੂੰ ਜੇ ਸਾਖੀ ਰੂਪ ਵਿਚ ਦੇਖਣਾ ਹੋਵੇ ਤਾਂ ਗੁਰੂ ਅੰਗਦ ਦੇਵ ਜੀ ਦੇ ਜੀਵਨ ਦੁਆਰਾ ਦੇਖਿਆ ਜਾ ਸਕਦਾ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਸ਼ਰਨ ਵਿਚ ਆਉਣ ਤੋਂ ਕਸਵੱਟੀਆਂ ਸ਼ੁਰੂ ਹੋਈਆਂ, ਉਹ ਕਸਵੱਟੀਆਂ ਸਾਰੇ ਸਿੱਖਾਂ ਅਤੇ ਆਪਣੇ ਪੁੱਤਰਾਂ ਦੇ ਰੂਪ ਵਿਚ ਸਨ।

ਇਕ ਵਾਰ ਗੁਰੂ ਨਾਨਕ ਦੇਵ ਜੀ ਨੇ ਝੋਨੇ ਵਿਚੋਂ ਨਦੀਨ ਕੱਢਿਆ, ਜੋ ਗਾਰ ਅਤੇ ਪਾਣੀ ਚੋਂਦਾ ਹੋਇਆ ਦੇਖ ਕੇ ਬਾਬਾ ਸ੍ਰੀਚੰਦ ਤੇ ਲਖਮੀਦਾਸ ਨੇ ਚੁੱਕਣ ਤੋਂ ਇਨਕਾਰ ਕੀਤਾ ਪਰ ਭਾਈ ਲਹਿਣਾ ਜੀ ਗੁਰਾਂ ਦੀ ਆਗਿਆ ਪਾ ਕੇ ਉਸ ਪੰਡ ਨੂੰ ਸਿਰ ਉਪਰ ਚੁੱਕ ਕੇ ਲਿਆਏ, ਭਾਵੇਂ ਬਸਤਰ ਸਾਰੇ ਗਾਰ, ਚਿੱਕੜ ਨਾਲ ਲਿੱਬੜ ਗਏ ਸਨ। ਜਿਨ੍ਹਾਂ ਨੂੰ ਦੇਖ ਕੇ ਮਾਤਾ ਸੁਲੱਖਣੀ ਨੇ ਸਤਿਗੁਰਾਂ ਨੂੰ ਕਿਹਾ ਸੀ ਕਿ ਇਹ ਚੰਗੇ ਘਰਾਣੇ ਦਾ ਸੇਵਕ ਮਿਲਣ ਆਇਆ ਸੀ। ਇਸਦਾ ਤੁਸੀਂ ਇਹ ਹਾਲ ਕਰ ਦਿੱਤਾ ਹੈ। ਤਦ ਗੁਰੂ ਸਾਹਿਬ ਜੀ ਨੇ ਰੱਬੀ ਰਮਜ਼ ਮਾਰਦਿਆਂ ਕਿਹਾ ਕਿ ਸੁਲੱਖਣੀਏ ! ਮੈਂ ਤਾਂ ਇਹ ਪੰਡ ਤੇਰੇ ਪੁੱਤਰਾਂ ਨੂੰ ਚੁਕਾਉਣੀ ਚਾਹੁੰਦਾ ਸੀ ਪਰ ਉਨ੍ਹਾਂ ਨੇ ਚੁੱਕੀ ਨਹੀਂ। ਇਹ ਘਾਹ ਦੀ ਪੰਡ ਨਹੀਂ, ਦੀਨ ਦੁਨੀ ਦਾ ਛਤਰ ਹੈ। ਇਹ ਗਾਰ ਦੇ ਛਿੱਟੇ ਨਹੀਂ ਬਲਕਿ ਕੇਸਰ ਚੰਦਨ ਦਾ ਛਿੜਕਾਅ ਹੈ, ਜਿਸ ਨਾਲ ਮੈਂ ਆਪਣੇ ਸੇਵਕ ਦਾ ਮਾਣ ਵਧਾਇਆ ਹੈ।

ਫੇਰ ਇਕ ਦਿਨ ਧਰਮਸ਼ਾਲ ਵਿਚ ਬਿੱਲੀ ਅੱਧ-ਮਰਿਆ ਚੂਹਾ ਲਈ ਜਾਂਦੀ ਸੰਗਤ ਦੇ ਡਰ ਕਰਕੇ ਗੁਰੂ ਜੀ ਦੇ ਕੋਲ ਹੀ ਸੁੱਟ ਕੇ ਦੌੜ ਗਈ। ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਚੂਹਾ ਚੁੱਕਣ ਲਈ ਕਿਹਾ ਤਾਂ ਦੋਨਾਂ ਨੇ ਹੀ ਇਨਕਾਰ ਕਰ ਦਿੱਤਾ। ਜਦ ਸਤਿਗੁਰਾਂ ਨੇ ਭਾਈ ਲਹਿਣਾ ਜੀ ਨੂੰ ਇਸ਼ਾਰਾ ਕੀਤਾ ਤਾਂ ਭਾਈ ਲਹਿਣਾ

ਜੀ ਨੇ ਇਸ਼ਾਰਾ ਹੁੰਦਿਆਂ ਹੀ ਉਹ ਚੂਹਾ ਚੁੱਕ ਕੇ ਬਾਹਰ ਸੁੱਟ ਦਿੱਤਾ, ਇਸ ਕਸਵੱਟੀ ਵਿਚ ਵੀ ਭਾਈ ਲਹਿਣਾ ਜੀ ਪਾਸ ਹੋਏ।

ਫੇਰ ਸਤਿਗੁਰੂ ਜੀ ਨੇ ਪਰਖਣਾ ਕਰਦਿਆਂ ਜਲ ਪੀਣ ਵਾਲਾ ਕਟੋਰਾ ਚਿੱਕੜ ਵਿਚ ਸੁੱਟ ਦਿੱਤਾ। ਪੁੱਤਰਾਂ ਨੂੰ ਚੁੱਕਣ ਲਈ ਕਿਹਾ ਤਾਂ ਦੋਨਾਂ ਨੇ ਇਨਕਾਰ ਕਰ ਦਿੱਤਾ ਕਿ ਤੁਸੀਂ ਆਪ ਹੀ ਸੁੱਟਿਆ ਸੀ ਤੇ ਹੁਣ ਚੁੱਕਣ ਲਈ ਕਹਿ ਦਿੱਤਾ। ਭਾਈ ਲਹਿਣਾ ਜੀ ਨੇ ਹੁਕਮ ਹੁੰਦਿਆਂ ਹੀ ਕਟੋਰਾ ਚਿੱਕੜ ਵਿਚੋਂ ਚੁੱਕ ਲਿਆਂਦਾ ਅਤੇ ਕਸਵੱਟੀ ਵਿਚ ਪਾਸ ਹੋਏ।

ਇਕ ਵਾਰ ਜਦ ਧਰਮਸ਼ਾਲ ਦਾ ਸ਼ਤੀਰ ਟੁੱਟਿਆ ਤਾਂ ਭਾਈ ਲਹਿਣਾ ਜੀ ਆਪਣਾ ਮੋਢਾ ਦੇ ਕੇ ਹੇਠਾਂ ਖੜੇ ਰਹੇ, ਇਸ ਕਰੜੀ ਪਰੀਖਿਆ ਵਿਚ ਵੀ ਭਾਈ ਲਹਿਣਾ ਜੀ ਪਾਸ ਹੋਏ।

ਇਕ ਦਿਨ ਮਕਾਨ ਦੀ ਕੰਧ ਢਹਿ ਗਈ ਤਾਂ ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਕਿਹਾ ਕਿ ਤੁਸੀਂ ਕੰਧ ਬਣਾਉਣਾ ਤਾਂ ਉਨ੍ਹਾਂ ਨੇ ਅੱਗੋਂ ਜਵਾਬ ਦੇ ਦਿੱਤਾ ਕਿ ਅਸੀਂ ਕਿਹੜੇ ਕਦੇ ਕੰਧਾਂ ਬਣਾਈਆਂ ਹਨ। ਫੇਰ ਸਤਿਗੁਰਾਂ ਨੇ ਹੋਰ ਸਿੱਖਾਂ ਨੂੰ ਕਿਹਾ ਕਿ ਤੁਸੀਂ ਕੰਧ ਬਣਾਉ ਤਾਂ ਉਨ੍ਹਾਂ ਨੇ ਵੀ ਇਹ ਕਹਿ ਕੇ ਟਾਲ ਦਿੱਤਾ ਕਿ ਇਹ ਕੰਮ ਤਾਂ ਰਾਜ ਮਿਸਤਰੀਆਂ ਦਾ ਹੈ। ਅਸੀਂ ਗਾਰਾ ਬਣਾ ਕੇ ਫੜਾ ਸਕਦੇ ਹਾਂ। ਜਦ ਭਾਈ ਲਹਿਣਾ ਜੀ ਨੂੰ ਕਿਹਾ ਤਾਂ ਭਾਈ ਲਹਿਣਾ ਜੀ ਝੱਟ ਹੀ ਕੰਧ ਬਣਾਉਣ ਲੱਗ ਪਏ। ਜਦੋਂ ਕੰਧ ਉਸਰ ਗਈ ਤਾਂ ਸਤਿਗੁਰਾਂ ਨੇ ਟੇਢੀ ਕਹਿ ਕੇ ਢਹਾ ਦਿੱਤੀ। ਦੂਜੀ ਵਾਰ ਫੇਰ ਬਣਾਈ, ਉਹ ਵੀ ਢਹਾ ਦਿੱਤੀ। ਜਦੋਂ ਤੀਜੀ ਵਾਰ ਬਣਾਉਣ ਲੱਗੇ ਤਾਂ ਮਾਤਾ ਸੁਲੱਖਣੀ ਜੀ ਕੋਲ ਆ ਕੇ ਕਹਿਣ ਲੱਗੇ ਕਿ ਭਾਈ ਲਹਿਣਿਆ! ਇਹਨਾਂ ਦਾ ਸੁਭਾਅ ਤਾਂ ਮਸਤਾਨਾ ਹੋ ਗਿਆ ਹੈ। ਤੂੰ ਵੀ ਇਨ੍ਹਾਂ ਦੇ ਨਾਲ ਹੀ ਰਲ ਗਿਆ ਹੈਂ। ਤਾਂ ਭਾਈ ਲਹਿਣਾ ਜੀ ਨੇ ਦੋਵੇਂ ਹੱਥ ਜੋੜ ਕੇ ਕਿਹਾ ਕਿ ਮਾਤਾ ਜੀ! ਸੇਵਕ ਨੇ ਤਾਂ ਸੇਵਾ ਕਰ ਕੇ ਆਪਣਾ ਜਨਮ ਸਫਲਾ ਕਰਨਾ ਹੈ, ਭਾਵੇਂ ਮਾਲਕ ਸਾਰੀ ਉਮਰ ਕੰਧ ਬਣਵਾਈ ਤੇ ਢਾਹੀ ਜਾਣ। ਮੈਨੂੰ ਇਸ ਗੱਲ 'ਤੇ ਕੋਈ ਸ਼ੰਕਾ ਨਹੀਂ ਹੈ। ਇਉਂ ਭਾਈ ਲਹਿਣਾ ਜੀ ਫੇਰ ਪਰਖਣਾ ਵਿਚ ਪੂਰੇ ਉੱਤਰੇ।

ਫੇਰ ਇਕ ਦਿਨ ਸਤਿਗੁਰੂ ਜੀ ਨੇ ਅੱਧੀ ਰਾਤ ਨੂੰ ਆਵਾਜ਼ ਦਿੱਤੀ ਕਿ ਬੇਟਾ ਸ੍ਰੀਚੰਦ! ਉੱਠੋ ਦਿਨ ਚੜ੍ਹ ਗਿਆ ਹੈ, ਮੇਰੀਆਂ ਚਾਦਰਾਂ ਧੋ ਕੇ ਲਿਆਉ। ਅੱਗੋਂ ਸ੍ਰੀਚੰਦ ਨੇ ਕਿਹਾ ਕਿ ਤੁਹਾਡੀ ਬਿਰਧ ਅਵਸਥਾ ਹੋਣ ਕਰਕੇ ਤੁਹਾਨੂੰ ਤਾਂ ਨੀਂਦ ਨਹੀਂ ਆਉਂਦੀ ਪਰ ਸਾਨੂੰ ਤਾਂ ਸੌਣ ਦਿਉ। ਦੂਸਰੇ ਪੁੱਤਰ ਨੇ ਵੀ ਜਵਾਬ ਦੇ ਦਿੱਤਾ। ਦੋਨਾਂ ਪੁੱਤਰਾਂ ਦੇ ਜਵਾਬ ਦੇਣ ਤੋਂ ਬਾਅਦ ਫੇਰ ਭਾਈ ਸਾਧਾਰਨ ਨੂੰ ਕਿਹਾ ਕਿ ਵੇਖ ਕੇ ਆ ਕਿ ਰਾਤ ਕਿਤਨੀ ਕੁ ਬਾਕੀ ਰਹਿੰਦੀ ਹੈ ਜਾਂ ਦਿਨ ਚੜ੍ਹ ਗਿਆ ਹੈ, ਤਾਂ ਭਾਈ ਸਾਧਾਰਨ ਜੀ ਨੇ ਕਿਹਾ ਕਿ ਅੱਧੀ ਰਾਤ ਬਾਕੀ ਰਹਿੰਦੀ ਹੈ ਤੇ ਅੱਧੀ ਬਤੀਤ ਹੋ ਗਈ ਹੈ। ਫੇਰ ਗੁਰੂ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਤੁਸੀਂ ਵੇਖ ਕੇ ਆਉ। ਬਾਬਾ ਬੁੱਢਾ ਜੀ ਨੇ ਵੀ ਕਿਹਾ ਕਿ ਅੱਧੀ ਰਾਤ ਬਤੀਤ ਹੋ ਗਈ ਹੈ ਤੇ ਅੱਧੀ ਰਾਤ ਬਾਕੀ ਰਹਿੰਦੀ ਹੈ। ਸਤਿਗੁਰਾਂ ਨੇ ਕਿਹਾ ਕਿ ਤੁਹਾਨੂੰ ਕਿਵੇਂ ਪਤਾ ਹੈ, ਮੈਨੂੰ ਤਾਂ ਲੱਗਦਾ ਹੈ ਕਿ ਦੁਪਹਿਰ ਹੋ ਗਈ ਹੈ। ਬਾਬਾ ਬੁੱਢਾ ਜੀ ਨੇ ਕਿਹਾ ਕਿ ਮੈਨੂੰ ਜ਼ਿਮੀਂਦਾਰ ਹੋਣ ਕਰਕੇ ਤਾਰਿਆਂ ਦੀ ਪਛਾਣ ਹੈ। ਫੇਰ ਸਤਿਗੁਰਾਂ ਨੇ ਭਾਈ ਲਹਿਣੇ ਨੂੰ ਕਿਹਾ ਕਿ ਤੂੰ ਵੇਖ ਕੇ ਆ ਕਿ ਰਾਤ ਕਿਤਨੀ ਬਤੀਤ ਹੋ ਗਈ ਹੈ ਤੇ ਕਿਤਨੀ ਰਹਿੰਦੀ ਹੈ। ਤਦ ਭਾਈ ਲਹਿਣਾ ਜੀ ਬਾਹਰ ਗਏ ਅਤੇ ਸੋਚਿਆ ਕਿ ਰਾਤ ਤਾਂ ਅੱਧੀ ਹੀ ਬਤੀਤ ਹੋਈ ਹੈ ਤੇ ਅੱਧੀ ਬਾਕੀ ਰਹਿੰਦੀ ਹੈ ਪਰ ਮੇਰੇ ਮਾਲਕ ਦਾ ਕੋਈ ਗੁੱਝਾ ਭੇਦ ਹੈ ਜੋ ਸਮਝ ਨਹੀਂ ਆ ਰਿਹਾ। ਭਾਵੇਂ ਭਾਈ ਸਾਧਾਰਨ ਤੇ ਬਾਬਾ ਬੁੱਢਾ ਜੀ ਵਾਲੀ ਗੱਲ ਠੀਕ ਹੈ, ਪਰ ਇਹ ਗੱਲ ਸਤਿਗੁਰਾਂ ਨੂੰ ਭਾਉਂਦੀ ਨਹੀਂ ਹੈ, ਝੂਠ ਬੋਲਣਾ ਸਿੱਖ ਦਾ ਧਰਮ ਨਹੀਂ ਹੈ। ਪਰ ਗੁਰੂ ਦਾ ਬਚਨ ਉਲਟਾਉਣਾ ਵੀ ਸਿੱਖ ਦਾ ਧਰਮ ਨਹੀਂ। ਇਹ ਸੋਚ ਕੇ ਇਕ ਵਾਰ ਤਾਂ ਜੋ ਸੱਚ ਹੈ, ਉਹੋ ਹੀ ਕਹੀਏ। ਭਾਈ ਲਹਿਣਾ ਜੀ ਨੇ ਥੋੜ੍ਹਾ ਜਿਹਾ ਢੰਗ ਬਦਲ ਕੇ ਕਹਿ ਦਿੱਤਾ ਕਿ ਸਤਿਗੁਰੂ ਜੀ ਜਿਤਨੀ ਰਾਤ ਆਪ ਜੀ ਨੇ ਬਤੀਤ ਕਰਵਾ ਦਿੱਤੀ

ਹੈ, ਉਤਨੀ ਰਾਤ ਬਤੀਤ ਹੋ ਗਈ ਹੈ, ਜਿਤਨੀ ਰਾਤ ਬਾਕੀ ਰੱਖੀ ਹੋਈ ਹੈ, ਉਤਨੀ ਰਹਿ ਗਈ ਹੈ ਤਾਂ ਸਤਿਗੁਰਾਂ ਨੇ ਕਿਹਾ, ਜੋ ਤੂੰ ਦੇਖ ਕੇ ਆਇਆ ਹੈਂ, ਉਹੋ ਹੀ ਕਹਿਣਾ ਕਰ, ਤਾਂ ਫੇਰ ਭਾਈ ਲਹਿਣਾ ਜੀ ਨੇ ਜੋ ਸੱਚ ਸੀ, ਉਹ ਕਹਿ ਦਿੱਤਾ ਕਿ ਅੱਧੀ ਰਾਤ ਬਤੀਤ ਹੋ ਗਈ ਹੈ ਤੇ ਅੱਧੀ ਰਹਿੰਦੀ ਹੈ। ਤਾਂ ਸਤਿਗੁਰੂ ਕਹਿਣ ਲੱਗੇ ਕਿ ਲਹਿਣਿਆ, ਤੂੰ ਵੀ ਇਨ੍ਹਾਂ ਵਰਗੀਆਂ ਗੱਲਾਂ ਕਰਨ ਲੱਗ ਪਿਆ ਹੈਂ, ਅੱਧੀ ਰਾਤ ਨਹੀਂ ਬਲਕਿ ਦੁਪਹਿਰ ਹੈ। ਭਾਈ ਲਹਿਣਾ ਜੀ ਨੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ, ਮੈਨੂੰ ਦੇਖਣ ਦਾ ਇਕ ਵਾਰ ਫੇਰ ਮੌਕਾ ਦਿੱਤਾ ਜਾਵੇ ਤਾਂ ਜੋ ਮੈਂ ਆਪਣਾ ਭੁਲੇਖਾ ਦੂਰ ਕਰ ਸਕਾਂ ਤਾਂ ਮਹਾਰਾਜ ਨੇ ਕਿਹਾ ਕਿ ਠੀਕ ਹੈ, ਤੂੰ ਇਕ ਵਾਰ ਫੇਰ ਦੇਖ ਕੇ ਆ ਸਕਦਾ ਹੈਂ। ਭਾਈ ਲਹਿਣਾ ਜੀ ਫੇਰ ਦੂਸਰੀ ਵਾਰ ਬਾਹਰ ਗਏ। ਉਹ ਤਾਂ ਭਾਈ ਸਾਹਿਬ ਜੀ ਦਾ ਇਕ ਬਹਾਨਾ ਹੀ ਸੀ, ਝੱਟ ਹੀ ਆਪਣੀ ਗੱਲ ਨੂੰ ਬਦਲ ਕੇ ਆਖਣ ਲੱਗੇ ਕਿ ਮਹਾਰਾਜ, ਮੈਨੂੰ ਮੁਆਫ਼ ਕਰਨਾ, ਮੇਰੀਆਂ ਅੱਖਾਂ ਵਿਚ ਨੀਂਦ ਹੋਣ ਕਰਕੇ ਮੈਨੂੰ ਭੁਲੇਖਾ ਪੈ ਗਿਆ, ਜੋ ਤੁਸੀਂ ਕਹਿ ਰਹੇ ਹੋ ਉਹ ਸਤਿ ਹੈ। ਹੁਣ ਦੁਪਹਿਰ ਹੀ ਹੈ। ਜੇ ਦੁਪਹਿਰ ਹੈ ਤਾਂ ਚਾਦਰਾਂ ਚੰਗੀ ਤਰ੍ਹਾਂ ਧੋ ਕੇ ਸੁਕਾ ਕੇ ਲੈ ਆ। ਤਾਂ ਸੁਣ ਕੇ ਸ੍ਰੀਚੰਦ ਜੀ ਖਿੜ ਖਿੜਾ ਕੇ ਹੱਸਣ ਲੱਗ ਪਏ ਕਿ ਲਹਿਣਿਆ ਹੁਣ ਪਤਾ ਲੱਗੂ ਦੁਪਹਿਰਾ ਕਹਿਣ ਦਾ। ਸਿਦਕ ਦੇ ਬੇੜੇ ਪਾਰ ਹੁੰਦੇ ਹਨ, ਜਦ ਭਾਈ ਲਹਿਣਾ ਜੀ ਰਾਵੀ ਦਰਿਆ ਦੇ ਕਿਨਾਰੇ ਆਏ ਤਾਂ ਦੁਪਹਿਰ ਦਾ ਸੂਰਜ ਹੀ ਦਿਸਿਆ। ਭਾਈ ਲਹਿਣਾ ਜੀ ਨੇ ਬਸਤਰਾਂ ਨੂੰ ਚੰਗੀ ਤਰ੍ਹਾਂ ਧੋ ਕੇ ਸੁਕਾ ਕੇ ਲੈ ਆਂਦਾ। ਜਦੋਂ ਵਾਪਸ ਧਰਮਸ਼ਾਲ ਵਿਚ ਆਏ ਤਾਂ ਉਥੇ ਰਾਤ ਦਾ ਸਮਾਂ ਹੀ ਸੀ, ਸਤਿਗੁਰਾਂ ਦਾ ਇਹ ਕੌਤਕ ਦੇਖ ਕੇ ਭਾਈ ਲਹਿਣਾ ਜੀ ਬਹੁਤ ਵਿਸਮਾਦ ਹੋਏ। ਇਉਂ ਇਸ ਕਰੜੀ ਪਰੀਖਿਆ ਵਿਚ ਵੀ ਭਾਈ ਲਹਿਣਾ ਜੀ ਪਾਸ ਹੋਏ।

ਫੇਰ ਸਤਿਗੁਰਾਂ ਨੇ ਐਸਾ ਭਾਣਾ ਵਰਤਾਇਆ ਕਿ ਲੰਗਰ ਇਕ ਵਕਤ ਕਰ ਦਿੱਤਾ, ਸਿੱਖਾਂ ਦੀ ਗਿਣਤੀ ਘਟਣੀ ਸ਼ੁਰੂ ਹੋ ਗਈ, ਜਿਹੜੇ ਛਕਣ ਛਕਾਉਣ ਵਾਲੇ ਸੀ, ਉਹ ਖਿਸਕਣ ਲੱਗ ਗਏ। ਫੇਰ ਲੰਗਰ ਤੀਸਰੇ ਦਿਨ ਕਰ ਦਿੱਤਾ, ਫੇਰ ਜਦ ਦਸਵੇਂ ਦਿਨ ਲੰਗਰ ਕਰ ਦਿੱਤਾ ਤਾਂ ਸਿੱਖਾਂ ਦੀ ਗਿਣਤੀ ਹੋਰ ਵੀ ਘੱਟ ਗਈ, ਪਰੰਤੂ ਜੋ ਸਬਰ ਵਾਲੇ ਸਨ, ਉਹ ਸੇਵਾ ਕਰੀ ਜਾਂਦੇ ਸਨ। ਪਾਣੀ ਪੀ ਕੇ ਗੁਜ਼ਾਰਾ ਕਰ ਲਿਆ ਕਰਦੇ ਸਨ। ਫੇਰ ਸਤਿਗੁਰਾਂ ਨੇ ਖ਼ੁਸ਼ ਹੋ ਕੇ ਹਰ ਰੋਜ਼ ਦੋਨੋਂ ਵੇਲੇ ਲੰਗਰ ਕਰ ਦਿੱਤਾ। ਫੇਰ ਸਤਿਗੁਰਾਂ ਨੇ ਕਣਕਾਂ ਪੱਕੀਆਂ ਤੋਂ ਵਾਢੀ ਕਰਵਾ ਕੇ ਕਣਕਾਂ ਦੀਆਂ ਭਰੀਆਂ ਇਕ ਥਾਂ ਇਕੱਠੀਆਂ ਕਰਵਾ ਦਿੱਤੀਆਂ ਤੇ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਅੱਗ ਲਾ ਦੇਣਾ ਕਰੋ। ਤਾਂ ਕੁਝ ਸਿੱਖਾਂ ਨੇ ਇਨਕਾਰ ਕਰ ਦਿੱਤਾ ਕਿ ਆਪਣੇ ਹੱਥੀਂ ਇਤਨੀ ਮਿਹਨਤ ਕਰ ਕੇ ਹੁਣ ਆਪਣੇ ਹੱਥੀਂ ਨਹੀਂ ਫੂਕੀ ਜਾਂਦੀ, ਪਰ ਭਾਈ ਲਹਿਣਾ ਜੀ ਵਰਗੇ ਕੁਝ ਸਿੱਖਾਂ ਨੇ ਅਗਨੀ ਦਾ ਚੰਡਾ ਲਾ ਦਿੱਤਾ। ਉਸ ਤੋਂ ਬਾਅਦ ਫੇਰ ਸਤਿਗੁਰਾਂ ਨੇ ਭਾਈ ਲਹਿਣਾ ਜੀ ਨੂੰ ਹੋਰ ਵੀ ਦਸ ਕਸਵੱਟੀਆਂ ਲਾਈਆਂ, ਜਿਨ੍ਹਾਂ ਦਾ ਵੇਰਵਾ ਤਵਾਰੀਖ਼ ਵਿਚ ਹੈ, ਹੁਣ ਸਭ ਤੋਂ ਕਰੜੀ ਕਸਵੱਟੀ ਇਹ ਲਾਈ ਕਿ ਆਪਣੇ ਸਰੀਰ ਦਾ ਲਿਬਾਸ ਧਾਣਕ ਜਾਤੀ ਦੇ ਲੋਕਾਂ ਵਰਗਾ ਧਾਰਨ ਕਰ ਲਿਆ, ਡਰਾਉਣੀ ਸ਼ਕਲ ਬਣਾਉਂਦਿਆਂ ਲੱਤਾਂ ਨਾਲ ਰੱਸੀਆਂ ਬੰਨ੍ਹ ਲਈਆਂ, ਸਿਰ ’ਤੇ ਵੀ ਰੱਸੀਆਂ ਬੰਨ੍ਹ ਲਈਆਂ ਅਤੇ ਲੱਕ ਵਿਚ ਛੁਰਾ ਟੰਗ ਲਿਆ ਅਤੇ ਇਕ ਕੁੱਤਾ ਤੇ ਦੋ ਕੁੱਤੀਆਂ ਨਾਲ ਬੰਨ੍ਹ ਲਈਆਂ। ਜਿਹੜਾ ਸਿੱਖ ਆ ਕੇ ਮੱਥਾ ਟੇਕੇ, ਉਸ ਦੇ ਕੁਤਕਾ ਪਿੱਠ ਵਿਚ ਮਾਰ ਦਿਆ ਕਰਨ। ਇਉਂ ਕੁਝ ਸਿੱਖ ਤਾਂ ਮੱਥਾ ਟੇਕਣ ਤੋਂ ਬਿਨਾਂ ਹੀ ਚਲੇ ਗਏ ਕਿ ਸਤਿਗੁਰਾਂ ਨੂੰ ਕੀ ਹੋ ਗਿਆ ਹੈ। ਫੇਰ ਸਤਿਗੁਰਾਂ ਨੇ ਮਗਰ ਆਉਣ ਵਾਲਿਆਂ ਨੂੰ ਧਰਤੀ ਉੱਤੇ ਪੈਸਾ ਖਿਲਾਰ ਕੇ ਭਰਮਾ ਦਿੱਤਾ ਤੇ ਲਾਲਚੀ ਪੁਰਖ ਪੈਸੇ ਚੁੱਕ ਕੇ ਵਾਪਸ ਮੁੜ ਗਏ। ਜਦ ਸਤਿਗੁਰਾਂ ਨੇ ਫੇਰ ਵੀ ਕੁਝ ਸਿੱਖ ਆਉਂਦੇ ਵੇਖੇ, ਉਨ੍ਹਾਂ ਵਿਚੋਂ ਵੀ ਕੁਝ ਮੋਹਰਾਂ ਖਿਲਾਰ ਕੇ ਭਰਮਾ ਦਿੱਤੇ, ਫੇਰ ਗਿਣਤੀ ਦੇ ਪੰਜ ਸਿੱਖ (ਬਾਬਾ ਬੁੱਢਾ ਜੀ, ਭਾਈ ਲਹਿਣਾ ਜੀ, ਭਾਈ ਸਾਧਾਰਨ ਜੀ, ਭਾਈ ਭਗੀਰਥੀਆ ਤੇ ਭਾਈ ਅਜਿੱਤਾ) ਸਤਿਗੁਰਾਂ ਦੇ ਨਾਲ ਗੂੜ੍ਹੇ ਜੰਗਲ ਵਿਚ ਚਲੇ ਗਏ, ਰਾਤ ਪੈ ਗਈ, ਸਾਹਮਣੇ ਇਕ ਚਿਖਾ ਬਲ

ਰਹੀ ਸੀ, ਸਤਿਗੁਰੂ ਨੇ ਚਿਖਾ ਵੱਲ ਦੇਖ ਕੇ ਕਿਹਾ ਕਿ ਜਿਹੜਾ ਮੇਰਾ ਅਸਲੀ ਸਿੱਖ ਕਹਾਉਂਦਾ ਹੈ, ਉਹ ਇਸ ਚਿਖਾ ਵਿਚ ਛਾਲ ਮਾਰ ਦੇਵੇ। ਚਾਰ ਸਿੱਖ ਸੰਕੋਚ ਕਰ ਗਏ ਤੇ ਭਾਈ ਲਹਿਣਾ ਜੀ ਨੇ ਬਿਨਾਂ ਦੇਰੀ ਤੋਂ ਚਿਖਾ ਵਿਚ ਛਾਲ ਮਾਰ ਦਿੱਤੀ ਤਾਂ ਚਾਰੇ ਸਿੱਖਾਂ ਨੇ ਸੋਚਿਆ ਕਿ ਭਾਈ ਲਹਿਣਾ ਜੀ ਤਾਂ ਅਜਾਈਂ ਜਾਨ ਗਵਾ ਗਏ ਹਨ, ਜਦ ਕੋਲ ਜਾ ਕੇ ਵੇਖਿਆ ਤਾਂ ਗੁਰੂ ਦੀ ਮਾਇਆਵੀ ਸ਼ਕਤੀ ਨਾਲ ਇਕ ਬੂਟੀ ਅੱਗ ਦੀ ਤਰ੍ਹਾਂ ਪ੍ਰਤੀਤ ਹੋ ਰਹੀ ਸੀ, ਪਰ ਅੱਗ ਨਹੀਂ ਸੀ।

ਫੇਰ ਸਤਿਗੁਰਾਂ ਨੇ ਸਾਰੀਆਂ ਕਸਵੱਟੀਆਂ ਤੋਂ ਕਰੜੀ ਕਸਵੱਟੀ ਲਾਈ ਕਿ ਆਪਣੀ ਮਾਇਆਵੀ ਸ਼ਕਤੀ ਨਾਲ ਇਕ ਮੁਰਦਾ ਪਿਆ ਵਿਖਾ ਦਿੱਤਾ ਅਤੇ ਚਿੱਟਾ ਦੁੱਧ ਵਰਗਾ ਉਸ ਉੱਤੇ ਬਸਤਰ ਪਾਇਆ ਹੋਇਆ ਦਿਸਿਆ। ਕੋਈ ਸੰਬੰਧੀ ਕੋਲ ਨਹੀਂ ਸੀ ਤਾਂ ਮਹਾਰਾਜ ਨੇ ਕਿਹਾ ਕਿ ਭਾਈ ਜੇ ਮੇਰੇ ਸਿੱਖ ਕਹਾਉਂਦੇ ਹੋ ਤਾਂ ਮੇਰਾ ਬਚਨ ਮੰਨ ਕੇ ਮੁਰਦਾ ਖਾਓ। ਇਹ ਬਚਨ ਸੁਣ ਕੇ ਚਾਰੇ ਸਿੱਖ ਦਰੱਖ਼ਤ ਦੇ ਓਹਲੇ ਹੋ ਗਏ ਤੇ ਭਾਈ ਲਹਿਣਾ ਜੀ ਝੱਟ ਹੀ ਮੁਰਦੇ ਦੇ ਪਾਸ ਪਹੁੰਚ ਗਏ। ਜਦੋਂ ਮੁਰਦੇ ਦੇ ਆਲੇ-ਦੁਆਲੇ ਘੁੰਮਣ ਲੱਗੇ ਤਾਂ ਸਤਿਗੁਰਾਂ ਨੇ ਆਵਾਜ਼ ਮਾਰ ਕੇ ਕਿਹਾ ਕਿ ਲਹਿਣਿਆ, ਤੈਨੂੰ ਮੁਰਦੇ ਦੇ ਆਲੇ-ਦੁਆਲੇ ਚੱਕਰ ਕੱਟਣ ਲਈ ਨਹੀਂ ਕਿਹਾ ਬਲਕਿ ਮੁਰਦਾ ਖਾਣ ਲਈ ਕਿਹਾ ਹੈ ਤਾਂ ਭਾਈ ਲਹਿਣਾ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੈਂ ਆਪ ਜੀ ਦਾ ਹੁਕਮ ਉਡੀਕ ਰਿਹਾ ਸੀ। ਮੈਂ ਸੋਚਿਆ ਕਿ ਮੈਂ ਆਪਣੀ ਮਰਜ਼ੀ ਨਾਲ ਮੁਰਦੇ ਨੂੰ ਕਿਸ ਪਾਸਿਉਂ ਖਾਣ ਲੱਗਾਂ ਤਾਂ ਗੁਰੂ ਸਾਹਿਬ ਜੀ ਦੀ ਖ਼ੁਸ਼ੀ ਦੂਸਰੇ ਪਾਸੇ ਤੋਂ ਨਾ ਹੋਵੇ, ਇਸ ਲਈ ਆਪ ਜੀ ਹੁਕਮ ਕਰੋ ਕਿ ਕਿਸ ਪਾਸੇ ਤੋਂ ਖਾਵਾਂ ਤਾਂ ਸਤਿਗੁਰੂ ਜੀ ਨੇ ਕਿਹਾ, ਤੇਰਾ ਅਸਥਾਨ ਪੈਰਾਂ ਵਾਲੇ ਪਾਸੇ ਹੈ, ਇਸ ਲਈ ਪੈਰਾਂ ਤੋਂ ਸਿਰ ਵਾਲੇ ਪਾਸੇ ਨੂੰ ਖਾਂਦਾ ਜਾ। ਜਦ ਭਾਈ ਲਹਿਣਾ ਜੀ ਨੇ ਬਸਤਰ ਚੁੱਕਿਆ ਤਾਂ ਮੁਰਦੇ ਦੀ ਥਾਂ ਤਿਹਾਵਲ ਕੜਾਹ ਪ੍ਰਸਾਦਿ ਹੈ। ਪ੍ਰਸਾਦ ਦੁਆਰਾ ਪ੍ਰਸਾਦ ਕੀਤਾ ਕਿਉਂਕਿ ਪ੍ਰਸਾਦ ਤਿਹਾਵਲ ਨੂੰ ਵੀ ਕਹਿੰਦੇ ਹਨ ਤੇ ਪ੍ਰਸਾਦਿ ਕਿਰਪਾ ਨੂੰ ਵੀ ਕਹਿੰਦੇ ਹਨ। ਇਉਂ ਸਤਿਗੁਰਾਂ ਨੇ ਕੜਾਹ ਪ੍ਰਸਾਦਿ ਦੁਆਰਾ ਨਿਹਾਲ ਕੀਤਾ। ਇਸ ਵਿਚ ਸਤਿਗੁਰਾਂ ਨੇ ਇਕ ਹੋਰ ਵੀ ਗੂੜ੍ਹ ਰਹੱਸ ਦਰਸਾਇਆ ਹੈ ਕਿ ਭਾਈ ਲਹਿਣੇ ਦੀ ਜ਼ਿੰਦਗੀ ਨਿਮਰਤਾ ਰੂਪ ਪੈਰਾਂ ਵਾਲੇ ਅਸਥਾਨ ਤੋਂ ਸ਼ੁਰੂ ਹੋਈ ਤੇ ਗੁਰੂ ਜੀ ਨੇ ਸਿਰ ਕਹਿ ਕੇ ਸੰਪੂਰਨਤਾ ਵਾਲੇ ਪਾਸੇ ਇਸ਼ਾਰਾ ਕਰ ਦਿੱਤਾ। ਅਤੇ ਆਪਣੇ ਗਲ ਨਾਲ ਲਾ ਕੇ ਭਾਵ ਆਪਣਾ ਰੂਪ ਬਣਾ ਕੇ ਕਿਹਾ ਕਿ ਤੂੰ ਹੁਣ ਸਾਡੇ ਅੰਗ ਪਰਸ ਕੇ ਲਹਿਣੇ ਤੋਂ ਅੰਗਦ ਬਣ ਗਿਆ ਹੈਂ ਅਤੇ ਜੋ ਜੋਤਿ ਸਾਡੇ ਸਰੀਰ ਵਿਚ ਜਗ ਰਹੀ ਹੈ, ਉਹ ਜੋਤਿ ਤੇਰੇ ਸਰੀਰ ਵਿਚ ਜਗ-ਮਗਾ ਕੇ ਸੰਸਾਰ ਦੇ ਕਾਰਜ ਕਰੇਗੀ। ਜੈਸਾ ਕਿ :

**ਅੰਗ ਪਰਸ ਕੇ ਅੰਗਦ ਬਣਿਆ ਜਿਉਂ ਦੀਵੇ ਤੇ ਦੀਵਾ।**

ਇਸ ਪ੍ਰਕਾਰ ਗੁਰ ਪੀਰਾਂ ਦੀ ਚਾਕਰੀ ਬਹੁਤੀ ਕਠਿਨ ਹੈ ਅਤੇ ਸਾਰ ਸੁਖ ਦੇ ਦੇਣ ਵਾਲੀ ਹੈ।

## ਨਦਰਿ ਕਰੇ ਜਿਸੁ ਆਪਣੀ; ਤਿਸੁ ਲਾਏ ਹੇਤ ਪਿਆਰੁ ॥

ਜਿਸ ਉੱਤੇ ਮੇਰਾ ਵਾਹਿਗੁਰੂ ਆਪਣੀ = ਆਪ ਦੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਤਿਸੁ = ਉਸ ਪੁਰਖ ਦਾ ਗੁਰਾਂ ਦੀ ਸੇਵਾ ਵਿਚ ਹੇਤ = ਪ੍ਰੇਮ ਤੇ ਗੁਰਾਂ ਦਾ ਹੁਕਮ ਮੰਨਣ ਵਿਚ ਪਿਆਰੁ = ਸਨੇਹ ਲਾਏ = ਲਾਉਂਦਾ ਹੈ **ਵਾ:** ਉਸ ਦੇ ਚਿੱਤ ਵਿਚ ਗੁਰਾਂ ਦਾ ਹਿੱਤ ਤੇ ਬਾਣੀ ਵਿਚ ਪਿਆਰ ਲਾ ਦਿੰਦਾ ਹੈ।

## ਸਤਿਗੁਰ ਕੀ ਸੇਵੈ ਲਗਿਆ; ਭਉਜਲੁ ਤਰੈ ਸੰਸਾਰੁ ॥

ਜਿਹੜਾ ਪੁਰਖ ਸਤਿਗੁਰ = ਸੱਚੇ ਗੁਰੂ ਕੀ = ਦੀ ਸੇਵੈ = ਟਹਿਲ ਵਿਚ ਲੱਗਿਆ ਹੋਇਆ ਹੈ, ਉਹ ਜੰਮਣ ਮਰਨ ਦੇ ਭਉਜਲੁ = ਭੈ ਰੂਪੀ ਜਲ ਨਾਲ ਭਰੇ ਹੋਏ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ **ਵਾ:** ਸੰਸਾਰੀ ਜੀਵ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ।

## ਮਨ ਚਿੰਦਿਆ, ਫਲੁ ਪਾਇਸੀ; ਅੰਤਰਿ ਬਿਬੇਕ ਬੀਚਾਰੁ ॥

ਸਤਿਗੁਰਾਂ ਦੀ ਸੇਵਾ ਕਰਨ ਵਾਲਾ ਪੁਰਖ ਮਨ ਚਿੰਦਿਆ = ਮਨ ਇੱਛਤ ਧਰਮ, ਅਰਥ, ਕਾਮ, ਮੋਖ ਆਦਿ ਸਾਰੇ ਫਲ ਪਾਇਸੀ = ਪਾ ਲੈਂਦਾ ਹੈ ਅਤੇ ਉਸ ਦੇ ਹਿਰਦੇ ਅੰਤਰਿ = ਵਿਚ (ਬਿਬ + ਏਕ) ਬਿਬ = ਦੋ ਭਾਵ ਜੀਵ ਈਸ਼ ਦੀ ਏਕ = ਏਕਤਾ ਦਾ ਬੀਚਾਰੁ = ਵਿਚਾਰ ਪ੍ਰਾਪਤ ਹੋ ਜਾਂਦਾ ਹੈ **ਵਾ:** ਤ੍ਵੰ ਪਦ ਦੇ ਲਖ ਅਰਥ ਤੇ ਤੱਤ ਪਦ ਦੇ ਲਖ ਅਰਥ ਦਾ ਵਾਚ ਅਰਥ ਛੱਡ ਕੇ ਵਿਚਾਰ ਪ੍ਰਾਪਤ ਹੋ ਜਾਂਦਾ ਹੈ।

## ਨਾਨਕ, ਸਤਿਗੁਰਿ ਮਿਲਿਐ, ਪ੍ਰਭੁ ਪਾਈਐ; ਸਭੁ ਦੂਖ ਨਿਵਾਰਣਹਾਰੁ ॥੧੬॥

ਜੋ ਸਭੁ = ਸਾਰਿਆਂ ਦੂਖ = ਦੁੱਖਾਂ ਨੂੰ ਨਿਵਾਰਣਹਾਰੁ = ਨਵਿਰਤ ਕਰਨ ਵਾਲਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਿ = ਸੱਚੇ ਗੁਰੂ ਦੇ ਨਾਲ ਮਿਲਿਐ = ਮਿਲਣੇ ਕਰਕੇ ਉਸ ਪ੍ਰਭੁ = ਪਰਮੇਸ਼ਰ ਨੂੰ ਪਾਈਐ = ਪਾ ਲਈਦਾ ਹੈ ॥੧੬॥

## ਮਨਮੁਖ, ਸੇਵਾ ਜੋ ਕਰੇ; ਦੂਜੈ ਭਾਇ ਚਿਤੁ ਲਾਇ ॥

ਮਨਮੁਖ = ਆਪਣੇ ਮਨ ਦੇ ਆਖੇ ਲੱਗਣ ਵਾਲੇ ਪੁਰਖ ਜੋ = ਜਿਹੜੀ ਵੀ ਸੇਵਾ = ਟਹਿਲ ਕਰੇ = ਕਰਦੇ ਹਨ, ਉਹ ਦੂਜੈ ਭਾਇ = ਦਵੈਤ-ਭਾਵ ਵਿਚ ਚਿੱਤ ਲਾਇ = ਲਾ ਕੇ ਕਰਦੇ ਹਨ। ਇਸ ਕਰਕੇ ਉਨ੍ਹਾਂ ਨੂੰ ਕਿਸੇ ਸ੍ਰੇਸ਼ਟ ਫਲ ਦੀ ਪ੍ਰਾਪਤੀ ਨਹੀਂ ਹੁੰਦੀ।

## ਪੁਤੁ ਕਲਤੁ ਕੁਟੰਬੁ ਹੈ; ਮਾਇਆ ਮੋਹੁ ਵਧਾਇ ॥

ਜਿਹੜਾ ਪੁਤੁ = ਪੁੱਤਰ ਕਲਤੁ = ਇਸਤਰੀ ਤੇ ਕੁਟੰਬੁ = ਇਸਤਰੀ ਤੋਂ ਵਧਿਆ ਹੋਇਆ ਪਰਿਵਾਰ ਹੈ, ਇਨ੍ਹਾਂ ਵਿਚ ਲੱਗ ਕੇ ਜੀਵਾਂ ਨੇ ਰਿਦੇ ਵਿਚ ਮਾਇਆ ਦਾ ਮੋਹ ਬਹੁਤਾ ਵਧਾਇ = ਵਧਾਇਆ ਹੋਇਆ ਹੈ।

## ਦਰਗਹਿ ਲੇਖਾ ਮੰਗੀਐ; ਕੋਈ ਅੰਤਿ ਨ ਸਕੀ ਛਡਾਇ ॥

ਜਦ ਜੀਵ ਦੇ ਪਾਸੋਂ ਧਰਮਰਾਜੇ ਦੀ ਦਰਗਹਿ = ਨਿਆਏ ਸਭਾ ਵਿਚ ਕਰਮਾਂ ਦਾ ਲੇਖਾ = ਹਿਸਾਬ ਕਿਤਾਬ ਮੰਗੀਐ = ਮੰਗਿਆ ਜਾਵੇਗਾ, ਤਦ ਅੰਤ ਨੂੰ ਕੋਈ ਵੀ ਇਨ੍ਹਾਂ ਵਿੱਚੋਂ ਛਡਾਇ = ਛੁਡਾ ਨ = ਨਹੀਂ ਸਕੀ = ਸਕੇਗਾ। ਜੈਸਾ ਕਿ :

**ਮਨ ਮੇਰੇ ਭੂਲੇ ਕਪਟੁ ਨ ਕੀਜੈ ॥** *(ਅੰਗ ੬੫੬)*

**[ਅੰਗ ੧੪੨੩]**

## ਬਿਨੁ ਨਾਵੈ ਸਭੁ ਦੁਖੁ ਹੈ; ਦੁਖਦਾਈ, ਮੋਹ ਮਾਇ ॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬ.ਗੈਰ ਸਭੁ = ਸਾਰਾ ਕੁਝ ਦੁੱਖ ਰੂਪ ਹੈ **ਵਾ:** ਪਰਮੇਸ਼ਰ ਦੇ ਨਾਮ ਤੋਂ ਬ.ਗੈਰ ਹੋਰ ਪਰਿਵਾਰ ਆਦਿ ਦਾ ਮੋਹ ਸਾਰਾ ਜੰਮਣ ਮਰਨ ਦੇ ਦੁੱਖ ਹੀ ਦੁੱਖ ਦਾ ਕਾਰਨ ਹੈ, ਮਾਇ = ਮਾਇਆ ਦਾ ਮੋਹ = ਸਨੇਹ ਵੀ ਦੁਖਦਾਈ = ਦੁਖਦਾਇਕ ਹੈ।

## ਨਾਨਕ, ਗੁਰਮੁਖਿ ਨਦਰੀ ਆਇਆ;
## ਮੋਹ ਮਾਇਆ ਵਿਛੁੜਿ ਸਭ ਜਾਇ ॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਦੀ ਨਦਰੀ = ਦ੍ਰਿਸ਼ਟੀ ਵਿਚ ਇਹ

ਆਇਆ = ਆਉਂਦਾ ਹੈ ਕਿ ਮਾਇਆ ਦਾ ਮੋਹ ਜਾਂ ਮਾਇਆ ਦੇ ਮੋਹ ਵਾਲੇ ਸੰਬੰਧੀ ਆਦਿ ਸਭ ਨੇ ਅੰਤ ਨੂੰ ਵਿਛੁੜਿ = ਜੁਦਾ ਹੋ ਜਾਇ = ਜਾਣਾ ਹੈ॥੧੭॥

## ਗੁਰਮੁਖਿ, ਹੁਕਮੁ ਮੰਨੇ ਸਹ ਕੇਰਾ; ਹੁਕਮੇ ਹੀ ਸੁਖੁ ਪਾਏ॥

ਗੁਰਮੁਖ ਜਨ ਸਹ = ਪਤੀ ਪਰਮੇਸ਼ਰ ਕੇਰਾ = ਦਾ ਹੁਕਮ ਮੰਨੇ = ਮੰਨਦੇ ਹਨ, ਪਰ ਹੁਕਮ ਮੰਨਣ ਕਰਕੇ ਹੀ ਉਹ ਆਤਮਿਕ ਸੁਖੁ = ਅਨੰਦ ਨੂੰ ਪਾਏ = ਪਾਉਣਾ ਕਰਦੇ ਹਨ। ਜੈਸਾ ਕਿ :

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥** *(ਅੰਗ ੪੭੧)*

## ਹੁਕਮੋ ਸੇਵੇ, ਹੁਕਮੁ ਅਰਾਧੇ; ਹੁਕਮੇ ਸਮੈ ਸਮਾਏ॥

ਪਰਮੇਸ਼ਰ ਦੇ ਹੁਕਮੋ = ਹੁਕਮ ਨੂੰ ਮੰਨ ਕੇ ਹੀ ਗੁਰਮੁਖ ਜਨ ਸਰੀਰ ਕਰਕੇ ਸਾਧਸੰਗਤ ਦੀ ਸੇਵੇ = ਟਹਿਲ ਕਰਦੇ ਹਨ, ਪਰਮੇਸ਼ਰ ਦੇ ਹੁਕਮ ਵਿਚ ਹੀ ਮਨ, ਬਾਣੀ ਕਰਕੇ ਪਰਮੇਸ਼ਰ ਨੂੰ ਅਰਾਧੇ = ਯਾਦ ਕਰਦੇ ਹਨ **ਵਾ:** ਪਰਮੇਸ਼ਰ ਦਾ ਹੁਕਮ ਮੰਨਣ ਰੂਪ ਟਹਿਲ ਕਰਦੇ ਹਨ ਤੇ ਗੁਰਾਂ ਦੇ ਹੁਕਮ ਦੁਆਰਾ ਦਿਲ ਦੀ ਭਾਵਨਾ ਨਾਲ ਹਰ ਵਕਤ ਪਰਮੇਸ਼ਰ ਨੂੰ ਯਾਦ ਕਰਦੇ ਹਨ, ਹੁਕਮੇ = ਹੁਕਮ ਦੇ ਵਿਚ ਸਮੈ = ਸੌਂਦੇ ਹਨ ਤੇ ਹੁਕਮ ਵਿਚ ਹੀ ਸਮਾਧੀ ਅੰਦਰ ਸਮਾਏ = ਸਮਾਉਂਦੇ, ਲੀਨ ਹੁੰਦੇ ਹਨ **ਵਾ:** ਆਪ ਹੁਕਮ ਵਿਚ ਸਮਾਉਂਦੇ ਹਨ ਤੇ ਹੋਰਨਾਂ ਨੂੰ ਹੁਕਮ ਵਿਚ ਸਮੈ = ਸਮਾਉਣਾ ਕਰਦੇ ਹਨ।

## ਹੁਕਮੁ ਵਰਤੁ ਨੇਮੁ ਸੁਚ ਸੰਜਮੁ; ਮਨ ਚਿੰਦਿਆ ਫਲੁ ਪਾਏ॥

ਗੁਰਮੁਖ ਜਨ ਹੁਕਮ ਮੰਨਣ ਰੂਪ ਹੀ ਵਰਤ ਰੱਖਦੇ ਹਨ, ਹੁਕਮ ਮੰਨਣ ਰੂਪ ਹੀ ਨੇਮੁ = ਨਿਯਮ ਰੱਖਦੇ ਹਨ, ਹੁਕਮ ਮੰਨਣ ਰੂਪੀ ਹੀ ਸੁਚ = ਪਵਿੱਤਰਤਾ ਤੇ ਸੰਜਮੁ = ਇੰਦਰੀਆਂ ਦਾ ਦਮਨ ਕਰਦੇ ਹਨ ਅਤੇ ਇਸੇ ਕਰਕੇ ਮਨ ਚਿੰਦਿਆ = ਇੱਛਤ ਧਰਮ, ਅਰਥ, ਕਾਮ, ਮੋਖ ਆਦਿ ਫਲਾਂ ਨੂੰ ਪਾਏ = ਪਾਉਂਦੇ ਹਨ।

ਅਰਥਾਤ ਜਿਵੇਂ ਕਰਮ-ਕਾਂਡੀ ਲੋਕ ਇਕਾਦਸ਼ੀਆਂ ਦੇ ਵਰਤ ਰੱਖਦੇ ਹਨ ਅਤੇ ਵਰਤ ਵਿਚ ਖਾਣ-ਪੀਣ ਦਾ ਸੰਜਮ ਰੱਖਦੇ ਹਨ, ਇਸੇ ਪ੍ਰਕਾਰ ਗੁਰਮੁਖ ਜਨ ਹੁਕਮ ਮੰਨਣ ਰੂਪ ਵਰਤ ਰੱਖਦੇ ਹਨ ਅਤੇ ਵਿਕਾਰਾਂ ਵੱਲੋਂ ਸਦਾ ਹੀ ਸੰਜਮ ਰੱਖਦੇ ਹਨ ਤੇ ਨਿਯਮ ਨਾਲ ਸਿਮਰਨ ਭਜਨ ਕਰਦੇ ਹਨ।

ਜਿਵੇਂ ਕਰਮ-ਕਾਂਡੀ ਲੋਕ ਸਰੀਰ ਦੀ ਪਵਿੱਤਰਤਾ ਨੂੰ ਹੀ ਸੁੱਚਮਤਾ ਸਮਝਦੇ ਹਨ ਜਾਂ ਜੋਗੀ ਲੋਕ ਆਂਦਰਾਂ ਨੂੰ ਧੋਣਾ ਹੀ ਸੁੱਚਮਤਾ ਸਮਝਦੇ ਹਨ, ਇਸੇ ਪ੍ਰਕਾਰ ਗੁਰਮੁਖ ਜਨਾਂ ਨੇ ਅੰਤਹਕਰਣ ਨੂੰ ਮਾਣ, ਰਾਗ, ਦ੍ਵੈਖ ਦੀ ਮੈਲ ਤੋਂ ਰਹਿਤ ਰੱਖਣ ਰੂਪ ਸੁੱਚਮਤਾ ਰੱਖਣਾ ਕੀਤੀ ਹੈ।

## ਸਦਾ ਸੁਹਾਗਣਿ, ਜਿ ਹੁਕਮੈ ਬੁਝੈ; ਸਤਿਗੁਰੁ ਸੇਵੈ ਲਿਵ ਲਾਏ॥

ਜੋ ਗੁਰਮੁਖ ਸਖੀ ਸਤਿਗੁਰੁ = ਸੱਚੇ ਗੁਰੂ ਦੇ ਚਰਨਾਂ ਨਾਲ ਲਿਵ = ਬਿਰਤੀ ਲਾਏ = ਲਾ ਕੇ, ਜੋੜ ਕੇ ਭਗਤੀ ਰੂਪ ਸੇਵੈ = ਟਹਿਲ ਕਰਦੀ ਹੈ **ਵਾ:** ਚਿੱਤ ਦੀ ਬਿਰਤੀ ਲਾ ਕੇ ਸਤਿਗੁਰੁ = ਸੱਚੇ ਗੁਰੂ ਦੀ ਸੇਵੈ = ਟਹਿਲ ਕਰਦੀ ਹੈ ਤੇ ਜਿ = ਜਿਹੜੀ ਗੁਰਮੁਖ ਸਖੀ ਵਾਹਿਗੁਰੂ ਦੇ ਹੁਕਮੈ = ਹੁਕਮ ਨੂੰ ਬੁਝੈ = ਬੁੱਝਦੀ, ਸਮਝਦੀ ਹੈ, ਉਹ ਸਦਾ = ਹਮੇਸ਼ਾ ਸੁਹਾਗਣਿ = ਸੁਹਾਗਵੰਤੀ ਹੈ।

## ਨਾਨਕ ਕ੍ਰਿਪਾ ਕਰੇ ਜਿਨ ਊਪਰਿ; ਤਿਨਾ ਹੁਕਮੇ ਲਏ ਮਿਲਾਏ॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਦੇ ਊਪਰਿ = ਉੱਤੇ ਵਾਹਿਗੁਰੂ

ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਤਿਨ੍ਾ = ਉਨ੍ਹਾਂ ਹੁਕਮੇ = ਹੁਕਮ ਮੰਨਣ ਵਾਲਿਆਂ ਨੂੰ ਵਾਹਿਗੁਰੂ ਆਪਣੇ ਸਰੂਪ ਦੇ ਨਾਲ ਮਿਲਾਏ = ਮਿਲਾ ਲਏ = ਲੈਂਦਾ ਹੈ॥੧੮॥

## ਮਨਮੁਖਿ ਹੁਕਮੁ ਨ ਬੁਝੈ ਬਪੁੜੀ; ਨਿਤ ਹਉਮੈ ਕਰਮ ਕਮਾਇ ॥

ਜਿਵੇਂ ਪਤੀਬਰਤਾ ਧਰਮ ਤੋਂ ਹੀਣੀ ਬਪੁੜੀ = ਵਿਚਾਰੀ ਮਨਮੁਖ ਇਸਤਰੀ ਆਪਣੇ ਪਤੀ ਦੇ ਹੁਕਮ ਨੂੰ ਨਹੀਂ ਬੁੱਝਦੀ, ਭਾਵ ਉਹ ਆਪਣੇ ਪੇਕਿਆਂ ਦੇ ਧਨ, ਆਪਣੇ ਸੁੰਦਰ ਰੂਪ ਤੇ ਗੁਣਾਂ ਦਾ ਮਾਣ ਕਰਦੀ ਹੈ ਅਤੇ ਉਹ ਨਿਤਾਪ੍ਰਤੀ ਹਉਮੈ = ਹੰਗਤਾ ਕਰਨ ਰੂਪ ਕਰਮਾਂ ਨੂੰ ਕਮਾਉਂਦੀ ਹੈ।

ਇਸੇ ਪ੍ਰਕਾਰ ਮਨਮੁਖ ਰੂਪ ਬਪੁੜੀ = ਤੁੱਛ ਇਸਤਰੀ **ਵਾ:** ਮਨਮੁਖਾਂ ਦੀ ਤੁੱਛ ਸ੍ਰਿਸ਼ਟੀ ਵਾਹਿਗੁਰੂ ਦੇ ਹੁਕਮ **ਵਾ:** ਗੁਰਾਂ ਦਾ ਹੁਕਮ = ਭਾਣਾ ਮੰਨਣਾ ਬੁਝੈ = ਬੁੱਝਦੀ ਨਹੀਂ ਹੈ, ਨਿਤਾਪ੍ਰਤੀ ਹੰਗਤਾ ਦੇ ਸਹਿਤ ਨਿਤ, ਨਮਿੱਤ ਆਦਿ ਕਰਮਾਂ ਨੂੰ ਕਮਾਇ = ਕਮਾਉਂਦੀ ਹੈ।

## ਵਰਤ ਨੇਮੁ ਸੁਚ ਸੰਜਮੁ ਪੂਜਾ; ਪਾਖੰਡਿ ਭਰਮੁ ਨ ਜਾਇ ॥

ਮਨਮੁਖ ਇਸਤਰੀ ਦੇ ਵਰਤ, ਨੇਮ, ਸਰੀਰ ਕਰਕੇ ਸੁਚ = ਸੁੱਚਮਤਾ ਦਿਖਾਵੇ ਮਾਤਰ ਉਪਰੋਂ ਸੰਜਮ = ਇੰਦਰੀਆਂ ਦਾ ਦਮਨ, ਸੋਲ੍ਹਾਂ ਪ੍ਰਕਾਰ ਦੀ ਪੂਜਾ ਆਦਿ ਪਾਖੰਡ ਦੇ ਸਹਿਤ ਕਰਨ ਕਰਕੇ ਉਸ ਦੇ ਅੰਦਰੋਂ ਭਰਮ ਨ = ਨਹੀਂ ਜਾਇ = ਜਾਂਦਾ, ਮਨਮੁਖ ਇਸਤਰੀ ਵਰਤ, ਨੇਮ, ਸੁੱਚ, ਸੰਜਮ ਤੇ ਪੂਜਾ ਆਦਿ ਕਰਮ ਪਖੰਡ ਸਹਿਤ ਕਰਦੀ ਹੈ, ਇਸੇ ਕਰਕੇ ਉਸ ਦੇ ਅੰਦਰੋਂ ਭਰਮ ਨਹੀਂ ਜਾਂਦਾ।

## ਅੰਤਰਹੁ ਕੁਸੁਧੁ, ਮਾਇਆ ਮੋਹਿ ਬੇਧੇ; ਜਿਉ ਹਸਤੀ ਛਾਰੁ ਉਡਾਏ ॥

ਕਿਉਂਕਿ ਉਹ ਮਨਮੁਖ ਇਸਤਰੀ ਅੰਤਰਹੁ = ਅੰਦਰੋਂ ਕੁਸੁਧੁ = ਅਪਵਿੱਤਰ ਹੈ ਤੇ ਜੜ੍ਹ ਚੇਤਨ ਮਾਇਆ ਦੇ ਮੋਹ ਵਿਚ ਉਸ ਦਾ ਚਿੱਤ ਬੇਧੇ = ਵਿੰਨ੍ਹਿਆ ਹੋਇਆ ਹੈ, ਜਿਉ = ਜਿਵੇਂ ਹਸਤੀ = ਹਾਥੀ ਇਸ਼ਨਾਨ ਕਰ ਕੇ ਪੁਨਾ ਛਾਰੁ = ਸੁਆਹ ਉਡਾਏ = ਉਡਾਉਂਦਾ ਹੈ, ਤਿਵੇਂ ਹੀ ਉਹ ਬਾਹਰੋਂ ਦਿਖਾਵੇ ਮਾਤਰ ਕਰਮ ਕਰ ਕੇ ਹੰਕਾਰ, ਪਾਪਾਂ ਰੂਪੀ ਸੁਆਹ ਨੂੰ ਉਡਾਉਂਦੀ ਹੈ।

## ਜਿਨਿ ਉਪਾਏ ਤਿਸੈ ਨ ਚੇਤਹਿ; ਬਿਨੁ ਚੇਤੇ ਕਿਉ ਸੁਖੁ ਪਾਏ ॥

ਜਿਨਿ = ਜਿਸ ਵਾਹਿਗੁਰੂ ਨੇ ਸਭਨਾਂ ਨੂੰ ਉਪਾਏ = ਪੈਦਾ ਕੀਤਾ ਹੈ, ਤਿਸੈ = ਉਸ ਨੂੰ ਜੀਵ ਚੇਤਹਿ = ਚੇਤੇ, ਯਾਦ ਨ = ਨਹੀਂ ਕਰਦੇ, ਚੇਤੇ = ਯਾਦ ਕੀਤੇ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਆਤਮਿਕ ਸੁਖੁ = ਅਨੰਦ **ਵਾ:** ਪ੍ਰਭੂ ਪ੍ਰਾਪਤੀ ਦੇ ਸੁਖ ਨੂੰ ਪਾਏ = ਪਾਉਣਾ ਕਰਨਗੇ ਭਾਵ ਨਹੀਂ ਪਾ ਸਕਦੇ।

## ਨਾਨਕ, ਪਰਪੰਚੁ ਕੀਆ ਧੁਰਿ ਕਰਤੈ; ਪੂਰਬਿ ਲਿਖਿਆ ਕਮਾਏ ॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਧੁਰਿ = ਮੁੱਢ ਰੂਪ ਕਰਤੈ = ਕਰਤਾ ਪੁਰਖ ਨੇ ਜੀਵਾਂ ਵਿਚ ਆਪਣੀ ਚੇਤਨ ਸੱਤਾ ਪਾ ਕੇ ਪਰਪੰਚੁ = ਸੰਸਾਰ ਨੂੰ ਪੈਦਾ ਕੀਆ = ਕੀਤਾ ਹੈ, ਜੀਵ ਪੂਰਬਿ = ਪੂਰਬਲੇ ਕਰਮਾਂ ਦੀ ਲਿਖਿਆ = ਲਿਖਤ ਅਨੁਸਾਰ ਹੀ ਕਰਮਾਂ ਨੂੰ ਕਮਾਏ = ਕਮਾਉਣਾ ਕਰਦੇ ਹਨ॥੧੯॥

## ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ; ਅਨਦਿਨੁ ਸੇਵਾ ਕਰਤ ਸਮਾਇ ॥

ਗੁਰਮੁਖ ਜਨਾਂ ਦੀ ਗੁਰਾਂ ਉਪਰ ਪਰਤੀਤੀ ਭਈ = ਹੋਈ ਹੈ ਤੇ ਹਰੀ ਉੱਤੇ ਮਨੁ = ਚਿੱਤ ਮਾਨਿਆ = ਮੰਨ ਗਿਆ ਹੈ **ਵਾ:** ਗੁਰਮੁਖ ਜਨਾਂ ਦਾ ਗੁਰੂ ਸਾਹਿਬ ਜੀ ਦੇ ਬਚਨਾਂ ਉੱਤੇ ਮਨ ਮੰਨ ਗਿਆ ਹੈ, ਇਸ ਕਰਕੇ

ਉਨ੍ਹਾਂ ਨੂੰ ਵਾਹਿਗੁਰੂ ਉੱਤੇ ਪਰਤੀਤਿ = ਭਰੋਸਾ ਭਈ = ਹੋ ਗਿਆ ਹੈ ਅਤੇ ਉਹ ਅਨਦਿਨੁ = ਰਾਤ ਦਿਨੇ ਗੁਰਾਂ, ਪਰਮੇਸ਼ਰ ਦੀ ਸੇਵਾ = ਟਹਿਲ ਕਰਤ = ਕਰਨ ਵਿਚ ਸਮਾਇ = ਮਸਤ ਰਹਿੰਦੇ ਹਨ **ਵਾ**: ਰਾਤ ਦਿਨੇ ਭਗਤੀ ਰੂਪ ਟਹਿਲ ਕਰਨ ਵਿਚ ਸਮਾਇ = ਲੀਨ ਰਹਿੰਦੇ ਹਨ।

## ਅੰਤਰਿ ਸਤਿਗੁਰੁ ਗੁਰੂ, ਸਭ ਪੂਜੇ; ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥

ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਤਿਗੁਰੁ = ਸੱਚਾ ਗੁਰੂ ਵੱਸਦਾ ਹੈ, ਉਨ੍ਹਾਂ ਨੂੰ ਸਭ = ਸਾਰਾ ਸੰਸਾਰ ਗੁਰੂ ਸਰੂਪ ਜਾਣ ਕੇ ਪੂਜੇ = ਪੂਜਦਾ ਹੈ **ਵਾ**: ਜਿਨ੍ਹਾਂ ਦੇ ਹਿਰਦੇ ਤੇ ਮੁੱਖ ਵਿਚ ਸਤਿਗੁਰਾਂ ਦੇ ਉਪਦੇਸ਼ ਦੁਆਰਾ ਸਤਿਨਾਮ ਵਾਹਿਗੁਰੂ ਵੱਸਿਆ ਹੈ ਅਤੇ ਸਰੀਰ ਕਰਕੇ ਗੁਰੂ ਸਾਹਿਬ ਜੀ ਦੀ ਸੇਵਾ ਕਰਦੇ ਹਨ, ਉਨ੍ਹਾਂ ਨੂੰ ਸਾਰਾ ਸੰਸਾਰ ਪੂਜਦਾ ਹੈ ਅਤੇ ਸਤਿਗੁਰ = ਸੱਚੇ ਗੁਰੂ ਕਾ = ਦਾ ਰੂਪ ਜਾਣ ਕੇ ਸਭ = ਸਾਰੇ ਉਨ੍ਹਾਂ ਦੇ ਆਇ = ਆ ਕੇ ਦਰਸੁ = ਦਰਸ਼ਨ ਦੇਖੈ = ਦੇਖਦੇ ਹਨ।

**ਅਥਵਾ** ਸਤਿਗੁਰੁ = ਸੱਚੇ ਗੁਰੂ ਦੇ ਰਿਦੇ ਅੰਤਰਿ = ਵਿਚ ਗੁਰੂ = ਚੇਤਨ ਬ੍ਰਹਮ ਵੱਸਦਾ ਹੈ, ਇਸ ਕਰਕੇ ਸਭ = ਸਾਰਾ ਸੰਸਾਰ ਗੁਰਾਂ ਨੂੰ ਪੂਜੇ = ਪੂਜਣਾ ਕਰਦਾ ਹੈ ਤੇ ਸਭ = ਹਰ ਕੋਈ ਆਇ = ਆ ਕੇ ਸਤਿਗੁਰ = ਸੱਚੇ ਗੁਰੂ ਕਾ = ਦਾ ਦਰਸੁ = ਦੀਦਾਰ ਦੇਖੈ = ਵੇਖਦਾ ਹੈ।

## ਮੰਨੀਐ ਸਤਿਗੁਰ ਪਰਮ ਬੀਚਾਰੀ;
## ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ ॥

ਪਰਮ = ਵੱਡੀ ਸਰੂਪਾਨੰਦ ਦੀ ਬੀਚਾਰੀ = ਵਿਚਾਰ ਦੇਣ ਵਾਲੇ ਸਤਿਗੁਰ = ਸੱਚੇ ਗੁਰੂ ਨੂੰ ਮੰਨੀਐ = ਮੰਨਣਾ ਕਰੋ, ਜਿਤੁ = ਜਿਸ ਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਰਸਾਂ ਕਸਾਂ ਦੀ ਤਿਸਨਾ = ਤ੍ਰਿਸ਼ਨਾ ਤੇ ਪਦਾਰਥਾਂ ਦੀ ਆਸਾ ਰੂਪ ਭੁੱਖ ਸਭ = ਸਾਰੀ ਚਲੀ ਜਾਇ = ਜਾਂਦੀ ਹੈ।

## ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ; ਜੋ ਪ੍ਰਭੁ ਸਚਾ ਦੇਇ ਮਿਲਾਇ ॥

ਹਉ = ਅਸੀਂ ਉਸ ਅਪੁਨੇ = ਆਪਦੇ ਗੁਰ = ਸਤਿਗੁਰੂ ਦੇ ਉਪਰੋਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜੋ = ਜਿਹੜੇ ਸਤਿਗੁਰੂ ਸਾਹਿਬ ਜੀ ਸਾਨੂੰ ਸਚਾ = ਸੱਚੇ ਪ੍ਰਭੁ = ਅਕਾਲ ਪੁਰਖ ਨਾਲ ਮਿਲਾਇ = ਮਿਲਾ ਦਿੰਦੇ ਹਨ। ਜੈਸਾ ਕਿ :

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥** *(ਅੰਗ ੪੬੨)*

## ਨਾਨਕ, ਕਰਮੁ ਪਾਇਆ ਤਿਨ ਸਚਾ; ਜੋ ਗੁਰ ਚਰਣੀ ਲਗੇ ਆਇ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਦੇ ਮੱਥੇ ਉੱਤੇ ਸਚਾ = ਸੱਚੇ ਪਰਮੇਸ਼ਰ ਨੇ ਨਿਸ਼ਕਾਮ ਕਰਮਾਂ ਦਾ ਲੇਖ ਲਿਖ ਕੇ ਪਾਇਆ = ਪਾਉਣਾ ਕੀਤਾ ਹੈ **ਵਾ**: ਉਨ੍ਹਾਂ ਦੇ ਮੱਥੇ ਉੱਤੇ ਪਰਮੇਸ਼ਰ ਨੇ ਸਚਾ = ਸੱਚ ਦੀ ਪ੍ਰਾਪਤੀ ਕਰਾਉਣ ਵਾਲਾ ਨਿਸ਼ਕਾਮ ਕਰਮ ਦਾ ਲੇਖ ਲਿਖ ਕੇ ਪਾਇਆ ਹੈ, ਜੋ = ਜਿਹੜੇ ਗੁਰ = ਸਤਿਗੁਰਾਂ ਦੇ ਚਰਨੀਂ ਆਇ = ਆ ਕੇ ਲੱਗੇ ਹਨ ॥੨੦॥

## ਜਿਨ੍ ਪਿਰੀਆ ਸਉ ਨੇਹੁ; ਸੇ ਸਜਣ ਮੈ ਨਾਲਿ ॥

ਜਿਨ੍ = ਜਿਨ੍ਹਾਂ ਦਾ ਪਿਰੀਆ = ਪਤੀ ਪਰਮੇਸ਼ਰ ਸਉ = ਨਾਲ ਨੇਹੁ = ਪ੍ਰੇਮ ਹੈ, ਸੇ = ਉਨ੍ਹਾਂ ਸਜਣ = ਮਿੱਤਰਾਂ ਨੂੰ ਮੈਂ ਹਰ ਵਕਤ ਨਾਲਿ = ਸਾਥ ਹੀ ਸਮਝਦਾ ਹਾਂ **ਵਾ**: ਮੈਂ ਉਨ੍ਹਾਂ ਸੱਜਣਾਂ ਦੇ ਹਰ ਵਕਤ ਅੰਗ-ਸੰਗ ਰਹਿੰਦਾ ਹਾਂ।

## ਅੰਤਰਿ ਬਾਹਰਿ ਹਉ ਫਿਰਾਂ; ਭੀ ਹਿਰਦੈ ਰਖਾ ਸਮਾਲਿ ॥੨੧॥

ਜਦ ਹਉ = ਮੈਂ ਸੇਵਾ ਵਾਸਤੇ ਅੰਤਰਿ = ਅੰਦਰ ਬਾਹਰ ਫਿਰਾਂ = ਫਿਰਦਾ ਹਾਂ, ਤਦ ਭੀ = ਵੀ ਉਨ੍ਹਾਂ ਪਿਆਰਿਆਂ ਨੂੰ ਮੈਂ ਹਿਰਦੈ = ਚਿੱਤ ਵਿਚ ਸਮਾਲਿ = ਯਾਦ ਰਖਾ = ਰੱਖਦਾ ਹਾਂ।

**ਵਾ:** ਅੰਤਰਿ = ਅੰਦਰ ਭਾਵ ਮਕਾਨਾਂ ਵਿਚ ਤੇ ਬਾਹਰ ਸੰਸਾਰ ਵਿਚ ਫਿਰਦਾ **ਵਾ:** ਸਤਿਸੰਗਤ ਦੇ ਅੰਦਰ ਅਤੇ ਸਤਿਸੰਗਤ ਦੇ ਬਾਹਰ ਵਿਚਰਦਾ ਹੋਇਆ ਵੀ ਮੈਂ ਹਿਰਦੇ ਨਾਲ ਉਸ ਨੂੰ ਚੇਤੇ ਰੱਖਦਾ ਹਾਂ **ਵਾ:** ਜੋ ਅੰਤਰਮੁਖ ਸਮਾਧੀ ਵਿਚ ਲੀਨ ਹੁੰਦੇ ਹਨ ਅਤੇ ਬਾਹਰ ਸੰਸਾਰ ਦੀ ਕਲਿਆਣ ਵਾਸਤੇ ਵਿਚਰਦੇ ਹਨ, ਮੈਂ ਉਨ੍ਹਾਂ ਨੂੰ ਵੀ ਹਿਰਦੇ ਵਿਚ ਚੇਤੇ ਰੱਖਦਾ ਹਾਂ ॥੨੧॥

## ਜਿਨ੍ਾ ਇਕ ਮਨਿ ਇਕ ਚਿਤਿ ਧਿਆਇਆ; ਸਤਿਗੁਰ ਸਉ ਚਿਤੁ ਲਾਇ ॥

ਸਤਿਗੁਰ = ਸੱਚੇ ਗੁਰੂ ਦੇ ਚਰਨਾਂ ਸਉ = ਨਾਲ ਚਿੱਤ ਦੀ ਬਿਰਤੀ ਲਾਇ = ਲਾ ਕੇ ਜਿਨ੍ਹਾਂ ਨੇ ਇਕ = ਇਕਾਗਰ ਮਨ ਹੋ ਕਰਕੇ, ਇਕ ਚਿੱਤ ਹੋ ਕੇ ਪਰਮੇਸ਼ਰ ਨੂੰ ਧਿਆਇਆ = ਆਰਾਧਨਾ ਕੀਤਾ ਹੈ **ਵਾ:** ਇਕਾਗਰ ਮਨ ਹੋ ਕੇ ਇਕ ਚਿਤਿ = ਚੇਤਨ ਬ੍ਰਹਮ ਨੂੰ ਧਿਆਉਣਾ ਕੀਤਾ ਹੈ।

## ਤਿਨ ਕੀ ਦੁਖ ਭੁਖ, ਹਉਮੈ ਵਡਾ ਰੋਗੁ ਗਇਆ; ਨਿਰਦੋਖ ਭਏ ਲਿਵ ਲਾਇ ॥

ਤਿਨ = ਉਨ੍ਹਾਂ ਕੀ = ਦੀ ਪਦਾਰਥਾਂ ਰੂਪੀ ਭੁੱਖ, ਜੰਮਣ ਮਰਨ ਦਾ ਦੁੱਖ ਤੇ ਹਉਮੈ = ਹੰਗਤਾ ਰੂਪੀ ਵੱਡਾ ਰੋਗ ਚਲਾ ਗਿਆ ਹੈ ਅਤੇ ਉਹ ਸੱਚੇ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾਉਣੇ ਕਰਕੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਸਾਰੇ ਨਿਰਦੋਖ = ਦੋਸ਼ਾਂ ਤੋਂ ਰਹਿਤ ਭਏ = ਹੋ ਗਏ ਹਨ।

## ਗੁਣ ਗਾਵਹਿ ਗੁਣ ਉਚਰਹਿ; ਗੁਣ ਮਹਿ ਸਵੈ ਸਮਾਇ ॥

ਉਹ ਗੁਰਮੁਖ ਜਨ ਰਾਗਾਂ ਦੁਆਰਾ ਕੀਰਤਨ ਵਿਚ ਪਾ ਕੇ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਗਾਵਹਿ = ਗਾਉਂਦੇ ਹਨ, ਸੁਤੇ-ਸਿੱਧ ਵੀ ਕਥਾ ਆਦਿ ਦੁਆਰਾ ਗੁਣਾਂ ਨੂੰ ਉਚਰਹਿ = ਉਚਾਰਨ ਕਰਦੇ ਹਨ **ਵਾ:** ਰਾਗਾਂ ਵਿਚ ਪਾ ਕੇ, ਮਨ ਕਰਕੇ ਗੁਣਾਂ ਨੂੰ ਗਾਉਂਦੇ ਹਨ ਤੇ ਬਾਣੀ ਕਰਕੇ ਵੀ ਗੁਣਾਂ ਨੂੰ ਉਚਾਰਣ ਕਰਦੇ ਹਨ ਅਤੇ ਉਹ ਗੁਣਾਂ ਮਹਿ = ਵਿਚ ਹੀ ਸਮਾਇ = ਸਮਾਅ, ਲੀਨ ਹੋ ਕੇ ਨਿਰਵਿਕਲਪ ਸਮਾਧੀ ਵਿਚ ਸਵੈ = ਸੌਂਦੇ, ਇਸਥਿਤ ਹੁੰਦੇ ਹਨ **ਵਾ:** ਪਰਮੇਸ਼ਰ ਦੇ ਗੁਣ = ਗਿਆਨ ਵਿਚ ਸਮਾਧੀ ਲਾਉਣ ਰੂਪ ਸੌਣਾ ਕਰਦੇ ਹਨ **ਵਾ:** ਉਹ ਗਿਆਨ ਅਵਸਥਾ ਵਿਚ ਲੀਨ ਹੁੰਦੇ ਹਨ ਤੇ ਹੋਰਨਾਂ ਦੇ ਚਿੱਤ ਵੀ ਗਿਆਨ, ਪਰਮੇਸ਼ਰ ਵਿਚ ਲੀਨ ਕਰ ਦਿੰਦੇ ਹਨ।

## ਨਾਨਕ, ਗੁਰ ਪੂਰੇ ਤੇ ਪਾਇਆ; ਸਹਜਿ ਮਿਲਿਆ ਪ੍ਰਭੁ ਆਇ ॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਪੂਰੇ = ਪੂਰਨ ਗੁਰ = ਸਤਿਗੁਰਾਂ ਤੇ = ਤੋਂ ਨਾਮ ਦੀ ਦਾਤ ਨੂੰ ਪਾਇਆ = ਪਾਉਣਾ ਕੀਤਾ ਹੈ, ਇਸੇ ਕਰਕੇ ਉਨ੍ਹਾਂ ਨੂੰ ਸਹਿਜ = ਸੁਤੇ-ਸਿੱਧ ਹੀ, ਸ਼ਾਂਤੀ ਪੂਰਬਕ ਹੀ ਪ੍ਰਭੁ = ਪਰਮੇਸ਼ਰ ਆਇ = ਆ ਕੇ ਮਿਲਿਆ = ਮਿਲ ਗਿਆ ਹੈ ॥੨੨॥

## ਮਨਮੁਖਿ ਮਾਇਆ ਮੋਹੁ ਹੈ; ਨਾਮਿ ਨ ਲਗੈ ਪਿਆਰੁ ॥

ਮਨਮੁਖ ਪੁਰਖਾਂ ਦੇ ਹਿਰਦੇ ਵਿਚ ਬੜਾ ਭਾਰੀ ਮਾਇਆ ਦਾ ਮੋਹੁ = ਸਨੇਹ ਹੈ, ਇਸੇ ਕਰਕੇ ਉਨ੍ਹਾਂ ਦਾ ਪਰਮੇਸ਼ਰ ਦੇ ਨਾਮ ਵਿਚ ਪਿਆਰੁ = ਪ੍ਰੇਮ ਨ = ਨਹੀਂ ਲਗੈ = ਲੱਗਦਾ।

## ਕੂੜੁ ਕਮਾਵੈ ਕੂੜੁ ਸੰਘਰੈ; ਕੂੜਿ ਕਰੈ ਆਹਾਰੁ ॥

ਮਨਮੁਖ ਪੁਰਖ ਸਦਾ ਕੂੜੁ = ਝੂਠ ਨੂੰ ਕਮਾਵੈ = ਕਮਾਉਣਾ ਕਰਦੇ ਹਨ ਤੇ ਸਦਾ ਹੀ ਕੂੜੁ = ਝੂਠੇ ਪਦਾਰਥਾਂ ਨੂੰ ਸੰਘਰੈ = ਇਕੱਤਰ ਕਰਦੇ ਹਨ ਅਤੇ ਕੂੜਿ = ਝੂਠ ਬੋਲ ਬੋਲ ਕੇ ਹੀ ਆਹਾਰੁ = ਭੋਜਨ ਕਰੈ = ਕਰਦੇ ਹਨ।

## ਬਿਖੁ ਮਾਇਆ ਧਨੁ, ਸੰਚਿ ਮਰਹਿ; ਅੰਤਿ ਹੋਇ ਸਭੁ ਛਾਰੁ ॥

ਬਿਖੁ = ਜ਼ਹਿਰ ਰੂਪ ਤੇ ਮਾਇਆ = ਛਲ ਰੂਪ ਧਨੁ = ਰੋਕੜੀ ਨੂੰ **ਵਾ:** ਜ਼ਹਿਰ ਰੂਪ ਮਾਇਆ ਧਨ ਨੂੰ ਸੰਚਿ = ਇਕੱਤਰ ਕਰਦੇ ਹੀ ਮਰਹਿ = ਮਰ ਜਾਂਦੇ ਹਨ ਅਤੇ ਅੰਤਿ = ਅਖ਼ੀਰ ਨੂੰ ਸਭੁ = ਸਾਰਾ ਕੁਝ ਛਾਰੁ = ਸੁਆਹ ਹੋਇ = ਹੋ ਜਾਂਦਾ ਹੈ, ਭਾਵ ਪਦਾਰਥ ਤੇ ਇਕੱਤਰ ਕੀਤੀ ਹੋਈ ਮਾਇਆ ਵਿਚੋਂ ਕੁਝ ਵੀ ਨਾਲ ਨਹੀਂ ਜਾਂਦਾ।

## ਕਰਮ ਧਰਮ ਸੁਚਿ ਸੰਜਮੁ ਕਰਹਿ; ਅੰਤਰਿ ਲੋਭੁ ਵਿਕਾਰ ॥

ਉਹ ਲੋਕ ਦਿਖਾਵੇ ਲਈ ਸੰਚਤ, ਕਿਰੇਮਾਨ ਆਦਿਕ ਕਰਮ, ਜਗ ਆਦਿ ਧਰਮ, ਆਂਦਰਾਂ ਆਦਿ ਦੇ ਧੋਣ ਦੀ ਸੁਚਿ = ਸੁੱਚਮਤਾ ਤੇ ਸੰਜਮ = ਇੰਦਰੀਆਂ ਦਾ ਦਮਨ ਕਰਹਿ = ਕਰਦੇ ਹਨ, ਪਰੰਤੂ ਉਨ੍ਹਾਂ ਦੇ ਰਿਦੇ ਅੰਤਰਿ = ਵਿਚ ਪਦਾਰਥਾਂ ਦਾ ਲੋਭੁ = ਲਾਲਚ ਤੇ ਕਾਮ ਆਦਿ ਵਿਕਾਰ ਹਨ **ਵਾ:** ਉਨ੍ਹਾਂ ਦੇ ਅੰਦਰ ਵਿਕਾਰਾਂ ਨੂੰ ਉਤਪੰਨ ਕਰਨ ਵਾਲਾ ਲੋਭ ਹੈ।

## ਨਾਨਕ, ਮਨਮੁਖਿ ਜਿ ਕਮਾਵੈ, ਸੁ ਥਾਇ ਨ ਪਵੈ; ਦਰਗਹ ਹੋਇ ਖੁਆਰੁ ॥੨੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿ = ਜਿਹੜੇ ਮਨਮੁਖ ਦਿਖਾਵੇ ਮਾਤਰ ਕਰਮਾਂ ਨੂੰ ਕਮਾਵੈ = ਕਮਾਉਣਾ ਕਰਦੇ ਹਨ ਸੁ = ਉਹ ਵਾਹਿਗੁਰੂ ਦੀ ਥਾਇ = ਪ੍ਰਵਾਨਗੀ ਵਿਚ ਨ = ਨਹੀਂ ਪਵੈ = ਪੈਂਦੇ **ਵਾ:** ਉਹ ਸਰੂਪ ਰੂਪੀ ਥਾਂ ਵਿਚ ਨ = ਨਹੀਂ ਪਵੈ = ਪਾ ਸਕਦੇ, ਇਸੇ ਕਰਕੇ ਉਹ ਮਨਮੁਖ ਪੁਰਖ ਕਰਮਾਂ ਦੇ ਹੰਕਾਰ ਕਰਕੇ ਪਰਮੇਸ਼ਰ ਦੀ ਦਰਗਹ = ਨਿਆਏ ਸਭਾ ਵਿਚ ਖੁਆਰੁ = ਖ਼ਰਾਬ ਹੋਇ = ਹੁੰਦੇ ਹਨ ॥੨੩॥

**ਉਥਾਨਕਾ :** ਇਕ ਵਾਰ ਸਤਿਗੁਰੂ ਦੇ ਪਾਸ ਆ ਕੇ ਰਾਗੀਆਂ ਨੇ ਬੜੇ ਸੁੰਦਰ ਰਾਗ ਗਾਉਣਾ ਕੀਤੇ, ਰਾਗ ਸੁਣ ਕੇ ਸਿੱਖ ਬੜੇ ਪ੍ਰਸੰਨ ਹੋਏ ਅਤੇ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਸਤਿਗੁਰੂ ਜੀ ਰਾਗੀਆਂ ਨੇ ਬੜੇ ਸੁੰਦਰ ਰਾਗ ਗਾਉਣਾ ਕੀਤੇ ਹਨ ਪਰ ਆਪ ਜੀ ਦੱਸਣਾ ਕਰੋ ਕਿ ਸਾਰੇ ਰਾਗਾਂ ਵਿਚ ਕਿਹੜਾ ਰਾਗ ਗਾਉਣਾ ਚੰਗਾ ਹੈ।

## ਸਭਨਾ ਰਾਗਾਂ ਵਿਚਿ ਸੋ ਭਲਾ ਭਾਈ; ਜਿਤੁ ਵਸਿਆ ਮਨਿ ਆਇ ॥

ਹੇ ਭਾਈ = ਭਰਾਵੋ ! ਸਭਨਾ = ਸਾਰਿਆਂ ਰਾਗਾਂ ਵਿਚੋਂ ਗਾਇਆ ਹੋਇਆ ਸੋ = ਉਹ ਰਾਗ ਭਲਾ = ਚੰਗਾ ਹੈ, ਜਿਤੁ = ਜਿਸ ਰਾਗ ਦੇ ਗਾਉਣ ਨਾਲ ਮਨਿ = ਹਿਰਦੇ ਵਿਚ ਆਇ = ਆ ਕੇ ਹਰੀ ਵਸਿਆ = ਵੱਸਦਾ ਹੈ **ਵਾ:** ਜਿਸ ਦੇ ਗਾਉਣ ਕਰਕੇ ਚਿੱਤ ਦੀ ਬਿਰਤੀ ਇਕਾਗਰ ਹੋਣ ਕਾਰਨ ਪਰਮੇਸ਼ਰ ਦਾ ਨਾਮ ਮਨ ਵਿਚ ਆ ਕੇ ਵੱਸਦਾ ਹੈ।

## ਰਾਗੁ ਨਾਦੁ ਸਭੁ ਸਚੁ ਹੈ; ਕੀਮਤਿ ਕਹੀ ਨ ਜਾਇ ॥

ਰਾਗ ਤੇ ਨਾਦ ਸਭੁ = ਸਾਰੇ ਕਥਨ ਤਾਂ ਸਚੁ = ਸੱਚੇ ਨੂੰ ਕਰਦੇ ਹਨ, ਪਰੰਤੂ ਪਰਮੇਸ਼ਰ ਦੇ ਗੁਣਾਂ ਦੀ ਕੀਮਤ ਰਾਗਾਂ ਤੇ ਵਾਜਿਆਂ (ਨਾਦਾਂ) ਕਰਕੇ ਕਹੀ = ਕਥਨ ਨ = ਨਹੀਂ ਕੀਤੀ ਜਾਇ = ਜਾ ਸਕਦੀ।

**ਅਥਵਾ** ਰਾਗਾਂ ਦਾ ਗਾਉਣਾ ਨਾਦੁ = ਵਾਜਿਆਂ ਦਾ ਵਜਾਉਣਾ ਸਾਰਾ ਸਫਲਾ ਤਾਂ ਹੈ, ਪਰੰਤੂ ਉਸ ਪਰਮੇਸ਼ਰ ਦੀ ਕੀਮਤ ਨਹੀਂ ਕਹੀ ਜਾ ਸਕਦੀ।

ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਵੱਸਿਆ ਹੈ, ਉਨ੍ਹਾਂ ਦਾ ਰਾਗ ਗਾਇਆ ਹੋਇਆ ਤੇ ਨਾਦੁ = ਸ਼ਬਦ ਪੜ੍ਹਨਾ ਜਾਂ ਵਾਜਿਆਂ ਨੂੰ ਵਜਾਉਣਾ ਸਾਰਾ ਸਚੁ = ਸਫਲਾ ਹੈ **ਵਾ:** ਰਾਗੁ = ਪ੍ਰੇਮ ਕਰਨਾ ਤੇ ਨਾਦੁ = ਉਪਦੇਸ਼ ਕਰਨਾ ਸਾਰਾ ਸਫਲਾ ਹੈ, ਇਸੇ ਕਰਕੇ ਤਿਨ੍ਹਾਂ ਮਹਾਤਮਾ ਦੀ ਕਿਸੇ ਪਾਸੋਂ ਕੀਮਤ ਨਹੀਂ ਕਹੀ ਜਾ ਸਕਦੀ **ਵਾ:** ਗੁਰਮੁਖ ਜਨਾਂ ਦਾ ਰਾਗ = ਪ੍ਰੇਮ ਕਰਨਾ ਤੇ ਨਾਦੁ = ਵਿਆਕਰਣ ਆਦਿ ਪੜ੍ਹਨੇ ਆਦਿ ਸਾਰਾ ਕੁਝ ਸੱਚਾ ਨਾਮ ਹੀ ਹੈ **ਵਾ:** ਸੱਚੇ ਨਾਮ ਨੂੰ ਜਪਣ ਕਰਕੇ ਹੀ ਰਾਗ ਗਾਏ ਹੋਏ ਤੇ ਨਾਦੁ = ਵਿਆਕਰਣ ਪੜ੍ਹੇ ਹੋਏ ਸਫਲੇ ਹਨ।

### ਦੂਸਰਾ ਅਰਥ

**ਸਭਨਾ ਰਾਗਾਂ ਵਿਚਿ ਸੋ ਭਲਾ ਭਾਈ; ਜਿਤੁ ਵਸਿਆ ਮਨਿ ਆਇ॥**

ਹੇ ਭਾਈ = ਭਰਾਵੋ ! ਦੁਨੀਆਂ ਦੇ ਸਭਨਾਂ = ਸਾਰਿਆਂ ਰਾਗੁ = ਪ੍ਰੇਮਾਂ ਵਿਚੋਂ ਸੋ = ਉਹ ਪ੍ਰੇਮ ਭਲਾ = ਚੰਗਾ ਹੈ, ਜਿਸ ਪ੍ਰੇਮ ਦੁਆਰਾ ਵਾਹਿਗੁਰੂ ਮਨ ਵਿਚ ਆ ਕੇ ਵੱਸਦਾ ਹੈ।

**ਰਾਗੁ ਨਾਦੁ ਸਭੁ ਸਚੁ ਹੈ; ਕੀਮਤਿ ਕਹੀ ਨ ਜਾਇ॥**

ਨਾਦੁ = ਬ੍ਰਹਮ, ਵਾਹਿਗੁਰੂ ਦੀ ਪ੍ਰਾਪਤੀ ਵਾਲਾ ਰਾਗੁ = ਪ੍ਰੇਮ ਸਭੁ = ਸਾਰਾ ਸਚੁ = ਸੱਚਾ ਹੈ, ਉਸ ਪਰਮੇਸ਼ਰ ਦੇ ਪ੍ਰੇਮ ਦੀ ਕੀਮਤ ਕਿਸੇ ਦੇ ਪਾਸੋਂ ਵੀ ਕਥਨ ਨਹੀਂ ਕੀਤੀ ਜਾ ਸਕਦੀ।

## ਰਾਗੈ ਨਾਦੈ ਬਾਹਰਾ; ਇਨੀ ਹੁਕਮੁ ਨ ਬੂਝਿਆ ਜਾਇ॥

ਜੋ ਪਰਮੇਸ਼ਰ ਪ੍ਰਤੱਖ ਰਾਗੈ = ਰਾਗਾਂ ਨਾਦੈ = ਨਾਦਾਂ ਤੋਂ ਬਾਹਰਾ = ਰਹਿਤ ਹੈ, ਉਸ ਦਾ ਹੁਕਮ = ਭਾਣਾ ਇਨੀ = ਇਨ੍ਹਾਂ ਜੀਵਾਂ ਦੇ ਪਾਸੋਂ ਬੂਝਿਆ = ਸਮਝਿਆ ਨ = ਨਹੀਂ ਜਾਇ = ਜਾਂਦਾ **ਵਾ:** ਜੋ ਪਰਮੇਸ਼ਰ ਰਾਗਾਂ ਨਾਦਾਂ ਤੋਂ ਬਾਹਰਾ = ਰਹਿਤ ਹੈ, ਜੋ ਇਨ੍ਹਾਂ ਦੇ ਉਤਰਾਅ-ਚੜ੍ਹਾਅ ਵਿਚ ਰਹਿੰਦੇ ਹਨ, ਭਾਵ ਰਾਗਾਂ ਦੇ ਗਾਉਣ ਤੇ ਨਾਦੈ = ਵਾਜਿਆਂ ਦੇ ਵਜਾਉਣ ਵਿਚ ਹੀ ਫਸੇ ਰਹਿੰਦੇ ਹਨ, ਉਨ੍ਹਾਂ ਦੇ ਪਾਸੋਂ ਉਸ ਪਰਮੇਸ਼ਰ ਦਾ ਭਾਣਾ ਬੁੱਝਿਆ ਨਹੀਂ ਜਾਂਦਾ।

**ਅਥਵਾ** ਜੋ ਪਰਮੇਸ਼ਰ ਦੁਨੀਆ ਦੇ ਪ੍ਰਤੱਖ ਰਾਗੈ = ਪ੍ਰੇਮ ਤੇ ਦੁਨੀਆ ਦੇ ਨਾਦੈ = ਵਾਜਿਆਂ ਤੋਂ ਰਹਿਤ ਹੈ, **ਵਾ:** ਉਸਤਤ ਨਿੰਦਿਆ ਰੂਪੀ ਰਾਗਾਂ ਨਾਦਾਂ ਤੋਂ ਬਾਹਰ ਹੈ, ਉਸ ਪਰਮੇਸ਼ਰ ਦਾ ਹੁਕਮ ਇਨ੍ਹਾਂ ਜੀਵਾਂ ਪਾਸੋਂ ਬੁੱਝਿਆ ਨਹੀਂ ਜਾਂਦਾ

**ਅਥਵਾ** ਜੋ ਪੁਰਖ ਲੋਕ-ਦਿਖਾਵੇ ਵਾਸਤੇ ਦੁਨੀਆਂ ਦੇ ਮੋਹ ਤੋਂ ਰਹਿਤ ਹੋਣ ਦੀਆਂ ਗੱਲਾਂ ਕਰਦੇ ਹਨ ਤੇ ਹੋਰਨਾਂ ਨੂੰ ਨਾਦੈ = ਉਪਦੇਸ਼ ਦਿੰਦੇ ਹਨ, ਇਨ੍ਹਾਂ ਪੁਰਖਾਂ ਤੋਂ ਵਾਹਿਗੁਰੂ ਦਾ ਹੁਕਮ ਬੁੱਝਿਆ ਨਹੀਂ ਜਾਂਦਾ।

## ਨਾਨਕ ਹੁਕਮੈ ਬੂਝੈ, ਤਿਨਾ ਰਾਸਿ ਹੋਇ; ਸਤਿਗੁਰ ਤੇ ਸੋਝੀ ਪਾਇ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਪੁਰਖ ਪਰਮੇਸ਼ਰ ਦਾ ਹੁਕਮੈ = ਹੁਕਮ ਬੂਝੈ = ਬੁੱਝ ਲੈਂਦੇ ਹਨ, ਤਿਨਾ = ਉਨ੍ਹਾਂ ਦਾ ਰਾਗ ਗਾਇਆ ਹੋਇਆ ਰਾਸਿ = ਸੱਚਾ ਹੋਇ = ਹੁੰਦਾ ਹੈ **ਵਾ:** ਉਨ੍ਹਾਂ ਦੇ ਅੰਦਰ ਸ਼ਰਧਾ ਰੂਪੀ ਰਾਸਿ = ਪੂੰਜੀ ਹੁੰਦੀ ਹੈ **ਵਾ:** ਉਨ੍ਹਾਂ ਦਾ ਰਾਗਾਂ ਨੂੰ ਗਾਉਣਾ ਰਾਸਿ = ਸਚਿਆਈ ਵਿਚ ਹੁੰਦਾ ਹੈ ਪਰੰਤੂ ਇਹ ਸਤਿਗੁਰ = ਸੱਚੇ ਗੁਰੂ ਤੇ = ਤੋਂ ਹੀ ਸੋਝੀ = ਸਮਝ ਪਾਇ = ਪਾਈ ਜਾ ਸਕਦੀ ਹੈ।

## ਸਭ ਕਿਛੁ ਤਿਸ ਤੇ ਹੋਇਆ; ਜਿਉ ਤਿਸੈ ਦੀ ਰਜਾਇ ॥੨੪॥

ਸਭ = ਸਾਰਾ ਕਿਛੁ = ਕੁਝ ਤਿਸ = ਉਸ ਵਾਹਿਗੁਰੂ ਤੇ = ਤੋਂ ਪੈਦਾ ਹੋਇਆ ਹੈ, ਇਸ ਲਈ ਜਿਉ = ਜਿਵੇਂ ਤਿਸੈ = ਉਸ ਦੀ ਰਜਾਇ = ਆਗਿਆ ਹੁੰਦੀ ਹੈ, ਉਸੇ ਤਰ੍ਹਾਂ ਹੀ ਸਾਰਾ ਵਰਤਾਰਾ ਵਰਤਦਾ ਹੈ ॥੨੪॥

[ਅੰਗ ੧੪੨੪]

## ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ; ਅੰਮ੍ਰਿਤੁ ਕਹੈ ਕਹਾਇ ॥

ਸਤਿਗੁਰ = ਸੱਚੇ ਗੁਰੂ ਦੇ ਹਿਰਦੇ ਵਿਚਿ = ਅੰਦਰ ਨਾਮ ਅੰਮ੍ਰਿਤ ਹੈ **ਵਾ:** ਸਤਿਗੁਰਾਂ ਦੀ ਸੰਗਤ ਵਿਚ ਨਾਮ ਅੰਮ੍ਰਿਤ ਹੈ, ਇਸ ਲਈ ਗੁਰੂ ਸਾਹਿਬ ਜੀ ਆਪ ਨਾਮ ਅੰਮ੍ਰਿਤ ਨੂੰ ਕਹੈ = ਕਥਨ (ਜਪਣਾ) ਕਰਦੇ ਹਨ ਤੇ ਸਿੱਖਾਂ ਦੇ ਪਾਸੋਂ ਕਿਰਪਾ ਕਰ ਕੇ ਕਹਾਇ = ਕਹਾਉਂਦੇ ਹਨ, ਭਾਵ ਅਭਿਆਸ ਕਰਾਉਂਦੇ ਹਨ।

## ਗੁਰਮਤੀ ਨਾਮੁ ਨਿਰਮਲੋੁ; ਨਿਰਮਲ ਨਾਮੁ ਧਿਆਇ ॥

ਜਿਨ੍ਹਾਂ ਨੂੰ ਗੁਰਮਤੀ = ਗੁਰ ਸਿੱਖਿਆ ਦੁਆਰਾ ਪਰਮੇਸ਼ਰ ਦਾ ਨਿਰਮਲੋੁ = ਉੱਜਲ ਨਾਮ ਪ੍ਰਾਪਤ ਹੋਇਆ ਹੈ, ਉਹ ਫਿਰ ਨਾਮ ਨੂੰ ਧਿਆਇ = ਧਿਆ ਕੇ ਨਿਰਮਲ = ਉੱਜਲ ਹੋ ਗਏ ਹਨ **ਵਾ:** (ਨਿਰ + ਮਲ) ਮਲ ਵਿਖੇਪ ਅਵਰਨ ਆਦਿ ਦੀ ਮਲ = ਮੈਲ ਤੋਂ ਨਿਰ = ਰਹਿਤ ਹੋ ਗਏ ਹਨ **ਵਾ:** ਉਨ੍ਹਾਂ ਨੇ ਨਿਰਮਲ = ਉੱਜਲ ਨਾਮ ਨੂੰ ਧਿਆਇ = ਧਿਆਉਣਾ ਕੀਤਾ ਹੈ।

## ਅੰਮ੍ਰਿਤ ਬਾਣੀ ਤਤੁ ਹੈ; ਗੁਰਮੁਖਿ ਵਸੈ ਮਨਿ ਆਇ ॥

ਨਾਮ ਅੰਮ੍ਰਿਤ ਰੂਪ ਬਾਣੀ ਅਸਲੀ ਤਤੁ = ਸਿਧਾਂਤ ਰੂਪ ਹੈ **ਵਾ:** ਅੰਮ੍ਰਿਤ = ਅਮਰ ਕਰਨ ਵਾਲੀ ਬਾਣੀ ਤੱਤ ਸਰੂਪ ਦਾ ਗਿਆਨ ਦੇਣ ਵਾਲੀ ਹੈ **ਵਾ:** ਨਾਮ ਅੰਮ੍ਰਿਤ ਰੂਪ ਬਾਣੀ ਤਤੁ = ਸਿਧਾਂਤ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਉਸ ਬਾਣੀ ਦਾ ਸਿਧਾਂਤ ਗੁਰਮੁਖਾਂ ਦੇ ਮਨਿ = ਚਿੱਤ ਵਿਚ ਆਇ = ਆ ਕੇ ਵਸੈ = ਵੱਸ ਜਾਂਦਾ ਹੈ **ਵਾ:** ਉਹ ਨਾਮ ਅੰਮ੍ਰਿਤ ਰੂਪ ਬਾਣੀ ਗੁਰਾਂ ਦੁਆਰਾ ਗੁਰਮੁਖ ਜਨਾਂ ਦੇ ਮਨ ਵਿਚ ਆ ਕੇ ਵੱਸਦੀ ਹੈ।

## ਹਿਰਦੈ ਕਮਲੁ ਪਰਗਾਸਿਆ; ਜੋਤੀ ਜੋਤਿ ਮਿਲਾਇ ॥

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੈ = ਚਿੱਤ ਰੂਪੀ ਕਮਲ ਵਿਚ ਪਰਮੇਸ਼ਰ ਦੇ ਨਾਮ ਦਾ ਪਰਗਾਸਿਆ = ਪ੍ਰਕਾਸ਼ ਹੋ ਗਿਆ ਹੈ, ਉਨ੍ਹਾਂ ਦੀ ਪਰਤਕ ਜੋਤਿ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਆਪਣੇ ਨਾਲ ਮਿਲਾਇ = ਮਿਲਾ ਲੈਂਦਾ ਹੈ।

ਅਰਥਾਤ ਜਿਵੇਂ ਸੂਰਜ ਦੀਆਂ ਕਿਰਨਾਂ ਵਿਚ ਦੀਵਿਆਂ ਦੀ ਜੋਤਿ ਮਿਲ ਜਾਂਦੀ ਹੈ, ਇਸੇ ਪ੍ਰਕਾਰ ਭਿੰਨ ਭਿੰਨ ਦੇਹਾਂ ਨੂੰ ਪ੍ਰਕਾਸ਼ਣ ਵਾਲੀ ਜੋਤਿ (ਪਰਤਕ ਜੋਤਿ) ਜੋਤੀ ਪਰਮੇਸ਼ਰ ਆਪਣੇ ਨਾਲ ਮਿਲਾ ਲੈਂਦਾ ਹੈ।

## ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ;
## ਜਿਨ ਧੁਰਿ ਮਸਤਕਿ ਭਾਗੁ ਲਿਖਾਇ ॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਸਤਿਗੁਰੁ = ਸੱਚੇ ਗੁਰੂ ਨਾਲ ਤਿਨ = ਉਨ੍ਹਾਂ ਪੁਰਖਾਂ ਕਉ = ਨੂੰ ਮੇਲਿਓਨੁ = ਮੇਲਣਾ ਕੀਤਾ ਹੈ, ਜਿਨ = ਜਿਨ੍ਹਾਂ ਨੇ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ

ਧੁਰਿ = ਆਦੋਂ ਹੀ ਮਸਤਕਿ = ਮੱਥੇ ਉੱਤੇ ਗੁਰਾਂ ਦੀ ਪ੍ਰਾਪਤੀ ਵਾਲਾ ਭਾਗ = ਕਰਮ ਲਿਖਾਇ = ਲਿਖਾ ਕੇ ਸੰਸਾਰ ਵਿਚ ਆਉਣਾ ਕੀਤਾ ਹੈ॥੨੫॥

## ਅੰਦਰਿ ਤਿਸਨਾ ਅਗਿ ਹੈ; ਮਨਮੁਖ ਭੁਖ ਨ ਜਾਇ ॥

ਜਿਨ੍ਹਾਂ ਮਨਮੁਖ ਪੁਰਖਾਂ ਦੇ ਹਿਰਦੇ ਅੰਦਰਿ = ਵਿਚ ਰਸਾਂ ਕਸਾਂ ਦੇ ਖਾਣ ਪੀਣ ਦੀ ਤਿਸਨਾ = ਤ੍ਰਿਸ਼ਨਾ ਰੂਪੀ ਅੱਗ ਹੈ **ਵਾ:** ਰਸਾਂ ਕਸਾਂ ਦੇ ਖਾਣ ਪੀਣ ਦੀ ਤ੍ਰਿਸ਼ਨਾ ਤੇ ਈਰਖਾ ਰੂਪੀ ਅੱਗ ਹੈ, ਉਨ੍ਹਾਂ ਮਨਮੁਖ ਪੁਰਖਾਂ ਦੇ ਅੰਦਰੋਂ ਪਦਾਰਥਾਂ ਰੂਪੀ ਭੁੱਖ ਨ = ਨਹੀਂ ਜਾਇ = ਜਾਂਦੀ, ਭਾਵ ਉਹ ਬ੍ਰਹਮ ਲੋਕ ਦੇ ਪਦਾਰਥਾਂ ਨੂੰ ਪਾ ਕੇ ਵੀ ਭੁੱਖੇ ਹੀ ਰਹਿੰਦੇ ਹਨ।

## ਮੋਹੁ ਕੁਟੰਬੁ ਸਭੁ ਕੂੜੁ ਹੈ; ਕੂੜਿ ਰਹਿਆ ਲਪਟਾਇ ॥

ਕੁਟੰਬੁ = ਇਸਤਰੀ ਤੋਂ ਵਧੇ ਹੋਏ ਪਰਿਵਾਰ ਨਾਲ ਮੋਹੁ = ਸਨੇਹ ਕਰਨਾ ਸਭੁ = ਸਾਰਾ ਕੂੜੁ = ਝੂਠਾ ਹੀ ਹੈ, ਇਸ ਕੂੜਿ = ਝੂਠੇ ਸਨੇਹ ਵਿਚ ਮਨਮੁਖ ਦਾ ਚਿੱਤ ਲਪਟਾਇ = ਲੰਪਟ ਹੋ ਰਹਿਆ = ਰਿਹਾ ਹੈ, ਫਸ ਰਿਹਾ ਹੈ।

## ਅਨਦਿਨੁ ਚਿੰਤਾ ਚਿੰਤਵੈ; ਚਿੰਤਾ ਬਧਾ ਜਾਇ ॥

ਅਨਦਿਨੁ = ਰਾਤ ਦਿਨੇ ਚਿੰਤ = ਚਿੰਤਾ ਨੂੰ ਹੀ ਚਿੰਤਵੈ = ਚਿਤਵਦਾ ਰਹਿੰਦਾ ਹੈ ਅਤੇ ਚਿੰਤਾ ਦਾ ਬਧਾ = ਬੱਝਾ ਹੋਇਆ ਅੰਤ ਨੂੰ ਪ੍ਰਲੋਕ ਵਿਚ ਜਾਇ = ਜਾਂਦਾ ਹੈ **ਵਾ:** ਇਧਰ ਉਧਰ ਜਾਂਦਾ ਹੈ।

## ਜੰਮਣੁ ਮਰਣੁ ਨ ਚੁਕਈ; ਹਉਮੈ ਕਰਮ ਕਮਾਇ ॥

ਹਉਮੈ = ਹੰਗਤਾ ਦੇ ਸਹਿਤ ਕਰਮਾਂ ਨੂੰ ਕਮਾਇ = ਕਮਾਉਣੇ ਕਰਕੇ ਐਸੇ ਚਿੰਤਾ ਵਾਲੇ ਮਨਮੁਖਾਂ ਦਾ ਜੰਮਣਾ ਮਰਨਾ ਚੁਕਈ = ਚੁੱਕਿਆ ਨ = ਨਹੀਂ ਜਾਂਦਾ।

## ਗੁਰ ਸਰਣਾਈ ਉਬਰੈ; ਨਾਨਕ ਲਏ ਛਡਾਇ ॥੨੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਗੁਰ = ਸਤਿਗੁਰੂ ਦੀ ਸਰਣਾਈ = ਓਟ ਵਿਚ ਪੈ ਕੇ ਮਨਮੁਖ ਪੁਰਖ ਦਾ ਮੋਹ, ਜਮਾਂ ਤੋਂ ਉਬਰੈ = ਬਚਾਅ ਹੋ ਸਕਦਾ ਹੈ, ਕਿਉਂਕਿ ਸੱਚਾ ਗੁਰੂ ਕਿਰਪਾ ਕਰਕੇ ਉਨ੍ਹਾਂ ਨੂੰ ਕਾਲ, ਜੰਮਣ ਮਰਨ ਤੋਂ ਛਡਾਇ = ਛੁਡਾ ਲਏ = ਲੈਂਦਾ ਹੈ॥੨੬॥

## ਸਤਿਗੁਰ ਪੁਰਖੁ ਹਰਿ ਧਿਆਇਦਾ; ਸਤਸੰਗਤਿ ਸਤਿਗੁਰ ਭਾਇ ॥

ਪੁਰਖੁ = ਪੂਰਨ ਸਤਿਗੁਰੂ ਸਾਹਿਬ ਆਪ ਹਰਿ = ਪਰਮੇਸ਼ਰ ਨੂੰ ਧਿਆਇਦਾ = ਧਿਆਉਂਦਾ ਹੈ ਤੇ ਸਿੱਖਾਂ ਦੇ ਤਾਈਂ ਪਰਮੇਸ਼ਰ ਨੂੰ ਧਿਆਉਣ ਲਈ ਉਪਦੇਸ਼ ਦਿੰਦਾ ਹੈ, ਸਤਿਗੁਰੂ ਸਾਹਿਬ ਜੀ ਦਾ ਸਤਿਸੰਗਤ ਨਾਲ ਭਾਇ = ਪ੍ਰੇਮ ਹੈ **ਵਾ:** ਸਤਿਸੰਗਤ ਦਾ ਸਤਿਗੁਰਾਂ ਨਾਲ ਪ੍ਰੇਮ ਹੈ।

**ਅਥਵਾ** ਉਹ ਪੁਰਖ ਸਤਿਗੁਰ = ਸੱਚੇ ਗੁਰੂ ਦੁਆਰਾ ਹਰਿ = ਪਰਮੇਸ਼ਰ ਨੂੰ ਧਿਆਉਂਦਾ ਹੈ, ਜਿਸ ਦਾ ਸਤਿਗੁਰ = ਸੱਚੇ ਗੁਰੂ ਦੀ ਸਤਿਸੰਗਤ ਨਾਲ ਪ੍ਰੇਮ ਹੈ।

## ਸਤਸੰਗਤਿ ਸਤਿਗੁਰ ਸੇਵਦੇ; ਹਰਿ ਮੇਲੇ ਗੁਰੁ ਮੇਲਾਇ ॥

ਜੋ ਪੁਰਖ ਸਤਿਸੰਗਤ ਵਿਚ ਬੈਠ ਕੇ ਸਤਿਗੁਰ = ਸੱਚੇ ਗੁਰੂ ਨੂੰ ਸੇਵਦੇ = ਸੇਵਨਾ (ਪੂਜਨਾ) ਕਰਦੇ ਹਨ

ਉਨ੍ਹਾਂ ਨੂੰ ਹਰਿ = ਪਰਮੇਸ਼ਰ ਸੱਚੇ ਗੁਰੂ ਨਾਲ ਮੇਲੇ = ਮੇਲ ਦਿੰਦਾ ਹੈ ਤੇ ਸੱਚਾ ਗੁਰੂ ਪਰਮੇਸ਼ਰ ਨਾਲ ਮੇਲਾਇ = ਮਿਲਾ ਦਿੰਦਾ ਹੈ।

**ਵਾ:** ਉਹ ਗੁਰਾਂ ਨੇ ਹਰੀ ਦੇ ਮੇਲ ਵਿਚ ਮਿਲਾ ਦਿੱਤੇ ਹਨ।

## ਏਹੁ ਭਉਜਲੁ ਜਗਤੁ ਸੰਸਾਰੁ ਹੈ; ਗੁਰੁ ਬੋਹਿਥੁ ਨਾਮਿ ਤਰਾਇ ॥

ਜੋ ਏਹੁ = ਇਹ ਜਗਤੁ (ਜ + ਗਤੁ) ਜ = ਉਤਪਤੀ ਤੇ ਗਤੁ = ਨਾਸ਼ ਹੋਣ ਵਾਲਾ ਅਤੇ ਜੰਮਣ ਮਰਨ ਦੇ ਭਉਜਲੁ = ਭੈ ਰੂਪੀ ਜਲ ਨਾਲ ਭਰਿਆ ਹੋਇਆ ਸੰਸਾਰ-ਸਮੁੰਦਰ ਹੈ, ਇਸ ਤੋਂ ਗੁਰੂ ਸਾਹਿਬ ਜੀ ਨਾਮ ਰੂਪ ਬੋਹਿਥੁ = ਜਹਾਜ਼ ਉਤੇ ਚਾੜ੍ਹ ਕੇ ਤਰਾਇ = ਤਰਾ ਦਿੰਦੇ ਹਨ ਭਾਵ ਮੁਕਤ ਰੂਪ ਕਿਨਾਰੇ 'ਤੇ ਪਹੁੰਚਾ ਦਿੰਦੇ ਹਨ।

## ਗੁਰਸਿਖੀ ਭਾਣਾ ਮੰਨਿਆ; ਗੁਰੁ ਪੂਰਾ ਪਾਰਿ ਲੰਘਾਇ ॥

ਜਿਨ੍ਹਾਂ ਗੁਰਸਿਖੀ = ਗੁਰ ਸਿੱਖਾਂ ਨੇ ਗੁਰੂ ਸਾਹਿਬ ਜੀ ਦਾ ਭਾਣਾ = ਹੁਕਮ ਮੰਨਿਆ = ਮੰਨਣਾ ਕੀਤਾ ਹੈ, ਉਨ੍ਹਾਂ ਨੂੰ ਪੂਰਾ = ਪੂਰਨ ਗੁਰੁ = ਸਤਿਗੁਰੂ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਇ = ਲੰਘਾ ਦਿੰਦਾ ਹੈ।

ਅੱਗੇ ਸਤਿਗੁਰੂ ਸਾਹਿਬ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਉਪਦੇਸ਼ ਦਿੰਦੇ ਹਨ।

## ਗੁਰਸਿਖਾਂ ਕੀ ਹਰਿ ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ ॥

ਹੇ ਹਰਿ = ਪਰਮੇਸ਼ਰ ! ਸਾਨੂੰ ਗੁਰਾਂ ਦਾ ਹੁਕਮ ਮੰਨਣ ਵਾਲੇ ਗੁਰਸਿਖਾਂ ਕੀ = ਦੀ ਚਰਨ ਧੂੜਿ = ਧੂੜੀ ਦੇਣਾ ਕਰ, ਜਿਸ ਚਰਨ ਧੂੜੀ ਨੂੰ ਪ੍ਰਾਪਤ ਕਰਕੇ ਹਮ = ਅਸੀਂ ਪਾਪੀ = ਗੁਨਾਹਗਾਰ ਜੀਵ ਭੀ = ਵੀ ਗਤਿ = ਮੁਕਤੀ ਨੂੰ ਪਾਂਹਿ = ਪਾ ਲੈਣਾ ਕਰੀਏ।

## ਧੁਰਿ ਮਸਤਕਿ ਹਰਿ ਪ੍ਰਭ ਲਿਖਿਆ; ਗੁਰ ਨਾਨਕ ਮਿਲਿਆ ਆਇ ॥

ਜਿਨ੍ਹਾਂ ਦੇ ਮਸਤਕਿ = ਮੱਥੇ ਉੱਤੇ ਧੁਰਿ = ਆਦੋਂ ਹੀ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਨੇ ਪੂਰਬਲੇ ਪੁੰਨਾਂ ਦੇ ਸਦਕਾ ਗੁਰੂ ਪ੍ਰਾਪਤੀ ਦਾ ਲੇਖ ਲਿਖਿਆ = ਲਿਖ ਦਿੱਤਾ ਹੈ, ਉਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਜੀ ਇਸ ਮਨੁੱਖਾ ਜਨਮ ਵਿਚ ਆਇ = ਆ ਕੇ ਮਿਲਿਆ = ਮਿਲ ਗਿਆ ਹੈ **ਵਾ:** ਉਹ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਇਸ ਮਨੁੱਖਾ ਜਨਮ ਵਿਚ ਆ ਕੇ ਮਿਲੇ ਹਨ।

## ਜਮਕੰਕਰ ਮਾਰਿ ਬਿਦਾਰਿਅਨੁ; ਹਰਿ ਦਰਗਹ ਲਏ ਛਡਾਇ ॥

ਉਨ੍ਹਾਂ ਦੇ ਗੁਰੂ ਸਾਹਿਬ ਜੀ ਨੇ ਜਮਕੰਕਰ = ਜਮਦੂਤ ਮਾਰ ਕੇ ਬਿਦਾਰਿਅਨੁ = ਖਿੰਡਾਅ, ਨਾਸ਼ ਕਰ ਦਿੱਤੇ ਹਨ **ਵਾ:** ਵਿਸ਼ੇਸ਼ ਕਰਕੇ ਦਲ ਦਿੱਤੇ ਹਨ ਅਤੇ ਉਹ ਹਰਿ = ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿੱਚੋਂ ਵੀ ਛਡਾਇ = ਛੁਡਾ ਲਏ = ਲੈਣਾ ਕੀਤੇ ਹਨ।

## ਗੁਰਸਿਖਾ ਨੋ ਸਾਬਾਸਿ ਹੈ; ਹਰਿ ਤੁਠਾ, ਮੇਲਿ ਮਿਲਾਇ ॥੨੭॥

ਉਨ੍ਹਾਂ ਗੁਰਸਿਖਾ = ਗੁਰੂ ਦੇ ਸਿੱਖਾਂ ਨੋ = ਨੂੰ ਸਾਬਾਸਿ = ਧੰਨਤਾ ਯੋਗ ਵਾਲੀ ਪਦਵੀ ਦੀ ਪ੍ਰਾਪਤੀ ਹੁੰਦੀ ਹੈ, ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਤੁਠਾ = ਪ੍ਰਸੰਨ ਹੋ ਕੇ ਆਪਣੇ ਸਰੂਪ ਦੇ **ਵਾ:** ਗੁਰਾਂ ਦੇ ਮੇਲ ਵਿਚ ਮਿਲਾਇ = ਮਿਲਾ ਲੈਂਦਾ ਹੈ।

**ਅਥਵਾ** ਉਨ੍ਹਾਂ ਗੁਰੂ ਕੇ ਸਿੱਖਾਂ ਨੂੰ ਸਾਬਾਸਿ = ਧੰਨ ਧੰਨ ਕਹਿਣਾ ਬਣਦਾ ਹੈ, ਜਿਨ੍ਹਾਂ ਨੂੰ ਤੁਠਾ = ਪ੍ਰਸੰਨ ਹੋ ਕੇ ਪਰਮੇਸ਼ਰ ਆਪਣੇ ਸਰੂਪ ਦੇ ਮੇਲ ਵਿਚ ਮਿਲਾ ਲੈਂਦਾ ਹੈ॥੨੭॥

## ਗੁਰਿ ਪੂਰੈ ਹਰਿ ਨਾਮੁ ਦਿੜਾਇਆ; ਜਿਨਿ ਵਿਚਹੁ ਭਰਮੁ ਚੁਕਾਇਆ॥

ਜਿਨ੍ਹਾਂ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮ ਸਿੱਖਾਂ ਦੇ ਰਿਦੇ ਅੰਦਰ ਦਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਅਤੇ ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਨਾਮ ਦੀ ਦ੍ਰਿੜ੍ਹਤਾ ਕਰਾ ਕੇ ਸਿੱਖਾਂ ਦੇ ਰਿਦੇ ਵਿਚਹੁ = ਅੰਦਰੋਂ ਪੰਜ ਪ੍ਰਕਾਰ ਦਾ ਭਰਮ ਚੁਕਾਇਆ = ਚੁਕਾ ਦਿੱਤਾ ਹੈ।

## ਰਾਮ ਨਾਮੁ ਹਰਿ ਕੀਰਤਿ ਗਾਇ; ਕਰਿ ਚਾਨਣੁ ਮਗੁ ਦੇਖਾਇਆ॥

ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਰਾਮ = ਪਰਮੇਸ਼ਰ ਦੇ ਨਾਮ ਦੀ ਕੀਰਤਿ = ਮਹਿਮਾ ਗਾਇ = ਗਾ ਕੇ ਗੁਰਾਂ ਨੇ ਗੁਰਸਿੱਖਾਂ ਨੂੰ ਨਾਮ ਦਾ ਚਾਨਣੁ = ਪ੍ਰਕਾਸ਼ ਕਰਕੇ ਗਿਆਨ ਰੂਪੀ ਮਗੁ = ਮਾਰਗ ਦੇਖਾਇਆ = ਦਿਖਾਉਣਾ ਕੀਤਾ ਹੈ।

**ਅਥਵਾ** ਕਿਸੇ ਰਾਮ = ਰਮੰਤੀ ਪਰਮੇਸ਼ਰ ਦੇ ਹਰਿ = ਹਰੀ ਆਦਿ ਬੇਅੰਤ ਨਾਮ ਹਨ, ਗੁਰਾਂ ਨੇ ਉਸ ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਗਾਇ = ਗਾ ਕੇ ਅਤੇ ਗਿਆਨ ਦਾ ਚਾਨਣੁ = ਪ੍ਰਕਾਸ਼ ਕਰਿ = ਕਰਕੇ ਗੁਰਸਿੱਖਾਂ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਦਾ **ਵਾ:** ਪ੍ਰਭੂ ਪ੍ਰਾਪਤੀ ਦਾ ਮਗੁ = ਰਸਤਾ ਦੇਖਾਇਆ = ਦਿਖਾ ਦਿੱਤਾ ਹੈ **ਵਾ:** ਸ੍ਵੈ ਅਨੁਭਵ ਪ੍ਰਕਾਸ਼ ਦਾ ਰਸਤਾ ਦਿਖਾ ਦਿੱਤਾ ਹੈ।

## ਹਉਮੈ ਮਾਰਿ, ਏਕ ਲਿਵ ਲਾਗੀ; ਅੰਤਰਿ ਨਾਮੁ ਵਸਾਇਆ॥

ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਹਉਮੈ = ਹੰਗਤਾ ਨੂੰ ਮਾਰਿ = ਮਾਰਨਾ ਕੀਤਾ ਹੈ, ਉਨ੍ਹਾਂ ਦੇ ਏਕ = ਇਕ-ਰਸ ਪਰਮੇਸ਼ਰ ਨਾਲ, ਚਿੱਤ ਦੀ ਲਿਵ ਲਾਗੀ = ਲੱਗ ਗਈ ਹੈ **ਵਾ:** ਉਨ੍ਹਾਂ ਦੀ ਏਕ = ਅਦੁੱਤੀ ਬ੍ਰਹਮ ਨਾਲ ਬਿਰਤੀ ਲੱਗ ਗਈ ਹੈ ਅਤੇ ਉਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਹਿਰਦੇ ਅੰਤਰਿ = ਵਿਚ ਵਸਾਇਆ = ਵਸਾ ਲਿਆ ਹੈ।

**ਅਥਵਾ** ਜਿਨ੍ਹਾਂ ਨੇ ਗੁਰ ਸਿੱਖਿਆ ਦੁਆਰਾ ਮਨ ਅੰਤਰਿ = ਵਿਚ ਪਰਮੇਸ਼ਰ ਦਾ ਨਾਮ ਅੰਮ੍ਰਿਤ ਵਸਾਇਆ = ਵਸਾਉਣਾ ਕੀਤਾ ਹੈ ਤੇ ਦੇਹ ਦੀ ਹੰਗਤਾ ਨੂੰ ਮਾਰਨਾ ਕੀਤਾ ਹੈ, ਉਨ੍ਹਾਂ ਦੀ ਏਕ = ਅਦ੍ਵੈਤ ਰੂਪ ਪਰਮੇਸ਼ਰ ਨਾਲ ਚਿੱਤ ਦੀ ਬਿਰਤੀ ਲੱਗ ਗਈ ਹੈ।

## ਗੁਰਮਤੀ, ਜਮੁ ਜੋਹਿ ਨ ਸਕੈ; ਸਚੈ ਨਾਇ ਸਮਾਇਆ॥

ਗੁਰਮਤੀ = ਗੁਰ ਸਿੱਖਿਆ ਨੂੰ ਧਾਰਨ ਕਰਨ ਵਾਲੇ ਪੁਰਖਾਂ ਨੂੰ ਜਮੁ = ਜਮਦੂਤ ਜੋਹਿ = ਤਾੜ ਨ = ਨਹੀਂ ਸਕੈ = ਸਕਦਾ **ਵਾ:** ਉਨ੍ਹਾਂ ਵੱਲ ਜੋਹਿ = ਦੇਖ ਨਹੀਂ ਸਕਦਾ, ਕਿਉਂਕਿ ਉਨ੍ਹਾਂ ਦਾ ਮਨ ਸਚੈ = ਸੱਚੇ ਨਾਇ = ਨਾਮ ਵਿਚ ਸਮਾਇਆ = ਲੀਨ ਰਹਿੰਦਾ ਹੈ।

**ਅਥਵਾ** ਜਿਨ੍ਹਾਂ ਦਾ ਹਿਰਦਾ ਸੱਚੇ ਨਾਮ ਵਿਚ ਸਮਾਇਆ ਹੋਇਆ ਹੈ, ਉਨ੍ਹਾਂ ਗੁਰਮਤੀਆਂ ਨੂੰ ਜਮਦੂਤ ਤਾੜ ਨਹੀਂ ਸਕਦਾ **ਵਾ:** ਉਨ੍ਹਾਂ ਵੱਲ ਦੇਖ ਨਹੀਂ ਸਕਦਾ। ਉਨ੍ਹਾਂ ਦੇ ਅੰਦਰ ਐਸੀ ਦਿਬ ਦ੍ਰਿਸ਼ਟੀ ਜਾਗੀ ਹੈ ਕਿ :

## ਸਭੁ ਆਪੇ ਆਪਿ, ਵਰਤੈ ਕਰਤਾ; ਜੋ ਭਾਵੈ ਸੋ ਨਾਇ ਲਾਇਆ॥

ਸਭੁ = ਸਾਰਿਆਂ ਵਿਚ ਆਪਣਾ ਆਪ ਰੂਪ ਹੋ ਕੇ ਕਰਤਾ = ਰਚਨਹਾਰ ਪਰਮੇਸ਼ਰ ਹੀ ਵਰਤੈ = ਵਰਤ

ਰਿਹਾ ਅਤੇ ਜੋ = ਜਿਹੜਾ ਪੁਰਖ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਚੰਗਾ ਲੱਗਦਾ ਹੈ, ਸੋ = ਉਸ ਨੂੰ ਹੀ ਆਪਣਾ ਨਾਮ ਜਪਣ ਵਿਚ ਲਾਇਆ = ਲਾਉਂਦਾ ਹੈ।

## ਜਨ ਨਾਨਕੁ ਨਾਉ ਲਏ, ਤਾਂ ਜੀਵੈ; ਬਿਨੁ ਨਾਵੈ ਖਿਨੁ ਮਰਿ ਜਾਇਆ ॥੨੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਨ = ਦਾਸਾ ਭਾਵ ਧਾਰ ਕੇ ਪਰਮੇਸ਼ਰ ਦਾ ਨਾਉ = ਨਾਮ ਲਏ = ਲੈਣਾ ਕਰੀਏ ਤਾਂ = ਤਦ ਹੀ ਸਾਡਾ ਆਤਮਿਕ ਜੀਵਨ ਵੱਲ ਜੀਵੈ = ਜਿਉਣਾ ਹੁੰਦਾ ਹੈ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਖਿਨੁ = ਛਿਨ ਕਾਲ ਵਿਚ ਮਰਿ = ਮਰ ਜਾਇਆ = ਜਾਣਾ ਹੁੰਦਾ ਹੈ ॥੨੮॥

## ਮਨ ਅੰਤਰਿ ਹਉਮੈ ਰੋਗੁ; ਭ੍ਰਮਿ ਭੂਲੇ ਹਉਮੈ, ਸਾਕਤ ਦੁਰਜਨਾ ॥

ਜਿਨ੍ਹਾਂ ਦੇ ਮਨ = ਚਿਤ ਅੰਤਰਿ = ਵਿਚ ਬੜਾ ਭਾਰੀ ਹਉਮੈ = ਹੰਗਤਾ ਰੂਪੀ ਰੋਗ ਹੈ, ਉਹ ਸਾਕਤ = ਕਠੋਰ ਚਿੱਤ ਵਾਲੇ ਦੁਰਜਨਾ = ਖੋਟੇ ਪੁਰਖ **ਵਾ:** ਦੁਰਜਨਾ = ਖੋਟੇ ਪੁਰਖਾਂ ਦੀ ਕੁਸੰਗਤ ਕਰਨ ਵਾਲੇ ਸਾਕਤ ਪੁਰਖ ਹਉਮੈ = ਹੰਗਤਾ ਵਿਚ ਲੱਗਣ ਕਰਕੇ ਤੇ ਭਰਮ ਕਰਕੇ ਵਾਹਿਗੁਰੂ ਦੇ ਸਰੂਪ ਵੱਲੋਂ ਭੂਲੇ = ਭੁੱਲੇ ਹੋਏ ਹਨ।

## ਨਾਨਕ ਰੋਗੁ ਗਵਾਇ; ਮਿਲਿ ਸਤਿਗੁਰ ਸਾਧੂ ਸਜਣਾ ॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧੂ = ਸ੍ਰੇਸ਼ਟ ਸਤਿਗੁਰੂ ਰੂਪੀ ਸੱਜਣਾਂ ਨਾਲ ਮਿਲਿ = ਮਿਲਾਪ ਕਰਕੇ ਹੀ ਹੰਗਤਾ ਰੂਪ ਰੋਗ ਅੰਦਰੋਂ ਗਵਾਇ = ਗਵਾਇਆ ਜਾਂਦਾ ਹੈ।

**ਵਾ:** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਸਤਿਗੁਰ = ਸੱਚੇ ਗੁਰੂ ਦੇ ਸਾਧੂ ਸੱਜਣਾਂ ਨਾਲ ਮਿਲ ਕੇ **ਵਾ:** ਸਾਧੂ = ਮਨ ਨੂੰ ਸਾਧਣ ਵਾਲੇ ਮਹਾਤਮਾ ਰੂਪ ਸੱਜਣਾਂ ਤੇ ਗੁਰਾਂ ਨਾਲ ਮਿਲ ਕੇ ਹੰਗਤਾ ਰੂਪੀ ਰੋਗ ਨੂੰ ਅੰਦਰੋਂ ਗਵਾਉਣਾ ਕਰ ॥੨੯॥

## ਗੁਰਮਤੀ; ਹਰਿ ਹਰਿ ਬੋਲੇ ॥

ਗੁਰਮਤੀ = ਗੁਰ ਸਿੱਖਿਆ ਨੂੰ ਰਿਦੇ ਵਿਚ ਧਾਰਨ ਵਾਲੇ ਗੁਰਮੁਖ ਜਨ ਹਰ ਵਕਤ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਬੋਲੇ = ਬੋਲਦੇ, ਉਚਾਰਨ ਕਰਦੇ ਰਹਿੰਦੇ ਹਨ।

## ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ; ਹਰਿ ਰਤੀ ਹਰਿ ਰੰਗਿ ਚੋਲੇ ॥

ਗੁਰ ਸਿੱਖਿਆ ਨੂੰ ਧਾਰਨ ਕਰਨ ਵਾਲੇ ਗੁਰਮੁਖ ਜਨਾਂ ਨੂੰ ਦਿਨਸੁ ਰਾਤਿ = ਰਾਤ ਦਿਨੇ ਹਰਿ = ਪ੍ਰਭੂ ਪ੍ਰਾਪਤੀ ਵਾਲੇ ਪ੍ਰੇਮਿ = ਪਿਆਰ ਦੀ ਕਸਾਈ (ਕਸ + ਆਈ) ਕਸ = ਖਿੱਚ ਆਈ ਰਹਿੰਦੀ ਹੈ, ਖਿੱਚ ਪਈ ਰਹਿੰਦੀ ਹੈ, ਇਸ ਕਰਕੇ ਉਨ੍ਹਾਂ ਦੀ ਬੁੱਧ, ਦੇਹ ਰੂਪ ਚੋਲੇ = ਚੋਲੀ ਹਰਿ = ਹਰੀ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਤੀ = ਰੰਗੀ ਰਹਿੰਦੀ ਹੈ **ਵਾ:** ਉਨ੍ਹਾਂ ਦੀ ਬਿਰਤੀ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਤੀ = ਰੰਗੀ ਹੋਈ ਹੈ ਅਤੇ ਉਨ੍ਹਾਂ ਨੇ ਆਪਣੀ ਬੁੱਧੀ ਦੇ ਅੰਦਰ ਬ੍ਰਹਮਾਦਿ ਰੂਪੀ ਰਸ ਨੂੰ (ਚੋ + ਲੇ) ਚੋ = ਚੋਅ ਲੇ = ਲਿਆ ਹੈ **ਵਾ:** ਉਨ੍ਹਾਂ ਨੇ ਅੰਤਹਕਰਣ ਰੂਪੀ ਚੋਲੇ ਵਿੱਚੋਂ ਪਰਮੇਸ਼ਰ ਨੂੰ ਪ੍ਰਾਪਤ ਕਰ ਲਿਆ ਹੈ।

**ਵਾ:** ਉਨ੍ਹਾਂ ਦੀ ਬਿਰਤੀ ਮਨ, ਬਾਣੀ, ਸਰੀਰ ਕਰਕੇ ਰੰਗਿ = ਅਨੰਦ ਸਰੂਪ ਪਰਮੇਸ਼ਰ ਦੇ ਚੋਲੇ ਭਾਵ ਸਰੂਪ ਵਿਚ ਹਰ ਵਕਤ ਰੰਗੀ ਰਹਿੰਦੀ ਹੈ **ਵਾ:** ਜਿਨ੍ਹਾਂ ਦੀ ਬਿਰਤੀ ਪਰਮੇਸ਼ਰ ਦੇ ਪ੍ਰੇਮ ਵਿਚ ਰੰਗੀ ਹੋਈ ਹੈ,

ਉਨ੍ਹਾਂ ਦੇ ਨਾਲ ਮਿਲ ਕੇ ਜੋ ਪਰਮੇਸ਼ਰ ਨਾਲ ਪ੍ਰੇਮ ਕਰਦੇ ਹਨ, ਉਹ ਵੀ ਉਸ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਬ੍ਰਹਮਾਨੰਦ ਰੂਪੀ ਰਸ ਨੂੰ ਅੰਤਹਕਰਣ ਰੂਪੀ ਭਾਂਡੇ ਵਿਚ ਚੋਅ ਲੈਂਦੇ ਹਨ।

**ਹਰਿ ਜੈਸਾ ਪੁਰਖੁ, ਨ ਲਭਈ; ਸਭੁ ਦੇਖਿਆ ਜਗਤੁ ਮੈ ਟੋਲੇ ॥**

ਹਰਿ = ਪਰਮੇਸ਼ਰ ਜੈਸਾ = ਵਰਗਾ ਪੂਰਨ ਪੁਰਖ ਨ = ਨਹੀਂ ਲਭਈ = ਲੱਭਦਾ, ਸਭੁ = ਸਾਰਾ ਜਗਤੁ = ਸੰਸਾਰ ਮੈ ਟੋਲੇ = ਖੋਜ ਕੇ ਦੇਖਿਆ = ਵੇਖਣਾ ਕੀਤਾ ਹੈ।

**ਗੁਰ ਸਤਿਗੁਰਿ ਨਾਮੁ ਦ੍ਰਿੜਾਇਆ; ਮਨੁ ਅਨਤ ਨ ਕਾਹੂ ਡੋਲੇ ॥**

ਜਿਨ੍ਹਾਂ ਦੇ ਦਿਲ ਵਿਚ ਗੁਰ = ਚੇਤਨ ਸਰੂਪ ਸਤਿਗੁਰਿ = ਸੱਚੇ ਗੁਰੂ ਨੇ ਪਰਮੇਸ਼ਰ ਦਾ ਨਾਮ ਅੰਮ੍ਰਿਤ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਉਨ੍ਹਾਂ ਦਾ ਮਨੁ = ਚਿੱਤ ਵਾਹਿਗੁਰੂ ਨੂੰ ਛੱਡ ਕੇ ਅਨਤ = ਹੋਰ ਪਦਾਰਥਾਂ ਵਿਚ ਕਾਹੂ = ਕਿਸੇ ਪਾਸੇ ਵੀ ਡੋਲੇ = ਡੋਲਦਾ, ਭਟਕਦਾ ਨ = ਨਹੀਂ ਹੈ।

**ਜਨ ਨਾਨਕੁ ਹਰਿ ਕਾ ਦਾਸੁ ਹੈ; ਗੁਰ ਸਤਿਗੁਰ ਕੇ ਗੁਲ ਗੋਲੇ ॥੩੦॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜਨ = ਪੁਰਖ ਹਰਿ = ਪਰਮੇਸ਼ਰ ਕਾ = ਦਾ ਦਾਸੁ = ਸੇਵਕ ਬਣਿਆ ਹੈ, ਉਹ ਗੁਰ = ਪੂਜਨੀਕ ਸਤਿਗੁਰ = ਸੱਚੇ ਗੁਰੂ ਕੇ = ਦੇ ਗੁਲ ਗੋਲੇ = ਦਾਸਾਂ ਦਾ ਵੀ ਦਾਸ ਹੈ, ਉਹ ਗੁਰ = ਚੇਤਨ ਸਰੂਪ ਸਤਿਗੁਰਾਂ ਦੇ ਦਾਸਾਂ ਦਾ ਵੀ ਮਨ, ਬਾਣੀ, ਸਰੀਰ ਕਰਕੇ ਦਾਸ ਹੈ ॥੩੦॥

[ਅੰਗ ੧੪੨੫]

## ਸਲੋਕ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਸਤਿਗੁਰਾਂ ਦਾ ਸ੍ਰੀ ਮੰਜੀ ਸਾਹਿਬ (ਅੰਮ੍ਰਿਤਸਰ ਸਾਹਿਬ) ਵਿਖੇ ਦੀਵਾਨ ਸਜਿਆ ਹੋਇਆ ਸੀ, ਕੁਝ ਸਿੱਖਾਂ ਨੇ ਹੱਥ ਜੋੜ ਕੇ ਸਤਿਗੁਰਾਂ ਦੇ ਅੱਗੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਸਾਰੇ ਭਗਤੀ ਕਰਨ ਵਾਲੇ ਕਹਿੰਦੇ ਹਨ ਕਿ ਅਸੀਂ ਪਰਮੇਸ਼ਰ ਦੇ ਨਾਮ ਰੰਗ ਵਿਚ ਰੰਗੇ ਹੋਏ ਹਾਂ, ਇਸ ਲਈ ਆਪ ਜੀ ਦੱਸਣਾ ਕਰੋ ਕਿ ਪਰਮੇਸ਼ਰ ਦੇ ਨਾਮ ਵਿਚ ਰੰਗਿਆਂ ਦੀ ਕੀ ਨਿਸ਼ਾਨੀ ਹੈ ? ਇਹ ਸੁਣ ਕੇ ਸਤਿਗੁਰਾਂ ਨੇ ਪਹਿਲਾਂ ਮੰਗਲ ਕਰਦਿਆਂ ਇਹ ਸਲੋਕ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਰਤੇ ਸੇਈ ਜਿ ਮੁਖੁ ਨ ਮੋੜੰਨਿ੍; ਜਿਨ੍ੀ ਸਿਞਾਤਾ ਸਾਈ ॥**

ਸੇਈ = ਉਹ ਪੁਰਖ ਤਿੰਨਾਂ ਲੋਕਾਂ ਵਿੱਚੋਂ ਵਾਹਿਗੁਰੂ ਦੇ ਪ੍ਰੇਮ, ਨਾਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਜਿ = ਜਿਹੜੇ ਆਪਣੇ ਅੰਤਹਕਰਣ ਰੂਪ ਮੁਖੁ = ਮੁਖੜੇ ਨੂੰ ਵਾਹਿਗੁਰੂ ਤੋਂ ਬੇਮੁਖ ਹੋਣ ਰੂਪ ਮੋੜੰਨਿ੍ = ਮੋੜਦੇ ਨ = ਨਹੀਂ ਹਨ ਅਤੇ ਜਿਨ੍ੀ = ਜਿਨ੍ਹਾਂ ਪਿਆਰਿਆਂ ਨੇ ਸਾਈ = ਮਾਲਕ ਪਰਮੇਸ਼ਰ ਨੂੰ ਆਪਣਾ ਆਤਮਾ ਰੂਪ ਕਰਕੇ ਸਿਞਾਤਾ = ਸਿਆਣ ਲਿਆ ਹੈ।

**ਝੜਿ ਝੜਿ ਪਵਦੇ ਕਚੇ ਬਿਰਹੀ; ਜਿਨਾ੍ ਕਾਰਿ ਨ ਆਈ ॥੧॥**

ਕਚੇ = ਕਚਿਆਈ ਵਾਲੇ ਬਿਰਹੀ = ਪ੍ਰੇਮੀ ਭਾਵ ਕੱਚੇ ਪਦਾਰਥਾਂ ਦੇ ਗਾਹਕ ਪਰਮੇਸ਼ਰ ਦੇ ਪ੍ਰੇਮ ਵੱਲੋਂ

ਝੜਿ ਝੜਿ = ਗਿਰ ਗਿਰ ਕੇ ਪਦਾਰਥਾਂ ਵਿਚ ਪਵਦੇ = ਪੈਂਦੇ ਹਨ, ਜਿਨ੍ਹਾਂ ਨੂੰ ਪ੍ਰੀਤੀ, ਕਰਣੀ (ਭਗਤੀ) ਰੂਪ ਕਾਰ ਆਈ = ਆ ਕੇ ਪ੍ਰਾਪਤ ਨ = ਨਹੀਂ ਹੋਈ **ਵਾ:** ਸ਼ਰਧਾ, ਭਾਉ ਭਗਤੀ ਵਾਲੀ ਕਾਰ ਕਰਨੀ ਆਈ ਨਹੀਂ ਹੈ ॥੧॥

**ਅਥਵਾ** ਕੱਚੇ ਬਿਰਹੀ = ਪ੍ਰੇਮੀ ਝੜ ਝੜ ਪੈਂਦੇ ਹਨ ਭਾਵ ਕਦੇ ਪ੍ਰੇਮ ਕਰਨ ਲੱਗ ਜਾਂਦੇ ਹਨ ਅਤੇ ਕਦੇ ਹਟ ਜਾਂਦੇ ਹਨ ਜਿਨ੍ਹਾਂ ਨੂੰ ਭਗਤੀ ਰੂਪ ਕਾਰ ਆ ਕੇ ਪ੍ਰਾਪਤ ਨਹੀਂ ਹੋਈ **ਵਾ:** ਜਿਨ੍ਹਾਂ ਨੂੰ ਨਾਮ ਰੂਪੀ ਕਾਰਿ = ਕਾਰੀ (ਔਖਧੀ) ਆ ਕੇ ਪ੍ਰਾਪਤ ਨਹੀਂ ਹੋਈ ॥੧॥

## ਧਣੀ ਵਿਹੂਣਾ, ਪਾਟ ਪਟੰਬਰ; ਭਾਹੀ ਸੇਤੀ ਜਾਲੇ ॥

ਧਣੀ = ਮਾਲਕ ਪਰਮੇਸ਼ਰ ਦੀ ਪ੍ਰਾਪਤੀ ਤੋਂ ਵਿਹੂਣਾ = ਬਗ਼ੈਰ ਭਾਵੇਂ ਜੀਵ ਪਾਟ = ਰੇਸ਼ਮ ਦੇ ਪਟੰਬਰ = ਬਸਤਰ ਵੀ ਪਹਿਨ ਲੈਣ **ਵਾ:** ਪਾਟ = ਸੂਤੀ ਤੇ ਪਟੰਬਰ = ਰੇਸ਼ਮੀ, ਪਸ਼ਮੀਨੇ ਦੇ ਬਸਤਰ ਵੀ ਪਹਿਨ ਲੈਣ ਪਰੰਤੂ ਅੰਤ ਵੇਲੇ ਪ੍ਰਤੱਖ ਚਿਖਾ, ਕਾਲ ਰੂਪੀ ਭਾਹੀ = ਅੱਗ ਸੇਤੀ = ਨਾਲ ਜਾਲੇ = ਸਾੜੇ ਜਾਣਗੇ **ਵਾ:** ਤ੍ਰਿਸ਼ਨਾ ਰੂਪੀ ਅੱਗ ਨਾਲ ਸਾੜੇ ਜਾਣਗੇ।

**ਅਥਵਾ** ਗੁਰਮੁਖ ਜਨਾਂ ਨੂੰ ਮਾਲਕ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ **ਵਾ:** ਪ੍ਰੇਮ ਤੋਂ ਬਗ਼ੈਰ ਜੇਕਰ ਕੋਈ ਪਾਟ = ਰੇਸ਼ਮ ਤੇ ਪਟੰਬਰ = ਪਸ਼ਮੀਨੇ ਦੇ ਬਸਤਰ ਵੀ ਦੇ ਦੇਵੇ ਤਾਂ ਉਹ ਅੱਗ ਦੇ ਨਾਲ ਸਾੜ ਦੇਣ ਯੋਗ ਸਮਝਦੇ ਹਨ।

## ਧੂੜੀ ਵਿਚਿ ਲੁਡੰਦੜੀ ਸੋਹਾਂ; ਨਾਨਕ ਤੈ ਸਹ ਨਾਲੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਗੁਰਮੁਖ ਤੈ = ਉਸ ਸਹ = ਪਤੀ ਪਰਮੇਸ਼ਰ ਦੇ ਨਾਲੇ = ਸਾਥ ਮਿਲੇ ਰਹਿਣ ਤਾਂ ਫੇਰ ਪ੍ਰਤੱਖ ਧੂੜੀ ਵਿਚ ਲੁਡੰਦੜੀ = ਲੇਟਦੇ ਹੋਏ ਸੋਹਾਂ = ਸ਼ੋਭਦੇ ਹਨ **ਵਾ:** ਸ਼ੋਭਾ ਪਾਉਂਦੇ ਹਨ ॥੨॥

### ਦੂਸਰਾ ਅਰਥ

**ਧਣੀ ਵਿਹੂਣਾ, ਪਾਟ ਪਟੰਬਰ; ਭਾਹੀ ਸੇਤੀ ਜਾਲੇ ॥**

ਜੋ ਮਾਲਕ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਪਾਟ ਦੀ ਨਿਆਈਂ ਗਿਆਨ ਤੇ ਪਸ਼ਮੀਨੇ ਦੀ ਨਿਆਈਂ ਜੀਵਨ ਮੁਕਤੀ ਦੀਆਂ ਗੱਲਾਂ ਕਰਨੀਆਂ ਹਨ, ਉਨ੍ਹਾਂ ਨੂੰ ਬ੍ਰਹਮ ਅਭਿਆਸ ਰੂਪੀ ਅੱਗ ਦੇ ਨਾਲ ਸਾੜ ਦੇਣਾ ਚਾਹੀਦਾ ਹੈ।

**ਧੂੜੀ ਵਿਚਿ ਲੁਡੰਦੜੀ ਸੋਹਾਂ; ਨਾਨਕ ਤੈ ਸਹ ਨਾਲੇ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਉਸ ਪਤੀ ਪਰਮੇਸ਼ਰ ਦਾ ਨਾਲ ਬਿਰਤੀ ਜੁੜੀ ਰਹੇ ਤਾਂ ਗੁਰਮੁਖ ਜਨ ਸ਼ਰਧਾ ਰੂਪੀ ਧੂੜੀ ਵਿਚ ਲਿਟਦੇ ਹੋਏ ਸ਼ੋਭਦੇ ਹਨ **ਵਾ:** ਗੁਰਾਂ ਦੀ ਚਰਨ ਧੂੜੀ ਵਿਚ ਲਿਟਦੇ ਹੋਏ ਸ਼ੋਭਨੀਕ ਹੁੰਦੇ ਹਨ ॥੨॥ ਜੈਸਾ ਕਿ :

**ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥** *(ਅੰਗ ੮੦)*

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਕੋਲ ਰਾਗੀਆਂ ਨੇ ਮਾਰੂ ਰਾਗ ਬਹੁਤ ਸੁੰਦਰ ਗਾਇਣ ਕੀਤਾ, ਜਿਸਨੂੰ ਸੁਣ ਕੇ ਕੁਝ ਗੁਰਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਇਨ੍ਹਾਂ ਰਾਗੀਆਂ ਨੇ ਬਹੁਤ ਸੁੰਦਰ ਮਾਰੂ ਰਾਗ ਗਾਇਣ ਕੀਤਾ ਹੈ, ਇਹ ਸੁਣ ਸਤਿਗੁਰੂ ਜੀ ਨੇ ਇਹ ਸਲੋਕ ਉਚਾਰਣ ਕੀਤਾ।

## ਗੁਰ ਕੈ ਸਬਦਿ ਅਰਾਧੀਐ; ਨਾਮਿ ਰੰਗਿ ਬੈਰਾਗੁ ॥

ਗੁਰ = ਸਤਿਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੁਆਰਾ ਚਿੱਤ ਦੀ ਭਾਵਨਾ ਨਾਲ ਪਰਮੇਸ਼ਰ ਨੂੰ ਅਰਾਧੀਐ = ਆਰਾਧਨਾ, ਯਾਦ ਕਰੀਏ ਪਰੰਤੂ ਪਰਮੇਸ਼ਰ ਨੂੰ ਆਰਾਧਨ ਵੇਲੇ ਨਾਮ ਨਾਲ ਰੰਗਿ = ਪ੍ਰੇਮ ਤੇ ਸੰਸਾਰ, ਪਦਾਰਥਾਂ ਵੱਲੋਂ ਬੈਰਾਗੁ = ਉਪਰਾਮ ਹੋਣਾ ਚਾਹੀਦਾ ਹੈ।

**ਅਥਵਾ** ਜੇਕਰ ਗੁਰੂ ਸਾਹਿਬ ਜੀ ਦੇ ਉਪਦੇਸ਼ ਵਿਚ ਰੰਗਿ = ਪ੍ਰੇਮ ਕਰਕੇ ਨਾਮ ਤਾਈਂ ਆਰਾਧਨਾ ਕਰੀਏ ਤਾਂ ਤਰਤੀਬਰ, ਤਰ ਤਮ ਆਦਿ ਸਾਰੇ ਤਰ੍ਹਾਂ ਦਾ ਵੈਰਾਗ ਹੋ ਜਾਂਦਾ ਹੈ।

**ਅਥਵਾ** ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਨਾਮ ਵਿਚ ਰੰਗਿ = ਪ੍ਰੇਮ ਕਰਕੇ ਵੈਰਾਗ ਪੂਰਵਕ ਪਰਮੇਸ਼ਰ ਨੂੰ ਆਰਾਧਨਾ ਕਰੀਏ।

## ਜੀਤੇ ਪੰਚ ਬੈਰਾਈਆ; ਨਾਨਕ ਸਫਲ ਮਾਰੂ ਇਹੁ ਰਾਗੁ ॥੩॥

ਜਿਨ੍ਹਾਂ ਗੁਰਮੁਖ ਜਨਾਂ ਨੇ ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਰੂਪੀ ਬੈਰਾਈਆ = ਵੈਰੀ ਜੀਤੇ = ਜਿੱਤ ਲਏ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦਾ ਇਹ ਮਾਰੂ ਰਾਗ ਗਾਇਆ ਹੋਇਆ ਸਫਲ = ਸਫਲਾ **ਵਾ:** ਸਹਿਤ ਗਿਆਨ ਰੂਪੀ ਫਲ ਹੈ **ਵਾ:** ਉਨ੍ਹਾਂ ਗੁਰਮੁਖ ਜਨਾਂ ਨੇ ਇਹੁ = ਇਸ ਦੁਨੀਆਂ ਦੇ ਰਾਗੁ = ਪ੍ਰੇਮ **ਵਾ:** ਰਾਗ ਦਵੈਸ਼ ਨੂੰ ਮਾਰੂ = ਮਾਰ ਕੇ ਆਪਣਾ ਮਨੁੱਖਾ ਜੀਵਨ ਸਫਲਾ ਕਰ ਲਿਆ ਹੈ **ਵਾ:** ਐਸੇ ਗੁਰਮੁਖ ਜਨਾਂ ਦੀ ਸੰਗਤ ਕਰਕੇ ਮਨ ਦੇ ਮੰਦੇ ਸੁਭਾਅ ਨੂੰ ਮਾਰੂ = ਮਾਰ ਲਈਦਾ ਹੈ ਅਤੇ ਰਿਦੇ ਵਿਚ ਪ੍ਰਭੂ ਪ੍ਰਾਪਤੀ ਵਾਲਾ ਰਾਗ = ਪ੍ਰੇਮ ਪੈਦਾ ਹੁੰਦਾ ਹੈ ॥੩॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਸਾਹਿਬਜ਼ਾਦੇ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਵਿਆਹੁਣ ਲਈ ਡੱਲੇ ਨਗਰ ਵਿਖੇ ਗਏ, ਉਥੇ ਭਾਈ ਨਾਰਾਇਣ ਦਾਸ ਦੀ ਸਪੁੱਤਰੀ (ਮਾਤਾ) ਦਮੋਦਰੀ ਜੀ ਨਾਲ (ਸਤਿਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਵਿਆਹ ਹੋਇਆ। ਉਸ ਸਮੇਂ ਉਥੇ ਇਕ ਕੁਦੂ ਨਾਮੇ ਬ੍ਰਾਹਮਣ ਆਇਆ, ਇਸ ਨੂੰ ਕੁਦਰੂ, ਕਦਰੂ ਵੀ ਕਿਹਾ ਜਾਂਦਾ ਹੈ, ਇਹ ਜਿਥੇ ਵੀ ਕਿਸੇ ਦਾ ਵਿਆਹ ਹੁੰਦਾ, ਉਥੇ ਹੀ ਜਾ ਕੇ ਨੱਚਦਾ ਤੇ ਆਪਣੇ ਕਹੇ ਅਨੁਸਾਰ ਜਬਰੀ ਉਨ੍ਹਾਂ ਤੋਂ ਪੈਸੇ ਲੈਂਦਾ ਸੀ। ਜੇਕਰ ਕੋਈ ਪੈਸੇ ਨਾ ਦਿੰਦਾ ਤਾਂ ਉਹ ਛੁਰੀ ਕੱਢ ਕੇ ਕਿਹਾ ਕਰੇ ਕਿ ਮੈਂ ਛੁਰੀ ਮਾਰ ਕੇ ਮਰ ਜਾਵਾਂਗਾ ਤੇ ਤੁਹਾਨੂੰ ਬ੍ਰਾਹਮਣ ਹੱਤਿਆ ਲੱਗੇਗੀ, ਲੋਕ ਡਰਦੇ ਹੋਏ ਇਸ ਨੂੰ ਪੈਸੇ ਦੇ ਦਿਆ ਕਰਨ। ਇਸ ਨੇ ਸਤਿਗੁਰੂ ਅਰਜਨ ਦੇਵ ਜੀ ਦੇ ਕੋਲ ਆ ਕੇ ਕਿਹਾ ਕਿ ਮਹਾਰਾਜ ਸਾਹਿਬਜ਼ਾਦੇ ਦਾ ਵਿਵਾਹ ਕੀਤਾ ਹੈ ਇਸ ਕਰਕੇ ਮੈਨੂੰ ਸੌ ਰੁਪਏ ਦਿਓ। ਸਤਿਗੁਰਾਂ ਨੇ ਖ਼ਜ਼ਾਨਚੀ ਭਾਈ ਸਾਲ੍ਹੋ ਜੀ ਤੋਂ ਸੌ ਰੁਪਏ ਦਿਵਾ ਦਿੱਤੇ, ਫਿਰ ਕਹਿਣ ਲੱਗਾ—ਨਹੀਂ ਮਹਾਰਾਜ ਮੈਨੂੰ ਪੰਜ ਸੌ ਰੁਪਏ ਦਿਓ। ਗੁਰੂ ਜੀ ਨੇ ਪੰਜ ਸੌ ਰੁਪਏ ਵੀ ਦਿਵਾ ਦਿੱਤੇ। ਫਿਰ ਕਹਿੰਦਾ—ਨਹੀਂ ਜੀ ਮੈਨੂੰ ਤਾਂ ਹਜ਼ਾਰ ਰੁਪਏ ਦਿਓ। ਤਾਂ ਮਹਾਰਾਜ ਕਹਿਣ ਲੱਗੇ ਕਿ 'ਤੈਨੂੰ ਸੰਤੋਖ ਨਹੀਂ ਹੈ, ਤੂੰ ਤਾਂ ਬੜਾ ਲਾਲਚੀ ਪੁਰਖ ਹੈਂ, ਅਸੀਂ ਹੋਰ ਰੁਪਏ ਨਹੀਂ ਦੇਣੇ।' ਇਹ ਸੁਣ ਕੇ ਬ੍ਰਾਹਮਣ ਕਹਿਣ ਲੱਗਾ ਕਿ ਮੈਂ ਛੁਰੀ ਮਾਰ ਕੇ ਮਰ ਜਾਵਾਂਗਾ, ਤਦ ਮਹਾਰਾਜ ਜੀ ਨੇ ਕਿਹਾ ਕਿ ਤੂੰ ਲਾਲਚੀ ਬ੍ਰਾਹਮਣ ਹੈਂ, ਜੇਕਰ ਕੋਈ ਮਰਨ 'ਤੇ ਹੀ ਆਇਆ ਹੈ, ਤਾਂ ਫੇਰ ਉਸਨੂੰ ਕੌਣ ਬਚਾ ਸਕਦਾ ਹੈ। ਅਸੀਂ ਜੋ ਤੈਨੂੰ ਦੇਣਾ ਸੀ ਉਹ ਦੇ ਦਿੱਤਾ ਹੈ, ਹੁਣ ਭਾਵੇਂ ਮਰ ਭਾਵੇਂ ਜਿਉਂਦਾ ਰਹਿ। ਤਦ ਉਸ ਬ੍ਰਾਹਮਣ ਨੇ ਕਿਹਾ ਕਿ ਜਜਮਾਨਾ! ਜੇਕਰ ਇਹ ਗੱਲ ਹੈ ਤਾਂ ਸਾਡੇ ਮੰਗਣ ਲਈ ਹੋਰ ਟਿਕਾਣੇ ਬਥੇਰੇ ਹਨ, ਸਿੱਖ ਹੈਰਾਨ ਹੋਏ ਕਿ ਇਹ ਕੈਸਾ ਬ੍ਰਾਹਮਣ ਹੈ ਜੋ ਪੈਸੇ ਵੀ ਲੈ ਗਿਆ ਹੈ ਅਤੇ ਹੰਕਾਰ ਵਿਚ ਹੋਰ ਟਿਕਾਣਿਆਂ ਦੀ ਗੱਲ ਕਰਦਾ ਹੈ। ਤਦ ਸਤਿਗੁਰੂ ਜੀ ਨੇ ਉਸਦੇ ਪ੍ਰਥਾਏ ਇਹ ਸ਼ਬਦ ਉਚਾਰਣ ਕੀਤਾ :

## ਜਾਂ ਮੂੰ ਇਕੁ ਤ ਲਖ ਤਉ ਜਿਤੀ; ਪਿਨਣੇ ਦਰਿ ਕਿਤੜੇ ॥

ਹੇ ਬ੍ਰਾਹਮਣ! ਜਾਂ = ਜਦੋਂ ਵੀ ਮੰਗਣ ਦੀ ਲੋੜ ਪਵੇ ਤਾਂ ਮੂੰ = ਮੇਰਾ ਇਹ ਵਿਚਾਰ ਹੈ ਕਿ ਜਿਤੀ = ਜਿਤਨਾ ਕੁਝ ਮੰਗਣਾ ਹੈ ਉਹ ਇਕ ਅਖੰਡ ਸਰੂਪ ਵਾਹਿਗੁਰੂ ਤੋਂ ਹੀ ਮੰਗਣਾ ਚਾਹੀਦਾ ਹੈ[੧] ਤ = ਅਤੇ ਜੋ ਤਉ = ਤੂੰ ਕਹਿੰਦਾ ਹੈਂ ਕਿ ਮੇਰੇ ਲਈ ਲਖ = ਲੱਖਾਂ ਹੀ ਕਿਤੜੇ = ਕਿਤਨੇ ਪਿਨਣੇ = ਮੰਗਣ ਲਈ ਦਰਿ = ਦੁਆਰੇ ਹਨ ਇਹ ਤੇਰਾ ਹੰਕਾਰ ਹੈ।

## ਬਾਮਣੁ ਬਿਰਥਾ ਗਇਓ ਜਨੰਮੁ; ਜਿਨਿ ਕੀਤੋ ਸੋ ਵਿਸਰੇ ॥੪॥

ਹੇ ਬਾਮਣੁ = ਬ੍ਰਾਹਮਣ! ਤੇਰਾ ਦਰ ਦਰ ਉੱਤੇ ਮੰਗਣ ਵਿਚ ਪਏ ਹੋਏ ਦਾ ਮਨੁੱਖਾ ਜਨੰਮੁ = ਜਨਮ ਬਿਰਥਾ = ਬੇਅਰਥ ਹੀ ਚਲਾ ਗਇਓ = ਗਿਆ ਹੈ, ਕਿਉਂਕਿ ਜਿਨਿ = ਜਿਸ ਪਰਮੇਸ਼ਰ ਨੇ ਤੈਨੂੰ ਪੈਦਾ ਕੀਤੋ = ਕੀਤਾ ਹੈ, ਸੋ = ਉਸ ਨੂੰ ਤੂੰ ਵਿਸਰੇ = ਭੁੱਲ ਗਿਆ ਹੈਂ ॥੪॥

### ਦੂਸਰਾ ਅਰਥ

**ਜਾਂ ਮੂੰ ਇਕੁ ਤ ਲਖ ਤਉ ਜਿਤੀ; ਪਿਨਣੇ ਦਰਿ ਕਿਤੜੇ ॥**

ਹੇ ਬ੍ਰਾਹਮਣ! ਜਾਂ = ਜਦੋਂ ਦਾ ਮੂੰ = ਮੈਨੂੰ, ਗੁਰਾਂ ਦੁਆਰਾ ਇਕ ਅਕਾਲ ਪੁਰਖ ਪ੍ਰਾਪਤ ਹੋ ਗਿਆ ਹੈ, ਤ = ਤਦੋਂ ਦੇ ਤੇਰੇ ਜਿਤੀ = ਜੈਸੇ ਕਿਤਨੇ ਲੱਖਾਂ ਹੀ ਇਸ ਗੁਰੂ ਨਾਨਕ ਦੇਵ ਜੀ ਦੇ ਦਰ ਉਤੇ ਮੰਗਣ ਵਾਸਤੇ ਆਉਂਦੇ ਹਨ।

**ਬਾਮਣੁ ਬਿਰਥਾ ਗਇਓ ਜਨੰਮੁ; ਜਿਨਿ ਕੀਤੋ ਸੋ ਵਿਸਰੇ ॥੪॥**

ਹੇ ਬ੍ਰਾਹਮਣ! ਤੇਰੀ ਕੇਵਲ ਮੰਗਣ ਦੀ ਭੁੱਖ ਕਰਕੇ ਤੇਰਾ ਮਨੁੱਖਾ ਜਨਮ ਬੇਅਰਥ ਹੀ ਚਲਿਆ ਗਿਆ ਹੈ ਜਿਸ ਪ੍ਰਭੂ ਨੇ ਤੈਨੂੰ ਪੈਦਾ ਕੀਤਾ ਹੈ ਉਸ ਪ੍ਰਭੂ ਨੂੰ ਹੀ ਤੂੰ ਭੁਲਾਈ ਬੈਠਾ ਹੈਂ ॥੪॥

**ਉਥਾਨਕਾ :** ਸਤਿਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਇਕ ਵਾਰ ਕਿਸੇ ਰਾਗੀ ਨੇ ਸੋਰਠਿ ਰਾਗਣੀ ਗਾਈ, ਸੋਰਠਿ ਰਾਗਣੀ ਸੁਣ ਕੇ ਸਾਰੇ ਸਿੱਖ ਬਹੁਤ ਪ੍ਰਸੰਨ ਹੋਏ ਅਤੇ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਸਤਿਗੁਰੂ ਜੀ ਸੋਰਠਿ ਰਾਗਣੀ ਬੜੀ ਸੁੰਦਰ ਗਾਈ ਹੈ। ਇਹ ਸੁਣ ਕੇ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕੀਤਾ।

## ਸੋਰਠਿ ਸੋ ਰਸੁ ਪੀਜੀਐ; ਕਬਹੂ ਨ ਫੀਕਾ ਹੋਇ ॥

ਹੇ ਭਾਈ! ਸੋਰਠ ਰਾਗਣੀ ਗਾਈ ਹੋਈ ਤਾਂ ਸਫਲੀ ਹੈ, ਜੇਕਰ ਸੋ = ਉਸ ਨੂੰ ਗਾਉਣ ਵਾਲਾ ਪ੍ਰੇਮ ਰੂਪੀ **ਵਾ:** ਆਤਮ ਰਸ ਨੂੰ ਪੀਜੀਐ = ਪੀਣਾ ਕਰੇ ਅਤੇ ਉਸ ਦਾ ਮਨ ਕਬਹੂ = ਕਦੇ ਵੀ ਫੀਕਾ = ਬੇਰਸੀ ਵਾਲਾ ਨਾ ਹੋਇ = ਹੋਵੇ **ਵਾ:** ਕਦੇ ਵੀ ਫਿੱਕੇ ਪਦਾਰਥਾਂ ਦੀ ਭੁੱਖ ਵਾਲਾ ਨਾ ਹੋਵੇ।

**ਅਥਵਾ** ਸੋਰਠ ਰਾਗਣੀ ਦੁਆਰਾ ਕਥਨ ਕਰਦੇ ਹਨ ਕਿ ਉਸ ਆਤਮਾ ਰਸ ਨੂੰ ਪੀਣਾ ਕਰੀਏ, ਜੋ ਆਤਮ ਰਸ ਕਦੇ ਵੀ ਬੇਰਸੀ ਵਾਲਾ ਨਹੀਂ ਹੁੰਦਾ।

**ਅਥਵਾ** ਸੋਰਠਿ = ਬੁੱਧੀ ਨਾਲ ਉਸ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਪ੍ਰੇਮ ਰੂਪੀ ਰਸ ਨੂੰ ਪੀਣਾ ਕਰੀਏ, ਜਿਸ ਨਾਲ ਮਨ ਕਦੇ ਵੀ ਫਿੱਕਾ ਨਹੀਂ ਹੁੰਦਾ।

## ਨਾਨਕ ਰਾਮ ਨਾਮ ਗੁਨ ਗਾਈਅਹਿ; ਦਰਗਹ ਨਿਰਮਲ ਸੋਇ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਦੇ ਨਾਮ ਨੂੰ ਬਾਣੀ ਦੁਆਰਾ ਜਪਣਾ

---

੧. **ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥** *(ਅੰਗ ੨੮੧)*

ਕਰੀਏ ਤੇ ਕੀਰਤਨ ਵਿਚ ਪਾ ਕੇ ਗੁਣਾਂ ਨੂੰ ਗਾਈਅਹਿ = ਗਾਉਣਾ ਕਰੀਏ ਤਾਂ ਪ੍ਰਭੂ ਦੀ ਦਰਗਹ = ਨਿਆਏਂ ਸਭਾ ਵਿਚ ਨਿਰਮਲ = ਉੱਜਲ ਸੋਇ = ਸ਼ੋਭਾ ਵਾਲੇ ਹੋਈਦਾ ਹੈ ॥੫॥

## ਜੋ ਪ੍ਰਭਿ ਰਖੇ ਆਪਿ; ਤਿਨ੍ ਕੋਇ ਨ ਮਾਰਈ ॥

ਜੋ = ਜਿਹੜੇ ਗੁਰਮੁਖ ਜਨ ਪ੍ਰਭਿ = ਪਰਮੇਸ਼ਰ ਨੇ ਆਪਣੇ ਜਾਣ ਕੇ ਆਪ ਰਖੇ = ਰੱਖ ਲਏ ਹਨ, ਤਿਨ੍ = ਉਨ੍ਹਾਂ ਨੂੰ ਕੋਇ = ਕੋਈ ਵੀ ਮਾਰਈ = ਮਾਰਨ ਲਈ ਸਮਰੱਥ ਨਹੀਂ ਹੈ। ਜੈਸਾ ਕਿ :

**ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥** *(ਅੰਗ ੬੨੩)*

## ਅੰਦਰਿ ਨਾਮੁ ਨਿਧਾਨੁ; ਸਦਾ ਗੁਣ ਸਾਰਈ ॥

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਅੰਦਰਿ = ਵਿਚ ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਵੱਸਿਆ ਹੋਇਆ ਹੈ, ਉਹ ਸਦਾ = ਹਮੇਸ਼ਾ ਹੀ ਪਰਮੇਸ਼ਰ ਦੇ ਗੁਣਾਂ ਨੂੰ ਸਾਰਈ = ਉਚਾਰਨ ਕਰਦੇ ਹਨ **ਵਾ:** ਗੁਣਾਂ ਨੂੰ ਸਾਰਈ = ਸਾਰਦੇ, ਸੰਭਾਲਦੇ ਹਨ।

## ਏਕਾ ਟੇਕ ਅਗੰਮ; ਮਨਿ ਤਨਿ ਪ੍ਰਭੁ ਧਾਰਈ ॥

ਉਨ੍ਹਾਂ ਗੁਰਮੁਖ ਜਨਾਂ ਨੇ ਅਗੰਮ = ਗੰਮਤਾ ਤੋਂ ਰਹਿਤ ਏਕਾ = ਇਕ ਪਰਮੇਸ਼ਰ ਦੀ ਟੇਕ = ਓਟ ਹਿਰਦੇ ਵਿਚ ਲਈ ਹੋਈ ਹੈ ਅਤੇ ਉਹ ਮਨ ਤਨ ਕਰਕੇ ਪ੍ਰਭੂ ਦੇ ਪ੍ਰੇਮ ਨੂੰ ਧਾਰਈ = ਧਾਰਨ ਕਰਕੇ ਰੱਖਦੇ ਹਨ।

## ਲਗਾ ਰੰਗੁ ਅਪਾਰੁ; ਕੋ ਨ ਉਤਾਰਈ ॥

ਉਨ੍ਹਾਂ ਗੁਰਮੁਖ ਜਨਾਂ ਨੂੰ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਬ੍ਰਹਮ ਦਾ ਐਸਾ ਰੰਗੁ = ਪ੍ਰੇਮ ਲਗਾ = ਲੱਗ ਗਿਆ ਹੈ, ਜਿਸ ਪ੍ਰੇਮ ਨੂੰ ਕੋ = ਕੋਈ ਵੀ ਉਤਾਰਈ = ਉਤਾਰ ਨ = ਨਹੀਂ ਸਕਦਾ।

## ਗੁਰਮੁਖਿ ਹਰਿ ਗੁਣ ਗਾਇ; ਸਹਜਿ ਸੁਖੁ ਸਾਰਈ ॥

ਗੁਰਮੁਖ ਜਨ ਹਰ ਵਕਤ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾਉਂਦੇ ਹਨ, ਇਸੇ ਕਰਕੇ ਸਹਿਜ = ਸੁਤੇ-ਸਿੱਧ ਹੀ ਆਤਮਿਕ ਸੁਖੁ = ਅਨੰਦ ਨੂੰ ਸਾਰਈ = ਸੰਭਾਲਦੇ, ਪ੍ਰਾਪਤ ਕਰਦੇ ਹਨ।

**ਅਥਵਾ** ਗੁਰਮੁਖ ਜਨ ਹੋਰਨਾਂ ਨੂੰ ਨਿਹਾਲ ਕਰਨ ਵਾਸਤੇ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ ਅਤੇ ਉਨ੍ਹਾਂ ਨੂੰ ਸਹਿਜੇ ਹੀ ਸਾਰ ਰੂਪ ਪਰਮੇਸ਼ਰ ਦੀ ਪ੍ਰਾਪਤੀ ਦਾ ਸੁਖ ਪ੍ਰਾਪਤ ਕਰਾ ਦਿੰਦੇ ਹਨ।

## ਨਾਨਕ ਨਾਮੁ ਨਿਧਾਨੁ; ਰਿਦੈ ਉਰਿ ਹਾਰਈ ॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਨੂੰ ਆਪਣੇ ਰਿਦੈ = ਹਿਰਦੇ ਦੇ ਉਰਿ = ਅੰਦਰ ਹਾਰਈ = ਹਾਰ ਦੀ ਨਿਆਈਂ ਪ੍ਰੋ ਕੇ ਰੱਖਿਆ ਹੋਇਆ ਹੈ, ਭਾਵ ਗੁਰਮੁਖ ਜਨਾਂ ਨੇ ਸੁਆਸਾਂ ਰੂਪੀ ਧਾਗੇ ਵਿਚ ਨਿਧੀਆਂ ਦੇ ਖ਼ਜ਼ਾਨੇ ਪਰਮੇਸ਼ਰ ਦਾ ਨਾਮ ਪ੍ਰੋ ਕੇ ਰੱਖਿਆ ਹੋਇਆ ਹੈ **ਵਾ:** ਭਾਣਾ ਮੰਨਣ ਵਾਲੇ ਪੁਰਖਾਂ ਨੂੰ ਨਾਮ ਰੂਪੀ ਖ਼ਜ਼ਾਨਾ ਹਿਰਦੇ ਦੇ ਅੰਦਰ ਹਾਰ ਦੀ ਨਿਆਈਂ ਪ੍ਰਤੀਤ ਹੁੰਦਾ ਹੈ ॥੬॥

## ਕਰੇ, ਸੁ ਚੰਗਾ ਮਾਨਿ; ਦੁਯੀ, ਗਣਤ ਲਾਹਿ ॥

('ਦੁਇਈ' ਉਚਾਰਣ ਹੈ)

ਹੇ ਭਾਈ ! ਜੋ ਕੁਝ ਵੀ ਪਰਮੇਸ਼ਰ ਕਰੇ = ਕਰਦਾ ਹੈ, ਸੁ = ਉਸ ਨੂੰ ਦਿਲ ਦੀ ਭਾਵਨਾ ਨਾਲ ਚੰਗਾ = ਭਲਾ

ਕਰਕੇ ਮਾਨਿ = ਮੰਨਣਾ ਕਰ, ਦੂਜੀ = ਦੂਸਰੀ, ਦਵੈਤ ਦੀ ਗਣਤ = ਗਿਣਤੀ ਲਾਹਿ = ਮੇਟ ਦੇਣਾ ਕਰ, ਭਾਵ ਆਪਣੇ ਆਪ ਨੂੰ ਕੁਝ ਜਣਾਉਣਾ ਮੇਟ ਦੇਣਾ ਕਰ।

## ਅਪਣੀ ਨਦਰਿ ਨਿਹਾਲਿ; ਆਪੇ ਲੈਹੁ ਲਾਇ ॥

ਹੇ ਭਾਈ! ਜਿਸ ਉੱਤੇ ਪਰਮੇਸ਼ਰ ਅਪਣੀ = ਆਪ ਦੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਨਿਹਾਲ ਹੋ ਜਾਂਦਾ ਹੈ, ਭਾਵ ਬੰਧਨਾਂ ਤੋਂ ਰਹਿਤ ਹੋ ਜਾਂਦਾ ਹੈ ਅਤੇ ਉਸ ਨੂੰ ਪਰਮੇਸ਼ਰ ਆਪੇ = ਆਪਣੇ ਚਰਨਾਂ ਕਮਲਾਂ ਵਿਚ ਲਾਇ = ਲਾ ਲੈਹੁ = ਲੈਂਦਾ ਹੈ।

**ਅਥਵਾ** ਇਸ ਤਰ੍ਹਾਂ ਪਰਮੇਸ਼ਰ ਦੇ ਸਨਮੁਖ ਬੇਨਤੀ ਕਰ ਕਿ ਹੇ ਹਰੀ! ਆਪਣੀ ਕਿਰਪਾ ਦ੍ਰਿਸ਼ਟੀ ਨਾਲ ਨਿਹਾਲ ਕਰ **ਵਾ:** ਆਪਣੀ ਕਿਰਪਾ ਭਰੀ ਦ੍ਰਿਸ਼ਟੀ ਨਾਲ ਮੇਰੇ ਵੱਲ ਨਿਹਾਲਿ = ਦੇਖਣਾ ਕਰ ਅਤੇ ਮੈਨੂੰ ਆਪਣੇ ਚਰਨਾਂ ਕਮਲਾਂ ਨਾਲ ਲਾ ਲੈਣਾ ਕਰ।

## ਜਨ ਦੇਹੁ ਮਤੀ ਉਪਦੇਸੁ; ਵਿਚਹੁ ਭਰਮੁ ਜਾਇ ॥

ਹੇ ਪਰਮੇਸ਼ਰ! ਮੈਨੂੰ ਜਨ = ਦਾਸ ਨੂੰ ਸ੍ਰੇਸ਼ਟ ਮਤੀ = ਸਿੱਖਿਆ ਦਾ ਉਪਦੇਸ਼ ਦੇਹੁ = ਦੇਣਾ ਕਰ **ਵਾ:** ਸ੍ਰੇਸ਼ਟ ਜਨਾਂ ਦੀ ਸੰਗਤ ਦੁਆਰਾ ਮੈਨੂੰ ਸ੍ਰੇਸ਼ਟ ਮਤੀ = ਬੁੱਧੀ ਤੇ ਐਸਾ ਉਪਦੇਸ਼ ਦੇਣਾ ਕਰ, ਜਿਸ ਕਰਕੇ ਮੇਰੇ ਹਿਰਦੇ ਦੇ ਵਿਚਹੁ = ਅੰਦਰੋਂ ਸਰੂਪ ਦਾ ਭਰਮੁ = ਭੁਲੇਖਾ ਚਲਿਆ ਜਾਇ = ਜਾਵੇ।

## ਜੋ ਧੁਰਿ ਲਿਖਿਆ ਲੇਖੁ; ਸੋਈ ਸਭ ਕਮਾਇ ॥

ਜੋ = ਜਿਹੜਾ ਧੁਰਿ = ਆਦਿ ਤੋਂ ਪਰਮੇਸ਼ਰ ਨੇ ਪ੍ਰਾਲਬਧ ਅਨੁਸਾਰ ਜੀਵਾਂ ਦੇ ਮੱਥੇ ਉੱਤੇ ਲੇਖ ਲਿਖਿਆ = ਲਿਖ ਦਿੱਤਾ ਹੈ, ਸੋਈ = ਉਹੋ ਹੀ ਸਭ = ਸਾਰੇ ਜੀਵ ਜੰਤ ਕਮਾਇ = ਕਮਾਉਂਦੇ ਹਨ।

## ਸਭੁ ਕਛੁ ਤਿਸ ਦੈ ਵਸਿ; ਦੂਜੀ ਨਾਹਿ ਜਾਇ ॥

ਸਭ = ਸਾਰਾ ਕਛੁ = ਕੁਝ ਤਿਸ = ਉਸ ਵਾਹਿਗੁਰੂ ਦੇ ਵਸਿ = ਅਧੀਨ ਹੈ, ਇਸ ਲਈ ਉਸ ਵਾਹਿਗੁਰੂ ਤੋਂ ਬਗ਼ੈਰ ਮੁਕਤ ਹੋਣ ਲਈ, ਜਮਾਂ ਤੋਂ ਛੁੱਟਣ ਲਈ ਹੋਰ ਕੋਈ ਵੀ ਦੂਜੀ = ਦੂਸਰੀ ਜਾਇ = ਜਗ੍ਹਾ ਨਾਹਿ = ਨਹੀਂ ਹੈ।

## ਨਾਨਕ ਸੁਖ ਅਨਦ ਭਏ; ਪ੍ਰਭ ਕੀ ਮੰਨਿ ਰਜਾਇ ॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸੁਖ = ਅਨੰਦ ਸਰੂਪ ਪਰਮੇਸ਼ਰ ਨੂੰ ਪਾ ਕੇ ਅਨਦ = ਅਨੰਦਿਤ ਭਏ = ਹੋ ਗਏ ਹਨ, ਜਿਨ੍ਹਾਂ ਨੇ ਪ੍ਰਭ = ਵਾਹਿਗੁਰੂ ਕੀ = ਦੀ ਰਜਾਇ = ਆਗਿਆ ਨੂੰ ਮੰਨਿ = ਮੰਨਣਾ ਕੀਤਾ ਹੈ **ਵਾ:** ਜੋ ਵਾਹਿਗੁਰੂ ਦੀ ਆਗਿਆ ਨੂੰ ਮੰਨਿ = ਹਿਰਦੇ ਵਿਚ ਮੰਨਦੇ ਹਨ ॥੭॥

## ਗੁਰੁ ਪੂਰਾ ਜਿਨ ਸਿਮਰਿਆ; ਸੇਈ ਭਏ ਨਿਹਾਲ ॥

ਜਿਨ = ਜਿਨ੍ਹਾਂ ਨੇ ਪੂਰਾ = ਪੂਰਨ ਗੁਰੁ = ਸਤਿਗੁਰੂ ਨਾਨਕ ਦੇਵ ਜੀ ਨੂੰ ਸਿਮਰਿਆ = ਯਾਦ ਕੀਤਾ ਹੈ, ਸੇਈ = ਉਹ ਨਿਹਾਲ = ਪ੍ਰਸੰਨ ਭਏ = ਹੋ ਗਏ ਹਨ **ਵਾ:** ਉਹ ਨਿਹਾਲ = ਦੁੱਖਾਂ, ਬੰਧਨਾਂ ਤੋਂ ਰਹਿਤ ਹੋ ਗਏ ਹਨ।

## ਨਾਨਕ ਨਾਮੁ ਅਰਾਧਣਾ; ਕਾਰਜੁ ਆਵੈ ਰਾਸਿ ॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਅਰਾਧਣਾ = ਜਪਣਾ ਕਰੇ ਤਾਂ

ਵਿਵਹਾਰਕ ਤੇ ਪ੍ਰਮਾਰਥ ਦੇ ਕਾਰਜੁ = ਕੰਮ ਰਾਸ ਆਵੈ = ਆ ਜਾਂਦੇ ਹਨ **ਵਾ:** ਮੋਖ ਰੂਪੀ ਕਾਰਜ ਰਾਸ ਵਿਚ ਆ ਜਾਂਦਾ ਹੈ **ਵਾ:** ਲੋਕ-ਪ੍ਰਲੋਕ ਦੇ ਕਾਰਜ ਰਾਸਿ = ਸਚਿਆਈ ਵਿਚ ਆ ਜਾਂਦੇ ਹਨ॥੮॥

## ਪਾਪੀ ਕਰਮ ਕਮਾਵਦੇ; ਕਰਦੇ ਹਾਏ ਹਾਇ॥

ਜਿਹੜੇ ਪਾਪੀ = ਗੁਨਾਹੀ ਪੁਰਖ ਰਾਤ ਦਿਨੇ ਪਾਪ ਕਰਮਾਂ ਨੂੰ ਕਮਾਵਦੇ = ਕਮਾਉਂਦੇ ਹਨ, ਜਦ ਉਨ੍ਹਾਂ ਨੂੰ ਪਾਪ ਕਰਮਾਂ ਦਾ ਫਲ ਮਿਲਦਾ ਹੈ, ਤਦ ਉਹ ਹਾਏ ਹਾਇ = ਹਾਹਾਕਾਰ ਕਰਦੇ ਹਨ **ਵਾ:** ਪ੍ਰਲੋਕ ਦੇ ਭਿਆਨਕ ਰਸਤੇ ਨੂੰ ਵੇਖ ਕੇ ਹਾਏ ਹਾਏ ਕਰਦੇ ਹਨ। ਜੈਸਾ ਕਿ :

**ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ॥** *(ਅੰਗ ੬੯੦)*

## ਨਾਨਕ ਜਿਉ ਮਥਨਿ ਮਾਧਾਣੀਆ; ਤਿਉ ਮਥੇ ਧ੍ਰਮਰਾਇ॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਉ = ਜਿਵੇਂ ਮਧਾਣੀਆਂ ਚਾਟੀ ਵਿਚ ਦਹੀਂ ਨੂੰ ਮਥਨਿ = ਰਿੜਕਦੀਆਂ ਹਨ, ਤਿਉ = ਤਿਵੇਂ ਧ੍ਰਮਰਾਇ = ਧਰਮਰਾਜਾ ਖੋਟੇ ਕਰਮਾਂ ਦਾ ਫਲ ਭੁਗਤਾਉਣ ਵਾਸਤੇ ਪਾਪੀ ਜੀਵਾਂ ਰੂਪ ਦਹੀਂ ਨੂੰ ਨਰਕਾਂ ਰੂਪ ਚਾਟੀ ਵਿਚ ਪਾ ਕੇ ਸ਼ਸਤਰਾਂ ਰੂਪ ਮਧਾਣੀ ਨਾਲ ਮਥੇ = ਮਥਦਾ, ਰਿੜਕਦਾ ਹੈ, ਭਾਵ ਉਨ੍ਹਾਂ ਨੂੰ ਸਜ਼ਾ ਦੇਂਦਾ ਹੈ॥੯॥

## ਨਾਮੁ ਧਿਆਇਨਿ ਸਾਜਨਾ; ਜਨਮ ਪਦਾਰਥੁ ਜੀਤਿ॥

ਜਿਹੜੇ ਮਹਾਤਮਾ ਰੂਪ ਸਾਜਨਾ = ਸੱਜਣ ਪਰਮੇਸ਼ਰ ਦੇ ਨਾਮ ਨੂੰ ਧਿਆਇਨਿ = ਧਿਆਉਂਦੇ ਹਨ, ਉਨ੍ਹਾਂ ਨੇ ਆਪਣੇ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਸੰਸਾਰ ਰੂਪੀ ਜੂਏ ਵਿਚ ਜਾਂ ਵਿਕਾਰਾਂ ਵੱਲੋਂ ਜੀਤਿ = ਜਿੱਤ ਲਿਆ ਹੈ।

## ਨਾਨਕ, ਧਰਮ ਐਸੇ ਚਵਹਿ; ਕੀਤੋ ਭਵਨੁ ਪੁਨੀਤ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅੱਵਲ ਤਾਂ ਉਹ ਧਰਮਰਾਜੇ ਦੀ ਪੁਰੀ ਵਿਚ ਜਾਂਦੇ ਹੀ ਨਹੀਂ, ਜੇਕਰ ਚਲੇ ਵੀ ਜਾਣ ਤਾਂ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਧਰਮਰਾਜ ਵੀ ਐਸੇ = ਇਸ ਤਰ੍ਹਾਂ ਦੇ ਬਚਨ ਚਵਹਿ = ਉਚਾਰਦਾ ਹੈ ਕਿ ਹੇ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੇ ਮਹਾਤਮਾ ਜਨੋਂ! ਆਪ ਜੀ ਨੇ ਚਰਨ ਪਾ ਕੇ ਮੇਰਾ ਭਵਨੁ = ਘਰ ਪੁਨੀਤ = ਪਵਿੱਤਰ ਕੀਤੋ = ਕੀਤਾ ਹੈ॥੧੦॥

## ਖੁਭੜੀ ਕੁਥਾਇ; ਮਿਠੀ ਗਲਣਿ ਕੁਮੰਤ੍ਰੀਆ॥

ਕੁਮੰਤ੍ਰੀਆ = ਖੋਟੇ ਮੰਤਰ ਨੂੰ ਧਾਰਨ ਵਾਲੇ ਜਾਂ ਖੋਟੀ ਸਲਾਹ ਦੇਣ ਵਾਲੇ ਪੁਰਖਾਂ ਦੀ ਬਿਰਤੀ, ਬੁੱਧੀ ਕੁਸੰਗਤ ਰੂਪੀ ਕੁਥਾਇ = ਖੋਟੇ ਥਾਂ ਵਿਚ ਮਿੱਠੇ ਤੇਲੀਏ ਦੀ ਨਿਆਈਂ ਮਾਇਆ ਰੂਪੀ ਗਲਣਿ = ਜਿੱਲ੍ਹਣ ਵਿਚ ਖੁਭੜੀ = ਖੁਭੀ ਹੋਈ ਹੈ।

**ਅਥਵਾ** ਕੁਮੰਤ੍ਰੀਆ = ਖੋਟੇ ਕਾਮਾਦਿਕਾਂ ਦੀ ਸਲਾਹ ਕਰਕੇ ਮਿੱਠੀ ਮਾਇਆ ਰੂਪੀ ਗਲਣਿ = ਜਿੱਲ੍ਹਣ ਵਿਚ ਫਸੇ ਹੋਏ ਹੋਣ ਕਾਰਣ ਮਨਮੁਖਾਂ ਦੀ ਬਿਰਤੀ ਕੁਸੰਗਤ ਰੂਪੀ ਖੋਟੇ ਥਾਂ ਵਿਚ ਖੁੱਭ ਰਹੀ ਹੈ।

**ਅਥਵਾ** ਕੁਮੰਤ੍ਰੀਆ = ਖੋਟੇ ਸਲਾਹਕਾਰਾਂ ਦੀ **ਵਾ:** ਖੋਟੀ ਸਲਾਹ ਦੇਣ ਵਾਲੇ ਪੁਰਖਾਂ ਦੀ ਬਿਰਤੀ ਖੋਟੀ ਥਾਂ ਮਾਇਆ, ਮੋਹ ਰੂਪੀ ਜਿੱਲ੍ਹਣ ਨੂੰ ਮਿੱਠੀ ਜਾਣ ਕੇ ਉਸ ਵਿਚ ਖੁੱਭੀ, ਫਸੀ ਹੋਈ ਹੈ।

## ਨਾਨਕ ਸੇਈ ਉਬਰੇ; ਜਿਨਾ ਭਾਗੁ ਮਥਾਹਿ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਜਿੱਲ੍ਹਣ ਤੋਂ ਸੇਈ = ਉਹ ਉਬਰੇ = ਬਚੇ ਹਨ, ਜਿਨ੍ਹਾਂ

ਦੇ ਮਥਾਹਿ = ਮੱਥੇ ਦੇ ਭਾਗੁ = ਕਰਮ ਸ੍ਰੇਸ਼ਟ ਹਨ **ਵਾ:** ਜਿਨ੍ਹਾਂ ਨੇ ਭਾਗੁ = ਦੌੜ ਕੇ ਸਤਿਗੁਰਾਂ ਦੇ ਚਰਨੀਂ ਪੈਣਾ ਕੀਤਾ ਹੈ॥੧੧॥

## ਸੁਤੜੇ ਸੁਖੀ ਸਵੰਨਿ੍; ਜੋ ਰਤੇ ਸਹ ਆਪਣੈ ॥

ਜੋ = ਜਿਹੜੇ ਆਪਣੈ = ਆਪ ਦੇ ਸਹ = ਪਤੀ ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਉਹ ਬਾਲਕ ਅਵਸਥਾ, ਯੁਵਾ ਅਵਸਥਾ ਵਿਚ ਸੁਖੀ = ਸੁਖ ਦੇ ਸਹਿਤ ਨਿਰਵਿਕਲਪ ਸਮਾਧੀ ਵਿਚ ਸੁਤੜੇ = ਸੌਂਦੇ ਹਨ ਤੇ ਬਿਰਧ ਅਵਸਥਾ ਵਿਚ ਵੀ ਸੁਖ ਦੇ ਸਹਿਤ ਨਿਰਵਿਕਲਪ ਸਮਾਧੀ ਵਿਚ ਸਵੰਨਿ੍ = ਸੌਂਦੇ ਹਨ **ਵਾ:** ਉਹ ਆਪ ਸੁਖ ਸਰੂਪ ਵਿਚ ਸੁੱਤੇ, ਤਦਾਕਾਰ ਹੋਏ ਹਨ ਅਤੇ ਹੋਰਨਾਂ ਅਧਿਕਾਰੀਆਂ ਨੂੰ ਵੀ ਸੁਖ ਸਰੂਪ ਵਿਚ ਸਵਾਉਣਾ, ਤਦਾਕਾਰ ਕਰਦੇ ਹਨ।

**ਅਥਵਾ** ਜੋ ਪਤੀ ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰੱਤੇ ਹਨ, ਉਹ ਸੁਖ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਨਿਰਵਿਕਲਪ ਸਮਾਧੀ ਵਿਚ ਸੌਂਦੇ ਹਨ ਅਤੇ ਬਾਕੀ ਸਾਰਾ ਸੰਸਾਰ ਅਵਿੱਦਿਆ ਰੂਪੀ ਨੀਂਦ ਵਿਚ ਸਵੰਨਿ੍ = ਸੁੱਤਾ ਪਿਆ ਹੈ।

## ਪ੍ਰੇਮ ਵਿਛੋਹਾ ਧਣੀ ਸਉ; ਅਠੇ ਪਹਰ ਲਵੰਨਿ੍ ॥੧੨॥

ਜਿਨ੍ਹਾਂ ਦਾ ਆਪਣੇ ਧਣੀ ਸਉ = ਮਾਲਕ ਵਾਹਿਗੁਰੂ ਦੇ ਪ੍ਰੇਮ ਨਾਲੋਂ ਵਿਛੋਹਾ = ਵਿਛੋੜਾ ਪੈ ਗਿਆ ਹੈ, ਉਹ ਅੱਠੇ ਪਹਰ ਲਵੰਨਿ੍ = ਲਊਂ ਲਊਂ ਭਾਵ ਬੇਅਰਥ ਬਚਨਾਂ ਨੂੰ ਬੋਲਦੇ ਰਹਿੰਦੇ ਹਨ॥੧੨॥ ਜੈਸਾ ਕਿ :

**ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ ॥ ਤਾ ਕਾਰਣਿ ਬਿਆਪੈ ਬਹੁ ਸੋਗੁ ॥** *(ਅੰਗ ੩੪੨)*

## ਸੁਤੜੇ ਅਸੰਖ; ਮਾਇਆ ਝੂਠੀ ਕਾਰਣੇ ॥

ਝੂਠੀ ਮਾਇਆ ਦੀ ਪ੍ਰਾਪਤੀ ਕਾਰਣੇ = ਵਾਸਤੇ ਅਸੰਖ = ਅਣਗਿਣਤ ਜੀਵ ਅਵਿੱਦਿਆ, ਮੋਹ ਰੂਪੀ ਨੀਂਦ ਵਿਚ ਸੁੱਤੜੇ = ਸੁੱਤੇ ਪਏ ਹਨ।

## ਨਾਨਕ, ਸੇ ਜਾਗੰਨਿ੍; ਜਿ ਰਸਨਾ ਨਾਮੁ ਉਚਾਰਣੇ ॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਪੁਰਖ ਤਿੰਨਾਂ ਲੋਕਾਂ ਵਿਚ ਗਿਆਨ ਅਵਸਥਾ ਅੰਦਰ ਜਾਗੰਨਿ੍ = ਜਾਗਦੇ ਹਨ ਜਿ = ਜਿਹੜੇ ਪ੍ਰਤੱਖ, ਪ੍ਰੀਤ ਰੂਪੀ ਰਸਨਾ = ਜਿਹਵਾ ਨਾਲ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਉਚਾਰਣੇ = ਉਚਾਰਦੇ ਹਨ॥੧੩॥ ਜੈਸਾ ਕਿ :

**ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ ॥** *(ਅੰਗ ੯੨੬)*

## ਮ੍ਰਿਗ ਤਿਸਨਾ ਪੇਖਿ ਭੁਲਣੇ; ਵੁਠੇ ਨਗਰ ਗੰਧ੍ਰਬ ॥

ਮ੍ਰਿਗ ਤਿਸਨਾ = ਤ੍ਰਿਸ਼ਨਾ ਦੇ ਪਾਣੀ ਵਤ ਜੀਵ ਝੂਠੇ ਪਦਾਰਥਾਂ ਨੂੰ ਪੇਖਿ = ਵੇਖ ਕੇ ਵਾਹਿਗੁਰੂ ਦੇ ਸਰੂਪ ਵੱਲੋਂ ਭੁਲਣੇ = ਭੁੱਲੇ ਹੋਏ ਹਨ ਅਤੇ ਸੰਬੰਧੀਆਂ ਰੂਪੀ ਗੰਧਰਬ ਨਗਰ ਵਿਚ ਵੁਠੇ = ਵੱਸ ਰਹੇ ਹਨ ਭਾਵ ਇਨ੍ਹਾਂ ਵਿਚ ਮੋਹ ਕਰਦੇ ਹਨ।

**ਮ੍ਰਿਗ ਤ੍ਰਿਸ਼ਨਾ :** ਰੇਤਲੇ ਮੈਦਾਨਾਂ ਵਿਚ ਜਦ ਸੂਰਜ ਦੀਆਂ ਸਿੱਧੀਆਂ ਕਿਰਨਾਂ ਪੈਂਦੀਆਂ ਹਨ ਤਾਂ ਰੇਤ ਦੀ ਚਮਕ ਨਦੀ ਦੇ ਪਾਣੀ ਵਾਂਗ ਪ੍ਰਤੀਤ ਹੁੰਦੀ ਹੈ। ਜਦੋਂ ਮ੍ਰਿਗ ਉਥੇ ਜਾਂਦੇ ਹਨ ਤਾਂ ਉਹ ਕਿਤਨਾ ਹੀ ਹੋਰ ਦੂਰ ਪ੍ਰਤੀਤ ਹੁੰਦੀ ਹੈ। ਇਉਂ ਪਾਣੀ ਤਾਂ ਹੁੰਦਾ ਨਹੀਂ, ਸਿਰਫ਼ ਮ੍ਰਿਗ ਭਟਕਦਾ ਹੀ ਫਿਰਦਾ ਹੈ। ਏਸੇ ਪ੍ਰਕਾਰ ਮਾਇਆ ਰੂਪੀ ਰੇਤੇ ਵਿਚ ਬ੍ਰਹਮ ਰੂਪੀ ਸੂਰਜ ਦੀਆਂ ਸੱਤਾ ਰੂਪੀ ਕਿਰਨਾਂ ਪੈਣ ਕਰਕੇ ਇਹ ਸੰਸਾਰ

ਰੂਪ ਪਾਨੀ ਸੱਚਾ ਪ੍ਰਤੀਤ ਹੋਣ ਲੱਗ ਪਿਆ। ਇਸ ਪ੍ਰਕਾਰ ਮ੍ਰਿਗ ਨੂੰ ਪਾਨੀ ਦਿਸਣ ਵਾਂਗ ਇਹ ਜਗਤ ਝੂਠਾ ਹੈ ਤੇ ਮ੍ਰਿਗ ਵਾਂਗੂੰ ਹੀ ਜੀਵ ਇਸ ਸੰਸਾਰ ਰੂਪੀ ਪਾਨੀ ਨੂੰ ਸੱਚਾ ਮੰਨ ਕੇ ਫੜਦਾ ਹੈ ਕਿ ਮੈਂ ਪਕੜ ਲਵਾਂ, ਫੇਰ ਮੇਰੀ ਤ੍ਰਿਪਤੀ ਹੋਵੇਗੀ।

**ਗੰਧ੍ਰਬ ਨਗਰੀ :** ਰਾਜੇ ਹਰੀ ਚੰਦ ਦੀ ਨਗਰੀ ਜੋ ਇਕ ਭੁਲੇਖੇ ਦੀ ਨਗਰੀ ਹੈ, ਜੋ ਆਕਾਸ਼ ਵਿਚ ਦਿੱਸਦੀ ਹੈ, ਪਰ ਅਸਲ ਵਿਚ ਹੁੰਦੀ ਨਹੀਂ, ਪੁਰਾਣਕ ਕਥਾ ਅਨੁਸਾਰ ਜਦੋਂ ਰਾਜੇ ਹਰੀ ਚੰਦ ਨੂੰ ਸਵਰਗ ਦੀ ਪ੍ਰਾਪਤੀ ਹੋਈ ਤਾਂ ਇਸ ਨੇ ਕਿਹਾ ਕਿ ਮਹਾਰਾਜ! ਮੇਰੀ ਸਾਰੀ ਪੁਰੀ ਸਵਰਗ ਨੂੰ ਲੈ ਚੱਲੋ ਤਾਂ ਮਹਾਰਾਜ ਨੇ ਸਾਰੀ ਪੁਰੀ ਹੀ ਬਿਬਾਨ ਉਪਰ ਚੜ੍ਹਾਅ ਲਈ, ਜਦੋਂ ਅਕਾਸ਼ ਵਿਚ ਬਿਬਾਨ ਜਾ ਰਿਹਾ ਸੀ ਤਾਂ ਉਸ ਵਿੱਚੋਂ ਗਧੇ ਹਿਣਕ ਪਏ। ਗਧੇ ਹੀਂਗਣ ਤੋਂ ਹਰੀ ਚੰਦ ਨੂੰ ਮਾਣ ਹੋ ਗਿਆ ਤੇ ਆਪਣੇ ਆਪ ਨੂੰ ਕਹਿਣ ਲੱਗਾ ਕਿ ਹੇ ਹਰੀ ਚੰਦਾ, ਤੇਰੇ ਤਾਂ ਗਧੇ ਵੀ ਸਵਰਗਾਂ ਨੂੰ ਚੱਲੇ ਹਨ। ਇਸ ਪ੍ਰਕਾਰ ਉਹ ਪੁਰੀ ਉਥੇ ਹੀ ਖਲੋ ਗਈ। ਮੰਨਿਆ ਜਾਂਦਾ ਹੈ ਕਿ ਹੁਣ ਤਾਈਂ ਉਹ ਉਥੇ ਵੱਸਦੀ ਹੈ। ਜਦੋਂ ਆਕਾਸ਼ ਵਿਚ ਧੁੰਦ ਆਦਿ ਵਿਚ ਸੂਰਜ ਦੀਆਂ ਕਿਰਨਾਂ ਪੈਣ ਤੋਂ ਭੁਲੇਖੇ ਜਿਹੇ ਪੈਂਦੇ ਹਨ, ਜਿਵੇਂ ਕੋਈ ਨਗਰੀ ਹੈ। ਉਸ ਨੂੰ ਹਰੀ ਚੰਦਉਰੀ ਜਾਂ ਗੰਧਰਬ ਨਗਰੀ ਆਦਿ ਨਾਮ ਦਿੰਦੇ ਹਨ, ਪਰ ਉਸ ਤੋਂ ਕਿਸੇ ਨੇ ਕੋਈ ਸੌਦਾ ਨਹੀਂ ਖ਼ਰੀਦਿਆ। ਇਹ ਕਹਿਣ ਮਾਤ੍ਰ ਹੀ ਹੈ, ਇਉਂ ਇਹ ਪਦਾਰਥ ਵਾਸਤਵ ਵਿਚ ਨਹੀਂ ਹੁੰਦੇ, ਉਸ ਨਗਰੀ ਵਾਂਗ ਮਿਥਿਆ ਹੀ ਸਨ।

ਅਰਥਾਤ ਵਾਸਤਵ ਵਿਚ ਹਰਿਚੰਦਉਰੀ ਕੋਈ ਵਸਤੂ ਨਹੀਂ, ਕੇਵਲ ਮ੍ਰਿਗ-ਤ੍ਰਿਸ਼ਨਾ ਦੀ ਤਰ੍ਹਾਂ ਧੁੰਦ ਵਿਚ ਖ਼ਿਆਲੀ ਰਚਨਾ ਹੈ, ਸਰਦੀ ਦੀ ਰੁੱਤ ਵਿਚ ਸੂਰਜ ਦੀਆਂ ਕਿਰਨਾਂ ਤੇਜ਼ ਹੋਣ ਤੋਂ ਪਹਿਲਾਂ ਰੇਗਿਸਤਾਨ ਜਾਂ ਸਮੁੰਦਰ ਦੇ ਕਿਨਾਰੇ ਗਾੜ੍ਹੀ ਧੁੰਦ ਹੋਣ ਕਰਕੇ ਆਕਾਸ਼ ਵਿਚ ਕਦੇ ਸੱਤਯ ਵਸਤੂਆਂ ਦਾ ਅਕਸ ਅਤੇ ਕਦੇ ਖ਼ਿਆਲ ਵਿਚ ਵੱਸੇ ਹੋਏ ਪਦਾਰਥ ਸੱਤਯ ਸਮਾਨ ਭਾਸਣ ਲੱਗ ਜਾਂਦੇ ਹਨ, ਹਰਿਆਣੇ ਦੇ ਹਿਸਾਰ ਜ਼ਿਲ੍ਹੇ ਜਾਂ ਰੇਤਲੇ ਇਲਾਕਿਆਂ ਅਤੇ ਅਰਬ ਦੇ ਸਮੁੰਦ੍ਰੀ ਰੇਤਲੇ ਮੈਦਾਨਾਂ ਵਿਚ ਹਰਿਚੰਦਉਰੀ ਦਾ ਨਜ਼ਾਰਾ ਅਜੀਬ ਭਾਸਿਆ ਕਰਦਾ ਹੈ, ਜਿਸ ਆਦਮੀ ਨੇ ਉਹ ਪਹਿਲਾਂ ਨਹੀਂ ਦੇਖਿਆ, ਉਹ ਬਿਨਾਂ ਸੰਸੇ ਸੁੰਦਰ ਮਕਾਨ ਕਿਲ੍ਹੇ ਅਤੇ ਬਾਗ਼ ਦੇਖ ਕੇ ਉਨ੍ਹਾਂ ਦੀ ਸੈਰ ਲਈ ਲਲਚਾਉਂਦਾ ਹੈ, ਪਰ ਜਿਉਂ ਜਿਉਂ ਸੂਰਜ ਦੀਆਂ ਕਿਰਨਾਂ ਤੇਜ਼ ਹੁੰਦੀਆਂ ਜਾਂਦੀਆਂ ਹਨ, ਤਿਉਂ ਤਿਉਂ ਧੁੰਦ ਪਤਲੀ ਪੈਣ ਲੱਗਦੀ ਹੈ ਅਤੇ ਦੇਖਦੇ ਹੀ ਦੇਖਦੇ ਸਾਰੀ ਰਚਨਾ ਨੇਤਰਾਂ ਤੋਂ ਪਰ੍ਹੇ ਹੋ ਜਾਂਦੀ ਹੈ।

ਕਰਨਲ ਟਾਂਡ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਇਕ ਵਾਰ ਜਹਾਜ਼ ਵਿਚ ਸਫ਼ਰ ਕਰਦੇ ਹੋਏ ਮੈਨੂੰ ਹਰਿਚੰਦਉਰੀ ਦਾ ਜਹਾਜ਼ ਇਸ ਤਰ੍ਹਾਂ ਪਾਸਿਆ ਕਿ ਹੁਣੇ ਹੀ ਸਾਡੇ ਜਹਾਜ਼ ਨੂੰ ਟੱਕਰ ਮਾਰ ਕੇ ਚੂਰਾ ਚੂਰਾ ਕਰ ਦੇਵੇਗਾ। ਮੈਂ ਡਰਦੇ ਮਾਰੇ ਸ਼ੋਰ ਮਚਾ ਦਿੱਤਾ ਅਤੇ ਜਾਨ ਬਚਾਉਣ ਦੇ ਫ਼ਿਕਰ ਵਿਚ ਪੈ ਗਿਆ, ਪਰ ਜਹਾਜ਼ ਦੇ ਅਫ਼ਸਰ ਜੋ ਅਸਲ ਗੱਲ ਦੇ ਭੇਤੀ ਸਨ, ਸਾਰੇ ਮੈਨੂੰ ਦੇਖ ਕੇ ਹੱਸਣ ਲੱਗ ਪਏ ਤੇ ਮੈਂ ਸ਼ਰਮਿੰਦਾ ਹੋ ਗਿਆ।

ਗੁਰਬਾਣੀ ਵਿਚ ਸੰਸਾਰ ਦੇ ਮਾਇਕੀ ਪਦਾਰਥ ਜੋ ਖਿਨ ਭਰ ਚਮਤਕਾਰ ਵਿਖਾ ਕੇ ਮਿਟ ਜਾਂਦੇ ਹਨ, ਉਨ੍ਹਾਂ ਨੂੰ ਹਰਿਚੰਦਉਰੀ (ਗੰਧਰਬ ਨਗਰੀ) ਦਾ ਦ੍ਰਿਸ਼ਟਾਂਤ ਦੇ ਕੇ ਮਿਥਿਆ ਦੱਸਿਆ ਹੈ।

## ਜਿਨੀ ਸਚੁ ਅਰਾਧਿਆ; ਨਾਨਕ ਮਨਿ ਤਨਿ ਫਬ ॥੧੪॥

ਜਿਨੀ = ਜਿਨ੍ਹਾਂ ਨੇ ਸਚੁ = ਸੱਚੇ ਪਰਮੇਸ਼ਰ ਨੂੰ ਦਿਲ ਦੀ ਭਾਵਨਾ ਨਾਲ ਆਰਾਧਿਆ = ਯਾਦ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮਨ ਤਨ ਕਰਕੇ ਪਰਮੇਸ਼ਰ ਦੇ ਅਨੰਦ ਵਿਚ ਫਬ = ਫਬੇ, ਸਜੇ ਰਹਿੰਦੇ ਹਨ **ਵਾ:** ਉਨ੍ਹਾਂ ਦੇ ਮਨ ਤਨ ਅੰਦਰ ਸੁੰਦਰ ਗਿਆਨ ਸਜਦਾ ਹੈ **ਵਾ:** ਉਹ ਮਨ ਤਨ ਕਰਕੇ ਦੁਨੀਆਂ ਵਿਚ ਸ਼ੋਭਨੀਕ ਹੋ ਰਹੇ ਹਨ ॥੧੪॥

ਇਕ ਜਗਿਆਸੂ ਨੇ ਸਤਿਗੁਰਾਂ ਨੂੰ ਪੁੱਛਿਆ ਕਿ ਪਾਰਬ੍ਰਹਮ ਦਾ ਕੈਸਾ ਸਰੂਪ ਹੈ ? ਤਦ ਉਚਾਰਣ ਕਰਦੇ ਹਨ :

## ਪਤਿਤ ਉਧਾਰਣ ਪਾਰਬ੍ਰਹਮੁ; ਸੰਮ੍ਰਥ ਪੁਰਖੁ ਅਪਾਰੁ ॥

ਜੋ ਸੰਮ੍ਰਥ = ਸਰਬ ਸ਼ਕਤੀਵਾਨ, ਪੁਰਖੁ = ਪੂਰਨ ਪੁਰਸ਼ਾਰਥ ਦੇਣ ਵਾਲਾ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਹੈ, ਉਸ ਪਾਰਬ੍ਰਹਮੁ = ਪਰਮੇਸ਼ਰ ਦਾ ਨਾਮ ਪਤਿਤ = ਪਾਪੀਆਂ ਨੂੰ ਵੀ ਉਧਾਰਣ = ਤਾਰਨ ਵਾਲਾ ਹੈ।

## ਜਿਸਹਿ ਉਧਾਰੇ ਨਾਨਕਾ; ਸੋ ਸਿਮਰੇ ਸਿਰਜਣਹਾਰੁ ॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਮਨਾਂ! ਜਿਸਹਿ = ਜਿਸ ਨੂੰ ਪਰਮੇਸ਼ਰ ਸੰਸਾਰ-ਸਮੁੰਦ੍ਰ ਤੋਂ ਉਧਾਰੇ = ਉਧਾਰਨਾ, ਤਾਰਨਾ ਚਾਹੁੰਦਾ ਹੈ, ਸੋ = ਉਹੋ ਹੀ ਸਤਿਗੁਰਾਂ ਨਾਲ ਮਿਲ ਕੇ ਸਿਰਜਣਹਾਰੁ = ਰਚਣਹਾਰ ਪਰਮੇਸ਼ਰ ਨੂੰ ਸਿਮਰੇ = ਸਿਮਰਨਾ ਕਰਦਾ ਹੈ॥੧੫॥

[ਅੰਗ ੧੪੨੬]

## ਦੂਜੀ ਛੋਡਿ ਕੁਵਾਟੜੀ; ਇਕਸ ਸਉ, ਚਿਤੁ ਲਾਇ ॥

ਹੇ ਭਾਈ! ਦੂਜੀ = ਦੂਸਰੀ, ਕੁਸੰਗਤ ਰੂਪੀ ਕੁਵਾਟੜੀ = ਖੋਟੀ ਡੰਡੀ ਨੂੰ **ਵਾ:** ਦੂਜੀ = ਦਵੈਤ ਵਿਚ ਪਾਉਣ ਵਾਲੀ ਖੋਟੀ ਡੰਡੀ **ਵਾ:** ਦੇਵੀ ਦੇਵਤਿਆਂ ਦੀ ਉਪਾਸਨਾ ਰੂਪੀ ਭੈੜੀ ਵਾਟ ਨੂੰ ਛੋਡਿ = ਛੱਡ, ਤਿਆਗ ਕੇ ਇਕਸੁ = ਇਹ ਪਰਮੇਸ਼ਰ ਦੇ ਸਉ = ਨਾਲ ਚਿੱਤ ਦੀ ਬਿਰਤੀ ਨੂੰ ਲਾਇ = ਲਾਉਣਾ ਕਰ।

## ਦੂਜੈ ਭਾਵੀਂ ਨਾਨਕਾ; ਵਹਣਿ ਲੁੜ੍ਹੰਦੜੀ ਜਾਇ ॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਦੂਜੇ ਭਾਵੀਂ = ਦਵੈਤ ਭਾਵ ਵਿਚ ਲੱਗੇ ਹੋਏ ਹਨ, ਉਨ੍ਹਾਂ ਦੀ ਰੂਹ ਕਾਲ ਰੂਪੀ ਦਰਿਆ ਦੇ ਵਹਣਿ = ਵਹਾ ਵਿਚ ਲੁੜ੍ਹੰਦੜੀ = ਰੁੜ੍ਹਦੀ ਜਾਇ = ਜਾਂਦੀ ਹੈ, ਭਾਵ ਉਹ ਆਵਾਗਉਣ ਵਿਚ ਹੀ ਪਏ ਰਹਿੰਦੇ ਹਨ, ਕਦੇ ਵੀ ਮੁਕਤ ਨਹੀਂ ਹੁੰਦੇ।

**ਵਾ:** ਹੇ ਜੀਵ! ਜੇਕਰ ਤੂੰ ਦਵੈਤ ਭਾਵ ਵਿਚ ਭਾਵੀਂ = ਭੌਂਦਾ ਰਹੇਂਗਾ ਤਾਂ ਕਾਲ ਰੂਪੀ, ਜਨਮ ਮਰਣ ਰੂਪੀ ਦਰਿਆ ਵਿਚ ਤੇਰੀ ਬਿਰਤੀ ਰੁੜ੍ਹਦੀ ਜਾਵੇਗੀ **ਵਾ:** ਇਹ ਸ੍ਰਿਸ਼ਟੀ ਦਵੈਤ ਭਾਵ ਵਿਚ ਲੱਗੀ ਹੋਈ ਹੈ, ਇਸੇ ਕਰਕੇ ਮਰਣ ਰੂਪੀ ਦਰਿਆ ਦੇ ਵਹਿਣ ਵਿਚ ਰੁੜ੍ਹਦੀ ਜਾ ਰਹੀ ਹੈ॥੧੬॥ ਜੈਸਾ ਕਿ :

**ਢਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ ॥** *(ਅੰਗ ੧੦੯੭)*

## ਤਿਹਟੜੇ ਬਾਜਾਰ; ਸਉਦਾ ਕਰਨਿ ਵਣਜਾਰਿਆ ॥

('ਤਿਹੱਟੜੇ' ਉਚਾਰਣ ਹੈ)

ਤਿੰਨਾਂ ਲੋਕਾਂ ਰੂਪੀ ਤਿਹਟੜੇ = ਤਿੰਨ ਤਰ੍ਹਾਂ ਦੇ ਬਾਜ਼ਾਰ ਵਿਚ ਜੀਵ ਰੂਪ ਵਣਜਾਰਿਆ = ਵਣਜਾਰੇ ਕਰਮਾਂ ਧਰਮਾਂ ਰੂਪੀ ਸੌਦਾ ਕਰਨਿ = ਕਰਦੇ ਹਨ **ਵਾ:** ਸਤਿਸੰਗਤ ਵਿਚ ਕਰਮ, ਉਪਾਸ਼ਨਾ, ਗਿਆਨ ਰੂਪੀ ਬਾਜ਼ਾਰ ਹੈ, ਤਿਸ ਵਿਚ ਉੱਤਮ, ਮੱਧਮ, ਕਨਿਸ਼ਟ ਅਧਿਕਾਰੀ ਸੌਦਾ ਕਰਦੇ ਹਨ **ਵਾ:** ਸਤਿਸੰਗਤ ਵਿਚ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਤਿੰਨ ਤਰ੍ਹਾਂ ਵਾਲਾ ਬਾਜ਼ਾਰ ਹੈ, ਤਿਸ ਵਿਚ ਸ੍ਰਵਣ ਕਰਨ ਦੇ ਅਧਿਕਾਰੀ ਸ੍ਰਵਣ ਕਰਦੇ ਹਨ, ਮੰਨਣ ਦੇ ਅਧਿਕਾਰੀ ਮੰਨਣ ਕਰਦੇ ਹਨ ਅਤੇ ਨਿਧਿਆਸਣ ਦੇ ਅਧਿਕਾਰੀ ਨਿਧਿਆਸਣ ਕਰਦੇ ਹਨ **ਵਾ:** ਤਿਸ ਵਿਚ ਉੱਤਮ ਅਧਿਕਾਰੀ ਰੂਪ ਵਣਜਾਰੇ ਸ੍ਰਵਣ, ਮੰਨਣ, ਨਿਧਿਆਸਣ ਗਿਆਨ

ਰੂਪੀ ਸੌਦੇ ਦਾ ਵਪਾਰ ਕਰਦੇ ਹਨ, ਭਾਵ ਸ੍ਵਣ ਕਰਕੇ ਪ੍ਮਾਣਗਤ ਸੰਸੇ ਨੂੰ ਮੇਟਦੇ ਹਨ, ਮੰਨਣ ਕਰਕੇ ਪ੍ਮੇਯਗਤ ਸੰਸੇ ਨੂੰ ਮੇਟਦੇ ਹਨ ਤੇ ਨਿਧਿਆਸਣ ਕਰਕੇ ਵਿਪਰਜੇ ਬੁੱਧੀ ਨੂੰ ਮੇਟਦੇ ਹਨ **ਵਾ:** ਸਤਿਸੰਗਤ ਰੂਪੀ ਹੱਟੀ ਵਿਚ ਇੰਦਰੀਆਂ ਰੂਪੀ ਬਾਜ਼ਾਰ ਨੂੰ ਦਮਨ ਕਰਕੇ ਜਗਿਆਸੂ ਜਨ ਸ੍ਵਣ, ਮੰਨਣ, ਨਿਧਿਆਸਣ ਕਰਨ ਰੂਪੀ ਸੌਦਾ ਕਰਦੇ ਹਨ **ਵਾ:** ਮਨ, ਬਾਣੀ, ਸਰੀਰ ਰੂਪੀ ਤਿੰਨ ਤਰ੍ਹਾਂ ਦੇ ਬਾਜ਼ਾਰ ਵਿਚ ਗੁਰਮੁਖ ਜਨ ਰੂਪੀ ਵਣਜਾਰੇ ਨਾਮ ਰੂਪੀ ਸੌਦੇ ਦਾ ਵਪਾਰ ਕਰਦੇ ਹਨ **ਅਥਵਾ** ਇਹ ਸੰਸਾਰ ਰਾਜਸੀ, ਤਾਮਸੀ, ਸਾਂਤਕੀ ਤਿੰਨ ਪ੍ਕਾਰ ਦੇ ਸੁਭਾਅ ਵਾਲਾ ਬਾਜ਼ਾਰ ਬਣਿਆ ਹੋਇਆ ਹੈ, ਇਸ ਵਿਚ ਜੀਵ ਰੂਪੀ ਵਣਜਾਰੇ ਵੱਖੋ-ਵੱਖਰਾ ਸੌਦਾ ਕਰਦੇ ਹਨ, ਭਾਵ ਰਾਜਸੀ ਜੀਵ ਆਪਣੀ ਹਕੂਮਤ ਤੇ ਪਦਾਰਥ ਚਾਹੁੰਦੇ ਹਨ, ਤਾਮਸੀ ਜੀਵ ਤਮੋ ਗੁਣ ਦੀ ਬਹੁਲਤਾ ਹੋਣ ਕਰਕੇ ਆਪਣੇ ਮਨਾਉਤ ਕਰਾਉਣ ਵਿਚ ਅਤੇ ਕਾਮ-ਕ੍ਰੋਧ ਵਿਕਾਰਾਂ ਵਿਚ ਲੱਗੇ ਰਹਿੰਦੇ ਹਨ ਤੇ ਸਾਂਤਕੀ ਜੀਵ ਰਿਧੀਆਂ ਸਿਧੀਆਂ ਦੀ ਇੱਛਾ ਕਰਦੇ ਹਨ, ਇਉਂ ਜੀਵ ਰੂਪ ਵਣਜਾਰੇ ਵੱਖੋ-ਵੱਖਰਾ ਸੌਦਾ ਕਰਦੇ ਰਹਿੰਦੇ ਹਨ।

## ਸਚੁ ਵਖਰੁ ਜਿਨੀ ਲਦਿਆ; ਸੇ ਸਚੜੇ ਪਾਸਾਰ ॥੧੭॥

ਜਿਨੀ = ਜਿਨ੍ਹਾਂ ਨੇ ਆਪਣੇ ਰਿਦੇ ਰੂਪੀ ਗੱਡੇ ਉੱਤੇ ਸਚੁ = ਸੱਚਾ ਨਾਮ ਰੂਪੀ ਵਖਰੁ = ਸੌਦਾ ਲੱਦਿਆ ਹੋਇਆ ਹੈ, ਭਾਵ ਨਾਮ ਨੂੰ ਰਿਦੇ ਵਿਚ ਧਾਰਨ ਕੀਤਾ ਹੈ, ਸੇ = ਉਹ ਸੰਸਾਰ ਰੂਪੀ ਪਾਸਾਰ = ਖਿਲਾਰੇ ਵਿਚ ਸਚੜੇ = ਸੱਚੇ ਪੁਰਖ ਹਨ **ਵਾ:** ਉਹ ਪੁਰਖ ਸੱਚੇ ਸਾਧਨਾ ਦੇ ਪਸਾਰੇ ਵਾਲੇ ਹਨ **ਵਾ:** ਉਹ ਸੱਚੇ ਨਾਮ ਦੇ ਪਸਾਰੇ ਵਾਲੇ ਹਨ **ਵਾ:** ਉਹ ਸੰਸਾਰ ਰੂਪੀ ਪਸਾਰੇ ਵਿਚ ਸੱਚ ਦੀ ਪ੍ਾਪਤੀ ਵਾਲੇ ਹਨ।

**ਅਥਵਾ** ਜਿਨ੍ਹਾਂ ਨੇ ਆਪਣੇ ਅੰਤਹਕਰਣ ਰੂਪੀ ਗੱਡੇ ਉੱਤੇ ਸੱਚ ਨਾਮ ਰੂਪੀ ਵਖਰੁ = ਲਾਭਦਾਇਕ ਸੌਦੇ ਨੂੰ ਲੱਦਿਆ ਹੈ, ਉਹ ਸੱਚੇ ਪਸਾਰੇ ਦੇ ਅੰਦਰ ਹਨ।

**ਅਥਵਾ** ਜਿਨ੍ਹਾਂ ਨੇ ਸਚੁ = ਸਤਿ ਚਿੱਤ ਅਨੰਦ ਸਰੂਪ ਰੂਪੀ ਵਖਰੁ = ਲਾਭ ਨੂੰ ਆਪਣੇ ਰਿਦੇ ਰੂਪੀ ਅਸਥਾਨ ਵਿਚ ਲੱਦਿਆ, ਧਾਰਨ ਕੀਤਾ ਹੈ, ਉਹ ਸੱਚੇ ਦੇ ਪਾਸਾਰੇ ਵਿਚ ਸੱਚ ਸਰੂਪ ਦੀ ਪ੍ਾਪਤੀ ਵਾਲੇ ਹਨ ॥੧੭॥

### ਦੂਸਰਾ ਅਰਥ

**ਤਿਹਟੜੇ ਬਾਜਾਰ; ਸਉਦਾ ਕਰਨਿ ਵਣਜਾਰਿਆ ॥**

ਜੋ ਅਸਤੀ, ਭਾਂਤੀ, ਪ੍ੇਤਾ ਰੂਪ **ਵਾ:** ਸੱਚ, ਚਿੱਤ ਅਨੰਦ ਸਰੂਪ ਤਿਹੱਟੜੇ ਬਾਜ਼ਾਰ ਵਾਲਾ ਭਾਵ ਤਿੰਨ ਵਿਸ਼ੇਸ਼ਣਾਂ ਵਾਲਾ ਬ੍ਹਮ ਹੈ, ਉੱਤਮ ਅਧਿਕਾਰੀ ਰੂਪੀ ਵਣਜਾਰੇ ਉਸ ਦੇ ਸਰੂਪ ਦੀ ਸਾਖਿਆਤਤਾ ਦਾ ਸੌਦਾ ਕਰਦੇ ਹਨ।

**ਸਚੁ ਵਖਰੁ ਜਿਨੀ ਲਦਿਆ; ਸੇ ਸਚੜੇ ਪਾਸਾਰ ॥੧੭॥**

ਜਿਨ੍ਹਾਂ ਨੇ ਆਪਣੇ ਅੰਤਹਕਰਣ ਰੂਪੀ ਗੱਡੇ ਉੱਤੇ ਸਰੂਪ ਦਾ ਗਿਆਨ ਰੂਪੀ ਸੱਚਾ ਲਾਭਦਾਇਕ ਸੌਦਾ ਲੱਦ ਲਿਆ ਹੈ, ਉਹ ਸੰਸਾਰ ਰੂਪੀ ਪਸਾਰੇ ਵਿੱਚੋਂ ਹੀ ਸੱਚੇ ਨੂੰ ਪ੍ਾਪਤ ਕਰ ਲੈਂਦੇ ਹਨ ॥੧੭॥

## ਪੰਥਾ ਪ੍ੇਮ ਨ ਜਾਣਈ; ਭੂਲੀ ਫਿਰੈ ਗਵਾਰਿ ॥

ਸ੍ਰਿਸ਼ਟੀ ਪ੍ੇਮ ਰੂਪੀ ਪੰਥਾ = ਰਸਤਾ ਜਾਣਈ = ਜਾਣਦੀ ਨ = ਨਹੀਂ ਹੈ **ਵਾ:** ਭਗਤੀ ਸਹਿਤ ਗਿਆਨ ਰੂਪੀ ਰਸਤੇ ਨੂੰ ਪ੍ੇਮ ਸਹਿਤ ਜਾਣਦੀ ਨਹੀਂ ਹੈ, ਇਸੇ ਕਰਕੇ ਇਹ ਗਵਾਰਿ = ਮੂਰਖ ਸ੍ਰਿਸ਼ਟੀ ਅਗਿਆਨ ਕਾਰਨ ਪਰਮੇਸ਼ਰ ਨੂੰ ਭੂਲੀ = ਭੁੱਲੀ (ਵਿਸਾਰੀ) ਫਿਰੈ = ਫਿਰਦੀ ਹੈ।

## ਨਾਨਕ ਹਰਿ ਬਿਸਰਾਇ ਕੈ; ਪਉਦੇ ਨਰਕਿ ਅੰਧ੍ਯਾਰ ॥੧੮॥

(‘ਅੰਧਿਆਰ’ ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸ੍ਰਿਸ਼ਟੀ ਦੇ ਜੀਵ ਹਰਿ = ਪਰਮੇਸ਼ਰ ਨੂੰ ਬਿਸਰਾਇ = ਭੁਲਾ ਕੈ = ਕਰਕੇ ਅੰਧ੍ਯਾਰ = ਘੋਰ ਹਨੇਰੇ ਵਾਲੇ ਨਰਕ ਵਿਚ ਪਉਦੇ = ਪੈਂਦੇ ਹਨ **ਵਾ:** ਮਾਤਾ ਦੇ ਗਰਭ ਰੂਪੀ ਘੋਰ ਹਨੇਰੇ ਵਾਲੇ ਨਰਕ ਵਿਚ ਪੈਂਦੇ ਹਨ ॥੧੮॥

## ਮਾਇਆ ਮਨਹੁ ਨ ਵੀਸਰੈ; ਮਾਂਗੈ ਦੰਮਾਂ ਦੰਮ ॥

ਜੀਵਾਂ ਦੇ ਮਨਹੁ = ਮਨ ਅੰਦਰੋਂ ਜੜ੍ਹ ਚੇਤਨ ਮਾਇਆ ਦਾ ਮੋਹ ਵੀਸਰੈ = ਭੁੱਲਦਾ ਨ = ਨਹੀਂ ਹੈ, ਇਸੇ ਕਰਕੇ ਦੰਮਾਂ ਦੰਮ = ਦਮੜੇ ਹੀ ਦਮੜੇ ਭਾਵ ਮਾਇਆ ਹੀ ਮਾਇਆ ਮਾਂਗੈ = ਮੰਗਦੇ ਹਨ **ਵਾ:** ਦੰਮਾਂ ਦੰਮ = ਸੁਆਸ ਸੁਆਸ ਮਾਇਆ ਹੀ ਮੰਗਦੇ ਹਨ **ਵਾ:** ਰਜੋਗੁਣੀ ਜੀਵ ਪਦਾਰਥਾਂ ਰੂਪੀ ਦਮੜੇ ਮੰਗਦੇ ਹਨ, ਤਮੋਗੁਣੀ ਜੀਵ ਪੂਜਾ-ਪ੍ਰਤਿਸ਼ਠਾ ਰੂਪ ਦਮੜੇ ਮੰਗਦੇ ਹਨ, ਸਤੋਗੁਣੀ ਜੀਵ ਰਿਧੀਆਂ ਸਿਧੀਆਂ ਰੂਪ ਦਮੜੇ ਮੰਗਦੇ ਹਨ।

## ਸੋ ਪ੍ਰਭੁ ਚਿਤਿ ਨ ਆਵਈ; ਨਾਨਕ ਨਹੀ ਕਰੰਮਿ ॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਜੀਵ ਦੇ ਪੂਰਬਲੇ ਜਨਮ ਵਿਚ ਸ੍ਰੇਸ਼ਟ ਕਰੰਮਿ = ਕਰਮ ਨਹੀਂ ਕੀਤੇ ਹੋਏ ਸਨ **ਵਾ:** ਪਰਮੇਸ਼ਰ ਦੀ ਕਰੰਮਿ = ਕਿਰਪਾ ਨਹੀਂ ਹੈ, ਇਸੇ ਕਰਕੇ ਜੀਵ ਦੇ ਸੋ = ਉਹ ਪ੍ਰਭੁ = ਪਰਮੇਸ਼ਰ ਚਿਤਿ = ਯਾਦ ਨ = ਨਹੀਂ ਆਵਈ = ਆਉਂਦਾ, ਕਿਉਂਕਿ ਪਿਛਲੇ ਜਨਮਾਂ ਦੇ ਸ਼ੁਭ ਸੰਸਕਾਰ ਨਹੀਂ ਹਨ **ਅਥਵਾ** ਉਹ ਪਰਮੇਸ਼ਰ ਜੀਵਾਂ ਨੂੰ ਚੇਤੇ ਨਹੀਂ ਆਉਂਦਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਐਸਾ ਜਾਣੀਦਾ ਹੈ ਕਿ ਜੀਵਾਂ ਦੇ ਪੂਰਬਲੇ ਸ੍ਰੇਸ਼ਟ ਕਰਮ ਨਹੀਂ ਹਨ ॥੧੯॥

## ਤਿਚਰੁ ਮੂਲਿ ਨ ਥੁੜੀਦੋ; ਜਿਚਰੁ ਆਪਿ ਕ੍ਰਿਪਾਲੁ ॥

ਤਿਚਰੁ = ਉਤਨਾ ਚਿਰ ਮੂਲਿ = ਕਦਾਚਿਤ ਕਿਸੇ ਵੀ ਪਦਾਰਥ ਦੀ ਥੁੜੀਦੋ = ਥੁੜ ਨ = ਨਹੀਂ ਪਵੇਗੀ, ਜਿਚਰ = ਜਿਤਨਾ ਚਿਰ ਆਪ ਗੁਰੂ ਨਾਨਕ ਦੇਵ ਜੀ **ਵਾ:** ਪਰਮੇਸ਼ਰ ਜੀਵਾਂ ਉੱਤੇ ਕ੍ਰਿਪਾਲੁ = ਦਿਆਲੂ ਹੈ।

## ਸਬਦੁ ਅਖੁਟੁ ਬਾਬਾ ਨਾਨਕਾ; ਖਾਹਿ ਖਰਚਿ ਧਨੁ ਮਾਲੁ ॥੨੦॥

ਬਾਬਾ = ਵੱਡੇ ਸ੍ਰੀ ਗੁਰੂ ਨਾਨਕਾ = ਨਾਨਕ ਦੇਵ ਜੀ ਦਾ ਸਬਦੁ = ਉਪਦੇਸ਼ ਅਖੁਟੁ = ਮੁੱਕਣ ਤੋਂ ਰਹਿਤ ਖ਼ਜ਼ਾਨਾ ਹੈ **ਵਾ:** ਬਾਬਾ ਨਾਨਕਾ = ਸਤਿਗੁਰੂ ਨਾਨਕ ਦੇਵ ਜੀ ਦਾ ਸਤਿਨਾਮ ਵਾਹਿਗੁਰੂ ਅਖੁਟੁ = ਅਮੁੱਕ ਸ਼ਬਦ ਰੂਪ ਖ਼ਜ਼ਾਨਾ ਹੈ, ਇਸ ਨੂੰ ਆਪ ਖਾਹਿ = ਖਾਣਾ, ਧਾਰਨ ਕਰੋ ਤੇ ਹੋਰਨਾਂ ਤਾਈਂ ਖਰਚਿ = ਖ਼ਰਚਣਾ, ਦੇਣਾ ਕਰੋ, ਫੇਰ ਤੁਹਾਨੂੰ ਧਨੁ = ਰੋਕੜੀ ਤੇ ਹਾਥੀ ਘੋੜੇ ਆਦਿ ਮਾਲ ਪ੍ਰਾਪਤ ਹੋ ਜਾਵੇਗਾ ॥੨੦॥

### ਦੂਸਰਾ ਅਰਥ

**ਤਿਚਰੁ ਮੂਲਿ ਨ ਥੁੜੀਦੋ; ਜਿਚਰੁ ਆਪਿ ਕ੍ਰਿਪਾਲੁ ॥**

ਤਿਚਰੁ = ਉਤਨਾ ਚਿਰ ਮੂਲਿ = ਉੱਕਾ ਹੀ ਜਨਮ ਤੋਂ ਲੈ ਕੇ ਥੁੜ ਨਹੀਂ ਪਵੇਗੀ, ਜਿਤਨਾ ਚਿਰ ਵਾਹਿਗੁਰੂ ਨੂੰ ਕ੍ਰਿਪਾਲੁ = ਦਿਆਲੂ ਜਾਣ ਕੇ ਆਪਣਾ ਆਪ ਰੂਪ ਸਮਝੋਗੇ **ਵਾ:** ਆਪਣਾ ਆਤਮਾ ਰੂਪ ਸਮਝੋਗੇ।

**ਸਬਦੁ ਅਖੁਟੁ ਬਾਬਾ ਨਾਨਕਾ; ਖਾਹਿ ਖਰਚਿ ਧਨੁ ਮਾਲੁ ॥੨੦॥**

ਜੋ ਬਾਬਾ ਨਾਨਕ = ਸਤਿਗੁਰੂ ਨਾਨਕ ਦੇਵ ਜੀ ਨੇ ਅਖੁਟੁ = ਮੁੱਕਣ ਤੋਂ ਰਹਿਤ ਸਬਦੁ = ਬ੍ਰਹਮ ਸਰੂਪ ਦੀ ਪ੍ਰਾਪਤੀ ਵਾਲਾ ਨਾਮ ਬਾਣੀ ਦਾ ਉਪਦੇਸ਼ ਦਿੱਤਾ ਹੈ, ਉਸ ਨਾਮ ਰੂਪੀ ਧਨ ਤੇ ਸ੍ਰਵਣ ਮੰਨਣ ਨਿਧਿਆਸਣ ਰੂਪੀ ਮਾਲ ਨੂੰ ਆਪ ਖਾਵੋ ਭਾਵ ਧਾਰਨ ਕਰੋ ਤੇ ਹੋਰਨਾਂ ਤਾਈਂ ਖਰਚਿ = ਖ਼ਰਚਨਾ ਕਰੋ ਭਾਵ ਆਪ ਨਾਮ ਜਪੋ ਤੇ ਹੋਰਨਾਂ ਨੂੰ ਜਪਾਉਣਾ ਕਰੋ ॥੨੦॥

**ਉਥਾਨਕਾ :** ਅੱਗੇ ਉੱਤਮ ਜਗਿਆਸੂ ਦੇ ਭਾਵ ਨੂੰ ਮੁੱਖ ਰੱਖ ਕੇ ਸਤਿਗੁਰੂ ਜੀ ਉਚਾਰਣ ਕਰਦੇ ਹਨ। ਜਗਿਆਸੂ ਆਖਦਾ ਹੈ ਕਿ ਮੇਰੇ ਮਨ ਵਿਚ ਅਜਿਹੀ ਭਾਵਨਾ ਹੈ :

## ਖੰਭ ਵਿਕਾਂਦੜੇ ਜੇ ਲਹਾਂ; ਘਿੰਨਾ ਸਾਵੀ ਤੋਲਿ ॥

ਜੇ = ਜੇਕਰ ਮੈਂ ਪਰਮੇਸ਼ਰ ਦੇ ਦੇਸ਼ ਵਿਚ ਪਹੁੰਚਾਉਣ ਵਾਲੇ ਪ੍ਰਤੱਖ ਖੰਭ ਕਿਸੇ ਬਜ਼ਾਰ ਵਿਚੋਂ ਵਿਕਾਂਦੜੇ = ਵਿਕਦੇ ਲਹਾਂ = ਲੱਭ ਲਵਾਂ **ਵਾ:** ਕਿਸੇ ਬਜ਼ਾਰ ਵਿਚ ਵਿਕਦੇ ਲਹਾਂ = ਦੇਖਾਂ ਤਾਂ ਮੈਂ ਆਪਣੇ ਸਰਬੰਸ ਨੂੰ ਉਨ੍ਹਾਂ ਖੰਭਾਂ ਦੇ ਸਾਵੀ = ਬਰਾਬਰ ਤੋਲ ਕੇ ਉਹ ਖੰਭ ਘਿੰਨਾ = ਲੈ ਲਵਾਂ **ਵਾ:** ਉਨ੍ਹਾਂ ਖੰਭਾਂ ਨੂੰ ਆਪਣੇ ਧਨ ਪਦਾਰਥ ਆਦਿ ਦੇ ਬਦਲੇ ਸਾਵੀ = ਸਾਵੇਂ ਤੋਲ ਕੇ ਲੈ ਲਵਾਂ।

## ਤੰਨਿ ਜੜਾਂਈ ਆਪਣੈ; ਲਹਾਂ ਸੁ ਸਜਣੁ ਟੋਲਿ ॥੨੧॥

ਮੈਂ ਉਹ ਖੰਭ ਆਪਣੈ = ਆਪ ਦੇ ਤੰਨਿ = ਸਰੀਰ ਵਿਚ ਜੜਾਂਈ = ਜੜ ਲਹਾਂ = ਲਵਾਂ, ਅਤੇ ਖੰਭਾਂ ਨਾਲ ਉੱਡ ਕੇ ਸੁ = ਉਸ ਸਜਣੁ = ਮਿੱਤਰ ਪ੍ਰਭੂ ਨੂੰ ਟੋਲਿ = ਲੱਭ ਲਵਾਂ ॥੨੧॥

### ਦੂਸਰਾ ਅਰਥ

**ਖੰਭ ਵਿਕਾਂਦੜੇ ਜੇ ਲਹਾਂ; ਘਿੰਨਾ ਸਾਵੀ ਤੋਲਿ ॥**

ਜੇ = ਜੇਕਰ ਮੈਂ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਦੇਸ਼ ਨੂੰ ਪਹੁੰਚਾਉਣ ਵਾਲੇ ਵੈਰਾਗ ਬਿਬੇਕ ਰੂਪੀ **ਵਾ:** ਪਰਮੇਸ਼ਰ ਦੀ ਸ਼ਰਨ ਤੇ ਨਾਮ ਅਭਿਆਸ ਰੂਪੀ ਖੰਭ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪੀ ਖੰਭ ਸਤਿਸੰਗਤ ਰੂਪੀ ਬਜ਼ਾਰ ਵਿੱਚੋਂ ਵਿਕਦੇ ਲੱਭ ਲਵਾਂ **ਵਾ:** ਸਤਿਸੰਗਤ ਰੂਪੀ ਬਜ਼ਾਰ ਵਿਚ ਵਿਕਦੇ ਦੇਖਾਂ ਤਾਂ ਮੈਂ ਆਪਣੇ ਸਰੀਰ ਦੇ ਤੋਲ ਬਰਾਬਰ ਉਹ ਖੰਭ ਲੈ ਲਵਾਂ, ਭਾਵ ਆਪਣਾ ਸਰੀਰ ਭੇਟਾ ਦੇ ਕਰਕੇ ਜਾਂ ਤਨ ਦਾ ਅਭਿਮਾਨ ਭੇਟਾ ਰੂਪ ਵਿਚ ਦੇ ਕੇ ਉਹ ਖੰਭ ਖ਼ਰੀਦ ਲਵਾਂ।

**ਤੰਨਿ ਜੜਾਂਈ ਆਪਣੈ; ਲਹਾਂ ਸੁ ਸਜਣੁ ਟੋਲਿ ॥੨੧॥**

ਮੈਂ ਉਹ ਖੰਭ ਆਪਣੇ ਤੰਨਿ = ਸੂਖਮ ਸਰੀਰ (ਮਨ) ਵਿਚ ਪ੍ਰੀਤ ਦੇ ਸਹਿਤ ਜੜ ਲਵਾਂ ਅਤੇ ਚਿਦਾਕਾਸ਼ ਵਿਚ ਉਡਾਰੀਆਂ ਮਾਰ ਕੇ ਉਸ ਸੱਜਣ ਅਕਾਲ ਪੁਰਖ ਨੂੰ ਟੋਲਿ = ਲੱਭ ਲਵਾਂ ॥੨੧॥ ਜੈਸਾ ਕਿ :

**ਮਨ ਮੇਰੇ ਹਰਿ ਕੇ ਚਰਨ ਰਵੀਜੈ ॥**
**ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥੧॥ਰਹਾਉ॥** *(ਅੰਗ ੧੨੬੯)*

### ਤੀਸਰਾ ਅਰਥ

**ਖੰਭ ਵਿਕਾਂਦੜੇ ਜੇ ਲਹਾਂ; ਘਿੰਨਾ ਸਾਵੀ ਤੋਲਿ ॥**

ਜੋ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਸੇਵਾ ਸਿਮਰਨ ਰੂਪੀ ਖੰਭ ਹਨ, ਜੇਕਰ ਮੈਂ ਉਨ੍ਹਾਂ ਖੰਭਾਂ ਨੂੰ ਵਿਕਦੇ ਲਹਾਂ = ਦੇਖਾਂ ਤਾਂ ਮੈਂ ਪ੍ਰੇਮ ਰੂਪੀ ਭੇਟਾ ਦੇ ਕੇ ਉਨ੍ਹਾਂ ਖੰਭਾਂ ਨੂੰ ਲੈ ਲਵਾਂ ਭਾਵ ਖ਼ਰੀਦ ਲਵਾਂ ਅਤੇ :

**ਤੰਨਿ ਜੜਾਂਈ ਆਪਣੈ; ਲਹਾਂ ਸੁ ਸਜਣ ਟੋਲਿ ॥੨੧॥**

ਉਹ ਸੇਵਾ ਸਿਮਰਨ ਰੂਪੀ ਖੰਭ ਆਪ ਦੇ ਸਰੀਰ ਉੱਤੇ ਜੜ ਲਵਾਂ, ਭਾਵ ਸਥੂਲ ਸਰੀਰ ਦੁਆਰਾ ਸੇਵਾ ਤੇ ਸੂਖਮ ਸਰੀਰ ਦੁਆਰਾ ਸਿਮਰਨ ਕਰਾਂ ਅਤੇ ਉਸ ਸੱਜਣ ਪ੍ਰਭੂ ਨੂੰ ਟੋਲਿ = ਲੱਭ ਲਵਾਂ ॥੨੧॥

## ਸਜਣੁ ਸਚਾ ਪਾਤਿਸਾਹੁ; ਸਿਰਿ ਸਾਹਾਂ ਦੈ ਸਾਹੁ ॥

ਗੁਰੂ ਰਾਮਦਾਸ ਸਾਹਿਬ ਜੀ **ਵਾ:** ਪ੍ਰਭੂ ਸਜਣੁ = ਮਿੱਤਰ ਜੀ ਸੱਚਾ ਪਾਤਿਸਾਹੁ = ਬਾਦਸ਼ਾਹ ਹੈ **ਵਾ:** ਸਜਣੁ = ਪਿਆਰੇ ਪਰਮੇਸ਼ਰ ਜੀ ਸਚਾ = ਤ੍ਰੈਕਾਲ ਅਬਾਧ ਰੂਪ ਤੇ ਸਰੂਪ ਰੂਪੀ (ਪਾਤਿ + ਸਾਹੁ) ਪਾਤਿ = ਤਖ਼ਤ ਦੇ ਸਾਹੁ = ਮਾਲਕ ਹਨ ਅਤੇ ਦੁਨੀਆਂ ਦੇ ਸਾਹਾ = ਪਾਤਸ਼ਾਹਾਂ ਦੇ ਸਿਰਿ = ਸ਼ਿਰੋਮਣੀ ਸਾਹੁ = ਪਾਤਸ਼ਾਹ ਹਨ।

## ਜਿਸੁ ਪਾਸਿ ਬਹਿਠਿਆ ਸੋਹੀਐ; ਸਭਨਾ ਦਾ ਵੇਸਾਹੁ ॥੨੨॥

ਜਿਸ ਸਤਿਗੁਰੂ ਅਕਾਲ ਪੁਰਖ ਦੇ ਪਾਸਿ = ਕੋਲ ਬਹਿਠਿਆ = ਬੈਠਿਆਂ ਹੋਇਆਂ ਸੋਹੀਐ = ਸ਼ੋਭਾ ਪਾਈਦੀ ਹੈ, ਉਸ ਸਤਿਗੁਰੂ ਅਕਾਲ ਪੁਰਖ ਉੱਤੇ ਸਭਨਾ = ਸਾਰਿਆਂ ਦਾ ਵੇਸਾਹੁ = ਭਰੋਸਾ ਹੈ **ਵਾ:** ਉਹ ਪਰਮੇਸ਼ਰ ਤਨ ਮਨ ਧਨ ਦੇ ਕੇ ਗੁਰਾਂ ਦੁਆਰਾ ਸਭਨਾ = ਸਾਰਿਆਂ ਦਾ ਵੇਸਾਹੁ = ਖ਼ਰੀਦਣੇ ਯੋਗ ਹੈ, ਭਾਵ ਪ੍ਰਾਪਤ ਕਰਨ ਯੋਗ ਹੈ **ਵਾ:** ਉਸ ਪਰਮੇਸ਼ਰ ਉੱਤੋਂ ਸਭਨਾਂ ਦਾ ਵਾਰਨੇ ਜਾਣ ਵਾਲਾ ਨਿਸਚਾ ਹੋਣਾ ਚਾਹੀਦਾ ਹੈ।

**ਅਥਵਾ** ਜਿਸ ਹਰੀ ਦੇ ਕੋਲ ਬੈਠਿਆਂ ਹੋਇਆਂ ਸੋਹੀਐ = ਸ਼ੋਭਨੀਕ ਹੋਈਦਾ ਹੈ ਤੇ ਹੋਰ ਸਭਨਾਂ ਦਾ ਵੇਸਾਹੁ = ਭਰੋਸਾ ਹੁੰਦਾ ਹੈ ਕਿ ਠੀਕ ਇਹ ਗੁਰਮੁਖ ਹੈ **ਵਾ:** ਹਰੀ ਸਾਰਿਆਂ ਦੇ ਭਰੋਸਾ ਕਰਨੇ ਦੇ ਯੋਗ ਹੈ ॥੨੨॥

**ਸਾਖੀ—ਸੱਚੇ ਪਾਤਸ਼ਾਹ ਛੇਵੇਂ ਸਤਿਗੁਰੂ ਦੀ :** ਇਕ ਵਾਰੀ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਛੇਵੇਂ ਸਤਿਗੁਰੂ ਮੀਰੀ ਪੀਰੀ ਦੇ ਮਾਲਕ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬੇਨਤੀ ਕਰ ਕੇ ਦਿੱਲੀ ਸੱਦਿਆ। ਬਾਦਸ਼ਾਹ ਦੀ ਬੇਨਤੀ ਮੰਨ ਕੇ ਸਤਿਗੁਰੂ ਜੀ ਜਦੋਂ ਦਿੱਲੀ ਪਹੁੰਚੇ ਤਾਂ ਅੱਗੋਂ ਬਾਦਸ਼ਾਹ ਬਹੁਤ ਆਦਰ ਸਹਿਤ ਮਿਲਿਆ ਤੇ ਗੁਰੂ ਜੀ ਦਾ ਬੜਾ ਸਨਮਾਨ ਕੀਤਾ। ਸਤਿਗੁਰੂ ਜੀ ਦਾ ਮੀਰੀ ਪੀਰੀ ਵਾਲਾ ਸਰੂਪ ਵੇਖ ਕੇ ਮਨ ਵਿਚ ਸ਼ੰਕਾ ਵੀ ਕੀਤੀ ਕਿ ਇਨ੍ਹਾਂ ਨੇ ਪਹਿਲੇ ਗੁਰੂਆਂ ਨਾਲੋਂ ਵੱਖਰਾ ਲਿਬਾਸ ਕਿਉਂ ਧਾਰਨ ਕੀਤਾ ਹੈ ਅਤੇ ਇਹ ਵੀ ਸੋਚਿਆ ਕਿ ਇਹ ਪਹਿਰਾਵਾ ਬਾਹਰਲਾ ਹੀ ਹੈ ਕਿ ਅੰਤਰੀਵ ਭੀ ਕੁਝ ਬਦਲਿਆ ਹੈ, ਪਰਖਣ ਲਈ ਸਵਾਲ ਭੀ ਕੀਤਾ ਕਿ ਹੇ ਗੁਰੂ ਜੀ! ਸੰਸਾਰ ਵਿਚ ਹਿੰਦੂਆਂ ਦਾ ਮੱਤ ਚੰਗਾ ਹੈ ਜਾਂ ਤੁਰਕਾਂ ਦਾ? ਇਹ ਸੁਣ ਕੇ ਸਤਿਗੁਰਾਂ ਨੇ ਉੱਤਰ ਦਿੱਤਾ; ਜੈਸਾ ਕਿ :

**ਸ੍ਰੀ ਹਰਿ ਗੋਵਿਦ ਸੁਨਤਿ ਬਖਾਨਾ। ਸਿਰਜਨਹਾਰ ਏਕ ਹਮ ਜਾਨਾ।**
**ਇਕ ਸਮ ਪੰਚਹੁ ਤਤ ਤੇ ਬਨੇ। ਇੰਦ੍ਰਯ ਦੇਹਿ ਏਕ ਸਮ ਸਨੇ।**
**ਕਰਨਹਾਰ ਕੋ ਸਿਮਰਹਿ ਜੋਇ। ਸਭਿ ਤੇ ਦੀਰਘ ਜਾਨਹੁ ਸੋਇ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੪, ਅੰਸੂ ੫੪)*

ਇਹ ਸੁਣ ਕੇ ਬਾਦਸ਼ਾਹ ਪ੍ਰਸੰਨ ਹੋਇਆ ਤੇ ਸ਼ੰਕਾ ਨਵਿਰਤ ਹੋ ਗਿਆ। ਦੂਜੇ ਦਿਨ ਬਾਦਸ਼ਾਹ ਸਤਿਗੁਰਾਂ ਨੂੰ ਆਪਣੇ ਨਾਲ ਸ਼ਿਕਾਰ ਖੇਡਣ ਲਈ ਲੈ ਗਿਆ। ਸਤਿਗੁਰੂ ਜੀ ਨੇ ਜੰਗਲ ਵਿਚ ਜਾ ਕੇ ਅਕਬਰ ਬਾਦਸ਼ਾਹ ਦੇ ਭਰਾ ਕਾਸਮ ਬੇਗ, ਜੋ ਸ਼ੇਰ ਦੀ ਜੂਨੀ ਵਿਚ ਪਿਆ ਹੋਇਆ ਸੀ, ਉਸ ਨੂੰ ਮਾਰ ਕੇ ਉਧਾਰ ਕੀਤਾ। ਸੰਗਤਾਂ ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੁੰਦੀਆਂ ਤੇ ਗੁਰੂ ਜੀ ਨੇ ਦਿੱਲੀ ਵਿਚ ਰਹਿੰਦਿਆਂ ਸੰਗਤਾਂ ਨੂੰ ਸਤਿ ਦਾ ਉਪਦੇਸ਼ ਬਖ਼ਸ਼ਿਆ। ਸੰਗਤਾਂ ਸਤਿਗੁਰੂ ਜੀ ਨੂੰ ਸੱਚੇ ਪਾਤਸ਼ਾਹ ਕਹਿ ਕੇ ਸੰਬੋਧਨ ਕਰਨ ਤਾਂ ਬਾਦਸ਼ਾਹ ਦੇ ਮਨ 'ਚ ਸ਼ੰਕਾ ਬਣਿਆ ਕਿ ਮੈਨੂੰ ਕੋਈ ਸੱਚੇ ਪਾਤਸ਼ਾਹ ਕਿਉਂ ਨਹੀਂ ਕਹਿੰਦਾ? ਫਿਰ ਬਾਦਸ਼ਾਹ ਨੂੰ ਕਿਸੇ ਕੰਮ ਕਾਰਨ ਆਗਰੇ ਜਾਣਾ ਪੈ ਗਿਆ ਤੇ ਉਸ ਨੇ ਬੇਨਤੀ ਕਰਕੇ ਸਤਿਗੁਰਾਂ ਨੂੰ ਭੀ ਨਾਲ ਲੈ

ਲਿਆ। ਆਗਰੇ ਰਹਿੰਦਿਆਂ ਬਾਦਸ਼ਾਹ ਇਕ ਦਿਨ ਸਤਿਗੁਰੂ ਜੀ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਨਿਕਲਿਆ। ਜੰਗਲ ਵਿਚ ਅਤਿ ਦੀ ਗਰਮੀ ਹੋਣ ਕਾਰਨ ਜੰਗਲ ਤੋਂ ਬਾਹਰ ਨਿਕਲ ਕੇ ਦਰੱਖ਼ਤਾਂ ਹੇਠ ਡੇਰੇ ਕੀਤੇ। ਸਤਿਗੁਰੂ ਜੀ ਦਾ ਡੇਰਾ ਬਾਦਸ਼ਾਹ ਦੇ ਡੇਰੇ ਤੋਂ ਕੁਝ ਕੁ ਦੂਰੀ ਉੱਤੇ ਸੀ। ਇੰਨੇ ਨੂੰ ਇਕ ਪ੍ਰੇਮੀ ਗੁਰਸਿੱਖ, ਜੋ ਘਾਹ ਵੇਚ ਕੇ ਗੁਜ਼ਾਰਾ ਕਰਦਾ ਸੀ, ਉਹ ਘਾਹ ਵੇਚ ਕੇ ਟਕਾ ਹੱਥ ਵਿਚ ਲੈ ਕੇ ਸਤਿਗੁਰਾਂ ਦੇ ਦਰਸ਼ਨਾਂ ਲਈ ਪਹੁੰਚਿਆ। ਉਸ ਨੇ ਪੁੱਛਿਆ ਕਿ ਮੈਂ ਸੱਚੇ ਪਾਤਸ਼ਾਹ ਦੇ ਦਰਸ਼ਨ ਕਰਨੇ ਹਨ। ਉਹ ਕਿਥੇ ਹਨ? ਬਾਦਸ਼ਾਹ ਦੇ ਬੰਦੇ ਨੇ ਜਹਾਂਗੀਰ ਦੇ ਡੇਰੇ ਵੱਲ ਇਸ਼ਾਰਾ ਕਰ ਦਿੱਤਾ। ਸਿੱਖ ਨੇ ਪਹਿਲਾਂ ਕਦੀ ਸਤਿਗੁਰਾਂ ਦੇ ਦਰਸ਼ਨ ਨਹੀਂ ਕੀਤੇ ਸਨ। ਉਸ ਨੇ ਜਹਾਂਗੀਰ ਅੱਗੇ ਟਕਾ ਰੱਖ ਕੇ ਮੱਥਾ ਟੇਕ ਦਿੱਤਾ ਅਤੇ ਹੱਥ ਜੋੜ ਕੇ ਇਸ ਪ੍ਰਕਾਰ ਬੇਨਤੀ ਕੀਤੀ; ਜੈਸਾ ਕਿ:

**ਹਾਥ ਜੋਰਿ ਪੁਨ ਅਰਜ਼ ਗੁਜ਼ਾਰੀ। ਸਾਚੋ ਪਾਤਸ਼ਾਹੁ ਗੁਰੁ ਭਾਰੀ॥੧੦॥**
**ਦਰਸ਼ਨ ਕੀ ਅਭਿਲਾਖ ਘਨੇਰੀ। ਸੁਨਹੁ ਸ੍ਰੋਨ ਦੇ ਬਿਨਤੀ ਮੋਰੀ।**
**ਦੀਨ ਦੁਨੀ ਕੋ ਮਾਲਿਕ ਅਹੈਂ। ਸਾਚੋ ਪਾਤਿਸ਼ਾਹੁ ਇਮ ਕਹੈਂ॥੧੧॥**
**ਦਾਸ ਗਰੀਬ ਜਾਨਿ ਕਰਿ ਮੋਹੀ। ਬਨਹੁ ਸਹਾਇ ਮ੍ਰਿਤੂ ਜਬ ਹੋਹੀ।**
**ਅਪਰ ਕਾਮਨਾ ਕੋਇ ਨ ਨਾਥ। ਜਮ ਤੇ ਰਾਖਹੁ ਦੇ ਕਰਿ ਹਾਥ॥੧੨॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੪, ਅੰਸੂ ੫੭)*

ਸਿੱਖ ਦੀ ਇਹ ਬੇਨਤੀ ਸੁਣ ਕੇ ਬਾਦਸ਼ਾਹ ਸੋਚਣ ਲੱਗਾ ਕਿ ਮੈਂ ਪਰਲੋਕ ਵਿਚ ਇਸ ਦੀ ਸਹਾਇਤਾ ਕਿਵੇਂ ਕਰ ਸਕਦਾ ਹਾਂ? ਬਾਦਸ਼ਾਹ ਨੇ ਕਿਹਾ ਕਿ 'ਸਿੱਖਾ! ਜੋ ਕੁਝ ਵੀ ਤੈਨੂੰ ਚਾਹੀਦਾ ਹੈ, ਉਹ ਹੀਰੇ, ਮੋਤੀ, ਜਵਾਹਰਾਤ, ਧਨ ਆਦਿ ਮੈਂ ਤੈਨੂੰ ਦੇ ਸਕਦਾ ਹਾਂ। ਤੂੰ ਚਾਹੇ ਤਾਂ ਮੈਂ ਤੈਨੂੰ ਵੱਡਾ ਅਹਿਲਕਾਰ ਜਾਂ ਵਜ਼ੀਰ ਭੀ ਬਣਾ ਸਕਦਾ ਹਾਂ, ਪਰੰਤੂ ਪ੍ਰਲੋਕ ਵਿਚ ਮੈਂ ਤੇਰੀ ਸਹਾਇਤਾ ਨਹੀਂ ਕਰ ਸਕਦਾ। ਕਿਉਂਕਿ ਮੈਂ ਤਾਂ ਇਸ ਲੋਕ ਦਾ ਬਾਦਸ਼ਾਹ ਹਾਂ। ਪਰਲੋਕ ਦੇ ਸਹਾਇਕ ਗੁਰੂ ਜੀ ਦਾ ਡੇਰਾ ਤਾਂ ਅੱਗੇ ਹੈ।' ਇਹ ਸੁਣਦਿਆਂ ਹੀ ਸਿੱਖ ਨੇ ਝੱਟ ਆਪਣਾ ਟਕਾ ਬਾਦਸ਼ਾਹ ਦੇ ਅੱਗਿਉਂ ਚੁੱਕ ਲਿਆ ਅਤੇ ਜਾ ਛੇਵੇਂ ਸਤਿਗੁਰਾਂ ਦੇ ਚਰਨਾਂ 'ਤੇ ਟਕਾ ਰੱਖ ਕੇ ਪਿਆਰ ਸਹਿਤ ਨਮਸਕਾਰ ਕੀਤੀ। ਸਿੱਖ ਦੇ ਪਿੱਛੇ ਪਿੱਛੇ ਬਾਦਸ਼ਾਹ ਵੀ ਸਤਿਗੁਰਾਂ ਪਾਸ ਪਹੁੰਚ ਗਿਆ। ਟਕਾ ਗੁਰੂ ਜੀ ਦੇ ਚਰਨੀਂ ਰੱਖ ਕੇ ਸਿੱਖ ਨੇ ਇਸ ਤਰ੍ਹਾਂ ਬੇਨਤੀ ਕੀਤੀ; ਜੈਸਾ ਕਿ:

**ਟਕਾ ਰਾਖਿ ਕਰਿ ਅਰਜ਼ ਗੁਜ਼ਾਰੀ। ਮੈਂ ਆਯਹੁ ਗੁਰੁ ਸ਼ਰਨਿ ਤੁਮਾਰੀ॥੨੨॥**
**ਅੰਤਕਾਲ ਮਹਿ ਬਨਹੁ ਸਹਾਈ। ਜਮਦੂਤਨਿ ਤੇ ਲੇਹੁ ਬਚਾਈ।** *(ਰਾਸ ੪, ਅੰਸੂ ੫੭)*

ਸਿੱਖ ਦੀ ਨਿਮਰਤਾ, ਸ਼ਰਧਾ ਭਰੀਆਂ ਬੇਨਤੀਆਂ ਅਤੇ ਹਿਰਦੇ ਦਾ ਪਿਆਰ ਵੇਖ ਕੇ ਦੀਨ ਦਿਆਲੂ ਸਤਿਗੁਰੂ ਜੀ ਰਹਿਮਤ ਦੇ ਘਰ ਵਿਚ ਆ ਕੇ ਸਿੱਖ ਨੂੰ ਕਹਿਣ ਲੱਗੇ; ਜੈਸਾ ਕਿ:

**ਸੁਨਿ ਸਤਿਗੁਰੂ ਕ੍ਰਿਪਾਲ ਬਖਾਨਾ। ਸਿਮਰਹੁ ਸੱਤਿਨਾਮ ਕੱਲਯਾਨਾ॥੨੪॥**
**ਧਰਮ ਕਿਰਤ ਕਰਿ ਖਾਹੁ ਆਹਾਰਾ। ਇਨ ਦੋਇਨ ਤੇ ਸਦਾ ਸੁਖਾਰਾ॥**
**ਨਹਿ ਜਮਦੂਤ ਦੇਖਿਬੇ ਪਾਵਹਿ। ਕਰ ਦੇ ਕਰਿ ਸਤਿਗੁਰੂ ਬਚਾਵਹਿ॥੨੫॥** *(ਰਾਸ ੪, ਅੰਸੂ ੫੭)*

ਇਹ ਸੁਣ ਕੇ ਬਾਦਸ਼ਾਹ ਨੂੰ ਸਮਝ ਪੈ ਗਈ ਕਿ ਸਤਿਗੁਰੂ ਜੀ ਨੂੰ ਲੋਕੀਂ ਸੱਚੇ ਪਾਤਸ਼ਾਹ ਇਸ ਕਰਕੇ ਕਹਿੰਦੇ ਹਨ ਕਿ ਉਹ ਪਰਲੋਕ ਦੇ ਵੀ ਸਹਾਇਕ ਹਨ। ਸਿੱਖ ਦੇ ਜਾਣ ਤੋਂ ਮਗਰੋਂ ਬਾਦਸ਼ਾਹ ਨੇ ਗੁਰੂ ਜੀ ਨੂੰ ਪੁੱਛਿਆ ਕਿ ਤੁਸੀਂ ਸਿੱਖ ਦੇ ਕੇਵਲ ਇਕ ਟਕੇ ਬਦਲੇ ਮੁਕਤੀ ਦੇ ਦਿੱਤੀ ਹੈ। ਕੀ ਮੁਕਤੀ ਇੰਨੀ ਸਸਤੀ ਹੈ? ਤਾਂ ਉਸ ਦਾ ਸ਼ੰਕਾ ਦੂਰ ਕਰਨ ਲਈ ਸਤਿਗੁਰੂ ਜੀ ਨੇ ਕਿਹਾ ਕਿ ਬਾਦਸ਼ਾਹ! ਟਕਾ ਮੁਕਤੀ ਦਾ ਮੁੱਲ ਨਹੀਂ ਹੈ। ਇਹ ਤਾਂ ਉਸ ਦੇ ਪਿਆਰ ਅਤੇ ਸੰਤੋਖ ਦੀ ਬਦੌਲਤ ਹੈ। ਤੁਸੀਂ ਉਸ ਸਿੱਖ ਨੂੰ ਟਕੇ ਦੇ ਬਦਲੇ ਕਿੰਨਾ ਧਨ, ਪਦਾਰਥ ਦੇਣ ਦੀ ਗੱਲ ਆਖੀ ਸੀ ਪਰੰਤੂ ਸਿੱਖ ਨੇ ਆਪ ਤੋਂ ਕੁੱਝ ਵੀ ਲੈਣਾ ਸਵੀਕਾਰ ਨਹੀਂ ਕੀਤਾ। ਇਹ

ਤਾਂ ਸਿੱਖ ਦੇ ਤਿਆਗ ਅਤੇ ਸੰਤੋਖ ਦਾ ਸਦਕਾ ਹੈ। ਇਹ ਸੁਣ ਕੇ ਬਾਦਸ਼ਾਹ ਹੋਰ ਵੀ ਹੈਰਾਨ ਹੋ ਗਿਆ ਕਿ ਗੁਰੂ ਜੀ ਨੂੰ ਮੇਰੀ ਅਤੇ ਸਿੱਖ ਦੀ ਵਾਰਤਾ ਦਾ ਕਿਵੇਂ ਪਤਾ ਹੈ ? ਝੱਟ ਸਮਝ ਪੈ ਗਈ ਕਿ ਸੱਚਮੁੱਚ ਗੁਰੂ ਜੀ ਅੰਤਰਜਾਮੀ ਅਤੇ ਪਰਲੋਕ ਦੇ ਸਹਾਇਕ ਸੱਚੇ ਪਾਤਸ਼ਾਹ ਹਨ। ਮੈਂ ਤਾਂ ਝੂਠੇ ਸੰਸਾਰ ਦਾ ਬਾਦਸ਼ਾਹ ਹੀ ਹਾਂ। ਸ਼ਰਧਾ ਸਹਿਤ ਬਾਦਸ਼ਾਹ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ। ਗੁਰਬਾਣੀ ਵਿਚ ਹੋਰ ਵੀ ਅਨੇਕਾਂ ਪ੍ਰਮਾਣ ਮਿਲਦੇ ਹਨ ਜੋ ਉਸ ਪਰਮ ਪਿਤਾ ਪਰਮਾਤਮਾ ਨੂੰ ਸੱਚਾ ਸਾਹਿਬ ਕਰਕੇ ਜਣਾਉਂਦੇ ਹਨ; ਜੈਸਾ ਕਿ :

**ਸਾਚਾ ਸਾਹਿਬੁ ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ ਬੀਚਾਰੁ ॥** *(ਧਨਾਸਰੀ ਮ: ੫, ਅੰਗ ੬੭੭)*

**ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥** *(ਅੰਗ ੭੪੯)*

**ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥** *(ਅੰਗ ੩੦੧)*

**ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ ॥** *(ਅੰਗ ੧੨੭੬)*

**ਸਤਿਗੁਰ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ।** *(ਭਾਈ ਗੁਰਦਾਸ ਜੀ, ਵਾਰ ੧੫, ਪਉੜੀ ੧)*

**ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ।** *(ਭਾਈ ਗੁਰਦਾਸ ਜੀ, ਵਾਰ ੫, ਪਉੜੀ ੧੩)*

[ਸਲੋਕ ਵਾਰਾਂ ਤੇ ਵਧੀਕ ਸਮਾਪਤੰ]

# ਸਲੋਕ ਮਹਲਾ ੯

**ਉਥਾਨਕਾ :** ਤਿਲਕ ਜੰਞੂ ਦੇ ਰਾਖੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਅਵਤਾਰ ਪੁਰਾਤਨ ਇਤਿਹਾਸ ਦੀ ਲਿਖਤ ਅਨੁਸਾਰ ੫ ਵੈਸਾਖ, (ਵੈਸਾਖ ਵਦੀ ਪੰਚਮੀ) ਬਿਕ੍ਰਮੀ ਸੰਮਤ ੧੬੭੮ [ਈਸਵੀ ਸੰਨ ੧ ਅਪ੍ਰੈਲ ੧੬੨੧, ਜੋ ਤਰੀਕਾਂ ਸੰਯੁਕਤ ਕਰਨ (ਕੁਲੈਕਸ਼ਨ ਲੱਗਣ) ਤੋਂ ਜਿਹੜਾ ਦਸ (੧੦) ਦਿਨ ਦਾ ਫ਼ਰਕ ਪਿਆ ਹੈ, ਉਸ ਦੇ ਮੁਤਾਬਕ ੧੧ ਅਪ੍ਰੈਲ ੧੬੨੧ ਈ:] ਨੂੰ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਗੁਰੂ ਕੇ ਮਹਿਲ ਮਾਤਾ ਨਾਨਕੀ ਦੀ ਕੁੱਖੋਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤਿੰਨ ਮਹਿਲ ਸਨ, ਪਹਿਲੇ ਮਾਤਾ ਦਮੋਦਰੀ ਜੀ ਡੱਲੇ ਗ੍ਰਾਮ ਤੋਂ ਭਾਈ ਪਾਰੋ ਜੀ ਦੀ ਵੰਸ਼ ਵਿੱਚੋਂ ਨਰਾਇਣ ਦਾਸ ਜੀ ਦੀ ਸਪੁੱਤਰੀ ਸਨ, ਜਿਨ੍ਹਾਂ ਦੀ ਕੁੱਖ ਤੋਂ ਬੀਬੀ ਵੀਰੋ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ, ਤੇ ਬਾਬਾ ਗੁਰਦਿੱਤਾ ਜੀ ਡਰੋਲੀ ਪਿੰਡ (ਮੋਗਾ) ਵਿਚ ਪ੍ਰਗਟ ਹੋਏ।

ਸਤਿਗੁਰਾਂ ਦੇ ਦੂਸਰੇ ਮਹਿਲ ਮਾਤਾ ਮਰਵਾਹੀ ਜੀ ਸਨ ਜਿਨ੍ਹਾਂ ਦਾ ਦੂਸਰਾ ਨਾਮ ਮਹਾਂ ਦੇਵੀ ਹੈ, ਜੋ ਦਇਆ ਰਾਮ ਮਰਵਾਹੇ ਖੱਤ੍ਰੀ ਦੇ ਘਰ ਮੰਡਿਆਲੀ ਨਗਰ ਵਿਚ ਪ੍ਰਗਟ ਹੋਏ ਸਨ। ਜਿਨ੍ਹਾਂ ਦੀ ਕੁੱਖ ਤੋਂ ਸੂਰਜ ਮੱਲ ਜੀ ਤੇ ਅਣੀ ਰਾਇ ਜੀ ਪੈਦਾ ਹੋਏ।

ਸਤਿਗੁਰਾਂ ਦੇ ਤੀਸਰੇ ਮਹਿਲ ਮਾਤਾ ਨਾਨਕੀ ਜੀ ਸਨ ਜੋ ਬਾਬੇ ਬਕਾਲੇ ਦੇ ਹਰੀਚੰਦ ਲੰਬ ਖੱਤਰੀ ਦੀ ਪੁੱਤਰੀ ਸਨ ਜਿਨ੍ਹਾਂ ਦੀ ਕੁੱਖ ਤੋਂ ਅਟੱਲ ਰਾਇ ਤੇ ਤਿਆਗ ਮੱਲ ਜੀ ਪੈਦਾ ਹੋਏ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਵਿੱਖ ਵਾਰਤਾ ਨੂੰ ਜਾਣਦਿਆਂ ਹੋਇਆਂ ਹੀ ਆਪਣੇ ਸਭ ਤੋਂ ਛੋਟੇ ਸਾਹਿਬਜ਼ਾਦੇ ਦਾ ਨਾਮ ਤਿਆਗ ਮੱਲ ਰੱਖਿਆ ਸੀ, ਕਿਉਂਕਿ ਸਤਿਗੁਰੂ ਜੀ ਜਾਣਦੇ ਸਨ ਕਿ ਤਿਆਗ ਮੱਲ ਜੀ ਨੇ ਆਉਣ ਵਾਲੇ ਸਮੇਂ ਵਿਚ ਕੀ ਕੀ ਤਿਆਗਣਾ ਹੈ।

ਜਦੋਂ ਸਾਹਿਬਜ਼ਾਦੇ ਥੋੜ੍ਹੇ ਵੱਡੇ ਹੋਏ ਤਾਂ ਤਿੰਨੇ ਮਾਤਾਵਾਂ ਆਪਣੇ ਸਾਹਿਬਜ਼ਾਦਿਆਂ ਨੂੰ ਕੀਮਤੀ ਬਸਤਰਾਂ ਦੇ ਸਹਿਤ ਤਿਆਰ ਕਰਕੇ ਸਤਿਗੁਰਾਂ ਦੇ ਦਰਬਾਰ ਵਿਚ ਭੇਜਦੀਆਂ ਸਨ, ਤਦੋਂ ਦਰਬਾਰ ਵਿਚ ਪਹੁੰਚ ਕੇ ਸਾਰੇ ਸਾਹਿਬਜ਼ਾਦੇ ਵਾਰੋ-ਵਾਰੀ ਸਤਿਗੁਰਾਂ ਦੇ ਚਰਨਾਂ ਉਤੇ ਨਮਸਕਾਰ ਕਰਦੇ, ਜਦੋਂ ਤਿਆਗ ਮੱਲ ਜੀ ਦੀ ਮੱਥਾ ਟੇਕਣ ਦੀ ਵਾਰੀ ਆਉਂਦੀ ਤਾਂ ਸਤਿਗੁਰੂ ਜੀ ਸਾਹਿਬਜ਼ਾਦੇ ਨੂੰ ਆਪਣਾ ਗੋਡਾ ਚੁੱਕ ਕੇ ਪਾਸ ਹੀ ਬਿਠਾ ਲੈਂਦੇ ਸਨ, ਫੇਰ ਤਿਆਗ ਮੱਲ ਜੀ ਦਾ ਮੁਖ ਚੁੰਮਦੇ ਤੇ ਸੀਸ ਨੂੰ ਘੁੱਟ ਕੇ ਛਾਤੀ ਨਾਲ ਲਾਉਂਦੇ, ਜਿਸ ਨੂੰ ਵੇਖ ਕੇ ਸੰਗਤਾਂ ਬਹੁਤ ਹੈਰਾਨ ਹੁੰਦੀਆਂ ਕਿ ਪੰਜੇ ਸਾਹਿਬਜ਼ਾਦਿਆਂ ਵਿੱਚੋਂ ਛੇਵੇਂ ਸਤਿਗੁਰੂ ਜੀ ਸਭ ਤੋਂ ਛੋਟੇ ਸਾਹਿਬਜ਼ਾਦੇ ਨਾਲ ਇਤਨਾ ਪ੍ਰੇਮ ਕਿਉਂ ਕਰਦੇ ਹਨ। ਫੇਰ ਆਪ ਹੀ ਸਮਝ ਲੈਂਦੇ ਕਿ ਇਸ ਵਿਚ ਜ਼ਰੂਰ ਕੋਈ ਗੁੱਝਾ ਭੇਦ ਹੋਵੇਗਾ। ਗੁਰੂ ਦੀ ਗੁਰੂ ਹੀ ਜਾਣੇ, ਸੰਗਤਾਂ ਵਿੱਚੋਂ ਤਾਂ ਕਿਸੇ ਨੇ ਵੀ ਇਹ ਗੱਲ ਪੁੱਛਣ ਦੀ ਹਿੰਮਤ ਨਾ ਕੀਤੀ, ਪਰੰਤੂ ਇਕ ਦਿਨ ਮਾਤਾ ਨਾਨਕੀ ਨੇ ਮਹਿਲਾਂ ਵਿਚ ਬੈਠੇ ਸਤਿਗੁਰੂ ਜੀ ਨੂੰ ਪੁੱਛਿਆ ਕਿ ਹੇ ਪਤੀ ਪ੍ਰਭੂ ਜੀ ਸਾਰੀ ਸੰਤਾਨ ਤਾਂ ਇੱਕੋ ਜਿਹੀ ਹੀ ਹੁੰਦੀ ਹੈ ਪਰ ਤੁਸੀਂ ਸਭ ਤੋਂ ਛੋਟੇ ਸਾਹਿਬਜ਼ਾਦੇ ਤਿਆਗ ਮੱਲ ਨਾਲ ਬਾਕੀ ਦੇ ਸਾਹਿਬਜ਼ਾਦਿਆਂ ਨਾਲੋਂ ਜ਼ਿਆਦਾ ਸਨੇਹ ਕਿਉਂ ਕਰਦੇ ਹੋ, ਕੀ ਮੇਰੀਆਂ ਭੈਣਾਂ ਇਹ ਵੇਖ ਕੇ ਮਨ ਵਿਚ ਦ੍ਵੈਸ਼ ਨਹੀਂ ਕਰਨਗੀਆਂ ਕਿ ਸਾਡੇ ਪੁੱਤਰਾਂ ਨਾਲੋਂ ਨਾਨਕੀ ਦੇ ਸਪੁੱਤਰ ਨਾਲ ਵੱਧ ਸਨੇਹ ਕਰਦੇ ਹਨ। ਇਹ ਸੁਣ ਕੇ ਸਤਿਗੁਰਾਂ ਨੇ ਉੱਤਰ ਦਿੱਤਾ ਕਿ ਹੇ ਨਾਨਕੀ ਇਹ

ਕਿਸ ਤਰ੍ਹਾਂ ਹੋ ਸਕਦਾ ਹੈ ਕਿ ਇਹ ਸੋਚਣ ਤੋਂ ਪਹਿਲਾਂ ਉਨ੍ਹਾਂ ਨੂੰ ਇਹ ਚੇਤਾ ਨਹੀਂ ਹੋਵੇਗਾ ਕਿ ਉਨ੍ਹਾਂ ਦੀ ਕੁੱਖ ਤੋਂ ਜਨਮੇ ਸਾਹਿਬਜ਼ਾਦਿਆਂ ਵਿਚ ਇਕ ਤੇਰਾ ਵੀ ਦੂਸਰਾ ਪੁੱਤਰ ਅਟੱਲ ਰਾਇ ਮੌਜੂਦ ਹੈ, ਜੇ ਮੈਂ ਤੇਰੀ ਕੁੱਖ ਤੋਂ ਪੈਦਾ ਹੋਏ ਜਾਣ ਕੇ ਪਿਆਰ ਕਰਦਾ ਤਾਂ ਦੂਸਰੇ ਸਪੁੱਤਰ ਅਟੱਲ ਰਾਇ ਨਾਲ ਵੀ ਉਤਨਾ ਹੀ ਸਨੇਹ ਕਰਦਾ, ਜਿਤਨਾ ਤਿਆਗ ਮੱਲ ਨਾਲ ਕਰਦਾ ਹਾਂ, ਇਸ ਵਿਚ ਤਾਂ ਪਰਮੇਸ਼ਰ ਨੇ ਬਹੁਤ ਗੁੱਝਾ ਭੇਦ ਰੱਖਿਆ ਹੋਇਆ ਹੈ। ਮਾਤਾ ਨਾਨਕੀ ਜੀ ਦੇ ਵਾਰ-ਵਾਰ ਪੁੱਛਣ ਤੋਂ ਕਿ ਉਹ ਗੁੱਝਾ ਭੇਦ ਕੀ ਹੈ, ਤਾਂ ਸਤਿਗੁਰਾਂ ਨੇ ਕਿਹਾ ਕਿ ਹੇ ਨਾਨਕੀ ਇਹ ਰੱਬੀ ਭੇਦ ਪ੍ਰਗਟ ਕਰਨ ਵਾਸਤੇ ਨਹੀਂ ਹੁੰਦੇ, ਪਰੰਤੂ ਤੇਰੀ ਸ਼ੰਕਾ ਨਵਿਰਤ ਕਰਨ ਵਾਸਤੇ ਮੈਂ ਕੁਝ ਕੁ ਦੱਸਦਾ ਹਾਂ, ਬਾਕੀ ਜਦੋਂ ਖੇਡ ਵਰਤੇਗੀ ਤੂੰ ਖ਼ੁਦ ਆਪਣੀਆਂ ਅੱਖਾਂ ਨਾਲ ਵੇਖ ਲਵੇਂਗੀ, ਇਹ ਤੇਰਾ ਸਪੁੱਤਰ ਹੋਰਨਾਂ ਸਪੁੱਤਰਾਂ ਵਰਗਾ ਨਹੀਂ ਹੈ, ਇਹ ਤਾਂ ਹਿੰਦ ਦਾ ਥੰਮ੍ਹ ਹੈ, ਜੋ ਧਰਮ ਦੀ ਛੱਤ ਨੂੰ ਡਿੱਗਣ ਤੋਂ ਬਚਾਵੇਗਾ, ਜਦੋਂ ਹਿੰਦ ਧਰਮ ਦਾ ਬੇੜਾ ਡੁੱਬਣ 'ਤੇ ਆਵੇਗਾ ਤਾਂ ਤੇਰਾ ਇਹ ਪੁੱਤਰ ਉਸ ਨੂੰ ਮਲਾਹ ਬਣ ਕੇ ਕਿਨਾਰੇ ਲਾਵੇਗਾ, ਅਜੇ ਇਹ ਛੋਟਾ ਹੈ, ਇਸ ਦੇ ਤਿਆਗ ਦੇ ਛੋਟੇ ਛੋਟੇ ਕਰਤਬ ਹੀ ਵੇਖ। ਜਦੋਂ ਇਹ ਵੱਡਾ ਹੋਵੇਗਾ, ਤਾਂ ਇਸਦੇ ਤਿਆਗ ਦੇ ਕਰਤਬ ਵੀ ਵੱਡੇ ਹੋਣਗੇ, ਅੱਜ ਮੈਂ ਜਿਸ ਸਿਰ ਨੂੰ ਛਾਤੀ ਨਾਲ ਲਾ ਕੇ ਪਿਆਰ ਦਿੰਦਾ ਹਾਂ, ਇਸ ਸਿਰ ਉਤੇ ਆਪ ਨੂੰ ਅਤੇ ਆਪਣੀ ਸਾਰੀ ਕੁਲ ਨੂੰ ਮਾਣ ਤਾਂ ਹੋਵੇਗਾ ਹੀ, ਪਰੰਤੂ ਇਹ ਸਿਰ ਤਿੰਨਾਂ ਲੋਕਾਂ ਵਿਚ ਵੀ ਜੈ ਜੈਕਾਰ ਦੀ ਧੁਨੀ ਉਠਾ ਦੇਵੇਗਾ, ਇਸ ਸੀਸ ਉਪਰੋਂ ਸਾਰੇ ਧਰਮੀ ਲੋਕ ਬਲਿਹਾਰ ਕੁਰਬਾਨ ਜਾਣਗੇ, ਇਹ ਕਲਿਜੁਗ ਵਿਚ ਵੱਡਾ ਸਾਕਾ ਕਰਨ ਵਾਲਾ ਹੋਵੇਗਾ।

ਤਿਆਗ ਮੱਲ ਜੀ ਦੇ ਤਿਆਗ ਦੀਆਂ ਤਿੰਨ ਸਾਖੀਆਂ ਇਤਿਹਾਸ ਵਿਚ ਬੜੀਆਂ ਪ੍ਰਸਿੱਧ ਹਨ। ਤਿਆਗ ਮੱਲ ਜੀ ਨੇ ਕੋਈ ਸਵਾਲੀ ਖ਼ਾਲੀ ਨਹੀਂ ਜਾਣ ਦਿੱਤਾ, ਇਕ ਵਾਰ ਇਨ੍ਹਾਂ ਦੇ ਵੱਡੇ ਭਰਾਤਾ ਗੁਰਦਿੱਤਾ ਜੀ ਦੇ ਵਿਆਹ ਵਿਚ ਇਨ੍ਹਾ ਨੂੰ ਮਾਤਾ ਜੀ ਨੇ ਸੋਹਣੇ ਬਸਤਰ ਅਤੇ ਕੀਮਤੀ ਵਸਤੂਆਂ ਪਹਿਨਾ ਕੇ ਵਿਆਹ ਵਿਚ ਭੇਜਿਆ, ਉਥੇ ਇਕ ਗ਼ਰੀਬ ਬ੍ਰਾਹਮਣ ਨੇ ਜਾਚਨਾ ਕੀਤੀ ਕਿ ਹੇ ਗੁਰੂ ਦੇ ਸਾਹਿਬਜ਼ਾਦੇ ਤਿਆਗ ਮੱਲ! ਮੈਂ ਬਹੁਤ ਗ਼ਰੀਬ ਹਾਂ, ਤੈਨੂੰ ਤਾਂ ਤੇਰੇ ਪਿਤਾ ਗੁਰੂ ਨੇ ਕੀਮਤੀ ਵਸਤੂਆਂ ਤੇ ਕੀਮਤੀ ਬਸਤਰ ਹੋਰ ਵੀ ਦੇ ਦੇਣੇ ਹਨ, ਪਰ ਮੇਰੇ ਗਰੀਬ ਦਾ ਇਸ ਦੁਨੀਆਂ ਵਿਚ ਗੁਰੂ ਦੇ ਦਰਬਾਰ ਤੋਂ ਬਗ਼ੈਰ ਹੋਰ ਕੋਈ ਸਹਾਰਾ ਵੀ ਨਹੀਂ ਹੈ, ਉਸ ਲੋੜਵੰਦ ਬ੍ਰਾਹਮਣ ਦੀ ਇਹ ਪੁਕਾਰ ਸੁਣ ਕੇ ਤਿਆਗ ਮੱਲ ਜੀ ਨੇ ਝੱਟ ਹੀ ਕੀਮਤੀ ਵਸਤੂਆਂ ਅਤੇ ਕੀਮਤੀ ਬਸਤਰ ਉਤਾਰ ਕੇ ਉਸ ਨੂੰ ਦੇ ਦਿੱਤੀਆਂ। ਜਦੋਂ ਤਿਆਗ ਮੱਲ ਜੀ ਕੀਮਤੀ ਬਸਤਰ ਤੇ ਕੀਮਤੀ ਵਸਤੂਆ ਤੋਂ ਬਗ਼ੈਰ ਘਰ ਪਹੁੰਚੇ, ਤਦ ਮਾਤਾ ਨਾਨਕੀ ਜੀ ਬਹੁਤ ਹੈਰਾਨ ਹੋਏ, ਮਾਤਾ ਨਾਨਕੀ ਜੀ ਨੇ ਗੁਰੂ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਸਾਹਿਬਜ਼ਾਦੇ ਤਿਆਗ ਮੱਲ ਨੂੰ ਤਾੜਨਾ ਕਰੋ, ਐਸਾ ਕਿਉਂ ਕੀਤਾ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਹੇ ਨਾਨਕੀ! ਆਉਣ ਵਾਲੇ ਸਮੇਂ ਵਿਚ ਇਸ ਨੇ ਲੋੜ ਪੈਣ ਤੇ ਬਹੁਤ ਕੁਝ ਤਿਆਗ ਦੇਣਾ ਹੈ, ਅਸਾਂ ਇਸੇ ਕਰਕੇ ਇਸ ਦਾ ਨਾਮ ਤਿਆਗ ਮੱਲ ਰੱਖਿਆ ਹੈ।

ਇਕ ਵਾਰ ਤਿਆਗ ਮੱਲ ਜੀ ਸ਼ਸਤਰ ਬਸਤਰ ਸਜਾ ਕੇ ਘੋੜੇ ਉੱਪਰ ਅਸਵਾਰ ਹੋ ਕੇ ਜਾ ਰਹੇ ਸਨ ਤਾਂ ਰਸਤੇ ਵਿਚ ਇਕ ਡੂੰਮ ਨੇ ਇਹ ਪਦਾਰਥ ਮੰਗ ਲਏ, ਤਦ ਤਿਆਗ ਮੱਲ ਜੀ ਨੇ ਬਿਨਾਂ ਕੁਝ ਦੇਰੀ ਕੀਤਿਆਂ ਉਹ ਸਾਰਾ ਕੁਝ ਉਸ ਨੂੰ ਦੇ ਦਿੱਤਾ। ਕਿਸੇ ਵੀ ਪਦਾਰਥ ਵੱਲ ਮੋਹ ਦੀ ਪਕੜ ਨਹੀਂ ਕੀਤੀ, ਇਥੋਂ ਤੱਕ ਕਿ ਵਿਆਹੁਤਾ ਜੀਵਨ ਬਤੀਤ ਕਰਦਿਆਂ ਉਮਰ ਦਾ ਲੰਬਾ ਸਮਾਂ (੪੪ ਬਰਸ) ਬ੍ਰਹਮਚਰਜ ਵਿਚ ਹੀ ਬਤੀਤ ਕਰ ਦਿੱਤਾ, ਤਵਾਰੀਖ਼ ਦੇ ਹਵਾਲੇ ਅਨੁਸਾਰ ਪੰਜ ਪੰਜ ਦਿਨ ਦਰਿਆ ਦੇ ਕਿਨਾਰੇ ਬ੍ਰਿਛਾਂ ਹੇਠਾਂ ਨਾਮ ਸਿਮਰਨ ਕਰਦਿਆਂ ਦੇ ਲੰਘ ਜਾਂਦੇ ਸਨ, ਇਕਾਂਤ ਨੂੰ ਬਹੁਤ ਹੀ ਪਸੰਦ ਕਰਦੇ ਸਨ, ਕਈ ਵਾਰ ਵੈਰਾਗ ਦੇ ਅੱਥਰੂ ਵਹਿੰਦੇ ਰਹਿੰਦੇ ਸਨ, ਛੇਵੇਂ ਸਤਿਗੁਰਾਂ ਦੇ ਜੋਤੀ ਜੋਤਿ ਸਮਾਉਣ ਸਮੇਂ ਪੰਜ ਸਾਹਿਬਜ਼ਾਦਿਆਂ ਵਿੱਚੋਂ ਤਿੰਨ ਮੌਜੂਦ ਸਨ ਕਿਉਂਕਿ ਬਾਬਾ ਅਟੱਲ ਰਾਇ ਜੀ ਤੇ ਬਾਬਾ ਗੁਰਦਿੱਤਾ ਜੀ ਜੋਤੀ ਜੋਤਿ ਸਮਾ ਗਏ ਸਨ। ਬਾਬਾ ਗੁਰਦਿੱਤਾ ਜੀ ਮਰੀ ਹੋਈ ਗਊ ਨੂੰ ਜਿਉਂਦੀ ਕਰਨ ਕਰਕੇ ਗੁਰੂ ਸਾਹਿਬ ਜੀ ਦੇ ਕਹਿਣ ਤੋਂ ਕਿ ਹੁਣ

ਇਕ ਨੂੰ ਪ੍ਰਾਣ ਦੇਣੇ ਪੈਣਗੇ ਜਾਂ ਤੂੰ ਪ੍ਰਾਣ ਦੇਣਾ ਕਰ, ਨਹੀਂ ਮੈਂ ਪ੍ਰਾਣ ਦੇਣਾ ਕਰਦਾ ਹਾਂ। ਇਹ ਹੁਕਮ ਸੁਣ ਕੇ ਬਾਬਾ ਗੁਰਦਿੱਤਾ ਜੀ ਪ੍ਰਾਣ ਤਿਆਗ ਗਏ ਸਨ। ਬਾਬਾ ਅਟੱਲ ਰਾਇ ਜੀ ਆਪਣੇ ਹਾਣੀ ਮੋਹਨ ਜੀ ਨੂੰ ਜਿਉਂਦਾ ਕਰਨ ਬਦਲੇ, ਗੁਰੂ ਸਾਹਿਬ ਜੀ ਦਾ ਬਚਨ ਮੰਨ ਕੇ ਪ੍ਰਾਣ ਤਿਆਗ ਗਏ ਸਨ। ਸੂਰਜ ਮੱਲ ਜੀ, ਅਣੀ ਰਾਇ ਅਤੇ ਤਿਆਗ ਮੱਲ ਜੀ ਇਨ੍ਹਾਂ ਤਿੰਨਾਂ ਸਾਹਿਬਜ਼ਾਦਿਆਂ ਦੇ ਹੁੰਦਿਆਂ ਗੁਰਤਾ ਗੱਦੀ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਛੋਟੇ ਪੁੱਤਰ ਹਰਿ ਰਾਏ ਜੀ ਨੂੰ ਦਿੱਤੀ। ਗੁਰਤਾ ਗੱਦੀ ਹੋਣ ਤੋਂ ਤਿਆਗ ਮੱਲ ਜੀ ਨੂੰ ਰੰਚਕ ਮਾਤਰ ਵੀ ਕੋਈ ਗੁਰਤਾ ਗੱਦੀ ਦਾ ਫੁਰਨਾ ਨਹੀਂ ਫੁਰਿਆ। ਇਹ ਤਾਂ ਨੌਵੇਂ ਪਾਤਸ਼ਾਹ ਜੀ ਦੀਆਂ ਕੁਝ ਕਥਾਵਾਂ ਸਨ। ਅੱਗੇ ਨੌਵੇਂ ਪਾਤਸ਼ਾਹ ਜੀ ਦਾ ਨਾਮ ਤਿਆਗ ਮੱਲ ਤੋਂ ਤੇਗ਼ ਬਹਾਦਰ ਪਿਆ ਸੀ ਉਸ ਦੀ ਗਾਥਾ ਇਉਂ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਾਰ ਧਰਮ ਯੁੱਧ ਹੋਏ ਹਨ।

੧. ਜਦ ਸ਼ਾਹਜਹਾਨ ਦਾ ਭੇਜਿਆ ਹੋਇਆ ਮੁਗ਼ਲਸ ਖ਼ਾਂ ਚੜ੍ਹ ਕੇ ਆਇਆ ਸੀ, ਤਦ ਉਸ ਸਮੇਂ ਬੀਬੀ ਵੀਰੋ ਦਾ ਵਿਆਹ ਰੱਖਿਆ ਹੋਇਆ ਸੀ, ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪਹਿਲਾਂ ਤੁਰਕਾਂ ਦੀ ੭੦੦੦ (ਸੱਤ ਹਜ਼ਾਰ) ਫ਼ੌਜ ਨੂੰ ਖਪਾ ਕੇ, ਦਿਨ ਚੜ੍ਹੇ ਬੀਬੀ ਵੀਰੋ ਜੀ ਦੇ ਵਿਆਹ ਦੀ ਰਸਮ ਝਬਾਲ ਨਗਰ ਵਿਚ ਅਦਾ ਕੀਤੀ ਸੀ।

੨. ਦੂਸਰਾ, ਧਰਮ ਯੁੱਧ ਸ੍ਰੀ ਹਰਿਗੋਬਿੰਦਪੁਰੇ ਦਾ ਹੋਇਆ ਸੀ, ਜਿਸ ਵਿਚ ਸੂਬਾ ਜਲੰਧਰ ਸ਼ਾਹਜਹਾਨ ਦੇ ਇਸ਼ਾਰੇ ’ਤੇ ੧੫ ਹਜ਼ਾਰ ਫ਼ੌਜ ਸਮੇਤ ਚੜ੍ਹ ਕੇ ਆਇਆ ਸੀ, ਸਤਿਗੁਰਾਂ ਉੱਤੇ ਫ਼ੌਜਾਂ ਨੂੰ ਚੜ੍ਹਾਅ ਕੇ ਲਿਆਉਣ ਵਿਚ ਭਗਵਾਨ ਦਾਸ ਘੇਰੜ ਚੌਧਰੀ ਦਾ ਪੁੱਤਰ ਰਤਨ ਚੰਦ ਅਤੇ ਦੁਸ਼ਟ ਚੰਦੂ ਦਾ ਪੁੱਤਰ ਕਰਮ ਚੰਦ ਵੀ ਸ਼ਾਮਲ ਸਨ, ਇਸ ਜੰਗ ਵਿਚ ਸਤਿਗੁਰਾਂ ਦੀ ਫ਼ਤਹਿ ਹੋਈ ਸੀ।

੩. ਤੀਸਰਾ ਧਰਮ ਯੁੱਧ ਮਾਲਵੇ ਦੀ ਧਰਤੀ ’ਤੇ ਮਹਿਰਾਜ ਦਾ ਹੋਇਆ ਸੀ। ਜਿਸ ਵਿਚ ਸ਼ਾਹਜਹਾਨ ਨੇ ੩੫੦੦੦ ਹਜ਼ਾਰ ਫ਼ੌਜ ਤੇ ਦੋ ਸੈਨਾਪਤੀ ਲੱਲਾ ਬੇਗ ਅਤੇ ਕਰੰਬੇਗ ਭੇਜੇ ਸਨ, ਇਸ ਜੰਗ ਵਿਚ ਵੀ ਛੇਵੇਂ ਸਤਿਗੁਰਾਂ ਦੀ ਜਿੱਤ ਹੋਈ ਸੀ ਅਤੇ ਸ਼ਾਹਜਹਾਨ ਨੂੰ ਮੂੰਹ ਦੀ ਖਾਣੀ ਪਈ ਸੀ।

੪. ਚੌਥਾ ਧਰਮ ਯੁੱਧ ਕਰਤਾਰਪੁਰੇ ਦਾ ਹੋਇਆ ਸੀ, ਜਿਸ ਵਿਚ ਸ਼ਾਹਜਹਾਨ ਨੇ ਫ਼ੈਸਲਾਕੁਨ ਲੜਾਈ ਲੜੀ, ਗੁਰੂ ਸਾਹਿਬ ਦਾ ਪੁੱਤਰਾਂ ਵਾਗੂੰ ਪਾਲਿਆ ਹੋਇਆ ਯਤੀਮ ਬੱਚਾ ਪੈਂਦੇ ਖ਼ਾਂ, ਇਹ ਵੀ ਨਮਕ ਹਰਾਮੀ ਹੋ ਕੇ ਸ਼ਾਹਜਹਾਨ ਨਾਲ ਜਾ ਰਲਿਆ ਸੀ। ਇਕ ਲੱਖ ਸਿਪਾਹੀ ਵੱਡੇ-ਵੱਡੇ ਯੋਧੇ ਸੈਨਾਪਤੀ ਦੀ ਕਮਾਨ (ਕਮਾਂਡ) ਹੇਠ ਲੜੇ, ਗੁਰੂ ਸਾਹਿਬ ਜੀ ਦੇ ਕੋਲ ਦੁਸ਼ਮਣਾਂ ਦੀ ਲੱਖ ਫ਼ੌਜ ਦੇ ਮੁਕਾਬਲੇ ਕੇਵਲ ੧੯੦੦ ਸਿਪਾਹੀ ਸਨ, ਜਿਸ ਵਿਚ ਗੁਰੂ ਜੀ ਦੇ ਆਪਣੇ ਸਾਹਿਬਜ਼ਾਦੇ ਵੀ ਸ਼ਾਮਿਲ ਸਨ, ਦੁਸ਼ਮਨਾਂ ਦਾ ਚੜ੍ਹ ਕੇ ਆਇਆ ਟਿੱਡੀ ਦਲ ਵੇਖ ਕੇ ਗੁਰੂ ਸਾਹਿਬ ਜੀ ਦੇ ਛੋਟੇ ਸਾਹਿਬਜ਼ਾਦੇ ਤਿਆਗ ਮੱਲ ਜੀ ਨੇ ਪਿਤਾ ਗੁਰੂ ਜੀ ਦੇ ਅੱਗੇ ਬੇਨਤੀ ਕੀਤੀ ਕਿ ਪਿਤਾ ਗੁਰੂ ਜੀ ਮੈਨੂੰ ਵੀ ਜੰਗ ਵਿਚ ਜਾਣ ਦੀ ਆਗਿਆ ਦੇਵੋ। ਮੈਂ ਵੀ ਆਪਣੇ ਵੱਡੇ ਵੀਰਾਂ ਦੀ ਤਰ੍ਹਾਂ ਜੰਗ ਵਿਚ ਹਿੱਸਾ ਪਾਉਣਾ ਚਾਹੁੰਦਾ ਹਾਂ ਤਾਂ ਗੁਰੂ ਸਾਹਿਬ ਜੀ ਨੇ ਕਿਹਾ—ਬੇਟਾ ਅਜੇ ਤੇਰਾ ਸਰੀਰ ਬਹੁਤ ਛੋਟਾ ਹੈ, ਤੂੰ ਮੇਰਾ ਤਿਆਗੀ ਸੰਤ ਪੁੱਤਰ ਹੈਂ, ਤੇਰੇ ਕਰਨੇ ਵਾਲੇ ਹੋਰ ਕਰਤੱਬ ਹਨ ਤਾਂ ਤਿਆਗ ਮੱਲ ਜੀ ਨੇ ਕਿਹਾ ਕਿ ਪਿਤਾ ਗੁਰੂ ਜੀ ! ਕੀ ਹੋਇਆ ਜੇ ਮੇਰਾ ਸਰੀਰ ਛੋਟਾ ਹੈ, ਪਰੰਤੂ ਮੇਰੇ ਮਨ ਦੀ ਦਲੇਰੀ ਤਾਂ ਛੋਟੀ ਨਹੀਂ ਹੈ, ਆਪ ਸਦਾ ਹੀ ਨਿਆਂ ਕਰਨ ਵਾਲੇ ਤੇ ਸੱਚੇ ਪਾਤਸ਼ਾਹ ਹੋ, ਜੇ ਮੈਨੂੰ ਜੰਗ ਵਿਚ ਜਾਣ ਦੀ ਆਗਿਆ ਨਾ ਦਿੱਤੀ ਤਾਂ ਮੈਂ ਸਮਝਾਂਗਾ ਕਿ ਮੇਰੇ ਨਾਲ ਨਿਆਂ ਨਹੀਂ ਹੋਇਆ, ਭਾਵੇਂ ਛੋਟਾ ਹੀ ਸਹੀ ਪਰ ਪੁੱਤਰ ਤਾਂ ਤੁਹਾਡਾ ਹੀ ਹਾਂ, ਇਸ ਕਰਕੇ ਆਗਿਆ ਕਰੋ ਤਾਂ ਗੁਰੂ ਸਾਹਿਬ ਜੀ ਨੇ ਜੰਗ ਵਿਚ ਜਾਣ ਲਈ ਆਗਿਆ ਦਿੱਤੀ। ਜਦੋਂ ਤਿਆਗ ਮੱਲ ਜੀ ਮੱਚਦੇ ਜੰਗ ਵਿਚ ਪਹੁੰਚੇ, ਤਾਂ ਜਾਂਦਿਆਂ ਹੀ ਐਸਾ ਜੰਗ ਕੀਤਾ ਕਿ ਦੋਵੇਂ ਪੱਖਾਂ ਦੇ ਸੂਰਮੇ ਤਿਆਗ ਮੱਲ ਜੀ ਦੀ ਬਹਾਦਰੀ ਦੇਖ ਕੇ ਅੱਸ਼ ਅੱਸ਼ ਕਰ ਉੱਠੇ ਅਤੇ ਬਹਾਦਰੀ ਦੀ ਸ਼ਲਾਘਾ ਜੰਗ ਦੇਖਣ ਵਾਲੇ ਹਰ ਵਿਅਕਤੀ ਦੀ ਜ਼ੁਬਾਨ ’ਤੇ ਆਈ। ਜਦੋਂ ਜੰਗ ਸਮਾਪਤ ਹੋਇਆ,

ਮੁਗ਼ਲਾਂ ਦੀ ਇਕ ਲੱਖ ਫ਼ੌਜ ਸਮਾਪਤ ਕਰਕੇ ਅਤੇ ਵੱਡੀ ਜਿੱਤ ਪ੍ਰਾਪਤ ਕਰਕੇ ਸਤਿਗੁਰਾਂ ਨੇ ਅਕਾਲ ਪੁਰਖ ਵਾਹਿਗੁਰੂ ਦਾ ਕੋਟਾਨ ਕੋਟ ਵਾਰ ਧੰਨਵਾਦ ਕੀਤਾ। ਫਿਰ ਸਤਿਗੁਰੂ ਸਾਹਿਬ ਜੀ ਨੇ ਸੂਰਮਿਆਂ ਨੂੰ ਮਾਨ ਸਨਮਾਨ ਦੇਣ ਲਈ ਦਰਬਾਰ ਲਗਾਇਆ ਅਤੇ ਸੂਰਮਿਆਂ ਨੂੰ ਸਿਰੋਪਾਉ ਅਤੇ ਖ਼ੁਸ਼ੀ ਪਰਦਾਨ ਕੀਤੀ, ਜਦ ਸਿਰੋਪਾਉ ਲੈਣ ਲਈ ਤਿਆਗ ਮੱਲ ਜੀ ਦੀ ਵਾਰੀ ਆਈ ਤਾਂ ਸਤਿਗੁਰਾਂ ਨੇ ਬਚਨ ਕੀਤੇ ਕਿ ਮੇਰੇ ਸੰਤ ਪੁੱਤਰ ਤਿਆਗ ਮੱਲ ਨੇ ਬਹਾਦਰੀਆਂ ਤਾਂ ਹੋਰ ਵੀ ਬਹੁਤ ਕਰਨੀਆਂ ਹਨ, ਪਰੰਤੂ ਅੱਜ ਧਰਮ ਯੁੱਧ ਵਿਚ 'ਤੇਗ਼' ਦੀ ਬਹਾਦੁਰੀ ਤੂੰ ਕੀਤੀ ਹੈ, ਮੈਂ ਸਾਰਿਆਂ ਸੂਰਮਿਆਂ ਤੋਂ ਵੱਖਰੀ ਪਦਵੀ ਅੱਜ ਤੈਨੂੰ ਦਿੰਦਾ ਹਾਂ, ਅੱਜ ਤੱਕ ਤੈਨੂੰ ਤਿਆਗ ਮੱਲ ਆਖ ਕੇ ਬੁਲਾਇਆ ਜਾਂਦਾ ਸੀ, ਜੋ ਤੂੰ ਆਪਣਾ ਨਾਮ ਵੀ ਸਫਲਾ ਕਰਕੇ ਵਿਖਾਇਆ ਹੈ, ਤੇਰੇ ਤਿਆਗ ਦੀ ਕਹਾਣੀ ਪਹਿਲਾਂ ਹੀ ਲੋਕਾਂ ਵਿਚ ਪ੍ਰਸਿੱਧ ਹੈ, ਅੱਜ ਮੈਂ ਤੇਰਾ ਇਹ ਨਾਮ ਬਦਲ ਕੇ ਜੰਗ ਵਿਚ ਤੇਗ਼ ਦੀ ਬਹਾਦਰੀ ਦਿਖਾਉਣ ਕਰਕੇ ਤੇਰਾ ਨਾਮ 'ਤੇਗ਼ ਬਹਾਦਰ' ਰੱਖਦਾ ਹਾਂ। ਅੱਜ ਤੋਂ ਬਾਅਦ ਤੈਨੂੰ ਕੋਈ ਵੀ ਤਿਆਗ ਮੱਲ ਕਹਿ ਕੇ ਨਹੀਂ ਬੁਲਾਵੇਗਾ ਤੇਗ਼ ਬਹਾਦਰ ਕਹਿ ਕੇ ਬੁਲਾਵੇਗਾ ਤੂੰ ਤੇਗ਼ ਤੇ ਬਹਾਦਰ ਵੀ ਹੈਂ, ਤੇਰੇ ਸਰੀਰ ਉੱਪਰ ਦੁਸ਼ਮਨਾਂ ਦੀ ਤੇਗ਼ ਬਹਾਦਰੀ ਨਹੀਂ ਦਿਖਾਵੇਗੀ, ਬਲਕਿ ਤੂੰ ਆਪਣੀ ਤੇਗ਼ ਦੀ ਬਹਾਦਰੀ ਦਿਖਾਵੇਂਗਾ, ਇਹ ਇਸ਼ਾਰਾ ਸਤਿਗੁਰਾਂ ਦਾ ਆਉਣ ਵਾਲੇ ਸਮੇਂ ਚਾਂਦਨੀ ਚੌਕ ਵਿਚ ਜੋ ਕਰਤੱਬ ਕਰਨਾ ਸੀ, ਉਸ ਦੇ ਵੱਲ ਹੈ, ਇਸ ਬਹਾਦਰੀ ਦਾ ਵੇਰਵਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਸ਼ਹੀਦੀ ਪ੍ਰਕਰਣ ਵਿਚ ਸਪੱਸ਼ਟ ਕੀਤਾ ਹੋਇਆ ਹੈ।

ਜਿਸ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਕੀਰਤਪੁਰ ਸਾਹਿਬ ਵਿਚ ਜੋਤੀ ਜੋਤਿ ਸਮਾਉਣ ਲੱਗੇ ਤਾਂ ਗੁਰਤਾ ਗੱਦੀ ਆਪਣੇ ਤਿੰਨ ਪੁੱਤਰਾਂ ਦੇ ਹੁੰਦਿਆਂ ਹੋਇਆਂ ਵੀ, ਜਿਸ ਵਿਚ ਸੂਰਜ ਮੱਲ, ਅਣੀਰਾਏ, ਤੇਗ਼ ਬਹਾਦਰ ਜੀ, ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਦੇ ਦੋ ਪੁੱਤਰ ਸਨ, ਵੱਡਾ ਧੀਰ ਮੱਲ, ਜੋ ਆਪਣੇ ਦਾਦੇ ਗੁਰੂ ਤੋਂ ਬੇਮੁਖ ਹੋ ਕੇ ਸ਼ਾਹਜਹਾਨ ਨੂੰ ਸੂੰਹਾਂ ਦਿੰਦਾ ਰਿਹਾ, ਜਿਸ ਕਰਕੇ ਗੁਰੂ ਸਾਹਿਬ ਜੀ ਨੇ ਇਸ ਨੂੰ ਤਿਆਗ ਦਿੱਤਾ ਸੀ ਅਤੇ ਸਿੱਖਾਂ ਪ੍ਰਤੀ ਹੁਕਮ ਕੀਤਾ ਸੀ—ਕੋਈ ਇਸ ਨਾਲ ਵਰਤ ਵਰਤਾਰਾ ਨਾ ਕਰੇ, ਬਾਬਾ ਗੁਰਦਿੱਤਾ ਜੀ ਦੇ ਛੋਟੇ ਪੁੱਤਰ ਅਤੇ ਗੁਰਾਂ ਨੇ ਆਪਣੇ ਪੋਤਰੇ ਸ੍ਰੀ ਹਰਿ ਰਾਏ ਸਾਹਿਬ ਜੀ ਨੂੰ ਗੁਰਤਾ ਗੱਦੀ ਸੌਂਪ ਕੇ ਸਭ ਸਿੱਖ ਸੰਗਤਾਂ ਨੂੰ ਉਨ੍ਹਾਂ ਦੇ ਚਰਨੀਂ ਪਾਇਆ ਸੀ।

ਉਸ ਸਮੇਂ ਮਾਤਾਵਾਂ ਨੂੰ ਥੋੜਾ ਜਿਹਾ ਖ਼ਿਆਲ ਹੋਇਆ ਕਿ ਸਾਰੇ ਪੁੱਤਰਾਂ ਨੂੰ ਛੱਡ ਕੇ ਪੋਤਰੇ ਨੂੰ ਗੁਰਤਾ ਗੱਦੀ ਦੇ ਦਿੱਤੀ, ਮਾਤਾ ਮਰਵਾਹੀ ਤਾਂ ਰੱਥ ਵਿਚ ਬੈਠ ਕੇ ਗ਼ੁੱਸੇ ਹੋ ਕੇ ਤੁਰ ਪਏ ਸਨ, ਗੁਰੂ ਸਾਹਿਬ ਜੀ ਨੇ ਆਪਣੇ ਪੁੱਤਰ ਸੂਰਜ ਮੱਲ ਨੂੰ ਕਹਿ ਕੇ ਵਾਪਸ ਮੰਗਵਾਇਆ ਅਤੇ ਸਮਝਾਇਆ ਸੀ, ਗੁਰੂ ਜੀ ਦੇ ਪ੍ਰਸ਼ਾਦਾ ਛਕਣ ਲੱਗਿਆਂ ਮਾਤਾ ਨਾਨਕੀ ਜੀ ਨੇ ਵੈਰਾਗ ਦੇ ਆਂਸੂ ਭਰ ਕੇ ਬੇਨਤੀ ਕੀਤੀ ਕਿ ਮੈਨੂੰ ਵੀ ਆਪਣੇ ਨਾਲ ਹੀ ਲੈ ਚੱਲੋ ਤਾਂ ਗੁਰੂ ਜੀ ਨੇ ਕਿਹਾ—ਨਾਨਕੀ ਤੇਰੀ ਪ੍ਰਾਲਬਧ ਅਜੇ ਬਾਕੀ ਹੈ, ਤੂੰ ਅਜੇ ਲੰਬਾ ਸਮਾਂ ਜ਼ਿੰਦਗੀ ਭੋਗੇਂਗੀ ਅਤੇ ਨਾਲੇ ਆਪਣੇ ਪੁੱਤਰਾਂ ਪੋਤਰਿਆਂ ਨੂੰ ਖਿਡਾ ਕੇ ਸੱਚਖੰਡ ਵਿਚ ਆਵੇਂਗੀ, ਇਸ ਦੁਨੀਆਂ ਵਿਚ ਸੂਰਬੀਰ ਯੋਧਾ, ਦੁਨੀਆ ਦੇ ਇਤਿਹਾਸ ਨੂੰ ਬਦਲਣ ਵਾਲਾ ਤੇਰੇ ਘਰ ਪੋਤਰਾ ਆਵੇਗਾ ਤਾਂ ਮਾਤਾ ਨਾਨਕੀ ਜੀ ਨੇ ਮੁੜ ਬੇਨਤੀ ਕੀਤੀ ਕਿ ਆਪ ਜੀ ਦੇ ਜਾਣ ਤੋਂ ਬਾਅਦ ਅਸੀਂ ਮਾਂ-ਪੁੱਤਰ ਕੀ ਕਰਾਂਗੇ, ਮੇਰਾ ਪੁੱਤਰ ਜਨਮ ਤੋਂ ਹੀ ਬਹੁਤ ਭੋਲਾ ਭਾਲਾ ਹੈ, ਇਹ ਗੱਲਾਂ ਕਰਦਿਆਂ ਜਲ ਨਾਲ ਹੱਥ ਸੁੱਚੇ ਕੀਤੇ ਸਨ ਅਤੇ ਛੋਟੇ ਰੁਮਾਲ ਨਾਲ ਹੱਥ ਸਾਫ਼ ਕੀਤੇ ਅਤੇ ਆਪਣੇ ਮਹਿਲ ਨਾਨਕੀ ਨੂੰ ਪੁੱਛਿਆ ਕਿ ਤੂੰ ਕੀ ਚਾਹੁੰਦੀ ਹੈਂ ਤਾਂ ਮਾਤਾ ਨਾਨਕੀ ਜੀ ਨੇ ਕਿਹਾ ਕਿ ਮੈਂ ਆਪਣੇ ਪੁੱਤਰ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ ਦੇਖਣਾ ਚਾਹੁੰਦੀ ਹਾਂ ਤਾਂ ਗੁਰੂ ਜੀ ਨੇ ਆਪਣੇ ਮਹਿਲ ਨਾਨਕੀ ਜੀ ਨੂੰ ਕਿਹਾ ਕਿ ਝੋਲੀ ਅੱਡ, ਤਾਂ ਮਾਤਾ ਨਾਨਕੀ ਜੀ ਨੇ ਝੋਲੀ ਅੱਡੀ, ਉਹ ਰੁਮਾਲ ਝੋਲੀ ਵਿਚ ਪਾ ਕੇ (ਬਖ਼ਸ਼ ਕੇ) ਬਚਨ ਕੀਤਾ ਕਿ ਨੌਵੇਂ ਥਾਂ 'ਤੇ ਤੇਰਾ ਹੀ ਪੁੱਤਰ ਗੁਰੂ ਹੋਵੇਗਾ। ਸਾਡੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਤੂੰ ਆਪਣੇ ਪੇਕੇ ਘਰ ਬਾਬੇ ਬਕਾਲੇ ਚਲੀ

ਜਾਵੀਂ, ਉਥੋਂ ਹੀ ਤੇਰਾ ਪੁੱਤਰ ਗੁਰੂ ਰੂਪ ਵਿਚ ਪਰਗਟ ਹੋਵੇਗਾ। ਛੇਵੇਂ ਪਾਤਸ਼ਾਹ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਗੁਰੂ ਸਾਹਿਬ ਜੀ ਦੇ ਕਹੇ ਹੋਏ ਬਚਨਾਂ ਅਨੁਸਾਰ ਮਾਤਾ ਨਾਨਕੀ ਜੀ ਆਪਣੇ ਪੁੱਤਰ ਤੇਗ਼ ਬਹਾਦਰ ਜੀ ਨੂੰ ਆਪਣੇ ਪੇਕੇ ਘਰ ਬਾਬੇ ਬਕਾਲੇ ਲੈ ਕੇ ਚਲੀ ਗਈ।

## ਤੇਗ਼ ਬਹਾਦਰ ਤੋਂ 'ਗੁਰੂ ਤੇਗ਼ ਬਹਾਦਰ ਸਾਹਿਬ' ਹੋਣ ਬਾਬਤ ਵੀਚਾਰ ਇਸ ਪ੍ਰਕਾਰ ਹੈ :

ਸ੍ਰੀ ਤੇਗ਼ ਬਹਾਦਰ ਜੀ ਆਪਣੇ ਨਾਨਕੇ ਘਰ ਬਾਬੇ ਬਕਾਲੇ ਇਕਾਂਤ ਵਿਚ ਰਹਿ ਕੇ ਸਿਮਰਨ ਕਰਨ ਲੱਗੇ, ਬਾਹਰ ਜੰਗਲ ਵਿਚ ਜਾਂ ਨਦੀ ਕਿਨਾਰੇ ਬੜੀ ਬੜੀ ਦੇਰ ਤੱਕ ਬੈਠੇ ਰਹਿੰਦੇ ਸਨ, ਜਿਸ ਨੂੰ ਦੇਖ ਕੇ ਮਾਤਾ ਨਾਨਕੀ ਅਤੇ ਨਾਨਕੇ ਪਰਿਵਾਰ ਦੇ ਕੁਝ ਮੈਂਬਰਾਂ ਨੂੰ ਚਿੰਤਾ ਹੋਈ ਅਤੇ ਤੇਗ਼ ਬਹਾਦਰ ਜੀ ਦੀ ਸੰਮਤੀ ਨਾਲ ਕਿ ਤੁਸੀਂ ਘਰ ਵਿਚ ਹੀ ਬੈਠ ਕੇ ਭਜਨ ਸਿਮਰਨ ਕਰਿਆ ਕਰੋ। ਤੇਗ਼ ਬਹਾਦਰ ਜੀ ਨੇ ਪਰਿਵਾਰ ਨੂੰ ਕਹਿ ਕੇ ਪੰਜ ਫੁੱਟ ੧੦ ਇੰਚ ਮੁਰੱਬੇ ਵਾਲਾ ਭੋਰਾ ਤਿਆਰ ਕਰਵਾਇਆ। ਆਪ ਜੀ ਦੀ ਸ਼ਾਦੀ ਪਹਿਲਾਂ ਹੀ ੧੫ ਅੱਸੂ ਸੁਦੀ ਪੰਚਮੀ ਸੰਮਤ ੧੭੮੬ ਬਿਕ੍ਰਮੀ ਨੂੰ ਕਰਤਾਰਪੁਰ ਸੁਭੇਖੀਏ ਖੱਤਰੀ, ਲਾਲ ਚੰਦ ਦੀ ਸਪੁੱਤਰੀ ਸ੍ਰੀ ਗੂਜਰੀ (ਮਾਤਾ ਗੁਜਰ ਕੌਰ) ਜੀ ਦੇ ਨਾਲ ਹੋਈ ਸੀ, ਪਰ ਆਪ ਜੀ ਨੇ ਇਤਨੀ ਵੈਰਾਗ ਮਈ ਅਵਸਥਾ ਧਾਰੀ ਹੋਈ ਸੀ ਕਿ ਐਸੀ ਅਵਸਥਾ ਕਿਸੇ ਅਵਤਾਰੀ ਪੁਰਖ ਦੀ ਵੀ ਨਹੀਂ ਹੋਈ ਸੀ, ਆਪਣੀ ਧਰਮ ਸੁਪਤਨੀ ਦੇ ਕੋਲ ਹੁੰਦਿਆਂ ਹੋਇਆਂ ਵੀ ਬ੍ਰਹਮਾਚਰਜ ਰੱਖਿਆ, ਗ੍ਰਿਹਸਤ ਦਾ ਫੁਰਨਾ ਤੱਕ ਵੀ ਨਾ ਆਇਆ। ਬਾਬੇ ਬਕਾਲੇ ਦੇ ਭੋਰੇ ਵਿਚ ੨੬ ਸਾਲ ੯ ਮਹੀਨੇ ੧੩ ਦਿਨ ਬਤੀਤ ਕੀਤੇ, ਜਦੋਂ ਗੁਰੂ ਸਰੂਪ ਵਿਚ ਪ੍ਰਗਟ ਹੋਣ ਦਾ ਸਮਾਂ ਆਇਆ ਤਾਂ ਇਹ ਖੇਡ ਵਰਤੀ, ਜੈਸਾ ਕਿ ਪਿੱਛੇ ਲਿਖ ਆਏ ਹਾਂ ਕਿ ਗੁਰਤਾ ਗੱਦੀ ਦੇ ਮਾਲਕ ਗੁਰੂ ਹਰਿ ਰਾਏ ਸੱਤਵੇਂ ਪਾਤਸ਼ਾਹ ਹੋਏ ਤੇ ਆਪ ਜੀ ਦੇ ਦੋ ਸਪੁੱਤਰ ਸਨ ਵੱਡਾ ਰਾਮ ਰਾਏ ਜੋ ਮਾਤਾ ਰਾਮ ਕੌਰ ਜੀ ਦੀ ਕੁੱਖ 'ਚੋਂ ਪੈਦਾ ਹੋਏ ਸਨ, ਜਿਸਨੇ ਔਰੰਗਜ਼ੇਬ ਦੇ ਦਰਬਾਰ ਵਿਚ ਪਾਤਸ਼ਾਹ ਦੇ ਲਿਹਾਜ਼ ਕਰਦਿਆਂ ਗੁਰਬਾਣੀ ਦੀ ਤੁੱਕ ਬਦਲ ਦਿੱਤੀ ਸੀ ("ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ") ਰਾਮ ਰਾਇ ਜੀ ਨੇ ਇਹ ਤੁੱਕ ਬਦਲ ਕੇ "ਮਿਟੀ ਬੇਈਮਾਨ ਕੀ" ਕਰ ਦਿੱਤੀ ਸੀ, ਜਿਸ ਤੋਂ ਗੁਰੂ ਸਾਹਿਬ ਜੀ ਨੇ ਬਾਣੀ ਦਾ ਨਿਰਾਦਰ ਸੁਣ ਕੇ ਆਪਣੇ ਪੁੱਤਰ ਨੂੰ ਤਿਆਗ ਦਿੱਤਾ ਅਤੇ ਆਪਣੇ ਛੋਟੇ ਸਪੁੱਤਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਅੱਠਵੇ ਥਾਂ ਗੁਰਤਾ ਗੱਦੀ ਉਤੇ ਸਥਾਪਿਤ ਕਰ ਦਿੱਤਾ ਸੀ, [ਜੋ ਸਤਿਗੁਰੂ ਹਰਿ ਰਾਏ ਜੀ ਦੇ ਦੂਸਰੇ ਮਹਿਲ (ਮਾਤਾ) ਕ੍ਰਿਸ਼ਨ ਕੌਰ ਜੀ ਦੀ ਕੁੱਖ ਤੋਂ ਪੈਦਾ ਹੋਏ ਸਨ] ਜੋ ਛੋਟੀ ਉਮਰ ਭਾਵ ਸੱਤ ਸਾਲ ਤੇ ਅੱਠ ਮਹੀਨੇ ਵਿਚ ਹੀ ਜੋਤੀ ਜੋਤਿ ਸਮਾ ਗਏ ਸਨ, ਜਦ ਅੱਠਵੇਂ ਸਤਿਗੁਰੂ ਜੀ ਜੋਤੀ ਜੋਤਿ ਸਮਾਉਣ ਲੱਗੇ ਸਨ ਤਦ ਸੰਗਤਾਂ ਨੇ ਬਿਹਬਲ ਹੋ ਕੇ ਪੁੱਛਿਆ ਸੀ ਕਿ ਸਤਿਗੁਰੂ ਜੀ! ਗੁਰੂ ਸਾਹਿਬਾਨਾਂ ਦੀ ਚੱਲੀ ਆਉਂਦੀ ਰੀਤੀ ਅਨੁਸਾਰ ਪਿਛਲੇ ਗੁਰੂ ਸਾਹਿਬਾਨ ਜੋਤੀ ਜੋਤਿ ਸਮਾਉਣ ਲੱਗੇ ਸੰਗਤਾਂ ਨੂੰ ਅਗਲੇ ਗੁਰੂ ਦੇ ਲੜ ਲਾਉਂਦੇ ਰਹੇ ਸਨ, ਹੁਣ ਆਪ ਜੀ ਸਾਨੂੰ ਕਿਸ ਦੇ ਲੜ ਲਾ ਕੇ ਚੱਲੇ ਹੋ ਭਾਵ ਹੁਣ ਆਪ ਜੀ ਤੋਂ ਬਾਅਦ ਨੌਂਵੇਂ ਥਾਂ 'ਤੇ ਸਾਡਾ ਗੁਰੂ ਕੌਣ ਹੋਵੇਗਾ, ਤਾਂ ਗੁਰੂ ਸਾਹਿਬ ਜੀ ਨੇ ਸੰਗਤਾਂ ਨੂੰ ਬਚਨ ਕੀਤਾ ਕਿ ਨੌਂਵੇਂ ਥਾਂ ਗੁਰੂ ਹੋਣ ਵਾਲਾ ਬਾਬੇ ਬਕਾਲੇ ਵਿਚ ਵੱਸਦਾ ਹੈ ਜੋ ਗੁਰੂ ਬਣ ਕੇ ਸੰਗਤਾਂ ਨੂੰ ਸੰਭਾਲਣਗੇ, ਜੈਸਾ ਕਿ :

**ਬਾਬਾ ਬਸਹਿ ਜਿ ਗ੍ਰਾਮ ਬਕਾਲੇ। ਬਨਿ ਗੁਰ ਸੰਗਤਿ ਸਕਲ ਸਮਾਲੇ।**

ਇਹ ਕਹਿ ਕੇ ਪੰਜ ਪੈਸੇ, ਇਕ ਨਾਰੀਅਲ ਲੈ ਕੇ ਧਿਆਨ ਦੁਆਰਾ ਨੌਂਵੇਂ ਪਾਤਸ਼ਾਹ ਜੀ ਦੀ ਪਰਿਕਰਮਾ ਕਰਕੇ ਮੱਥਾ ਟੇਕ ਦਿੱਤਾ। ਬਾਬਾ ਬੁੱਢਾ ਸਾਹਿਬ ਜੀ ਦੀ ਵੰਸ਼ ਵਿੱਚੋਂ ਭਾਈ ਗੁਰਦਿੱਤਾ ਜੀ ਨੂੰ ਗੁਰਤਾ ਗੱਦੀ ਦੇ ਚਿੰਨ੍ਹ ਦੇ ਕੇ ਬਾਬੇ ਬਕਾਲੇ ਵੱਲ ਭੇਜਿਆ ਅਤੇ ਆਪ ਜੋਤੀ ਜੋਤਿ ਸਮਾ ਗਏ, ਭਾਈ ਗੁਰਦਿੱਤਾ ਜੀ ਗੁਰਤਾ ਗੱਦੀ ਦੇ ਚਿੰਨ੍ਹ ਲੈ ਕੇ ਜਦ ਬਾਬੇ ਬਕਾਲੇ ਗੁਰੂ ਸਾਹਿਬ ਜੀ ਦੇ ਅਸਥਾਨ 'ਤੇ ਪਹੁੰਚੇ ਤਾਂ ਨੌਂਵੇਂ ਪਾਤਸ਼ਾਹ ਜੀ ਨੇ ਗੁਰਤਾ ਗੱਦੀ ਦਾ ਸਤਿਕਾਰ ਕਰਦਿਆਂ ਇਹ ਗੁਰਤਾ ਗੱਦੀ ਦੇ ਚਿੰਨ੍ਹ ਆਪਣੀ ਚੋਲੀ ਵਿਚ ਪਾਏ

ਅਤੇ ਸਿੱਖ ਨੂੰ ਖ਼ੁਸ਼ੀਆਂ ਬਖ਼ਸ਼ ਦਿੱਤੀਆਂ, ਅਤੇ ਨਾਲ ਹੀ ਸਿੱਖ ਨੂੰ ਇਹ ਹਦਾਇਤ ਕੀਤੀ ਕਿ ਅਸੀਂ ਅਜੇ ਗੁਪਤ ਹੀ ਰਹਿਣਾ ਹੈ, ਇਸ ਲਈ ਤੂੰ ਕਿਸੇ ਨੂੰ ਇਹ ਗੁਰਤਾ ਗੱਦੀ ਵਾਲਾ ਬਚਨ ਦੱਸਣਾ ਨਹੀਂ ਹੈ, ਭਾਈ ਗੁਰਦਿੱਤਾ ਜੀ ਨਮਸਕਾਰ ਕਰਕੇ, ਆਪਣੇ ਨਗਰ ਰਾਮਦਾਸ ਵਾਪਸ ਚਲੇ ਗਏ, ਆਪ ਜੀ ਉਸੇ ਤਰ੍ਹਾਂ ਜਪ, ਤਪ ਦੇ ਵਿਚ ਲੀਨ ਹੋ ਗਏ, ਜਦੋਂ ਆਪ ਜੀ ਦੇ ਪ੍ਰਗਟ ਹੋਣ ਦਾ ਸਮਾਂ ਆਇਆ ਤਾਂ ਟਾਂਡੇ ਪਿੰਡ (ਜਿਲਾ ਗੁਜਰਾਤ) ਦੇ ਰਹਿਣ ਵਾਲਾ ਇਕ ਵੱਡਾ ਵਪਾਰੀ ਮੱਖਣ ਸ਼ਾਹ ਲੁਬਾਣਾ ਜੋ ਟਾਪੂਆਂ ਤੋਂ ਪਾਰ ਜਾ ਕੇ ਵਪਾਰ ਕਰਦਾ ਹੁੰਦਾ ਸੀ, ਜਿਸ ਦਾ ਬੇੜਾ ਡੁੱਬ ਰਿਹਾ ਸੀ, ਬੇੜੇ ਵਿਚ ਬੈਠੇ ਦੇਵੀ ਦੇਵਤਿਆਂ ਦੇ ਉਪਾਸ਼ਕ ਬੇੜੇ ਨੂੰ ਡੁੱਬਣ ਤੋਂ ਬਚਾਅ ਨਾ ਸਕੇ, ਤਾਂ ਮੱਖਣ ਸ਼ਾਹ ਲੁਬਾਣੇ ਨੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਧਿਆਨ ਧਰ ਕੇ ਦਸਵੰਧ ਤੋਂ ਇਲਾਵਾ ਪੰਜ ਸੌ ਮੋਹਰ ਗੁਰੂ ਜੀ ਦੇ ਭੇਟ ਕਰਨ ਲਈ ਸੁੱਖਣਾ ਸੁੱਖੀ ਅਤੇ ਗੁਰੂ ਸਾਹਿਬ ਜੀ ਨੇ ਇਸਦੇ ਡੁੱਬਦੇ ਬੇੜੇ ਨੂੰ ਆਪਣਾ ਮੋਢਾ ਲਾ ਕੇ ਕਿਨਾਰੇ ਲਾਇਆ। ਗੁਰੂ ਜੀ ਭਾਵੇਂ ਗੁਪਤ ਹੋ ਕੇ ਬੈਠੇ ਸਨ, ਪਰੰਤੂ ਸਿੱਖਾਂ ਦੇ ਅਰਦਾਸ ਕਰਨ ਤੋਂ ਗੁਪਤ ਰੂਪ ਵਿਚ ਹੀ ਕਾਰਜ ਕਰਦੇ ਰਹੇ, ਜਦੋਂ ਮੱਖਣ ਸ਼ਾਹ ਲੁਬਾਣਾ ਵਪਾਰ ਵਿੱਚੋਂ ਨਫ਼ਾ ਖੱਟ ਕੇ ਆਪਣੀ ਅਰਦਾਸ ਪੂਰੀ ਕਰਨ ਦੇ ਇਰਾਦੇ ਨਾਲ ਦਿੱਲੀ ਪਹੁੰਚਿਆ ਤਾਂ ਇਥੇ ਆ ਕੇ ਪਤਾ ਲੱਗਿਆ ਕਿ ਅੱਠਵੇਂ ਪਾਤਸ਼ਾਹ ਗੁਰੂ ਹਰਿ ਕ੍ਰਿਸ਼ਨ ਜੀ ਜੋਤੀ ਜੋਤਿ ਸਮਾ ਗਏ ਸਨ ਅਤੇ ਬਚਨ ਕਰ ਗਏ ਹਨ ਕਿ ਸਾਥੋਂ ਅਗਲੇ ਗੁਰੂ ਬਾਬੇ ਬਕਾਲੇ ਵਿਖੇ ਵਿਰਾਜਣਗੇ। ਇਸ ਗੱਲ ਦਾ ਜਦ ਸੰਗਤਾਂ ਵਿਚ ਪ੍ਰਚਾਰ ਹੋਇਆ ਤਦ, ਪਹਿਲਾਂ ਹੀ ਉਥੇ ਸੋਢੀਆਂ ਵਿੱਚੋਂ ਕੋਈ ਵੀ ਨਹੀਂ ਸੀ, ਪਰ ਇਹ ਗੱਲ ਸੁਣ ਕੇ ਗੁਰੂ ਕਹਾਉਣ ਦੇ ਲਾਲਚੀ ਬਾਈ ਗੁਰੂ ਬਣ ਬੈਠੇ, ਮੱਖਣ ਸ਼ਾਹ ਲੁਬਾਣਾ ਉਥੇ ਪਹੁੰਚ ਕੇ ਬਹੁਤ ਹੈਰਾਨ ਹੋਇਆ ਅਤੇ ਅਰਦਾਸ ਕੀਤੀ ਕਿ ਸੱਚਾ ਗੁਰੂ ਆਪ ਹੀ ਪੰਜ ਸੌ ਮੋਹਰਾਂ ਦੀ ਭੇਟਾ ਮੰਗ ਕੇ ਲੈ ਲਵੇਗਾ, ਤਦੋਂ ਮੱਖਣ ਸ਼ਾਹ ਲੁਬਾਣਾ ਸਾਰਿਆਂ ਨੂੰ ਦੋ ਦੋ ਮੋਹਰਾਂ ਅੱਗੇ ਰੱਖ ਕੇ ਮੱਥਾ ਟੇਕਦਾ ਗਿਆ, ਧੀਰਮੱਲ (ਗੁਰੂ) ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਬੈਠਾ ਹੋਇਆ ਸੀ, ਉਥੇ ਪੰਜ ਮੋਹਰਾਂ ਰੱਖ ਕੇ ਮੱਥਾ ਟੇਕਿਆ, ਮੱਖਣ ਸ਼ਾਹ ਇਨ੍ਹਾਂ ਦੋ ਗੱਲਾਂ ਕਰਕੇ ਹੋਰ ਹੈਰਾਨ ਕਿ ਇਕ ਤਾਂ ਗੁਰਤਾ ਗੱਦੀ ਉੱਪਰ ਹੁਣ ਤੱਕ ਇੱਕੋ ਹੀ ਗੁਰੂ ਹੁੰਦਾ ਆਇਆ ਹੈ, ਪਰੰਤੂ ਏਥੇ ਬਾਈ ਗੁਰੂ ਬਣ ਬੈਠੇ ਸਨ, ਦੂਸਰਾ ਇਨ੍ਹਾਂ ਬਾਈਆਂ ਵਿੱਚੋਂ ਪੰਜ ਸੌ ਮੋਹਰਾਂ ਦੀ ਭੇਟਾ ਕਿਸੇ ਨੇ ਵੀ ਮੰਗ ਕੇ ਨਹੀਂ ਲਈ, ਉਸ ਵੇਲੇ ਨਿਰਾਸ਼ ਹੋ ਕੇ ਪੁੱਛਿਆ ਕਿ ਸਤਿਗੁਰਾਂ ਦੇ ਖ਼ਾਨਦਾਨ ਵਿੱਚੋਂ ਇਥੇ ਹੋਰ ਵੀ ਕੋਈ ਸੋਢੀ ਬੈਠਾ ਹੈ, ਤਦ ਇਕ ਸਿੱਖ ਨੇ ਦੱਸਿਆ ਕਿ ਛੇਵੇਂ ਪਾਤਸ਼ਾਹ ਜੀ ਦੇ ਸਭ ਤੋਂ ਛੋਟੇ ਸਪੁੱਤਰ (ਵੈਰਾਗੀ ਤਿਆਗੀ) (ਗੁਰੂ) ਤੇਗ਼ ਬਹਾਦਰ ਜੀ ਭੋਰੇ ਵਿਚ ਬੈਠੇ ਹੋਏ ਹਨ, ਮੱਖਣ ਸ਼ਾਹ ਲੁਬਾਣੇ ਨੇ ਜਦੋਂ ਹਾਜ਼ਰ ਹੋ ਕੇ ਮੋਹਰਾਂ ਰੱਖ ਕੇ ਮੱਥਾ ਟੇਕਿਆ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਹੇ ਸਿੱਖਾ ਗੁਰੂ ਨੂੰ ਮਾਇਆ ਦਾ ਕੋਈ ਲਾਲਚ ਨਹੀਂ ਹੈ ਭਾਵੇਂ ਤੂੰ ਇਹ ਦੋ ਮੋਹਰਾਂ ਵੀ ਚੁੱਕ ਲੈ ਜਾਹ। ਪਰ ਲੋੜ ਪੈਣ ’ਤੇ ਤੂੰ ਪੰਜ ਸੌ ਮੋਹਰ ਸੁੱਖੀ ਸੀ, ਹੁਣ ਤੂੰ ਦੋ ਮੋਹਰਾਂ ਰੱਖ ਕੇ ਮੱਥਾ ਟੇਕ ਰਿਹਾ ਹੈਂ। ਤਦ ਮੱਖਣ ਸ਼ਾਹ ਲੁਬਾਣੇ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ, ਉਸ ਵੇਲੇ ਦਸਵੰਧ ਤੇ ਪੰਜ ਸੌ ਮੋਹਰਾਂ ਮੱਥਾ ਟੇਕ ਬਾਹਰ ਨੂੰ ਜਾਣ ਲੱਗਾ ਤਾਂ ਗੁਰੂ ਜੀ ਨੇ ਕਿਹਾ ਕਿ ਸਾਨੂੰ ਪਰਗਟ ਨਾ ਕਰੀਂ, ਪਰੰਤੂ ਮੱਖਣ ਸ਼ਾਹ ਲੁਬਾਣੇ ਨੇ ਸੰਗਤਾਂ ਦੇ ਭਲੇ ਵਾਸਤੇ ਕੋਠੇ ਉੱਪਰ ਚੜ੍ਹ ਕੇ ਸੰਗਤਾਂ ਨੂੰ ਪ੍ਰੇਰਿਆ ਕਿ ਮੈਂ ਸੱਚਾ ਗੁਰੂ ਲੱਭ ਲਿਆ ਹੈ ਜੈਸਾ ਕਿ :

**ਭੁਲੀਏ ਸੰਗਤਿ ! ਸੁਨਹੁ ਸੁ ਕਾਨ। ਸਤਿਗੁਰੂ ਲੱਧਾ ਮਰਦ ਮਹਾਨ।**
**ਸੰਸੈ ਭਰਮ ਰਿਦੈ ਕੇ ਤਜਿ ਕੈ। ਜਨਮ ਸੁਧਾਰਹੁ ਸ੍ਰੀ ਗੁਰੁ ਭਜਿ ਕੈ ॥੫੪॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧੧)*

ਇਉਂ ਗੁਰੂ ਸਾਹਿਬ ਜੀ ਦੇ ਪ੍ਰਗਟ ਹੋਣ ਦੀ ਗੱਲ ਸੁਣ ਕੇ ਸਾਰੀਆਂ ਸੰਗਤਾਂ ਵਹੀਰਾਂ ਘੱਤ ਕੇ ਗੁਰੂ ਸਾਹਿਬ ਜੀ ਵੱਲ ਆ ਗਈਆਂ, ਇਉਂ ਨੌਵੇਂ ਗੁਰੂ ਸਾਹਿਬ ਜੀ ਪ੍ਰਗਟ ਹੋਏ ਸਨ ਅਤੇ ਤੇਗ਼ ਬਹਾਦਰ ਤੋਂ ਗੁਰੂ ਤੇਗ਼ ਬਹਾਦਰ ਹੋਏ ਸਨ।

**ਸ੍ਰੀ ਆਨੰਦਪੁਰ ਸਾਹਿਬ ਜੀ ਦੇ ਵਸਣ ਬਾਬਤ ਵੀਚਾਰ ਇਉਂ ਹੈ :**

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪ੍ਰਗਟ ਹੋਣ ਦੀ ਸਾਰੀ ਜਾਣਕਾਰੀ *ਗੁਰ ਪ੍ਰਕਰਣ ਚਾਨਣ ਗ੍ਰੰਥ* ਵਿਚ ਨੌਂਵੇਂ ਸਤਿਗੁਰਾਂ ਦੀ ਗੁਰਤਾ ਵਾਲੇ ਪ੍ਰਕਰਣ ਵਿਚ ਵਿਸਥਾਰ ਸਹਿਤ ਦਿੱਤੀ ਹੋਈ ਹੈ, ਇਥੇ ਕੇਵਲ ਸੰਖੇਪ ਜਿਹੇ ਅੱਖਰਾਂ ਵਿਚ ਵਰਣਨ ਕੀਤਾ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਗੁਰੂ ਰੂਪ ਵਿਚ ਪ੍ਰਗਟ ਹੋ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਹੁੰਦੇ ਹੋਏ ਕੀਰਤਪੁਰ ਸਾਹਿਬ ਪਹੁੰਚੇ, ਵੱਡਿਆਂ ਦੇ ਅਸਥਾਨ 'ਤੇ ਨਮਸਕਾਰ ਕਰ ਕੇ ਮਾਤਾ ਕ੍ਰਿਸ਼ਨ ਕੌਰ ਜੀ ਨਾਲ ਦੁੱਖ ਸਾਂਝਾ ਕਰਕੇ (ਜੋ ਸਤਿਗੁਰਾਂ ਜੀ ਧੀ ਰਿਸ਼ਤੇ ਵਿਚ ਨੂੰਹ ਦੇ ਸਮਾਨ ਲੱਗਦੇ ਸੀ) ਜਦ ਜਾਣ ਲੱਗੇ ਤਾਂ ਰਾਜੇ ਤਾਰਾ ਚੰਦ ਦਾ ਪੁੱਤਰ, ਦਲੀਪ ਚੰਦ ਰਿਆਸਤ ਕਹਿਲੂਰ (ਰਾਜਧਾਨੀ ਬਿਲਾਸਪੁਰ) ਨੇ ਆ ਕੇ ਬੇਨਤੀ ਕੀਤੀ ਕਿ ਗ਼ਰੀਬ ਨਿਵਾਜ਼ ਜੀ ਤੁਹਾਡੇ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਮੇਰੇ ਪਿਤਾ ਜੀ (ਰਾਜੇ ਤਾਰਾ ਚੰਦ) ਨੇ ਆਪਣੀ ਰਿਆਸਤ ਵਿਚ ਬੇਨਤੀ ਕਰਕੇ ਰੱਖਿਆ ਸੀ, ਅਤੇ ਇਸ ਜਗ੍ਹਾ ਦਾ ਟੁਕੜਾ (ਕੀਰਤਪੁਰ ਸਾਹਿਬ ਜੀ ਵਾਲੀ ਧਰਤੀ) ਛੇਵੇਂ ਪਾਤਸ਼ਾਹ ਜੀ ਨੂੰ ਸੇਵਾ ਵਿਚ ਹਾਜ਼ਰ ਕੀਤਾ ਸੀ। ਉਸ ਗੱਦੀ ਉਤੇ ਆਪ ਜੀ ਬਿਰਾਜਮਾਨ ਹੋ, ਮੈਂ ਵੀ ਆਪਣੇ ਪਿਤਾ (ਰਾਜੇ ਤਾਰੇ ਚੰਦ) ਵਾਂਗ ਤੁਹਾਡੀ ਸੇਵਾ ਕਰਨਾ ਚਾਹੁੰਦਾ ਹਾਂ, ਤੁਸੀਂ ਇਥੇ ਹੀ ਰਹੋ, ਤਦ ਗੁਰੂ ਸਾਹਿਬ ਜੀ ਨੇ ਕਿਹਾ ਕਿ ਦਲੀਪ ਚੰਦ ਮੇਰੇ ਇਥੇ ਰਹਿਣ ਕਰਕੇ ਭਾਈਚਾਰਾ ਮੇਰੇ ਨਾਲ ਈਰਖਾ ਕਰੇਗਾ, ਮੈਂ ਇਥੇ ਰਹਿਣਾ ਨਹੀਂ ਚਾਹੁੰਦਾ, ਤਦ ਉਸ ਨੇ ਕਿਹਾ ਕਿ ਮੇਰੀ ਰਿਆਸਤ ਦੇ ਤੁਸੀਂ ਮਾਲਕ ਹੋ, ਜਿਤਨੀ ਆਪ ਜੀ ਨੂੰ ਜਗ੍ਹਾ ਚਾਹੀਦੀ ਹੈ, ਉਹ ਤੁਸੀਂ ਆਪਣੇ ਨਾਂ 'ਤੇ ਪਟਾ ਲਿਖਾ ਲਉ, ਪਰ ਇੱਥੋਂ ਜਾਣਾ ਨਾ ਕਰਨਾ, ਸਤਿਗੁਰਾਂ ਨੇ ਉਸ ਦਾ ਪਿਆਰ ਵੇਖ ਕੇ ਸਵੀਕਾਰ ਕੀਤਾ ਪਰੰਤੂ ਨਾਲ ਹੀ ਇਕ ਬਾਦਸ਼ਾਹ ਨੂੰ ਹਦਾਇਤ ਵੀ ਕੀਤੀ ਕਿ ਅਸੀਂ ਮੁਫ਼ਤ ਜਗ੍ਹਾ ਨਹੀਂ ਲੈਣੀ, ਭਾਵੇਂ ਬਾਦਸ਼ਾਹ ਇਸ ਗੱਲ 'ਤੇ ਸਹਿਮਤ ਨਹੀਂ ਸੀ, ਪਰ ਗੁਰੂ ਸਾਹਿਬ ਜੀ ਦਾ ਰੁਖ਼ ਦੇਖ ਕੇ ਉਸ ਨੂੰ ਬਚਨ ਮੰਨਣਾ ਪਿਆ ਤਾਂ ਗੁਰੂ ਸਾਹਿਬ ਜੀ ਨੇ ਪੰਜ ਵਰਗ ਮੀਲ ਜਗ੍ਹਾ ਇਕ ਲੱਖ ੫੭ ਹਜ਼ਾਰ ਰੁਪਏ ਵਿਚ ਮੁੱਲ ਖ਼ਰੀਦੀ ਤੇ ਗੁਰੂ ਜੀ ਦੇ ਨਾਮ ਉੱਤੇ ਪਟਾ ਲਿਖ ਦਿੱਤਾ ਸੀ ਕਿ ਇਸ ਜ਼ਮੀਨ ਦੇ ਮਾਲਕ ਅੱਜ ਤੋਂ ਬਾਅਦ ਗੁਰੂ ਤੇਗ਼ ਬਹਾਦਰ ਸਾਹਿਬ ਜੀ ਹੋਏ, ਸਤਿਗੁਰੂ ਸਾਹਿਬ ਜੀ ਨੇ ਇਥੇ ਇਕ ਨਗਰ ਵਸਾਇਆ ਸੀ ਜੋ ਮਾਖੇ ਦੈਂਤ ਨੂੰ ਕੱਢ ਕੇ ਮਾਖੋਵਾਲ ਨਾਮ ਕਰਕੇ ਵਸਾਇਆ ਸੀ। ਇਸ ਮਾਖੋਵਾਲ ਨੂੰ ਪੰਥ ਖ਼ਾਲਸਾ ਸਾਜਣ ਵਾਲੇ ਸਤਿਗੁਰੂ ਜੀ ਨੇ ਅਨੰਦ ਦੇਣ ਵਾਲੀ ਪੁਰੀ ਆਨੰਦਪੁਰ ਨਾਮ ਰੱਖਿਆ। ਜਿਥੇ ਸਤਿਗੁਰੂ ਜੀ ਬਿਰਾਜਮਾਨ ਸਨ, ਉਹ ਅਸਥਾਨ ਸ਼ਹਿਰ ਦੇ ਵਿਚਕਾਰ ਹੈ ਜਿਸ ਦਾ ਨਾਮ ਭੋਰਾ ਸਾਹਿਬ ਹੈ। ਏਥੋਂ ਹੀ ਗੁਰੂ ਸਾਹਿਬ ਜੀ ਨੇ ਦੋ ਯਾਤਰਾ ਕੀਤੀਆਂ ਸਨ। ਇਕ ਯਾਤਰਾ ਦਾ ਸਫ਼ਰ ਕਾਫ਼ੀ ਲੰਬਾ ਹੈ ਜਿਸ ਦੇ ਸਤਿਗੁਰਾਂ ਨੇ ਇਕ ਸੌ ਅੱਠ ਪੜਾਅ ਕੀਤੇ ਸਨ ਜਿਸ ਵੀ ਪੜਾਅ ਉੱਤੇ ਸਤਿਗੁਰੂ ਜੀ ਠਹਿਰੇ ਸਨ, ਉਥੇ ਹੀ ਅਸਥਾਨ ਬਣੇ ਹੋਏ ਹਨ, ਸਤਿਗੁਰਾਂ ਦੀ ਦੂਸਰੀ ਯਾਤਰਾ ਜੋ ਅੰਤਿਮ ਸੀ ਉਸ ਦੇ ੨੫ ਪੜਾਅ ਸਨ, ਸਤਿਗੁਰਾਂ ਦੇ ੧੩੩ ਚਰਨ ਛੋਹ ਪ੍ਰਾਪਤ ਅਸਥਾਨ ਕਾਇਮ ਹਨ।

ਸਤਿਗੁਰ ਸਾਹਿਬ ਜੀ ਦੀਵਾਨ ਵਿਚ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਤਾਰਦੇ ਅਤੇ ਨਾਮ ਬਾਣੀ ਦਾ ਉਪਦੇਸ਼ ਦਿੰਦੇ, ਉਧਰ ਦੂਸਰੇ ਪਾਸੇ ਦਿੱਲੀ ਦੇ ਤਖ਼ਤ ਉੱਪਰ ਸ਼ਾਹਜਹਾਨ ਤੋਂ ਬਾਅਦ ਔਰੰਗਜ਼ੇਬ ਹਕੂਮਤ ਕਰ ਰਿਹਾ ਸੀ, ਜੋ ਆਪ ਵਿੱਦਿਆ ਨਾਲ ਸਨੇਹ ਕਰਦਾ ਸੀ, ਜਿਸ ਨੇ ਤਕਰੀਬਨ ੧੪੦੦ ਵਿਦਵਾਨ ਆਲਮ, ਫ਼ਾਜ਼ਲ ਦੀ ਪਦਵੀ ਵਾਲੇ ਆਪਣੀ ਸਭਾ ਵਿਚ ਰੱਖੇ ਹੋਏ ਸਨ, ਇਹ ਹਿੰਦੂ ਧਰਮ ਦੇ ਗ੍ਰੰਥਾਂ ਦਾ ਵੀ ਅਧਿਐਨ ਕਰਿਆ ਕਰਦਾ ਸੀ। ਇਸ ਦੀ ਸਭਾ ਵਿਚ ਇਕ ਵਿਦਵਾਨ ਪੰਡਿਤ ਹਰ ਰੋਜ਼ ਗੀਤਾ ਦਾ ਪਾਠ ਤੇ ਅਰਥ ਕਰਿਆ ਕਰਦਾ ਸੀ ਅਤੇ ਔਰੰਗਜ਼ੇਬ ਖ਼ੁਸ਼ ਹੋ ਕੇ ਉਸ ਨੂੰ ਧਨ ਪਦਾਰਥ ਦਿੰਦਾ, ਜਿਥੇ ਗੀਤਾ ਵਿਚ "ਸ੍ਵੈ ਧਰਮ ਮੁਕਤੀ ਦਾ ਹੇਤੂ ਹੈ" ਅਜਿਹੇ ਸਲੋਕ ਆਉਂਦੇ ਉਹ ਛੱਡ ਜਾਇਆ ਕਰਦਾ ਸੀ। ਇਕ ਦਿਨ ਇਹ ਬੀਮਾਰ ਹੋ ਗਿਆ, ਤਦ ਇਸ ਨੇ ਆਪਣੇ ਲੜਕੇ ਨੂੰ ਔਰੰਗਜ਼ੇਬ ਦੀ ਸਭਾ ਵਿਚ ਆਪਣੀ ਜਗ੍ਹਾ ਗੀਤਾ

ਦਾ ਪਾਠ ਤੇ ਕਥਾ ਕਰਨ ਲਈ ਭੇਜ ਦਿੱਤਾ ਅਤੇ ਇਹ ਦੱਸਣਾ ਭੁੱਲ ਗਿਆ, ਜਿਹੜੇ ਸਲੋਕਾਂ ਵਿਚ ਮਨੁੱਖ ਨੂੰ ਆਪਣੇ ਧਰਮ ਅਨੁਸਾਰ ਮੁਕਤੀ ਦੀ ਗੱਲ ਕਹੀ ਹੋਈ ਹੈ, ਉਹ ਸਲੋਕ ਨੂੰ ਛੱਡ ਕੇ ਕਥਾ ਕੀਤੀ ਜਾਵੇ ਪਰੰਤੂ ਉਸ ਦੇ ਪੁੱਤਰ ਨੇ ਲਗਾਤਾਰ ਗੀਤਾ ਦੇ ਸਲੋਕਾਂ ਦੀ ਕਥਾ ਕਰਦਿਆਂ ਉਨ੍ਹਾਂ ਸਲੋਕਾਂ ਦੀ ਕਥਾ ਵੀ ਕਰ ਦਿੱਤੀ ਜਿਨ੍ਹਾਂ ਵਿਚ ਸ੍ਵੈ ਧਰਮ ਅਨੁਸਾਰ ਮੁਕਤੀ ਦੀ ਗੱਲ ਕਹੀ ਸੀ, ਜੈਸਾ ਕਿ :

**श्रेयान् स्वधर्मः विगुणः परधर्मात् स्वनुष्ठिातात्**
**स्वधर्म, निधनम् श्रेयः परधर्मः भयावहः ।।३५।।**
**ਸ੍ਰੇਯਾਨ ਸ੍ਵੈ ਧਰਮੋ ਵਿਗੁਣਹ ਪਰ ਧਰਮਾਤ ਸ੍ਵੈਨੁਸ਼ਠੀਤਾਤ ॥**
**ਸ੍ਵੈਧਰਮੇ ਨਿਧਨੰ ਸ੍ਰੇਯ; ਪਰ ਧਰਮੋ ਭਯਾਵਃ ॥੩੫॥** *(ਗੀਤਾ, ਅਧਿਆਇ ੩)*

ਅਰਥਾਤ ਜਿਸ ਪ੍ਰਕਾਰ ਸ੍ਵੈਨੁਸ਼ਠੀਤਾਤ = ਸ੍ਰੇਸ਼ਟ ਕਰਮਾਂ ਦੇ ਆਰੰਭ ਵਿਚ ਪਰਾਏ ਦੇ ਧਰਮ ਨਾਲੋਂ ਭਾਵੇਂ ਸ੍ਵੈਧਰਮ ਵਿਗੁਣਹ = ਨਿਊਣੇ ਵੀ ਹੈ ਤਾਂ ਵੀ ਉਹ ਕਲਿਆਣਕਾਰੀ ਹੈ ਅਤੇ ਸ੍ਵੈ ਧਰਮ ਵਿਖੇ ਨਿਧਨੰ = ਮਰਨਾ ਹੀ ਸ੍ਰੇਯ = ਕਲਿਆਣਦਾਇਕ ਹੈ, ਪਰਾਏ ਵਿਖੇ ਜੋ ਮਰਨਾ ਹੈ ਉਹ ਭੈਦਾਇਕ ਹੈ। ਜੈਸਾ ਕਿ :

**श्रेयान्, स्वधर्मः विगुणः परधर्मात् स्वनुष्ठिातात्**
**स्वभावनियतम् कर्म, कुर्वन् न श्राप्नीति किध्बिषम् ।।४७।।**
**ਸ੍ਰੇਯਾਨ ਸ੍ਵੈਧਰਮੋ ਵਿਗੁਨਾ, ਪਰ ਧਰਮਾਤ ਸ੍ਵੈਨੁਸ਼ਠੀਤਾਤ ॥**
**ਸ੍ਵੈਭਾਵ ਨੀਅਤ ਕਰਮੰ ਕੁਰਵਨ ਨਾ ਪਨੋਤਿ ਕਿਲਵਿਸ਼ਮ ॥੪੭॥** *(ਗੀਤਾ, ਅਧਿਆਇ ੧੮)*

ਅਰਥਾਤ ਆਪਣਾ ਧਰਮ ਭਾਵੇਂ (ਵਿ+ਗੁਨਾ) ਗੁਣ ਤੋਂ ਰਹਿਤ ਵੀ ਹੈ ਤਾਂ ਵੀ ਉਹ ਸ੍ਵੈਨੁਸ਼ਠੀਤਾਤ = ਸ੍ਰੇਸ਼ਟ ਹੈ। ਸ੍ਰੇਯਾਨ = ਕਲਿਆਣ ਦਾ ਹੇਤੂ ਹੋਣ ਕਰਕੇ ਅਤੇ ਪਰ ਧਰਮਾਤ = ਦੂਸਰੇ ਦੇ ਧਰਮ ਕਰਕੇ ਸ੍ਵੈਭਾਵ = ਸੁਭਾਵਿਕ ਹੀ ਨੀਅਤ ਕੀਤਾ ਹੋਇਆ ਕਰਮ ਜਨ ਧਰਮ ਹੈ, ਉਸ ਦੇ ਕਰਨ ਨਾਲ ਕੋਈ ਕਿਲਵਿਸ਼ਮ = ਪਾਪ ਨਾ ਪਨੋਤਿ = ਪ੍ਰਾਪਤ ਨਹੀਂ ਹੁੰਦਾ।

ਜਦੋਂ ਔਰੰਗਜ਼ੇਬ ਨੇ ਇਹ ਸਲੋਕ ਤੇ ਇਨ੍ਹਾਂ ਦੇ ਅਰਥ ਸੁਣੇ, ਤਦ ਮਨ ਵਿਚ ਇਹ ਗੱਲ ਧਾਰ ਲਈ ਕਿ ਜਦੋਂ ਮੁਕਤੀ ਆਪਣੇ ਧਰਮ ਨਾਲ ਹੀ ਮਿਲਣੀ ਹੈ ਤਾਂ ਫੇਰ ਮੈਂ ਕਿਉਂ ਨਾ ਇਸਲਾਮ ਦੀ ਉੱਨਤੀ ਕਰਾਂ, ਉਸ ਦਿਨ ਤੋਂ ਉਸ ਨੇ ਗੀਤਾਂ ਦੀ ਕਥਾ ਬੰਦ ਕਰਵਾ ਦਿੱਤੀ ਅਤੇ ਆਪਣੇ ਬਾਈ ਸੂਬਿਆਂ ਦੇ ਸੂਬੇਦਾਰਾਂ ਨੂੰ ਹੁਕਮ ਕਰ ਦਿੱਤਾ ਕਿ ਭਾਵੇਂ ਲਾਲਚ ਨਾਲ ਜਾਂ ਡਰ ਨਾਲ ਇਨ੍ਹਾਂ ਹਿੰਦੂ ਕਾਫ਼ਰਾਂ ਨੂੰ ਮੁਸਲਮਾਨ ਬਣਾਓ ਅਤੇ ਦੀਨ-ਏ-ਇਸਲਾਮ ਵਿਚ ਲੈ ਕੇ ਆਉ। ਔਰੰਗਜ਼ੇਬ ਨੇ ਕਸ਼ਮੀਰ ਸੂਬੇ ਦੇ 'ਸ਼ੇਰ ਅਫ਼ਗਾਨ ਖ਼ਾਂ' ਸੂਬੇਦਾਰ ਨੂੰ ਵਿਸ਼ੇਸ਼ ਕਰਕੇ ਹੁਕਮ ਦਿੱਤਾ ਕਿਉਂਕਿ ਉਸ ਸੂਬੇ ਵਿਚ ਬ੍ਰਾਹਮਣਾਂ ਦੀ ਬਹੁਤ ਗਿਣਤੀ ਸੀ, ਸ਼ੇਰ ਅਫ਼ਗਾਨ ਖ਼ਾਂ ਨੇ ਔਰੰਗਜ਼ੇਬ ਦੇ ਹੁਕਮ ਅਨੁਸਾਰ ਕਸ਼ਮੀਰ ਵਿਚ ਹਿੰਦੂਆਂ ਉਤੇ ਜੋ ਜ਼ੁਲਮ ਕੀਤੇ, ਉਹ ਤਵਾਰੀਖ਼ਾਂ ਦੇ ਪੰਨਿਆਂ ਉੱਪਰ ਮੌਜੂਦ ਹੈ, ਇਕ ਦਿਨ ਸੂਬਾ ਕਸ਼ਮੀਰ ਨੇ ਸਵਾ ਮਣ ਜੰਞੂ ਲਾਹ ਕੇ ਤੋਲੇ ਤੇ ਔਰੰਗਜ਼ੇਬ ਨੂੰ ਖ਼ੁਸ਼ ਕਰਨ ਲਈ ਰਿਪੋਰਟ ਦਿੱਤੀ ਕਿ ਹੁਣ ਇਸਲਾਮ ਦੀ ਉੱਨਤੀ ਨਿਰਸੰਦੇਹ ਹੈ। ਸਵਾ ਮਣ ਜੰਞੂ ਲਾਹੁਣ ਦਾ ਮਤਲਬ ਇਹ ਸੀ ਕਿ ਜਾਂ ਤਾਂ ਜੰਞੂਆਂ ਵਾਲੇ ਲੋਕ ਮਾਰੇ ਗਏ ਹਨ ਜਾਂ ਇਸਲਾਮ ਵਿਚ ਆ ਗਏ ਹਨ। ਹਿੰਦੂਆਂ ਦੇ ਧਰਮ ਨੂੰ ਭਰਿਸ਼ਟ ਕਰਨ ਵਾਸਤੇ, ਜਿਥੋਂ ਹਿੰਦੂ ਲੋਕ ਪੀਣ ਲਈ ਪਾਣੀ ਲੈਂਦੇ ਸਨ, ਉਥੇ ਗਊਆਂ ਦੇ ਹੱਡ ਸੁੱਟੇ ਜਾਂਦੇ ਸਨ, ਬਹੂ ਬੇਟੀਆਂ ਦੀ ਬੇਪਤੀ ਕੀਤੀ ਜਾਂਦੀ ਸੀ, ਜਦੋਂ ਹਰ ਪੱਖ ਵਿਚ ਤ੍ਰਾਹ ਤ੍ਰਾਹ ਮੱਚ ਗਈ, ਤਦ ਸਾਰੇ ਮੁਖੀ ਬ੍ਰਾਹਮਣ ਇਕੱਠੇ ਹੋਏ, ਜਿਨ੍ਹਾਂ ਮੁਖੀਆਂ ਵਿਚ ਸਭ ਤੋਂ ਮੁਖੀ ਕਿਰਪਾ ਰਾਮ ਬ੍ਰਾਹਮਣ ਜੀ ਹੋਏ ਹਨ [ਉਥੇ ਕਈ ਕਿਸਮ ਦੇ ਚਸ਼ਮੇ ਨਾਂ 'ਤੇ ਨਗਰ ਵੱਸੇ ਹੋਏ ਸਨ, ਜਿਵੇਂ ਕਿ ਇੱਛਾ ਬਲ ਚਸ਼ਮਾ, ਸ਼ੇਸ਼ ਨਾਗ ਚਸ਼ਮਾ, ਕੁੱਕੜ ਨਾਗ ਚਸ਼ਮਾ ਆਦਿ ਹਨ] ਜੋ (ਕਿਰਪਾ ਰਾਮ) ਮਟਨ ਚਸ਼ਮੇ (ਜ਼ਿਲਾ ਅਨੰਤ

ਨਾਗ) ਦੇ ਰਹਿਣ ਵਾਲੇ ਸਨ, ਇਉਂ ਸਾਰੇ ਬ੍ਰਾਹਮਣ ਸ਼ੇਰ ਅਫ਼ਗਾਨ ਖ਼ਾਂ ਦੇ ਦੁਖੀ ਕੀਤੇ ਹੋਏ ਆਪਸ ਵਿਚ ਵਿਚਾਰ-ਵਟਾਂਦਰਾ ਕਰਨ ਲਈ ਇਕੱਠੇ ਹੋਏ ਸਨ। ਅਖ਼ੀਰ ਫ਼ੈਸਲਾ ਹੋਇਆ ਕਿ ਸਰਕਾਰ ਤੋਂ ਛੇ ਮਹੀਨੇ ਦੀ ਮੁਹਲਤ ਲਈ ਜਾਵੇ, ਮੁਖੀ ਕਿਰਪਾ ਰਾਮ ਪੰਡਤ ਦੇ ਸਮੇਤ ਸਾਰੇ ਪੰਡਤ ਲੋਕਾਂ ਨੇ ਸ਼ੇਰ ਅਫ਼ਗਾਨ ਖ਼ਾਂ ਕੋਲ ਜਾ ਕੇ ਅਰਜ਼ ਕੀਤੀ ਕਿ ਸਾਨੂੰ ਛੇ ਮਹੀਨੇ ਦੀ ਮੁਹਲਤ ਦਿੱਤੀ ਜਾਵੇ, ਜੇ ਨੀਅਤ ਸਮੇਂ ਵਿਚ ਸਾਡੀ ਕਿਸੇ ਵੀ ਦੇਵੀ ਦੇਵਤੇ ਨੇ ਬਾਂਹ ਨ ਫੜੀ ਤਾਂ ਅਸੀਂ ਖ਼ੁਦ ਹੀ ਆਪਣਾ ਧਰਮ ਬਦਲ ਕੇ ਇਸਲਾਮ ਵਿਚ ਆਉਣ ਲਈ ਬਚਨ ਬੱਧ ਹੋਵਾਂਗੇ। ਇਤਨੇ ਸਮੇਂ ਵਿਚ ਅਸੀਂ ਦੇਵੀ-ਦੇਵਤਿਆਂ ਦਾ ਆਰਾਧਨ ਕਰਨਾ ਹੈ, ਜਿਨ੍ਹਾਂ ਦੀ ਪੂਜਾ ਮੰਨਤਾ ਅਸੀਂ ਜੁਗਾਂ ਤੋਂ ਕਰਦੇ ਆ ਰਹੇ ਹਾਂ। ਇਹ ਸੁਣ ਕੇ ਸ਼ੇਰ ਅਫ਼ਗਾਨ ਖ਼ਾਂ ਬਹੁਤ ਖ਼ੁਸ਼ ਹੋਇਆ ਕਿ ਇਹ ਮੂਰਖ ਲੋਕ ਆਪਣੇ ਆਪ ਹੀ ਸਾਡੇ ਜਾਲ ਵਿਚ ਫਸ ਗਏ ਹਨ, ਜਿਹੜੇ ਦੇਵੀ-ਦੇਵਤਿਆਂ ਦੀ ਇਹ ਪੂਜਾ ਕਰਨਾ ਚਾਹੁੰਦੇ ਹਨ, ਉਨ੍ਹਾਂ ਦੀਆਂ ਬਹੁਤ ਸਾਰੀਆਂ ਮੂਰਤਾਂ ਢਾਹ ਕੇ ਅਤੇ ਉਨ੍ਹਾਂ ਦਾ ਚੂਨਾ ਬਣਾ ਕੇ ਮਸੀਤਾਂ ਵਿਚ ਲਾ ਦਿੱਤਾ ਗਿਆ ਹੈ, ਉਨ੍ਹਾਂ ਨੇ ਇਨ੍ਹਾਂ ਦੀ ਕੀ ਸਹਾਇਤਾ ਕਰਨੀ ਹੈ, ਫੇਰ ਵੀ ਇਨ੍ਹਾਂ ਨੂੰ ਛੇ ਮਹੀਨੇ ਆਪਣੇ ਖ਼ਿਆਲੀ ਪਕਾਉ ਪਕਾ ਲੈਣ ਦਿਓ, ਦੌੜ ਕੇ ਤਾਂ ਕਿਤੇ ਜਾ ਨਹੀਂ ਸਕਦੇ। ਇਸ ਤਰ੍ਹਾਂ ਸੂਬੇ ਨੇ ਵਿਚਾਰ ਕਰਕੇ ਬ੍ਰਾਹਮਣਾਂ ਨੂੰ ਇਹ ਲਿਖ ਕੇ ਦੇ ਦਿੱਤਾ ਕਿ ਤੁਹਾਨੂੰ ਛੇ ਮਹੀਨੇ ਕਿਸੇ ਵੀ ਤਰ੍ਹਾਂ ਮੁਸਲਮਾਨ ਨਹੀਂ ਬਣਾਇਆ ਜਾਵੇਗਾ, ਪਰ ਉਸ ਤੋਂ ਬਾਅਦ ਤੁਸੀਂ ਆਪਣੇ ਇਸਲਾਮ ਕਬੂਲਣ ਵਾਲੇ ਬਚਨ 'ਤੇ ਪੱਕੇ ਰਹਿਣਾ ਕਿਉਂਕਿ ਮੈਂ ਵੀ ਦਿੱਲੀ ਦਰਬਾਰ ਵਿਚ ਜਵਾਬ ਦੇਣਾ ਹੈ। ਇਹ ਸੰਮਤੀ ਹੋਣ ਤੋਂ ਕਸ਼ਮੀਰ ਵਿਚ ਜ਼ਬਰਦਸਤੀ ਨਾਲ ਮੁਸਲਮਾਨ ਬਣਾਉਣ ਦਾ ਹੁਕਮ ਬੰਦ ਹੋ ਗਿਆ ਅਤੇ ਦਿੱਲੀ ਦਰਬਾਰ (ਔਰੰਗਜ਼ੇਬ) ਨੂੰ ਇਸ ਗੱਲ ਦਾ ਜਾਣੂ ਕਰਵਾ ਦਿੱਤਾ ਗਿਆ। ਇਸ ਗੱਲ ਦੀ ਔਰੰਗਜ਼ੇਬ ਨੂੰ ਵੀ ਬਹੁਤ ਖ਼ੁਸ਼ੀ ਹੋਈ ਕਿ ਹਿੰਦੂ ਲੋਕ ਆਪੇ ਹੀ ਛੇ ਮਹੀਨਿਆਂ ਤੋਂ ਬਾਅਦ ਮੁਸਲਮਾਨ ਬਣ ਜਾਣਗੇ। ਇਧਰ ਦੁਖਿਆਰੇ ਬ੍ਰਾਹਮਣ ਇਕੱਠੇ ਹੋ ਕੇ ਅਮਰਨਾਥ ਮੰਦਰ ਅੱਗੇ ਧਰਨਾ ਮਾਰ ਕੇ ਬੈਠ ਗਏ, ਅਤੇ ਸ਼ਿਵ ਜੀ ਦਾ ਆਰਾਧਨ ਕਰਨ ਲੱਗੇ ਅਤੇ ਇਹ ਦ੍ਰਿੜ੍ਹ ਸੰਕਲਪ ਲਿਆ ਕਿ ਹੇ ਸ਼ੰਕਰ ਜੀ ਉਂਝ ਵੀ ਮੁਸਲਮਾਨਾਂ ਨੇ ਸਾਨੂੰ ਮਾਰ ਦੇਣਾ ਹੈ, ਇਸ ਲਈ ਉਤਨੇ ਸਮੇਂ ਤੱਕ ਅਸੀਂ ਅੰਨ ਗ੍ਰਹਿਣ ਨਹੀਂ ਕਰਾਂਗੇ, ਜਿਤਨੀ ਦੇਰ ਤੱਕ ਪ੍ਰਗਟ ਹੋ ਕੇ ਸਾਡੀ ਸਹਾਇਤਾ ਨਹੀਂ ਕਰੋਗੇ। ਅੱਠ ਦਿਨ ਬਿਨਾਂ ਅੰਨ ਜਲ ਤੋਂ ਬਤੀਤ ਹੋਏ ਅਤੇ ਅੱਠ ਦਿਨਾਂ ਤੋਂ ਬਾਅਦ ਇਕ ਰੱਬੀ ਖੇਡ ਵਰਤੀ, ਜਿਸ ਦੀਆਂ ਤਿੰਨ ਰਵਾਇਤਾਂ ਚੱਲ ਰਹੀਆਂ ਹਨ—ਇਕ ਤਾਂ ਆਕਾਸ਼ ਬਾਨੀ ਹੋਈ ਸੀ, ਦੂਸਰੀ ਇਹ ਹੈ ਕਿ ਇਕ ਪੱਤਰਕਾ ਆਕਾਸ਼ ਤੋਂ ਡਿੱਗੀ ਸੀ, ਤੀਸਰੀ ਇਹ ਹੈ ਕਿ ਸਾਧੂ ਦੇ ਰੂਪ ਵਿਚ ਸ਼ਿਵਜੀ ਮਿਲਿਆ ਸੀ। ਹੁਣ ਇਨ੍ਹਾਂ ਤਿੰਨਾਂ ਵਿੱਚੋਂ ਕੋਈ ਵੀ ਗੱਲ ਸੱਚੀ ਹੋ ਸਕਦੀ ਹੈ। ਸਾਨੂੰ ਇਹ ਵਿਵਾਦ ਛੱਡ ਕੇ ਇਸ ਗੱਲ ਉਤੇ ਨਿਸਚਾ ਕਰਨਾ ਪਵੇਗਾ ਕਿ ਇਨਾਂ ਤਿੰਨਾਂ ਘਟਨਾਵਾਂ ਵਿਚ ਗੱਲ ਸਹਾਇਤਾ ਕਰਨ ਦੀ ਹੀ ਹੈ, ਭਾਵੇਂ ਆਕਾਸ਼ ਬਾਨੀ ਹੋਈ ਜਾਂ ਆਕਾਸ਼ ਵਿੱਚੋਂ ਪੱਤਰੀ ਡਿੱਗੀ ਜਾਂ ਸਾਧੂ ਦੇ ਰੂਪ ਵਿਚ ਸ਼ਿਵਜੀ ਮਿਲਿਆ। ਇੱਕੋ ਹੀ ਗੱਲ ਦੇ ਤਿੰਨ ਰੂਪ ਜ਼ਬਾਨੀ ਜਾਂ ਲਿਖਤਾਂ ਚੱਲ ਗਈਆਂ ਹਨ[੧], ਗੱਲ ਸਿਰਫ਼ ਇਤਨੀ ਹੈ ਕਿ ਸ਼ਿਵਜੀ ਨੇ ਕਿਹਾ ਕਿ ਮੈਂ ਤੁਹਾਡੀ ਸਹਾਇਤਾ ਨਹੀਂ ਕਰ ਸਕਦਾ। ਤੁਹਾਡੀ ਸਹਾਇਤਾ ਕਰਨ ਵਾਲਾ ਸਾਰੇ ਦੇਵੀ ਦੇਵਤਿਆਂ ਤੇ ਸੰਸਾਰ ਦਾ ਮਾਲਕ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਮਾਲਕ ਨੌਵੇਂ ਥਾਂ 'ਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਹੈ ਜੋ ਮਾਖੋਵਾਲ (ਆਨੰਦਪੁਰ ਸਾਹਿਬ) ਨਗਰ ਵਿਚ ਬਿਰਾਜਮਾਨ ਹਨ। ਇਹ ਸਾਰੇ ਬ੍ਰਾਹਮਣ ਕਿਰਪਾ ਰਾਮ ਬ੍ਰਾਹਮਣ ਦੀ ਅਗਵਾਈ ਹੇਠ ਕਸ਼ਮੀਰ ਤੋਂ ਭਾਰੀ ਗਿਣਤੀ ਵਿਚ ਆਨੰਦਪੁਰ ਸਾਹਿਬ ਪਹੁੰਚੇ। ਜਿਸ ਵਿਚ ਕਸ਼ਮੀਰ ਦੇ ਇਲਾਕੇ ਦੀਆਂ ਪੰਚਾਇਤਾਂ ਅਤੇ ਖੱਤਰੀ ਵੀ ਸ਼ਾਮਲ ਸਨ, ਉਸ ਸਮੇਂ ਸਤਿਗੁਰੂ ਜੀ ਭੋਰਾ ਸਾਹਿਬ ਵਾਲੇ ਅਸਥਾਨ ਉਤੇ ਦੀਵਾਨ ਸਜਾਈ ਬੈਠੇ ਸਨ। ਸਾਰੇ ਬ੍ਰਾਹਮਣ ਲੰਗਰ ਵਿੱਚੋਂ ਪ੍ਰਸ਼ਾਦਾ ਪਾਣੀ ਛੱਕ ਕੇ ਸਜੇ ਹੋਏ ਦੀਵਾਨ ਵਿਚ ਗੁਰੂ ਤੇਗ਼ ਬਹਾਦਰ

੧. ਪਰੰਤੂ ਇਨ੍ਹਾਂ ਤਿੰਨੇ ਗੱਲਾਂ ਵਿੱਚੋਂ ਆਕਾਸ਼ਬਾਣੀ ਵਾਲੀ ਗੱਲ ਹੀ ਜ਼ਿਆਦਾ ਪ੍ਰਚੱਲਤ ਹੈ।

ਸਾਹਿਬ ਜੀ ਦੇ ਚਰਨਾਂ ਉੱਪਰ ਨਮਸਕਾਰ ਕਰਕੇ ਅਤਿਅੰਤ ਨਿਮਰਤਾ ਸਹਿਤ ਦੀਨਵਾਨ ਹੋ ਕੇ ਅੱਥਰੂ ਵਹਾਉਂਦਿਆਂ ਹੋਇਆਂ ਨੇ ਪੁਕਾਰ ਕੀਤੀ ਕਿ ਹੇ ਮਹਾਰਾਜ! ਸਾਡੇ ਧਰਮ ਦੀ ਰੱਖਿਆ ਕਰੋ। ਸਾਡਾ ਧਰਮ ਅੱਜ ਪੂਰੀ ਤਰ੍ਹਾਂ ਸੰਕਟ ਵਿਚ ਹੈ। ਸਾਡੇ ਪੂਜਯ ਸ਼ਿਵਜੀ ਆਰਾਧਨਾ ਤੋਂ ਧਰਮ ਰੱਖਿਆ ਦਾ ਉਪਾਅ ਆਪ ਜੀ ਦੀ ਸ਼ਰਨ ਦੱਸਿਆ ਗਿਆ ਹੈ, ਉਸ ਵੇਲੇ ਸਤਿਗੁਰੂ ਸਾਹਿਬ ਜੀ ਦੁਖਿਆਰੇ ਹਿੰਦੂਆਂ ਦੀ ਇਹ ਬੇਨਤੀ ਸੁਣ ਕੇ ਇਸ ਦਾ ਉਪਾਅ ਸੋਚਣ ਲੱਗੇ। ਉੱਧਰ ਬਾਲ ਲੀਲ੍ਹਾ ਕਰਦੇ ਹੋਏ ਕਲਗ਼ੀਧਰ ਜੀ ਹੱਥ ਵਿਚ ਤੀਰ ਕਮਾਨ ਪਕੜੀ ਹੋਈ ਗੁਰੂ ਕੇ ਦਰਬਾਰ ਵਿਚ ਪਹੁੰਚੇ, ਆ ਕੇ ਪਿਤਾ ਜੀ ਨੂੰ ਗੱਲਵੱਕੜੀ ਪਾਈ ਅਤੇ ਪੁੱਛਣ ਲੱਗੇ ਕਿ ਪਿਤਾ ਗੁਰੂ ਆਪ ਜੀ ਨੂੰ ਪਹਿਲਾਂ ਕਦੀ ਇਤਨਾ ਉਦਾਸ ਨਹੀਂ ਵੇਖਿਆ ਸੀ। ਹੇ ਪਿਤਾ ਗੁਰੂ ਜੀ! ਇਸ ਦਾ ਕੀ ਕਾਰਨ ਹੈ, ਦੂਸਰਾ ਇਹ ਜੋ ਬ੍ਰਾਹਮਣ ਅਤੇ ਇਨ੍ਹਾਂ ਦੇ ਸਾਥੀ ਰੋ ਰਹੇ ਹਨ, ਇਨ੍ਹਾਂ ਦੇ ਰੋਣ ਦਾ ਕੀ ਕਾਰਨ ਹੈ, ਤਦ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਕਿ ਸਪੁੱਤਰ ਜੀ! ਮੈਂ ਇਨ੍ਹਾਂ ਦੇ ਦੁਖ ਕਰਕੇ ਹੀ ਉਦਾਸ ਹੋਇਆ ਹਾਂ ਕਿ ਇਸ ਦਾ ਉਪਾਅ ਕੀਤਾ ਜਾਵੇ। ਤੁਸੀਂ ਜੋ ਪੁੱਛਿਆ ਹੈ ਤਾਂ ਸੁਣੋ, ਇਹ ਕਸ਼ਮੀਰ ਸੂਬੇ ਦੇ ਬ੍ਰਾਹਮਣ ਹਨ, ਅੱਜ ਪੂਰੇ ਹਿੰਦ ਵਾਸੀਆਂ ਦਾ ਧਰਮ ਔਰੰਗਜ਼ੇਬ ਮਲੀਆ ਮੇਟ ਕਰ ਰਿਹਾ ਹੈ ਤੇ ਕਸ਼ਮੀਰ ਦੇ ਵਿਚ ਬ੍ਰਾਹਮਣਾਂ ਦੀ ਬਹੁਤੀ ਗਿਣਤੀ ਹੋਣ ਕਰਕੇ ਉਥੇ ਵੱਧ ਜ਼ੁਲਮ ਹੋ ਰਹੇ ਹਨ। ਇਹ ਦੁਖਿਆਰੇ ਹਿੰਦੂ ਗੁਰੂ ਨਾਨਕ ਦੇਵ ਜੀ ਦੀ ਗੱਦੀ ਅੱਗੇ ਆਪਣੀ ਪੁਕਾਰ ਲੈ ਕੇ ਆਏ ਹਨ। ਤਦ ਬਾਲਾ ਪ੍ਰੀਤਮ ਜੀ ਨੇ ਪੁੱਛਿਆ ਕਿ ਹੇ ਪਿਤਾ ਗੁਰੂ ਜੀ! ਇਹ ਤਾਂ ਮੈਨੂੰ ਸਮਝ ਆ ਗਈ ਹੈ ਕਿ ਇਹ ਹੱਥ ਜੋੜ ਕੇ ਰੋ ਰੋ ਕੇ ਬੇਨਤੀਆਂ ਕਰਨ ਵਾਲੇ ਬ੍ਰਾਹਮਣ ਆਪਣਾ ਧਰਮ ਬਚਾਉਣ ਲਈ ਆਪਣੀ ਫ਼ਰਿਆਦ ਲੈ ਕੇ ਗੁਰੂ ਘਰ ਆਏ ਹਨ। ਪਰ ਇਸ ਦਾ ਉਪਾਅ ਆਪ ਜੀ ਨੇ ਕੀ ਸੋਚਿਆ ਹੈ। ਤਦ ਸਤਿਗੁਰੂ ਸਾਹਿਬ ਜੀ ਨੇ ਉੱਤਰ ਦਿੱਤਾ ਕਿ ਹੇ ਸਪੁੱਤਰ! ਇਨ੍ਹਾਂ ਦਾ ਧਰਮ ਤਦ ਬਚ ਸਕਦਾ ਹੈ ਜਦ ਕੋਈ ਤੱਤਬੇਤਾ ਸਤਪ੍ਰਤਗੀ ਧਰਮਾਤਮਾ ਪੁਰਖ ਆਪਣੇ ਸੀਸ ਦਾ ਬਲੀਦਾਨ ਦੇਵੇ। ਇਹ ਸੋਚ ਕੇ ਬਾਲ ਗੋਬਿੰਦ ਰਾਏ ਜੀ ਬੜੇ ਗੰਭੀਰ ਹੋ ਕੇ ਕਹਿਣ ਲੱਗੇ ਕਿ ਹੇ ਪਿਤਾ ਜੀ! ਆਪ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਪਰ ਨੌਵੇਂ ਅਸਥਾਨ 'ਤੇ ਸੁਭਾਇਮਾਨ ਹੋ। ਸੰਸਾਰ ਵਿਚ ਇਸ ਨਾਲੋਂ ਵੱਡੀ ਹੋਰ ਕੋਈ ਧਾਰਮਿਕ ਥਾਂ ਨਹੀਂ ਹੈ। ਆਪ ਜੀ ਛੱਬੀ ਸਾਲ ਨੌਂ ਮਹੀਨੇ ੧੩ ਦਿਨ ਬਾਬੇ ਬਕਾਲੇ ਭੋਰੇ ਵਿਚ ਬੈਠ ਕੇ ਕਠਿਨ ਤਪੱਸਿਆ ਕਰਨ ਵਾਲੇ ਹੋ ਅਤੇ ਆਪ ਜੀ ਦੇ ਧਰਮਾਤਮਾ ਹੋਣ ਦੀਆਂ ਜਨਮ ਤੋਂ ਹੀ ਅਨੇਕਾਂ ਗਾਥਾ ਪ੍ਰਸਿੱਧ ਹਨ। ਫੇਰ ਆਪਣੇ ਆਪ ਨੂੰ ਪਾਸੇ ਰੱਖ ਕੇ ਹੋਰ ਕਿਹੜੇ ਮਹਾਂਪੁਰਖ ਦੀ ਉਡੀਕ ਕਰ ਰਹੇ ਹੋ ? ਇਨ੍ਹਾਂ ਦਾ ਧਰਮ ਬਚਾਉਣ ਵਾਸਤੇ ਤੁਸੀਂ ਖ਼ੁਦ ਹੀ ਆਪਣਾ ਸੀਸ ਦੇ ਕੇ ਇਨ੍ਹਾਂ ਦੀ ਰੱਖਿਆ ਕਰੋ। ਤਦ ਸਾਰੇ ਬ੍ਰਾਹਮਣ ਅਤੇ ਖੱਤਰੀ ਰੋਂਦੇ ਰੋਂਦੇ ਗੰਭੀਰ ਹੋ ਕੇ ਗੋਬਿੰਦ ਰਾਏ ਜੀ ਦੀ ਗੱਲ ਸੁਣ ਕੇ ਹੈਰਾਨ ਹੋ ਗਏ ਕਿ ੯ (ਨੌਂ) ਸਾਲ ਦੀ ਉਮਰ ਵਿਚ ਸੀਸ ਦੇਣ ਲਈ ਕੋਈ ਪੁੱਤਰ ਆਪਣੇ ਪਿਤਾ ਨੂੰ ਇਸ ਤਰ੍ਹਾਂ ਨਹੀਂ ਕਹਿ ਸਕਦਾ। ਇਹ ਤਾਂ ਜਾਪਦਾ ਹੈ ਕਿ ਅਵਤਾਰੀ ਪਿਤਾ ਦੇ ਅਵਤਾਰੀ ਪੁੱਤਰ ਹੀ ਅਜਿਹੀ ਗੱਲ ਆਖ ਸਕਦੇ ਹਨ। ਛੋਟੀ ਉਮਰ ਵਿਚ ਇਹ ਵੀ ਕੋਈ ਬਹੁਤ ਵੱਡਾ ਸਤਪੁਰਖ ਹੈ। ਜਿਸ ਦੇ ਮੁਖ ਵਿੱਚੋਂ ਇਹ ਐਸੇ ਬਚਨ ਨਿਕਲੇ ਹਨ। ਇਹ ਪੰਡਤਾਂ ਦੇ ਲਈ ਬਹੁਤ ਹੈਰਾਨੀ ਦੀ ਗੱਲ ਸੀ। ਹੁਣ ਅੱਗੇ ਨੌਵੇਂ ਪਾਤਸ਼ਾਹ ਜੀ ਗੋਬਿੰਦ ਰਾਏ ਨੂੰ ਕਹਿਣ ਲੱਗੇ ਕਿ ਹੇ ਸਪੁੱਤਰ! ਜੋ ਤੂੰ ਕਿਹਾ ਹੈ ਵਾਸਤਵ ਵਿਚ ਤਾਂ ਇਹੋ ਹੀ ਸੱਚ ਹੈ। ਮੈਂ ਤੁਹਾਡੇ ਮੁੱਖ ਤੋਂ ਇਹ ਗੱਲ ਸੁਣ ਕੇ ਬਹੁਤ ਪ੍ਰਸੰਨ ਹੋਇਆ ਹਾਂ। ਮੇਰੇ ਤੋਂ ਬਾਅਦ ਤੁਸੀਂ ਜ਼ੁੰਮੇਵਾਰੀ ਵੀ ਸੰਭਾਲ ਲਵੋਗੇ। ਪਰ ਮੈਂ ਇਕ ਗੱਲ ਪੁੱਛਦਾ ਹਾਂ ਕਿ ਜੋ ਤੂੰ ਕਿਹਾ ਹੈ ਇਨ੍ਹਾਂ ਦਾ ਧਰਮ ਬਚਾਉਣ ਲਈ ਸੀਸ ਦਾ ਬਲੀਦਾਨ ਆਪ ਹੀ ਦੇਵੋ। ਹੇ ਸਪੁੱਤਰ! ਤੂੰ ਇਸਦਾ ਅਰਥ ਜਾਣਦਾ ਹੈ? ਤਾਂ ਗੋਬਿੰਦ ਰਾਏ ਜੀ ਨੇ ਕਿਹਾ ਕਿ ਇਸਦਾ ਅਰਥ ਤੁਸੀਂ ਸਮਝਾ ਦੇਵੋ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਸਦਾ ਅਰਥ ਇਹ ਹੈ ਕਿ ਤੂੰ ਬਚਪਨ ਵਿਚ ਹੀ ਪਿਤਾ ਤੋਂ ਬਿਨਾਂ ਹੋ ਕੇ ਯਤੀਮ ਹੋ ਜਾਵੇਂਗਾ ਅਤੇ ਤੇਰੀ ਮਾਤਾ ਵਿਧਵਾ ਹੋ ਜਾਵੇਗੀ। ਹੁਣ ਦੱਸ ਤੈਨੂੰ ਇਹ ਦੋਵੇਂ ਗੱਲਾਂ ਮਨਜ਼ੂਰ

ਹਨ। ਤਾਂ ਗੋਬਿੰਦ ਰਾਏ ਜੀ ਬੋਲੇ ਕਿ ਹੇ ਪਿਤਾ ਜੀ! ਜੇ ਮੇਰੇ ਯਤੀਮ ਹੋਣ ਦੇ ਨਾਲ ਹਿੰਦੁਸਤਾਨ ਦੇ ਲੱਖਾਂ ਬੱਚੇ ਯਤੀਮ ਹੋਣ ਤੋਂ ਬਚ ਜਾਣਗੇ ਅਤੇ ਇਕ ਮੇਰੀ ਮਾਤਾ ਦੇ ਵਿਧਵਾ ਹੋਣ ਦੇ ਨਾਲ ਹਿੰਦੁਸਤਾਨ ਦੀਆਂ ਲੱਖਾਂ ਔਰਤਾਂ ਵਿਧਵਾ ਹੋਣ ਤੋਂ ਬਚ ਜਾਣਗੀਆਂ ਤਾਂ ਫੇਰ ਮੈਨੂੰ ਇਹ ਸੌਦਾ ਮਨਜ਼ੂਰ ਹੈ। ਇਹ ਗੱਲ ਸੁਣ ਕੇ ਨੌਵੇਂ ਪਾਤਸ਼ਾਹ ਜੀ ਬਹੁਤ ਪ੍ਰਸੰਨ ਹੋਏ। ਫੇਰ ਕਸ਼ਮੀਰੀ ਬ੍ਰਾਹਮਣ, ਖੱਤ੍ਰੀ ਤੇ ਕਸ਼ਮੀਰ ਇਲਾਕੇ ਦੇ ਪੰਚਾਇਤਾਂ ਦੇ ਮੁਖੀਆਂ ਨੂੰ ਸਤਿਗੁਰਾਂ ਨੇ ਕਿਹਾ ਕਿ ਤੁਸੀਂ ਇਕ ਚਿੱਠੀ ਲਿਖ ਕੇ ਸੂਬੇ ਦੇ ਸੂਬੇਦਾਰ ਦੁਆਰਾ ਔਰੰਗਜ਼ੇਬ ਤਕ ਪਹੁੰਚਾ ਦੇਵੋ ਕਿ ਸਾਡਾ ਧਰਮ ਰੱਖਿਅਕ ਗੁਰੂ ਨਾਨਕ ਦੇਵ ਜੀ ਦਾ ਗੱਦੀ ਦਾ ਵਾਰਿਸ ਗੁਰੂ ਤੇਗ਼ ਬਹਾਦਰ ਹੈ। ਅਸੀਂ ਇਹ ਸਵੀਕਾਰ ਕਰਦੇ ਹਾਂ ਅਤੇ ਵਾਅਦਾ ਕਰਦੇ ਹਾਂ ਕਿ ਸਾਡੇ ਗੁਰੂ ਨੌਵੇਂ ਪਾਤਸ਼ਾਹ ਜੀ ਨੇ ਇਸਲਾਮ ਧਰਮ ਕਬੂਲ ਕਰ ਲਿਆ ਤਾਂ ਸਰਕਾਰ ਦੀ ਬਿਨਾਂ ਖੇਚਲ ਦੇ ਅਸੀਂ ਸਾਰੇ ਦੇਸ਼ ਦੇ ਹਿੰਦੂ ਤਿਲਕ ਜੰਞੂ ਲਾਹ ਕੇ ਇਸਲਾਮ ਧਾਰਨ ਕਰ ਲਵਾਂਗੇ। ਦੂਸਰੀ ਗੱਲ ਜੇਕਰ ਸਾਡੇ ਗੁਰੂ ਨੌਵੇਂ ਪਾਤਸ਼ਾਹ ਜੀ ਨੇ ਇਸਲਾਮ ਕਬੂਲ ਨਾ ਕੀਤਾ ਤਾਂ ਸਰਕਾਰ ਆਪਣੇ ਵਾਅਦੇ ਉੱਪਰ ਕਾਇਮ ਰਹੇ ਕਿ ਸਾਨੂੰ ਕਿਸੇ ਨੂੰ ਵੀ ਜ਼ਬਰਦਸਤੀ ਮੁਸਲਮਾਨ ਨਾ ਬਣਾਇਆ ਜਾਵੇ।[੧]

ਇਹ ਚਿੱਠੀ ਬਿਨਾਂ ਦੇਰੀ ਦੇ ਆਨੰਦਪੁਰ ਸਾਹਿਬ ਤੋਂ ਚੱਲ ਕੇ ਕਸ਼ਮੀਰ ਜਾ ਕੇ ਸੂਬੇਦਾਰ ਸੂਬੇ ਅਫ਼ਗਾਨ ਖਾਂ ਨੂੰ ਦਿੱਤੀ, ਤਦ ਸ਼ੇਰ ਅਫ਼ਗਾਨ ਨੇ ਬਹੁਤ ਖ਼ੁਸ਼ੀ ਮਨਾਈ ਕਿ ਹੋਰ ਸਾਨੂੰ ਕੀ ਚਾਹੀਦਾ ਹੈ? ਸਹਿਨਸ਼ਾਹ ਔਰੰਗਜ਼ੇਬ ਵੀ ਇਸ ਗੱਲ ਨਾਲ ਸਹਿਮਤ ਹੋਵੇਗਾ। ਸੂਬਾ ਕਸ਼ਮੀਰ ਨੇ ਬਿਨਾਂ ਦੇਰੀ ਦੇ ਇਹ ਚਿੱਠੀ ਪਿਆਦੇ ਰਾਹੀਂ ਔਰੰਗਜ਼ੇਬ ਵੱਲ ਘੱਲ ਦਿੱਤੀ। ਚਿੱਠੀ ਔਰੰਗਜ਼ੇਬ ਕੋਲ ਪਹੁੰਚੀ, ਉਸਨੇ ਚਿੱਠੀ ਪੜ੍ਹਨ ਲਈ ਆਪਣੇ ਮੁਨਸ਼ੀ ਨੂੰ ਕਿਹਾ। ਉਸਨੇ ਚਿੱਠੀ ਪੜ੍ਹ ਕੇ ਸੁਣਾਈ। ਚਿੱਠੀ ਵਿਚ ਗੁਰੂ ਤੇਗ਼ ਬਹਾਦਰ ਜੀ ਬਾਰੇ ਸੁਣ ਕੇ ਬਹੁਤ ਹੈਰਾਨ ਹੋਇਆ ਅਤੇ ਗੁਰੂ ਤੇਗ਼ ਬਹਾਦਰ ਜੀ ਬਾਰੇ ਪੁੱਛਿਆ ਕਿ ਇਹ ਕੌਣ ਹਨ ਅਤੇ ਕਿਥੇ ਰਹਿੰਦੇ ਹਨ? ਤਦ ਉਸ ਦੀ ਸਭਾ ਵਿੱਚੋਂ ਬੈਠੇ ਇਕ ਵਪਾਰੀ ਨੇ ਕਿਹਾ ਕਿ (ਜੋ ਵਪਾਰ ਕਰਨ ਲਈ ਸਾਰੇ ਹਿੰਦੁਸਤਾਨ ਵਿਚ ਵਿਚਰਦਾ ਸੀ) ਇਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਨੌਵੇਂ ਵਾਰਿਸ ਹਨ। ਇਹ ਕਰਨੀ ਕਮਾਈ ਵਾਲੇ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਸ੍ਰੀ ਆਨੰਦਪੁਰ ਸਾਹਿਬ ਨਿਵਾਸ ਕਰਦੇ ਹਨ। ਔਰੰਗਜ਼ੇਬ ਨੇ ਤੁਰੰਤ ਆਪਣੇ ਦੋ ਸਿਪਾਹੀ ਆਨੰਦਪੁਰ ਵੱਲ ਭੇਜ ਦਿੱਤੇ ਅਤੇ ਕਿਹਾ ਕਿ ਤੁਸੀਂ ਜਾ ਕੇ ਇਤਲਾਹ ਦੇਵੋ ਕਿ ਦਿੱਲੀ ਵਿਚ ਔਰੰਗਜ਼ੇਬ ਤੁਹਾਨੂੰ ਬੁਲਾ ਰਿਹਾ ਹੈ। ਬਾਦਸ਼ਾਹ ਦਾ ਹੁਕਮ ਮੰਨ ਕੇ ਸਿਪਾਹੀ ਆਨੰਦਪੁਰ ਵੱਲ ਚੱਲ ਪਏ। ਜਦੋਂ ਉਹ ਆਨੰਦਪੁਰ ਵਿਚ ਪਹੁੰਚੇ, ਉਸ ਸਮੇਂ ਜੇਠ ਦਾ ਮਹੀਨਾ ਸੀ। ਮਤੀ ਦਾਸ ਵਰਗੇ ਕੁਝ ਸਿਆਣੇ ਸਿੱਖਾਂ ਨੇ ਉਨ੍ਹਾਂ ਨੂੰ ਆਪਣੇ ਵਿਚਾਰਾਂ ਨਾਲ ਕੁਝ ਨਰਮ ਕਰ ਲਿਆ ਅਤੇ ਗੁਰੂ ਜੀ ਨਾਲ ਮਿਲਾ ਵੀ ਦਿੱਤਾ।

ਗੁਰੂ ਜੀ ਨੇ ਆਉਣ ਵਾਲੇ ਸਮੇਂ ਨੂੰ ਜਾਣਦਿਆਂ ਹੋਇਆਂ ਕਿਹਾ ਕਿ ਹੇ ਬਾਦਸ਼ਾਹ ਦੇ ਸਿਪਾਹੀਓ! ਅਸੀਂ ਕੋਈ ਗੁਨਾਹਗਾਰ ਨਹੀਂ ਹਾਂ ਜਿਹੜਾ ਤੁਹਾਡੀ ਨਿਗਰਾਨੀ ਹੇਠ ਜਾਈਏ, ਅਸੀਂ ਸੁਤੰਤਰ ਹਾਂ ਅਤੇ ਆਪਣੀ ਮਰਜ਼ੀ ਨਾਲ ਹੀ ਉਥੇ ਜਾਵਾਂਗੇ। ਤੁਸੀਂ ਸਾਡਾ ਸੁਨੇਹਾ ਬਾਦਸ਼ਾਹ ਕੋਲ ਪਹੁੰਚਾ ਦੇਵੋ।

ਫੇਰ ਸਤਿਗੁਰੂ ਜੀ ਤਕਰੀਬਨ ਇਕ ਮਹੀਨਾ ਬਾਅਦ ੧੧ ਹਾੜ ਤੇ ਸੰਮਤ ੧੭੩੨ ਨੂੰ ਆਪਣੇ ਸਤਿਕਾਰ ਜੋਗ ਮਾਤਾ ਨਾਨਕੀ ਅਤੇ ਆਪਣੇ ਮਹਿਲ ਗੁਜਰੀ ਜੀ ਆਦਿਕਾਂ ਨੂੰ ਧੀਰਜ ਦੇ ਕੇ ਪੰਜ ਸਿੱਖਾਂ (੧. ਦੀਵਾਨ ਮਤੀਦਾਸ, ੨. ਭਾਈ ਦਿਆਲਾ, ੩. ਭਾਈ ਗੁਰਦਿੱਤਾ (ਜੋ ਬਾਬਾ ਬੁੱਢਾ ਜੀ ਦੀ ਅੰਸ਼-ਬੰਸ ਵਿੱਚੋਂ ਛੇਵੇਂ

---

੧. ਇਹ ਚਿੱਠੀ ਦੀ ਗੱਲ ਵੀ ਦੋ ਤਰ੍ਹਾਂ ਦੀ ਹੈ ਕਿ ਚਿੱਠੀ ਪੰਜਾਬ ਦੇ ਸੂਬੇਦਾਰ ਨੂੰ ਦਿੱਤੀ ਜਾਂ ਕਸ਼ਮੀਰ ਦੇ ਸੂਬੇਦਾਰ ਨੂੰ। ਗੱਲ ਤਾਂ ਭਾਵੇਂ ਇੱਕੋ ਹੀ ਹੈ ਇਹ ਚਿੱਠੀ ਔਰੰਗਜ਼ੇਬ ਕੋਲ ਗਈ, ਭਾਵੇਂ ਪੰਜਾਬ ਦੇ ਸੂਬੇ ਦੇ ਜ਼ਾਲਮ ਖ਼ਾਂ ਦੁਆਰਾ, ਭਾਵੇਂ ਸੂਬੇ ਕਸ਼ਮੀਰ ਦੇ ਸ਼ੇਰ ਅਫ਼ਗਾਨ ਖ਼ਾਂ ਦੁਆਰਾ ਔਰੰਗਜ਼ੇਬ ਕੋਲ ਪਹੁੰਚੀ, ਪਰੰਤੂ ਚਿੱਠੀ ਦੀ ਗੱਲ ਸੂਬਾ ਕਸ਼ਮੀਰ ਦੇ ਨਾਲ ਜ਼ਿਆਦਾ ਤਸੱਲੀ ਵਾਲੀ ਜਾਪਦੀ ਹੈ।

ਅਸਥਾਨ 'ਤੇ ਸੀ), ੪. ਭਾਈ ਊਧਉ ਰਠੌਰ, ਅਤੇ ੫. ਭਾਈ ਸਾਹਿਬ ਚੰਦ) ਸਮੇਤ ਦਿੱਲੀ ਨੂੰ ਰਵਾਨਾ ਹੋਏ। (ਤਵਾਰੀਖ਼ ਦੇ ਹਵਾਲੇ ਅਨੁਸਾਰ ਦਸ ਸਿੱਖ ਨਾਲ ਲਿਖੇ ਹਨ, ਜੋ ਪੰਜ ਸਿੱਖ ਸਮਾਣੇ ਤੋਂ ਸਤਿਗੁਰਾਂ ਦੀ ਆਗਿਆ ਨਾਲ ਵਾਪਸ ਮੁੜ ਆਏ ਸਨ, ਜਿਹੜੇ ਪੰਜ ਦਿੱਲੀ ਤੱਕ ਨਾਲ ਪਹੁੰਚੇ, ਉਨ੍ਹਾਂ ਪੰਜਾਂ ਦੇ ਹੀ ਨਾਮ ਇਤਿਹਾਸ ਵਿਚ ਲਿਖੇ ਮਿਲਦੇ ਹਨ।)

ਜਦੋਂ ਸਤਿਗੁਰੂ ਜੀ ਤੁਰਨ ਲੱਗੇ ਤਾਂ ਆਪਣੇ ਸਪੁੱਤਰ ਗੋਬਿੰਦ ਰਾਏ ਨੂੰ ਕਹਿਣ ਲੱਗੇ ਕਿ ਹੇ ਸਪੁੱਤਰ! ਤੇਰੇ ਕਹੇ ਅਨੁਸਾਰ ਧਰਮ ਦੀ ਰੱਖਿਆ ਲਈ ਜਾ ਰਹੇ ਹਾਂ, ਜਾਪਦਾ ਹੈ ਕਿ ਇਹ ਸਾਡਾ ਆਖ਼ਰੀ ਮਿਲਾਪ ਹੈ। ਉਥੇ ਕੀ ਹੋਵੇਗਾ, ਇਹ ਕਰਤਾ ਪੁਰਖ ਹੀ ਜਾਣੇ ਕਿ ਸਮੇਂ ਦੇ ਹਾਲਾਤ ਨੇ ਕੈਸਾ ਮਹੌਲ ਸਿਰਜਨਾ ਹੈ। ਪਰ ਤੂੰ ਮੈਨੂੰ ਬਚਨ ਦੇਹ ਕਿ ਮੇਰੇ ਸੀਸ ਦਾ ਸਸਕਾਰ ਕਰਨਾ ਪਿਆ ਤਾਂ ਤੇਰੀਆਂ ਅੱਖਾਂ ਵਿਚ ਅੱਥਰੂ ਨਹੀਂ ਹੋਣਗੇ, ਬਲਕਿ ਪਿਤਾ ਦੀ ਕੁਰਬਾਨੀ ਲਈ ਗੌਰਵ ਹੋਵੇਗਾ। ਮੇਰੀ ਮਾਤਾ ਦੀਆਂ ਅੱਖਾਂ ਵਿਚ ਪਾਣੀ ਆਵੇ ਤਾਂ ਮੈਂ ਸਮਝਾਂਗਾ ਕਿ ਇਹ ਮਾਂ ਦੀ ਮਮਤਾ ਦੇ ਅੱਥਰੂ ਹਨ। ਜੇਕਰ ਤੇਰੀ ਮਾਤਾ ਤੇ ਮੇਰੀ ਧਰਮ ਸੁਪਤਨੀ ਗੁਜਰੀ ਦੀਆਂ ਅੱਖਾਂ ਵਿਚ ਪਾਣੀ ਹੋਵੇਗਾ ਤਾਂ ਮੈਂ ਸਮਝਾਂਗਾ ਕਿ ਇਹ ਔਰਤ ਦੇ ਕੋਮਲ ਸੁਭਾਅ ਦੀ ਦਸ਼ਾ ਹੈ। ਹੋਰ ਸਾਰੇ ਪਰਿਵਾਰ ਜਾਂ ਸਿੱਖਾਂ ਦੀਆਂ ਅੱਖਾਂ ਵਿਚ ਵੈਰਾਗ ਦਾ ਪਾਣੀ ਤਾਂ ਹੋ ਸਕਦਾ ਹੈ ਪਰ ਤੇਰੀਆਂ ਅੱਖਾਂ ਵਿਚ ਅੱਥਰੂ ਨਹੀਂ ਹੋਣੇ ਚਾਹੀਦੇ।

ਇਹ ਸੁਣ ਕੇ ਗੋਬਿੰਦ ਰਾਏ ਨੇ ਕਿਹਾ ਕਿ ਹੇ ਗੁਰੂ ਪਿਤਾ ਜੀ! ਮੈਂ ਬਚਨ ਦੇਂਦਾ ਹਾਂ ਕਿ ਤੁਹਾਡੀ ਕੁਰਬਾਨੀ ਉਤੇ ਮੈਂ ਇਕ ਵੀ ਹੰਝੂ ਨਹੀਂ ਕੇਰਾਂਗਾ। ਸੰਸਾਰ ਨੂੰ ਭਾਣਾ ਮੰਨ ਕੇ ਦਿਖਾਵਾਂਗਾ। ਜਿਥੋਂ ਤੱਕ ਹੋਇਆ ਮੈਂ ਆਪਣੀ ਮਾਂ, ਦਾਦੀ ਮਾਂ ਅਤੇ ਸਿੱਖਾਂ ਨੂੰ ਵੀ ਰੋਣ ਤੋਂ ਰੋਕਾਂਗਾ। ਅੱਜ ਤਾਂ ਮੇਰੇ ਕੋਲ ਧਰਮ ਲਈ ਵਾਰਨ ਲਈ ਇਕ ਕੇਵਲ ਪਿਤਾ ਹੈ। ਜਿਸ ਸਮੇਂ ਮੈਨੂੰ ਅਕਾਲ ਪੁਰਖ ਨੇ ਗ੍ਰਿਹਸਥੀ ਜੀਵਨ ਵਿਚ ਪੁੱਤਰ ਬਖ਼ਸ਼ੇ ਤਾਂ ਸਮਾਂ ਆਉਣ 'ਤੇ ਧਰਮ ਉੱਪਰੋਂ ਆਪਣੇ ਪੁੱਤਰਾਂ ਨੂੰ ਵੀ ਕੁਰਬਾਨ ਕਰ ਦੇਵਾਂਗਾ ਅਤੇ ਜੇਕਰ ਮੈਨੂੰ ਆਪਣੇ ਪੁੱਤਰਾਂ ਦੀਆਂ ਲਾਸ਼ਾਂ ਵੀ ਦੇਖਣੀਆਂ ਪਈਆਂ ਤਾਂ ਮੈਂ ਉਸ ਸਮੇਂ ਵੀ ਅੱਖਾਂ ਤੋਂ ਹੰਝੂ ਨਹੀਂ ਡੇਗਾਂਗਾ। ਇਹ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਕਿਹਾ ਕਿ ਹੁਣ ਸਾਨੂੰ ਪੂਰਨ ਭਰੋਸਾ ਹੈ ਤੁਸੀਂ ਸਾਡੇ ਪਿੱਛੋਂ ਪਰਿਵਾਰ ਅਤੇ ਸੰਗਤਾਂ ਨੂੰ ਸੰਭਾਲ ਲਵੋਗੇ। ਇਹ ਆਖ ਕੇ ਸਤਿਗੁਰੂ ਜੀ ਆਪਣੀ ਮਾਤਾ ਨੂੰ ਮੱਥਾ ਟੇਕ ਕੇ ਧੀਰਜ ਦੇ ਕੇ ਤੁਰ ਪਏ।

## ਆਨੰਦਪੁਰ ਤੋਂ ਦਿੱਲੀ ਤੱਕ ਦੇ ਪੜਾਅ :

੧. ਸਭ ਤੋਂ ਪਹਿਲਾਂ ਸਤਿਗੁਰੂ ਜੀ ਨੇ ਕੀਰਤਪੁਰ ਪੜਾਅ ਕੀਤਾ। ਸੂਰਜ ਮੱਲ ਆਦਿਕ ਪਰਿਵਾਰ ਨੇ ਮਿਲ ਕੇ ਬਹੁਤ ਸ਼ੋਕ ਪ੍ਰਗਟ ਕੀਤਾ। ਗੁਰੂ ਜੀ ਨੇ ਸਭ ਨੂੰ ਧੀਰਜ ਦਿੱਤੀ ਅਤੇ ਕਿਹਾ ਕਿ ਅਕਾਲ ਪੁਰਖ ਦੀ ਇੱਛਾ ਅਨੁਸਾਰ ਜੋ ਕੁਝ ਹੋ ਰਿਹਾ ਹੈ, ਇਸ 'ਤੇ ਸਾਨੂੰ ਇਤਰਾਜ਼ ਨਹੀਂ ਕਰਨਾ ਚਾਹੀਦਾ। ਸਤਿਗੁਰੂ ਜੀ ਰਾਤ ਉਥੇ ਹੀ ਰਹੇ। ਦੂਸਰੇ ਦਿਨ ਆਪਣੇ ਵੱਡਿਆਂ ਦੇ ਅਸਥਾਨ ਉੱਪਰ ਕੜਾਹ ਪ੍ਰਸ਼ਾਦ ਵਰਤਾ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਸਕਾਰ ਅਸਥਾਨ ਉੱਪਰ ਅਰਦਾਸ ਕੀਤੀ ਕਿ ਹੇ ਗੁਰੂ ਪਿਤਾ ਜੀ! ਤੁਸੀਂ ਮੇਰੇ ਜਨਮ ਤੋਂ ਹੀ ਇਹ ਬਚਨ ਕੀਤੇ ਸਨ ਕਿ ਹਿੰਦੂ ਧਰਮ ਦੀ ਰੱਖਿਆ ਲਈ ਅਤੇ ਜ਼ੁਲਮ ਰਾਜ ਦੀ ਅੱਗ ਠੰਢੀ ਕਰਨ ਵਾਸਤੇ ਮੇਰਾ ਪੁੱਤਰ ਸਹਾਇਕ ਹੋਵੇਗਾ। ਅੱਜ ਮੈਂ ਵੀ ਬਚਨ ਪੂਰਾ ਕਰਨ ਲਈ ਚੱਲਿਆ ਹਾਂ, ਤੁਸੀਂ ਆਗਿਆ ਬਖ਼ਸ਼ਿਸ਼ ਕਰੋ।

੨. ਦੂਸਰਾ ਪੜਾਅ ਭਰਤਗੜ੍ਹ ਆਣ ਕੇ ਕੀਤਾ।

੩. ਤੀਸਰਾ ਪੜਾਅ ਰੋਪੜ ਕਸਬੇ ਖੇੜੇ ਮਹਿਲ ਵਿਚ ਕੀਤਾ ਜਿਥੇ ਰਾਮ ਰਾਏ ਜੀ ਦਿੱਲੀ ਨੂੰ ਜਾਂਦੇ ਹੋਏ ਉੱਤਰੇ ਸਨ। ਉਥੇ ਸਤਿਗੁਰੂ ਜੀ ਸੱਜਣ ਰਾਮ, ਸਰਨ ਨਾਮ ਖੱਤ੍ਰੀ ਦੇ ਘਰ ਉੱਤਰੇ। ਪ੍ਰਸ਼ਾਦ ਛਕ ਕੇ

ਸਤਿਗੁਰੂ ਜੀ ਨੇ ਇਕ ਟੋਏ ਵਿਚ ਕੁਰਲੀ ਕੀਤੀ ਤਾਂ ਇਕ ਮਾਈ ਨੇ ਗਿਲਾਨੀ ਕੀਤੀ। ਸਤਿਗੁਰੂ ਜੀ ਨੇ ਸੁਭਾਵਿਕ ਹੀ ਬਚਨ ਕੀਤਾ ਕਿ ਤੂੰ ਤਾਂ ਬੋਲ਼ੀ ਹੈਂ ਏਥੋਂ ਦੀ ਮਿੱਟੀ ਅਨੇਕਾਂ ਰੋਗ ਕੱਟੇਗੀ। ਸਤਿਗੁਰਾਂ ਦੇ ਇਹ ਦੋਵੇਂ ਬਚਨ ਪੂਰੇ ਹੋਏ—ਮਾਈ ਸਾਰੀ ਉਮਰ ਬੋਲ਼ੀ (ਝੱਲੀ) ਰਹੀ ਅਤੇ ਉਸ ਟੋਏ ਦੀ ਮਿੱਟੀ ਨਾਲ ਹੁਣ ਤੱਕ ਅਨੇਕਾਂ ਭਾਵਨਾ ਵਾਲੇ ਰੋਗੀ ਅਰੋਗ ਹੁੰਦੇ ਹਨ।

੪. ਚੌਥਾ ਪੜਾਅ ਮੁਕਾਰੋਂਪੁਰ ਪਿੰਡ (ਬਸੀ ਤੋਂ ਪੰਜ ਕੋਹ) ਵਿਚ ਕੀਤਾ। ਏਥੇ ਸਤਿਗੁਰਾਂ ਨੇ ਰਾਤ ਬਤੀਤ ਕੀਤੀ ਸੀ।

੫. ਪੰਜਵਾਂ ਪੜਾਅ ਕਬੂਲਪੁਰ ਕੀਤਾ ਜੋ ਪਟਿਆਲੇ ਤੋਂ ਪੰਜ ਕੁ ਕੋਹ ਉੱਪਰ ਹੈ।

੬. ਛੇਵਾਂ ਪੜਾਅ ਨਨਹੇੜੀ ਕੀਤਾ ਜੋ ਮੰਜੀ ਸਾਹਿਬ ਅੰਬਾਲੇ ਤੋਂ ਪੰਜ ਕੁ ਕੋਹ ਉੱਪਰ ਹੈ। ਏਥੇ ਘੋਘੇ ਮਸੰਦ ਨੇ ਸਤਿਗੁਰਾਂ ਦੀ ਚੰਗੀ ਸੇਵਾ ਕੀਤੀ ਅਤੇ ਬਹੁਤ ਸਾਰੀਆਂ ਸੰਗਤਾਂ ਨੇ ਸਿੱਖੀ ਧਾਰਨ ਕੀਤੀ।

੭. ਸੱਤਵਾਂ ਪੜਾਅ ਬਹਾਦਰਗੜ੍ਹ ਕੀਤਾ ਜੋ ਪਟਿਆਲੇ ਤੋਂ ਚਾਰ ਕੋਹ 'ਤੇ ਹੈ। ਉਸ ਸਮੇਂ ਇਸ ਦਾ ਨਾਮ ਸੈਫ਼ਾਬਾਦ ਸੀ ਜੋ ਸੈਫ਼ ਅਲੀ ਖ਼ਾਂ ਸਈਅਦ ਜਗੀਰਦਾਰ ਦੇ ਨਾਮ ਉੱਪਰ ਸੈਫ਼ਾਬਾਦ ਅਬਾਦ ਹੋਇਆ ਸੀ। ਸੈਫ਼ ਅਲੀ ਖ਼ਾਂ ਗੁਰੂ ਜੀ ਦਾ ਪੱਕਾ ਸੇਵਕ ਸੀ, ਸਤਿਗੁਰਾਂ ਦੇ ਕੋਲ ਧੰਮਾ ਚੌਧਰੀ ਅਤੇ ਹੋਰ ਸਤਸੰਗੀ ਇਕੱਠੇ ਹੁੰਦੇ ਰਹੇ, ਸਤਿਗੁਰੂ ਜੀ ਦਿਨੇ ਉਸਦੇ ਬਾਗ਼ ਵਿਚ ਅਤੇ ਰਾਤ ਨੂੰ ਕਿਲ੍ਹੇ ਵਿਚ ਦਰਸ਼ਨ ਦੇ ਕੇ ਨਿਹਾਲ ਕਰਦੇ ਰਹੇ। ਸਤਿਗੁਰੂ ਸਾਹਿਬ ਜੀ ਨੂੰ ਸ੍ਰੀ ਆਨੰਦਪੁਰ ਸਾਹਿਬ ਜੀ ਤੋ ਇਥੋਂ ਤੱਕ ਤਕਰੀਬਨ ਪੰਜ ਦਿਨ ਲੱਗੇ ਹੋਣਗੇ ਤਾਂ ਹੀ ਸਤਿਗੁਰੂ ਸਾਹਿਬ ਜੀ ਦਾ ੧੬-੧੭ ਹਾੜ ਤੱਕ ਇਥੇ ਪਹੁੰਚਉਣ ਦਾ ਅਨੁਮਾਨ ਹੈ। ਇਥੇ ਸਤਿਗੁਰੂ ਜੀ ਸਾਰਾ ਹਾੜ ਦਾ ਮਹੀਨਾ, ਸਾਉਣ ਦਾ ਮਹੀਨਾ ਅਤੇ ਸਾਰਾ ਭਾਦਰੋਂ ਦਾ ਮਹੀਨਾ ਅਤੇ ਸਤਾਰਾਂ ਅੱਸੂ ਤੱਕ ਬਿਰਾਜਮਾਨ ਰਹੇ। ਉਤਨੇ ਸਮੇਂ ਵਿਚ ਕਿਤੇ ਕਿਤੇ ਆਪਣੀ ਮੌਜ ਵਿਚ ਨਿਕਲਦੇ ਅਤੇ ਆਪਣੇ ਮੁਬਾਰਕ ਚਰਨ ਪਾਉਂਦੇ ਸਨ ਅਤੇ ਸਤਿਗੁਰਾਂ ਦੇ ਪਾਕ ਚਿੰਨ੍ਹ ਵੀ ਕੁਝ ਹੋਰ ਅਸਥਾਨ ਵੀ ਸਮਾਂ ਪਾ ਕੇ ਪ੍ਰਗਟ ਹੋਏ, ਜਿਨ੍ਹਾਂ ਦਾ ਇਤਿਹਾਸ ਵਿਚ ਜ਼ਿਕਰ ਨਹੀਂ ਹੈ, ਪਰੰਤੂ ਪਰੰਪਰਾ ਵਿਚ ਮੰਨਿਆ ਗਿਆ ਹੈ, ਜੈਸਾ ਕਿ ਸ਼ੇਖੂਪੁਰ (ਘਨੌਰ ਅਤੇ ਬਹਾਦਰਗੜ੍ਹ ਦੇ ਵਿਚਲੇ, ਨੌਵੇਂ ਪਾਤਸ਼ਾਹ ਦਾ ਅਸਥਾਨ ਗੁ: ਕੁਸ਼ਟ ਨਿਵਾਰਨ ਦੇ ਨਾਮ ਪਰ ਸੁਸ਼ੋਭਿਤ ਹੈ। ਇਥੇ ਇਕ ਛੱਪੜੀ ਦੇ ਕਿਨਾਰੇ ਸਤਿਗੁਰ ਜੀ ਨੇ ਪੰਜ ਇਸ਼ਨਾਨਾ ਕਰ ਕੇ ਰਹਿਰਾਸ ਸਾਹਿਬ ਜੀ ਦਾ ਪਾਠ ਕੀਤਾ ਸੀ। ਨਗਰ ਵਾਸੀ ਇਸ ਅਸਥਾਨ ਦੀ ਪਰੰਪਰਾ ਅਨੁਸਾਰ ਪੂਜਾ ਮੰਨਤਾ ਤਾਂ ਕਰਦੇ ਸਨ, ਪਰੰਤੂ ਅਸਥਾਨ ਦੀ ਸੇਵਾ ਬਾਬਾ ਪੂਰਨ ਦਾਸ ਜੀ ਬਧੌਛੀ ਕਲਾਂ ਵਾਲਿਆਂ ਨੇ ਸੰਗਤਾਂ ਨੂੰ ਪ੍ਰੇਰ ਕੇ ਕਰਵਾਈ ਅਤੇ ਛੋਟੀ ਜਿਹੀ ਇਮਾਰਤ ਬਣਾਈ। ਇਸ ਅਸਥਾਨ ਦੀ ਸੇਵਾ ਦਾ ਪ੍ਰਬੰਧ ਜਥਾ ਰੰਧਾਵਾ ਦੇ ਕੋਲ ਆਉਣ 'ਤੇ ਕਾਰ ਸੇਵਾ ਵਾਲੇ ਬਾਬਾ ਅਮਰੀਕ ਸਿੰਘ ਜੀ ਤੋਂ ਗੁਰਦੁਆਰਾ ਸਾਹਿਬ ਜੀ ਦੀ ਸੁੰਦਰ ਇਮਾਰਤ, ਸਰੋਵਰ, ਦੀਵਾਨ ਹਾਲ, ਅਤੇ ਲੰਗਰ ਹਾਲ ਬਣਾਇਆ, ਜਿਥੇ ਲਗਪਗ ੨੦੦ ਪਿੰਡਾਂ ਦੀ ਸੰਗਤ ਹਰ ਦਸਮੀ ਨੂੰ ਇਕੱਠੀ ਹੁੰਦੀ ਹੈ। ਇਸ ਅਸਥਾਨ ਦੀ ਰੌਣਕ ਦੇਖਣਯੋਗ ਹੈ।

ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਸੈਫ਼ ਅਲੀ ਖ਼ਾਂ ਦੀ ਸੇਵਾ ਉੱਪਰ ਅਨੰਦਿਤ ਹੋ ਕੇ ਤਕਰੀਬਨ ਤਿੰਨ ਮਹੀਨੇ ਇਥੇ ਵਿਰਾਜਮਾਨ ਰਹੇ, ਉੱਧਰ ਔਰੰਗਜ਼ੇਬ ਨੇ ਸਾਰੀ ਜਗ੍ਹਾ ਸੂਹੀਏ ਭੇਜ ਕੇ ਪਤਾ ਲਗਾਇਆ ਕਿ ਗੁਰੂ ਕਿਥੇ ਅਲੋਪ ਹੋ ਗਿਆ ਹੈ, ਲੋਕਾਂ ਤੋਂ ਸਤਿਗੁਰਾਂ ਦੇ ਸ੍ਰੀ ਆਨੰਦਪੁਰ ਸਾਹਿਬ ਤੋਂ ਚੱਲਿਆਂ ਦਾ ਤਾਂ ਪਤਾ ਲੱਗਿਆ। ਪਰੰਤੂ ਰਸਤੇ ਵਿਚ ਕਿਥੇ ਬਿਰਾਜੇ ਹਨ, ਇਸ ਦਾ ਔਰੰਗਜ਼ੇਬ ਦੇ ਸੂਹੀਆਂ ਨੂੰ ਪਤਾ ਨਾ ਲੱਗਾ। ਇਸ ਕਰਕੇ ਘਬਰਾਏ ਹੋਏ ਔਰੰਗਜ਼ੇਬ ਨੇ ਗੁਰੂ ਜੀ ਦੇ ਪਕੜਨ ਦਾ ਇਨਾਮ ਰੱਖ ਦਿੱਤਾ ਕਿ ਜਿਹੜਾ ਗੁਰੂ ਸਾਹਿਬ ਜੀ ਦੀ ਦੱਸ ਪਾਵੇਗਾ, ਉਸ ਨੂੰ ਇਕ ਹਜ਼ਾਰ ਮੋਹਰ ਇਨਾਮ ਵਿਚ ਦਿੱਤੀ ਜਾਵੇਗੀ। ਇਧਰ ਸਤਿਗੁਰੂ ਜੀ ਜਦੋਂ ਵੀ ਜਾਣ ਦੀ ਤਿਆਰੀ ਕਰਨ, ਉਦੋਂ ਹੀ ਸੰਗਤ ਵੈਰਾਗ ਵਿਚ ਆ ਕੇ ਬੇਨਤੀਆਂ ਕਰੇ ਕਿ ਕੁਝ ਸਮਾਂ ਹੋਰ ਠਹਿਰ ਜਾਵੋ। ਸਤਿਗੁਰੂ ਸਾਹਿਬ ਜੀ ਦਾ ਇਥੇ ਪੜਾਅ ਉੱਪਰ ਲੰਬਾ ਸਮਾਂ ਰਹਿਣ ਦਾ

ਇਹ ਵੀ ਕਾਰਨ ਹੈ ਕਿ ਜਿਥੇ ਸੈਫ਼ ਅਲੀ ਖ਼ਾਂ, ਧੰਮੇ ਚੌਧਰੀ ਅਤੇ ਸੰਗਤ ਦਾ ਪ੍ਰੇਮ ਸੀ ਉਥੇ ਸਤਿਗੁਰੂ ਸਾਹਿਬ ਜੀ ਦਾ ਆਪਣਾ ਵੀ ਖ਼ਿਆਲ ਸੀ ਕਿ ਚੌਮਾਸੇ ਵਿਚ ਸਫ਼ਰ ਕਰਨਾ ਸਿੱਖਾਂ ਲਈ ਠੀਕ ਨਹੀਂ ਹੋਵੇਗਾ, ਇਥੇ ਚੌਮਾਸਾ ਬਤੀਤ ਕੀਤਾ ਅਤੇ ਸੈਫ਼ ਅਲੀ ਖ਼ਾਂ ਅਤੇ ਸੰਗਤਾਂ ਨੂੰ ਧੀਰਜ ਦੇ ਕੇ ਸਤਿਗੁਰੂ ਜੀ ਅੱਗੇ ਚੱਲੇ। ਮੰਨਿਆ ਜਾਂਦਾ ਹੈ ਕਿ ਪਟਿਆਲਾ ਸ਼ਹਿਰ ਬੱਝਣ ਤੋਂ ਪਹਿਲਾਂ ਲਹਿਲ ਨਗਰ ਗੁਰੂ ਸਾਹਿਬ ਜੀ ਇਕ ਦਰੱਖ਼ਤ ਦੇ ਹੇਠ ਬੈਠੇ ਸਨ ਅਤੇ ਇਥੇ ਹਰ ਪੰਚਮੀ ਨੂੰ ਜੋੜ ਮੇਲਾ ਹੁੰਦਾ ਹੈ, ਅਸਥਾਨ ਦਾ ਨਾਮ ਦੂਖ ਨਿਵਾਰਨ ਸਾਹਿਬ ਪ੍ਰਸਿੱਧ ਹੈ (ਜਿਵੇਂ ਸ਼ੇਖ਼ੂਪੁਰ ਗੁਰਦੁਆਰਾ ਸਾਹਿਬ ਪੁਰਾਣੇ ਇਤਿਹਾਸ ਵਿਚ ਨਹੀਂ ਹੈ, ਇਸੇ ਤਰ੍ਹਾਂ ਹੀ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪੁਰਾਣੇ ਇਤਿਹਾਸਾਂ ਵਿਚ ਨਹੀਂ ਹੈ, ਪਰੰਤੂ ਸਤਿਗੁਰਾਂ ਦਾ ਇਥੇ ਆਉਣਾ ਸਿੱਧ ਹੈ, ਇਉਂ ਇਹ ਦੋ ਪੜਾਅ ਇਤਿਹਾਸ ਵਿਚ ਰਹੇ ਹੋਏ ਹਨ, ਗੁਰਦੁਆਰਾ ਕੁਸ਼ਟ ਨਿਵਾਰਨ ਸਾਹਿਬ ਪਿੰਡ ਸ਼ੇਖ਼ੂਪੁਰ ਅਤੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਜੋ ਹੁਣ ਪਟਿਆਲੇ ਸ਼ਹਿਰ ਵਿਚ ਵਿਦਮਾਨ ਹੈ।)

੮. ਸਤਿਗੁਰਾਂ ਦਾ ਅੱਠਵਾਂ ਪੜਾਅ ਗੁਰਦੁਆਰਾ ਮੋਤੀ ਬਾਗ਼ ਸਾਹਿਬ ਵਾਲੇ ਅਸਥਾਨ ਉੱਪਰ ਸੀ, ਇਹ ਅਸਥਾਨ ਮਹਾਰਾਜਾ ਕਰਮ ਸਿੰਘ ਦੇ ਵੇਲੇ ਪ੍ਰਗਟ ਹੋਇਆ ਸੀ, ਇਥੇ ਮਹਾਰਾਜ ਕਰਮ ਸਿੰਘ ਨੇ ਬਾਂਸ ਦੇ ਉੱਪਰ ਗੜਵਾ ਟੰਗ ਕੇ ਨਿਸ਼ਾਨੇਬਾਜ਼ੀ ਕਰਵਾਈ ਸੀ। ਪਰ ਕਿਸੇ ਵੀ ਸਿਪਾਹੀ ਤੋਂ ਨਿਸ਼ਾਨਾ ਨਾ ਲੱਗਾ ਤਦ ਮਹਾਰਾਜਾ ਕਰਮ ਸਿੰਘ ਨੇ ਆਪ ਨਿਸ਼ਾਨਾ ਲਗਾਇਆ, ਉਹ ਵੀ ਨਿਸਫਲ ਚਲਾ ਗਿਆ, ਜਿਸ 'ਤੇ ਮਹਾਰਾਜਾ ਕਰਮ ਸਿੰਘ ਬਹੁਤ ਹੈਰਾਨ ਹੋਇਆ, ਫੇਰ ਦੂਸਰੀ ਜਗ੍ਹਾ ਬਾਂਸ ਗੱਡਿਆ ਤਾਂ ਪਹਿਲੇ ਸਿਪਾਹੀ ਨੇ ਹੀ ਨਿਸ਼ਾਨਾ ਲਗਾ ਦਿੱਤਾ, ਮੁੜ ਕੇ ਫੇਰ ਉਸੇ ਜਗ੍ਹਾ ਬਾਂਸ ਗੱਡਿਆ ਗਿਆ ਫੇਰ ਵੀ ਕਿਸੇ ਤੋਂ ਨਿਸ਼ਾਨਾ ਨਾ ਲੱਗਿਆ, ਇਉਂ ਤਿੰਨ ਵਾਰ ਕੀਤਾ ਤਾਂ ਇਕ ਬਹੁਤ ਬਿਰਧ ਅਯਾਲੀ ਨੇ ਆ ਕੇ ਦੱਸਿਆ ਕਿ ਮਹਾਰਾਜ ਜੀ! ਇਥੇ ਨਿਸ਼ਾਨਾ ਇਸ ਕਰਕੇ ਨਹੀਂ ਲੱਗ ਰਿਹਾ ਕਿਉਂਕਿ ਇਥੇ ਹਿੰਦ ਦੇ ਪੀਰ ਗੁਰੂ ਤੇਗ਼ ਬਹਾਦਰ ਜੀ ਦਿੱਲੀ ਨੂੰ ਜਾਂਦਿਆਂ ਕੁਝ ਸਮਾਂ ਬੈਠੇ ਸਨ ਅਤੇ ਏਥੇ ਦੁਪਹਿਰ ਕੱਟੀ ਸੀ। ਫੇਰ ਮਹਾਰਾਜਾ ਕਰਮ ਸਿੰਘ ਨੇ ਇਸ ਅਸਥਾਨ ਨੂੰ ਬਣਾਉਣਾ ਕੀਤਾ ਸੀ। ਸੰਮਤ ੧੯੯੭ ਨੂੰ ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਕਾਰਜ ਆਰੰਭਿਆ ਸੀ ਜੋ ਮਹਾਰਾਜਾ ਨਰਿੰਦਰ ਸਿੰਘ ਨੇ ੧੯੦੬ ਵਿਚ ਪੂਰਾ ਕੀਤਾ ਅਤੇ ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ ਤੇ ਸ੍ਰੀ ਕੇਸਗੜ੍ਹ ਸਾਹਿਬ ਤਖ਼ਤਾਂ ਦੀ ਮੋਹਰ ਲਗਵਾ ਕੇ ਅਸਥਾਨ ਕਾਇਮ ਕੀਤਾ ਸੀ।

੯. ਸਤਿਗੁਰਾਂ ਦਾ ਨੌਂਵਾਂ ਪੜਾਅ ਇਸ ਤੋਂ ਅੱਗੇ ਕਾਇਮਪੁਰ ਅਤੇ ਬਿਲਾਸਪੁਰ ਦੇ ਵਿਚਕਾਰ ਸੀ, ਜਿਥੇ ਸਤਿਗੁਰਾਂ ਨੇ ਰਾਤ ਕੱਟੀ ਸੀ ਤੇ ਉਸ ਜਗ੍ਹਾ ਯਾਦਗਾਰੀ ਅਸਥਾਨ ਕਾਇਮ ਹੈ।

੧੦. ਸਤਿਗੁਰਾਂ ਦਾ ਦਸਵਾਂ ਪੜਾਅ ਇਸ ਤੋਂ ਅੱਗੇ ਸਮਾਣੇ ਸੀ, ਉਥੇ ਉਮਰਾ ਮੁਹੰਮਦ ਬਖ਼ਸ਼ ਗੁਰੂ ਜੀ ਦਾ ਪ੍ਰੇਮੀ ਸੀ ਜੋ ਸੈਫ਼ ਅਲੀ ਖ਼ਾਂ ਦੇ ਮੁਕਾਮ ਉੱਪਰ ਵੀ ਕਈ ਵਾਰ ਸਤਿਗੁਰਾਂ ਦਾ ਦੀਦਾਰ ਕਰਨ ਗਿਆ ਸੀ ਅਤੇ ਤਨੋਂ ਮਨੋਂ ਸਤਿਗੁਰੂ ਜੀ ਦਾ ਸੱਚਾ ਸੇਵਕ ਸੀ। ਉਮਰਾ ਮੁਹੰਮਦ ਬਖ਼ਸ਼ ਦਾ ਨਾਮ ਜਮਾਲ ਖ਼ਾਨ ਪਠਾਨ ਵੀ ਕਈ ਥਾਂ ਲਿਖਿਆ ਹੋਇਆ ਹੈ, ਜਿਸਨੇ ਗੁਰੂ ਜੀ ਨੂੰ ਆਪਣੀ ਗੜ੍ਹੀ ਵਿਚ ਉਤਾਰਾ ਦਿੱਤਾ। ਇਥੇ ਹੀ ਔਰੰਗਜ਼ੇਬ ਦੇ ਸਰਕਾਰੀ ਆਦਮੀ ਆਏ ਸਨ, ਜਿਨ੍ਹਾਂ ਨੇ ਆ ਕੇ ਉਮਰਾ ਮੁਹਮੰਦ ਬਖ਼ਸ਼ ਦੀ ਗੜ੍ਹੀ ਨੂੰ ਘੇਰਿਆ ਸੀ ਅਤੇ ਇਸਨੇ ਗੁਰੂ ਸਾਹਿਬ ਜੀ ਦਾ ਬਚਾਅ ਕਰਦਿਆਂ ਕਿਹਾ ਕਿ ਤੁਹਾਨੂੰ ਕਿਸੇ ਮੇਰੇ ਸ਼ਰੀਕ ਨੇ ਚੁਗ਼ਲੀ ਕਰਕੇ ਚੜ੍ਹਾਅ ਲਿਆਂਦਾ ਹੈ ਸਾਡਾ ਤਾਂ ਸਿੱਖਾਂ ਦਾ ਛੁਰੀ ਖੱਖਰੀ ਵਾਲਾ ਵੈਰ ਹੈ। ਜੇਕਰ ਗੁਰੂ ਮੇਰੇ ਹੱਥ ਆਉਂਦਾ ਤਾਂ ਕੀ ਮੈਂ ਸਰਕਾਰੀ ਇਨਾਮ ਅਤੇ ਅਹੁਦਾ ਜੋ ਸਰਕਾਰ ਵੱਲੋਂ ਮਿਲਣਾ ਸੀ, ਇਹ ਵੇਲਾ ਮੈਂ ਹੱਥੋਂ ਕਿਉਂ ਗਵਾਉਂਦਾ। ਉਨ੍ਹਾਂ ਦੀ ਤਸੱਲੀ ਹੋਈ ਤੇ ਉਹ ਵਾਪਸ ਮੁੜ ਗਏ। ਤਦ ਗੁਰੂ ਸਾਹਿਬ ਜੀ ਨੇ ਆਨੰਦਪੁਰ ਸਾਹਿਬ ਤੋਂ ਆਏ ਸਾਥੀ ਸਿੱਖਾਂ ਨੂੰ ਕਿਹਾ ਕਿ ਅਸੀਂ ਹੁਣ ਕੁਰਬਾਨ ਹੋਣ ਦੇ ਲਈ ਜਾ ਰਹੇ ਹਾਂ ਤਾਂ ਦਸ ਸਿੱਖਾਂ ਦੇ ਵਿੱਚੋਂ ਪੰਜ ਸਿੱਖ ਵਾਪਸ ਮੁੜੇ ਅਤੇ ਪੰਜ ਸਿੱਖ ਜਿਨ੍ਹਾਂ ਦੇ ਨਾਮ ਪਹਿਲਾਂ ਆ ਚੁੱਕੇ

ਹਨ, ਉਹ ਨਾਲ ਰਹੇ। ਇਥੋਂ ਸਤਿਗੁਰੂ ਸਾਹਿਬ ਜੀ ਉਮਰਾ ਮੁਹੰਮਦ ਬਖ਼ਸ਼ ਦੇ ਚਾਹੁਣ ਦੇ ਬਾਵਜੂਦ ਵੀ ਆਪਣੇ ਮਿਥੇ ਲਕਸ਼ ਵਾਸਤੇ ਉਸ ਨੂੰ ਧੀਰਜ ਦੇ ਕੇ ਅੱਗੇ ਤੁਰ ਪਏ।

੧੧. ਸਤਿਗੁਰਾਂ ਨੇ ਗਿਆਰ੍ਹਵਾਂ ਪੜਾਅ ਕਰਹਾਲੀ ਵਿਚ ਕੀਤਾ।

੧੨. ਫੇਰ ਸਤਿਗੁਰਾਂ ਨੇ ਬਾਰ੍ਹਵਾਂ ਪੜਾਅ ਕਰਹਾਲੀ ਪਿੰਡ ਤੋਂ ਚਾਰ ਕੋਹ ਚੀਕੇ ਪਿੰਡ ਵਿਚ ਕੀਤਾ, ਜਿਥੇ ਗਲੌਰੇ ਮਸੰਦ ਨੂੰ ਸ਼ੁਭ ਸਿੱਖਿਆ ਦੇ ਕੇ ਤਾਰਿਆ ਕਿ ਗੁਰੂ ਦਾ ਦਸਵੰਧ ਗੁਰੂ ਘਰ ਪਹੁੰਚਾਇਆ ਕਰ, ਨਹੀਂ ਤਾਂ ਇਹ ਪੂਜਾ ਦਾ ਧਨ ਕਲੇਸ਼ਾਂ ਦਾ ਕਾਰਨ ਬਣ ਜਾਂਦਾ ਹੈ, ਜੋ ਬਾਅਦ ਵਿਚ ਬਚਨ ਨਾ ਮੰਨਣ ਕਰਕੇ ਸੱਚ ਸਿੱਧ ਹੋਇਆ।

੧੩. ਸਤਿਗੁਰਾਂ ਨੇ ਤੇਰ੍ਹਵਾਂ ਪੜਾਅ ਬੁੱਧ ਪੁਰ ਨਗਰ ਵਿਚ ਕੀਤਾ ਜੋ ਘੜਾਮ ਤੋਂ ਚਾਰ ਕੋਹ 'ਤੇ ਹੈ, ਇਥੇ ਸਤਿਗੁਰਾਂ ਨੇ ਮੁਸਲਮਾਨ ਪੀਰਾਂ ਫ਼ਕੀਰਾਂ ਨੂੰ ਗਿਆਨ ਦ੍ਰਿੜ੍ਹ ਕਰਵਾਇਆ।

੧੪. ਸਤਿਗੁਰਾਂ ਨੇ ਚੌਧਵਾਂ ਪੜਾਅ ਸਿਆਣਾ ਨਗਰ ਵਿਚ ਕੀਤਾ ਜੋ ਬੁੱਧਪੁਰ ਤੋਂ ਸੱਤ ਕੋਹ ਉੱਪਰ ਇਸਥਿੱਤ ਹੈ। ਇਥੇ ਸਤਿਗੁਰੂ ਜੀ ਨੇ ਗੰਗੇ ਤਰਖਾਣ ਦੀ ਸੇਵਾ ਤੋਂ ਖ਼ੁਸ਼ ਹੋ ਕੇ ਉਸ ਨੂੰ ਇਕ ਨਗਾਰਾ ਬਖ਼ਸ਼ਿਆ ਸੀ, ਇਹ ਗੰਗਾ ਤਰਖਾਣ ਭਾਈ ਝੰਡੇ ਵਾਢੀ ਦੀ ਸੰਤਾਨ ਵਿੱਚੋਂ ਸੀ, ਜੋ ਝੰਡਾਵਾਢੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ, ਜਿਸ ਦੀ ਜਨਮ ਸਾਖੀ ਵਿਚ ਕਥਾ ਪ੍ਰਸਿੱਧ ਹੈ। (ਸਾਰਾ ਨਗਰ ਇਨ੍ਹਾਂ ਦੀ ਮਲਕੀਅਤ ਚਾਰ ਸੌ ਦੀ ਮਾਫ਼ੀ ਦਾ ਹੈ, ਜੋ ਨਵਾਬ ਅਲੀ ਖ਼ਾਂ ਇਨ੍ਹਾਂ ਨੂੰ ਦੇ ਗਿਆ ਸੀ।)

੧੫. ਸਤਿਗੁਰਾਂ ਨੇ ਪੰਦਰ੍ਹਵਾਂ ਪੜਾਅ ਕਰ੍ਹਾ ਨਗਰ ਵਿਚ ਕੀਤਾ ਜੋ ਪਿਹੋਏ ਤੋਂ ਚਾਰ ਕੋਹ 'ਤੇ ਹੈ, ਇਥੇ ਸਤਿਗੁਰੂ ਜੀ ਨੇ ਸੰਗਤ ਨੂੰ ਜਪ ਤਪ ਵਿਚ ਜੋੜਿਆ।

੧੬. ਸਤਿਗੁਰੂ ਸਾਹਿਬ ਜੀ ਨੇ ਸੋਲ੍ਹਵਾਂ ਪੜਾਅ ਬੀਬੀਪੁਰ ਨਗਰ ਵਿਚ ਕੀਤਾ, ਜੋ ਪਿਹੋਏ ਤੋਂ ਪੰਜ ਕੋਹ 'ਤੇ ਹੈ, ਇਥੇ ਵੀ ਸਤਿਗੁਰਾਂ ਨੇ ਸੰਗਤ ਨੂੰ ਨਾਮ ਦਾਨ ਦ੍ਰਿੜ੍ਹ ਕਰਵਾਇਆ।

੧੭. ਸਤਿਗੁਰੂ ਸਾਹਿਬ ਜੀ ਨੇ ਸਤਾਰ੍ਹਵਾਂ ਪੜਾਅ ਪਿਹੋਏ ਨਗਰ ਵਿਚ ਕੀਤਾ, ਜਿਥੇ ਪਹਿਲਾਂ ਛੇਵੇਂ ਸਤਿਗੁਰੂ ਜੀ ਉਤਰੇ ਸਨ, ਇਥੇ ਸਤਿਗੁਰੂ ਸਾਹਿਬ ਜੀ ਨੇ ਸੰਗਤਾਂ ਨੂੰ ਸੱਚ ਮਾਰਗ ਦ੍ਰਿੜ੍ਹ ਕਰਵਾਇਆ।

੧੮. ਸਤਿਗੁਰੂ ਸਾਹਿਬ ਜੀ ਨੇ ਅਠਾਰ੍ਹਵਾਂ ਪੜਾਅ ਰਹੇਲੇ ਨਗਰ ਵਿਚ ਕੀਤਾ।

੧੯. ਸਤਿਗੁਰੂ ਸਾਹਿਬ ਜੀ ਨੇ ਉੱਨੀਵਾਂ ਪੜਾਅ ਧਮਧਾਨ ਸਾਹਿਬ ਕੀਤਾ, ਇਥੇ ਸਤਿਗੁਰੂ ਸਾਹਿਬ ਜੀ ਦੂਸਰੀ ਵਾਰ ਗਏ ਸਨ।

੨੦. ਸਤਿਗੁਰੂ ਸਾਹਿਬ ਜੀ ਨੇ ਵੀਹਵਾਂ ਪੜਾਅ ਖਾਰਕ ਨਗਰ ਵਿਚ ਕੀਤਾ, ਜੋ ਧਮਧਾਨ ਸਾਹਿਬ ਤੋਂ ਬਾਰਾਂ ਕੋਹ 'ਤੇ ਹੈ।

੨੧. ਸਤਿਗੁਰੂ ਸਾਹਿਬ ਜੀ ਨੇ ਇੱਕੀਵਾਂ ਪੜਾਅ ਹਟਕੜ੍ਹ ਨਗਰ ਵਿਚ ਕੀਤਾ, ਜੋ ਖਾਰਕ ਨਗਰ ਤੋਂ ਛੇ ਕੋਹ 'ਤੇ ਹੈ, ਇਥੇ ਸੰਗਤਾਂ ਦੇ ਕਹਿਣ ਤੋਂ ਸਤਿਗੁਰੂ ਜੀ ਨੇ ਖਾਰੇ ਖੂਹ ਦਾ ਪਾਣੀ ਮਿੱਠਾ ਕੀਤਾ ਸੀ। ਇਥੇ ਹੀ ਕੁਝ ਚੋਰਾਂ ਨੇ ਸਤਿਗੁਰੂ ਸਾਹਿਬ ਜੀ ਦੇ ਘੋੜੇ ਚੋਰੀ ਕਰ ਲਏ ਸਨ ਜੋ ਅੰਨ੍ਹੇ ਹੋ ਗਏ ਸਨ। ਫੇਰ ਪਸ਼ਚਾਤਾਪ ਕਰਕੇ ਸਤਿਗੁਰੂ ਜੀ ਨੂੰ ਘੋੜੇ ਵਾਪਸ ਕੀਤੇ ਅਤੇ ਆਪਣੀ ਭੁੱਲ ਬਖ਼ਸ਼ਾਈ।

੨੨. ਸਤਿਗੁਰੂ ਜੀ ਨੇ ਬਾਈਵਾਂ ਪੜਾਅ ਜੀਂਦ ਵਿਚ ਕੀਤਾ ਜੋ ਹਟਕੜ੍ਹ ਤੋਂ ਛੇ ਕੋਹਾਂ ਉੱਪਰ ਹੈ। ਏਥੇ ਗੁਰੂ ਜੀ ਨੇ ਭਗਤੀ-ਭਾਵ ਦਾ ਪ੍ਰਚਾਰ ਕੀਤਾ, ਬਾਅਦ ਵਿਚ ਏਥੇ ਰਾਜਾ ਜੀਂਦ ਵੱਲੋਂ ਅਸਥਾਨ ਬਣਾਇਆ ਗਿਆ।

੨੩. ਸਤਿਗੁਰੂ ਸਾਹਿਬ ਜੀ ਨੇ ਤੇਈਵਾਂ ਪੜਾਅ ਲਖਣ ਮਾਜਰੇ ਕੀਤਾ, ਜੋ ਮੰਜੀ ਸਾਹਿਬ ਜੀਂਦ ਤੋਂ ਬਾਰ੍ਹਾਂ ਕੋਹਾਂ ਉੱਪਰ ਹੈ।

੨੪. ਸਤਿਗੁਰੂ ਜੀ ਨੇ ਚੋਵੀਵਾਂ ਪੜਾਅ ਰੋਹਤਕ ਸ਼ਹਿਰ ਵਿਖੇ ਕੀਤਾ। ਏਥੇ ਬਾਉਲੀ ਉੱਪਰ ਇਕ

ਸੰਤ ਰਿਹਾ ਕਰਦਾ ਸੀ, ਉਸ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ! ਮੇਰੀ ਸਮਾਧੀ ਵੀ ਲੱਗਦੀ ਹੈ, ਅਨਹਦ ਸ਼ਬਦ ਵੀ ਸੁਣਦੇ ਹਨ ਪਰ ਫੇਰ ਵੀ ਅੰਦਰ ਸ਼ਾਂਤੀ ਨਹੀਂ ਆਈ। ਇਹ ਸੁਣ ਕੇ ਸਤਿਗੁਰੂ ਜੀ ਨੇ ਧਨਾਸਰੀ ਰਾਗ ਦੇ ਅੰਦਰ ਸ਼ਬਦ ਉਚਾਰਣ ਕਰਕੇ ਉਪਦੇਸ਼ ਦਿੱਤਾ। ਜੈਸਾ ਕਿ:

**ਧਨਾਸਰੀ ਮਹਲਾ ੯ ॥**
**ਤਿਹ ਜੋਗੀ ਕਉ ਜੁਗਤਿ ਨ ਜਾਨਉ ॥**
**ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ਰਹਾਉ॥**
**ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥**
**ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥**
**ਚੰਚਲ ਮਨੁ ਦਹਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥**
**ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥੩॥** *(ਧਨਾਸਰੀ ਮ: ੯, ਅੰਗ ੬੮੫)*

ਇਸ ਸ਼ਬਦ ਦੁਆਰਾ ਗੁਰੂ ਜੀ ਨੇ ਉਸ ਸੰਤ ਨੂੰ ਬ੍ਰਹਮ ਗਿਆਨ ਕਰਵਾਇਆ ਅਤੇ ਤਤ ਮਿਥਿਆ ਦਾ ਵਿਵੇਚਨ ਕਰਕੇ ਸ਼ਾਂਤੀ ਬਖ਼ਸ਼ੀ। ਸੰਤ ਜੀ ਨੇ ਬ੍ਰਹਮ ਗਿਆਨ ਦੇ ਪ੍ਰਤਾਪ ਨਾਲ ਭਵਿੱਖਤ ਵਾਰਤਾ ਜਾਣੀ ਕਿ ਗੁਰੂ ਸਾਹਿਬ ਜੀ ਦਿੱਲੀ ਵਿਖੇ ਕੁਰਬਾਨ ਹੋਣ ਲਈ ਜਾ ਰਹੇ ਹਨ। ਇਹ ਦੇਖ ਕੇ ਉਸ ਸੰਤ ਨੇ ਸਤਿਗੁਰੂ ਜੀ ਦੇ ਚਰਨ ਪਕੜੇ ਅਤੇ ਬੇਨਤੀ ਕੀਤੀ ਕਿ ਤੁਸੀਂ ਮੈਨੂੰ ਆਗਿਆ ਬਖ਼ਸ਼ੋ ਮੈਂ ਆਪਣੀ ਸ਼ਕਤੀ ਨਾਲ ਔਰੰਗਜ਼ੇਬ ਦਾ ਨਾਸ਼ ਹੀ ਕਰ ਦੇਂਦਾ ਹਾਂ, ਜਿਸ ਕਰਕੇ ਸਾਰੇ ਕਲੇਸ਼ ਹੀ ਮੁੱਕ ਜਾਣਗੇ। ਸਤਿਗੁਰੂ ਜੀ ਨੇ ਅੱਗੋਂ ਭਾਣਾ ਮੰਨਣ ਲਈ ਉਪਦੇਸ਼ ਦਿੱਤਾ ਅਤੇ ਕਿਹਾ ਕਿ ਜੇਕਰ ਐਸਾ ਹੀ ਕਰਨਾ ਹੁੰਦਾ ਤਾਂ ਮੈਂ ਖ਼ੁਦ ਹੀ ਕਰ ਦੇਂਦਾ। ਪਰ ਇਹ ਗੁਰੂ ਘਰ ਦੀ ਰੀਤੀ ਤੋਂ ਉਲਟ ਹੈ।

ਪੱਚੀਵੇਂ ਪੜਾਅ ਵਿਚ ਦੋ ਅਸਥਾਨ ਹਨ, ਇਕ ਮਾਈਥਾਨ ਗੁਰਦੁਆਰਾ ਤੇ ਦੂਸਰਾ ਗੁਰੂ ਕਾ ਤਾਲ। ਸਤਿਗੁਰੂ ਜੀ ਨੇ ਪੱਚੀਵਾਂ ਪੜਾਅ ਆਗਰੇ ਵਿਖੇ ਕੀਤਾ। ਸ਼ਹਿਰ ਦੇ ਵਿਚਕਾਰ ਇਕ ਮਾਈਥਾਨ ਨਾਮ ਕਰਕੇ ਗੁਰਦੁਆਰਾ ਪ੍ਰਸਿੱਧ ਹੈ। ਜਿਥੇ ਇਕ ਬਿਰਧ ਮਾਤਾ ਨੇ ਆਪਣੇ ਹੱਥੀਂ ਸੂਤ ਕੱਤ ਕੇ ਇਕ ਥਾਨ ਗੁਰੂ ਜੀ ਦੇ ਬਸਤ੍ਰਾਂ ਲਈ ਤਿਆਰ ਕਰਕੇ ਰੱਖਿਆ ਹੋਇਆਂ ਸੀ। ਇਸ ਮਾਤਾ ਦੀ ਬਹੁਤ ਬਿਰਧ ਅਵਸਥਾ ਸੀ, ਇਸਨੇ ਗੁਰੂ ਅਰਜਨ ਦੇਵ ਜੀ ਤੋਂ ਸਿੱਖੀ ਧਾਰਨ ਕੀਤੀ ਹੋਈ ਸੀ। ਇਸਨੇ ਪਰਿਵਾਰ ਨੂੰ ਵਾਰ-ਵਾਰ ਕਿਹਾ ਕਿ ਮੈਨੂੰ ਇਕ ਵਾਰ ਗੁਰੂ ਜੀ ਦੇ ਦੀਦਾਰ ਕਰਵਾ ਲਿਆਵੋ। ਪਰ ਪਰਿਵਾਰ ਵਾਲਿਆਂ ਨੇ ਇਸ ਦੀ ਗੱਲ ਅਣਸੁਣੀ ਕਰ ਦਿੱਤੀ। ਜਦੋਂ ਵਾਰ-ਵਾਰ ਕਹਿਣ 'ਤੇ ਵੀ ਪਰਿਵਾਰ ਨੇ ਇਹ ਗੱਲ ਨਾ ਮੰਨੀ ਤਾਂ ਮਾਤਾ ਰਾਤ ਦਿਨ ਸਤਿਗੁਰੂ ਨੂੰ ਆਰਾਧਣ ਲੱਗੀ ਕਿ ਹੇ ਗੁਰੂ ਜੀ! ਤੁਸੀਂ ਆਪ ਹੀ ਮੈਨੂੰ ਨਿਮਾਣੀ ਨੂੰ ਆਪਣੇ ਦੀਦਾਰ ਦੇ ਕੇ ਅਤੇ ਆਪਣੀ ਭੇਟਾ ਲੈ ਕੇ ਕਿਰਤਾਰਥ ਕਰੋ। ਇਸ ਪ੍ਰੇਮ ਭਰੀ ਖਿੱਚ ਕਾਰਨ ਸਤਿਗੁਰੂ ਜੀ ਇਸ ਮਾਈਥਾਨ ਵਾਲੇ ਅਸਥਾਨ ਉੱਪਰ ਉਸਦੇ ਘਰ ਪਹੁੰਚੇ। ਜਦੋਂ ਸਿੱਖਾਂ ਨੇ ਦਰਵਾਜ਼ਾ ਖੜਕਾਇਆ, ਤਦ ਮਾਈ ਨੇ ਅੰਦਰੋਂ ਆਵਾਜ਼ ਦਿੱਤੀ ਕਿ ਕੌਣ ਹੈ? ਉਸ ਸਮੇਂ ਸਤਿਗੁਰੂ ਜੀ ਨੇ ਕਿਹਾ ਕਿ ਜਿਨ੍ਹਾਂ ਨੂੰ ਰਾਤ ਦਿਨ ਯਾਦ ਕਰਦੀ ਹੈਂ। ਤਦ ਮਾਈ ਨੇ ਹੈਰਾਨ ਹੋ ਕੇ ਦੋ ਗੱਲਾਂ ਕਹੀਆਂ ਕਿ ਇਤਨੀ ਮਿੱਠੀ ਤੇ ਮਨ ਨੂੰ ਮੋਹ ਲੈਣ ਵਾਲੀ ਬੋਲੀ ਬੋਲਣ ਵਾਲਾ ਕੌਣ ਹੋ ਸਕਦਾ ਹੈ? ਫੇਰ ਕਿਹਾ ਕਿ ਮੈਂ ਤਾਂ ਰਾਤ ਦਿਨ ਗੁਰੂ ਤੇਗ਼ ਬਹਾਦਰ ਜੀ ਨੂੰ ਯਾਦ ਕਰਦੀ ਹਾਂ। ਤਦ ਮਤੀਦਾਸ ਜੀ ਨੇ ਕਿਹਾ ਕਿ ਹੇ ਮਾਤਾ! ਗੁਰੂ ਤੇਗ਼ ਬਹਾਦਰ ਜੀ ਹੀ ਆਏ ਹਨ। ਉਸ ਵੇਲੇ ਪਰਿਵਾਰ ਵਿੱਚੋਂ ਕਿਸੇ ਨੇ ਦਰਵਾਜ਼ਾ ਖੋਲ੍ਹਿਆ, ਮਾਤਾ ਕਾਹਲੀ ਨਾਲ ਸਤਿਗੁਰਾਂ ਦਾ ਸਵਾਗਤ ਕਰਨ ਲਈ ਉੱਠਣ ਲੱਗੀ ਤਾਂ ਆਪਣਾ ਆਪ ਨਾ ਸੰਭਾਲਦੀ ਹੋਈ ਡਿੱਗ ਪਈ, ਜਿਸ ਨੂੰ ਸਤਿਗੁਰੂ ਜੀ ਨੇ ਸੰਭਾਲਦਿਆਂ ਹੋਇਆਂ ਕਿਹਾ ਕਿ ਮਾਤਾ ਉੱਠਣ ਦੀ ਲੋੜ ਨਹੀਂ ਹੈ ਮੈਂ ਆਪ ਹੀ ਤੁਹਾਡੇ ਕੋਲ ਚੱਲ ਕੇ ਆਇਆ ਹਾਂ। ਗੁਰੂ ਜੀ ਦਾ ਇਹ ਉਪਕਾਰ ਦੇਖ ਕੇ ਰੋ ਰੋ ਕੇ ਬੇਨਤੀ ਕਰਨ ਲੱਗੀ ਕਿ ਹੇ ਮਹਾਰਾਜ! ਜਿਥੇ

ਤੁਹਾਡੇ ਮਿਲਣ ਦੀ ਮੈਨੂੰ ਬਹੁਤ ਖ਼ੁਸ਼ੀ ਹੈ, ਉਥੇ ਅੱਖਾਂ ਦੇ ਧੋਖਾ ਦੇਣ ਕਾਰਨ ਬਹੁਤ ਵੱਡਾ ਦੁੱਖ ਵੀ ਹੈ। ਜੋ ਕੁਝ ਵੀ ਇਹ ਅੱਖਾਂ ਪਹਿਲਾਂ ਦੇਖਦੀਆਂ ਰਹੀਆਂ, ਉਹ ਕੁਝ ਤਾਂ ਮੇਰੇ ਕੰਮ ਆਉਣ ਵਾਲਾ ਨਹੀਂ ਸੀ, ਪਰ ਜੋ ਕੁਝ ਮੇਰੇ ਪ੍ਰਲੋਕ ਵਿਚ ਕੰਮ ਆਉਣ ਵਾਲਾ ਗੁਰੂ ਦਾ ਦੀਦਾਰ ਸੀ, ਉਸ ਵੱਲੋਂ ਅੱਜ ਅੱਖਾਂ ਬੰਦ ਹਨ। ਜਦੋਂ ਅੱਖਾਂ ਕਾਇਮ ਸਨ, ਉਸ ਵੇਲੇ ਤੁਸੀਂ ਨਾ ਆਏ ਅਤੇ ਜਦੋਂ ਤੁਸੀਂ ਆਏ ਹੋ ਤਾਂ ਮੈਂ ਅੱਖਾਂ ਤੋਂ ਅੰਨ੍ਹੀ ਹੋਈ ਬੈਠੀ ਹਾਂ। ਇਹ ਦੁਖ ਮੈਨੂੰ ਰਹਿੰਦੀ ਜ਼ਿੰਦਗੀ ਪਛਤਾਵਾ ਰੂਪ ਹੋ ਕੇ ਚਿੰਬੜਿਆ ਰਹੇਗਾ। ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ ਹੇ ਮਾਤਾ! ਅਕਾਲ ਪੁਰਖ ਤੇਰੀ ਇਹ ਇੱਛਾ ਹੁਣੇ ਪੂਰੀ ਕਰ ਦੇਵੇਗਾ। ਉਸ ਨੂੰ ਯਾਦ ਕਰਕੇ ਮੁਖੋਂ ਵਾਹਿਗੁਰੂ ਆਖ। ਜਦੋਂ ਉਸ ਮਾਈ ਨੇ ਵਾਹਿਗੁਰੂ ਕਿਹਾ, ਤਦ ਉਸ ਦੀਆਂ ਵਰ੍ਹਿਆਂ ਦੀਆਂ ਬੰਦ ਹੋਈਆਂ ਅੱਖਾਂ ਦੀ ਰੌਸ਼ਨੀ ਪਰਤ ਆਈ। ਤਦ ਮਾਤਾ ਸਤਿਗੁਰਾਂ ਦੇ ਦੀਦਾਰ ਕਰਕੇ ਨਿਹਾਲ ਹੋਈ ਅਤੇ ਸੂਤ ਦਾ ਥਾਨ ਅਰਪਨ ਕੀਤਾ ਜਿਸ ਤੋਂ ਉਸ ਅਸਥਾਨ ਦਾ ਨਾਮ ਮਾਈਥਾਨ ਕਰਕੇ ਪ੍ਰਸਿੱਧ ਹੋਇਆ। ਇਸ ਤੋਂ ਬਾਅਦ ਸਤਿਗੁਰੂ ਜੀ ਬਾਹਰ ਇਕ ਸੁੱਕੇ ਤਲਾਬ ਵਿਚ ਆ ਕੇ ਬੈਠ ਗਏ।

(ਸਤਿਗੁਰੂ ਜੀ ਦਿੱਲੀ ਨੂੰ ਜਾਂਦਿਆਂ ਜੋ ਰਸਤਾ ਬਦਲ ਕੇ ਆਗਰੇ ਪਹੁੰਚੇ ਸਨ, ਇਸਦੇ ਦੋ ਕਾਰਨ ਸਨ—ਇਕ ਭਾਵਨਾ ਨਾਲ ਆਰਾਧਨ ਵਾਲੀ ਮਾਈ ਨੂੰ ਕਿਰਤਾਰਥ ਕਰਨਾ ਅਤੇ ਦੂਸਰਾ ਹਸਨ ਅਲੀ ਖ਼ਾਂ ਅਯਾਲੀ ਸੀ। ਇਹ ਦੋਨਾਂ ਦੇ ਕਾਰਨ ਗੁਰੂ ਜੀ ਆਗਰੇ ਪਹੁੰਚੇ ਸਨ।)

ਹਸਨ ਅਲੀ ਖ਼ਾਂ ਵੀ ਬਿਰਧ ਅਵਸਥਾ ਵਾਲਾ ਸੀ, ਉਸਦੇ ਘਰ ਵਿਚ ਅਤਿਅੰਤ ਗ਼ਰੀਬੀ ਸੀ, ਜਿਸ ਕਰਕੇ ਉਹ ਆਪਣੀ ਜਵਾਨ ਲੜਕੀ ਦਾ ਵਿਆਹ ਨਾ ਕਰ ਸਕਿਆ। ਉਸ ਨੂੰ ਗ਼ਰੀਬੀ ਵਿਚ ਬੁਢਾਪਾ ਕੱਟਣਾ ਵੀ ਮੁਸ਼ਕਲ ਹੋ ਗਿਆ ਸੀ। ਜਦੋਂ ਇਸਨੇ ਸੁਣਿਆ ਕਿ ਗੁਰੂ ਤੇਗ਼ ਬਹਾਦਰ ਜੀ ਨੂੰ ਪਕੜਾਉਣ ਵਾਲੇ ਨੂੰ ਇਕ ਹਜ਼ਾਰ ਮੋਹਰਾਂ ਦਾ ਇਨਾਮ ਮਿਲੇਗਾ ਤਾਂ ਇਸਨੇ ਗੁਰੂ ਜੀ ਨੂੰ ਆਰਾਧਨਾ ਸ਼ੁਰੂ ਕਰ ਦਿੱਤਾ ਅਤੇ ਬੇਨਤੀਆਂ ਕਰਦਾ ਕਿ ਹੇ ਹਿੰਦ ਦੇ ਪੀਰ! ਮੇਰੇ ਵਿਚ ਤੁਹਾਨੂੰ ਲੱਭਣ ਦੀ ਸਮਰੱਥਾ ਨਹੀਂ ਹੈ। ਤੁਸੀਂ ਆਪ ਹੀ ਮੇਰੇ ਦੁਆਰਾ ਗ੍ਰਿਫ਼ਤਾਰੀ ਦੇ ਕੇ ਮੈਨੂੰ ਕਿਰਤਾਰਥ ਕਰੋ। ਇਹ ਬੇਨਤੀ ਨੂੰ ਮਨਜ਼ੂਰ ਕਰਦਿਆਂ ਸਤਿਗੁਰੂ ਜੀ ਇਸ ਸੁੱਕੇ ਤਲਾਬ ਵਿਚ ਬੈਠੇ ਸਨ ਜਿਸਦੇ ਆਲੇ-ਦੁਆਲੇ ਬਾਗ਼ ਸੀ ਉਥੇ ਇਸ ਬਜ਼ੁਰਗ ਦਾ ਪੋਤਾ ਬੱਕਰੀਆਂ ਚਾਰ ਰਿਹਾ ਸੀ। ਗੁਰੂ ਜੀ ਨੇ ਉਸਨੂੰ ਬੁਲਾ ਕੇ ਕਿਹਾ ਕਿ ਹੇ ਬੱਚਾ! ਮੇਰੇ ਸਿੱਖ ਭੁੱਖੇ ਹਨ। ਤੂੰ ਇਨ੍ਹਾਂ ਦੇ ਲਈ ਬਜਾਰੋਂ ਫਲ ਤੇ ਸੁੱਕਾ ਮੇਵਾ ਆਦਿ ਪਦਾਰਥ ਲੈ ਕੇ ਆ। ਗੁਰੂ ਜੀ ਨੇ ਉਸਨੂੰ ਆਪਣਾ ਦੁਸ਼ਾਲਾ ਤੇ ਕੁਝ ਮੋਹਰਾਂ ਦਿੱਤੀਆਂ। ਉਸ ਬੱਚੇ ਨੇ ਅੱਗੋਂ ਕਿਹਾ ਕਿ ਮਹਾਰਾਜ! ਮੇਰੀਆਂ ਬੱਕਰੀਆਂ ਨੂੰ ਕੌਣ ਸਾਂਭੇਗਾ। ਜੇਕਰ ਬੱਕਰੀਆਂ ਜੰਗਲ ਵਿਚ ਗਵਾਚ ਗਈਆਂ ਤਾਂ ਮੇਰਾ ਦਾਦਾ ਮੈਨੂੰ ਗ਼ੁੱਸੇ ਹੋਵੇਗਾ। ਗੁਰੂ ਜੀ ਨੇ ਕਿਹਾ ਕਿ ਉਤਨਾ ਚਿਰ ਤੱਕ ਸਾਡੇ ਸਿੱਖ ਤੇਰੀਆਂ ਬੱਕਰੀਆਂ ਦੀ ਰਾਖੀ ਕਰਨਗੇ। ਸਾਮਾਨ ਲੈ ਕੇ ਆਪਣੇ ਦਾਦੇ ਨੂੰ ਜ਼ਰੂਰ ਦੱਸ ਦੇਵੀਂ ਕਿ ਜਿਸਨੂੰ ਰਾਤ ਦਿਨ ਯਾਦ ਕਰਦਾ ਹੈਂ ਉਹ ਹਿੰਦ ਦਾ ਪੀਰ ਬਾਹਰ ਸੁੱਕੇ ਤਲਾਬ ਵਿਚ ਬੈਠਾ ਹੈ। ਤਦ ਉਸ ਬੱਚੇ ਨੇ ਬਜ਼ਾਰੋਂ ਸਾਮਾਨ ਖ਼ਰੀਦਿਆ ਅਤੇ ਆਪਣੇ ਦਾਦੇ ਨੂੰ ਜਾ ਕੇ ਗੁਰੂ ਜੀ ਬਾਰੇ ਦੱਸਿਆ। ਉਸ ਹਸਨ ਅਲੀ ਖ਼ਾਂ ਨੇ ਦੁਸ਼ਾਲਾ ਵੇਖ ਕੇ ਆਪਣੇ ਪੋਤੇ ਦੀਆਂ ਗੱਲਾਂ ਉੱਪਰ ਨਿਸਚਾ ਕੀਤਾ ਅਤੇ ਕੋਤਵਾਲ ਕੋਲ ਜਾ ਕੇ ਗੁਰੂ ਜੀ ਬਾਰੇ ਕਿਹਾ (ਇਹ ਵੀ ਲਿਖਿਆ ਮਿਲਦਾ ਹੈ ਕਿ ਦੁਕਾਨਦਾਰ ਨੇ ਸ਼ੱਕ ਪੈਣ 'ਤੇ ਕੋਤਵਾਲ ਨੂੰ ਖ਼ਬਰ ਕੀਤੀ ਸੀ, ਪਰ ਇਸ ਬੱਚੇ ਦਾ ਆਪਣੇ ਦਾਦੇ ਨੂੰ ਸੁਨੇਹਾ ਦੇਣਾ ਅਤੇ ਇਨਾਮ ਪਾਉਣ ਲਈ ਇਸਦੇ ਦਾਦੇ ਨੇ ਕੋਤਵਾਲ ਕੋਲ ਜਾਣਾ ਹੀ ਦਰੁਸਤ ਹੈ) ਇਸ ਨੇ ਕੋਤਵਾਲ ਨੂੰ ਕਿਹਾ ਕਿ ਹਿੰਦ ਦੇ ਪੀਰ ਨੂੰ ਪਕੜਾਉਣ ਦਾ ਸਰਕਾਰ ਵੱਲੋਂ ਨੀਯਤ ਕੀਤਾ ਇਨਾਮ ਮੈਨੂੰ ਜ਼ਰੂਰ ਮਿਲਣਾ ਚਾਹੀਦਾ ਹੈ ਤਦ ਕੋਤਵਾਲ ਨੇ ਕਿਲ੍ਹੇਦਾਰ ਨੂੰ ਖ਼ਬਰ ਕੀਤੀ, ਇਹ ਸਾਰੇ ਮਿਲ ਕੇ ਚਾਰ ਸੌ ਸਿਪਾਹੀ ਲੈ ਕੇ ਆ ਗਏ ਅਤੇ ਗੁਰੂ ਜੀ ਨੂੰ ਚਾਰੇ ਪਾਸਿਆਂ ਤੋਂ ਘੇਰਾ ਪਾ ਲਿਆ। ਕੋਤਵਾਲ ਨੇ ਹਸਨ ਅਲੀ ਖ਼ਾਂ ਨੂੰ ਕਿਹਾ ਕਿ ਹੁਣ ਅਸੀਂ ਘੇਰਾ ਤਾਂ ਪਾ ਹੀ ਲਿਆ ਹੈ। ਪਹਿਲਾਂ ਤੂੰ ਚੱਲ ਕੇ ਤਸੱਲੀ ਕਰ ਕਿ ਇਹੋ ਹੀ ਗੁਰੂ ਤੇਗ਼ ਬਹਾਦਰ

ਜੀ ਹਨ ? ਫੇਰ ਅਸੀਂ ਪੁੱਛ-ਗਿੱਛ ਕਰਾਂਗੇ ਤਾਂ ਕਿ ਬਾਦਸ਼ਾਹ ਨੂੰ ਝੂਠੀ ਇਤਲਾਹ ਨਾ ਦਿੱਤੀ ਜਾਵੇ। ਇਹ ਸੁਣ ਕੇ ਹਸਨ ਅਲੀ ਖ਼ਾਂ ਅਤੇ ਇਸ ਦਾ ਪੋਤਰਾ ਖਾਣ ਵਾਲੇ ਪਦਾਰਥ ਲੈ ਕੇ ਹਾਜ਼ਰ ਹੋਏ। ਗੁਰੂ ਜੀ ਦੇ ਦਰਸ਼ਨ ਕਰਦਿਆਂ ਹੀ ਹਸਨ ਅਲੀ ਖ਼ਾਂ ਦੇ ਮਨ ਨੂੰ ਸ਼ਾਂਤੀ ਆਈ। ਗੁਰੂ ਜੀ ਦੇ ਚਰਨ ਪਕੜ ਕੇ ਰੋ ਰੋ ਕੇ ਅਰਜ਼ ਕਰਨ ਲੱਗਾ। ਹੇ ਮਹਾਰਾਜ ! ਮੇਰੇ ਕੋਲੋਂ ਬਹੁਤ ਵੱਡੀ ਗ਼ਲਤੀ ਹੋ ਗਈ। ਹੁਣ ਤੁਸੀਂ ਕਿਤੇ ਲੁਕ ਜਾਵੋ। ਮੈਨੂੰ ਤਾਂ ਤੁਸੀਂ ਖ਼ੁਦਾ ਦਾ ਸਾਖਸ਼ਾਤ ਰੂਪ ਦਿੱਸਦੇ ਹੋ। ਤੁਹਾਡੇ ਗ੍ਰਿਫ਼ਤਾਰ ਕਰਵਾਉਣ ਦਾ ਮੇਰੇ ਕੋਲੋਂ ਬਹੁਤ ਵੱਡਾ ਪਾਪ ਹੋਇਆ ਹੈ। ਇਹ ਕਲੰਕ ਮੇਰੀਆਂ ਕੁਲਾਂ ਤੋਂ ਵੀ ਧੋਤਾ ਨਹੀਂ ਜਾਵੇਗਾ। ਸਿਰਫ਼ ਹਜ਼ਾਰ ਮੋਹਰ ਦੇ ਲਾਲਚ ਵਿਚ ਮੈਂ ਐਸਾ ਇਹ ਨਿੰਦਤ ਕਰਮ ਕੀਤਾ ਹੈ। ਤਦ ਸਤਿਗੁਰਾਂ ਨੇ ਉਸਨੂੰ ਧੀਰਜ ਦੇਂਦਿਆਂ ਕਿਹਾ ਕਿ ਹੇ ਹਸਨ ਅਲੀ ਖ਼ਾਂ ! ਸਾਨੂੰ ਤਾਂ ਨਾ ਕੋਈ ਗ੍ਰਿਫ਼ਤਾਰ ਕਰ ਸਕਦਾ ਹੈ ਅਤੇ ਨਾ ਕੋਈ ਪਕੜਾ ਸਕਦਾ ਹੈ। ਇਹ ਸਾਡੀ ਆਪਣੀ ਹੀ ਸੁਤੇ-ਸਿੱਧ ਖੇਡ ਹੈ, ਤੂੰ ਇਹ ਚਿੰਤਾ ਨਾ ਕਰ। ਅਸੀਂ ਆਪਣੇ ਧਰਮ ਦੀ ਪਾਲਣਾ ਕੀਤੀ ਹੈ। ਗੁਰੂ ਦਾ ਇਹ ਧਰਮ ਹੈ ਕਿ ਚਾਹੇ ਕੋਈ ਪ੍ਰੇਮ ਨਾਲ ਆਰਾਧਨਾ ਕਰੇ ਚਾਹੇ ਕੋਈ ਕਾਰਜ ਸਿੱਧੀ ਵਾਸਤੇ ਗੁਰੂ ਨੂੰ ਯਾਦ ਕਰੇ। ਗੁਰੂ ਅੱਗੇ ਸੱਚੇ ਮਨੋਂ ਕੀਤੀ ਅਰਦਾਸ ਜ਼ਰੂਰ ਮਨਜ਼ੂਰ ਹੁੰਦੀ ਹੈ। ਇਤਨੇ ਨੂੰ ਕਿਲ੍ਹੇਦਾਰ ਅਤੇ ਕੋਤਵਾਲ ਵੀ ਨੇੜੇ ਆ ਗਏ। ਤਦ ਹਸਨ ਅਲੀ ਖ਼ਾਂ ਨੇ ਕਿਹਾ ਕਿ ਜਨਾਬ ! ਇਹੋ ਹੀ ਹਿੰਦ ਦਾ ਪੀਰ ਹੈ। ਤਾਂ ਅੱਗੋਂ ਹਾਕਮਾਂ ਨੇ ਕੋਲ ਆ ਕੇ ਪੁੱਛਿਆ ਕਿ ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ ? ਗੁਰੂ ਜੀ ਨੇ ਕਿਹਾ ਕਿ ਸਾਡਾ ਨਾਮ ਤੇਗ਼ ਬਹਾਦਰ ਹੈ ਅਤੇ ਅਸੀਂ ਆਨੰਦਪੁਰ ਤੋਂ ਆਏ ਹਾਂ। ਅੱਗੋਂ ਹਾਕਮਾਂ ਨੇ ਕਿਹਾ ਕਿ ਸਾਨੂੰ ਤਾਂ ਗੁਰੂ ਤੇਗ਼ ਬਹਾਦਰ ਚਾਹੀਦਾ ਸੀ। ਤਦੋਂ ਸਤਿਗੁਰਾਂ ਨੇ ਕਿਹਾ ਕਿ ਮੈਨੂੰ ਹੀ ਲੋਕ ਗੁਰੂ ਤੇਗ਼ ਬਹਾਦਰ ਆਖਦੇ ਹਨ ਪਰ ਜਗਤ ਦਾ ਗੁਰੂ ਤਾਂ ਗੁਰੂ ਨਾਨਕ ਦੇਵ ਹੈ ਮੈਂ ਤਾਂ ਉਨ੍ਹਾਂ ਦੇ ਦਾਸਾਂ ਦਾ ਦਾਸ ਹਾਂ ਮੇਰੀ ਸੋਢ ਬੰਸ, ਸ਼ਹਿਰ ਆਨੰਦਪੁਰ ਅਤੇ ਪੰਜਾਬ ਦੇਸ਼ ਹੈ, ਜੈਸਾ ਕਿ :

**ਸੁਨਿ ਬੋਲੇ ਸਤਿਗੁਰੂ ਸੁਖਧਾਮੂ। ਤੇਗ਼ ਬਹਾਦੁਰ ਹੈ ਹਮ ਨਾਮੂ।**
**ਸ਼੍ਰੀ ਨਾਨਕ ਕੀ ਕਰੁਣਾ ਅਹੈ। ਯਾਂਤੇ ਗੁਰੂ ਜਗਤ ਮੈਂ ਕਹੈ ॥੧੪॥**
**ਸੁਨਿ ਤੁਰਕਨਿ ਤੇ ਪ੍ਰਭੁ ਜੀ ਕਹੈਂ। ਜਗਤ ਗੁਰੂ ਸ਼੍ਰੀ ਨਾਨਕ ਅਹੈਂ ॥੩੧॥**
**ਹਮ ਤਿਨ ਕੇ ਦਾਸਨ ਕੇ ਦਾਸੇ। ਮੱਦ੍ਰ ਦੇਸ਼ ਮਹਿ ਬਾਸ ਅਵਾਸੇ।**
**ਤੇਗ਼ ਬਹਾਦਰ ਨਾਮ ਹਮਾਰਾ। ਕੁਲ ਸੋਢੀ ਜਗ ਮਹਿ ਉਜਿਆਰਾ ॥੩੨॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨, ਅੰਸੂ ੩੭)*

ਇਹ ਸੁਣ ਕੇ ਕੋਤਵਾਲ ਨੇ ਕਿਹਾ ਕਿ ਬਾਦਸ਼ਾਹ ਦੇ ਹੁਕਮ ਨਾਲ ਅਸੀਂ ਤੁਹਾਨੂੰ ਗ੍ਰਿਫ਼ਤਾਰ ਕਰਨ ਆਏ ਹਾਂ, ਤੁਸੀਂ ਸਾਡੇ ਨਾਲ ਕਿਲ੍ਹੇ ਵਿਚ ਚੱਲੋ। ਉਸ ਵੇਲੇ ਸਤਿਗੁਰੂ ਜੀ ਘੋੜੇ ਉੱਪਰ ਸਵਾਰ ਹੋ ਕੇ ਪੰਜਾਂ ਸਿੱਖਾਂ ਸਮੇਤ ਸਰਕਾਰੀ ਕਰਮਚਾਰੀਆਂ ਦੇ ਨਾਲ ਕਿਲ੍ਹੇ ਵਿਚ ਜਾ ਰਹੇ। ਇਨ੍ਹਾਂ ਹਾਕਮਾਂ ਨੇ ਸਤਿਗੁਰਾਂ ਦੀ ਨਿਗਰਾਨੀ ਲਈ ਸਖ਼ਤ ਪਹਿਰਾ ਲਗਵਾ ਦਿੱਤਾ ਅਤੇ ਕੋਤਵਾਲ ਨੇ ਪਿਆਦਾ ਭੇਜ ਕੇ ਦਿੱਲੀ ਬਾਦਸ਼ਾਹ ਕੋਲ ਖ਼ਬਰ ਪਹੁੰਚਾਈ। ਗੁਰੂ ਸਾਹਿਬ ਜੀ ਦੇ ਪਕੜੇ ਜਾਣ ਦੀ ਖ਼ਬਰ ਸੁਣ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ ਅਤੇ ਆਗਰੇ ਤੋਂ ਦਿੱਲੀ ਲਿਆਉਣ ਦੀ ਤਿਆਰੀ ਕਰਨ ਲੱਗਾ। ਉਧਰ ਕੋਤਵਾਲ ਤੇ ਕਿਲ੍ਹੇਦਾਰ ਨੇ ਹੰਕਾਰ ਕੀਤਾ ਕਿ ਜਿਹੜਾ ਕੰਮ ਹਿੰਦੋਸਤਾਨ ਦੇ ੨੨ ਸੂਬਿਆਂ ਤੋਂ ਕਿਸੇ ਕੋਲ ਵੀ ਨਹੀਂ ਹੋਇਆ, ਉਹ ਗੁਰੂ ਦੀ ਗ੍ਰਿਫ਼ਤਾਰੀ ਵਾਲਾ ਕੰਮ ਅਸੀਂ ਕਰ ਵਿਖਾਇਆ ਹੈ, ਤਦ "ਹਰਿ ਜੀਉ ਅਹੰਕਾਰੁ ਨ ਭਾਵਈ" (ਅੰਗ ੧੦੮੯) ਦੇ ਮਹਾਂਵਾਕ ਅਨੁਸਾਰ ਗੁਰੂ ਜੀ ਨੇ ਇਨ੍ਹਾਂ ਦਾ ਹੰਕਾਰ ਨਵਿਰਤ ਕਰਨ ਲਈ ਸਿੱਖਾਂ ਸਮੇਤ ਕਿਲ੍ਹੇ ਵਿੱਚੋਂ ਅਲੋਪ ਹੋ ਗਏ, ਜਿਸ ਕਰਕੇ ਕੋਤਵਾਲ ਤੇ ਕਿਲ੍ਹੇਦਾਰ ਬਹੁਤ ਬੇਚੈਨ ਹੋ ਗਏ, ਕਿ ਸਖ਼ਤ ਦੂਹਰੇ ਤੀਹਰੇ ਪਹਿਰੇ ਹੋਣ ਦੇ ਬਾਵਜੂਦ ਵੀ ਗੁਰੂ ਕਿਲ੍ਹੇ ਵਿੱਚੋਂ ਬਾਹਰ ਕਿਵੇਂ ਨਿਕਲ ਗਿਆ। ਇਕ ਬਾਦਸ਼ਾਹ ਵੱਲੋਂ ਬਹੁਤ ਚਿੰਤਤ ਸਨ ਕਿ ਬਾਦਸ਼ਾਹ ਨੇ ਸਾਨੂੰ ਸਾਡੇ ਬੱਚਿਆਂ ਸਮੇਤ ਹੀ ਮਾਰ ਦੇਣਾ ਹੈ, ਇਸ ਦੁੱਖ ਵਿਚ ਉਨ੍ਹਾਂ ਨੇ ਹਸਨ

ਅਲੀ ਖ਼ਾਂ ਨੂੰ ਕਿਹਾ ਕਿ ਤੂੰ ਹੀ ਕੁਝ ਉਪਾਅ ਦੱਸ, ਤਦ ਉਸ ਨੇ ਭਾਵਨਾ ਵਿਚ ਆ ਕੇ ਕਿਹਾ ਕਿ ਉਪਾਅ ਤਾਂ ਉਹੋ ਹੀ ਹੈ ਜੋ ਮੈਂ ਕੀਤਾ ਸੀ। ਉਨ੍ਹਾਂ ਨੂੰ ਕੋਈ ਗ੍ਰਿਫ਼ਤਾਰ ਨਹੀਂ ਕਰ ਸਕਦਾ। ਜੇਕਰ ਮੇਰੀ ਗ਼ਰੀਬੀ ਦੂਰ ਕਰਨ ਲਈ ਅਰਦਾਸ ਸੁਣ ਕੇ ਆ ਸਕਦੇ ਸਨ ਤਾਂ ਤੁਸੀਂ ਵੀ ਇਕ ਮਨ ਹੋ ਕੇ ਅਰਦਾਸ ਕਰੋ, ਗੁਰੂ ਜੀ ਜ਼ਰੂਰ ਪ੍ਰਗਟ ਹੋ ਜਾਣਗੇ। ਜਦੋਂ ਉਨ੍ਹਾ ਨੇ ਇਕ ਮਨ ਹੋ ਕੇ ਅਰਦਾਸ ਕੀਤੀ ਤਾਂ ਗੁਰੂ ਜੀ ਸਿੱਖਾਂ ਸਮੇਤ ਜਮੁਨਾ ਤੋਂ ਇਸ਼ਨਾਨ ਕਰਕੇ ਬਾਣੀ ਪੜ੍ਹਦੇ ਹੋਏ ਆਉਂਦੇ ਮਿਲੇ, ਫੇਰ ਉਨ੍ਹਾਂ ਨੂੰ ਪੱਕਾ ਯਕੀਨ ਹੋ ਗਿਆ ਕਿ ਹਿੰਦ ਦੇ ਪੀਰ ਨੂੰ ਕੋਈ ਪਕੜ ਨਹੀਂ ਸਕਦਾ, ਇਹ ਤਾਂ ਆਪਣੀ ਮਰਜ਼ੀ ਨਾਲ ਹਿੰਦ ਵਾਸੀਆਂ ਦਾ ਧਰਮ ਬਚਾਉਣ ਹਿਤ ਕੋਈ ਕੌਤਕ ਕਰ ਰਹੇ ਹਨ। ਉਧਰ ਬਾਦਸ਼ਾਹ ਨੇ ਉਮਰਾਉ ਸਦਰਦੀਨ ਨੂੰ ੧੨੦੦੦ (ਬਾਰ੍ਹਾਂ ਹਜ਼ਾਰ) ਸਿਪਾਹੀ ਦੇ ਕੇ ਗੁਰੂ ਜੀ ਨੂੰ ਕਰੜੇ ਪਹਿਰੇ ਵਿਚ ਦਿੱਲੀ ਲਿਆਉਣ ਲਈ ਹੁਕਮ ਦਿੱਤਾ ਅਤੇ ਨਾਲ ਸੁਚੇਤ ਕੀਤਾ ਕਿ ਇਨ੍ਹਾਂ ਦੇ ਪਿਤਾ ਗੁਰੂ ਹਰਿਗੋਬਿੰਦ ਨੇ ਉਮਰ ਭਰ ਦੇ ਕੈਦੀ ੫੨ ਰਾਜੇ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਛੁਡਾਏ ਸਨ, ਉਹ ਰਾਜੇ ਇਸ ਉਪਕਾਰ ਕਰਕੇ ਕਿਤੇ ਗੁਰੂ ਜੀ ਨੂੰ ਛੁਡਾ ਨਾ ਲੈਣ, ਸੋ ਸਦਰਦੀਨ ੧੨੦੦੦ (ਬਾਰ੍ਹਾਂ ਹਜ਼ਾਰ) ਫ਼ੌਜ ਲੈ ਕੇ ਆਗਰੇ ਪਹੁੰਚਿਆ ਅਤੇ ਗੁਰੂ ਜੀ ਨੂੰ ਸਿੱਖਾਂ ਸਮੇਤ ਲੈ ਕੇ ਦਿੱਲੀ ਹਾਜ਼ਰ ਹੋਇਆ। ਔਰੰਗਜ਼ੇਬ ਨੇ ਆਪਣੇ ਕਾਜ਼ੀ ਮੁਲਾਣਿਆਂ ਨੂੰ ਪੁੱਛਿਆ ਕਿ ਹਿੰਦ ਦੇ ਪੀਰ ਨੂੰ ਕਿਥੇ ਰੱਖਿਆ ਜਾਵੇ, ਤਦ ਸਭ ਨੇ ਮਿਲ ਕੇ ਇਹੋ ਸਲਾਹ ਦਿੱਤੀ ਕਿ ਇਨ੍ਹਾਂ ਨੂੰ ਭੂਤ ਹਵੇਲੀ ਵਿਚ ਰੱਖਿਆ ਜਾਵੇ, ਜਿਥੇ ਬਦਰੂਹਾਂ ਦਾ ਨਿਵਾਸ ਹੋਣਾ ਪ੍ਰਸਿੱਧ ਹੈ। ਤਦੋਂ ਸਤਿਗੁਰੂ ਜੀ ਨੂੰ ਰਾਤੀਂ ਭੂਤ ਹਵੇਲੀ ਵਿਚ ਰੱਖਿਆ ਗਿਆ। ਰਾਤ ਵੇਲੇ ਪ੍ਰੇਤ ਆਤਮਾ ਨੇ ਪ੍ਰਗਟ ਹੋ ਕੇ ਬੇਨਤੀਆਂ ਕੀਤੀਆਂ ਕਿ ਤੁਹਾਡੇ ਦਰਸ਼ਨ ਕਰਕੇ ਅਸੀਂ ਤਾਮਸੀ ਪਾਪੀ ਜੀਵ ਵੀ ਭਾਗਾਂ ਵਾਲੇ ਹੋ ਗਏ ਹਾਂ। ਤੁਸੀਂ ਕਿਰਪਾ ਕਰਕੇ ਸਾਡਾ ਵੀ ਉੱਧਾਰ ਕਰੋ। ਉਸ ਵੇਲੇ ਉਸ ਨੇ ਗੰਨੇ ਆਦਿ ਖਾਣ ਪੀਣ ਦੀਆਂ ਵਸਤੂਆਂ ਲਿਆ ਕੇ ਅਰਪਨ ਕੀਤੀਆਂ। ਗੁਰੂ ਜੀ ਨੇ ਉਸਦੀ ਭੇਟਾ ਸਵੀਕਾਰ ਕੀਤੀ ਅਤੇ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ ਮੇਰਾ ਵੀ ਉੱਧਾਰ ਕਰੋ। ਤਦ ਸਤਿਗੁਰਾਂ ਨੇ ਪੁੱਛਿਆ ਕਿ ਤੈਨੂੰ ਇਹ ਅਤਿ ਦੁਖਦਾਈ ਤਾਮਸੀ ਜੂਨ ਕਿਸ ਪਾਪ ਦੇ ਬਦਲੇ ਮਿਲੀ ਹੈ, ਅੱਗੋਂ ਉਸ ਨੇ ਦੱਸਿਆ ਕਿ ਮੇਰਾ ਮੇਰੇ ਭਰਾਵਾਂ ਨਾਲ ਜਾਇਦਾਦ ਦਾ ਝਗੜਾ ਸੀ, ਉਸ ਝਗੜੇ ਵਿਚ ਮੈਂ ਝੂਠੀ ਸਹੁੰ (ਸੁਗੰਧ) ਚੁੱਕੀ। ਜਿਸ ਕਰਕੇ ਜਾਇਦਾਦ ਤਾਂ ਭਾਵੇਂ ਮੈਨੂੰ ਮਿਲ ਗਈ, ਪਰੰਤੂ ਸਰੀਰ ਤਿਆਗਣ ਤੋਂ ਬਾਅਦ ਮੈਨੂੰ ਇਹ ਪ੍ਰੇਤ ਜੂਨੀ ਪ੍ਰਾਪਤ ਹੋਈ ਹੈ। ਜੈਸਾ ਕਿ :

**ਸੁਨਿ ਕਰ ਹਾਥ ਬੰਦਿ ਤਬਿ ਕਹਯੋ। ਇਸ ਕੁਕਰਮ ਤੇ ਅਸ ਤਨ ਲਹਯੋ।**
**ਪਰਯੋ ਸ਼ਰੀਕਨਿ ਮਹਿਂ ਬਡ ਝਗਰਾ। ਵਿਰਸਾ ਮੋਰ ਹਟਾਵਤਿ ਸਗਰਾ॥੩੩॥**
**ਤਬਿ ਮੈਂ ਕਰਿ ਕੈ ਕੂਰੋ ਧਰਮ। ਸਭਿ ਕੇ ਮਨ ਉਪਜਾਯੋ ਭਰਮ।**
**ਝਗੜਾ ਲਿਯੋ ਜੀਤ ਮੈਂ ਸਾਰੋ। ਲਗੈ ਪਾਪ ਨਹਿਂ ਰਿਦੈ ਬਿਚਾਰੋਂ॥੩੪॥**
**ਤਿਸੀ ਦੋਸ਼ ਤੇ ਅਸ ਮੈਂ ਭਯੋ। ਜਿਸ ਜੂਨੀ ਮੈਂ ਬਹੁ ਦੁਖ ਥਯੋ।**
**ਆਪ ਕਰਹੁ ਕਰੁਨਾ ਜੇ ਮੋਹਿ। ਦੇਹੁ ਛਡਾਇ ਮਹਾਂ ਸੁਖ ਹੋਹਿ॥੩੫॥** *(ਰਾਸਿ ੧੨, ਅੰਸੂ ੪੬)*

ਜਦੋਂ ਉਸ ਨੇ ਨਿਮਰਤਾ ਅਨੁਸਾਰ ਇਹ ਬੇਨਤੀਆਂ ਕੀਤੀਆਂ ਕਿ ਆਪ ਜੀ ਮੇਰਾ ਭਲਾ ਕਰਨ ਲਈ ਹੀ ਇਥੇ ਆਏ ਹੋ ਤਾਂ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਉਸ ਦਾ ਭਲਾ ਕਰਨ ਲਈ ਕਿਹਾ ਕਿ ਇਹ ਗੰਨੇ ਦੇ ਛਿਲਕ ਜੋ ਸਾਡੀ ਰਸਨਾ ਨੂੰ ਲੱਗੇ ਹੋਏ ਹਨ, ਇਹ ਚੂਪ ਲੈਣਾ ਕਰ। ਸਤਿਗੁਰਾਂ ਦੀ ਐਸੀ ਕਿਰਪਾ ਹੋਈ ਕਿ ਜਦੋਂ ਉਸ ਨੇ ਗੰਨੇ ਦੇ ਛਿਲਕੇ ਚੂਪੇ ਤਾਂ ਉਹ ਪ੍ਰੇਤ ਜੂਨੀ ਤੋਂ ਛੁਟਕਾਰਾ ਪਾ ਕੇ ਸਚਖੰਡ ਦਾ ਵਾਸੀ ਬਣਿਆ। ਜਿਹੜੀਆਂ ਹਵੇਲੀ ਤੋਂ ਬਾਹਰ ਛਿਲਕਾਂ ਖਿਲਰੀਆਂ ਸਨ, ਗੁਰੂ ਜੀ ਦਾ ਸ਼ੀਤ ਪ੍ਰਸ਼ਾਦ ਸਮਝ ਕੇ ਜਦੋਂ ਮਤੀਦਾਸ ਨੇ ਆਪਣੇ ਮੁਖ ਨੂੰ ਲਾਈਆਂ ਤਾਂ ਭਾਈ ਮਤੀਦਾਸ ਜੀ ਦੇ ਅੰਦਰ ਵੀ ਅਨੰਤ ਸ਼ਕਤੀਆਂ ਆਂ ਗਈਆਂ, ਅਜਰ ਵਸਤੂ ਨੂੰ ਜਰ ਨਾ ਸਕਿਆ, ਜਦ ਔਰੰਗੇ ਦੇ ਕਰਮਚਾਰੀ ਦੇਖਣ ਲਈ ਆਏ ਕਿ

ਗੁਰੂ ਜੀ ਪ੍ਰੇਤ ਆਤਮਾ ਤੋਂ ਡਰੇ ਹਨ ਕਿ ਨਹੀਂ ਤਾਂ ਸਤਿਗੁਰਾਂ ਨੂੰ ਸੁੱਖ ਆਰਾਮ ਨਾਲ ਬੈਠੇ ਵੇਖ ਕੇ ਹੈਰਾਨ ਹੋ ਗਏ ਕਿ ਪ੍ਰੇਤ ਨੇ ਇਨ੍ਹਾਂ ਨੂੰ ਕੁਝ ਵੀ ਨਹੀਂ ਕਿਹਾ, ਉਨ੍ਹਾਂ ਨੇ ਸਾਰੀ ਵਾਰਤਾ ਔਰੰਗਜ਼ੇਬ ਨੂੰ ਕਹਿ ਸੁਣਾਈ ਤਾਂ ਔਰੰਗਜ਼ੇਬ ਨੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਹਿੰਦ ਦੇ ਪੀਰ ਨੂੰ ਭਰੇ ਦਰਬਾਰ ਵਿਚ ਲੈ ਕੇ ਆਉ। ਇਧਰ ਮੌਕਾ ਦੇਖ ਕੇ ਮਤੀਦਾਸ ਜੀ ਵੀ ਹਵੇਲੀ ਵਿਚ ਜਾ ਪਹੁੰਚੇ। ਹਵੇਲੀ ਵਿਚ ਸਤਿਗੁਰਾਂ ਦੇ ਕੋਲ ਆ ਕੇ ਮਤੀਦਾਸ ਜੀ ਨੇ ਨਮਸਕਾਰ ਕਰਕੇ ਬੇਨਤੀ ਕੀਤੀ ਕਿ ਹੇ ਗ਼ਰੀਬ ਨਿਵਾਜ਼ ਜੀ ਆਪ ਜੀ ਇਤਨੀਆਂ ਤਕਲੀਫ਼ਾਂ ਕਿਉਂ ਸਹਾਰਦੇ ਹੋ, ਦਾਸ ਨੂੰ ਹੁਕਮ ਕਰੋ ਮੈਂ ਇਨ੍ਹਾਂ ਤੁਰਕਾਂ ਨੂੰ ਅਜਿਹੀ ਸਜ਼ਾ ਦੇਵਾਂਗਾ ਕਿ ਦਿੱਲੀ ਅਤੇ ਲਾਹੌਰ (ਜਿਥੇ ਬੈਠ ਕੇ ਇਹ ਜ਼ੁਲਮ ਕਰਦੇ ਹਨ) ਨੂੰ ਧਿਆਨ ਸ਼ਕਤੀ ਦੁਆਰਾ ਹੱਥਾਂ ਦੀਆਂ ਤਲੀਆਂ ਮਲ ਕੇ ਦੋਹਾਂ ਨੂੰ ਟਕਰਾ ਕੇ ਮਲੀਆ ਮੇਟ ਕਰ ਦੇਵਾਂਗਾ। ਜਾਂ ਫੇਰ ਹੁਕਮ ਕਰੋ ਮੈਂ ਔਰੰਗਜ਼ੇਬ ਨੂੰ ਇਸਦੇ ਪਰਿਵਾਰ ਅਤੇ ਅਹਿਲਕਾਰਾਂ ਸਮੇਤ ਨਸ਼ਟ ਕਰ ਦੇਵਾਂ। ਜੈਸਾ ਕਿ :

**ਦਿੱਲੀ ਅਰੁ ਲਵਪੁਰਿ ਬਡ ਜਾਨਾ। ਜਿਨ ਮਹਿਂ ਤੁਰਕਨਿ ਜ਼ੋਰ ਮਹਾਨਾ।**
**ਇਸਤ੍ਰੀ ਆਦਿ ਸੁਤਾ ਸੁਤ ਸਾਰੇ। ਬਸਹਿ ਮਲੇਛ ਸਹਿਤ ਪਰਵਾਰੇ ॥੯॥**
**ਦੋਨਹੁ ਨਗਰਨ ਦੀ ਛਿਤ ਜੇਤੀ। ਅਪਨੇ ਹਾਥ ਉਠਾਵੌਂ ਤੇਤੀ।**
**ਬਡੇ ਬੇਗ ਸੋਂ ਇਨ ਟਕਰਾਇ। ਭਗਨ ਕਰੌਂ ਮੰਦਿਰ ਸਮੁਦਾਇ ॥੧੦॥**
**ਪੁਨ ਔਂਧੇ ਕਰਿ ਦੇਵੌਂ ਗੇਰ। ਜਿਸ ਤੇ ਦੁਸ਼ਟ ਨ ਉਕਸਹਿਂ ਫੇਰ।** *(ਰਾਸਿ ੧੨, ਅੰਸੂ ੪੭)*

ਇਉਂ ਜਦੋਂ ਮਤੀ ਦਾਸ ਗੱਲ ਕਰਕੇ ਚੁੱਪ ਹੋਇਆ, ਤਦ ਸ਼ਾਂਤ ਸਰੂਪ ਸਤਿਗੁਰੂ ਸਾਹਿਬ ਜੀ ਨੇ ਮਤੀ ਦਾਸ ਜੀ ਦੀਆਂ ਗੱਲਾਂ ਸੁਣ ਕੇ ਪੁੱਛਿਆ ਕਿ ਹੇ ਭਾਈ ਮਤੀਦਾਸ ਜੀ ਤੁਹਾਡੇ ਵਿਚ ਇਹ ਸ਼ਕਤੀ ਕਿਥੋਂ ਆਈ ਹੈ ਤਾਂ ਮਤੀ ਦਾਸ ਜੀ ਨੇ ਕਿਹਾ ਕਿ ਹੇ ਮਹਾਰਾਜ! ਤੁਹਾਡੀਆਂ ਜੂਠੀਆਂ ਗੰਨੇ ਦੀਆਂ ਛਿਲਕਾਂ ਮੈਂ ਸ਼ੀਤ ਪ੍ਰਸ਼ਾਦ ਜਾਣ ਕੇ ਜਦੋਂ ਮੁਖ ਨੂੰ ਲਾਈਆਂ, ਤਦੋਂ ਇਹ ਸਾਰੀਆਂ ਸ਼ਕਤੀਆਂ ਮੇਰੇ ਵਿਚ ਪ੍ਰਵੇਸ਼ ਕਰ ਗਈਆਂ ਤਾਂ ਸਤਿਗੁਰਾਂ ਨੇ ਕਿਹਾ ਕਿ ਹੇ ਮਤੀ ਦਾਸ ਮੱਥਾ ਟੇਕ ਜਦੋਂ ਮਤੀਦਾਸ ਨੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਉਸ ਦੀ ਸੱਜੀ ਬਾਂਹ ਪਕੜ ਕੇ ਸਾਰੀਆਂ ਸ਼ਕਤੀਆਂ ਖਿੱਚ ਲਈਆ, ਜਿਵੇਂ ਪੀੜਿਆ ਹੋਇਆ ਗੰਨਾ ਰਸ ਤੋਂ ਹੀਣਾ ਹੋ ਜਾਂਦਾ ਹੈ, ਤਿਵੇਂ ਸ਼ਕਤੀਆਂ ਤੋਂ ਖ਼ਾਲੀ ਹੋਇਆ ਮਤੀ ਦਾਸ ਆਪਣੇ ਸਰੀਰ ਨੂੰ ਨਾ ਸੰਭਾਲ ਸਕਿਆ। ਗੁਰੂ ਜੀ ਨੇ ਕਿਹਾ ਕਿ ਹੇ ਗੁਰਸਿੱਖਾ! ਹੁਣ ਆਪਣੀ ਸ਼ਕਤੀ ਨਾਲ ਦੋਵਾਂ ਸ਼ਹਿਰਾਂ ਨੂੰ ਟਕਰਾ ਕੇ ਵਿਖਾ। ਤਦੋਂ ਸ਼ਕਤੀਹੀਨ, ਭੈ ਅਤੇ ਭਉ ਵਿਚ ਸਮਿਲਤ ਮਤੀਦਾਸ ਸਤਿਗੁਰਾਂ ਦੇ ਚਰਨੀਂ ਡਿੱਗ ਪਿਆ ਅਤੇ ਬੇਨਤੀ ਕੀਤੀ ਕਿ ਹੇ ਮਹਾਰਾਜ! ਇਹ ਮੇਰੀ ਗ਼ਲਤੀ ਸੀ ਜੋ ਮੈਂ ਆਪ ਜੀ ਦੇ ਅੱਗੇ ਆਪ ਜੀ ਦੀ ਹੀ ਦਿੱਤੀ ਹੋਈ ਸ਼ਕਤੀ ਦੇ ਬਲ ਉੱਪਰ ਬੋਲ ਉਠਿਆ ਹਾਂ। ਗੁਰੂ ਜੀ ਨੇ ਕਿਹਾ ਕਿ ਸਾਡੇ ਵੱਡਿਆਂ ਨੇ ਸਾਨੂੰ ਇਸ ਸਿਧਾਂਤ ਦਾ ਪਾਠ ਪੜ੍ਹਾਇਆ ਹੈ, ਜੈਸਾ ਕਿ :

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥** *(ਅੰਗ ੧੨੯੯)*

ਸਾਡੀ ਦ੍ਰਿਸ਼ਟੀ ਵਿਚ ਨਾ ਕੋਈ ਵੈਰੀ ਨਾ ਕੋਈ ਮਿੱਤਰ ਹੈ ਤੂੰ ਅਜੇ ਬ੍ਰਹਮ ਗਿਆਨ ਵਿਚ ਕੱਚਾ ਹੈਂ, ਜੈਸਾ ਕਿ :

**ਸ਼ਕਤਿ ਧਰਹਿ ਉਰ ਜਰੀ ਨ ਜਾਇ। ਹਮਰੋ ਆਸ਼ੈ ਨਹੀਂ ਲਖਾਇ।**
**ਬ੍ਰਹਮ ਗਯਾਨ ਮਹਿਂ ਅਬ ਲਗਿ ਕਾਚਾ। ਲਖਯੋ ਨ ਸਭਿ ਜਗ ਏਕੋ ਸਾਚਾ।** *(ਰਾਸਿ ੧੨, ਅੰਸੂ ੫੪)*

ਇਹ ਸਾਰੀਆਂ ਗੱਲਾਂ ਪਹਿਰੇਦਾਰ ਸੁਣਦਾ ਗਿਆ, ਮਨ ਵਿਚ ਭੈ ਦੇ ਸੰਯੁਕਤ ਵੀ ਹੋਇਆ ਕਿ ਇਸ ਪੀਰ ਦੇ ਤਾਂ ਸਿੱਖਾਂ ਵਿਚ ਵੀ ਬਹੁਤ ਕਰਾਮਾਤਾਂ ਹਨ। ਸਤਿਗੁਰੂ ਸਾਹਿਬ ਜੀ ਨੇ ਮਤੀ ਦਾਸ ਨੂੰ ਹੋਰ ਵੀ ਸਿੱਖਿਆ ਦੇਂਦੇ ਕਿਹਾ ਕਿ ਹੇ ਮਤੀ ਦਾਸ! ਜਿਸ ਦੀ ਜੂਠ ਵਿਚ ਇਤਨੀ ਸ਼ਕਤੀ ਹੋ ਸਕਦੀ ਹੈ ਤਾਂ ਉਸ

ਵਿਚ ਕਿਤਨੀ ਸ਼ਕਤੀ ਹੋਵੇਗੀ। ਅਸੀਂ ਸਮੁੰਦਰ ਵਰਗੀ ਸ਼ਕਤੀ ਪਾ ਕੇ ਵੀ ਗੰਭੀਰ ਬੈਠੇ ਹਾਂ ਤੇ ਤੂੰ ਇਕ ਬੂੰਦ ਜਿਤਨੀ ਸ਼ਕਤੀ ਪਾ ਕੇ ਵੀ ਉੱਛਲ ਗਿਆ ਹੈਂ, ਜਦੋਂ ਮਤੀਦਾਸ ਸ਼ਰਣਾਗਤ ਹੋਇਆ ਤਾਂ ਗੁਰੂ ਜੀ ਨੇ ਕਿਹਾ ਕਿ ਹੇ ਮਤੀਦਾਸ! ਤੂੰ ਸਾਨੂੰ ਇਹ ਬਚਨ ਦੇ ਕਿ ਭਾਵੇਂ ਤੇਰੇ ਉੱਪਰ ਕਿਤਨੇ ਭੀ ਕਸ਼ਟ ਆਉਣ, ਭਾਵੇਂ ਤੇਰਾ ਸਰੀਰ ਵੱਢਿਆ ਜਾਂ ਚੀਰਿਆ ਜਾਵੇ, ਭਾਵੇਂ ਅੱਗ ਵਿਚ ਦਗਧ ਹੋ ਜਾਵੇ ਪਰ ਤੂੰ ਭਾਣੇ ਵਿਚ ਹੀ ਰਹੇਂਗਾ। ਤਾਂ ਮਤੀਦਾਸ ਨੇ ਬਚਨ ਦਿੱਤਾ ਕਿ ਮੈਂ ਆਪ ਜੀ ਦੇ ਹੁਕਮ ਤੋਂ ਬਾਹਰ ਨਹੀਂ ਜਾਵਾਂਗਾ, ਤੁਸੀਂ ਮੈਨੂੰ ਇਕ ਵਾਰੀ ਬਖ਼ਸ਼ ਲਵੋ ਤਾਂ ਸਤਿਗੁਰੂ ਸਾਹਿਬ ਜੀ ਨੇ ਬਖ਼ਸ਼ਿਆ।

ਅਗਲੇ ਦਿਨ ਔਰੰਗਜ਼ੇਬ ਦੀ ਚੌਦਾਂ ਸੌ ਆਲਿਮ (ਉਲਮਾਉ) ਅਤੇ ਵਜ਼ੀਰਾਂ ਆਦਿਕਾਂ ਨਾਲ ਭਰੀ ਹੋਈ ਕਚਹਿਰੀ ਵਿਚ ਸਤਿਗੁਰੂ ਸਾਹਿਬ ਜੀ ਨੂੰ ਬੁਲਾਇਆ ਗਿਆ। ਸਤਿਗੁਰੂ ਜੀ ਦੇ ਬੈਠਣ ਲਈ ਇਕ ਚੰਦਨ ਦੀ ਚੌਂਕੀ ਆਪਣੇ ਸਿੰਘਾਸਨ ਕੋਲ ਤਿਆਰ ਕਰਵਾ ਕੇ ਰੱਖੀ ਸੀ। ਉਸ ਉੱਪਰ ਸਤਿਗੁਰਾਂ ਨੂੰ ਬੈਠਣ ਲਈ ਕਿਹਾ ਤਾਂ ਸਤਿਗੁਰੂ ਜੀ ਨੇ ਆਸਣ ਗ੍ਰਹਿਣ ਕਰਦਿਆਂ ਸਮਝ ਲਿਆ ਕਿ ਔਰੰਗਜ਼ੇਬ ਨੇ ਨੀਤੀ ਦੇ ਚਾਰ ਭੇਦ (ਸਾਮ, ਦਾਮ, ਦੰਡ, ਭੇਦ) ਵਿੱਚੋਂ ਪਹਿਲਾਂ ਭੇਦ ਵਰਤਿਆ ਹੈ। ਸਾਮ ਭਾਵ ਸ਼ਰਨ ਤੱਕਣ ਦਾ ਦਾਅ ਵਰਤਿਆ ਹੈ। ਔਰੰਗਜ਼ੇਬ ਨੇ ਕਿਹਾ ਕਿ ਮਹਾਰਾਜ ਜੀ! ਇਸ ਚੰਦਨ ਦੀ ਚੌਂਕੀ ਉੱਪਰ ਮੈਂ ਕਦੇ ਵੀ ਨਹੀਂ ਬੈਠਿਆ ਕਿਉਂਕਿ ਇਹ ਚੌਂਕੀ ਮੇਰੇ ਸਿੰਘਾਸਣ ਤੋਂ ਉੱਚਾ ਮਰਤਬਾ ਰੱਖਦੀ ਹੈ। ਇਸ ਉੱਪਰ ਹੋਰ ਮਨੁੱਖ ਵੀ ਕਦੇ ਨਹੀਂ ਬੈਠਿਆ। ਜਾਂ ਤਾਂ ਮੇਰਾ ਮੁਰਸ਼ਦ ਇਸ ਚੌਂਕੀ ਉੱਪਰ ਬੈਠਾ ਹੈ ਜਾਂ ਅੱਜ ਤੁਸੀਂ ਇਸ ਚੌਂਕੀ ਉੱਪਰ ਬੈਠੇ ਹੋ। ਇਹ ਸਨਮਾਨ ਮੈਂ ਹਿੰਦੋਸਤਾਨ ਵਿਚ ਕਿਸੇ ਨੂੰ ਵੀ ਨਹੀਂ ਦਿੱਤਾ ਜੋ ਅੱਜ ਮੈਂ ਤੁਹਾਨੂੰ ਦੇ ਰਿਹਾ ਹਾਂ। ਇਹ ਸੁਣ ਕੇ ਮਾਨ ਸਨਮਾਨ ਤੋਂ ਰਹਿਤ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਦਿੱਲੀ ਦੇ ਨਾਥ! ਤੂੰ ਜੇਕਰ ਮੈਨੂੰ ਜ਼ਮੀਨ ਉੱਪਰ ਭੁੰਜੇ ਬਿਠਾਉਣ ਦਾ ਨਿਰਾਦਰ ਕਰਦਾ, ਤਦ ਮੈਨੂੰ ਇਸ ਵਿਚ ਵੀ ਕੋਈ ਫ਼ਰਕ ਨਹੀਂ ਸੀ। ਹੁਣ ਜੇਕਰ ਤੂੰ ਚੰਦਨ ਦੀ ਚੌਂਕੀ ਉੱਪਰ ਬਿਠਾਇਆ ਹੈ। ਇਸ ਦੇ ਉੱਪਰ ਬੈਠ ਕੇ ਸਾਨੂੰ ਕੋਈ ਵਡਿਆਈ ਦਾ ਮਾਨ ਮਹਿਸੂਸ ਨਹੀਂ ਹੋ ਰਿਹਾ। ਅਸੀਂ ਤਾਂ ਇਨ੍ਹਾਂ ਦੋਵਾਂ ਗੱਲਾਂ ਤੋਂ ਰਹਿਤ ਹਾਂ। ਪਰੰਤੂ ਤੂੰ ਦੱਸ ਕਿ ਤੂੰ ਜੋ ਸਾਨੂੰ ਯਾਦ ਕੀਤਾ ਹੈ, ਐਸਾ ਕਿਹੜਾ ਕੰਮ ਹੈ ਜੋ ਸਾਡੇ ਤੋਂ ਬਗ਼ੈਰ ਨਹੀਂ ਹੋ ਸਕਦਾ ਸੀ ਤੇ ਤੂੰ ਸਾਨੂੰ ਮਿਲਣ ਦੇ ਲਈ ਇਤਨਾ ਉਤਾਵਲਾ ਹੋਇਆ ਫਿਰਦਾ ਸੀ ਤਾਂ ਔਰੰਗਜ਼ੇਬ ਨੇ ਕਿਹਾ ਕਿ ਸਭ ਤੋਂ ਜ਼ਰੂਰੀ ਕੰਮ ਤਾਂ ਇਹ ਹੈ ਕਿ ਦੀਨ ਧਰਮ ਦੀਆਂ ਕੁਝ ਗੱਲਾਂ ਮੈਂ ਤੁਹਾਡੇ ਨਾਲ ਦਿਲ ਖੋਲ੍ਹ ਕੇ ਕਰਨੀਆਂ ਚਾਹੁੰਦਾ ਸੀ। ਉਹ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਜੋ ਸਿੱਖ ਧਰਮ ਚਲਾਇਆ ਹੈ। ਉਸ ਧਰਮ ਦੇ ਅਨੁਸਾਰ ਬਹੁਤ ਸਾਰੀਆਂ ਤੁਹਾਡੀਆਂ ਗੱਲਾਂ ਇਸਲਾਮ ਧਰਮ ਨਾਲ ਮਿਲਦੀਆਂ ਹਨ ਜਦੋਂ ਕਿ ਹਿੰਦੂ ਧਰਮ ਨਾਲ ਨਾ ਕੋਈ ਤੁਹਾਡੀ ਗੱਲ ਮਿਲਦੀ ਹੈ ਅਤੇ ਨਾ ਹੀ ਇਸਲਾਮ ਦੀ ਮਿਲਦੀ ਹੈ। ਜਿਵੇਂ ਇਸਲਾਮ ਬੁੱਤ ਪ੍ਰਸਤੀ ਤੋਂ ਖ਼ਿਲਾਫ ਹੈ ਅਤੇ ਖ਼ੁਦਾ ਪ੍ਰਸਤ ਹੈ ਅਤੇ ਤੁਹਾਡਾ ਧਰਮ ਵੀ ਇਕ ਪਰਮਾਤਮਾ ਨੂੰ ਮੰਨਣ ਵਾਲਾ ਤੇ ਬੁੱਤ ਪ੍ਰਸਤੀ ਤੋਂ ਖ਼ਿਲਾਫ ਹੈ ਇਤਿਆਦਿਕ ਹੋਰ ਵੀ ਗੱਲਾਂ ਹਨ। ਮੈਂ ਇਹ ਸਿੱਟੇ 'ਤੇ ਪਹੁੰਚਿਆ ਹਾਂ ਕਿ ਮੈਂ ਸਾਰੇ ਇੱਕੋ ਹੀ ਧਰਮ ਕਰ ਦਿਆਂ ਜਿਸ ਕਰਕੇ ਸਾਰੇ ਝਗੜੇ ਚੇੜੇ ਹੀ ਮੁੱਕ ਜਾਣ। ਇਨ੍ਹਾਂ ਕਾਫ਼ਰਾਂ ਨੂੰ ਮੈਂ ਮੋਮਨ ਬਣਾਉਣ ਦਾ ਬੀੜਾ ਚੁੱਕਿਆ ਹੋਇਆ ਹੈ। ਉਹ ਹੁਣ ਤੁਹਾਡੀ ਸ਼ਰਨ ਵਿਚ ਆ ਚੁੱਕੇ ਹਨ ਅਤੇ ਉਨ੍ਹਾਂ ਦਾ ਇਕਰਾਰਨਾਮਾ ਮੇਰੇ ਤੱਕ ਪਹੁੰਚ ਚੁੱਕਾ ਹੈ। ਹੁਣ ਤੁਸੀਂ ਇਸਲਾਮ ਧਰਮ ਨੂੰ ਧਾਰਨ ਕਰ ਲਵੋ ਤਾਂ ਕਿ ਕਾਫ਼ਰ ਲੋਕ ਵੀ ਮੋਮਨ ਬਣ ਕੇ ਬਹਿਸ਼ਤਾਂ ਦੇ ਅਧਿਕਾਰੀ ਹੋ ਜਾਣ। ਤਦ ਗੁਰੂ ਜੀ ਨੇ ਕਿਹਾ ਕਿ ਔਰੰਗਜ਼ੇਬ! ਭਾਵੇਂ ਤੇਰੀ ਇਹ ਗੱਲ ਦਰੁਸਤ ਹੈ ਕਿ ਅਸੀਂ ਵੀ ਇਕ ਪਰਮਾਤਮਾ ਨੂੰ ਮੰਨਣ ਵਾਲੇ ਹਾਂ। ਹਿੰਦੂਆਂ ਦੀ ਤਰ੍ਹਾਂ ਪੱਥਰ ਪੂਜਕ ਨਹੀਂ ਅਤੇ ਤੁਸੀਂ ਵੀ ਪੱਥਰ ਪੂਜਕ ਨਹੀਂ ਹੋ। ਦੂਸਰੀ ਗੱਲ ਜੋ ਤੂੰ ਕਹੀ ਹੈ ਕਿ ਇਕ ਧਰਮ ਹੋਣ ਨਾਲ ਸਾਰੇ ਝਗੜੇ ਹੀ ਮੁੱਕ ਜਾਣਗੇ ਤਾਂ ਤੁਹਾਡੇ ਹੀ ਇਸਲਾਮ ਧਰਮ ਵਿਚ ਬਹੱਤਰ ਕਿਸਮ ਦੇ ਮਤਭੇਦ ਹਨ, ਜੋ ਇਕ ਦੂਜੇ ਨਾਲ ਬਾਂਸਾਂ ਦੀ ਤਰ੍ਹਾਂ ਖਹਿੰਦੇ ਹਨ। ਫੇਰ ਸੀਆਂ ਸੁੰਨੀਆਂ ਦਾ ਤਾਂ

ਇੱਟ ਘੜੇ ਦਾ ਵੈਰ ਜਗਤ ਪ੍ਰਸਿੱਧ ਹੈ। ਫੇਰ ਇਕ ਹੋਣ ਨਾਲ ਸਾਰੇ ਝਗੜੇ ਕਿਵੇਂ ਮੁੱਕ ਜਾਣਗੇ। ਬਾਕੀ ਜੋ ਤੂੰ ਸਾਨੂੰ ਇਸਲਾਮ ਧਰਮ ਵਿਚ ਲਿਆਉਣ ਦੀ ਗੱਲ ਕਹੀ ਹੈ, ਉਹ ਤਿੰਨੇ ਕਾਲ ਕਦੇ ਵੀ ਨਹੀਂ ਹੋ ਸਕਦੀ। ਉਸ ਦਿਨ ਔਰੰਗਜ਼ੇਬ ਨੇ ਸਤਿਗੁਰੂ ਜੀ ਨੂੰ ਸਭਾ ਵਿੱਚੋਂ ਵਿਦਾ ਕਰ ਦਿੱਤਾ ਅਤੇ ਪਹਿਰੇ ਹੋਰ ਵੀ ਕਰੜੇ ਕਰ ਦਿੱਤੇ।

ਅਗਲੇ ਦਿਨ ਫੇਰ ਸਭਾ ਵਿਚ ਗੁਰੂ ਜੀ ਨੂੰ ਸੱਦਿਆ ਗਿਆ। ਫੇਰ ਕਿਹਾ ਕਿ ਤੁਸੀਂ ਜੇਕਰ ਇਸਲਾਮ ਧਾਰਨ ਕਰ ਲਵੋ ਤਾਂ ਤੁਹਾਨੂੰ ਪੀਰਾਨ ਪੀਰ ਪਦਵੀ ਦੇ ਕੇ ਪੂਰੇ ਸੰਸਾਰ ਦੇ ਕੋਨੇ-ਕੋਨੇ ਵਿਚ ਵੱਸ ਰਹੇ ਮੁਸਲਮਾਨਾਂ ਤੋਂ ਤੁਹਾਡੀ ਮੰਨਤਾਂ ਕਰਵਾ ਦੇਵਾਂਗਾ। ਤਾਂ ਗੁਰੂ ਜੀ ਨੇ ਕਿਹਾ ਕਿ ਇਸ ਸੰਸਾਰ ਵਿਚ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਤੋਂ ਵੱਡੀ ਹੋਰ ਕੋਈ ਪਦਵੀ ਨਹੀਂ ਹੈ ਅਤੇ ਨਾ ਹੀ ਸਾਨੂੰ ਹੋਰ ਕੋਈ ਪਦਵੀ ਦਾ ਲਾਲਚ ਹੈ। ਫੇਰ ਹੋਰ ਵੀ ਬਹੁਤ ਲਾਲਚ ਦਿੱਤੇ ਗਏ, ਜੋ ਗੁਰੂ ਜੀ ਨੇ ਸਵੀਕਾਰ ਨਾ ਕੀਤੇ। ਫੇਰ ਔਰੰਗਜ਼ੇਬ ਨੇ ਕਿਹਾ ਕਿ ਤੁਸੀਂ ਆਪਣੇ ਧਰਮ ਦੀ ਵੱਖਰੀ ਹੋਂਦ ਰੱਖਦੇ ਹੋ, ਨਾ ਹੀ ਤੁਸੀਂ ਤਿਲਕ ਲਾਉਂਦੇ ਹੋ, ਨਾ ਜੰਞੂ ਪਹਿਨਦੇ ਹੋ। ਫੇਰ ਇਨ੍ਹਾਂ ਕਾਫ਼ਰਾਂ ਦੇ ਲਈ ਮੌਤ ਦੇ ਮੂੰਹ ਵਿਚ ਕਿਉਂ ਆ ਗਏ ਹੋ। ਤਾਂ ਗੁਰੂ ਜੀ ਨੇ ਕਿਹਾ ਕਿ ਅਸੀਂ ਇਨ੍ਹਾਂ ਦੇ ਲਈ ਕੁਰਬਾਨ ਹੋਣ ਲਈ ਨਹੀਂ ਆਏ, ਬਲਕਿ ਧਰਮ ਦੀ ਰੱਖਿਆ ਕਰਨ ਵਾਸਤੇ ਆਏ ਹਾਂ। ਹੇ ਔਰੰਗਜ਼ੇਬ ਜੇਕਰ ਇਸ ਤਖ਼ਤ ਦੇ ਉੱਪਰ ਹਿੰਦੂ ਸ਼ਹਿਨਸ਼ਾਹ ਇਸੇ ਤਰ੍ਹਾਂ ਤੁਹਾਡੇ ਉੱਪਰ ਜ਼ੁਲਮ ਕਰਦਾ ਅਤੇ ਤੁਸੀਂ ਮੇਰੇ ਕੋਲ ਰੱਖਿਆ ਲਈ ਪੁਕਾਰ ਕਰਦੇ, ਤਦ ਵੀ ਮੈਂ ਸੀਸ ਵਾਰਨ ਦੇ ਲਈ ਆ ਜਾਣਾ ਸੀ। ਉਸ ਸਮੇਂ ਲੋਕਾਂ ਨੇ ਕਹਿਣਾ ਸੀ ਕਿ ਇਹ ਇਸਲਾਮ ਦੀ ਰੱਖਿਆ ਲਈ ਆਏ ਹਨ। ਸਾਡੀ ਦ੍ਰਿਸ਼ਟੀ ਵਿਚ ਹਿੰਦੂ ਅਤੇ ਮੁਸਲਮਾਨ ਲਈ ਨਫ਼ਰਤ ਨਹੀਂ ਹੈ। ਅਸੀ ਧਰਮ ਦੀ ਰਾਖੀ ਲਈ ਆਏ ਹਾਂ। ਬਾਕੀ ਜੇਕਰ ਹਿੰਦੂ ਇਤਨੇ ਹੀ ਕਾਫ਼ਰ ਹੁੰਦੇ ਤੇ ਮੁਸਲਮਾਨ ਹੀ ਚੰਗੇ ਹੁੰਦੇ ਤਾਂ ਰੱਬ ਇਨ੍ਹਾਂ ਨੂੰ ਪੈਦਾ ਹੀ ਨਾ ਕਰਦਾ। ਤੂੰ ਇਨ੍ਹਾਂ ਦੋਨਾਂ ਨੂੰ ਇਕ ਕਰਨਾ ਚਾਹੁੰਦਾ ਹੈਂ ਪਰ ਰੱਬ ਨੂੰ ਕੁਝ ਹੋਰ ਹੀ ਭਾਉਂਦਾ ਹੈ। ਔਰੰਗਜ਼ੇਬ ਨੇ ਪੁੱਛਿਆ ਕਿ ਕੀ ਭਾਉਂਦਾ ਹੈ? ਤਾਂ ਗੁਰੂ ਜੀ ਨੇ ਕਿਹਾ ਕਿ ਇਸ ਦਾ ਜਵਾਬ ਅਸੀਂ ਕੱਲ ਨੂੰ ਦੇਵਾਂਗੇ ਤੇ ਤੂੰ ਅੱਜ ਪੰਜ ਮਣ ਕਾਲੀਆਂ ਮਿਰਚਾਂ ਮੰਗਵਾ ਕੇ ਉਨ੍ਹਾਂ ਨੂੰ ਅੱਗ ਲਗਵਾ ਦੇਣਾ ਕਰ, ਜਦੋਂ ਉਹ ਸੜ ਕੇ ਸੁਆਹ ਹੋ ਜਾਣ, ਤਦੋਂ ਅਸੀਂ ਤੈਨੂੰ ਉੱਤਰ ਦੇਵਾਂਗੇ। ਜੈਸਾ ਕਿ :

**ਜੇ ਤੁਮ ਕਹੋ ਜਾਨੀਯਹਿ ਕੈਸੇ। ਤਿਸ ਪਰ ਸੁਨਹੁ ਕਰਹੁ ਬਿਧਿ ਐਸੇ।**
**ਲੇਹੁ ਪੰਚ ਮਨ ਮਿਰਚੈਂ ਕਾਰੀ। ਢੇਰ ਕਰਹੁ ਇਕ ਥਾਨ ਸੁਧਾਰੀ॥੧੯॥**
**ਗਨ ਈਂਧਨ ਤਿਸ ਕੇ ਚਹੁ ਓਰ। ਨੀਕੇ ਅਗਨਿ ਪ੍ਰਕਾਸ਼ਹੁ ਜੋਰ।**
**ਅਸ਼ਟ ਜਾਮ ਲੌ ਦਾਹਤਿ ਰਹੀਏ। ਪੁਨ ਉੱਤਰ ਹਮ ਦੇਹਿੰ ਸੁ ਲਹੀਏ॥੨੦॥**

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੧੨, ਅੰਸੂ ੪੮)*

ਅਗਲੇ ਦਿਨ ਅੱਠ ਪਹਿਰਾਂ ਬਾਅਦ ਸੜੀਆਂ ਹੋਈਆਂ ਮਿਰਚਾਂ ਦੀ ਸੁਆਹ ਛਾਣ ਕੇ ਇਕ ਪਾਸੇ ਕੀਤੀ ਗਈ ਤਾਂ ਉਸ ਵਿੱਚੋਂ ਤਿੰਨ ਸਾਬਤ ਮਿਰਚਾਂ ਨਿਕਲ ਆਈਆਂ। ਜਦੋਂ ਮਿਰਚਾਂ ਸਾਬਤ ਨਿਕਲੀਆਂ ਉਦੋਂ ਸਾਰੇ ਵਜ਼ੀਰ, ਅਮੀਰ, ਕਾਜ਼ੀ, ਮੁਲਾਣੇ ਆਦਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਗੱਲ ਸੁਣਨ ਵਾਸਤੇ ਸਭਾ ਵਿਚ ਆ ਮੌਜੂਦ ਹੋਏ ਅਤੇ ਸਾਰੇ ਹੀ ਹੈਰਾਨ ਹੋ ਗਏ। ਤਾਂ ਔਰੰਗਜ਼ੇਬ ਨੇ ਕਿਹਾ ਕਿ ਕਿਵੇਂ ਸਾਬਤ ਰਹਿ ਗਈਆਂ ਤਾਂ ਸਤਿਗੁਰਾਂ ਨੇ ਕਿਹਾ ਕਿ ਹੇ ਔਰੰਗਜ਼ੇਬ! ਜਿਵੇਂ ਕਿੱਲੀ ਕੋਲ ਦਾਣੇ ਸਾਬਤ ਰਹਿ ਜਾਂਦੇ ਹਨ, ਪੀਸੇ ਨਹੀਂ ਜਾਂਦੇ, ਤਿਵੇਂ ਹੀ ਖ਼ੁਦਾ ਨੇ ਇਹ ਤਿੰਨ ਮਿਰਚਾਂ ਸਾਬਤ ਰੱਖ ਕੇ ਤੈਨੂੰ ਇਕ ਸਿੱਖਿਆ ਦਿੱਤੀ ਹੈ। ਬਾਦਸ਼ਾਹ ਨੇ ਕਿਹਾ ਕਿ ਮੈਂ ਸਮਝਿਆ ਨਹੀਂ ਹਾਂ ਤਾਂ ਸਤਿਗੁਰਾਂ ਨੇ ਕਿਹਾ ਕਿ ਗੱਲ ਰੱਬ ਵੱਲੋਂ ਸਪਸ਼ਟ ਹੋ ਚੁੱਕੀ ਹੈ ਤੂੰ ਦੋ ਤੋਂ ਇਕ ਕਰਨਾ ਚਾਹੁੰਦਾ ਹੈਂ ਪਰ ਖ਼ੁਦਾ ਨੂੰ ਜੋ ਮਨਜ਼ੂਰ ਹੈ ਉਹੋ ਹੀ ਹੋਣਾ ਹੈ, ਇਨ੍ਹਾਂ ਮਿਰਚਾਂ ਦੇ ਪ੍ਰਮਾਣ ਰਾਹੀਂ ਉੱਤਰ ਦਿੱਤਾ ਕਿ ਇਨ੍ਹਾਂ ਦੋਨਾਂ ਪੰਥਾਂ ਤੋਂ ਇਲਾਵਾ ਇਕ ਤੀਸਰਾ ਪੰਥ (ਖ਼ਾਲਸਾ

ਪੰਥ) ਪ੍ਰਗਟ ਹੋਵੇਗਾ ਅਤੇ ਤੂੰ ਕੋਈ ਵੀ ਯਤਨ ਕਰ ਲਈਂ ਉਸ ਨੂੰ ਰੋਕ ਨਹੀਂ ਸਕੇਂਗਾ। ਇਹ ਗੱਲ ਸੁਣ ਕੇ ਔਰੰਗਜ਼ੇਬ ਸੜ ਬਲ ਕੇ ਕੋਇਲੇ ਹੋ ਗਿਆ ਅਤੇ ਸਖ਼ਤ ਸੁਭਾਅ ਵਿਚ ਬੋਲਿਆ ਕਿ ਹੁਣ ਜਾਂ ਤਾਂ ਕਰਾਮਾਤ ਦਿਖਾਓ ਜਾਂ ਇਸਲਾਮ ਨੂੰ ਕਬੂਲ ਕਰੋ ਜਾਂ ਫੇਰ ਮੌਤ ਨੂੰ ਕਬੂਲ ਕਰਨਾ ਪਵੇਗਾ। ਨਹੀਂ ਤਾਂ ਅਜੇ ਵੀ ਮੌਕਾ ਹੈ ਤੁਸੀਂ ਇਸਲਾਮ ਨੂੰ ਨਹੀਂ ਧਾਰਨ ਕਰਨਾ ਤੇ ਨਾ ਕਰੋ ਜੋ ਗੁਰੂ ਨਾਨਕ ਦੇਵ ਜੀ ਨੇ ਮੱਤ ਚਲਾਇਆ ਹੈ, ਤੁਸੀਂ ਉਸਦੇ ਹੀ ਧਾਰਨੀ ਰਹੋ ਪਰ ਇਕ ਵਾਰੀ ਜ਼ੁਬਾਨੋਂ ਆਖ ਦੇਵੋਂ ਕਿ ਮੈਂ ਇਸਲਾਮ ਨੂੰ ਕਬੂਲਿਆ। ਮੇਰਾ ਮਕਸਦ ਇਤਨੇ ਨਾਲ ਹੀ ਪੂਰਾ ਹੋ ਜਾਵੇਗਾ ਕਿਉਂਕਿ ਜਿਨ੍ਹਾਂ ਦੀ ਚਿੱਠੀ ਮੇਰੇ ਕੋਲ ਆਈ ਹੋਈ ਹੈ, ਉਹ ਇਹ ਸੁਣਦਿਆਂ ਹੀ ਸਾਰੇ ਹੀ ਇਸਲਾਮ ਵਿਚ ਆ ਜਾਣਗੇ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਬਾਦਸ਼ਾਹ! ਇਹ ਸੱਚੇ ਗੁਰੂਆਂ ਦਾ ਘਰ ਹੈ। ਜਿਥੇ ਰੰਚਕ ਮਾਤਰ ਵੀ ਝੂਠ, ਫ਼ਰੇਬ, ਛਲ ਆਦਿ ਨੂੰ ਥਾਂ ਨਹੀਂ ਹੈ। ਤੂੰ ਸਾਥੋਂ ਇਤਨਾ ਵੱਡਾ ਪਾਪ ਕਰਮ ਕਰਾਉਣ ਤੋਂ ਪਹਿਲਾਂ ਸੋਚ ਲੈਣਾ ਸੀ ਕਿ ਜਿਹੜੇ ਗੁਰੂ ਛਲ, ਫ਼ਰੇਬ ਤੇ ਧੋਖੇ ਆਦਿ ਤੋਂ ਦੂਸਰਿਆਂ ਨੂੰ ਵਰਜਦੇ ਹਨ ਉਹ ਆਪ ਕਿਵੇਂ ਛਲ, ਫ਼ਰੇਬ ਕਰਨਗੇ, ਇਹ ਉਨ੍ਹਾਂ ਧਰਮੀ ਹਿੰਦੂਆਂ ਨਾਲ ਵੀ ਧੋਖਾ ਹੋਵੇਗਾ ਜਿਨ੍ਹਾਂ ਦੇ ਨਾਲ ਮੈਂ ਵਾਅਦਾ ਕਰਕੇ ਚੱਲਿਆ ਹਾਂ। ਔਰੰਗਜ਼ੇਬ ਗੁਰੂ ਜੀ ਦਾ ਚਿਹਰਾ ਵੇਖ ਕੇ ਬਚਨ ਸੁਣ ਕੇ ਅਤੇ ਕਾਲੀਆਂ ਮਿਰਚਾਂ ਦਾ ਪ੍ਰਤੱਖ ਪ੍ਰਮਾਣ ਦੇਖ ਕੇ ਇਕ ਵਾਰ ਭੈਭੀਤ ਹੋ ਗਿਆ ਅਤੇ ਸੋਚਣ ਲੱਗਾ ਕਿ ਮੈਂ ਆਪਣੇ ਆਸ਼ੇ ਤੋਂ ਡਿੱਗ ਨਾ ਜਾਵਾਂ। ਫੇਰ ਸਤਿਗੁਰੂ ਜੀ ਲਈ ਕਰੜਾ ਹੁਕਮ ਦਿੰਦਿਆਂ ਆਪਣੇ ਸਿਪਾਹੀਆਂ ਨੂੰ ਹੁਕਮ ਕੀਤਾ ਕਿ ਇਨ੍ਹਾਂ ਨੂੰ ਲੋਹੇ ਦੇ ਤੰਗ ਪਿੰਜਰੇ ਵਿਚ ਬੰਦ ਕਰ ਦਿੱਤਾ ਜਾਵੇ। ਤਦ ਔਰੰਗਜ਼ੇਬ ਦੇ ਹੁਕਮ ਨਾਲ ਸਤਿਗੁਰਾਂ ਨੂੰ ਲੋਹੇ ਦੇ ਤੰਗ ਪਿੰਜਰੇ ਵਿਚ ਪਾ ਦਿੱਤਾ, ਜਿਸ ਦੇ ਵਿਚ ਕਿੱਲ ਲੱਗੇ ਹੋਏ ਸਨ, ਜੋ ਕਰਵਟ ਲੈਂਦਿਆਂ ਸਰੀਰ ਨੂੰ ਦੁੱਖ ਦਿੰਦੇ ਸਨ। ਗੁਰੂ ਜੀ ਭਾਣਾ ਮੰਨ ਕੇ ਲੋਹੇ ਦੇ ਪਿੰਜਰੇ ਵਿਚ ਬੈਠ ਗਏ। ਉੱਧਰ ਜੇਲ੍ਹ ਕਰਮਚਾਰੀਆਂ ਨੇ ਜੋ ਰੋਜ਼ਨਾਮਚਾ ਲਿਖਿਆ ਸੀ, ਉਹ ਔਰੰਗਜ਼ੇਬ ਦੇ ਕੋਲ ਪੇਸ਼ ਕੀਤਾ, ਜਿਸ ਨੂੰ ਪੜ੍ਹ ਕੇ ਉਹ ਬਹੁਤ ਹੈਰਾਨ ਹੋਇਆ ਅਤੇ ਉਸੇ ਵੇਲੇ ਸਖ਼ਤ ਹੁਕਮ ਦਿੱਤਾ ਕਿ ਜਿਸ ਨੇ ਦਿੱਲੀ ਤੋਂ ਲਾਹੌਰ ਦੇ ਟਕਰਾਉਣ ਦਾ ਕੁਫ਼ਰ ਤੋਲਿਆ ਸੀ, ਉਸ ਮਤੀਦਾਸ ਨੂੰ ਕਚਹਿਰੀ ਵਿਚ ਪੇਸ਼ ਕਰੋ। ਮਤੀਦਾਸ ਦੇ ਪੈਰਾਂ ਵਿਚ ਬੇੜੀਆਂ ਹੱਥਾਂ ਵਿਚ ਹਥਕੜੀਆਂ ਲਗਾ ਕੇ ਬਾਦਸ਼ਾਹ ਦੇ ਕੋਲ ਪੇਸ਼ ਕੀਤਾ ਗਿਆ। ਇਸ ਪ੍ਰਕਾਰ ਕੁਝ ਸਵਾਲ ਜਵਾਬ ਹੋਏ।

ਔਰੰਗਜ਼ੇਬ—ਹੇ ਸਿੱਖਾ ਤੂੰ ਹੀ ਹੈਂ ਜੋ ਕਹਿੰਦਾ ਸੀ ਕਿ ਮੈਂ ਦਿੱਲੀ ਅਤੇ ਲਾਹੌਰ ਨੂੰ ਹੱਥਾਂ ਦੁਆਰਾ ਸ਼ਕਤੀ ਨਾਲ ਮਲੀਆ ਮੇਟ ਕਰ ਦੇਵਾਂਗਾ ਜਾਂ ਔਰੰਗਜ਼ੇਬ ਨੂੰ ਨਸ਼ਟ ਕਰ ਦੇਵਾਂਗਾ। ਮਤੀਦਾਸ ਨੇ ਕਿਹਾ—ਹਾਂ, ਉਹ ਸਖ਼ਸ਼ ਮੈਂ ਹੀ ਹਾਂ ਜਿਸ ਨੇ ਇਹ ਸਭ ਕੁਝ ਕਿਹਾ ਸੀ। ਫੇਰ ਔਰੰਗਜ਼ੇਬ ਨੇ ਕਿਹਾ ਕਿ ਹੁਣ ਤੇਰੇ ਕੋਲ ਤਿੰਨ ਗੱਲਾਂ ਹਨ ਇਨ੍ਹਾਂ ਵਿੱਚੋਂ ਤੂੰ ਦੱਸ ਕਿਹੜੀ ਗੱਲ ਕਬੂਲ ਕਰਦਾ ਹੈਂ।

(ੳ) ਦੀਨ ਇਸਲਾਮ ਕਬੂਲ ਕਰਨ ਦੀ, (ਅ) ਕਰਾਮਾਤ ਵਿਖਾਉਣ ਦੀ, (ੲ) ਕਤਲ ਹੋਣ ਦੀ।

ਇਹ ਸੁਣ ਕੇ ਮਤੀਦਾਸ ਕਹਿਣ ਲੱਗਾ ਕਿ ਹੇ ਬਾਦਸ਼ਾਹ! ਕਰਾਮਾਤ ਨਾ ਦਿਖਾਉਣ ਦਾ ਬਚਨ ਮੈਂ ਆਪਣੇ ਗੁਰੂ ਨੂੰ ਦੇ ਚੁੱਕਾ ਹਾਂ, ਇਹ ਗੱਲ ਵੀ ਔਰੰਗਜ਼ੇਬ ਨੇ ਰੋਜ਼ ਨਾਮਚੇ ਵਿੱਚੋਂ ਪੜ੍ਹ ਲਈ ਸੀ। ਇਸ ਕਰਕੇ ਮੈਂ ਬਚਨ ਨਹੀਂ ਹਾਰਨਾ। ਦੂਸਰਾ ਧਰਮ ਤਿਆਗਣ ਦੀ ਜੋ ਗੱਲ ਹੈ, ਮੈਨੂੰ ਆਪਣੇ ਜੀਵਨ ਨਾਲੋਂ ਧਰਮ, ਹਜ਼ਾਰਾਂ ਲੱਖਾਂ ਗੁਣਾ ਪਿਆਰਾ ਹੈ, ਸਰੀਰ ਨੇ ਤਾਂ ਇਕ ਦਿਨ ਜਾਣਾ ਹੀ ਹੈ ਪਰ ਧਰਮ ਨਾਲ ਜਾਵੇ ਤਾਂ ਜੀਵਨ ਸਫਲਾ ਹੈ। ਧਰਮ ਨੂੰ ਛੱਡ ਕੇ ਜੀਵਨ ਬੇਕਾਰ ਹੈ। ਇਸ ਕਰਕੇ ਮੈਂ ਧਰਮ ਨਹੀਂ ਛੱਡ ਸਕਦਾ।

ਫੇਰ ਜੋ ਤੀਸਰੀ ਗੱਲ ਤੂੰ ਕਤਲ ਹੋਣ ਦੀ ਕਹੀ ਹੈ। ਇਹ ਮੇਰੇ ਗੁਰਦੇਵ ਜੀ ਨੇ ਪਹਿਲਾਂ ਹੀ ਸਾਨੂੰ ਪੱਕਾ ਕਰ ਦਿੱਤਾ ਸੀ ਕਿ ਮੇਰੇ ਨਾਲ ਪੰਜਾਬ ਤੋਂ ਉਹ ਜਾਇਓ, ਜਿਸਨੇ ਜੀਵਨ ਕੁਰਬਾਨ ਕਰਨਾ ਹੈ, ਇਸ ਦੇ ਲਈ ਮੈਂ ਵਚਨਬੱਧ ਹਾਂ। ਤਦ ਔਰੰਗਜ਼ੇਬ ਨੇ ਕਿਹਾ ਕਿ ਫੇਰ ਮਰਨ ਲਈ ਤਿਆਰ ਹੋ ਜਾਹ। ਮਤੀਦਾਸ ਨੇ ਕਿਹਾ ਕਿ ਮੈਂ ਤਿਆਰ ਹੋ ਕੇ ਹੀ ਆਇਆ ਹਾਂ। ਔਰੰਗਜ਼ੇਬ ਨੇ ਕਾਜ਼ੀ ਤੋਂ ਫ਼ਤਵਾ ਦਿਵਾ ਦਿੱਤਾ ਕਿ ਇਸਨੂੰ ਜਿਉਂਦੇ ਹੀ ਆਰੇ ਨਾਲ ਚੀਰ ਕੇ ਦੋ ਫਾੜ ਕਰ ਦਿੱਤਾ ਜਾਵੇ। ਔਰੰਗਜ਼ੇਬ ਦੀ ਇਸ ਦੇ ਵਿਚ ਇਕ

ਇਹ ਵੀ ਸੋਚ ਸੀ ਕਿ ਮੌਤ ਉਤਨੀ ਦੁਖਦਾਈ ਨਹੀਂ ਹੈ, ਜਿਤਨਾ ਮੌਤ ਦਾ ਭੈ ਦੁਖਦਾਈ ਹੈ। ਮੌਤ ਦੀ ਭੈੜੀ ਤੋਂ ਭੈੜੀ ਸ਼ਕਲ ਸਿੱਖਾਂ ਦੀ ਮੌਤ ਦੁਆਰਾ ਦਿਖਾ ਕੇ ਔਰੰਗਜ਼ੇਬ ਗੁਰੂ ਜੀ ਨੂੰ ਭੈਭੀਤ ਕਰਨਾ ਚਾਹੁੰਦਾ ਸੀ।

ਭਾਈ ਮਤੀਦਾਸ ਜੀ ਨੂੰ ਕੋਤਵਾਲੀ ਦੇ ਸਾਹਮਣੇ ਵਾਲੇ ਚੌਕ ਵਾਲੀ ਜਗ੍ਹਾ ਜਿਸ ਨੂੰ ਚਾਂਦਨੀ ਚੌਕ ਕਿਹਾ ਜਾਂਦਾ ਹੈ।[੧] ਭਾਈ ਮਤੀਦਾਸ ਜੀ ਨੂੰ ਉਸ ਚੌਕ ਦੇ ਵਿਚ ਲਿਆ ਕੇ ਖੜ੍ਹਾ ਕਰ ਦਿੱਤਾ ਗਿਆ। ਲੋਕਾਂ ਨੂੰ ਭਾਈ ਮਤੀਦਾਸ ਦੇ ਮਾਰਨ ਦੀ ਗੱਲ ਕਹਿ ਕੇ ਇਕ ਵੱਡਾ ਇੱਕਠ ਕੀਤਾ ਗਿਆ। ਉਸ ਭੀੜ ਭੜੱਕੇ ਵਿਚ ਲੋਕ ਇਹ ਵੇਖਣ ਲਈ ਖੜ੍ਹੇ ਸਨ ਕਿ ਕਿਸ ਤਰੀਕੇ ਨਾਲ ਸਿੱਖ ਨੂੰ ਕਤਲ ਕੀਤਾ ਜਾਂਦਾ ਹੈ। ਸਰਕਾਰੀ ਹੁਕਮ ਅਨੁਸਾਰ ਜੱਲਾਦ ਆਏ, ਭਾਈ ਮਤੀਦਾਸ ਜੀ ਨੂੰ ਫੱਟਿਆਂ ਵਿਚ ਜਕੜ ਲਿਆ। ਫੱਟਿਆਂ ਵਿਚ ਇਸ ਲਈ ਜਕੜਿਆ ਕਿ ਮਾਸ ਵਿਚ ਲਚਕ ਹੋਣ ਕਰਕੇ ਆਰਾ ਚੱਲਣਾ ਔਖਾ ਸੀ ਅਤੇ ਫੇਰ ਮਤੀਦਾਸ ਦੀ ਆਖ਼ਰੀ ਇੱਛਾ ਪੁੱਛੀ ਗਈ। ਜੈਸਾ ਕਿ :

**ਕੀਤਾ ਹੁਕਮ ਔਰੰਗੇ ਨੇ ਕਹਿਰ ਵਾਲਾ, ਇਸਨੂੰ ਫੱਟਿਆਂ ਵਿਚ ਜੜਵਾਇ ਦੇਵੋ।**
**ਕਾਫ਼ਰ ਦੀਨ ਨਹੀਂ ਕਬੂਲ ਕਰਦਾ, ਆਰਾ ਸੀਸ ਪੈ ਇਸ ਦੇ ਚਲਾਇ ਦੇਵੋ।**
**ਆਰਾ ਚੁੱਕ ਕੇ ਨੇੜੇ ਜੱਲਾਦ ਆਇਆ, ਪੁੱਛੇ ਅੰਤ ਦੀ ਇੱਛਾ ਖ਼ੁਆਸ ਤੇਰੀ।**
**ਮਤੀਦਾਸ ਨੇ ਆਖਿਆ ਜੱਲਾਦ ਤਾਈਂ, ਇੱਛਾ ਅੰਤ ਦੀ ਇੱਕੋ ਹੀ ਇਕ ਮੇਰੀ।**
**ਮੇਰਾ ਮੁਖ ਉਸ ਪਿੰਜਰੇ ਵੱਲ ਕਰਦੀਂ, ਜਿਸ ਦੇ ਵਿਚ ਹੈ ਵੱਸਦੀ ਜਾਨ ਮੇਰੀ।**
**ਆਰਾ ਚੱਲੂਗਾ ਹੱਥਾਂ ਵਿਚ ਤੇਰਿਆਂ ਦੇ, ਜਪੁ ਜੀ ਚੱਲੂਗਾ ਮੁਖ ਜ਼ਬਾਨ ਮੇਰੀ।** *(ਦਾਸ ਹਰੀ ਸਿੰਘ)*

ਇਉਂ ਮਤੀਦਾਸ ਨੇ ਕਿਹਾ ਕਿ ਮੇਰਾ ਸਰੀਰ ਤੁਹਾਡੇ ਵੱਸ ਵਿਚ ਹੈ। ਸਿੱਖ ਕਦੇ ਵੀ ਗੁਰੂ ਵੱਲ ਪਿੱਠ ਨਹੀਂ ਕਰਦਾ। ਇਹ ਮੇਰੀ ਅੰਤਿਮ ਇੱਛਾ ਹੈ ਮੇਰਾ ਮੁੱਖ ਉਸ ਪਿੰਜਰੇ ਵੱਲ ਕਰ ਦਿੱਤਾ ਜਾਵੇ, ਜਿਥੇ ਮੇਰੇ ਸਮਰੱਥ ਗੁਰਦੇਵ ਬਿਰਾਜਮਾਨ ਹਨ। ਸਰਕਾਰ ਨੇ ਇਹ ਗੱਲ ਮੰਨ ਕੇ ਭਾਈ ਸਾਹਿਬ ਜੀ ਦਾ ਮੁਖ ਪਿੰਜਰੇ ਵੱਲ ਕਰ ਦਿੱਤਾ। ਸਰਕਾਰ ਚਾਹੁੰਦੀ ਵੀ ਇਹੋ ਹੀ ਸੀ ਕਿ ਜਦੋਂ ਗੁਰੂ ਸਿੱਖ ਦਾ ਚੀਰਿਆ ਹੋਇਆ ਵਿਕਰਾਲ ਸਰੂਪ ਦੇਖੇਗਾ ਤਾਂ ਸ਼ਾਇਦ ਭੈ ਕਰਕੇ ਦੀਨ ਮੰਨ ਜਾਵੇਗਾ, ਤਦ ਆਰਾ ਲੈ ਕੇ ਜਦੋਂ ਜੱਲਾਦ ਨੇੜੇ ਆਇਆ ਤਾਂ ਉਸ ਨੇ ਦੇਖਿਆ ਕਿ ਆਰੇ ਦੇ ਕੁਝ ਦੰਦੇ ਖੁੰਢੇ ਹਨ। ਇਸ ਲਈ ਉਸ ਨੇ ਆਰਾ ਤਿੱਖਾ ਕਰਨ ਲਈ ਸਰਕਾਰ ਤੋਂ ਇਜਾਜ਼ਤ ਲਈ, ਇਸ ਵਿਚ ਮਤੀਦਾਸ ਜੀ ਨੂੰ ਕਿਤੇ ਨਾ ਕਿਤੇ ਮਤੀਦਾਸ ਨੂੰ ਡਰਾਉਣ ਦੀ ਭਾਵਨਾ ਵੀ ਸੀ, ਜਿਸ ਕਰਕੇ ਦੇਰੀ ਕਰਨ ਦਾ ਇਹ ਬਹਾਨਾ ਸੀ।

ਮਤੀਦਾਸ ਨੇ ਹੱਸ ਕੇ ਕਿਹਾ ਕਿ ਹੇ ਜੱਲਾਦਾ! ਤੂੰ ਆਰਾ ਤਿੱਖਾ ਕਰ, ਤਦ ਤੱਕ ਮੈਂ ਆਪਣੇ ਮਨ ਨੂੰ ਤਿੱਖਾ ਕਰ ਲਵਾਂ। ਜੱਲਾਦ ਨੇ ਕਿਹਾ ਕਿ ਆਰਾ ਤਾਂ ਰੇਤੀ ਨਾਲ ਤਿੱਖਾ ਹੋ ਜਾਵੇਗਾ, ਪਰ ਤੂੰ ਆਪਣਾ ਮਨ ਕਿਵੇਂ ਤਿੱਖਾ ਕਰੇਂਗਾ ਤਾਂ ਮਤੀਦਾਸ ਨੇ ਕਿਹਾ ਕਿ ਮੇਰੇ ਕੋਲ ਗੁਰੂ ਜੀ ਦੀ ਬਾਣੀ (ਜਪੁ ਜੀ ਸਾਹਿਬ) ਰੂਪੀ ਰੇਤੀ ਹੈ। ਗੁਰੂ ਜੀ ਵੱਲ ਮਤੀਦਾਸ ਦਾ ਮੁਖ ਕੀਤਾ ਹੋਇਆ ਸੀ। ਤਦ ਨਮਸਕਾਰ ਕਰਕੇ ਭਾਈ ਮਤੀਦਾਸ ਜੀ ਨੇ ਜਪੁ ਜੀ ਸਾਹਿਬ ਜੀ ਦਾ ਪਾਠ ਆਰੰਭ ਕਰ ਦਿੱਤਾ। ਉੱਧਰ ਜੱਲਾਦ ਨੇ ਕਾਜ਼ੀ ਦੇ ਹੁਕਮ ਨਾਲ ਬਹੁਤ ਜਲਦੀ ਕਰਕੇ ਮਤੀਦਾਸ ਜੀ ਦੇ ਸਿਰ ਉੱਪਰ ਆਰਾ ਚਲਾਉਣਾ ਸ਼ੁਰੂ ਕਰ ਦਿੱਤਾ। ਜਪੁ ਜੀ ਸਾਹਿਬ ਜੀ ਦਾ ਪਾਠ "ਅਸੰਖ ਜਪੁ ਅਸੰਖ ਭਾਉ" ਵਾਲੀ ਪਉੜੀ ਉੱਪਰ ਹੀ ਸੀ ਕਿ ਭਾਈ ਮਤੀਦਾਸ ਜੀ ਦੇ ਸਰੀਰ ਦੇ ਦੋ ਫਾੜ ਹੋ ਗਏ। ਜੈਸਾ ਕਿ :

---

੧. ਇਹ ਚਾਂਦਨੀ ਬਾਜ਼ਾਰ ਦਾ ਚੌਕ ਹੈ, ਭਾਰਤ ਦਾ ਸਭ ਤੋਂ ਵੱਡਾ ਚਾਂਦੀ ਦਾ ਵਪਾਰ ਕਰਨ ਵਾਲੇ ਸ਼ਾਹੂਕਾਰਾਂ ਦੀਆਂ ਇਥੇ ਦੁਕਾਨਾਂ ਸਨ, ਅੱਜ ਵੀ ਸਦੀਆਂ ਪੁਰਾਣੀ ਇਸ ਗੱਲ ਦਾ ਸਬੂਤ ਹੈ ਇੱਥੇ ਇਕ ਗਲੀ ਨੂੰ ਚਾਂਦਨੀ ਬਾਜ਼ਾਰ ਕਿਹਾ ਜਾਂਦਾ ਹੈ ਜਿਥੇ ਅੱਜ ਵੀ ਬਹੁਤ ਸਾਰੇ ਚਾਂਦੀ ਦੇ ਬਰਤਨ ਜਾਂ ਹੋਰ ਵਸਤੂਆਂ ਵੇਚਦੇ ਦੇਖੇ ਜਾਂਦੇ ਹਨ।

**ਅਰਧੋ ਅਰਧ ਚਿਰਾਇ ਸੁ ਡਾਰਾ। ਪਰਯੋ ਪ੍ਰਿਥੀ ਪੁਰ ਹ੍ਵੈ ਦੋ ਫਾਰਾ।**
**ਦੋਨਹੁ ਤਨ ਤੇ ਜਪੁਜੀ ਪਵੈ। ਹੇਰਤਿ ਸਭਿ ਕੇ ਅਚਰਜ ਬਵੈ ॥੪੬॥** *(ਰਾਸਿ ੧੨ ਅੰਸੂ ੫੪)*

ਇਕ ਸੱਜੇ ਅਤੇ ਇਕ ਖੱਬੇ ਧਰਤੀ ਉੱਪਰ ਡਿੱਗ ਪਏ, ਦੋਨਾਂ ਫਾੜਿਆਂ ਵਿੱਚੋਂ 'ਜਪੁ ਜੀ' ਪੜ੍ਹਨ ਦੀ ਆਵਾਜ਼ ਨਾ ਰੁਕੀ। ਉਹ ਨਿਰੰਤਰ ਜਾਰੀ ਰਹੀ ਅਤੇ ਪਾਠ ਦਾ ਭੋਗ ਪਾ ਕੇ ਉਪਰੰਤ ਅਰਦਾਸ ਕੀਤੀ। ਜਿਸ ਨੂੰ ਦੇਖ ਸੁਣ ਕੇ ਸਭ ਲੋਕ ਹੈਰਾਨ ਹੋ ਗਏ। ਔਰੰਗਜ਼ੇਬ ਦੇ ਸਮੇਤ ਸਾਰੇ ਵਜ਼ੀਰ ਕਾਜ਼ੀ-ਮੁਲਾਣੇ ਆਦਿ ਭੈਭੀਤ ਹੋ ਗਏ।

ਅਰਦਾਸ ਤੋਂ ਉਪਰੰਤ ਬਾਅਦ ਬੁਲੰਦ ਆਵਾਜ਼ ਵਿਚ ਕਿਹਾ ਕਿ ਹੇ ਔਰੰਗਜ਼ੇਬ! ਤੂੰ ਮੇਰੇ ਕੋਲੋਂ ਕਰਾਮਾਤ ਵੇਖਣਾ ਚਾਹੁੰਦਾ ਸੀ, ਮੈਂ ਆਪਣੇ ਗੁਰੂ ਦਾ ਬਚਨ ਮੰਨ ਕੇ ਸਰੀਰ ਦੇ ਹੁੰਦਿਆਂ ਕਰਾਮਾਤ ਨਹੀਂ ਵਿਖਾਈ ਤੇ ਸਚਖੰਡ ਜਾਣ ਤੋਂ ਪਹਿਲਾਂ ਹੁਣ ਤੈਨੂੰ ਜ਼ਰੂਰ ਕਰਾਮਾਤ ਵਿਖਾ ਕੇ ਜਾਵਾਂਗਾ। ਜੇਕਰ ਸਰੀਰ ਦੇ ਮਰਨ ਨਾਲ ਮੇਰੀ ਆਵਾਜ਼ ਨਹੀਂ ਮਰੀ, ਫੇਰ ਦੱਸ ਮੈਂ ਕਿਵੇਂ ਮਰ ਸਕਦਾ ਸੀ। ਜੇਕਰ ਤੂੰ ਗੁਰੂ ਸਾਹਿਬ ਜੀ ਨੂੰ ਵੀ ਇਸੇ ਤਰ੍ਹਾਂ ਸ਼ਹੀਦ ਕਰ ਦਿੱਤਾ ਤਾਂ ਉਨ੍ਹਾਂ ਤੋਂ ਬਾਅਦ ਇਕ ਰਾਤ ਵੀ ਤੂੰ ਦਿੱਲੀ ਵਿਚ ਸੁੱਖ ਦੀ ਨੀਂਦ ਨਹੀਂ ਸੌਂਵੇਗਾ। ਤੈਨੂੰ ਦਿੱਲੀ ਤੋਂ ਕੱਢਣ ਦੀ ਗੱਲ ਪੂਰੀ ਕਰਕੇ ਹੀ ਮੈਂ ਸੱਚਖੰਡ ਨੂੰ ਜਾਵਾਂਗਾ। ਜੋ ਭਾਈ ਸਾਹਿਬ ਜੀ ਨੇ ਗੱਲ ਪੂਰੀ ਕੀਤੀ ਸੀ। ਇਹ ਕਹਿ ਕੇ ਭਾਈ ਮਤੀਦਾਸ ਜੀ ਦਾ ਸਰੀਰ ਸ਼ਾਂਤ ਹੋ ਗਿਆ।

ਫੇਰ ਉਸ ਵੇਲੇ ਭਾਈ ਦਿਆਲਾ ਜੀ ਨੂੰ ਔਰੰਗਜ਼ੇਬ ਦੇ ਰੂਬਰੂ ਖੜਾ ਕੀਤਾ। ਔਰੰਗਜ਼ੇਬ ਨੇ ਉਹੀ ਗੱਲਾਂ ਭਾਈ ਦਿਆਲਾ ਜੀ ਨੂੰ ਕਹੀਆਂ ਕਿ ਕਰਾਮਾਤ ਦਿਖਾ, ਜਾਂ ਇਸਲਾਮ ਕਬੂਲ ਕਰ ਜਾਂ ਮਰਨ ਲਈ ਤਿਆਰ ਹੋ। ਤਦੋਂ ਭਾਈ ਦਿਆਲਾ ਜੀ ਦੇ ਨਾ ਮੰਨਣ ਤੋਂ ਉਨ੍ਹਾਂ ਨੂੰ ਪਾਣੀ ਦੀ ਉਬਲਦੀ ਦੇਗ ਵਿਚ ਬਿਠਾ ਕੇ ਆਲੂ ਦੀ ਤਰ੍ਹਾਂ ਉਬਾਲ ਦਿੱਤਾ। ਭਾਈ ਸਾਹਿਬ ਜੀ ਦੇ ਮੁਖੋਂ ਕੇਵਲ 'ਵਾਹਿਗੁਰੂ' ਸ਼ਬਦ ਦੀ ਹੀ ਆਵਾਜ਼ ਆਉਂਦੀ ਰਹੀ। ਇਨ੍ਹਾਂ ਦੋਨਾਂ ਸਿੱਖਾਂ ਦੀ ਕੁਰਬਾਨੀ ਪੁਰਾਣੇ ਸਰੋਤਾਂ ਵਿਚ ਲਿਖਤ ਮੌਜੂਦ ਹੈ।

ਤੀਸਰਾ ਭਾਈ ਸਤੀਦਾਸ ਨੂੰ ਰੂੰ ਨਾਲ ਬੰਨ੍ਹ ਕੇ ਸ਼ਹੀਦ ਕਰਨ ਦੀ ਗੱਲ ਨਵੀਨ ਖੋਜ ਕਰਨ ਵਾਲੇ ਵਿਦਵਾਨਾਂ ਨੇ ਸਿੱਧ ਕੀਤੀ ਹੈ, ਇਉਂ ਜਦੋਂ ਸਿੱਖਾਂ ਦੀ ਕੁਰਬਾਨੀ ਹੋ ਗਈ ਤਾਂ ਭਾਈ ਸਾਹਿਬ ਚੰਦ ਅਤੇ ਭਾਈ ਊਧਉ ਰਠੌਰ ਗੁਰੂ ਸਾਹਿਬ ਜੀ ਨੂੰ ਬੇਨਤੀ ਕਰਨ ਲੱਗੇ ਕਿ ਹੇ ਮਹਾਰਾਜ! ਕੱਲ੍ਹ ਨੂੰ ਸਾਨੂੰ ਵੀ ਇਸੇ ਤਰ੍ਹਾਂ ਸ਼ਹੀਦ ਕਰਨਗੇ। ਉਨ੍ਹਾਂ ਦੀ ਪਰਾਲਬਧ ਬਾਕੀ ਹੋਣ ਕਰਕੇ ਕੁਦਰਤ ਨੇ ਇਹ ਬਚਨ ਉਨ੍ਹਾਂ ਦੇ ਮੁਖੋਂ ਕਹਾ ਦਿੱਤੇ। ਤਦ ਗੁਰੂ ਜੀ ਨੇ ਬਚਨ ਕੀਤਾ ਕਿ ਭਾਵੇਂ ਇਥੇ ਰਹੋ ਭਾਵੇਂ ਇਥੋਂ ਜਾਣਾ ਚਾਹੁੰਦੇ ਹੋ ਤਾਂ ਜਾ ਸਕਦੇ ਹੋ। ਸਾਡੀ ਸ਼ਹੀਦੀ ਤੋਂ ਬਾਅਦ ਤੁਹਾਨੂੰ ਕੋਈ ਕੁਝ ਨਹੀਂ ਆਖੇਗਾ। ਹੁਣ ਤੁਸੀਂ ਦੇਖੋ ਕਿ ਇਥੇ ਰਹਿਣਾ ਹੈ ਜਾਂ ਆਨੰਦਪੁਰ ਸਾਹਿਬ ਨੂੰ ਜਾਣਾ ਹੈ, ਤਾਂ ਉਨ੍ਹਾਂ ਦੋਨਾਂ ਨੇ ਕਿਹਾ ਕਿ ਮਹਾਰਾਜ! ਫੇਰ ਅਸੀਂ ਇਥੇ ਰਹਿ ਕੇ ਵੀ ਕੀ ਕਰਨਾ ਹੈ। ਸਾਨੂੰ ਆਨੰਦਪੁਰ ਸਾਹਿਬ ਜਾਣ ਦੀ ਆਗਿਆ ਦੇਵੋ। ਪਰ ਅਸੀਂ ਜਾਵਾਂਗੇ ਕਿਵੇਂ ਸਾਡੇ ਪੈਰਾਂ ਵਿਚ ਬੇੜੀਆਂ ਅਤੇ ਹੱਥਾਂ ਵਿਚ ਹੱਥਕੜੀਆਂ ਲੱਗੀਆਂ ਹੋਈਆਂ ਹਨ ਫੇਰ ਅਸੀਂ ਤੁਰਕਾਂ ਦੇ ਕਰੜੇ ਪਹਿਰੇ ਵਿਚ ਹਾਂ। ਤਦ ਮਹਾਰਾਜ ਜੀ ਨੇ ਕਿਹਾ ਕਿ ਜੇ ਤੁਸੀਂ ਜਾਣਾ ਚਾਹੁੰਦੇ ਹੋ ਤਾਂ ਬੇੜੀਆਂ ਅਤੇ ਪਹਿਰੇਦਾਰਾਂ ਦੀ ਚਿੰਤਾ ਛੱਡੋ ਅਤੇ ਅਕਾਲ ਪੁਰਖ ਉੱਪਰ ਭਰੋਸਾ ਰੱਖੋ। ਜਾਉ ਵਾਹਿਗੁਰੂ ਕਹਿੰਦਿਆਂ ਬੇੜੀਆਂ ਟੁੱਟਣਗੀਆਂ ਅਤੇ ਸਾਰੀਆਂ ਰੁਕਾਵਟਾਂ ਖ਼ਤਮ ਹੋ ਜਾਣਗੀਆਂ। ਐਸਾ ਹੀ ਹੋਇਆ, ਪਹਿਰੇਦਾਰ ਸੌਂ ਗਏ, ਅਬਦੁਲੇ ਦਰੋਗੇ ਦੀ ਸਹਾਇਤਾ ਨਾਲ ਸਿੱਖ ਉਥੋਂ ਗੁਰੂ ਜੀ ਨੂੰ ਨਮਸਕਾਰ ਕਰਕੇ ਆਨੰਦਪੁਰ ਸਾਹਿਬ ਨੂੰ ਤੁਰ ਪਏ ਤੇ ਰਸਤਾ ਤੈਅ ਕਰਦੇ ਹੋਏ ਸ੍ਰੀ ਆਨੰਦਪੁਰ ਸਾਹਿਬ ਪਹੁੰਚੇ। ਔਰੰਗਜ਼ੇਬ ਕੋਲ ਰੋਜ਼ ਨਾਮਚੇ ਦੀ ਖ਼ਬਰ ਵਿਚ ਇਹ ਵੀ ਲਿਖਿਆ ਸੀ ਕਿ ਇਹ ਗੁਰੂ ਸਿੱਖਾਂ ਦੇ ਘਰ ਭੋਜਨ ਛੱਕ ਕੇ ਆਉਂਦਾ ਹੈ ਤਾਂ ਸਤਿਗੁਰੂ ਜੀ ਦਾ ਸਰੂਪ ਦੋਵੇ ਥਾਵਾਂ ਉੱਪਰ ਮੌਜੂਦ ਦਿੱਸਦਾ ਸੀ। ਸਤਿਗੁਰੂ ਜੀ ਸਿੱਖਾਂ ਦੀ ਭਾਵਨਾ ਪੂਰਨ ਕਰਨ ਲਈ ਉਨ੍ਹਾਂ ਦੇ ਘਰ ਅਤੇ ਦੂਸਰਾ ਲੋਹੇ ਦੇ ਪਿੰਜਰੇ ਵਿਚ ਵੀ ਮੌਜੂਦ ਹੁੰਦੇ ਸਨ। ਜਾਂ ਜਮਨਾ ਵਿਚ ਇਸ਼ਨਾਨ

ਕਰਕੇ ਆਉਂਦਿਆਂ ਨੂੰ ਸਿਪਾਹੀਆਂ ਨੇ ਦੇਖਣਾ ਤੇ ਦੂਸਰੇ ਪਾਸੇ ਲੋਹੇ ਦੇ ਪਿੰਜਰੇ ਵਿਚ ਮੌਜੂਦ ਦੇਖਣਾ। ਇਸ ਗੱਲ ਨੇ ਔਰੰਗਜ਼ੇਬ ਨੂੰ ਹਫੜਾ ਦਫੜੀ ਪਾ ਦਿੱਤੀ ਅਤੇ ਬੇਚੈਨ ਰਹਿਣ ਲੱਗਾ।

ਉੱਧਰ ਸ੍ਰੀ ਆਨੰਦਪੁਰ ਸਾਹਿਬ ਵਿਚ ਜਦੋਂ ਇਹ ਖ਼ਬਰਾਂ ਪਹੁੰਚਣੀਆਂ ਸ਼ੁਰੂ ਹੋਈਆਂ ਤਾਂ ਮਾਤਾ ਨਾਨਕੀ ਜੀ, ਮਾਤਾ ਗੁਜਰ ਕੌਰ ਜੀ ਅਤੇ ਸ੍ਰੀ ਆਨੰਦਪੁਰ ਵਾਸੀ ਸਿੱਖ ਸੰਗਤਾਂ ਨੇ ਗੁਰੂ ਜੀ ਦੀ ਖ਼ਬਰ ਲੈਣ ਲਈ ਇਕ ਸਿੱਖ ਭੇਜਿਆ ਅਤੇ ਸਿੱਖਾਂ ਨੇ ਬਹੁਤ ਬਿਹਬਲ ਹਾਲਤ ਵਿਚ ਬੇਨਤੀਆਂ ਭੇਜੀਆਂ ਕਿ ਸਾਡੇ ਕੋਲੋਂ ਕੀ ਕਸੂਰ ਹੋ ਗਿਆ ਜੋ ਸਾਨੂੰ ਇਹ ਵੀ ਦੱਸ ਕੇ ਨਹੀਂ ਗਏ ਕਿ ਤੁਸੀਂ ਵਾਪਸ ਨਹੀਂ ਆਉਣਾ ਅਤੇ ਸਦਾ ਲਈ ਸਾਡੇ ਤੋਂ ਵਿਛੜ ਜਾਣਾ ਹੈ। ਇਹ ਸੁਨੇਹਾ ਲੈ ਕੇ ਸਿੱਖ ਦਿੱਲੀ ਪਹੁੰਚਿਆ ਜਿਥੇ ਅਬਦੁੱਲਾ ਦਰੋਗਾ ਗੁਰੂ ਜੀ ਦਾ ਤਨੋਂ ਮਨੋਂ ਸ਼ਰਧਾਲੂ ਹੋ ਚੁੱਕਾ ਸੀ। ਇਸ ਲਈ ਸਿੱਖਾਂ ਨੂੰ ਗੁਰਾਂ ਨਾਲ ਮੁਲਾਕਾਤ ਕਰਨੀ ਸੌਖੀ ਹੋ ਗਈ। ਇਹ ਸਿੱਖ ਜਦੋਂ ਅਬਦੁੱਲੇ ਦੀ ਸਹਾਇਤਾ ਨਾਲ ਗੁਰੂ ਜੀ ਕੋਲ ਪਹੁੰਚਿਆ ਤੇ ਜਾ ਕੇ ਨਮਸਕਾਰ ਕੀਤੀ ਤਾਂ ਵੈਰਾਗਮਈ ਹਾਲਤ ਵਿਚ ਬੇਨਤੀਆਂ ਕੀਤੀਆਂ ਕਿ ਹੇ ਸਤਿਗੁਰੂ ਜੀ! ਆਨੰਦਪੁਰ ਵਾਸੀ ਸਾਰੀ ਸਿੱਖ ਸੰਗਤ ਉਦਾਸ ਹੈ ਕਿ ਆਪ ਜੀ ਬਿਨਾਂ ਮਿਲੇ ਹੀ ਕੁਰਬਾਨ ਹੋਣ ਲਈ ਦਿੱਲੀ ਆ ਗਏ। ਇਹ ਸੁਣ ਕੇ ਗੁਰੂ ਜੀ ਨੇ ਕਲਮ ਦਵਾਤ ਤੇ ਕਾਗ਼ਜ਼ ਮੰਗਵਾਇਆ, ਜੋ ਅਬਦੁੱਲੇ ਦਰੋਗੇ ਦਾ ਬੰਦਾ ਅਤੇ ਸਿੱਖ ਦੋਵੇਂ ਲੈ ਕੇ ਆ ਗਏ। ਸਤਿਗੁਰੂ ਜੀ ਨੇ ਆਪਣੇ ਮੁਬਾਰਕ ਹਸਤ ਕਮਲਾਂ ਵਿਚ ਕਲਮ ਪਕੜੀ ਅਤੇ ਸਿੱਖਾਂ ਪ੍ਰਤੀ ਵੈਰਾਗਮਈ ਉਪਦੇਸ਼ ਰੂਪ ਵਿਚ ਇਹ ਬਾਣੀ ਪਹਿਲਾਂ ਮੰਗਲ ਕਰਦਿਆਂ ਲਿਖਣਾ ਆਰੰਭ ਕੀਤੀ, ਜੈਸਾ ਕਿ ਭਾਈ ਸੰਤੋਖ ਸਿੰਘ ਜੀ ਕਥਨ ਕਰਦੇ ਹਨ:

**ਬਿਨਾ ਮਿਲੇ ਸਭਿ ਕੇ ਚਲਿ ਆਏ। ਬਹੁਤ ਬਿਸੂਰਤਿ ਸਿਖ ਸਮੁਦਾਏ।**
**ਸੁਨਿ ਕਰਿ ਸਭਿਹਨਿ ਕੇਰ ਬ੍ਰਿਤੰਤਾ। ਲੇ ਕਾਗਦਿ ਕਰ ਮਹਿਂ ਭਗਵੰਤਾ॥੧੧॥**
**ਕਲਮ ਦਾਨ ਕੋ ਤਬ ਮੰਗਵਾਯੋ। ਜਮਾਦਾਰ ਕੋ ਨਰ ਲੈ ਆਯੋ।**
**ਸਭਿ ਸੰਗਤ ਪ੍ਰਤਿ ਲਿਖਿ ਉਪਦੇਸ਼ੂ। ਕਰੇ ਸ਼ਲੋਕ ਵੈਰਾਗ ਵਿਸ਼ੇਸ਼ੂ॥੧੨॥** *(ਰਾਸਿ ੧੨, ਅੰਸੂ ੬੨)*

***ਨੋਟ:*** ਇਸ ਪ੍ਰਕਾਰ ਇਨ੍ਹਾਂ ਸਲੋਕਾਂ ਦੇ ਛੇ ਪੱਖ ਹਨ।

੧. ੧ ਤੋਂ ੪੯ ਸਲੋਕਾਂ ਤੱਕ ਸਿੱਖਾਂ ਪ੍ਰਤੀ ਉਪਦੇਸ਼ ਹੈ।
੨. ੫੦ ਤੇ ੫੧ ਇਹ ਦੋ ਸਲੋਕ ਆਪਣੀ ਮਾਤਾ, ਮਾਤਾ ਨਾਨਕੀ ਜੀ ਨੂੰ ਧੀਰਜ ਦੇਣ ਵਾਸਤੇ ਲਿਖਣਾ ਕੀਤੇ।
੩. ੫੨ (ਬਵੰਜਵਾਂ) ਸਲੋਕ ਮਾਤਾ ਗੁਜਰ ਕੌਰ ਜੀ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿੱਤਾ ਸੀ।
੪. ੫੩ (ਤਰਵੰਜਵਾਂ) ਸਲੋਕ ਸ੍ਰੀ ਕਲਗ਼ੀਧਰ ਜੀ ਦੀ ਪਰਖਣਾ ਕਰਨ ਲਈ ਉਚਾਰਨ ਕੀਤਾ।
੫. ੫੪ਵਾਂ ਸਲੋਕ ਜੋ ਕਲਗ਼ੀਧਰ ਪਾਤਸ਼ਾਹ ਜੀ ਨੇ ਆਪਣੀ ਸ਼ਰਧਾ ਦ੍ਰਿੜ੍ਹਤਾ ਦਿਖਾਈ।
੬. ੫੫ ਤੋਂ ੫੭ ਸਲੋਕ ਤੱਕ ਇਹ ਤਿੰਨ ਸਲੋਕ ਪੰਜ ਪੈਸੇ, ਨਾਲੀਏਰ ਤੇ ਗੁਰਤਾ ਗੱਦੀ ਦੇ ਸਿਰੋਪਾਉ ਵਜੋਂ ਦਿੱਤੇ ਜਿਨ੍ਹਾਂ ਦਾ ਵੇਰਵਾ ਅੱਗੇ ਨੰਬਰ ਵਾਰ ਆਉਂਦਾ ਜਾਵੇਗਾ।

**[ਅੰਗ ੧੪੨੬]**

## ੧ੴ ਸਤਿਗੁਰ ਪ੍ਰਸਾਦਿ॥ ਸਲੋਕ ਮਹਲਾ ੯॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਮਹਲਾ ੯ = ਨੌਵੇਂ ਸਤਿਗੁਰੂ ਜੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਇਹ ਵੈਰਾਗਮਈ ਸਲੋਕ ਉਚਾਰਣ ਕਰ ਕੇ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ। ਇਸ ਬਾਣੀ ਵਿਚ ਸਾਰੇ ਸਲੋਕ ਹਨ:

## ਗੁਨ ਗੋਬਿੰਦ ਗਾਇਓ ਨਹੀ; ਜਨਮੁ ਅਕਾਰਥ ਕੀਨੁ ॥

***ਪਹਿਲਾ ਅਰਥ :*** ਹੇ ਪਿਆਰੇ ਗੁਰਸਿੱਖੋ ! ਜਿਨ੍ਹਾਂ ਨੇ ਮਨੁੱਖਾ ਜਨਮ ਪਾ ਕੇ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਗੁਣਾਂ ਨੂੰ ਗਾਇਓ = ਗਾਉਣਾ ਨਹੀਂ ਕੀਤਾ, ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਸਾਰਾ ਹੀ ਅਕਾਰਥ = ਨਿਸਫਲ ਗਵਾਉਣਾ ਕੀਨ = ਕੀਤਾ ਹੈ **ਵਾ:** ਉਨ੍ਹਾਂ ਨੇ ਕਾਮ ਕ੍ਰੋਧ ਲੋਭ ਲਾਲਚ ਅਤੇ ਝੂਠੇ ਪਦਾਰਥਾਂ ਦੇ ਮੋਹ ਵਿਚ ਲੱਗ ਕੇ ਆਪਣਾ ਮਨੁੱਖਾ ਜਨਮ ਸਾਰਾ ਹੀ ਬੇਅਰਥ ਗਵਾਉਣਾ ਕੀਤਾ ਹੈ। ਜੈਸਾ ਕਿ :

**ਕਹਤੁ ਕਬੀਰੁ ਰਾਮੁ ਕੀ ਨ ਸਿਮਰਹੁ ਜਨਮੁ ਅਕਾਰਥ ਜਾਇ ॥** *(ਅੰਗ ੧੧੨੪)*

***ਦੂਸਰਾ ਅਰਥ :*** ਦੂਸਰੇ ਅਰਥ ਵਿਚ 'ਗਾਇਓ' 'ਤੇ ਵਿਸ਼ਰਾਮ ਲਾ ਕੇ ਇਸ ਪ੍ਰਕਾਰ ਅਰਥ ਕੀਤਾ ਜਾਂਦਾ ਹੈ—ਜਿਨ੍ਹਾਂ ਨੇ ਗੋਬਿੰਦ = ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ, ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਨਿਸਫਲ ਨਹੀਂ ਗਵਾਉਣਾ ਕੀਤਾ।

## ਕਹੁ ਨਾਨਕ, ਹਰਿ ਭਜੁ ਮਨਾ; ਜਿਹ ਬਿਧਿ ਜਲ ਕੌ ਮੀਨੁ ॥੧॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਪਿਆਰੇ ਗੁਰਸਿੱਖੋ ! ਤੁਸੀਂ ਮਨ ਕਰਕੇ ਇਉਂ ਹਰਿ = ਪਰਮੇਸ਼ਰ ਦਾ ਭਜੁ = ਭਜਨ ਕਰੋ, ਜਿਹ = ਜਿਸ ਬਿਧਿ = ਤਰ੍ਹਾਂ ਜਲ = ਪਾਣੀ ਕੌ = ਨੂੰ ਮੀਨੁ = ਮੱਛੀ ਚੇਤੇ ਕਰਦੀ ਹੈ **ਵਾ:** ਜਿਸ ਤਰ੍ਹਾਂ ਮੱਛੀ ਕੌ = ਦਾ ਜੀਵਨ ਪਾਣੀ ਹੈ ਭਾਵ ਜਿਵੇਂ ਮੱਛੀ ਪਾਣੀ ਤੋਂ ਵਿਛੁੜ ਕੇ ਮਰ ਜਾਂਦੀ ਹੈ, ਇਉਂ ਤੁਸੀਂ ਵੀ ਪਰਮੇਸ਼ਰ ਤੋਂ ਵਿਛੁੜ ਕੇ ਆਪਣਾ ਜਿਉਣਾ ਨਾ ਸਮਝੋ ॥੧॥ ਜੈਸਾ ਕਿ :

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥** *(ਅੰਗ ੬੫੮)*

**ਵਾ: ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥** *(ਅੰਗ ੭੦੮)*

## ਬਿਖਿਅਨ ਸਿਉ ਕਾਹੇ ਰਚਿਓ; ਨਿਮਖ ਨ ਹੋਹਿ ਉਦਾਸ ॥

ਹੇ ਜੀਵ ! ਤੂੰ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਬਿਖਿਅਨ = ਵਿਸ਼ਿਆਂ ਦੇ ਸਿਉ = ਨਾਲ ਕਹੇ = ਕਿਸ ਵਾਸਤੇ ਰਚਿਓ = ਰਚ ਰਿਹਾ ਹੈਂ ਭਾਵ ਇਨ੍ਹਾਂ ਵਿਚ ਕਿਉਂ ਫਸ ਰਿਹਾ ਹੈਂ, ਤੂੰ ਇਕ ਨਿਮਖ = ਛਿਨ ਮਾਤਰ ਵੀ ਇਨ੍ਹਾਂ ਵਿਸ਼ਿਆਂ ਵੱਲੋਂ ਉਦਾਸ = ਉਪਰਾਮ ਨ = ਨਹੀਂ ਹੋਹਿ = ਹੁੰਦਾ। ਜੈਸਾ ਕਿ :

**ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ ॥੧॥** *(ਅੰਗ ੧੦੦੮)*

## ਕਹੁ ਨਾਨਕ, ਭਜੁ ਹਰਿ ਮਨਾ; ਪਰੈ ਨ ਜਮ ਕੀ ਫਾਸ ॥੨॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਪਿਆਰੇ ! ਤੂੰ ਮਨਾ = ਮਨ ਕਰਕੇ ਹਰਿ = ਪਰਮੇਸ਼ਰ ਨੂੰ ਭਜੁ = ਭਜਨਾ, ਸਿਮਰਨਾ ਕਰ, ਫੇਰ ਤੈਨੂੰ ਜਮ = ਜਮਾਂ ਕੀ = ਦੀ ਫਾਸ = ਫਾਹੀ ਨ = ਨਹੀਂ ਪਰੈ = ਪਵੇਗੀ ਭਾਵ ਤੂੰ ਮੁਕਤ ਹੋ ਜਾਵੇਂਗਾ ॥੨॥ ਜੈਸਾ ਕਿ :

**ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀਉ ਤਿਨ ਟੂਟੀ ਜਮ ਕੀ ਫਾਸੀ ॥** *(ਅੰਗ ੩੪੮)*

## ਤਰਨਾਪੋ ਇਉ ਹੀ ਗਇਓ; ਲੀਓ ਜਰਾ ਤਨੁ ਜੀਤਿ ॥

('ਤਰਨਾ-ਪੌ' ਉਚਾਰਣ ਹੈ)

ਹੇ ਪਿਆਰੇ ! ਤੇਰਾ ਤਰਨਾਪੋ = ਜਵਾਨੀਪੁਨਾ ਵਿਸ਼ਿਆਂ ਵਿਚ ਲੱਗ ਕੇ ਇਉ = ਐਵੇਂ ਹੀ ਬਤੀਤ ਹੋ

ਗਇਓ = ਗਿਆ ਹੈ, ਹੁਣ ਜਰਾ = ਬਿਰਧ ਅਵਸਥਾ ਨੇ ਤੇਰਾ ਤਨੁ = ਸਰੀਰ ਜੀਤਿ = ਜਿੱਤ ਲੀਓ = ਲਿਆ ਹੈ। ਜੈਸਾ ਕਿ :

**ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥**
**ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨੁ ਕੁਮਤਿ ਉਰਝਾਨਾ ॥੧॥** *(ਰਾਮਕਲੀ ਮ: ੯, ਅੰਗ ੯੦੨)*

## ਕਹੁ ਨਾਨਕ, ਭਜ ਹਰਿ ਮਨਾ; ਅਉਧ ਜਾਤੁ ਹੈ ਬੀਤਿ ॥੩॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਪਿਆਰੇ ! ਮਨ ਕਰਕੇ **ਵਾ:** ਹੇ ਪਿਆਰੇ ਮਨਾਂ ! ਹਰਿ = ਪਰਮੇਸ਼ਰ ਦਾ ਭਜੁ = ਭਜਨ ਕਰ, ਤੇਰੀ ਅਉਧ = ਉਮਰਾ ਬੀਤਿ = ਬੀਤਦੀ ਜਾਤੁ = ਜਾਂਦੀ ਹੈ ॥੩॥ ਜੈਸਾ ਕਿ :

**ਅਉਧ ਘਟੈ ਦਿਨਸੁ ਰੈਣਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥** *(ਅੰਗ ੧੩)*

**ਵਾ:** **ਪ੍ਰਾਨੀ ਨਾਰਾਇਨਿ ਸੁਧਿ ਲੇਹਿ ॥ ਛਿਨੁ ਛਿਨੁ ਅਉਧ ਘਟੈ ਨਿਸ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥੧॥** *(ਅੰਗ ੯੦੨)*

ਪਿਛਲੇ ਸਲੋਕ ਵਿਚ ਗੁਰੂ ਸਾਹਿਬ ਜੀ ਨੇ ਜੁਵਾ ਅਵਸਥਾ ਦਾ ਬਤੀਤ ਹੋਣਾ ਅਤੇ ਬੁਢਾਪੇ ਦਾ ਤਨ ਨੂੰ ਆਪਣੇ ਅਧੀਨ ਵਿਚ ਲੈਣਾ ਦੱਸਿਆ ਸੀ, ਅਗਲੇ ਸਲੋਕ ਵਿਚ ਸਤਿਗੁਰੂ ਸਾਹਿਬ ਜੀ ਬਿਰਧ ਅਵਸਥਾ ਦੇ ਬੀਤਣ ਉਤੇ ਮੌਤ ਦਾ ਆਉਣਾ ਸੁਣਾ ਕੇ ਚਿੰਤਨ ਕਰਦੇ ਹਨ ਕਿ ਪਰਲੋਕ ਸੁਧਾਰਨ ਵਾਸਤੇ ਪਰਮੇਸ਼ਰ ਦਾ ਸਿਮਰਨ ਕਰੋ ਜੋ ਜੀਵ ਦਾ ਸੰਗੀ ਅਤੇ ਸਹਾਇਕ ਹੈ।

## ਬਿਰਧ ਭਇਓ ਸੂਝੈ ਨਹੀ; ਕਾਲੁ ਪਹੂਚਿਓ ਆਨ ॥

ਹੇ ਜੀਵ ! ਤੂੰ ਬਿਰਧ = ਬੁੱਢਾ ਭਇਓ = ਹੋ ਗਿਆ ਹੈਂ, ਪਰੰਤੂ ਤੈਨੂੰ ਅਜੇ ਵੀ ਇਹ ਸੂਝੈ = ਸੁੱਝਦਾ, ਦਿੱਸਦਾ ਨਹੀਂ ਹੈਂ ਕਿ ਕਾਲੁ = ਮੌਤ ਦਾ ਸਮਾਂ ਤੇਰੇ ਨਜ਼ਦੀਕ ਆਨ = ਆ ਕੇ ਪਹੂਚਿਓ = ਪਹੁੰਚ ਗਿਆ ਹੈ।

**ਅਥਵਾ** ਹੇ ਜੀਵ ! ਤੂੰ ਬੁੱਢਾ ਹੋ ਗਿਆ ਹੈਂ ਪਰੰਤੂ ਅਜੇ ਵੀ ਤੈਨੂੰ ਇਹ ਸੂਝੈ = ਸਮਝ ਨਹੀਂ ਆਈ ਕਿ ਸੰਸਾਰ ਤੋਂ ਵਿਛੜਨ ਦਾ ਮਰਨ ਕਾਲ ਤੇਰੇ ਨੇੜੇ ਆਣ ਪਹੁੰਚਿਆ ਹੈ। ਜੈਸਾ ਕਿ :

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ॥**
**ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥**
**ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥** *(ਅੰਗ ੭੬)*

**ਸਤਰਿ ਕਾ ਮਤਿ ਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥** *(ਵਾਰ ਮਾਝ ਕੀ ਮ: ੧, ਅੰਗ ੧੩੮)*

## ਕਹੁ ਨਾਨਕ, ਨਰ ਬਾਵਰੇ; ਕਿਉ ਨ ਭਜੈ ਭਗਵਾਨੁ ॥੪॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਬਾਵਰੇ = ਕਮਲੇ ਨਰ = ਪੁਰਖ ! ਤੂੰ ਭਗਵਾਨ[੧] = ਖਟ ਭਗਾਂ ਸੰਪੰਨ ਪਰਮੇਸ਼ਰ ਦਾ ਭਜੈ = ਭਜਨ (ਸਿਮਰਨ) ਕਿਉ ਨ = ਨਹੀਂ ਕਰਦਾ ? ॥੪॥

## ਧਨੁ ਦਾਰਾ ਸੰਪਤਿ ਸਗਲ; ਜਿਨਿ ਅਪੁਨੀ ਕਰਿ ਮਾਨਿ ॥

ਜੋ ਧਨੁ = ਦੌਲਤ, ਦਾਰਾ = ਇਸਤਰੀ, ਸੰਪਤਿ = ਹਾਥੀ ਘੋੜੇ ਆਦਿ ਸਗਲ = ਸਾਰੀ ਵਿਭੂਤੀ ਹੈ,

---

੧. ਪਰਮੇਸ਼ਰ ਦੇ ਛੇ ਗੁਣ ਇਹ ਹਨ : ਧਰਮ, ਸੁਜਸ, ਵੈਰਾਗ, ਪੁਨ, ਐਸ੍ਵਰਜ ਸ੍ਰੇਯ ਵਿਗਿਆਨ।
ਇਹ ਖਟ ਭਗਾਂ ਸੰਪੰਨ ਜੋ, ਕਹਿਤ ਤਾਂਹਿ ਭਗਵਾਨ।

ਜਿਨਿ = ਜਿਨ੍ਹਾਂ ਨੂੰ ਤੂੰ ਅਪੁਨੀ = ਆਪ ਦੀ ਕਰਿ = ਕਰਕੇ ਮਾਨਿ = ਮੰਨੀ ਬੈਠਾ ਹੈਂ **ਵਾ:** ਧਨ, ਇਸਤਰੀ ਅਤੇ ਹੋਰ ਸਗਲ = ਸਾਰੀ ਸੰਪਤਿ = ਸੰਪਦਾ ਨੂੰ ਜਿਨਿ = ਮਤਾਂ ਆਪਣੀ ਕਰਕੇ ਮਾਨਿ = ਮੰਨਣਾ ਕਰ।

## ਇਨ ਮੈ ਕਛੁ ਸੰਗੀ ਨਹੀ; ਨਾਨਕ ਸਾਚੀ ਜਾਨਿ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਇਹ ਗੱਲ ਸਾਚੀ = ਸੱਚੀ ਜਾਨਿ = ਜਾਨਣਾ ਕਰ **ਵਾ:** ਇਸ ਸੱਚੀ ਸਿੱਖਿਆ ਨੂੰ ਹਿਰਦੇ ਅੰਦਰ ਜਾਨਣਾ ਕਰ, ਇਨ = ਇਨ੍ਹਾਂ ਪਦਾਰਥਾਂ ਮੈ = ਵਿੱਚੋਂ ਕਛੁ = ਕੋਈ ਵੀ ਤੇਰਾ ਪ੍ਰਲੋਕ ਵਿਚ ਸੰਗੀ = ਸਾਥੀ ਨਹੀਂ ਹੈ ਅਰਥਾਤ ਇਨ੍ਹਾਂ ਵਿੱਚੋਂ ਕੋਈ ਵੀ ਤੇਰੇ ਨਾਲ ਪ੍ਰਲੋਕ ਵਿਚ ਜਾਣ ਵਾਲਾ ਨਹੀਂ ਹੈ॥੫॥ ਜੈਸਾ ਕਿ :

**ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥**
**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥** *(ਅੰਗ ੬੩੩)*

ਅਰਥਾਤ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਇਸ ਸਲੋਕ ਵਿਚ ਉਪਦੇਸ਼ ਦਿੱਤਾ ਹੈ ਕਿ ਸੰਸਾਰਕ ਪਦਾਰਥ ਪ੍ਰਲੋਕ ਵਿਚ ਕਿਸੇ ਦੇ ਵੀ ਸਾਥੀ ਨਹੀਂ ਹੋਣੇ, ਇਸ ਕਰਕੇ ਇਨ੍ਹਾਂ ਵਿਚ ਮਨ ਨਾ ਲਾਉ ਪਰੰਤੂ ਇਸ ਦਾ ਇਹ ਭਾਵ ਨਹੀਂ ਹੈ ਕਿ ਧਨ, ਇਸਤਰੀ ਆਦਿ ਤਿਆਗ ਕਰਕੇ ਫ਼ਕੀਰ ਹੀ ਹੋ ਜਾਉ, ਇਸ ਦਾ ਇਹ ਪ੍ਰਯੋਜਨ ਹੈ ਕਿ ਇਨ੍ਹਾਂ ਦੇ ਲੋਭ ਵਿਚ ਆ ਕੇ ਠੱਗੀ ਨਾ ਕਰੋ, ਪਾਪ ਅਤੇ ਅਨਰਥ ਨਾ ਕਰੋ, ਇਨ੍ਹਾਂ ਵਿਚ ਖਚਤ ਹੋ ਕੇ ਇਨ੍ਹਾਂ ਦੇ ਦਾਤੇ ਪਰਮੇਸ਼ਰ ਨੂੰ ਨਾ ਭੁੱਲੋ ਅਤੇ ਵਾਹਿਗੁਰੂ ਤੋਂ ਬੇਮੁਖ ਹੋ ਕੇ ਨਰਕ ਦੇ ਅਧਿਕਾਰੀ ਨਾ ਬਣੋ, ਸੰਸਾਰ ਦੇ ਸਾਰੇ ਪਦਾਰਥ ਜੀਵਾਂ ਵਾਸਤੇ ਹਨ ਅਤੇ ਜੀਵ ਸੰਸਾਰ ਵਿਚ ਪਰਮੇਸ਼ਰ ਦਾ ਭਜਨ ਕਰਨ ਵਾਸਤੇ ਆਏ ਹਨ। ਜੈਸਾ ਕਿ :

**ਹਰਿ ਚੇਤਿ ਖਾਹਿ ਤਿਨਾ ਸਫਲੁ ਹੈ; ਅਚੇਤਾ ਹਥ ਤਡਾਇਆ ॥੮॥** *(ਅੰਗ ੮੫)*

## ਪਤਿਤ ਉਧਾਰਨ ਭੈ ਹਰਨ; ਹਰਿ ਅਨਾਥ ਕੇ ਨਾਥ ॥

ਜੋ ਪਰਮੇਸ਼ਰ ਜੀ ਪਤਿਤ = ਪਾਪੀ ਪੁਰਖਾਂ ਦਾ ਉਧਾਰਨ = ਉੱਧਾਰ ਕਰਨ ਵਾਲੇ ਤੇ ਜੰਮਣ ਮਰਣ ਦਾ ਭੈ = ਡਰ ਹਰਨ = ਮੇਟਣ ਵਾਲੇ ਹਨ ਅਤੇ ਜੋ ਹਰਿ = ਪਰਮੇਸ਼ਰ ਜੀ ਅਨਾਥ = ਗ਼ਰੀਬਾਂ ਕੇ = ਦੇ ਨਾਥ = ਸੁਆਮੀ ਹਨ। ਜੈਸਾ ਕਿ :

**ਪਤਿਤ ਉਧਾਰਣਾ ਜੀਅ ਜੰਤ ਤਾਰਣਾ ਬੇਦ ਉਚਾਰ ਨਹੀ ਅੰਤੁ ਪਾਇਓ ॥** *(ਅੰਗ ੬੮੩)*

## ਕਹੁ ਨਾਨਕ, ਤਿਹ ਜਾਨੀਐ; ਸਦਾ ਬਸਤੁ ਤੁਮ ਸਾਥ ॥੬॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਤਿਹ = ਉਸ ਪਰਮੇਸ਼ਰ ਨੂੰ ਜਾਨੀਐ = ਜਾਨਣਾ ਕਰ, ਉਹ ਪਰਮੇਸ਼ਰ ਸਦਾ = ਹਮੇਸ਼ਾਂ ਹੀ ਤੁਮ = ਤੇਰੇ ਸਾਥ = ਨਾਲ ਬਸਤੁ = ਵੱਸਦਾ ਹੈ ॥੬॥ ਜੈਸਾ ਕਿ :

**ਸੋ ਪ੍ਰਭੁ ਜਾਣੀਐ ਸਦ ਸੰਗਿ ॥** *(ਅੰਗ ੪੦੫)*

## ਤਨੁ ਧਨੁ ਜਿਹ ਤੋਕਉ ਦੀਓ; ਤਾਂ ਸਿਉ ਨੇਹੁ ਨ ਕੀਨ ॥

('ਤੋ-ਕਉ' ਬੋਲੋ)

ਹੇ ਭਾਈ! ਜਿਹ = ਜਿਸ ਪਰਮੇਸ਼ਰ ਨੇ ਤੋਕਉ = ਤੇਰੇ ਤਾਈਂ ਸੁੰਦਰ ਤਨੁ = ਸਰੀਰ ਤੇ ਧਨੁ = ਦੌਲਤ ਆਦਿ ਪਦਾਰਥ ਦੀਓ = ਦਿੱਤੇ ਹਨ, ਤੂੰ ਤਾਂ = ਉਸ ਪਰਮੇਸ਼ਰ ਦੇ ਸਿਉ = ਨਾਲ ਨੇਹੁ = ਪ੍ਰੇਮ ਨ = ਨਹੀਂ ਕੀਨ = ਕੀਤਾ। ਜੈਸਾ ਕਿ :

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** *(ਅੰਗ ੬੭੬)*

## ਕਹੁ ਨਾਨਕ, ਨਰ ਬਾਵਰੇ; ਅਬ ਕਿਉ ਡੋਲਤ ਦੀਨ ॥੭॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਬਾਵਰੇ = ਕਮਲੇ ਨਰ = ਪੁਰਖ ! ਅਬ = ਹੁਣ ਤੂੰ ਮਨੁੱਖਾ ਜਨਮ ਵਿਚ ਦੀਨ = ਆਤੁਰ ਹੋ ਕੇ, ਅਧੀਨ ਹੋ ਕੇ ਕਿਉ = ਕਿਸ ਲਈ ਮਾਇਆ, ਪਦਾਰਥਾਂ ਵਾਸਤੇ ਡੋਲਤ = ਡੋਲਦਾ ਫਿਰਦਾ ਹੈਂ **ਵਾ:** ਅੰਤ ਕਾਲ ਵਿਚ ਦੀਨ ਹੋ ਕੇ ਕਿਉ ਡੋਲਦਾ ਫਿਰਦਾ ਹੈਂ **ਵਾ:** ਹੁਣ ਤੂੰ ਕਿਉਂ ਦੀਨ = ਧਰਮ ਤੋਂ ਡੋਲਦਾ ਫਿਰਦਾ ਹੈਂ[੧] ॥੭॥ ਜੈਸਾ ਕਿ :

**ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥**
**ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥੧੩॥** *(ਸਲੋਕ ਕਬੀਰ, ਅੰਗ ੧੩੬੫)*

## ਤਨੁ ਧਨੁ ਸੰਪੈ ਸੁਖ ਦੀਓ; ਅਰੁ ਜਿਹ ਨੀਕੇ ਧਾਮ ॥

ਫੇਰ ਜਿਸ ਪਰਮੇਸ਼ਰ ਨੇ ਸੁੰਦਰ ਤਨੁ = ਸਰੀਰ **ਵਾ:** ਮਨੁੱਖਾ ਦੇਹੀ, ਸੋਨਾ ਚਾਂਦੀ ਰੁਪਏ ਮੋਹਰਾਂ ਆਦਿ ਧਨੁ = ਰੋਕੜੀ, ਸੰਪੈ = ਹਾਥੀ, ਘੋੜੇ, ਮੱਝਾਂ, ਗਾਵਾਂ ਆਦਿ ਸੰਪੈ = ਸੰਪਦਾ ਵਿਭੂਤੀ ਆਦਿ ਸਾਰੇ ਸੁਖ ਦੀਓ = ਦੇਣਾ ਕੀਤੇ ਹਨ ਅਰੁ = ਅਤੇ ਜਿਹ = ਜਿਸ ਵਾਹਿਗੁਰੂ ਨੇ ਰਹਿਣ ਵਾਸਤੇ ਨੀਕੇ = ਸੁੰਦਰ ਧਾਮ = ਘਰ ਦਿੱਤੇ ਹਨ। ਜੈਸਾ ਕਿ :

**ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ ॥** *(ਅੰਗ ੪੭)*

## ਕਹੁ ਨਾਨਕ, ਸੁਨੁ ਰੇ ਮਨਾ; ਸਿਮਰਤ ਕਾਹਿ ਨ ਰਾਮ ॥੮॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰਿਆ ਮਨਾਂ ! ਸੁਨੁ = ਸੁਣਨਾ ਕਰ, ਤੂੰ ਉਸ ਰਾਮ = ਵਿਆਪਕ ਪਰਮੇਸ਼ਰ ਦਾ ਸਿਮਰਤ = ਸਿਮਰਨ ਕਾਹਿ = ਕਿਸ ਲਈ ਨ = ਨਹੀਂ ਕਰਦਾ ॥੮॥ ਜੈਸਾ ਕਿ :

**ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ ॥੨॥੩॥** *(ਜੈਜਾਵੰਤੀ ਮ: ੯, ਅੰਗ ੧੩੫੨)*

ਅਰਥਾਤ ਚੌਰਾਸੀ ਲੱਖ ਜੂਨ ਵਿੱਚੋਂ ਸੁਤੰਤਰਤਾ ਅਤੇ ਗਿਆਨ ਦੇ ਕਾਰਨ ਮਨੁੱਖ ਅਤਿ ਉੱਤਮ ਜਨਮ ਹੈ, ਇਸ ਦੇਹ ਦੇ ਸੁਖ ਦਾ ਸਾਧਨ ਧਨ, ਪਦਾਰਥ ਅਤੇ ਗਰਮੀ, ਸਰਦੀ ਤੇ ਵਰਖਾ ਦੀ ਬਹੁਲਤਾ ਦੇ ਦੁੱਖ ਤੋਂ ਬਚਾਉਣ ਵਾਲਾ ਸਾਧਨ ਸੁੱਖਦਾਇਕ ਚੰਗੇ ਘਰ ਜਿਸ ਵਾਹਿਗੁਰੂ ਨੇ ਜੀਵ ਨੂੰ ਦਿੱਤੇ ਹਨ, ਉਸ ਪਰਮੇਸ਼ਰ ਨੂੰ ਜੀਵ ਸਿਮਰਦੇ ਨਹੀਂ ਹਨ।

## ਸਭ ਸੁਖ ਦਾਤਾ ਰਾਮੁ ਹੈ; ਦੂਸਰ ਨਾਹਿਨ ਕੋਇ ॥

ਹੇ ਭਾਈ ! ਸਭ = ਸਾਰਿਆਂ ਸੁੱਖਾਂ ਦਾ ਦਾਤਾ ਰਾਮੁ = ਪਰਮੇਸ਼ਰ ਹੈ, ਉਸ ਤੋਂ ਬਗ਼ੈਰ ਦੂਸਰਾ = ਦੂਜਾ ਹੋਰ ਕੋਇ = ਕੋਈ ਵੀ ਇਹ ਦਾਤਾਂ ਦੇਣ ਵਾਲਾ ਦਾਤਾ ਨਾਹਿਨ = ਨਹੀਂ ਹੈ। ਜੈਸਾ ਕਿ :

**ਤੂੰ ਆਪੇ ਦਾਤਾ ਆਪੇ ਭੁਗਤਾ ਜੀ, ਹਉ ਤੁਧੁ ਬਿਨੁ ਅਵਰੁ ਨ ਜਾਣਾ ॥** *(ਅੰਗ ੩੪੮)*

## ਕਹੁ ਨਾਨਕ ਸੁਨਿ ਰੇ ਮਨਾ; ਤਿਹ ਸਿਮਰਤ ਗਤਿ ਹੋਇ ॥੯॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮਨਾਂ ! ਤੂੰ ਸੁਨਿ = ਸੁਣਨਾ ਕਰ,

---

੧. ਜੈਸਾ ਕਿ : **ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥**
**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥** *(ਮਾਰੂ ਕਬੀਰ ਜੀ, ਅੰਗ ੧੧੦੫)*

ਤਿਹ = ਉਸ ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਕੇ ਹੀ ਤੇਰੀ ਗਤਿ = ਕਲਿਆਣ ਹੋਇ = ਹੋਵੇਗੀ। ਜੈਸਾ ਕਿ :

**ਜਿਹ ਸਿਮਰਨ ਤੇਰੀ ਗਤਿ ਹੋਇ ॥** *(ਅੰਗ ੯੭੧)*

ਅਰਥਾਤ ਜੋ ਆਪ ਦੁਖੀ ਹੈ ਉਹ ਦੂਸਰੇ ਨੂੰ ਸੁੱਖ ਕੀ ਦੇ ਸਕਦਾ, ਇਸ ਕਰਕੇ ਕੋਈ ਵੀ ਮਨੁੱਖ ਕਿਸੇ ਦੇ ਦੁੱਖ ਦੂਰ ਕਰਨ ਦੇ ਸਮਰੱਥ ਨਹੀਂ ਹੈ, ਜੈਸਾ ਕਿ :

੧. **ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥**
**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥੧॥** *(ਅੰਗ ੩੧੯)*

੨. **ਨਾਨਕ ਦੁਖੀਆ ਸਭੁ ਸੰਸਾਰੁ ॥** *(ਅੰਗ ੯੫੪)*

ਪਰੰਤੂ ਇਕ ਪਰਮੇਸ਼ਰ ਹੀ ਸੁੱਖਾਂ ਦਾ ਪੁੰਜ ਹੈ, ਜੈਸਾ ਕਿ :

**ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ ॥** *(ਅੰਗ ੩੧੯)*

ਉਸ ਪਰਮੇਸ਼ਰ ਦਾ ਸਿਮਰਨ ਕਰਨ ਵਾਲੇ, ਪਰਮੇਸ਼ਰ ਦੇ ਗੁਣ ਚੇਤੇ ਰੱਖਣ ਵਾਲੇ ਗੁਰਮੁਖ ਜਨ ਸਦਾ ਹੀ ਸੁਖ ਦੇ ਸਹਿਤ ਵੱਸਦੇ ਹਨ ਅਤੇ ਮੁਕਤ ਹੁੰਦੇ ਹਨ ॥੯॥

**[ਅੰਗ ੧੪੨੭]**

## ਜਿਹ ਸਿਮਰਤ ਗਤਿ ਪਾਈਐ; ਤਿਹਿ ਭਜੁ ਰੇ ਤੈ ਮੀਤ ॥

ਜਿਹ = ਜਿਸ ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਕੇ ਗਤਿ = ਕਲਿਆਣ ਪਾਈਐ = ਪਾਉਣਾ ਕਰੀਦੀ ਹੈ, ਰੇ = ਹੇ ਮੇਰੇ ਪਿਆਰੇ ਮੀਤ = ਮਿੱਤਰ ਰੂਪ ਮਨਾ ਤਿਹਿ = ਉਸ ਪਰਮੇਸ਼ਰ ਨੂੰ ਭਜੁ = ਸਿਮਰਨਾ ਕਰ। ਜੈਸਾ ਕਿ :

**ਐਸਾ ਨਾਮੁ ਮਨ ਸਦਾ ਧਿਆਈਐ ॥ ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥੨॥** *(ਅੰਗ ੨੬੪)*

## ਕਹੁ ਨਾਨਕ ਸੁਨੁ ਰੇ ਮਨਾ; ਅਉਧ ਘਟਤ ਹੈ ਨੀਤ ॥੧੦॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮਨਾਂ ! ਤੂੰ ਸੁਨੁ = ਸੁਣਨਾ ਕਰ, ਤੇਰੇ ਤਨ ਦੀ ਅਉਧ = ਉਮਰ ਨੀਤ = ਨਿਤਾਪ੍ਰਤੀ ਘਟਤ = ਘਟਦੀ ਜਾ ਰਹੀ ਹੈ ॥੧੦॥ ਜੈਸਾ ਕਿ :

**ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥** *(ਅੰਗ ੬੯੨)*

## ਪਾਂਚ ਤਤ ਕੋ ਤਨੁ ਰਚਿਓ; ਜਾਨਹੁ ਚਤੁਰ ਸੁਜਾਨ ॥

ਪਾਂਚ = ਪੰਜ ਤੱਤਾਂ ਕੋ = ਦਾ ਤਨੁ = ਸਰੀਰ ਪੱਚੀ ਪ੍ਰਕਿਰਤੀਆਂ ਦਾ ਰੂਪ ਕਰਕੇ ਰਚਿਓ = ਰਚਿਆ ਹੋਇਆ ਹੈ, ਇਹ ਜਾਨਹੁ = ਜਾਨਣਾ ਕਰ ਕਿ ਚਤੁਰ = ਸੂਝਵਾਨ ਤੇ ਸੁਜਾਨ = ਸਿਆਣੇ ਭਾਵ ਅੰਤਰਜਾਮੀ ਪਰਮੇਸ਼ਰ ਨੇ ਹੀ ਇਸ ਸਰੀਰ ਨੂੰ ਬਣਾਇਆ ਹੈ।

**ਅਥਵਾ** ਹੇ ਚਤੁਰ ਤੇ ਸੁਜਾਨ ਪੁਰਖ ! ਤੂੰ ਇਸ ਗੱਲ ਨੂੰ ਜਾਨਹੁ = ਜਾਨਣਾ ਕਰ, ਕਿ ਤੇਰਾ ਇਹ ਪੰਜ ਤੱਤਾਂ ਦਾ ਸਰੀਰ ਪਰਮੇਸ਼ਰ ਨੇ ਬਣਾਇਆ ਹੈ **ਵਾ:** ਹੇ ਭਾਈ ! ਜਾਨਣਾ ਕਰ, ਜਿਸ ਚਤੁਰ ਈਸ਼ਰ ਨੇ ਇਹ ਤੇਰਾ ਪੰਜਾਂ ਤੱਤਾਂ ਦਾ ਸਰੀਰ ਬਣਾਇਆ ਹੈ, (ਸੁ+ਜਾਨ) ਸੁ = ਉਹੋ ਹੀ ਇਸ ਬਾਰੇ ਜਾਨ = ਜਾਣਦਾ ਹੈ।

**ਅਥਵਾ** ਹੇ ਸੁਜਾਨ = ਸਿਆਣੇ ਪੁਰਖ ! ਜਿਸ ਚਤੁਰ ਈਸ਼ਰ ਨੇ ਪੰਜਾਂ ਤੱਤਾਂ ਦਾ ਤੇਰਾ ਸਰੀਰ ਰਚਿਆ ਹੈ, ਉਸ ਨੂੰ ਜਾਨਹੁ = ਜਾਨਣਾ ਕਰ। ਜੈਸਾ ਕਿ :

**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥**
*(ਸੂਹੀ ਮ: ੪, ਅੰਗ ੭੩੬)*

## ਜਿਹ ਤੇ ਉਪਜਿਓ ਨਾਨਕਾ; ਲੀਨ ਤਾਹਿ ਮੈ ਮਾਨੁ ॥੧੧॥

ਸਤਿਗੁਰੂ ਤੇਗ਼ ਬਹਾਦਰ ਜੀ ਕਥਨ ਕਰਦੇ ਹਨ ਕਿ ਇਹ ਸਰੀਰ ਜਿਹ = ਜਿਸ ਤੱਤਾਂ ਤੇ = ਤੋਂ ਉਪਜਿਓ = ਪੈਦਾ ਹੋਇਆ ਹੈ, ਤੂੰ ਇਹ ਨਿਸਚੇ ਕਰਕੇ ਮਾਨੁ = ਮੰਨਣਾ ਕਰ ਕਿ ਤਾਹਿ = ਉਨ੍ਹਾਂ ਤੱਤਾਂ ਮੈ = ਵਿਚ ਹੀ ਇਹ ਸਰੀਰ ਲੀਨ = ਮਿਲ ਜਾਣਾ ਹੈ ॥੧੧॥ ਜੈਸਾ ਕਿ :

**ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ ॥**
**ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ ॥** *(ਅੰਗ ੧੨੨੦)*

## ਘਟਿ ਘਟਿ ਮੈ ਹਰਿ ਜੂ ਬਸੈ; ਸੰਤਨ ਕਹਿਓ ਪੁਕਾਰਿ ॥

ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਮੈ = ਵਿਚ ਹਰਿ = ਪਰਮੇਸ਼ਰ ਜੂ = ਜੀ ਬਸੈ = ਵੱਸਦੇ ਹਨ, ਇਸ ਗੱਲ ਨੂੰ ਸੰਤਨ = ਸੰਤ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਅੱਠਵੇਂ ਸਤਿਗੁਰਾਂ ਤੱਕ ਸਾਰਿਆਂ ਨੇ ਬੁਲੰਦ ਆਵਾਜ਼ ਨਾਲ ਪੁਕਾਰ ਕੇ ਕਹਿਓ = ਕਥਨ ਕੀਤਾ ਹੈ **ਵਾ:** ਸੰਤ ਜਨਾਂ ਨੇ ਪੁਕਾਰ-ਪੁਕਾਰ ਕੇ ਇਹ ਗੱਲ ਕਹਿਣਾ ਕੀਤੀ ਹੈ। ਜੈਸਾ ਕਿ :

**ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ ॥** *(ਆਸਾ ਮਹਲਾ ੫, ਅੰਗ ੪੫੩)*

**ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥**
**ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ ॥** *(ਆਸਾ ਮ: ੫, ਅੰਗ ੪੫੮)*

## ਕਹੁ ਨਾਨਕ ਤਿਹ ਭਜੁ ਮਨਾ; ਭਉ ਨਿਧਿ ਉਤਰਹਿ ਪਾਰਿ ॥੧੨॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰੇ ਮਨਾਂ ! ਤੂੰ ਤਿਹ = ਪਰਮੇਸ਼ਰ ਦਾ ਭਜੁ = ਭਜਨ ਕਰ, ਤਾਂ ਜੋ ਤੂੰ ਭਉ ਨਿਧਿ = ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਕੇ ਮੁਕਤ ਰੂਪ ਕਿਨਾਰੇ 'ਤੇ ਉਤਰਹਿ = ਉਤਰ ਜਾਵੇਂ ॥੧੨॥ ਜੈਸਾ ਕਿ :

**ਸਭਿ ਚਵਹੁ ਮੁਖਹੁ ਜਗੰਨਾਥੁ ਜਗੰਨਾਥੁ ਜਗਜੀਵਨੋ ਜਿਤੁ ਭਵਜਲ ਪਾਰਿ ਉਤਾਰਾ ॥੪॥**
*(ਅੰਗ ੧੩੧੪)*

## ਸੁਖੁ ਦੁਖੁ ਜਿਹ ਪਰਸੈ ਨਹੀ; ਲੋਭੁ ਮੋਹੁ ਅਭਿਮਾਨੁ ॥

ਜਿਹ = ਜਿਸ ਮਨੁੱਖ ਨੂੰ ਸੁੱਖ ਤੇ ਦੁੱਖ ਪਰਸੈ = ਪਰਸ (ਪੋਹ) ਨਹੀਂ ਸਕਦੇ ਭਾਵ ਲੱਗ ਨਹੀਂ ਸਕਦੇ ਅਰਥਾਤ ਜੋ ਇਕ-ਰਸ ਰਹਿੰਦਾ ਹੈ ਅਤੇ ਜੋ ਪਦਾਰਥਾਂ ਦੇ ਲੋਭੁ = ਲਾਲਚ, ਸਰੀਰਾਂ, ਮਾਇਆ ਦੇ ਮੋਹੁ = ਸਨੇਹ ਤੇ ਅਭਿਮਾਨ = ਹੰਕਾਰ ਤੋਂ ਰਹਿਤ ਹੈ। ਜੈਸਾ ਕਿ :

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ਰਹਾਉ॥**
*(ਅੰਗ ੬੩੩)*

## ਕਹੁ ਨਾਨਕ ਸੁਨੁ ਰੇ ਮਨਾ; ਸੋ ਮੂਰਤ ਭਗਵਾਨ ॥੧੩॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰੇ ਮਨਾਂ ! ਤੂੰ ਧਿਆਨ ਨਾਲ ਸੁਨੁ = ਸੁਣਨਾ ਕਰ, ਸੋ = ਉਹ ਮਨੁੱਖ ਭਗਵਾਨ = ਪਰਮੇਸ਼ਰ ਦਾ ਮੂਰਤ = ਸਰੂਪ ਹੈ ॥੧੩॥ ਜੈਸਾ ਕਿ :

**ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥** *(ਮਾਰੂ ਮਹਲਾ ੫, ਅੰਗ ੧੦੭੬)*

## ਉਸਤਤਿ ਨਿੰਦਿਆ ਨਾਹਿ ਜਿਹਿ; ਕੰਚਨ ਲੋਹ ਸਮਾਨਿ ॥

ਜਿਹਿ = ਜਿਸ ਮਨੁੱਖ ਨੂੰ ਉਸਤਤਿ = ਵਡਿਆਈ ਦੀ ਭੁੱਖ ਨਾਹਿ = ਨਹੀਂ ਹੈ ਤੇ, ਨਿੰਦਿਆ = ਅਪਕੀਰਤੀ ਸੁਣ ਕੇ ਘਬਰਾਉਂਦਾ ਨਹੀਂ ਹੈ **ਵਾ:** ਜਿਸ ਮਨੁੱਖ ਨੂੰ ਉਸਤਤੀ ਸੁਣ ਕੇ ਪ੍ਰਸੰਨਤਾ ਤੇ ਅਪਕੀਰਤੀ ਸੁਣ ਕੇ ਦੁੱਖ ਨਹੀਂ ਹੁੰਦਾ ਅਤੇ ਜਿਸ ਨੂੰ ਕੰਚਨ = ਸੋਨਾ ਤੇ ਲੋਹ = ਲੋਹਾ ਸਮਾਨਿ = ਇੱਕੋ ਜਿਹਾ ਪ੍ਰਤੀਤ ਹੁੰਦਾ ਹੈ, ਭਾਵ ਸੋਨੇ ਦਾ ਲੋਭ ਤੇ ਲੋਹੇ ਨੂੰ ਥੋੜ੍ਹੀ ਕੀਮਤ ਦਾ ਸਮਝ ਕੇ ਤਿਆਗ ਨਹੀਂ ਕਰਦਾ, ਦੋਨਾਂ ਵਿਚ ਸਮਾਨ ਬਿਰਤੀ ਰੱਖਦਾ ਹੈ। ਜੈਸਾ ਕਿ :

**ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥**
**ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥੧॥** *(ਕੇਦਾਰਾ ਕਬੀਰ ਜੀ, ਅੰਗ ੧੧੨੩)*

## ਕਹੁ ਨਾਨਕ ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨਿ ॥੧੪॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਪਿਆਰੇ ਮਨਾਂ ! ਤੂੰ ਸੁਨਿ = ਸੁਣਨਾ ਕਰ, ਤਾਹਿ = ਉਸ ਮਨੁੱਖ ਨੂੰ ਤੈ = ਤੂੰ ਮੁਕਤ ਰੂਪ ਹੀ ਜਾਨਿ = ਜਾਨਣਾ ਕਰ **ਵਾ:** ਤੂੰ ਜਾਨਣਾ ਕਰ ਕਿ ਉਸ ਮਨੁੱਖ ਦਾ ਸੰਗ ਕਰਕੇ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ ॥੧੪॥

## ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ ॥

ਜਾ = ਜਿਸ ਮਨੁੱਖ ਕੈ = ਦੇ ਤਾਈਂ ਪਦਾਰਥ ਆਏ ਤੋਂ ਹਰਖੁ = ਖ਼ੁਸ਼ੀ ਤੇ ਪਦਾਰਥ ਗਏ ਤੋਂ ਸੋਗੁ = ਗ਼ਮ ਨਹੀਂ ਹੁੰਦਾ, ਅਤੇ ਜਿਸ ਦੀ ਦ੍ਰਿਸ਼ਟੀ ਵਿਚ ਬੈਰੀ = ਦੁਸ਼ਮਨ ਤੇ ਮੀਤ = ਮਿੱਤਰ ਸਮਾਨਿ = ਇੱਕੋ ਜਿਹੇ ਹਨ ਭਾਵ ਪਿਆਰ ਕਰਨ ਵਾਲੇ ਨਾਲ ਮੋਹ ਤੇ ਵੈਰ ਕਰਨ ਵਾਲੇ ਨਾਲ ਈਰਖਾ ਨਹੀਂ ਕਰਦਾ। ਜੈਸਾ ਕਿ :

**ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥** *(ਅੰਗ ੧੩੫੬)*

## ਕਹੁ ਨਾਨਕ ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨਿ ॥੧੫॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮਨਾਂ ! ਸੁਨਿ = ਸੁਣਨਾ ਕਰ, ਤੈ = ਤੂੰ ਤਾਹਿ = ਉਸ ਪੁਰਖ ਨੂੰ ਮੁਕਤ ਰੂਪ ਜਾਨਿ = ਜਾਨਣਾ ਕਰ ॥੧੫॥ ਜੈਸਾ ਕਿ :

**ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**
**ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥**
**ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥** *(ਅੰਗ ੨੭੫)*

## ਭੈ ਕਾਹੂ ਕਉ ਦੇਤ ਨਹਿ; ਨਹਿ ਭੈ ਮਾਨਤ ਆਨਿ ॥

ਜੋ ਪੁਰਖ ਕਾਹੂ = ਕਿਸੇ ਕਉ = ਨੂੰ ਭੈ = ਡਰ ਨਹਿ = ਨਹੀਂ ਦੇਤ = ਦਿੰਦਾ ਅਤੇ ਨਹਿ = ਨਾ ਹੀ ਆਪ ਕਿਸੇ ਆਨਿ = ਹੋਰ ਦਾ ਭੈ = ਡਰ ਮਾਨਤ = ਮੰਨਦਾ ਹੈ। ਜੈਸਾ ਕਿ :

**ਆਪਿ ਨ ਡਰਉ ਨ ਅਵਰ ਡਰਾਵਉ ॥੩॥੧੭॥** *(ਅੰਗ ੩੨੭)*

## ਕਹੁ ਨਾਨਕ ਸੁਨਿ ਰੇ ਮਨਾ; ਗਿਆਨੀ ਤਾਹਿ ਬਖਾਨਿ ॥੧੬॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰੇ ਮਨਾਂ ! ਸੁਨਿ = ਸੁਣਨਾ ਕਰ, ਤਾਹਿ = ਉਸ ਪੁਰਖ ਨੂੰ ਗਿਆਨੀ = ਗਿਆਨਵਾਨ ਬਖਾਨਿ = ਕਥਨ ਕਰੀਦਾ ਹੈ ॥੧੬॥

ਇਸ ਤੁਕ ਦਾ ਅਰਥ ਪ੍ਰਤੱਖ ਰੂਪ ਵਿਚ ਗੁਰੂ ਜੀ ਨੇ ਆਪਣੇ ਜੀਵਨ ਵਿਚ ਕਰ ਵਿਖਾਇਆ ਹੈ। ਜਦੋਂ ਔਰੰਗਜ਼ੇਬ ਨੇ ਨੰਗੀ ਤਲਵਾਰ ਵਿਖਾ ਕੇ ਅਤੇ ਦੋ ਗੁਰਸਿੱਖਾਂ ਨੂੰ ਮਾਰ ਕੇ ਗੁਰੂ ਜੀ ਨੂੰ ਮੌਤ ਦਾ ਭੈ ਵਿਖਾਉਣਾ ਚਾਹਿਆ ਸੀ, ਤਦੋਂ ਗੁਰੂ ਜੀ ਨੇ ਕਿਹਾ ਸੀ ਕਿ ਹੇ ਔਰੰਗਜ਼ੇਬ ਮੌਤ ਦਾ ਭੈ ਦੇਹ ਅਧਿਆਸੀਆਂ ਨੂੰ ਹੁੰਦਾ ਹੈ। ਤੂੰ ਕਿਸ ਚੀਜ਼ ਨੂੰ ਮਾਰੇਂਗਾ, ਆਤਮਾ ਤਾਂ ਸਦਾ ਅਮਰ ਹੈ, ਬ੍ਰਹਮ ਗਿਆਨੀ ਨੂੰ ਮੌਤ ਦਾ ਭੈ ਨਹੀਂ ਹੁੰਦਾ, ਭੈ ਦੇਣਾ ਤੇ ਭੈ ਮੰਨਣਾ ਪਸ਼ੂਆਂ ਦਾ ਕੰਮ ਹੈ। ਇਨ੍ਹਾਂ ਦੋਨਾਂ ਵਿਚ ਪਸ਼ੂਪੁਣਾ ਹੈ। ਸ਼ੇਰ ਬਘੇਰੇ ਆਦਿ ਮਾਰਨ ਵਾਲਿਆਂ ਵਿਚ ਹਨ, ਇਨ੍ਹਾਂ ਵਿਚ ਭੈ ਦੇਣ ਰੂਪ ਪਸ਼ੂਪੁਣਾ ਹੈ ਅਤੇ ਹਿਰਨ, ਬੱਕਰੀਆਂ ਆਦਿ ਭੈ ਮੰਨਣ ਵਾਲੇ ਪਸ਼ੂ ਹਨ, ਇਨ੍ਹਾਂ ਵਿਚ ਭੈ ਮੰਨਣ ਰੂਪ ਪਸ਼ੂਪੁਣਾ ਹੈ। ਇਸ ਲਈ ਮੁਕੰਮਲ ਮਨੁੱਖ ਨੂੰ ਨਾ ਭੈ ਦੇਣਾ ਚਾਹੀਦਾ ਹੈ ਅਤੇ ਨਾ ਹੀ ਮੰਨਣਾ ਚਾਹੀਦਾ ਹੈ। ਤੂੰ ਭਾਵੇਂ ਭੈ ਦੇਣ ਰੂਪ ਪਸ਼ੂਪੁਣਾ ਕਰ, ਪਰ ਅਸੀਂ ਭੈ ਮੰਨਣ ਰੂਪ ਪਸ਼ੂਪੁਣਾ ਨਹੀਂ ਕਰਨਾ।

## ਜਿਹਿ ਬਿਖਿਆ ਸਗਲੀ ਤਜੀ; ਲੀਓ ਭੇਖ ਬੈਰਾਗ ॥

ਜਿਹਿ = ਜਿਸ ਪੁਰਖ ਨੇ ਬਿਖਿਆ = ਵਿਸ਼ਿਆਂ **ਵਾ:** ਬਿਖਿਆ = ਮਾਇਆ ਦੇ ਮੋਹ ਦੀ ਸਗਲੀ = ਸਾਰੀ ਵਾਸ਼ਨਾ ਤਜੀ = ਤਿਆਗ ਦਿੱਤੀ ਹੈ, ਤੇ ਵੈਰਾਗ ਰੂਪੀ ਭੇਖ = ਲਿਬਾਸ ਧਾਰਨ ਕਰ ਲੀਓ = ਲਿਆ ਹੈ।

**ਅਥਵਾ** ਜਿਸ ਨੇ ਵਿਸ਼ਿਆਂ ਨੂੰ ਭੋਗਣ ਦੀ ਸਾਰੀ ਵਾਸ਼ਨਾ ਤਿਆਗ ਦਿੱਤੀ ਹੈ ਅਤੇ ਸਾਰੇ ਪਦਾਰਥਾਂ ਲਈ ਦੋਖ ਦ੍ਰਿਸ਼ਟੀ ਕਰਕੇ ਵੈਰਾਗ ਦਾ ਭੇਸ ਧਾਰਨ ਕਰ ਲਿਆ ਹੈ।

## ਕਹੁ ਨਾਨਕ, ਸੁਨਿ ਰੇ ਮਨਾ; ਤਿਹ ਨਰ ਮਾਥੈ ਭਾਗੁ ॥੧੭॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰਿਆ ਮਨਾਂ ! ਸੁਨਿ = ਸੁਣਨਾ ਕਰ, ਤਿਹ = ਉਸ ਨਰ = ਪੁਰਖ ਦੇ ਮਾਥੈ = ਮੱਥੇ ਦੇ ਸ਼ਿਰੋਮਣੀ ਭਾਗੁ = ਕਰਮ ਹਨ ॥੧੭॥ ਜੈਸਾ ਕਿ :

**ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ ॥** *(ਅੰਗ ੨੯)*

## ਜਿਹਿ ਮਾਇਆ ਮਮਤਾ ਤਜੀ; ਸਭ ਤੇ ਭਇਓ ਉਦਾਸ ॥

ਜਿਹਿ = ਜਿਸ ਪੁਰਖ ਨੇ ਮਾਇਆ ਦੀ ਮਮਤਾ = ਮੇਰ ਤਜੀ = ਤਿਆਗ ਦਿੱਤੀ ਹੈ **ਵਾ:** ਜਿਸ ਨੇ ਮਾਇਆ ਤੇ ਸਾਰੇ ਤਰ੍ਹਾਂ ਦੇ ਸੰਸਾਰਕ ਪਦਾਰਥਾਂ ਦੀ ਮਮਤਾ = ਮੇਰ ਤਿਆਗ ਦਿੱਤੀ ਹੈ, ਅਤੇ ਜਿਸ ਦਾ ਚਿੱਤ ਸਭ = ਸਾਰਿਆਂ ਪਾਸਿਆਂ ਤੇ = ਤੋਂ ਉਦਾਸੁ = ਉਪਰਾਮ ਭਇਓ = ਹੋ ਗਿਆ ਹੈ। ਜੈਸਾ ਕਿ :

**ਮਾਇਆ ਮਹਿ ਜਿਸੁ ਰਖੈ ਉਦਾਸੁ ॥** *(ਅੰਗ ੧੧੫੭)*

## ਕਹੁ ਨਾਨਕ ਸੁਨੁ ਰੇ ਮਨਾ; ਤਿਹ ਘਟਿ ਬ੍ਰਹਮ ਨਿਵਾਸੁ ॥੧੮॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰਿਆ ਮਨਾਂ ! ਸੁਨੁ = ਸੁਨਣਾ ਕਰ, ਤਿਹ = ਉਸ ਦੇ ਘਟਿ = ਹਿਰਦੇ ਵਿਚ ਬ੍ਰਹਮ ਆਤਮਾ ਦਾ ਨਿਵਾਸੁ = ਵਾਸਾ ਹੈ ਭਾਵ ਉਸ ਦੇ ਹਿਰਦੇ ਵਿਚ ਬ੍ਰਹਮ ਸਾਖਸ਼ਾਤ ਪ੍ਰਗਟ ਹੋ ਗਿਆ ਹੈ ॥੧੮॥

## ਜਿਹਿ ਪ੍ਰਾਨੀ ਹਉਮੈ ਤਜੀ; ਕਰਤਾ ਰਾਮ ਪਛਾਨ ॥

ਜਿਹਿ = ਜਿਸ ਪ੍ਰਾਨੀ = ਪ੍ਰਾਣਾਂਧਾਰੀ ਜੀਵ ਨੇ ਅੰਦਰੋਂ ਦੇਹ ਦੀ ਹਉਮੈ = ਹੰਗਤਾ **ਵਾ:** ਮਾਇਆ ਦੀ ਹੰਗਤਾ ਤਜੀ = ਤਿਆਗ ਦਿੱਤੀ ਹੈ ਅਤੇ ਕਰਤਾ = ਸਾਰੇ ਕਰਤੱਵਾਂ ਨੂੰ ਕਰਨ ਵਾਲੇ ਰਾਮੁ = ਪਰਮੇਸ਼ਰ ਨੂੰ ਪਛਾਨਿ = ਸਿਆਣ ਲਿਆ ਹੈ।

## ਕਹੁ ਨਾਨਕ ਵਹੁ ਮੁਕਤਿ ਨਰੁ; ਇਹ ਮਨ ਸਾਚੀ ਮਾਨ ॥੧੯॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਵਹੁ = ਉਹ ਨਰੁ = ਪੁਰਖ ਸੰਸਾਰ ਵਿਚ ਮੁਕਤਿ = ਬੰਧਨਾਂ ਤੋਂ ਰਹਿਤ ਹੈ, ਇਹ ਮਨ = ਚਿੱਤ ਦੇ ਵਿਚ ਸਾਚੀ = ਸੱਚੀ ਸਿੱਖਿਆ ਮਾਨ = ਮੰਨ ਲੈਣਾ ਕਰੋ **ਵਾ:** ਇਹ = ਇਸ ਗੱਲ ਨੂੰ ਆਪਣੇ ਮਨ ਦੇ ਵਿਚ ਸੱਚੀ ਮਾਨ = ਮੰਨਣਾ, ਸਮਝਣਾ ਕਰੋ ॥੧੯॥ ਜੈਸਾ ਕਿ :

**ਗੁਰਪਰਸਾਦੀ ਹਉਮੈ ਛੁਟੈ ਜੀਵਨ ਮੁਕਤੁ ਸੋ ਹੋਇ ॥** *(ਅੰਗ ੯੪੮)*

## ਭੈ ਨਾਸਨ, ਦੁਰਮਤਿ ਹਰਨ; ਕਲਿ ਮੈ, ਹਰਿ ਕੋ ਨਾਮੁ ॥

ਇਸ ਕਲਿ = ਕਲਿਜੁਗ ਦੇ ਸਮੇਂ ਮੈ = ਵਿਚ ਹਰਿ = ਪਰਮੇਸ਼ਰ ਕੋ = ਦਾ ਨਾਮ ਹੀ ਜੰਮਣ ਮਰਨ ਦੇ ਭੈ = ਡਰ ਨੂੰ ਨਾਸਨ = ਨਾਸ਼ ਕਰਨ ਵਾਲਾ ਅਤੇ ਦੁਰਮਤਿ = ਖੋਟੀ ਮੱਤ ਨੂੰ ਦੂਰ ਕਰਨ ਵਾਲਾ ਹੈ।

**ਅਥਵਾ** ਸਾਰੇ ਤਰ੍ਹਾਂ ਦੇ ਡਰ **ਵਾ:** ਸਭ ਤੋਂ ਵਿਸ਼ੇਸ਼ ਕਾਲ ਦਾ ਭੈ ਨਾਸ਼ ਕਰਨ ਵਾਲਾ ਅਤੇ ਦੁਰਮਤਿ = ਖੋਟੀ ਮੱਤ ਨੂੰ ਦੂਰ ਕਰਨ ਵਾਲਾ ਕਲਿਜੁਗ ਵਿਚ ਵਾਹਿਗੁਰੂ ਦਾ ਨਾਮ ਹੀ ਹੈ। ਜੈਸਾ ਕਿ :

**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥** *(ਅੰਗ ੭੦੨)*

## ਨਿਸਿ ਦਿਨਿ ਜੋ ਨਾਨਕ, ਭਜੈ; ਸਫਲ ਹੋਹਿ ਤਿਹ ਕਾਮ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਨਿਸਿ = ਰਾਤ ਦਿਨ ਭਾਵ ਹਰ ਵੇਲੇ ਉਸ ਪਰਮੇਸ਼ਰ ਦਾ ਭਜੈ = ਭਜਨ ਕਰਦਾ ਹੈ, ਤਿਹ = ਉਸ ਦੇ ਸਾਰੇ ਕਾਮ = ਕੰਮ ਸਫਲ = ਸਫਲੇ ਹੋਹਿ = ਹੋ ਜਾਂਦੇ ਹਨ **ਵਾ:** ਉਸ ਦੇ ਸਾਰੇ ਕੰਮ ਪੂਰਨ ਅਤੇ ਫਲਦਾਇਕ ਹੁੰਦੇ ਹਨ **ਵਾ:** ਉਸ ਨੂੰ ਧਰਮ, ਅਰਥ, ਕਾਮ, ਮੋਖ ਆਦਿ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ ਅਤੇ ਉਸ ਦੀਆਂ ਸਾਰੀਆਂ ਕਾਮ = ਕਾਮਨਾਵਾਂ ਪੂਰਨ ਹੋ ਜਾਂਦੀਆਂ ਹਨ ॥੨੦॥

## ਜਿਹਬਾ ਗੁਨ ਗੋਬਿੰਦ ਭਜਹੁ; ਕਰਨ ਸੁਨਹੁ ਹਰਿ ਨਾਮੁ ॥

ਹੇ ਭਾਈ ! ਜਿਹਬਾ = ਜ਼ਬਾਨ ਨਾਲ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਗੁਣਾਂ ਦਾ ਭਜਹੁ = ਭਜਨ ਕਰੋ **ਵਾ:** ਗੁਣਾਂ ਨੂੰ ਭਜਹੁ = ਉਚਾਰੋ ਅਤੇ ਹਰਿ = ਪਰਮੇਸ਼ਰ ਦਾ ਨਾਮ ਕਰਨ = ਕੰਨਾਂ ਨਾਲ ਵੀ ਸੁਨਹੁ = ਸਣਨਾ ਕਰੋ। ਜੈਸਾ ਕਿ :

**ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥** *(ਸੋਰਠਿ ਮ: ੫, ਅੰਗ ੬੧੧)*

## ਕਹੁ ਨਾਨਕ ਸੁਨਿ ਰੇ ਮਨਾ; ਪਰਹਿ ਨ ਜਮ ਕੈ ਧਾਮ ॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰਿਆ ਮਨਾਂ ! ਸੁਨਿ = ਸੁਣਨਾ ਕਰ, ਫੇਰ ਜਮ = ਜਮਾਂ ਕੈ = ਦੇ ਨਰਕ ਰੂਪੀ ਧਾਮ = ਘਰ ਵਿਚ ਨ = ਨਹੀਂ ਪਰਹਿ = ਪਵੇਂਗਾ ਭਾਵ ਜਮ ਪੁਰੀ ਵਿਚ ਨਹੀਂ ਜਾਣਾ ਪਵੇਗਾ ॥੨੧॥

## ਜੋ ਪ੍ਰਾਨੀ, ਮਮਤਾ ਤਜੈ; ਲੋਭ ਮੋਹ ਅਹੰਕਾਰ ॥

ਜੋ = ਜਿਹੜਾ ਪ੍ਰਾਨੀ = ਪ੍ਰਾਣਾਂਧਾਰੀ ਜੀਵ ਅੰਦਰੋਂ ਮਾਇਆ ਦੀ ਮਮਤਾ = ਮੇਰ ਤਜੈ = ਤਿਆਗ ਦਿੰਦਾ ਹੈ **ਵਾ:** ਜਿਹੜਾ ਪ੍ਰਾਣਾਂਧਾਰੀ ਜੀਵ ਆਪਣੀ ਪ੍ਰਾਣ ਅਵਸਥਾ ਭਾਵ ਜੀਵਨ ਕਾਲ ਵਿਚ ਹੰਗਤਾ ਮਮਤਾ

ਤਿਆਗ ਦਿੰਦਾ ਹੈ ਅਤੇ ਪਦਾਰਥਾਂ ਦਾ ਲੋਭ = ਲਾਲਚ, ਸਰੀਰ ਦਾ ਮੋਹ = ਸਨੇਹ ਅਤੇ ਦੇਹ ਦਾ ਅਹੰਕਾਰ ਵੀ ਤਿਆਗ ਦਿੰਦਾ ਹੈ।

## ਕਹੁ ਨਾਨਕ ਆਪਨ ਤਰੈ; ਅਉਰਨ ਲੇਤ ਉਧਾਰ ॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜੀਵ ਆਪਨ = ਆਪ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ ਅਤੇ ਅਉਰਨ = ਹੋਰਨਾਂ ਆਪਣੇ ਸੰਗੀਆਂ ਨੂੰ ਵੀ ਸੰਸਾਰ-ਸਮੁੰਦ੍ਰ ਤੋਂ ਉੱਧਾਰ ਲੇਤ = ਲੈਂਦਾ ਹੈ ॥੨੨॥ ਜੈਸਾ ਕਿ :

**ਆਪਿ ਤਰੈ ਸਗਲੇ ਕੁਲ ਤਾਰੈ ॥੧॥** *(ਅੰਗ ੬੬੨)*

## ਜਿਉ ਸੁਪਨਾ ਅਰੁ ਪੇਖਨਾ; ਐਸੇ ਜਗ ਕਉ ਜਾਨਿ ॥

ਜਿਉ = ਜਿਵੇਂ ਸੁਪਨਾ ਅਰੁ = ਅਤੇ ਪੁਤਲੀਆਂ ਦਾ ਪੇਖਨਾ = ਤਮਾਸ਼ਾ ਹੁੰਦਾ ਹੈ **ਵਾ:** ਜਿਵੇਂ ਸੁਪਨਾ ਅਤੇ ਪੇਖਨਾ = ਦੇਖਣੇ ਮਾਤਰ ਬਾਜ਼ੀਗਰ ਦਾ ਤਮਾਸ਼ਾ ਹੁੰਦਾ ਹੈ, **ਵਾ:** ਜਿਵੇਂ ਸੁਪਨਾ ਅਤੇ ਮਦਾਰੀ ਦੇ ਖਿਡੌਣੇ ਝੂਠੇ ਹਨ, ਐਸੇ = ਇਸੇ ਤਰ੍ਹਾਂ ਜਗ = ਸੰਸਾਰ ਕਉ = ਨੂੰ ਜਾਨਿ = ਜਾਨਣਾ ਕਰ। ਜੈਸਾ ਕਿ :

**ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥**
**ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥** *(ਬਿਲਾਵਲ ਮ: ੫, ਅੰਗ ੮੦੮)*

**ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥** *(ਗਉੜੀ ਮ: ੫, ਅੰਗ ੧੭੯)*

## ਇਨ ਮੈ ਕਛੁ ਸਾਚੋ ਨਹੀ; ਨਾਨਕ ਬਿਨੁ ਭਗਵਾਨ ॥੨੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਭਗਵਾਨ = ਅਕਾਲ ਪੁਰਖ ਵਾਹਿਗੁਰੂ ਤੋਂ ਬਿਨੁ = ਬਗ਼ੈਰ ਇਸ ਜਗਤ ਵਿਚ ਇਨ = ਇਨ੍ਹਾਂ ਪਦਾਰਥਾਂ ਤੇ ਸੰਬੰਧੀਆਂ ਮੈ = ਵਿੱਚੋਂ ਕਛੁ = ਕੁਝ ਵੀ ਸਾਚੋ = ਸੱਚਾ, ਅਚੱਲ ਰਹਿਣ ਵਾਲਾ ਨਹੀਂ ਹੈ ॥੨੩॥

ਅਰਥਾਤ ਜਿਵੇਂ ਸੁਪਨੇ ਵਿਚ ਤਰ੍ਹਾਂ ਤਰ੍ਹਾਂ ਦੇ ਮਨੁੱਖ, ਪਸ਼ੂ ਪੰਛੀ, ਬ੍ਰਿਛ, ਬਨਸਪਤੀ, ਬਾਗ਼ ਬਨ, ਨਦੀਆਂ, ਸਰੋਵਰ ਆਦਿ ਬਹੁਤ ਪ੍ਰਕਾਰ ਦੀ ਰਚਨਾ ਦਿੱਸਦੀ ਹੈ, ਪਰੰਤੂ ਉਹ ਦਿੱਸਦੀ ਰਚਨਾ ਕਾਇਮ ਨਹੀਂ ਰਹਿੰਦੀ। ਨੀਂਦ ਖੁੱਲ੍ਹਦੇ ਹੀ ਸਭ ਗੁੰਮ ਹੋ ਜਾਂਦੇ ਹਨ। ਇਸੇ ਤਰ੍ਹਾਂ ਜੋ ਵੀ ਸੰਸਾਰਕ ਪਦਾਰਥ ਮਨ ਨੂੰ ਮੋਹ ਲੈਣ ਵਾਲੇ ਜੀਵਾਂ ਨੂੰ ਵਾਹਿਗੁਰੂ ਤੋਂ ਭੁਲਾ ਕੇ ਆਪਣੇ ਵਿਚ ਮਸਤ ਕਰਦੇ ਹਨ, ਜੀਵਾਂ ਨੂੰ ਅਜਿਹਾ ਰੂਪ ਦੱਸਦੇ ਹਨ ਕਿ ਮਾਨੋ ਸਦਾ ਇਕ-ਰਸ ਰਹਿਣ ਵਾਲੇ ਹਨ, ਪਰ ਉਹ ਸਮੇਂ ਦੀ ਰਫ਼ਤਾਰ ਨਾਲ ਇਕ ਇਕ ਖਿਨ ਵਿਚ ਬਦਲ ਰਹੇ ਹਨ, ਇਸ ਕਰਕੇ ਜੀਵਾਂ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਸਥਿਰ ਜਾਣ ਕੇ ਉਨ੍ਹਾਂ ਵਿਚ ਖਚਿਤ ਨਾ ਹੋਣ, ਸਗੋਂ ਰਚਨਹਾਰ ਪਰਮੇਸ਼ਰ ਵਿਚ ਪ੍ਰੇਮ ਕਰਨ ਜੋ ਹਮੇਸ਼ਾਂ ਇਕ-ਰਸ ਅਨੰਦ ਦਾਤਾ ਅਜਰ, ਅਮਰ, ਅਕਾਲ ਸਰੂਪ ਹੈ, ਜੋ ਇੱਕੋ ਹੀ ਸਤਿ ਸਰੂਪ, ਤਿੰਨ ਕਾਲ ਇਕ-ਰਸ ਰਹਿਣ ਵਾਲਾ ਹੈ, ਜਿਸ ਦੇ ਭਜਨ ਕਰਨ ਨਾਲ ਹਮੇਸ਼ਾਂ ਸੁੱਖ ਦੀ ਪ੍ਰਾਪਤੀ ਹੁੰਦੀ ਹੈ ॥੨੩॥

## ਨਿਸਿ ਦਿਨਿ ਮਾਇਆ ਕਾਰਨੇ; ਪ੍ਰਾਨੀ ਡੋਲਤ ਨੀਤ ॥

ਮਾਇਆ ਦੀ ਪ੍ਰਾਪਤੀ ਕਾਰਨੇ = ਵਾਸਤੇ ਨਿਸਿ = ਰਾਤ ਦਿਨ ਪ੍ਰਾਨੀ = ਪ੍ਰਾਣਧਾਰੀ ਜੀਵ ਨੀਤ = ਨਿਤਾਪ੍ਰਤੀ ਡੋਲਤ = ਡੋਲਦਾ, ਭਟਕਦਾ ਫਿਰਦਾ ਰਹਿੰਦਾ ਹੈ। ਜੈਸਾ ਕਿ :

**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥੧॥** *(ਅੰਗ ੪੧੧)*

## ਕੋਟਨ ਮੈ ਨਾਨਕ ਕੋਊ; ਨਾਰਾਇਨ ਜਿਹ ਚੀਤਿ ॥੨੪॥

ਸਤਿਗੁਰੂ ਤੇਗ਼ ਬਹਾਦਰ ਜੀ ਕਥਨ ਕਰਦੇ ਹਨ ਕਿ ਕੋਟਨ = ਕਰੋੜਾਂ ਮੈ = ਵਿੱਚੋਂ ਕੋਊ = ਕੋਈ ਵਿਰਲਾ ਹੀ ਜੀਵ ਹੈ, ਜਿਹ = ਜਿਸ ਦੇ ਚੀਤਿ = ਚਿੱਤ ਵਿਚ ਨਾਰਾਇਨ = ਪਰਮੇਸ਼ਰ ਵੱਸਿਆ ਹੋਇਆ ਹੈ ॥੨੪॥ ਜੈਸਾ ਕਿ :

**ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥੨॥੩॥** *(ਅੰਗ ੨੧੯)*

**ਵਾ:** **ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥੨॥੨॥** *(ਅੰਗ ੬੮੫)*

## ਜੈਸੇ ਜਲ ਤੇ ਬੁਦਬੁਦਾ; ਉਪਜੈ ਬਿਨਸੈ ਨੀਤ ॥

ਜੈਸੇ = ਜਿਸ ਪ੍ਰਕਾਰ ਜਲ = ਪਾਣੀ, ਤੇ = ਉਤੇ ਪਾਣੀ ਦਾ ਬੁਦਬੁਦਾ = ਬੁਲਬੁਲਾ ਹੁੰਦਾ ਹੈ, ਉਹ ਨੀਤ = ਨਿਤਾਪ੍ਰਤੀ ਇਕ ਕਣੀ ਦੇ ਨਾਲ ਉਪਜੈ = ਪੈਦਾ ਹੋ ਜਾਂਦਾ ਹੈ ਤੇ ਦੂਸਰੀ ਕਣੀ ਨਾਲ ਬਿਨਸੈ = ਨਾਸ਼ ਹੋ ਜਾਂਦਾ ਹੈ।[1]

## ਜਗ ਰਚਨਾ ਤੈਸੇ ਰਚੀ; ਕਹੁ ਨਾਨਕ ਸੁਨ ਮੀਤ ॥੨੫॥

ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਮੀਤ = ਮਿੱਤਰਾ ! ਇਹ ਗੱਲ ਸੁਨਿ = ਸੁਣਨਾ ਕਰ ਭਾਵ ਧਾਰਨ ਕਰ ਲੈ, ਤੈਸੇ = ਉਵੇਂ ਹੀ ਇਸ ਜਗ = ਸੰਸਾਰ ਦੀ ਰਚਨਾ ਪਰਮੇਸ਼ਰ ਨੇ ਰਚੀ = ਰਚਨਾ ਕੀਤੀ ਹੈ।

**ਅਥਵਾ** ਜਿਸ ਪ੍ਰਕਾਰ ਪਾਣੀ ਦਾ ਬੁਦਬੁਦਾ ਪਾਉਣ ਦੇ ਮਿਲਾਪ ਕਰਕੇ ਜਲ ਵਿੱਚੋਂ ਹੀ ਉਤਪੰਨ ਹੁੰਦਾ ਹੈ, ਜਲ ਦੇ ਸਹਾਰੇ ਠਹਿਰਦਾ ਹੈ ਅਤੇ ਅੰਤ ਨੂੰ ਪਉਣ ਦੇ ਨਿਕਲ ਜਾਣ ਸਮੇਂ ਪਾਣੀ ਵਿਚ ਹੀ ਸਮਾਅ ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੀਤ = ਮਿੱਤਰਾ ! ਸੁਣਨਾ ਕਰ, ਇਸੇ ਤਰ੍ਹਾਂ ਇਸ ਸੰਸਾਰ ਦੀ ਰਚਨਾ ਨੂੰ ਨਿਸਚੇ ਕਰ ਭਾਵ ਮਾਇਆ ਦੇ ਸੰਬੰਧ ਕਰਕੇ ਜਗਤ ਵਿਵਰਤਵਾਦ ਦੀ ਰੀਤੀ ਅਨੁਸਾਰ ਬ੍ਰਹਮ ਰੂਪੀ ਜਲ ਤੋਂ ਹੀ ਪੈਦਾ ਹੁੰਦਾ ਹੈ, ਫਿਰ ਬ੍ਰਹਮ ਦੇ ਆਸਰੇ ਹੀ ਠਹਿਰਦਾ ਹੈ ਤੇ ਅੰਤ ਨੂੰ ਬ੍ਰਹਮ ਦੇ ਵਿਚ ਹੀ ਲੀਨ ਹੋ ਜਾਂਦਾ ਹੈ ॥੨੫॥ ਜੈਸਾ ਕਿ :

**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥** *(ਅੰਗ ੪੮੫)*

## ਪ੍ਰਾਨੀ ਕਛੂ ਨ ਚੇਤਈ; ਮਦਿ ਮਾਇਆ ਕੈ ਅੰਧ ॥

ਮਾਇਆ ਕੈ = ਦੇ ਮਦ = ਹੰਕਾਰ ਵਿਚ **ਵਾ:** ਮਾਇਆ ਰੂਪੀ ਮਦ = ਨਸ਼ੇ ਦੇ ਨਾਲ ਅੰਧੁ = ਅੰਨ੍ਹਾ ਹੋਇਆ ਹੋਇਆ ਇਹ ਪ੍ਰਾਨੀ = ਪ੍ਰਾਣਾਂਧਾਰੀ ਜੀਵ ਕਛੂ = ਕੁਝ ਵਕਤ ਵੀ ਵਾਹਿਗੁਰੂ ਨੂੰ ਚੇਤਈ = ਚੇਤੇ ਨ = ਨਹੀਂ ਕਰਦਾ। ਜੈਸਾ ਕਿ :

**ਮਾਇਆ ਧਾਰੀ ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥** *(ਅੰਗ ੩੧੩)*

---

੧. ਜਿਸ ਪ੍ਰਕਾਰ ਜਲ ਆਦਿ ਪੰਜ ਤੱਤਾਂ ਵਿੱਚੋਂ ਸਰੀਰ ਰੂਪੀ ਬੁਦਬੁਦਾ ਪੈਦਾ ਹੁੰਦਾ ਹੈ, ਜੋ ਇਕ ਦਿਨ ਪੈਦਾ ਹੁੰਦਾ ਹੈ ਅਤੇ ਪ੍ਰਾਲਬਧ ਪੂਰੀ ਹੋਣ ਤੋਂ ਬਿਨਸੈ = ਨਾਸ਼, ਮਰ ਜਾਂਦਾ ਹੈ **ਵਾ:** ਇਸੇ ਪਰਕਾਰ ਚੇਤਨ ਰੂਪੀ ਜਲ ਤੋਂ ਬੁਦਬੁਦੇ ਦੀ ਨਿਆਈ ਜੀਵ ਨਿਤਾਪ੍ਰਤੀ ਪੈਦਾ ਤੇ ਨਾਸ਼ ਹੁੰਦੇ ਰਹਿੰਦੇ ਹਨ।

## ਕਹੁ ਨਾਨਕ, ਬਿਨੁ ਹਰਿ ਭਜਨ; ਪਰਤ ਤਾਹਿ ਜਮ ਫੰਧ ॥੨੬॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਤਾਹਿ = ਤਿਸ ਅਗਿਆਨੀ ਜੀਵ ਨੂੰ ਅੰਤ ਸਮੇਂ ਜਮ = ਜਮਦੂਤਾਂ ਦਾ ਫੰਧ = ਫਾਹਾ ਪਰਤ = ਪੈਂਦਾ ਹੈ ॥੨੬॥

## ਜਉ ਸੁਖ ਕਉ ਚਾਹੈ ਸਦਾ; ਸਰਨਿ ਰਾਮ ਕੀ ਲੇਹ ॥

ਹੇ ਮਨਾਂ ! ਜਉ = ਜੇਕਰ ਤੂੰ ਸਦਾ = ਹਮੇਸ਼ਾਂ ਲਈ ਆਤਮਿਕ ਸੁਖ = ਅਨੰਦ ਕਉ = ਨੂੰ ਚਾਹੈ = ਚਾਹੁੰਦਾ ਹੈਂ ਤਾਂ ਤੂੰ ਗੁਰਾਂ ਦੁਆਰਾ ਰਾਮ = ਪਰਮੇਸ਼ਰ ਕੀ = ਦੀ ਸਰਨਿ = ਓਟ ਲੇਹ = ਲੈਣਾ ਕਰ। ਜੈਸਾ ਕਿ :

**ਹਰਿ ਕੋ ਨਾਮੁ ਸਦਾ ਸੁਖਦਾਈ ॥** *(ਅੰਗ ੧੦੦੮)*

## ਕਹੁ ਨਾਨਕ ਸੁਨ ਰੇ ਮਨਾ; ਦੁਰਲਭ ਮਾਨੁਖ ਦੇਹ ॥੨੭॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰਿਆ ਮਨਾਂ ! ਇਸ ਗੱਲ ਨੂੰ ਧਿਆਨ ਨਾਲ ਸੁਨਿ = ਸੁਣਨਾ ਕਰ, ਇਹ ਮਾਨੁਖ = ਮਨੁੱਖਾ ਦੇਹ = ਸਰੀਰ ਦੁਰਲਭ = ਕਠਨਤਾਈ ਨਾਲ ਲੱਭਣ ਵਾਲਾ ਹੈ ਭਾਵ ਵਾਰ ਵਾਰ ਹੱਥ ਨਹੀਂ ਆਉਣਾ ॥੨੭॥ ਜੈਸਾ ਕਿ :

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥** *(ਸਲੋਕ ਕਬੀਰ ਜੀ, ਅੰਗ ੧੩੬੬)*

## ਮਾਇਆ ਕਾਰਨਿ ਧਾਵਹੀ; ਮੂਰਖ ਲੋਗ ਅਜਾਨ ॥

ਸ਼ਾਸਤਰ ਗਿਆਤ ਤੋਂ ਰਹਿਤ ਮੂਰਖ = ਬੇਸਮਝ ਤੇ ਪਰਮਾਰਥ ਵੱਲੋਂ ਅਜਾਨ = ਅਨਜਾਣ, ਅਗਿਆਤ ਲੋਗ = ਲੋਕ ਮਾਇਆ ਦੀ ਪ੍ਰਾਪਤੀ ਕਾਰਨਿ = ਵਾਸਤੇ ਦਸੋਂ ਦਿਸ਼ਾਵਾਂ ਵਿਚ ਧਾਵਹੀ = ਦੌੜਦੇ, ਭਟਕਦੇ ਰਹਿੰਦੇ ਹਨ।

## ਕਹੁ ਨਾਨਕ ਬਿਨੁ ਹਰਿ ਭਜਨਿ; ਬਿਰਥਾ ਜਨਮੁ ਸਿਰਾਨ ॥੨੮॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਭਜਨਿ = ਸਿਮਰਨ ਤੋਂ ਬਿਨੁ = ਬਗ਼ੈਰ ਐਸੇ ਜੀਵਾਂ ਦਾ ਮਨੁੱਖਾ ਜਨਮ ਬਿਰਥਾ = ਬੇਅਰਥ ਹੀ ਸਿਰਾਨ = ਬਤੀਤ ਹੁੰਦਾ ਜਾਂਦਾ ਹੈ ॥੨੮॥ ਜੈਸਾ ਕਿ :

**ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥** *(ਅੰਗ ੬੦੦)*

## ਜੋ ਪ੍ਰਾਨੀ ਨਿਸਿ ਦਿਨਿ ਭਜੇ; ਰੂਪ ਰਾਮ ਤਿਹ ਜਾਨੁ ॥[੧]

ਜੋ = ਜਿਹੜਾ ਪ੍ਰਾਨੀ = ਪ੍ਰਾਣਾਂਧਾਰੀ ਜੀਵ ਨਿਸਿ = ਰਾਤ ਦਿਨ ਪਰਮੇਸ਼ਰ ਦਾ ਭਜੇ = ਭਜਨ ਕਰਦਾ ਹੈ, ਤਿਹ = ਉਸ ਨੂੰ ਰਾਮ = ਪਰਮੇਸ਼ਰ ਦਾ ਰੂਪ = ਸਰੂਪ ਜਾਨੁ = ਜਾਨਣਾ ਚਾਹੀਦਾ ਹੈ। ਜੈਸਾ ਕਿ :

**ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ ॥**
**ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥** *(ਆਸਾ ਮਹਲਾ ੫, ਅੰਗ ੩੯੭)*

---

੧. ਮੁੱਖ ਪਾਠ 'ਭਜੇ' ਹੀ ਸ਼ੁੱਧ ਹੈ, ਕਿਉਂਕਿ ਪੁਰਾਤਨ ਬੀੜਾਂ ਵਿਚ 'ਭਜੇ' ਲਾਂ ਨਾਲ ਹੀ ਆਇਆ ਹੈ, ਪਰ ਅੱਜਕਲ੍ਹ ਨਵੀਨ ਛਾਪੇ ਵਿਚ 'ਭਜੈ' ਦੁਲਾਵਾਂ ਨਾਲ ਆ ਰਿਹਾ ਹੈ, ਅਰਥ ਇੱਕੋ ਹੀ ਹੈ।

[ਅੰਗ ੧੪੨੮]

## ਹਰਿਜਨ, ਹਰਿ, ਅੰਤਰੁ ਨਹੀ; ਨਾਨਕ ਸਾਚੀ ਮਾਨੁ ॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੀ ਇਹ ਸਾਚੀ = ਸੱਚੀ ਸਿੱਖਿਆ ਮਾਨੁ = ਮੰਨ ਲੈਣਾ ਕਰੋ, ਹਰਿ = ਪਰਮੇਸ਼ਰ ਦੇ ਜਨ = ਦਾਸਾਂ (ਭਗਤਾਂ) ਵਿਚ ਤੇ ਹਰਿ = ਪਰਮੇਸ਼ਰ ਵਿਚ ਰੰਚਕ ਜਿਤਨਾ ਵੀ ਅੰਤਰੁ = ਫ਼ਰਕ (ਭੇਦ) ਨਹੀਂ ਹੈ ॥੨੯॥ ਜੈਸਾ ਕਿ :

**ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿਜਨੁ ਇਕ ਸਮਾਨਿ ॥** *(ਅੰਗ ੬੫੨)*

## ਮਨੁ ਮਾਇਆ ਮੈ ਫਧਿ ਰਹਿਓ; ਬਿਸਰਿਓ ਗੋਬਿੰਦ ਨਾਮ ॥

ਜੀਵਾਂ ਦਾ ਮਨੁ = ਚਿੱਤ ਮਾਇਆ ਦੇ ਮੋਹ ਰੂਪੀ ਜਾਲ ਮੈ = ਵਿਚ ਫਧਿ = ਫਸ ਰਹਿਓ = ਰਿਹਾ ਹੈ, ਇਸੇ ਕਰਕੇ ਜੀਵਾਂ ਨੂੰ ਗੋਬਿੰਦ = ਪਰਮੇਸ਼ਰ ਦਾ ਨਾਮ ਬਿਸਰਿਓ = ਭੁੱਲ ਗਿਆ ਹੈ।

## ਕਹੁ ਨਾਨਕ ਬਿਨੁ ਹਰਿ ਭਜਨ; ਜੀਵਨ ਕਉਨੇ ਕਾਮ ॥੩੦॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਜੀਵਾਂ ਦਾ ਜੀਵਨ = ਜਿਉਣਾ ਕਉਨੇ = ਕਿਸ ਕਾਮ = ਕੰਮ ਹੈ, ਭਾਵ ਕਿਸੇ ਵੀ ਕੰਮ ਨਹੀਂ ਹੈ ॥੩੦॥ ਜੈਸਾ ਕਿ :

**ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ ਹਰਿ ਬਿਨੁ ਨਿਹਫਲ ਮੇਕ ਘਰੀ ॥੨॥** *(ਅੰਗ ੫੦੫)*

## ਪ੍ਰਾਨੀ ਰਾਮ ਨ ਚੇਤਈ; ਮਦਿ ਮਾਇਆ ਕੈ ਅੰਧ ॥

ਮਾਇਆ ਕੈ = ਦੇ ਮਦਿ = ਹੰਕਾਰ ਵਿਚ ਅੰਧ = ਅੰਨ੍ਹਾ ਹੋਇਆ **ਵਾ:** ਮਾਇਆ ਰੂਪੀ ਮਦਿ = ਸ਼ਰਾਬ ਦੇ ਨਸ਼ੇ ਵਿਚ ਅੰਧ = ਅੰਨ੍ਹਾ, ਅਗਿਆਨੀ ਹੋਇਆ ਪ੍ਰਾਨੀ = ਪ੍ਰਾਣਾਂਧਾਰੀ ਜੀਵ ਰਾਮ = ਪਰਮੇਸ਼ਰ ਨੂੰ ਚੇਤਈ = ਚੇਤੇ ਨ = ਨਹੀਂ ਕਰਦਾ। ਜੈਸਾ ਕਿ :

**ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ ॥** *(ਅੰਗ ੮੦੦)*

## ਕਹੁ ਨਾਨਕ, ਹਰਿ ਭਜਨ ਬਿਨੁ; ਪਰਤ ਤਾਹਿ ਜਮ ਫੰਧ ॥੩੧॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਭਜਨ = ਸਿਮਰਨ ਕੀਤੇ ਤੋਂ ਬਿਨੁ = ਬਗ਼ੈਰ ਤਾਹਿ = ਤਿਸ ਆਗਿਆਨੀ ਜੀਵ ਨੂੰ ਅੰਤ ਸਮੇਂ ਜਮਾਂ ਦਾ ਫੰਧ = ਫਾਹਾ ਪਰਤ = ਪੈਂਦਾ ਹੈ।

**ਵਾ:** ਤਾਹਿ = ਤਿਸ ਜੀਵ ਨੂੰ ਵਾਰ ਵਾਰ ਜਮਾਂ ਦੀ ਫਾਹੀ ਪੈਂਦੀ ਹੈ ॥੩੧॥

## ਸੁਖ ਮੈ ਬਹੁ ਸੰਗੀ ਭਏ; ਦੁਖ ਮੈ ਸੰਗਿ ਨ ਕੋਇ ॥

ਸੁੱਖ ਸੰਪਦਾ ਦੇ ਸਮੇਂ ਮੈ = ਵਿਚ (ਸੁੱਖ ਦੇ ਵੰਡਣ ਵੇਲੇ) ਜੀਵ ਦੇ ਬਹੁ = ਬਹੁਤ ਸਾਰੇ ਸੰਗੀ = ਸਾਥੀ ਭਏ = ਹੋ ਜਾਂਦੇ ਹਨ, ਪਰੰਤੂ ਦੁੱਖ ਦੇ ਸਮੇਂ ਮੈ = ਵਿਚ ਸਹਾਇਤਾ ਕਰਨ ਵਾਲਾ ਅਤੇ ਦੁੱਖ ਵੰਡਾਉਣ ਵਾਲਾ ਕੋਇ = ਕੋਈ ਵੀ ਸੰਗਿ = ਸਾਥੀ ਨ = ਨਹੀਂ ਹੁੰਦਾ ਜੋ ਦੁੱਖ ਵਿਚ ਸਹਾਇਤਾ ਕਰੇ। ਜੈਸਾ ਕਿ :

**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥**
**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥** *(ਅੰਗ ੬੩੪)*

## ਕਹੁ ਨਾਨਕ ਹਰਿ ਭਜੁ ਮਨਾ; ਅੰਤਿ ਸਹਾਈ ਹੋਇ ॥੩੨॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਇਸ ਲਈ ਹੇ ਮਨਾਂ ! ਤੂੰ ਹਰਿ = ਪਰਮੇਸ਼ਰ ਦਾ ਭਜੁ = ਭਜਨ ਕਰ, ਜੋ ਅੰਤਿ = ਓੜਕ ਦੇ ਵੇਲੇ ਸਹਾਈ = ਮਦਦਗਾਰ ਹੋਇ = ਹੁੰਦਾ ਹੈ ॥੩੨॥ ਜੈਸਾ ਕਿ :

**ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ ॥** *(ਅੰਗ ੨੫੩)*

## ਜਨਮ ਜਨਮ ਭਰਮਤ ਫਿਰਿਓ; ਮਿਟਿਓ ਨ ਜਮ ਕੋ ਤ੍ਰਾਸੁ ॥

ਜੀਵ ਜਨਮ ਜਨਮ = ਜਨਮਾਂ ਜਨਮਾਂ ਵਿਚ ਭਰਮਤ ਫਿਰਿਓ = ਫਿਰਦਾ ਰਹਿੰਦਾ ਹੈ, ਪਰੰਤੂ ਜਮ = ਜਮਦੂਤਾਂ ਕੋ = ਦਾ ਤ੍ਰਾਸ = ਡਰ ਮਿਟਿਓ = ਮਿਟਿਆ ਨ = ਨਹੀਂ ਹੈ।

## ਕਹੁ ਨਾਨਕ ਹਰਿ ਭਜੁ ਮਨਾ; ਨਿਰਭੈ ਪਾਵਹਿ ਬਾਸੁ ॥੩੩॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਇਸ ਲਈ ਹੇ ਮੇਰੇ ਪਿਆਰੇ ਮਨਾਂ ! ਤੂੰ ਹਰਿ = ਪਰਮੇਸ਼ਰ ਦਾ ਭਜੁ = ਭਜਨ ਕਰ ਲੈ, ਫੇਰ ਤੂੰ ਨਿਰਭੈ = ਨਿਰਭਉ ਸਰੂਪ ਵਿਚ ਬਾਸੁ = ਟਿਕਾਅ ਪਾਵਹਿ = ਪਾ ਲੈਣਾ ਕਰੇਂਗਾ ॥੩੩॥ ਜੈਸਾ ਕਿ :

**ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ ॥** *(ਅੰਗ ੧੧)*

ਸਤਿਗੁਰੂ ਸਾਹਿਬ ਜੀ ਜਗਿਆਸੂ ਮੁਖ ਦੁਆਰਾ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਉਚਾਰਣ ਕਰਦੇ ਹਨ।

## ਜਤਨ ਬਹੁਤੁ ਮੈ ਕਰਿ ਰਹਿਓ; ਮਿਟਿਓ ਨ ਮਨ ਕੋ ਮਾਨੁ ॥

ਹੇ ਪਰਮੇਸ਼ਰ ! ਮੈਂ ਬਹੁਤ = ਬੜੇ ਜਤਨ = ਉਪਾਅ ਕਰ ਰਹਿਓ = ਰਿਹਾ ਹਾਂ, ਪਰੰਤੂ ਮੇਰੇ ਮਨ = ਰਿਦੇ ਕੋ = ਦਾ ਮਾਨੁ = ਹੰਕਾਰ ਨ = ਨਹੀਂ ਮਿਟਿਓ = ਮਿਟਿਆ। ਜੈਸਾ ਕਿ :

**ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥** *(ਅੰਗ ੪੯੧)*

## ਦੁਰਮਤਿ ਸਿਉ ਨਾਨਕ, ਫਧਿਓ; ਰਾਖਿ ਲੇਹੁ ਭਗਵਾਨਿ ॥੩੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਮਨ ਦੇ ਹੰਕਾਰ ਕਰਕੇ ਦੁਰਮਤਿ = ਖੋਟੀ ਮਤ ਦੇ ਸਿਉ = ਨਾਲ ਫਧਿਓ = ਫਸ ਗਿਆ ਹਾਂ, ਇਸ ਲਈ ਹੇ ਭਗਵਾਨਿ = ਪਰਮੇਸ਼ਰ ! ਆਪ ਜੀ ਕਿਰਪਾ ਕਰਕੇ ਮੈਨੂੰ ਹੰਕਾਰ ਆਦਿ ਵਿਕਾਰਾਂ ਤੇ ਸੰਸਾਰਕ ਰੁਝੇਵਿਆਂ ਵੱਲੋਂ ਰਾਖਿ = ਰੱਖ ਲੈਣਾ ਕਰੋ ॥੩੪॥

## ਬਾਲ ਜੁਆਨੀ ਅਰੁ ਬਿਰਧ ਫੁਨਿ; ਤੀਨਿ ਅਵਸਥਾ ਜਾਨਿ ॥

ਹੇ ਭਾਈ ! ਬਾਲ = ਬਾਲਕ ਅਵਸਥਾ, ਜੁਆਨੀ = ਜੁਵਾ ਅਵਸਥਾ ਅਰੁ = ਅਤੇ ਫੁਨਿ = ਪੁਨਾ ਬਿਰਧ = ਜਰ ਅਵਸਥਾ, ਸਰੀਰ ਦੀਆਂ ਇਹ ਤੀਨਿ = ਤਿੰਨ ਅਵਸਥਾ ਜਾਨਿ = ਜਾਨਣਾ ਕਰ।

## ਕਹੁ ਨਾਨਕ, ਹਰਿ ਭਜਨ ਬਿਨੁ; ਬਿਰਥਾ ਸਭ ਹੀ ਮਾਨ ॥੩੫॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਾਈ ! ਹਰਿ = ਪਰਮੇਸ਼ਰ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਤੂੰ ਸਭ = ਸਾਰੀਆਂ ਹੀ ਅਵਸਥਾਵਾਂ ਨੂੰ ਬਿਰਥਾ = ਬੇਅਰਥ ਗਈਆਂ ਮਾਨੁ = ਮੰਨ ਲੈਣਾ ਕਰ ॥੩੫॥ ਜੈਸਾ ਕਿ :

**ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥**
**ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥੧॥** *(ਅੰਗ ੪੭੯)*

## ਕਰਣੋ ਹੁਤੋ, ਸੁ ਨਾ ਕੀਓ; ਪਰਿਓ ਲੋਭ ਕੈ ਫੰਧ ॥

ਹੇ ਜੀਵ! ਇਸ ਮਨੁੱਖਾ ਜਨਮ ਨੂੰ ਪਾ ਕੇ ਜੋ ਪਰਮੇਸ਼ਰ ਦਾ ਭਜਨ, ਪਰਉਪਕਾਰ ਆਦਿ ਸ੍ਰੇਸ਼ਟ ਕਰਮ ਕਰਣੋ = ਕਰਨੇ ਜੋਗ ਹੁਤੋ = ਸੀ, ਸੁ = ਉਹ ਤਾਂ ਤੂੰ ਕੀਓ = ਕੀਤੇ ਨਾ = ਨਹੀਂ ਹਨ, ਸਗੋਂ ਤੂੰ ਪਦਾਰਥਾਂ ਦੇ ਲੋਭ = ਲਾਲਚ ਕੈ = ਦੇ ਫੰਧ = ਫਾਹੇ ਵਿਚ ਪੈ ਗਿਆ।

## ਨਾਨਕ ਸਮਿਓ ਰਮਿ ਗਇਓ; ਅਬ ਕਿਉ ਰੋਵਤ ਅੰਧ ॥੩੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਤੇਰਾ ਮਨੁੱਖਾ ਜਨਮ ਰੂਪੀ ਸਾਰਾ ਸਮਿਓ = ਸਮਾਂ ਬੇਅਰਥ ਹੀ ਰਮਿ ਗਇਓ = ਚਲਾ ਗਿਆ ਹੈ, ਹੇ ਅੰਧ = ਅਗਿਆਨੀ ਜੀਵ! ਅਬ = ਹੁਣ ਤੂੰ ਕਿਉ = ਕਿਸ ਵਾਸਤੇ ਰੋਵਤ = ਰੋ ਰਿਹਾ ਹੈਂ, ਭਾਵ ਹੁਣ ਰੋਇਆਂ ਕੁਝ ਵੀ ਨਹੀਂ ਬਨਣਾ **ਵਾ:** ਹੇ ਮਨ ਵੈਰਾਗ ਰੂਪੀ ਨੇਤਰਾਂ ਤੋਂ ਹੀਣੇ ਅੰਨ੍ਹੇ ਜੀਵ! ਸਮਿਓ = ਸਮਾਂ ਬੀਤ ਗਿਆ ਹੈ, ਹੁਣ ਕਿਉਂ ਰੋ ਰਿਹਾ ਹੈਂ ॥੩੬॥ ਜੈਸਾ ਕਿ:

**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥** *(ਅੰਗ ੪੬੪)*

## ਮਨੁ, ਮਾਇਆ ਮੈ ਰਮਿ ਰਹਿਓ; ਨਿਕਸਤ ਨਾਹਿਨਿ ਮੀਤ ॥

ਹੇ ਜੀਵ! ਤੇਰਾ ਮਨੁ = ਚਿੱਤ ਹਰ ਵਕਤ ਮਾਇਆ ਦੇ ਮੈ = ਵਿਚ ਰਮਿ = ਮਿਲ, ਰਚ ਰਹਿਓ = ਰਿਹਾ ਹੈ, ਹੇ ਮੀਤ = ਮਿੱਤਰਾ! ਜੋ ਮਾਇਆ ਵਿੱਚੋਂ ਬਾਹਰ ਨਿਕਸਤ = ਨਿਕਲਦਾ ਹੀ ਨਾਹਿਨਿ = ਨਹੀਂ ਹੈ, ਭਾਵ ਹਰ ਵਕਤ ਮਾਇਆ ਵਿਚ ਹੀ ਪ੍ਰਵੇਸ਼ ਰਹਿੰਦਾ ਹੈ। ਜੈਸਾ ਕਿ:

**ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥**
**ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥੧੨੩॥** *(ਅੰਗ ੧੩੭੧)*

## ਨਾਨਕ ਮੂਰਤਿ ਚਿਤ੍ਰ ਜਿਉ; ਛਾਡਿਤ ਨਾਹਨਿ ਭੀਤ ॥੩੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਉ = ਜਿਸ ਪ੍ਰਕਾਰ ਚਿਤ੍ਰ = ਚਿੱਤਰੀ ਹੋਈ ਮੂਰਤਿ = ਮੂਰਤੀ ਭੀਤ = ਕੰਧ ਨੂੰ ਨਾਹਨਿ = ਨਹੀਂ ਛਾਡਿਤ = ਛੱਡਦੀ, ਇਸੇ ਪ੍ਰਕਾਰ ਵਿਸ਼ੇ ਵਾਸ਼ਨਾ ਨਾਲ ਚਿੱਤਰੀ ਹੋਈ ਮਨ ਰੂਪੀ ਮੂਰਤ ਮਾਇਆ ਰੂਪੀ ਕੰਧ ਨੂੰ ਨਹੀਂ ਛੱਡਦੀ ਭਾਵ ਮਾਇਆ ਨੇ ਜੀਵ ਦੇ ਅੰਦਰ ਤਸਵੀਰ ਖਿੱਚੀ ਹੋਈ ਹੈ ਅਤੇ ਮਨ ਕੰਧ ਦੀ ਨਿਆਈਂ ਜੜ੍ਹ ਹੋ ਕੇ ਮੂਰਤ ਬਣਿਆ ਬੈਠਾ ਹੈ ॥੩੭॥

## ਨਰ ਚਾਹਤ ਕਛੁ ਅਉਰ; ਅਉਰੈ ਕੀ ਅਉਰੈ ਭਈ ॥

ਇਹ ਨਰ = ਮਨੁੱਖ ਚਿੱਤ ਵਿਚ ਕਛੁ = ਕੁਝ ਅਉਰ = ਹੋਰ ਚਾਹਤ = ਚਾਹੁੰਦਾ ਹੈ, ਪਰੰਤੂ ਪਰਮੇਸ਼ਰ ਦੀ ਰਜ਼ਾ ਅਨੁਸਾਰ ਕੁਝ ਅਉਰੈ = ਹੋਰ ਕੀ = ਦੀ ਅਉਰੈ = ਹੋਰ ਹੀ ਵਾਰਤਾ ਭਈ = ਹੋ ਜਾਂਦੀ ਹੈ। ਜੈਸਾ ਕਿ:

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥੨੧੯॥** *(ਅੰਗ ੧੩੭੬)*

## ਚਿਤਵਤ ਰਹਿਓ ਠਗਉਰ; ਨਾਨਕ ਫਾਸੀ ਗਲਿ ਪਰੀ ॥੩੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੀਵ ਦੇ ਗਲ ਵਿਚ ਇਸੇ ਕਰਕੇ ਜਮਾਂ ਦੀ ਫਾਸੀ = ਫਾਹੀ ਪਰੀ = ਪੈ ਗਈ ਹੈ ਕਿਉਂਕਿ ਜੀਵ ਹਰ ਵਕਤ ਠਗਉਰ = ਠੱਗੀਆਂ ਮਾਰਨ ਨੂੰ ਹੀ ਚਿਤਵਤ = ਚਿਤਵਦਾ ਰਹਿਓ = ਰਹਿੰਦਾ ਹੈ ॥੩੮॥

## ਜਤਨ ਬਹੁਤ ਸੁਖ ਕੇ ਕੀਏ; ਦੁਖ ਕੋ ਕੀਓ ਨ ਕੋਇ ॥

ਸੁਖ ਕੇ = ਦੇ ਵਾਸਤੇ ਬਹੁਤ = ਬੜੇ ਜਤਨ = ਉਪਾਵ ਕੀਏ = ਕੀਤੇ, ਪਰੰਤੂ ਜੰਮਣ ਮਰਣ ਕੋ = ਦਾ ਦੁੱਖ ਮੇਟਣ ਵਾਸਤੇ ਕੋਇ = ਕੋਈ ਵੀ ਉਪਾਵ ਨ = ਨਹੀਂ ਕੀਓ = ਕੀਤਾ।

**ਅਥਵਾ** ਜੀਵ ਨੇ ਵਿਸ਼ੇ ਸੁੱਖ ਦੇ ਵਾਸਤੇ **ਵਾ:** ਸੁਖ = ਸੁਖਿਆਰੇ ਰਹਿਣ ਦੇ ਵਾਸਤੇ ਬੜੇ ਯਤਨ ਕੀਤੇ, ਪਰੰਤੂ ਪ੍ਰਤੱਖ ਦੁੱਖਾਂ ਜਾਂ ਜੰਮਣ ਮਰਣ, ਕਾਲ ਆਦਿ ਦੇ ਦੁੱਖਾਂ ਦਾ ਦਾਰੂ ਬਣਨ ਵਾਲੇ ਪ੍ਰਭੂ ਦੇ ਨਾਮ ਸਿਮਰਨ ਲਈ ਕੋਈ ਵੀ ਯਤਨ ਨਹੀਂ ਕੀਤਾ। ਜੈਸਾ ਕਿ :

**ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥ ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥**
*(ਅੰਗ ੫੭)*

## ਕਹੁ ਨਾਨਕ ਸੁਨ ਰੇ ਮਨਾ; ਹਰਿ ਭਾਵੈ ਸੋ ਹੋਇ ॥੩੯॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੇ = ਹੇ ਮੇਰੇ ਪਿਆਰਿਆ ਮਨਾਂ ! ਧਿਆਨ ਨਾਲ ਸੁਨ = ਸੁਣਨਾ ਕਰ, ਜਿਹੜਾ ਕੁਝ ਹਰਿ = ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਹੋਇ = ਹੁੰਦਾ ਹੈ ॥੩੯॥

## ਜਗਤੁ ਭਿਖਾਰੀ ਫਿਰਤੁ ਹੈ; ਸਭ ਕੋ ਦਾਤਾ ਰਾਮ ॥

ਸਾਰਾ ਜਗਤੁ = ਸੰਸਾਰ ਭਿਖਾਰੀ = ਮੰਗਤਾ ਹੀ ਤੁਰਿਆ ਫਿਰਤੁ = ਫਿਰਦਾ ਹੈ, ਪਰੰਤੂ ਸਭ = ਸਾਰਿਆਂ ਕੋ = ਦਾ ਦਾਤਾ = ਦਾਤਾਰ ਇਕ ਰਾਮੁ = ਪਰਮੇਸ਼ਰ ਹੀ ਹੈ। ਜੈਸਾ ਕਿ :

**ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ ॥** *(ਅੰਗ ੧੩੧੩)*

## ਕਹੁ ਨਾਨਕ ਮਨ ਸਿਮਰੁ ਤਿਹ; ਪੂਰਨ ਹੋਵਹਿ ਕਾਮ ॥੪੦॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਮਨਾਂ ! ਤਿਹ = ਉਸ ਪਰਮੇਸ਼ਰ ਦਾ ਸਿਮਰੁ = ਸਿਮਰਨ ਕਰ, ਫੇਰ ਤੇਰੇ ਸਾਰੇ ਧਰਮ ਅਰਥ ਕਾਮ, ਮੋਖ ਆਦਿ ਕਾਮ = ਕਾਰਜ ਪੂਰਨ = ਪੂਰੇ ਹੋਵਹਿ = ਹੋ ਜਾਣਗੇ, ਕਿਉਂਕਿ ਉਸਦੇ ਸਾਰੇ ਭੰਡਾਰ ਭਰੇ ਹੋਏ ਹਨ ॥੪੦॥ ਜੈਸਾ ਕਿ :

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥ ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥**
*(ਅੰਗ ੨੫੭)*

## ਝੂਠੈ ਮਾਨੁ ਕਹਾ ਕਰੈ; ਜਗੁ ਸੁਪਨੇ ਜਿਉ ਜਾਨ ॥

ਹੇ ਜੀਵ ! ਤੂੰ ਇਸ ਝੂਠੈ = ਮਿਥਿਆ ਸਰੀਰ, ਪਦਾਰਥਾਂ ਦਾ ਕਹਾ = ਕੀ ਮਾਨੁ = ਹੰਕਾਰ ਕਰੈ = ਕਰਦਾ ਹੈਂ, ਇਸ ਜਗੁ = ਸੰਸਾਰ ਨੂੰ ਸੁਪਨੈ = ਸੁਪਨੇ ਜਿਉ = ਵਾਂਗ ਨਾਸ਼ਵੰਤ ਜਾਨ = ਜਾਨਣਾ ਕਰ। ਜੈਸਾ ਕਿ :

**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥੧॥ਰਹਾਉ॥** *(ਅੰਗ ੬੩੩)*

## ਇਨ ਮੈ ਕਛੁ ਤੇਰੋ ਨਹੀ; ਨਾਨਕ ਕਹਿਓ ਬਖਾਨ ॥੪੧॥

ਹੇ ਜੀਵ! ਇਨ = ਇਨ੍ਹਾਂ ਪਦਾਰਥਾਂ, ਸੰਬੰਧੀਆਂ ਮੈ = ਵਿੱਚੋਂ ਤੇਰੋ = ਤੇਰਾ ਕਛੁ = ਕੁਝ ਵੀ ਨਹੀਂ ਹੈ **ਵਾ:** ਤੇਰਾ ਕੋਈ ਵੀ ਸਹਾਇਕ ਨਹੀਂ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਗੱਲ ਨੂੰ ਅਸੀਂ ਬਾਣੀ ਵਿਚ ਬਖਾਨ = ਵਖਿਆਨ ਕਰਕੇ ਕਹਿਓ = ਕਥਨ ਕੀਤਾ ਹੈ **ਵਾ:** ਇਹ ਗੱਲ ਵਿਸਤਾਰ ਪੂਰਬਕ ਖੋਲ੍ਹ ਕੇ ਆਖ ਦਿੱਤੀ ਹੈ ॥੪੧॥

## ਗਰਬੁ ਕਰਤੁ ਹੈ ਦੇਹ ਕੋ; ਬਿਨਸੈ ਛਿਨ ਮੈ ਮੀਤਿ ॥

ਹੇ ਜੀਵ! ਜਿਸ ਦੇਹ = ਸਰੀਰ ਕੋ = ਦਾ ਤੂੰ ਗਰਬੁ = ਹੰਕਾਰ ਕਰਤੁ = ਕਰਦਾ ਹੈਂ, ਹੇ ਮੀਤ = ਮਿੱਤਰਾ! ਇਹ ਸਰੀਰ ਇਕ ਛਿਨ = ਖਿਨ ਮੈ = ਵਿਚ ਬਿਨਸੈ = ਨਾਸ਼ ਹੋ ਜਾਵੇਗਾ। ਜੈਸਾ ਕਿ :

**ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥**
**ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥੪੦॥** *(ਅੰਗ ੧੩੬੬)*

## ਜਿਹਿ ਪ੍ਰਾਨੀ, ਹਰਿ ਜਸੁ ਕਹਿਓ; ਨਾਨਕ ਤਿਹਿ ਜਗੁ ਜੀਤਿ ॥੪੨॥

ਹੇ ਜੀਵ! ਜਿਹਿ = ਜਿਸ ਪ੍ਰਾਨੀ = ਪ੍ਰਾਣਧਾਰੀ ਜੀਵ ਨੇ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਕਹਿਓ = ਕਥਨ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਹਿ = ਉਸ ਨੇ ਜਗੁ = ਜਗਤ ਨੂੰ ਜੀਤਿ = ਜਿੱਤ ਲਿਆ ਹੈ ॥੪੨॥

## ਜਿਹ ਘਟਿ, ਸਿਮਰਨੁ ਰਾਮ ਕੋ; ਸੋ ਨਰੁ ਮੁਕਤਾ ਜਾਨੁ ॥

ਜਿਹ = ਜਿਸ ਪੁਰਖ ਦੇ ਘਟਿ = ਹਿਰਦੇ ਵਿਚ ਰਾਮ = ਪਰਮੇਸ਼ਰ ਕੋ = ਦਾ ਸਿਮਰਨੁ = ਭਜਨ ਹੁੰਦਾ ਹੈ, ਸੋ = ਉਸ ਨਰੁ = ਪੁਰਖ ਨੂੰ ਮੁਕਤਾ = ਮੁਕਤ ਰੂਪ ਜਾਨੁ = ਜਾਨਣਾ ਕਰ। ਜੈਸਾ ਕਿ :

**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥** *(ਅੰਗ ੫੨੬)*

## ਤਿਹਿ ਨਰ, ਹਰਿ ਅੰਤਰੁ ਨਹੀ; ਨਾਨਕ ਸਾਚੀ ਮਾਨੁ ॥੪੩॥

ਤਿਹਿ = ਉਸ ਨਰ = ਪੁਰਖ ਵਿਚ ਤੇ ਹਰਿ = ਪਰਮੇਸ਼ਰ ਵਿਚ ਕੋਈ ਵੀ ਅੰਤਰ = ਫ਼ਰਕ ਨਹੀਂ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਸਾਡੀ ਸਾਚੀ = ਸੱਚੀ ਸਿੱਖਿਆ ਨੂੰ ਮਾਨੁ = ਮੰਨ ਲੈਣਾ ਕਰ ॥੪੩॥ ਜੈਸਾ ਕਿ :

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥੧॥** *(ਅੰਗ ੯੩)*

## ਏਕ ਭਗਤਿ ਭਗਵਾਨ; ਜਿਹ ਪ੍ਰਾਨੀ ਕੈ ਨਾਹਿ ਮਨਿ ॥

ਏਕ = ਇਕ ਭਗਵਾਨ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਜਿਹ = ਜਿਸ ਪ੍ਰਾਨੀ = ਪ੍ਰਾਣਧਾਰੀ ਜੀਵ ਕੈ = ਦੇ ਮਨਿ = ਚਿੱਤ ਵਿਚ ਵੱਸੀ ਹੋਈ ਨਾਹਿ = ਨਹੀਂ ਹੈ।

## ਜੈਸੇ ਸੂਕਰ ਸੁਆਨ; ਨਾਨਕ ਮਾਨੋ ਤਾਹਿ ਤਨੁ ॥੪੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾਹਿ = ਉਸ ਦੇ ਤਨੁ = ਸਰੀਰ ਨੂੰ ਇਹੋ ਜਿਹਾ ਮਾਨੋ = ਮੰਨਣਾ ਕਰੋ, ਜੈਸੇ = ਜਿਸ ਪ੍ਰਕਾਰ ਸੂਕਰ = ਸੂਰ ਤੇ ਸੁਆਨ = ਕੁੱਤੇ ਦਾ ਸਰੀਰ ਹੁੰਦਾ ਹੈ **ਵਾ:** ਉਸ ਦੇ ਤਨ

ਨੂੰ ਸੂਰ ਤੇ ਕੁੱਤੇ ਵਾਂਗ ਨਖਿੱਧ ਮੰਨਣਾ, ਸਮਝਣਾ ਕਰੋ **ਵਾ:** ਜੈਸੇ = ਜਿਸ ਪ੍ਰਕਾਰ ਸੂਰ ਦਾ ਸੁਭਾਅ ਵਿਸ਼ਟਾ ਫਰੋਲਣ ਵਾਲਾ ਹੁੰਦਾ ਹੈ ਤੇ ਕੁੱਤੇ ਦਾ ਸੁਭਾਅ ਕਰੰਗ ਨੂੰ ਚੱਟਣ ਜਾਂ ਚੂੰਡਣ ਦਾ ਹੁੰਦਾ ਹੈ, ਇਸੇ ਤਰ੍ਹਾਂ ਮਨਮੁਖ ਪੁਰਖ ਪਰਾਈ ਨਿੰਦਿਆ ਰੂਪੀ ਵਿਸ਼ਟਾ ਖਾਂਦਾ ਰਹਿੰਦਾ ਹੈ ਤੇ ਪਰਾਏ ਘਰਾਂ ਨੂੰ ਤੱਕਣ ਰੂਪ ਕਰੰਗ ਹੀ ਚੂੰਡਦਾ ਰਹਿੰਦਾ ਹੈ।

**ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦਾ ਤਨ = ਸਰੀਰ ਇਉਂ ਅਪਵਿੱਤਰ ਮਾਨੋ = ਮੰਨਣਾ ਕਰੋ, ਜਿਸ ਪ੍ਰਕਾਰ ਸੂਰ ਗੰਦਗੀ ਫਰੋਲਣੇ ਕਰਕੇ ਤੇ ਕੁੱਤਾ ਕਰੰਗਾਂ ਨੂੰ ਚੂੰਡਣੇ ਕਰਕੇ ਅਪਵਿੱਤਰ ਹੁੰਦਾ ਹੈ ਜੈਸਾ ਕਿ :

**ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥** *(ਅੰਗ ੧੩੫੬)*

ਅਰਥਾਤ ਜਿਸ ਪ੍ਰਾਣੀ ਦੇ ਚਿੱਤ ਵਿਚ ਪਰਮੇਸ਼ਰ ਦੀ ਪ੍ਰੇਮਾ-ਭਗਤੀ ਨਹੀਂ ਹੈ, ਉਸ ਨੇ ਆਪਣਾ ਮਨੁੱਖਾ ਜਨਮ ਬੇਅਰਥ ਗਵਾ ਲਿਆ ਹੈ, ਮਨੁੱਖਾ ਜਨਮ ਦੀ ਇਹੋ ਅਸਲੀ ਵਡਿਆਈ ਹੈ ਜੋ ਇਸ ਵਿਚ ਪਰਮੇਸ਼ਰ ਦਾ ਗਿਆਨ ਹੋ ਸਕਦਾ ਹੈ, ਜੇਕਰ ਗਿਆਨ ਦੀ ਪ੍ਰਾਪਤੀ ਨਾ ਹੋਈ ਤਾਂ ਖਾਣਾ-ਪੀਣਾ ਹੱਸਣਾ-ਸੌਣਾ, ਭੁੱਖ-ਤ੍ਰੇਹ, ਨੀਂਦਰ ਕਾਮ ਆਦਿ ਚੇਸ਼ਟਾ ਸਾਰੇ ਪੰਜ ਭੌਤਿਕ ਸਰੀਰਾਂ ਦੀ ਇਕ-ਸਮਾਨ ਹੈ। ਇਸ ਵਿਚ ਕੁੱਤੇ ਸੂਰ ਤੇ ਮਨੁੱਖ ਇੱਕੋ ਜਿਹੇ ਹਨ, ਜੇਕਰ ਪਰਮੇਸ਼ਰ ਦੀ ਭਗਤੀ ਨਹੀਂ ਕੀਤੀ ਤਾਂ ਜਿਹੋ ਜਿਹਾ ਸੂਰ, ਮਲ ਅਹਾਰੀ (ਗੰਦਗੀ ਖਾਣ ਵਾਲਾ) ਅਤੇ ਕੁੱਤਾ ਬੇਅਰਥ ਭੌਂਕਦਾ ਰਹਿੰਦਾ ਹੈ ਜਾਂ ਜੂਠਾਂ ਖਾਂਦਾ ਰਹਿੰਦਾ ਹੈ, ਇਸ ਤਰ੍ਹਾਂ ਮਨੁੱਖ ਭੋਗੇ ਹੋਏ ਪਦਾਰਥਾਂ ਨੂੰ ਭੋਗਦਾ ਅਤੇ ਚੁਗ਼ਲੀ ਨਿੰਦਿਆ ਅਵਗੁਣ ਚੁਣਨੇ ਆਦਿ ਮੈਲ ਅਹਾਰੀ ਹੁੰਦਾ ਹੋਇਆ ਸੂਰ ਅਤੇ ਕੁੱਤੇ ਸਮਾਨ ਹੋ ਰਿਹਾ ਹੈ॥੪੪॥

ਗੁਰੂ ਜੀ ਨੇ ਕੁੱਤੇ ਅਤੇ ਸੂਰ ਦਾ ਪ੍ਰਮਾਣ ਦੇ ਕੇ ਖ਼ਿਆਲ ਕੀਤਾ ਕਿ ਕੁੱਤੇ ਵਿਚ ਤਾਂ ਬਹੁਤ ਵੱਡੇ ਗੁਣ ਵੀ ਹਨ ਜੋ ਮਨੁੱਖ ਵਿਚ ਨਹੀਂ ਹਨ, ਤਦੋਂ ਇਹ ਅਗਲਾ ਸਲੋਕ ਉਚਾਰਣ ਕੀਤਾ।

## ਸੁਆਮੀ ਕੋ ਗ੍ਰਿਹੁ ਜਿਉ ਸਦਾ; ਸੁਆਨ ਤਜਤ ਨਹੀ ਨਿਤ ॥

ਜਿਉ = ਜਿਵੇਂ ਸੁਆਨ = ਕੁੱਤਾ ਆਪਣੇ ਸੁਆਮੀ = ਮਾਲਕ ਕੋ = ਦਾ ਗ੍ਰਿਹੁ = ਘਰ ਸਦਾ = ਹਮੇਸ਼ਾਂ ਨਿਤ = ਨਿਤਾਪ੍ਰਤੀ ਨਹੀਂ ਤਜਤ = ਛੱਡਦਾ **ਵਾ:** ਆਪਣੇ ਮਾਲਕ ਦਾ ਘਰ ਨਿਤ = ਕਦੀ ਵੀ ਨਹੀਂ ਛੱਡਦਾ, ਸਦਾ ਮਾਲਕ ਦੇ ਬੂਹੇ ਉਤੇ ਬੈਠਾ ਰਹਿੰਦਾ ਹੈ।

## ਨਾਨਕ ਇਹ ਬਿਧਿ ਹਰਿ ਭਜਉ; ਇਕ ਮਨਿ ਹੁਇ ਇਕਿ ਚਿਤ ॥੪੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ = ਇਸ ਬਿਧਿ = ਤਰੀਕੇ ਨਾਲ ਇਕ ਮਨ ਇਕ ਚਿੱਤ ਹੁਇ = ਹੋ ਕੇ ਹਰਿ = ਪਰਮੇਸ਼ਰ ਦਾ ਭਜਉ = ਭਜਨ ਕਰੋ **ਵਾ:** ਇਕ ਚਿੱਤ = ਚੇਤਨ ਹਰਿ = ਬ੍ਰਹਮ ਨੂੰ ਇਕਾਗਰ ਮਨ ਹੋ ਕੇ ਸਿਮਰਨਾ ਕਰੋ **ਵਾ:** ਇਸ ਤਰੀਕੇ ਨਾਲ ਪਰਮੇਸ਼ਰ ਦਾ ਸਿਮਰਨ ਕਰੋ, ਜਦ ਇਕ = ਇਕਾਗਰ ਮਨ ਹੋ ਕੇ ਸਿਮਰਨ ਕਰੋਗੇ ਤਾਂ ਇਕ ਚਿਤ = ਚੇਤਨ ਬ੍ਰਹਮ ਦਾ ਰੂਪ ਹੀ ਹੋ ਜਾਵੋਗੇ।

ਅਰਥਾਤ ਸਤਿਗੁਰੂ ਸਾਹਿਬ ਜੀ ਨੇ ਇਸ ਸਲੋਕ ਵਿਚ ਇਕ ਪ੍ਰਤੱਖ ਵਰਤ ਰਹੀ ਗੱਲ ਦੱਸ ਕੇ ਉਪਦੇਸ਼ ਦੇਣਾ ਕੀਤਾ ਹੈ ਕਿ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਪ੍ਰੇਮੀਆਂ ਨੂੰ ਕੁੱਤੇ ਕੋਲੋਂ ਸਿੱਖਿਆ ਲੈਣੀ ਚਾਹੀਦੀ ਹੈ, ਜਿਸ ਤਰ੍ਹਾਂ ਕੁੱਤਾ ਇੱਕੋ ਮਾਲਕ ਦਾ ਆਸਰਾ ਰੱਖ ਕੇ ਉਸ ਦਾ ਆਸਰਾ ਛੱਡਦਾ ਨਹੀਂ ਹੈ, ਇਸੇ ਤਰ੍ਹਾਂ ਪਰਮੇਸ਼ਰ ਦੇ ਸੇਵਕਾਂ ਨੂੰ ਦੂਸਰੇ ਦੇਵੀ ਦੇਵਤਿਆਂ ਦਾ ਧਿਆਨ ਛੱਡ ਕੇ ਕੇਵਲ ਪਰਮੇਸ਼ਰ ਦੇ ਪਰਾਇਣ ਹੋ ਕੇ ਹੀ ਰਹਿਣਾ ਚਾਹੀਦਾ ਹੈ, ਅਤੇ ਜਿਸ ਤਰ੍ਹਾਂ ਕੁੱਤਾ ਆਪਣੇ ਜੀਵਨ ਦਾ ਮਨੋਰਥ ਕੇਵਲ ਮਾਲਕ ਦੀ ਸੇਵਾ ਜਾਣਦਾ ਹੈ,

ਇਸੇ ਤਰ੍ਹਾਂ ਜੀਵ ਨੂੰ ਕੇਵਲ ਪਰਮੇਸ਼ਰ ਦੇ ਭਜਨ ਨੂੰ ਹੀ ਆਪਣੇ ਜੀਵਨ ਦਾ ਮਨੋਰਥ ਥਾਪ ਲੈਣਾ ਚਾਹੀਦਾ ਹੈ ॥੪੫॥

**ਅਥਵਾ** ਚਾਹੇ ਮਾਲਕ ਆਪ ਰੋਟੀ ਖਾਂਦਾ ਹੋਇਆ ਕੁੱਤੇ ਨੂੰ ਇਕ ਗ੍ਰਾਹੀ ਪਾ ਦੇਵੇ ਤਾਂ ਵੀ ਉਹ ਖ਼ੁਸ਼ ਰਹਿੰਦਾ ਹੈ, ਚਾਹੇ ਅੱਧੀ ਪਾ ਦੇਵੇ ਜਾਂ ਰੱਜਵੀਂ ਦੇ ਦੇਵੇ ਅਤੇ ਜੇ ਕਿਸੇ ਦਿਨ ਕੁਝ ਵੀ ਖਾਣ ਨੂੰ ਨਾ ਦੇਵੇ ਤਾਂ ਵੀ ਉਹ ਮਾਲਕ ਨਾਲ ਨਿਰਾਜ਼ ਨਹੀਂ ਹੁੰਦਾ, ਸਗੋਂ ਜ਼ਿਆਦਾ ਪੂਛ ਹਿਲਾਂਦਾ ਹੋਇਆ ਮਾਲਕ ਨਾਲ ਪਿਆਰ ਕਰਦਾ ਹੈ ਤੇ ਰਾਤ ਨੂੰ ਪਹਿਰਾ ਵੀ ਚੁਕੰਨਾ ਹੋ ਕੇ ਦਿੰਦਾ ਹੈ ਤਾਂ ਕਿ ਮਾਲਕ ਪ੍ਰਸੰਨ ਰਹੇ।

ਉਹ ਪ੍ਰਭੂ ਚਾਹੇ ਤੈਨੂੰ ਇਕ ਗ੍ਰਾਹੀ ਭਾਵ ਗੁਜ਼ਾਰੇ ਮਾਫ਼ਕ ਪਦਾਰਥ ਦੇਵੇ ਤਾਂ ਵੀ ਅਨੰਦ ਵਿਚ ਰਹੋ। ਚਾਹੇ ਅੱਧੀ ਰੋਟੀ ਭਾਵ ਇਕ ਡੰਗ ਦੀ ਦੇਵੇ ਤੇ ਇਕ ਡੰਗ ਦੀ ਨਾ ਦੇਵੇ ਤਾਂ ਵੀ ਪ੍ਰਭੂ ਦਾ ਦੁਆਰਾ ਨਾ ਛੱਡ। ਜੇਕਰ ਸਾਰੀ ਰੋਟੀ ਭਾਵ ਦੋਵੇਂ ਵੇਲੇ ਗੁਜ਼ਾਰੇ ਮਾਫ਼ਕ ਜਾਂ ਰੱਜਵੀਂ ਭਾਵ ਖਾਣ ਪੀਣ ਦੇ ਪਦਾਰਥ, ਰਹਿਣ ਵਾਸਤੇ ਬੜੇ ਸੋਹਣੇ ਸੋਹਣੇ ਮਕਾਨ, ਚੰਗੇ ਚੰਗੇ ਕਪੜੇ, ਧੀਆਂ ਪੁੱਤਰ ਸੰਬੰਧੀ ਸਭ ਕੁਝ ਦੇ ਦੇਵੇ, ਫਿਰ ਵੀ ਅਨੰਦ ਵਿਚ ਰਹੋ। ਜੇਕਰ ਪ੍ਰੀਖਿਆ ਲੈਣ ਲਈ ਕੁਝ ਵੀ ਨਾ ਦੇਵੇ, ਤਾਂ ਵੀ ਪ੍ਰਭੂ ਦਾ ਸਾਧ ਸੰਗਤ ਰੂਪੀ ਦਰਵਾਜ਼ਾ ਨਾ ਛੱਡ, ਸਗੋਂ ਉਸ ਵਾਹਿਗੁਰੂ ਦਾ ਸਿਮਰਨ ਕਰ।

ਗ੍ਰੰਥਾਂ ਅੰਦਰ ਕੂਕਰ ਦੇ ਐਸੇ ਗੁਣ ਕਥਨ ਕੀਤੇ ਹਨ, ਜੈਸਾ ਕਿ :

**ਦੋਹਰਾ :**
**ਸ੍ਵਾਮਿ ਭਕਤਿ ਚੇਤਨ ਤੁਰਤ ਅਲਪ ਨੀਂਦ ਬਲਵਾਨ ॥**
**ਖਾਇ ਬਹੁਤ ਸੰਤੋਖ ਸੋ ਇਹ ਖਟ ਗੁਨ ਹੈ ਸੁਆਨ ॥** *(ਰਾਜਨੀਤ ਚਾਣਾਕਾ, ਅਧਿ: ੫)*

ਅਗਲੇ ਸਲੋਕ ਵਿਚ ਸਤਿਗੁਰੂ ਸਾਹਿਬ ਜੀ ਹਾਥੀ ਦਾ ਦ੍ਰਿਸ਼ਟਾਂਤ ਦਿੰਦਿਆਂ ਹੰਗਤਾ ਸਹਿਤ ਕੀਤੇ ਕਰਮਾਂ ਧਰਮਾਂ ਦਾ ਖੰਡਨ ਕਰਦੇ ਹੋਏ ਹੰਗਤਾ ਦੀ ਨਵਿਰਤੀ ਵਾਸਤੇ ਸਿੱਖਿਆ ਦਿੰਦੇ ਹਨ।

## ਤੀਰਥ ਬਰਤ ਅਰੁ ਦਾਨ ਕਰਿ; ਮਨ ਮੈ ਧਰੈ ਗੁਮਾਨੁ ॥

ਜੋ ਪੁਰਖ ਤੀਰਥਾਂ ਉਤੇ ਇਸ਼ਨਾਨ ਕਰਕੇ ਜਾਂ ਤੀਰਥ ਯਾਤਰਾ ਕਰਕੇ, ਵਰਤ ਰੱਖ ਕੇ ਅਰੁ = ਅਤੇ ਦਾਨ ਪੁੰਨ ਕਰਿ = ਕਰਕੇ ਆਪਣੇ ਮਨ = ਚਿੱਤ ਮੈ = ਵਿਚ ਗੁਮਾਨੁ = ਹੰਕਾਰ ਨੂੰ ਧਰੈ = ਧਾਰਨ ਕਰਦਾ ਹੈ।

## ਨਾਨਕ ਨਿਹਫਲ ਜਾਤ ਤਿਹਿ; ਜਿਉ ਕੁੰਚਰ ਇਸਨਾਨੁ ॥੪੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਹ = ਉਸ ਦੇ ਸਾਰੇ ਕੀਤੇ ਕਰਮ ਇਉਂ ਨਿਹਫਲ = ਬੇਅਰਥ ਚਲੇ ਜਾਤ = ਜਾਂਦੇ ਹਨ, ਜਿਉ = ਜਿਵੇਂ ਕੁੰਚਰ = ਹਾਥੀ ਦਾ ਇਸਨਾਨੁ = ਨਹਾਉਣਾ ਬੇਅਰਥ ਚਲਿਆ ਜਾਂਦਾ ਹੈ **ਵਾ:** ਜਿਵੇਂ ਹਾਥੀ ਨੂੰ ਇਸ਼ਨਾਨ ਕਰਾਇਆ ਹੋਇਆ ਬੇਅਰਥ ਚਲਿਆ ਜਾਂਦਾ ਹੈ।

ਅਰਥਾਤ ਜੇਕਰ ਹਾਥੀ ਨੂੰ ਇਸ਼ਨਾਨ ਕਰਵਾਇਆ ਜਾਵੇ ਤਾਂ ਫੇਰ ਉਹ ਆਪਣੇ ਸੁਭਾਅ ਅਨੁਸਾਰ ਮਿੱਟੀ, ਸੁਆਹ ਉਡਾ ਕੇ ਆਪਣੇ ਹੀ ਸਿਰ ਅਤੇ ਸਰੀਰ ਉਤੇ ਪਾ ਲੈਂਦਾ ਹੈ, ਉਸ ਦੇ ਨਹਾਉਣ ਦੇ ਕਾਰਨ ਜੋ ਉਸ ਦੇ ਸਰੀਰ ਦੀ ਸਫ਼ਾਈ ਹੋਣੀ ਸੀ, ਉਸ ਦੀ ਥਾਂ ਸਗੋਂ ਉਹ ਹੋਰ ਮੈਲ ਆਪਣੇ ਸਰੀਰ ਉਤੇ ਲਾ ਲੈਂਦਾ ਹੈ, ਇਸੇ ਤਰ੍ਹਾਂ ਜੇਕਰ ਕੋਈ ਜੀਵ ਸ਼ੁਭ ਕਰਮ ਕਾਰਨ ਹੰਗਤਾ ਦੇ ਰੋਗ ਦਾ ਰੋਗੀ ਹੋ ਜਾਵੇ ਤਾਂ ਜਾਨਣਾ ਕਰੋ, ਉਸ ਕਰਮ ਦਾ ਫਲ ਸਗੋਂ ਉਲਟਾ ਹੀ ਪ੍ਰਾਪਤ ਹੁੰਦਾ ਹੈ ॥੪੬॥ ਜੈਸਾ ਕਿ :

**ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥**
**ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ ॥** *(ਅੰਗ ੧੪੨੩)*

## ਸਿਰੁ ਕੰਪਿਓ ਪਗ ਡਗਮਗੈ; ਨੈਨ ਜੋਤਿ ਤੇ ਹੀਨ ॥

ਬਿਰਧ ਅਵਸਥਾ ਦੇ ਆਉਣ ਕਰਕੇ ਸਿਰੁ = ਸੀਸ ਕੰਪਿਓ = ਕੰਬਣ ਲੱਗ ਗਿਆ, ਪਗ = ਪੈਰ ਡਗਮਗੈ = ਥਿੜਕਣ ਲੱਗ ਗਏ, ਡਾਵਾਂ ਡੋਲ ਹੋ ਕੇ ਚੱਲਣ ਲੱਗ ਗਏ, ਨੈਨ = ਨੇਤਰ ਜੋਤਿ = ਰੌਸ਼ਨੀ ਤੇ = ਤੋਂ ਹੀਨ = ਰਹਿਤ ਹੋ ਗਏ ਭਾਵ ਨੇਤਰਾਂ ਦੀ ਜੋਤ ਘਟ ਗਈ।

## ਕਹੁ ਨਾਨਕ, ਇਹ ਬਿਧਿ ਭਈ; ਤਊ ਨ ਹਰਿ ਰਸਿ ਲੀਨ ॥੪੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬਿਰਧ ਅਵਸਥਾ ਵਿਚ ਇੰਦ੍ਰੇ ਸਿਥਲ ਹੋਣ ਕਾਰਨ ਇਹ ਬਿਧਿ = ਦਸ਼ਾ (ਹਾਲਤ) ਭਈ = ਹੋ ਗਈ ਤਊ = ਤਦ ਵੀ ਜੀਵ ਨੇ ਹਰਿ = ਪਰਮੇਸ਼ਰ ਦੇ ਨਾਮ ਸਿਮਰਨ ਦਾ ਰਸ ਨ = ਨਹੀਂ ਲੀਨ = ਲਿਆ **ਵਾ:** ਪਰਮੇਸ਼ਰ ਦੇ ਨਾਮ ਰਸ ਵਿਚ ਲੀਨ ਨਹੀਂ ਹੋਇਆ ॥੪੭॥ ਜੈਸਾ ਕਿ :

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥** *(ਅੰਗ ੬੫੯)*

[ਅੰਗ ੧੪੨੯]

## ਨਿਜ ਕਰਿ ਦੇਖਿਓ ਜਗਤੁ ਮੈ; ਕੋ ਕਾਹੂ ਕੋ ਨਾਹਿ ॥

ਗੁਰੂ ਸਾਹਿਬ ਜੀ ਫ਼ੁਰਮਾਨ ਕਰਦੇ ਹਨ ਕਿ ਮੈਂ ਵਿਚਾਰ ਦ੍ਰਿਸ਼ਟੀ ਦੁਆਰਾ ਸਾਰਾ ਜਗਤ = ਸੰਸਾਰ ਨਿਜ = ਆਪਣਾ ਬਣਾ ਕਰਿ = ਕਰਕੇ ਭਾਵ ਪਰਖ ਕਰਕੇ ਦੇਖਿਓ = ਦੇਖਿਆ ਹੈ, ਇਸ ਸੰਸਾਰ ਵਿਚ ਕੋ = ਕੋਈ ਵੀ ਕਾਹੂ = ਕਿਸੇ ਕੋ = ਦਾ ਨਾਹਿ = ਨਹੀਂ ਹੈ **ਵਾ:** ਕੋਈ ਵੀ ਕਾਹੂ = ਕਿਸੇ ਦਾ ਕੋ = ਕਿਸੇ ਵਖਤ ਨਹੀਂ ਹੈ। ਜੈਸਾ ਕਿ :

**ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ ॥**
**ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ ॥੧੧੩॥** *(ਅੰਗ ੧੩੭੦)*

## ਨਾਨਕ ਥਿਰੁ ਹਰਿ ਭਗਤਿ ਹੈ; ਤਿਹ ਰਾਖੋ ਮਨ ਮਾਹਿ ॥੪੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਹਰਿ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਹੀ ਥਿਰੁ = ਇਸਥਿਤ ਰਹਿਣ ਵਾਲੀ ਹੈ। ਇਸ ਲਈ ਤਿਹ = ਉਸ ਪ੍ਰੇਮਾ-ਭਗਤੀ ਨੂੰ ਆਪਣੇ ਮਨ = ਚਿੱਤ ਮਾਹਿ = ਵਿਚ ਵਸਾ ਕੇ ਰਾਖੋ = ਰੱਖਣਾ ਕਰੋ ॥੪੮॥

## ਜਗ ਰਚਨਾ ਸਭ ਝੂਠ ਹੈ; ਜਾਨਿ ਲੇਹੁ ਰੇ ਮੀਤ ॥

ਰੇ = ਹੇ ਮੀਤ = ਮਿੱਤਰ ਪਿਆਰਿਓ ! ਤੁਸੀਂ ਜਾਨਿ = ਸਮਝ ਲੇਹੁ = ਲੈਣਾ ਕਰੋ ਕਿ ਜਗ = ਸੰਸਾਰ ਦੀ ਰਚਨਾ = ਬਣਾਵਟ ਸਭ = ਸਾਰੀ ਝੂਠ = ਮਿਥਿਆ ਹੈ।

## ਕਹਿ ਨਾਨਕ ਥਿਰੁ ਨਾ ਰਹੈ; ਜਿਉ ਬਾਲੂ ਕੀ ਭੀਤ ॥੪੯॥

ਸਤਿਗੁਰੂ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਇਹ ਸੰਸਾਰ ਦੀ ਬਣਾਵਟ ਸਦਾ ਥਿਰੁ = ਇਸਥਿਤ ਨਾ = ਨਹੀਂ ਰਹੈ = ਰਹਿੰਦੀ, ਜਿਉ = ਜਿਵੇਂ ਬਾਲੂ = ਰੇਤ ਕੀ = ਦੀ ਭੀਤ = ਕੰਧ ਇਸਥਿਤ ਨਹੀਂ ਰਹਿੰਦੀ **ਵਾ:** ਜਿਵੇਂ ਰੇਤ ਦੀ ਕੰਧ ਇਸਥਿਤ ਨਹੀਂ ਰਹਿੰਦੀ, ਭਾਵ ਜਦ ਰੇਤ ਦੀ ਕੰਧ ਵਿੱਚੋਂ ਪਾਣੀ ਸੁੱਕ ਜਾਵੇ ਤਦ ਉਹ ਝੱਟ ਹੀ ਕਿਰ ਕੇ ਡਿੱਗ ਪੈਂਦੀ ਹੈ, ਇਸੇ ਤਰ੍ਹਾਂ ਪੰਜਾਂ ਤੱਤਾਂ ਰੂਪੀ ਰੇਤੇ ਦੀ ਦੇਹ ਰੂਪੀ ਕੰਧ ਸਦਾ

ਇਸਥਿਤ ਨਹੀਂ ਰਹੇਗੀ, ਜਦ ਦੇਹ ਰੂਪੀ ਕੰਧ ਵਿੱਚੋਂ ਸੁਆਸਾਂ ਰੂਪੀ ਪਾਣੀ, ਸੁੱਕ, ਮੁੱਕ ਗਿਆ, ਤਦ ਇਹ ਝੱਟ ਹੀ ਡਿੱਗ ਪਵੇਗੀ।[੧]

ਅਰਥਾਤ ਸਤਿਗੁਰਾਂ ਨੇ ਇਥੇ ਇਹ ਵਾਕ ਨਹੀਂ ਕਹੇ ਕਿ ਸੰਸਾਰ ਹੈ ਹੀ ਨਹੀਂ, ਸਗੋਂ ਇਹ ਕਿਹਾ ਹੈ ਕਿ ਜਗਤ ਹੈ ਤਾਂ ਸਹੀ ਪਰੰਤੂ ਰੇਤ ਦੀ ਕੰਧ ਵਾਂਗ ਇਸਥਿਤ ਰਹਿਣ ਵਾਲਾ ਨਹੀਂ ਹੈ, ਇਹ ਇਕ ਛਿਨ ਵਿਚ ਨਾਸ਼ ਹੋ ਜਾਣਾ ਹੈ, ਇਸ ਵਿਚ ਮਨ ਦੀ ਪ੍ਰੀਤੀ ਨਾ ਲਾਉਣਾ ਕਰੋ, ਮੌਤ ਨੂੰ ਸਦਾ ਸਿਰ ਉੱਤੇ ਸਮਝ ਕੇ ਉਦਾਸ ਰਹਿਣਾ ਕਰੋ, ਪਾਪ ਕਰਮ ਨਾ ਕਰੋ, ਦੇਹ ਰੂਪੀ ਰੇਤ ਦੇ ਘਰ ਨਾਲੋਂ ਪਿਆਰ ਛੱਡ ਕੇ ਸਦਾ ਕਾਇਮ ਰਹਿਣ ਵਾਲੇ ਇਕ ਅਕਾਲ ਪੁਰਖ ਦੇ ਚਰਨਾਂ ਕਮਲਾਂ ਨਾਲ ਪ੍ਰੇਮ ਰੱਖਣ ਦਾ ਉਪਦੇਸ਼ ਹੈ॥੪੯॥

ਇੱਥੋਂ ਤੱਕ ੪੯ ਸਲੋਕ ਸਤਿਗੁਰਾਂ ਨੇ ਸਿੱਖਾਂ ਨੂੰ ਉਪਦੇਸ਼ ਦਿੰਦਿਆਂ ਦਿੱਲੀ ਤੋਂ ਸ਼ਹੀਦੀ ਦੇਣ ਵੇਲੇ ਲਿਖ ਕੇ ਇਕ ਸਿੱਖ ਦੇ ਹੱਥੀਂ ਸ੍ਰੀ ਆਨੰਦਪੁਰ ਸਾਹਿਬ ਭੇਜੇ ਸਨ। ਅਗਲੇ ਦੋ ਸਲੋਕ ੫੦ ਤੇ ੫੧ ਆਪਣੀ ਬਿਰਧ ਮਾਤਾ, ਮਾਤਾ ਨਾਨਕੀ ਜੀ ਦੇ ਸ਼ੋਕ ਨਵਿਰਤੀ ਲਈ ਲਿਖ ਕੇ ਭੇਜੇ ਸਨ। ਜੈਸਾ ਕਿ:

**ਇਤਿਆਦਿਕ ਸਭਿ ਲਿਖੇ ਸਲੋਕ। ਪਠਿ ਹਰਿ ਭਜਹੁ ਤਜਹਿ ਸਭਿ ਸ਼ੋਕ।**
**ਸਭਿ ਸਿਖਿਯਨਿ ਪ੍ਰਤਿ ਲਿਖੇ ਬਨਾਇ। ਸਿਮਰਹੁ ਨਾਮ ਸੁ ਚਿੰਤ ਮਿਟਾਇ॥੧੪॥**
**ਪੁਨ ਮਾਤਾ ਪ੍ਰਤਿ ਲਿਖਯੋ ਸਲੋਕ। ਸੁਨਿ ਕਰਿ ਲੇਹੁ ਸ਼ੋਕ ਕੋ ਰੋਕ।**
**ਜਗ ਮਹਿ ਨਹਿ ਥਿਰਤਾ ਕਿਸ ਕੇਰੀ। ਬਿਨਸਿ ਗਏ ਜਿਨ ਸ਼ਕਤਿ ਬਡੇਰੀ॥੧੫॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨, ਅੰਸੂ ੬੨)*

ਏਥੇ ਛੇ ਪੱਖਾਂ ਦੇ ਵਿੱਚੋਂ ਪਹਿਲਾਂ ਪੱਖ ਸੰਪੂਰਨ ਹੋਇਆ ਹੈ।

## ੨. ਦੂਸਰਾ ਪੱਖ

ਹੁਣ ਦੂਸਰੇ ਪੱਖ ਵਿਚ ਗੁਰੂ ਜੀ ਆਪਣੇ ਮਾਤਾ ਨਾਨਕੀ ਪ੍ਰਤੀ ੫੦ ਤੇ ੫੧ਵਾਂ ਸਲੋਕ ਉਚਾਰਣ ਕਰ ਕੇ ਸ਼ੋਕ ਨਵਿਰਤੀ ਅਤੇ ਧੀਰਜ ਦੇਣ ਲਈ ਗਿਆਨ ਸੰਮਿਲਤ ਵੈਰਾਗਮਈ ਉਪਦੇਸ਼ ਬਖ਼ਸ਼ਦੇ ਹਨ ਕਿ ਮਾਤਾ ਜੀ! ਸਰੀਰ ਕਰਕੇ ਸੰਸਾਰ ਵਿਚ ਕੋਈ ਵੀ ਸਥਿਰ ਨਹੀਂ ਰਿਹਾ, ਵੱਡੇ ਵੱਡੇ ਸ਼ਕਤੀਸ਼ਾਲੀ ਪੁਰਖ ਸੰਸਾਰ ਤੋਂ ਚਲੇ ਗਏ ਹਨ। ਦੇਖੋ:

# ਰਾਮ ਗਇਓ ਰਾਵਨੁ ਗਇਓ; ਜਾ ਕਉ ਬਹੁ ਪਰਵਾਰ॥

ਹੇ ਮਾਤਾ ਜੀ! ਇਸ ਸੰਸਾਰ ਤੋਂ ਸ੍ਰੀ ਰਾਮਚੰਦਰ ਜੀ ਦਾ ਸਰੀਰ ਵੀ ਚਲਾ ਗਇਓ = ਗਿਆ ਹੈ, ਅਤੇ ਉਸ ਰਾਵਣ ਦਾ ਸਰੀਰ ਵੀ ਦੁਨੀਆ ਤੋਂ ਚਲਿਆ, ਕੂਚ ਕਰ ਗਇਓ = ਗਿਆ ਹੈ ਜਾ = ਜਿਸ ਕਉ = ਦਾ ਬਹੁ = ਬਹੁਤ ਵੱਡਾ ਪਰਿਵਾਰ ਸੀ।

### ਰਾਮ ਗਇਓ

ਸੋ ਰਾਮਚੰਦਰ ਜੀ ਅਵਤਾਰੀ ਪੁਰਖ ਭਗਵਾਨ ਵਿਸ਼ਨੂੰ ਜੀ ਦੇ ਚੌਵੀ ਅਵਤਾਰਾਂ ਵਿੱਚੋਂ ਮੰਨੇ ਹੋਏ ਜੁਗ ਅਵਤਾਰ ਸਨ, ਜਿਨ੍ਹਾਂ ਦੇ ਰਾਮਰਾਜ ਦੀ ਕਹਾਣੀ ਅੱਜ ਤੱਕ ਪ੍ਰਸਿੱਧ ਹੈ, ਜਿਨ੍ਹਾਂ ਪ੍ਰਤੀ ਨਾਮਦੇਵ ਜੀ ਨੇ ਵੀ ਸਰਗੁਣ ਦੀ ਉਪਾਸ਼ਨਾ ਦਾ ਵਿਸ਼ਵਾਸ ਪ੍ਰਗਟਾਉਂਦਿਆਂ ਜੋ ਗਵਾਂਢਣ ਮਾਈ ਨੇ ਛੱਪਰੀ ਬਣਾਉਣ ਲਈ ਕਿਹਾ ਸੀ, ਰਾਮ ਜੀ ਦੇ ਗੁਣ ਬਖ਼ਸ਼ਿਸ਼ ਕੀਤੇ ਕਿ ਉਹ ਕਾਰੀਗਰ ਐਸਾ ਹੈ ਅਤੇ ਉਸਦੇ ਕਰਤੱਵ ਐਸੇ ਹਨ। ਜੈਸਾ ਕਿ:

---

੧. ਜੈਸਾ ਕਿ: **ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥**
**ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥੧॥** *(ਅੰਗ ੬੩੩)*

**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥**
**ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥**

*(ਸੋਰਠਿ ਨਾਮਦੇਵ ਜੀ, ਅੰਗ ੬੫੭)*

**ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥**

*(ਅੰਗ ੬੭੩)*

**ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥**

*(ਮਾਲੀ ਗਉੜਾ ਬਾਣੀ ਨਾਮਦੇਵ ਜੀ ਕੀ, ਅੰਗ ੯੮੮)*

ਭੱਟ ਸਾਹਿਬਾਨਾਂ ਨੇ ਵੀ ਆਪਣੀ ਰਚਨਾ ਵਿਚ ਐਸਾ ਕਥਨ ਕੀਤਾ ਹੈ ਕਿ ਤੂੰ ਹੀ ਸਤਿਜੁਗ ਵਿਚ ਬਾਵਨ ਰੂਪ ਧਾਰ ਕੇ ਬਲ ਰਾਜੇ ਨੂੰ ਕੌਤਕ ਦਿਖਾ ਕੇ ਨਿਰਹੰਕਾਰ ਕੀਤਾ ਸੀ, ਤ੍ਰੇਤੇ ਵਿਚ ਵੀ ਤੂੰ ਹੀ ਰਘੂਵੰਸ਼ੀ ਕਹਾਇਆ ਹੈਂ। ਜੈਸਾ ਕਿ :

**ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥** *(ਅੰਗ ੧੩੯੦)*

ਭਾਈ ਗੁਰਦਾਸ ਜੀ ਨੇ ਇੱਥੋਂ ਤੱਕ ਲਿਖ ਦਿੱਤਾ ਕਿ ਤ੍ਰੇਤੇ ਵਿਚ ਦਸ਼ਰਥ ਦੇ ਘਰ ਜਦ ਭਗਵਾਨ ਅਵਤਾਰੀ ਪੁਰਖ ਪੈਦਾ ਹੋਏ, ਅਤੇ ਉਨ੍ਹਾਂ ਦਾ ਨਾਮ ਰਾਮਚੰਦਰ ਰੱਖਿਆ ਗਿਆ। ਇਸ ਰਾਮ ਦਾ ਪ੍ਰਤਾਪ ਭਾਈ ਗੁਰਦਾਸ ਜੀ ਨੇ ਵਰਣਨ ਕੀਤਾ। ਜਦੋਂ ਦਸ਼ਰਥ ਨੇ ਇਸ ਨਾਮ ਦੇ ਨਾਲ ਰਾਮ ਜੀ ਨੂੰ ਪੁਕਾਰਨਾ ਸ਼ੁਰੂ ਕੀਤਾ ਤਾਂ ਉਨ੍ਹਾਂ ਦੇ ਨਾਮ ਦੇ ਪ੍ਰਤਾਪ ਨਾਲ ਦਸ਼ਰਥ ਤੋਂ ਅਚਾਨਕ ਹੋਈਆਂ ਤਿੰਨ ਹੱਤਿਆਵਾਂ ਸਰਵਣ, ਸਰਵਣ ਦੀ ਮਾਤਾ, ਸਰਵਣ ਦੇ ਪਿਤਾ ਜੋ ਅੱਖਾਂ ਤੋਂ ਅੰਨ੍ਹੇ ਸਨ, ਇਹ ਹੱਤਿਆਵਾਂ ਦਾ ਪਾਪ ਲਹਿ ਗਿਆ ਸੀ ਅਤੇ ਰਾਮਰਾਜ ਸੰਸਾਰ ਵਿਚ ਪ੍ਰਵਾਨ ਹੋਇਆ ਤੇ ਸਤ ਸੰਤੋਖ ਤੇ ਧਰਮ ਦੇ ਰਖਵਾਲੇ ਹੋਏ ਮਾਇਆ ਵਿਚ ਉਪਰਾਮ ਰਹਿ ਕੇ ਰਾਜ ਕੀਤਾ। ਫੇਰ ਜਿਨ੍ਹਾਂ ਦੇ ਚਰਨਾਂ ਦੇ ਪ੍ਰਤਾਪ ਨਾਲ ਗੌਤਮ ਦੀ ਇਸਤਰੀ ਅਹੱਲਿਆ ਪੱਥਰ ਦੀ ਸਿਲਾ ਤੋਂ ਮੁਕਤ ਹੋਈ ਅਤੇ ਬੈਕੁੰਠ ਧਾਮ ਪਹੁੰਚੀ। ਜੈਸਾ ਕਿ :

**ਰੰਗ ਮਹਲ ਰੰਗ ਰਾਗ ਵਿਚਿ ਦਸਰਥੁ ਕਉਸਲਿਆ ਰਲੀਆਲੇ।**
**ਮਤਾ ਮਤਾਇਨਿ ਆਪ ਵਿਚਿ ਚਾਇ ਚਈਲੇ ਖਰੇ ਸੁਖਾਲੇ।**
**ਘਰਿ ਅਸਾੜੇ ਪੁਤੁ ਹੋਇ ਨਾਉ ਕਿ ਧਰੀਐ ਬਾਲਕ ਬਾਲੇ।**
**ਰਾਮ ਚੰਦੁ ਨਾਮ ਲੈਂਦਿਆਂ ਤਿੰਨਿ ਹਤਿਆ ਤੇ ਹੋਇ ਨਿਰਾਲੇ।**
**ਰਾਮ ਰਾਜ ਪਰਵਾਣ ਜਗਿ ਸਤ ਸੰਤੋਖ ਧਰਮ ਰਖਵਾਲੇ।**
**ਮਾਇਆ ਵਿਚਿ ਉਦਾਸ ਹੋਇ ਸੁਣੈ ਪੁਰਾਣੁ ਬਸਿਸ਼ਟੁ ਬਹਾਲੇ।**
**ਰਾਮਾਇਣੁ ਵਰਤਾਇਆ ਸਿਲਾ ਤਰੀ ਪਗ ਛੁਹਿ ਤਤਕਾਲੇ।**
**ਸਾਧਸੰਗਤਿ ਪਗ ਧੂੜਿ ਨਿਹਾਲੇ ॥੮॥** *(ਵਾਰ ੨੩, ਪਉੜੀ ੮)*

ਐਸੇ ਪ੍ਰਤਾਪ ਵਾਲਾ ਸ਼ਕਤੀਸ਼ਾਲੀ ਭਗਵਾਨ ਰਾਮਚੰਦਰ ਵੀ ਸਰੀਰ ਨੂੰ ਤਿਆਗ ਕੇ ਸੰਸਾਰ ਤੋਂ ਕੂਚ ਕਰ ਗਿਆ ਸੀ, ਇਸੇ ਪ੍ਰਕਰਣ ਨਾਲ ਮਿਲਦੀ ਵਿਚਾਰ ਕਲਗੀਧਰ ਮਹਾਰਾਜ ਜੀ ਨੇ ਬਾਅਦ ਵਿਚ ਆਪਣੀ ਰਚਨਾ ਸ੍ਰੀ ਦਸਮ ਗ੍ਰੰਥ ਦੀ ਬਾਣੀ ਵਿਚ ਵੀ ਕਥਨ ਕੀਤੀ ਹੈ। ਜੈਸਾ ਕਿ :

**ਦਸ ਸਹੰਸ੍ਰ ਦਸ ਬਰਖ ਪ੍ਰਮਾਨਾ ॥ ਰਾਜ ਕਰਾ ਪੁਰ ਅਉਧ ਨਿਧਾਨਾ ॥**
**ਤਬ ਲਉ ਕਾਲ ਦਸਾ ਨੀਅਰਾਈ ॥ ਰਘੁਬਰ ਸਿਰਿ ਮ੍ਰਿਤ ਡੰਕ ਬਜਾਈ ॥੮੩੪॥**

*(ਸ੍ਰੀ ਦਸਮ ਗ੍ਰੰਥ, ਪੰਨਾ ੨੫੨)*

**ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ ॥**
**ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ ॥** *(ਸ੍ਰੀ ਦਸਮ ਗ੍ਰੰਥ, ਪੰਨਾ ੨੫੩)*

**ਏਕ ਸਿਵ ਭਏ ਏਕ ਗਏ ਏਕ ਫੇਰ ਭਏ, ਰਾਮਚੰਦ੍ਰ ਕਿਸਨ ਕੇ ਅਵਤਾਰ ਭੀ ਅਨੇਕ ਹੈ॥**
**ਬ੍ਰਹਮਾ ਅਰੁ ਬਿਸਨੁ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤ ਸਮੂਹਨ ਕੇ ਹੁਇ ਹੁਇ ਬਿਤਏ ਹੈ॥**
**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ ਅੰਸਾ ਅਵਤਾਰ ਕੇਤੇ ਕਾਲ ਬਸਿ ਭਏ ਹੈ।**
**ਪੀਰ ਔ ਪਿਕਾਬਰ ਕੇਤੇ ਗਨੇ ਨ ਪਰਤ ਏਤੇ ਭੂਮਿ ਹੀ ਤੇ ਹੁਇ ਕੈ ਫੇਰਿ ਭੂਮਿ ਹੀ ਮਿਲਏ ਹੈ॥੭॥੭੭॥**
**ਜੋਗੀ ਜਤੀ ਬ੍ਰਹਮਾਚਾਰੀ ਬਡੇ ਬਡੇ ਛਤ੍ਰਧਾਰੀ ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ।**
**ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈ॥**
**ਮਾਨ ਸੇ ਮਹੀਪ ਅਉ ਦਿਲੀਪ ਕੈਸੇ ਛਤ੍ਰਧਾਰੀ ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈ॥**
**ਦਾਰਾ ਸੇ ਦਲੀਸਰ ਦੁਰਜੋਧਨ ਸੇ ਮਾਨਧਾਰੀ ਭੋਗਿ ਭੋਗਿ ਭੂਮਿ ਅੰਤਿ ਭੂਮਿ ਮੈ ਮਿਲਤ ਹੈ॥੮॥੭੮॥**
*(ਸ੍ਰੀ ਦਸਮ ਗ੍ਰੰਥ, ਪੰਨਾ ੪੮)*

**ਰਾਵਨ ਗਇਓ**

ਉਹ ਰਾਵਣ, ਜਿਸਦਾ ਇਤਨਾ ਵੱਡਾ ਪਰਿਵਾਰ ਸੀ।

**ਇਕੁ ਲਖੁ ਪੂਤ ਸਵਾ ਲਖੁ ਨਾਤੀ॥ ਤਿਹ ਰਾਵਨ ਘਰ ਦੀਆ ਨ ਬਾਤੀ॥੨॥** *(ਅੰਗ ੪੬੧)*

ਜਦ ਉਸ ਨੇ ਸੰਸਾਰ ਤੋਂ ਕੂਚ ਕੀਤਾ ਤਾਂ ਪਿੱਛੋਂ ਕੋਈ ਦੀਵਾ ਬੱਤੀ ਲਾਉਣ ਵਾਲਾ ਵੀ ਨਹੀਂ ਰਿਹਾ ਸੀ। ਜਿਸ ਰਾਵਣ ਦਾ ਐਸਾ ਪ੍ਰਤਾਪ ਸੀ ਕਿ ਆਪਣੀ ਸ਼ਕਤੀ ਨਾਲ ਤਿੰਨ ਲੋਕਾਂ ਨੂੰ ਜਿੱਤਿਆ, ਦੇਵਤਿਆਂ ਨੂੰ ਬੰਦੀ ਬਣਾ ਕੇ ਆਪਣੀ ਕੈਦ ਵਿਚ ਰੱਖਿਆ, ਜਿਨ੍ਹਾਂ ਦੇ ਅਭਿਮਾਨੀ ਦੇਵਤੇ ਰਾਵਣ ਦੀ ਨੌਕਰਾਂ ਵਾਂਗ ਵੱਖਰੀ-ਵੱਖਰੀ ਸੇਵਾ ਕਰਦੇ ਰਹੇ। ਜੈਸਾ ਕਿ :

**ਚੰਦੁ ਸੂਰਜੁ ਜਾ ਕੇ ਤਪਤ ਰਸੋਈ॥ ਬੈਸੰਤਰੁ ਜਾ ਕੇ ਕਪਰੇ ਧੋਈ॥੩॥** *(ਅੰਗ ੪੬੧)*

ਏਥੇ ਹੀ ਬਸ ਨਹੀਂ, ਚੰਦਰਮਾ ਇਸਦੇ ਸਿਰ ਉੱਪਰ ਚੌਰ ਕਰਦਾ ਸੀ, ਸੂਰਜ ਛਤ੍ਰ ਫੜ ਕੇ ਸੇਵਾ ਵਿਚ ਹਾਜ਼ਰ ਰਹਿੰਦਾ ਸੀ। ਬ੍ਰਹਮਾ ਵੀ ਜਿਸ ਦੇ ਦੁਆਰੇ ਵਿਚ ਵੇਦ ਉਚਾਰਦਾ ਸੀ, ਅਗਨੀ ਦੇਵਤਾ ਰਸੋਈਆ ਬਣਿਆ, ਵਰੁਣ ਦੇਵਤਾ ਪਾਣੀ ਭਰਨ ਵਾਲਾ ਹੋਇਆ ਅਤੇ ਜੱਛ ਵਿੱਦਿਆ ਧਾਰ ਕੇ ਸੇਵਾ ਵਿਚ ਹਾਜ਼ਰ ਰਹਿੰਦੇ ਸਨ, ਜੈਸਾ ਕਿ :

**ਚਉਰ ਚੰਦ੍ਰੰ ਕਰੰ ਛੱਤ੍ਰ ਸੂਰੰ ਧਰੰ ਬੇਦ ਬ੍ਰਹਮਾ ਰਰੰ ਦੁਆਰ ਮੇਰੇ॥**
**ਪਾਕ ਪਾਵਕ ਕਰੰ ਨੀਰ ਬਰਣੰ ਭਰੰ ਜੱਛ ਬਿੱਦਿਆਧਰੰ ਕੀਨ ਜੇਰੇ॥** *(ਸ੍ਰੀ ਦਸਮ ਗ੍ਰੰਥ, ਪੰਨਾ ੨੨੦)*

# ਕਹੁ ਨਾਨਕ ਥਿਰੁ ਕਛੁ ਨਹੀ; ਸੁਪਨੇ ਜਿਉ ਸੰਸਾਰਿ ॥੫੦॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਸਦਾ ਥਿਰੁ = ਇਸਥਿਤ ਰਹਿਣ ਵਾਲੀ ਕੋਈ ਚੀਜ਼ ਨਹੀਂ ਹੈ, ਇਹ ਸੰਸਾਰੁ = ਜਗਤ ਵੀ ਸੁਪਨੇ ਜਿਉ = ਵਾਂਗ ਨਾਸ਼ਵੰਤ ਹੈ।

ਇਸ ਸਲੋਕ ਦੇ ਪਹਿਲੇ ਪ੍ਰਕਰਣ ਵਿਚ ਵੈਰਾਗਮਈ ਉਪਦੇਸ਼ ਹੈ, ਇਸੇ ਸਲੋਕ ਵਿਚ ਕਟਾਖ ਵਿਖਾਉਣ ਵਾਸਤੇ ਇਉਂ ਵੀ ਕਥਨ ਕਰਦੇ ਹਨ।

## ਦੂਸਰਾ ਅਰਥ

**ਰਾਮ ਗਇਓ ਰਾਵਨੁ ਗਇਓ; ਜਾ ਕਉ ਬਹੁ ਪਰਵਾਰ॥**

ਜਦ ਸ੍ਰੀ ਰਾਮ ਚੰਦਰ ਜੀ ਸਮੁੰਦ੍ਰ 'ਤੇ ਪੁਲ ਬੰਨ੍ਹ ਕੇ ਲੰਕਾ ਨੂੰ ਗਇਓ = ਗਏ ਸਨ, ਤਦ ਲੋਕਾਂ ਨੇ ਇਹ ਨਿਸਚਾ ਕੀਤਾ ਸੀ ਕਿ ਹੁਣ ਉਹ ਰਾਵਣ ਪ੍ਰਲੋਕ ਨੂੰ ਚਲਿਆ ਗਿਆ ਸਮਝੋ, ਭਾਵ ਉਹ ਰਾਵਣ ਮਰ ਜਾਵੇਗਾ ਉਸਦਾ ਪਤਨ ਹੋ ਜਾਵੇਗਾ ਜਿਸ ਦਾ ਬਹੁਤਾ ਵੱਡਾ ਪਰਿਵਾਰ ਹੈ।

## ਤੀਸਰਾ ਅਰਥ

**ਰਾਮ ਗਇਓ ਰਾਵਨੁ ਗਇਓ; ਜਾ ਕਉ ਬਹੁ ਪਰਵਾਰ ॥**

ਜਦ ਰਾਵਣ ਦੇ ਚਿੱਤ ਵਿੱਚੋਂ ਰਾਮ = ਰਮੇ ਹੋਏ ਪਰਮਾਤਮਾ ਦਾ ਨਾਮ, ਭੈ ਚਲਿਆ ਗਿਆ, ਤਦ ਉਹ ਰਾਵਣ ਵੀ ਕਾਲ ਦੇ ਮੂੰਹ ਵਿਚ ਚਲਿਆ ਗਿਆ ਜਿਸ ਦਾ ਬਹੁਤਾ ਵੱਡਾ ਪਰਿਵਾਰ ਸੀ।

## ਚੌਥਾ ਅਰਥ

**ਰਾਮ ਗਇਓ ਰਾਵਨੁ ਗਇਓ; ਜਾ ਕਉ ਬਹੁ ਪਰਵਾਰ ॥**

ਜਦ ਜਗਿਆਸੂ ਦੇ ਹਿਰਦੇ ਵਿਚ ਗੁਰ ਉਪਦੇਸ਼ ਦੁਆਰਾ ਰਾਮ = ਪਰਮੇਸ਼ਰ ਦਾ ਨਾਮ ਪ੍ਰਵੇਸ਼ ਕਰ ਗਿਆ, ਤਦ ਜਗਿਆਸੂ ਦੇ ਹਿਰਦੇ ਵਿੱਚੋਂ ਉਹ ਹੰਕਾਰ ਰੂਪੀ ਰਾਵਣ ਵੀ ਚਲਿਆ ਗਿਆ, ਜਿਸ ਦਾ ਆਸੁਰੀ ਸੰਪਦਾ ਦਾ ਕਾਮ, ਕ੍ਰੋਧ, ਸ਼ਬਦ, ਸਪਰਸ਼, ਅਵਿੱਦਿਆ, ਅਸੰਮਤਾ ਆਦਿਕ ਬਹੁਤ ਵੱਡਾ ਪਰਿਵਾਰ ਸੀ **ਵਾ:** ਰਾਮ = ਪਰਮੇਸ਼ਰ ਦਾ ਰੂਪ ਗੁਰੂ ਜੀ ਦਾ ਸਿੱਖ ਨੂੰ ਦਿੱਤਾ ਹੋਇਆ ਗਿਆਨ, ਜਦੋਂ ਉਸ ਦੇ ਹਿਰਦੇ ਵਿਚ ਚਲਿਆ ਗਿਆ ਭਾਵ ਬ੍ਰਹਮ ਗਿਆਨ ਹੋ ਗਿਆ, ਤਾਂ ਅਗਿਆਨ ਰੂਪੀ ਰਾਵਣ ਉਸ ਸਿੱਖ ਦੇ ਹਿਰਦੇ ਵਿੱਚੋਂ ਚਲਿਆ ਗਿਆ, ਜਿਸ ਅਗਿਆਨ ਦਾ ਬਹੁਤ ਪ੍ਰਕਾਰ ਦਾ ਸੰਸਾਰ ਰੂਪੀ ਪਰਿਵਾਰ ਸੀ। ਜੈਸਾ ਕਿ :

**ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ ॥** *(ਅੰਗ ੨੯੭)*

**ਕਹੁ ਨਾਨਕ ਥਿਰੁ ਕਛੁ ਨਹੀ; ਸੁਪਨੇ ਜਿਉ ਸੰਸਾਰਿ ॥੫੦॥**

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਐਸਾ ਨਿਸਚਾ ਹੋਇਆ ਹੈ ਕਿ ਕੁਝ ਵੀ ਇਸਥਿਤ ਰਹਿਣ ਵਾਲਾ ਨਹੀਂ ਹੈ, ਸਾਰਾ ਸੰਸਾਰ ਸੁਪਨੇ ਵਾਂਗ ਨਾਸਵੰਤ ਹੈ ॥੫੦॥ ਜੈਸਾ ਕਿ :

**ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥** *(ਅੰਗ ੮੦੮)*

**ਇਹੁ ਸੁਪਨਾ ਸੋਵਤ ਨਹੀ ਜਾਨੈ ॥ ਅਚੇਤ ਬਿਵਸਥਾ ਮਹਿ ਲਪਟਾਨੈ ॥੧॥ਰਹਾਉ॥** *(ਅੰਗ ੭੪੦)*

# ਚਿੰਤਾ ਤਾ ਕੀ ਕੀਜੀਐ; ਜੋ ਅਨਹੋਨੀ ਹੋਇ ॥

ਹੇ ਮਾਤਾ ਜੀ ! ਤਾ = ਉਸ ਪਦਾਰਥ, ਗੱਲ ਕੀ = ਦੀ ਚਿੰਤਾ = ਸੋਚ ਕੀਜੀਐ = ਕਰੀਏ, ਜੋ = ਜਿਹੜੀ ਅਨਹੋਨੀ = ਨਾ ਹੋਣ ਵਾਲੀ ਹੋਇ = ਹੋਵੇ ਭਾਵ ਜੋ ਗੱਲ ਅੱਗੇ ਕਦੇ ਨਾ ਹੋਵੇ ਤੇ ਹੁਣ ਹੋ ਜਾਵੇ। ਇਹ ਜਨਮ ਮਰਣ ਦਾ ਪ੍ਰਵਾਹ ਤਾਂ ਸੰਸਾਰ ਦੇ ਆਦਿ ਤੋਂ ਹੀ ਚੱਲਿਆ ਆ ਰਿਹਾ ਹੈ।

# ਇਹ ਮਾਰਗੁ ਸੰਸਾਰ ਕੋ; ਨਾਨਕ ਥਿਰੁ ਨਹੀ ਕੋਇ ॥੫੧॥

ਸੰਸਾਰ = ਜਗਤ ਤੋਂ ਕੂਚ ਕਰਨ ਕੋ = ਦਾ ਇਹ ਇਕ ਮਾਰਗੁ = ਰਸਤਾ ਬਣਿਆ ਹੋਇਆ ਹੈ ਭਾਵ ਇਹ ਸੰਸਾਰ ਆਉਣ ਜਾਣ, ਜੰਮਣ ਦਾ ਇਕ ਰਸਤਾ ਬਣਿਆ ਹੋਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਾਤਾ ਜੀ ! ਜੋ ਵੀ ਸੰਸਾਰ ਦੇ ਮਾਰਗ ਵਿਚ ਆਇਆ ਹੈ, ਉਨ੍ਹਾਂ ਵਿੱਚੋਂ ਕੋਈ ਵੀ ਥਿਰੁ = ਸਥਿਰ ਨਹੀਂ ਰਹਿ ਸਕਦਾ।

ਅਰਥਾਤ ਜਿਵੇਂ ਸੰਸਾਰ ਦੇ ਰਸਤੇ ਦੀ ਇਹ ਰੀਤ ਹੈ ਕਿ ਕੋਈ ਉਸ ਉੱਪਰ ਆ ਸਕਦਾ ਹੈ ਤੇ ਕੋਈ ਉਸ ਉੱਪਰ ਜਾ ਸਕਦਾ ਹੈ, ਪਰ ਸਦਾ ਟਿਕ ਨਹੀਂ ਸਕਦਾ। ਇਸੇ ਤਰ੍ਹਾਂ ਸੰਸਾਰ ਮਾਰਗ ਦੀ ਮਰਯਾਦਾ ਬਣਾਈ ਹੈ, ਜੀਵ ਜਨਮ ਧਾਰ ਕੇ ਆਉਂਦਾ ਹੈ ਤੇ ਮਰ ਕੇ ਜਾਂਦਾ ਹੈ, ਇਹ ਸੰਸਾਰ ਆਉਣ ਜਾਣ ਦਾ ਹੀ ਮਾਰਗ ਹੈ, ਸਦਾ ਰਹਿਣ ਦਾ ਨਹੀਂ ॥੫੧॥ ਜੈਸਾ ਕਿ :

**ਬਟਾਊ ਸਿਉ ਜੋ ਲਾਵੈ ਨੇਹ॥ ਤਾ ਕਉ ਹਾਥਿ ਨ ਆਵੈ ਕੇਹ॥** *(ਅੰਗ ੨੯੮)*

**ਜੇਤੇ ਜੀਅ ਤੇਤੇ ਵਾਟਾਊ॥ ਚੀਰੀ ਆਈ ਢਿਲ ਨ ਕਾਊ॥** *(ਅੰਗ ੯੫੨)*

### ਤੀਸਰਾ ਪੱਖ

ਅਗਲਾ ਬਵੰਜਵਾਂ ! ਸਲੋਕ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਆਪਣੇ ਮਹਿਲ ਸ੍ਰੀ ਗੂਜਰੀ ਜੀ (ਮਾਤਾ ਗੁਜਰ ਕੌਰ) ਨੂੰ ਧੀਰਜਤਾ ਦੇਣ ਵਾਸਤੇ ਲਿਖ ਕੇ ਭੇਜਿਆ ਸੀ।

## ਜੋ ਉਪਜਿਓ ਸੋ ਬਿਨਸਿ ਹੈ; ਪਰੋ ਆਜੁ ਕੇ ਕਾਲ॥

ਜੋ = ਜਿਹੜਾ ਕੋਈ ਸਰੀਰ ਕਰਕੇ, ਸੰਸਾਰ ਵਿਚ ਉਪਜਿਓ = ਪੈਦਾ ਹੋਇਆ ਹੈ, ਸੋ = ਉਸ ਨੇ ਸਮਾਂ ਪਾ ਕੇ ਬਿਨਸਿ = ਨਾਸ਼, ਮਰ ਜਾਣਾ ਹੈ, ਕਿਸੇ ਨੇ ਆਜੁ = ਅੱਜ ਕੇ = ਜਾਂ ਕਾਲਿ = ਕੱਲ੍ਹ ਨੂੰ ਅਤੇ ਕਿਸੇ ਨੇ ਪਰੋ = ਪਰਸੋਂ ਨੂੰ ਨਾਸ਼ ਹੋ ਜਾਣਾ ਹੈ। ਜੈਸਾ ਕਿ :

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥** *(ਅੰਗ ੪੭੪)*

**ਦ੍ਰਿਸਟਿਮਾਨ ਹੈ ਸਗਲ ਮਿਥੇਨਾ॥** *(ਅੰਗ ੧੦੮੩)*

**ਵਾ:** ਕੱਲ੍ਹ ਤੇ ਪਰਸੋਂ ਕੀ ਕਰਦੇ ਹੋ, ਕਾਲ ਆਜੁ = ਅੱਜ ਹੀ ਆ ਸਕਦਾ ਹੈ।

## ਨਾਨਕ ਹਰਿ ਗੁਨ ਗਾਇ ਲੇ; ਛਾਡਿ ਸਗਲ ਜੰਜਾਲ॥੫੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਗਲ = ਸਾਰੇ ਮੋਹ, ਮਮਤਾ ਆਦਿ ਦੇ ਜੰਜਾਲ = ਬੰਧਨਾਂ ਨੂੰ ਛਾਡਿ = ਛੱਡ ਕੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾ ਲੈ = ਲੈਣਾ ਕਰੋ, ਜੋ ਅੱਗੇ ਪ੍ਰਲੋਕ ਵਿਚ ਕੰਮ ਆਉਣ ਵਾਲਾ ਹੈ॥੫੨॥

### ਚੌਥਾ ਪੱਖ

ਸਤਿਗੁਰੂ ਸਾਹਿਬ ਜੀ ਨੇ ਪਹਿਲੇ ਸਲੋਕ ਤੋਂ ਲੈ ਕੇ ੪੯ (ਉਨਿੰਜਵੇਂ) ਸਲੋਕ ਤੱਕ ਸਿੱਖਾਂ ਨੂੰ ਉਪਦੇਸ਼ ਦਿੱਤਾ ਹੈ, ਪੰਜਾਹਵਾਂ ਅਤੇ ਇਕਵੰਜਵਾਂ ਸਲੋਕ ਆਪਣੀ ਮਾਤਾ, ਮਾਤਾ ਨਾਨਕੀ ਜੀ ਪ੍ਰਤੀ ਤੇ ਬਵੰਜਵਾਂ ਸਲੋਕ ਆਪਣੇ ਮਹਿਲ ਸ੍ਰੀ ਗੂਜਰੀ ਜੀ (ਮਾਤਾ ਗੁਜਰ ਕੌਰ ਜੀ) ਪ੍ਰਤੀ ਉਚਾਰ ਕੇ ਅਗਲਾ ਤ੍ਰਿਵੰਜਵਾਂ (੫੩) ਇਕ ਸਲੋਕ ਆਪਣੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪ੍ਰੀਖੀਆ ਲੈਣ ਵਾਸਤੇ ਲਿਖ ਕੇ ਭੇਜਿਆ ਸੀ। ਜੈਸਾ ਕਿ :

**ਦੋਨਹੁ ਪ੍ਰਤਿ ਸਲੋਕ ਲਿਖਿ ਤੀਨ। ਕਰਹੁ ਨ ਦੁਖ ਸੀਖਯਾ ਅਸ ਦੀਨਿ।**
**ਪੁਨ ਅਪਨੇ ਸੁਤ ਕੋ ਪਤਿਆਵਨ। ਹਿਤ ਪਰਖਨ ਕੇ ਕਿਮ ਧਰ ਭਾਵਨ॥੨੪॥**
**ਲਖਹਿ ਸ਼ਕਤਿ ਮਹਿਂ ਹਮ ਕੋ ਕੈਸੇ। ਲਖਯੋ ਜਾਇ ਅਸ਼ ਆਸ਼ੈ ਜੈਸੇ।**
**ਤਿਸ ਬਿਧਿ ਦੋਹਾ ਲਿਖਯੋ ਬਨਾਇ। ਸ੍ਰੀ ਗੁਰ ਤੇਗ ਬਹਾਦਰ ਰਾਇ॥੨੫॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨, ਅੰਸੂ ੬੨)*

## ਦੋਹਰਾ॥ ਬਲੁ ਛੁਟਕਿਓ ਬੰਧਨ ਪਰੇ; ਕਛੂ ਨ ਹੋਤ ਉਪਾਇ॥

ਹੁਣ ਸਰੀਰ ਦਾ ਬਲ ਛੁਟਕਿਓ = ਛੁੱਟ ਗਿਆ ਹੈ, ਬੰਧਨ ਪਰੇ = ਪੈ ਗਏ ਹਨ ਭਾਵ ਅਸੀਂ ਕੈਦਖ਼ਾਨੇ ਵਿਚ ਪਏ ਹੋਏ ਹਾਂ, ਛੁੱਟਣ ਦਾ ਕਛੂ = ਕੁਝ ਵੀ ਉਪਾਇ = ਯਤਨ ਨ = ਨਹੀਂ ਹੋਤ = ਹੋ ਸਕਦਾ।

## ਕਹੁ ਨਾਨਕ ਅਬ ਓਟ ਹਰਿ; ਗਜਿ ਜਿਉ ਹੋਹੁ ਸਹਾਇ॥੫੩॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਅਬ = ਹੁਣ ਇਕ ਤੇਰੀ

ਹੀ ਓਟ = ਟੇਕ ਹੈ, ਜਿਉ = ਜਿਵੇਂ ਤੂੰ ਗਜਿ = ਹਾਥੀ ਦੀ ਸਹਾਇ = ਸਹਾਇਤਾ ਕੀਤੀ ਸੀ, ਇਸੇ ਤਰ੍ਹਾਂ ਮੇਰੇ ਵੀ ਸਹਾਇਕ ਹੋਹੁ = ਹੋਣਾ ਕਰੋ **ਵਾ:** ਹਾਥੀ ਦੇ ਜਿਉ = ਵਾਂਗ ਮੇਰੇ ਵੀ ਸਹਾਇਕ ਹੋਵੋ, ਤਾਂ ਜੋ ਮੈਂ ਆਪਣਾ ਧਰਮ ਨਿਭਾ ਸਕਾਂ ॥੫੩॥ ਜੈਸਾ ਕਿ :

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥** *(ਅੰਗ ੯੮੮)*

## ਦੂਸਰਾ ਅਰਥ

### ਬਲੁ ਛੁਟਕਿਓ ਬੰਧਨ ਪਰੇ; ਕਛੂ ਨ ਹੋਤ ਉਪਾਇ ॥

ਹਿੰਦੋਸਤਾਨ ਦਾ ਬਲ ਛੁੱਟ ਗਿਆ ਹੈ, ਹਿੰਦੋਸਤਾਨ ਦੇ ਹਿੰਦੂ ਲੋਕਾਂ ਨੂੰ ਔਰੰਗਜ਼ੇਬ ਨੇ ਬੰਧਨ ਪਾ ਲਏ ਹਨ, ਭਾਵ ਔਰੰਗਜ਼ੇਬ ਨੇ ਕੈਦ ਕਰ ਲਏ ਹਨ, ਹੁਣ ਇਨ੍ਹਾਂ ਵਿਚਾਰੇ ਹਿੰਦਵਾਸੀਆਂ ਤੋਂ ਆਪਣੇ ਆਪ ਛੁੱਟਣ ਦਾ ਕੁਝ ਵੀ ਯਤਨ ਨਹੀਂ ਹੋ ਸਕਦਾ।

### ਕਹੁ ਨਾਨਕ ਅਬ ਓਟ ਹਰਿ; ਗਜਿ ਜਿਉ ਹੋਹੁ ਸਹਾਇ ॥੫੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਰੂਪ ਗੋਬਿੰਦ ਰਾਏ (ਗੋਬਿੰਦ ਸਿੰਘ ਜੀ)! ਹੁਣ ਆਪ ਜੀ ਸਭਨਾਂ ਹਿੰਦੋਸਤਾਨੀ ਲੋਕਾਂ ਦੀ ਟੇਕ ਰੂਪ ਹੋ ਕੇ ਗਜਿ = ਹਾਥੀ ਦੀ ਨਿਆਈ ਸਹਾਇਤਾ ਕਰਨ ਵਾਲੇ ਹੋਹੁ = ਹੋਵੋ **ਵਾ:** ਹੁਣ ਇਨ੍ਹਾਂ ਨੂੰ ਆਪ ਜੀ ਦੀ ਟੇਕ ਹੈ, ਭਾਵ ਇਨ੍ਹਾਂ ਦੀ ਰੱਖਿਆ ਆਪ ਜੀ ਨੇ ਇਉਂ ਕਰਨੀ ਹੈ, ਜਿਵੇਂ ਪਰਮੇਸ਼ਰ ਹਰੀ ਹਰਿ ਛੇਤਰ ਵਿਚ ਐਰਾਵਤ ਹਾਥੀ ਦੇ ਸਹਾਇਕ ਹੋਏ ਸੀ।

ਅਰਥਾਤ ਜਿਵੇਂ ਹਾਥੀ ਨੂੰ ਤੰਦੂਆ ਆਪਣੀਆਂ ਤਾਰਾਂ ਨਾਲ ਲਪੇਟ ਕੇ ਹੇਠਾਂ ਪਾਣੀ ਵੱਲ ਲਿਜਾ ਰਿਹਾ ਸੀ ਤਾਂ ਐਰਾਵਤ ਹਾਥੀ ਦੇ ਫ਼ਰਿਆਦ ਕਰਨ 'ਤੇ ਭਗਵਾਨ ਨੇ ਸੁਦਰਸ਼ਨ ਚੱਕਰ ਚਲਾ ਕੇ ਉਸ ਦੀਆਂ ਤੰਦਾਂ ਕੱਟ ਕੇ ਐਰਾਵਤ ਨੂੰ ਬਚਾਇਆ ਸੀ, ਇਸੇ ਪ੍ਰਕਾਰ ਹਿੰਦੋਸਤਾਨ ਰੂਪੀ ਹਾਥੀ ਨੂੰ ਔਰੰਗਜ਼ੇਬ ਰੂਪੀ ਤੰਦੂਏ ਨੇ ਆਪਣੀਆਂ ਸ਼ਰ੍ਹਾ ਰੂਪੀ ਤੰਦਾਂ ਨਾਲ ਲਪੇਟ ਕੇ ਮੁਸਲਮਾਨ ਬਣਾਉਣ ਰੂਪ ਜਾਂ ਆਪਣਾ ਦੀਨ ਮਨਾਉਣ ਰੂਪ ਪਾਣੀ ਵਿਚ ਲਿਜਾ ਰਿਹਾ ਹੈ, ਹੇ ਹਰੀ ਰੂਪ ਗੋਬਿੰਦ ਰਾਏ (ਗੋਬਿੰਦ ਸਿੰਘ) ਆਪ ਜੀ ਆਪਣੇ ਤੀਰਾਂ ਰੂਪ ਸੁਦਰਸ਼ਨ ਚੱਕਰ ਦੁਆਰਾ ਹਿੰਦੁਸਤਾਨ ਰੂਪੀ ਹਾਥੀ ਨੂੰ ਪਈਆਂ ਹੋਈਆਂ ਸ਼ਰ੍ਹਾ ਰੂਪੀ ਤੰਦਾਂ ਕੱਟਣਾ ਕਰੋ ॥੫੩॥

## ਤੀਸਰਾ ਅਰਥ

### ਬਲੁ ਛੁਟਕਿਓ ਬੰਧਨ ਪਰੇ; ਕਛੂ ਨ ਹੋਤ ਉਪਾਇ ॥

ਜਗਿਆਸੂ ਮੁਖ ਦੁਆਰਾ ਕਥਨ ਕਰਦੇ ਹਨ ਕਿ ਹੇ ਮਹਾਰਾਜ! ਮੇਰਾ ਬਿਬੇਕ ਰੂਪੀ ਬਲ ਅੰਦਰੋਂ ਛੁੱਟ ਗਿਆ ਹੈ[੧] ਅਤੇ ਕਰਤਾ ਭੋਗਤਾ ਦੇ ਬੰਧਨ ਪਰੇ = ਪੈ ਗਏ ਹਨ, ਅਲਪਗ ਹੋਣ ਕਰਕੇ ਮੇਰੇ ਕੋਲੋਂ ਕੁਝ ਵੀ ਸਾਧਨਾ ਰੂਪ ਯਤਨ ਨਹੀਂ ਹੋ ਸਕਦਾ।

### ਕਹੁ ਨਾਨਕ ਅਬ ਓਟ ਹਰਿ; ਗਜਿ ਜਿਉ ਹੋਹੁ ਸਹਾਇ ॥੫੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ! ਅਬ = ਹੁਣ ਮੈਨੂੰ ਇਕ ਆਪ ਜੀ ਦੀ ਓਟ = ਟੇਕ ਹੈ, ਇਸ ਲਈ ਕਿਰਪਾ ਕਰਕੇ ਮੇਰੀ ਇਉਂ ਸਹਾਇਤਾ ਕਰੋ, ਜਿਵੇਂ ਆਪ ਜੀ ਹਰੀ ਹਰਿ ਛੇਤਰ[੨] ਵਿਚ ਐਰਾਵਤ ਹਾਥੀ ਦੇ ਸਹਾਇਕ ਹੋਏ ਸੀ ॥੫੩॥

---

੧. ਜੈਸਾ ਕਿ : **ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥੨॥** *(ਅੰਗ ੬੫੮)*

੨. ਹਰੀ ਹਰਿ ਛੇਤ੍ਰ ਪਟਨਾ ਸਾਹਿਬ ਤੋਂ ਅੱਠ ਮੀਲ ਫ਼ਾਸਲੇ 'ਤੇ ਹੈ, ਉਸ ਸ਼ਹਿਰ ਦਾ ਨਾਮ ਸੁਵਰਨ ਪੁਰ ਹੈ। ਇਸਦੇ ਪਾਸ ਹੀ ਗੰਡਕਾ ਨਦੀ ਵਗ ਰਹੀ ਹੈ। ਗਜ ਅਤੇ ਗ੍ਰਾਹ ਦੀਆਂ ਤਸਵੀਰਾਂ ਵੀ ਕਿਨਾਰੇ 'ਤੇ ਬਣਾਈਆਂ ਹੋਈਆਂ ਹਨ।

ਅਰਥਾਤ ਜਿਵੇਂ ਹਾਥੀ ਨੂੰ ਤੰਦੂਆ ਆਪਣੀਆਂ ਤਾਰਾਂ ਨਾਲ ਲਪੇਟ ਕੇ ਡੂੰਘੇ ਪਾਣੀ ਵਿਚ ਲਿਜਾ ਰਿਹਾ ਸੀ ਤਾਂ ਹਾਥੀ ਦੀ ਪੁਕਾਰ ਸੁਣ ਕੇ ਆਪ ਜੀ ਨੇ ਸੁਦਰਸ਼ਨ ਚੱਕਰ ਚਲਾ ਕੇ ਤੰਦੂਏ ਦੀਆਂ ਤਾਰਾਂ ਕੱਟ ਕੇ ਹਾਥੀ ਨੂੰ ਪਾਣੀ ਵਿੱਚੋਂ ਡੁੱਬਣ ਤੋਂ ਬਚਾ ਲਿਆ ਸੀ, ਇਸੇ ਪ੍ਰਕਾਰ ਮੇਰੇ ਮਨ ਰੂਪ ਹਾਥੀ ਨੂੰ ਮੋਹ, ਅਗਿਆਨ ਰੂਪੀ ਤੰਦੂਏ ਨੇ ਵਾਸ਼ਨਾ ਰੂਪ ਤੰਦਾਂ ਦੇ ਨਾਲ ਲਪੇਟ ਲਿਆ ਹੈ, ਇਸ ਲਈ ਆਪ ਜੀ ਆਪਣਾ ਨਾਮ ਸਿਮਰਨ ਰੂਪ ਸੁਦਰਸ਼ਨ ਚੱਕਰ ਚਲਾ ਕੇ ਮੈਨੂੰ ਪਦਾਰਥਾਂ ਰੂਪੀ ਪਾਣੀ ਵਿਚ ਡੁੱਬਣ ਤੋਂ ਬਚਾ ਲੈਣਾ ਕਰੋ।

ਇਥੋਂ ਤੱਕ ਨੌਵੇਂ ਸਰੂਪ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ੫੩ ਸਲੋਕ ਕਲਮ ਬੰਦ ਕਰਕੇ ਇਕ ਸਿੱਖ ਦੇ ਹੱਥੀਂ ਸ੍ਰੀ ਆਨੰਦਪੁਰ ਸਾਹਿਬ ਵੱਲ ਭੇਜਦਿਆਂ ਕਹਿਣ ਲੱਗੇ ਕਿ ਹੇ ਗੁਰਸਿੱਖਾ! ਤੂੰ ਇਕ-ਰਸ ਤੁਰਿਆ ਜਾਵੀਂ, ਕਿਤੇ ਰੁਕਣਾ ਨਾ ਕਰੀਂ, ਤੈਨੂੰ ਰਸਤੇ ਵਿਚ ਕੋਈ ਵੀ ਰੁਕਾਵਟ ਨਹੀਂ ਪਵੇਗੀ, ਨਾ ਹੀ ਤੂੰ ਅੱਕੇਂਗਾ, ਨਾ ਹੀ ਤੂੰ ਥੱਕੇਂਗਾ, ਤੈਨੂੰ ਭੁੱਖ ਤ੍ਰੇਹ ਵੀ ਨਹੀਂ ਲੱਗੇਗੀ, ਇਸ ਪੱਤਰਕਾ ਦਾ ਉੱਤਰ ਲੈ ਕੇ ਵਾਪਸ ਜਲਦੀ ਆ ਜਾਵੀਂ, ਬਹੁਤਾ ਸਮਾਂ ਨਾ ਲਗਾਉਣਾ, ਸਮੇਂ ਦਾ ਕੁਝ ਪਤਾ ਨਹੀਂ ਹੈ, ਇਸ ਤਰ੍ਹਾਂ ਸਤਿਗੁਰਾਂ ਨੇ ਸਿੱਖ ਨੂੰ ਅਸੀਸ ਦੇ ਕੇ ਤੋਰ ਦਿੱਤਾ।

ਉਹ ਸਿੱਖ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਰਜ਼ਾ ਅਨੁਸਾਰ ਦਿੱਲੀਓਂ ਚੱਲ ਕੇ ਸ੍ਰੀ ਆਨੰਦਪੁਰ ਸਾਹਿਬ ਪਹੁੰਚਿਆ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਬਚਨਾਂ ਅਨੁਸਾਰ ਉਸ ਨੂੰ ਰਸਤੇ ਵਿਚ ਕਿਤੇ ਵੀ ਰੁਕਾਵਟ ਨਹੀਂ ਆਈ। ਜਦ ਉਹ ਸ੍ਰੀ ਆਨੰਦਪੁਰ ਸਾਹਿਬ ਪਹੁੰਚਿਆ, ਤਦ ਸ੍ਰੀ ਕਲ਼ਗੀਧਰ ਜੀ ਦੀਵਾਨ ਵਿਚ ਸਜੇ ਹੋਏ ਸਿੱਖ ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ। ਇਸ ਗੁਰਸਿੱਖ ਨੇ ਸਤਿਗੁਰੂ ਸਾਹਿਬ ਜੀ ਅੱਗੇ ਚਿੱਠੀ ਲਿਆ ਕੇ ਰੱਖੀ ਤੇ ਸਤਿਕਾਰ ਸਹਿਤ ਨਮਸਕਾਰ ਕੀਤੀ।

ਦਸਮੇਸ਼ ਜੀ ਚਿੱਠੀ ਵੇਖਦਿਆਂ ਹੀ ਜਾਣ ਗਏ ਸਨ ਕਿ ਇਹ ਚਿੱਠੀ ਪਿਤਾ (ਗੁਰੂ ਤੇਗ਼ ਬਹਾਦਰ) ਜੀ ਵੱਲੋਂ ਆਈ ਹੈ, ਗੋਬਿੰਦ ਰਾਏ ਜੀ ਉਸ ਵੇਲੇ ਉਹ ਚਿੱਠੀ ਲੈ ਕੇ ਮਾਤਾ ਸਾਹਿਬ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰ ਕੌਰ ਜੀ ਕੋਲ ਚਲੇ ਗਏ, ਉਸ ਵਕਤ ਕਿਤਨੇ ਹੀ ਸਿੱਖ ਸਤਿਗੁਰਾਂ ਦੇ ਕੋਲ ਆ ਕੇ ਬੈਠ ਗਏ।

ਕਲ਼ਗੀਧਰ ਜੀ ਕਹਿਣ ਲੱਗੇ ਕਿ ਹੇ ਮਾਤਾ ਜੀ! ਪਿਤਾ ਗੁਰੂ ਨੇ ਇਹ ਚਿੱਠੀ ਲਿਖ ਕੇ ਭੇਜੀ ਹੈ ਜੋ ਇਹ ਸਿੱਖ ਹੁਣੇ ਹੀ ਲੈ ਕੇ ਆਇਆ ਹੈ। ਫੇਰ ਕਲ਼ਗੀਧਰ ਨੇ ਹਜ਼ੂਰੀਏ ਸਿੱਖ ਵੱਲ ਵੇਖਦਿਆਂ ਚਿੱਠੀ ਪੜ੍ਹਨ ਦਾ ਹੁਕਮ ਦਿੱਤਾ, ਹਜ਼ੂਰੀਏ ਸਿੱਖ ਨੇ ਉਸੇ ਵੇਲੇ ਉਹ ਚਿੱਠੀ ਪੜ੍ਹਨੀ ਸ਼ੁਰੂ ਕਰ ਦਿੱਤੀ।

ਵੈਰਾਗਮਈ ਸਲੋਕ ਸੁਣ ਕੇ ਸਭਨਾਂ ਦੇ ਨੇਤਰ ਸੱਜਲ ਹੋ ਗਏ, ਸਾਰੇ ਪਾਸੇ ਖ਼ਾਮੋਸ਼ੀ ਛਾ ਗਈ, ਕੋਈ ਵੀ ਕਿਸੇ ਨਾਲ ਬਚਨ ਬਿਲਾਸ ਨਹੀਂ ਕਰਦਾ ਸੀ।

ਖ਼ਾਮੋਸ਼ੀ ਨੂੰ ਤੋੜਦਿਆਂ ਉਸ ਸਿੱਖ ਨੇ ਕਿਹਾ—ਹੇ ਗ਼ਰੀਬ ਨਿਵਾਜ਼ ਜੀ! ਨੌਵੇਂ ਸਤਿਗੁਰਾਂ ਨੇ ਇਸ ਉਪਰੋਕਤ ੫੩ਵੇਂ ਸਲੋਕ ਦਾ ਉੱਤਰ ਲਿਖਾ ਕੇ ਲਿਆਉਣ ਲਈ ਕਿਹਾ ਸੀ ਕਿ ਦੇਰੀ ਨਾ ਲਗਾਉਣੀ।

ਇਹ ਸੁਣ ਕੇ ਸ੍ਰੀ ਕਲ਼ਗੀਧਰ ਜੀ ਨੇ ਪਿਤਾ ਗੁਰੂ ਜੀ ਦਾ ਆਸ਼ਾ ਸਮਝਿਆ ਅਤੇ ਵਿਚਾਰਨਾ ਕੀਤਾ ਕਿ ਜਿਨ੍ਹਾਂ ਸਤਿਗੁਰਾਂ ਕੋਲ ਸਾਰੀਆਂ ਤਾਕਤਾਂ ਕਰਕੇ ਬਹੁਤ ਜ਼ਿਆਦਾ ਬਲ ਹੈ, ਜੇਕਰ ਉਹ ਚਾਹੁਣ ਤਾਂ ਸੂਰਜ, ਚੰਦਰਮਾ ਨੂੰ ਵੀ ਚੜ੍ਹਨੋਂ ਰੋਕ ਸਕਦੇ ਹਨ, ਬ੍ਰਹਮਾ ਇੰਦਰ ਆਦਿਕ ਜਿਨ੍ਹਾਂ ਸਤਿਗੁਰਾਂ ਦੇ ਅੱਗੇ ਹੱਥ ਜੋੜ ਕੇ ਖੜੇ ਰਹਿੰਦੇ ਹਨ ਤੇ ਇਹ ਤੁਰਕ ਕੀ ਚੀਜ਼ ਹਨ। ਜੇਕਰ ਸਤਿਗੁਰੂ ਸਾਹਿਬ ਜੀ ਚਾਹੁਣ ਤਾਂ ਫੂਕ ਮਾਰ ਕੇ ਇਨ੍ਹਾਂ ਨੂੰ ਉਡਾ ਸਕਦੇ ਹਨ , ਪੁਨਾ ਜੋ ਸਾਰਿਆਂ ਦੀ ਸਹਾਇਤਾ ਕਰਨ ਵਾਲੇ ਹਨ, ਫਿਰ ਜਿਥੇ ਕਿਤੇ ਕੋਈ ਵੀ ਸਿੱਖ ਮਨ ਵਿਚ ਫੁਰਨਾ ਕਰਦੇ ਹਨ ਤਾਂ ਪਿਤਾ ਗੁਰੂ ਜੀ ਉਨ੍ਹਾਂ ਦੇ ਫੁਰਨੇ ਪੂਰਨ ਕਰਦੇ ਆ ਰਹੇ ਹਨ ਫਿਰ ਜੋ ਪਿਤਾ ਗੁਰੂ ਜੀ ਸਰਬ ਸ਼ਕਤੀਵਾਨ ਹਨ, ਉਹ ਭਲਾ ਆਪ ਆਪਣੀ ਸਹਾਇਤਾ ਵਾਸਤੇ ਕਿਵੇਂ ਕਹਿ ਸਕਦੇ ਹਨ? ਇਹ ਤਾਂ ਮੇਰੀ ਪਰਖਣਾ ਲਈ ਹੀ ਉਨ੍ਹਾਂ ਨੇ ਲਿਖ ਕੇ ਭੇਜਿਆ ਹੈ।

## ਪੰਜਵਾਂ ਪੱਖ

ਇਸ ਸਲੋਕ ਵਿਚ ਕਲਗ਼ੀਧਰ ਜੀ ਉਪਰੋਕਤ ਸਲੋਕ ਦਾ ਉੱਤਰ ਲਿਖਦੇ ਹਨ। ਇਸ ਪ੍ਰਕਾਰ ਦਸਮੇਸ਼ ਜੀ ਨੇ ਵਿਚਾਰ ਕੇ ਆਪਣੀ ਬੇਨਤੀ ਭਰੀ ਚਿੱਠੀ ਲਿਖਣਾ ਕੀਤੀ ਕਿ ਹੇ ਪਿਤਾ ਗੁਰੂ ਜੀ! ਆਪ ਜੀ ਨੇ ਇਹ ਕੀ ਲਿਖ ਭੇਜਿਆ ਹੈ ਕਿ ਅਸਾਡੇ ਵਿੱਚੋਂ ਬਲ ਛੁਟ ਗਿਆ ਹੈ ਤੇ ਬੰਧਨ ਪੈ ਗਏ। ਆਪ ਜੀ ਵਿਚ ਤਾਂ :

## ਬਲ ਹੋਆ ਬੰਧਨ ਛੁਟੇ; ਸਭ ਕਿਛੁ ਹੋਤ ਉਪਾਇ ॥

ਹੇ ਪਿਤਾ ਗੁਰੂ (ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ)! ਆਪ ਜੀ ਦੀ ਕੁਰਬਾਨੀ ਦਾ ਬਲ = ਜ਼ੋਰ ਹਿੰਦੋਸਤਾਨ ਦੇ ਅੰਦਰ ਹੋਆ = ਹੋ ਗਿਆ ਹੈ ਅਤੇ ਆਪ ਜੀ ਦੀ ਕਿਰਪਾ ਸਦਕਾ ਹਿੰਦੋਸਤਾਨ ਦੇ ਜੀਵਾਂ ਉੱਤੇ ਪਏ ਹੋਏ ਸ਼ਰ੍ਹਾ ਆਦਿ ਦੇ ਸਾਰੇ ਬੰਧਨ = ਜੰਜਾਲ ਛੁਟੇ = ਛੁੱਟ ਗਏ ਹਨ, ਆਪ ਜੀ ਦੀ ਕੁਰਬਾਨੀ ਕਰਕੇ ਹੀ ਸਭੁ = ਸਾਰੇ ਕੋਈ (ਹਿੰਦੂ ਧਰਮ ਦੇ ਬੰਧਨ ਛੁੱਟਣ ਦੇ) ਉਪਾਇ = ਯਤਨ ਹੋਤ = ਹੋ ਜਾਣੇ ਹਨ।

**ਅਥਵਾ** ਹੇ ਸਤਿਗੁਰੂ ਜੀ! ਆਪ ਜੀ ਵਿਚ ਸਾਰੇ ਤਰ੍ਹਾਂ ਦਾ ਬਲ ਹੋਇਆ ਹੈ, ਅਤੇ ਆਪ ਜੀ ਦੇ ਸਾਰੇ ਬੰਦਨ ਛੁਟੇ ਹੋਏ ਹਨ, ਭਾਵ ਆਪ ਜੀ ਤਾਂ ਸਿੱਖਾਂ ਦੀ ਭਾਵਨਾ ਪੂਰੀ ਕਰਨ ਲਈ ਲੋਹ ਪਿੰਜਰੇ ਵਿਚ ਕੈਦ ਹੋਏ ਵੀ ਉਨ੍ਹਾਂ ਦੀ ਬੇਨਤੀ ਕਰਨ ਤੋਂ ਉਨ੍ਹਾਂ ਦੇ ਘਰਾਂ ਵਿਚ ਜਾ ਕੇ ਭੋਜਨ ਛੱਕਦੇ ਹੋ, ਫਿਰ ਆਪ ਜੀ ਨੂੰ ਬੰਧਨ ਕੀ ਹੋ ਸਕਦਾ ਹੈ, ਇਹ ਤਾਂ ਆਪ ਜੀ ਦੀ ਸੁਤੇ-ਸਿੱਧ ਖੇਡ ਹੈ। ਆਪ ਜੀ ਦੇ ਪਾਸੋਂ ਸਭ ਕੁਝ ਉਪਾਅ ਹੋ ਸਕਦਾ ਹੈ।

## ਨਾਨਕ ਸਭ ਕਿਛੁ ਤੁਮਰੈ ਹਾਥ ਮੈ; ਤੁਮ ਹੀ ਹੋਤ ਸਹਾਇ ॥੫੪॥

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਦਸਵੇਂ ਪਾਤਸ਼ਾਹ ਜੀ ਕਥਨ ਕਰਦੇ ਹਨ ਕਿ ਹੇ ਗੁਰੂ ਨਾਨਕ ਦੇਵ ਦਾ ਸਰੂਪ ਸ੍ਰੀ ਗੁਰੂ ਤੇਗ਼ ਬਹਾਦਰ ਜੀ! ਸਭੁ = ਸਾਰਾ ਕਿਛੁ = ਕੁਝ ਤੁਮਰੈ = ਆਪ ਜੀ ਦੇ ਹਾਥ = ਹੱਥ ਮੈ = ਵਿਚ ਹੀ ਹੈ ਅਤੇ ਤੁਮ = ਆਪ ਜੀ ਹੀ ਹਿੰਦੋਸਤਾਨ ਦੀ ਰੱਖਿਆ ਕਰਨ ਵਾਸਤੇ ਸ਼ਹੀਦੀ ਦੇ ਕੇ ਸਹਾਇ = ਸਹਾਇਕ ਹੋਤ = ਹੋ ਰਹੇ ਹੋ। ਜੈਸਾ ਕਿ :

**ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥** *(ਅੰਗ ੭੪੫)*

**ਵਾ: ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥** *(ਅੰਗ ੨੦੯)*

**ਅਥਵਾ** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਥਨ ਕਰਦੇ ਹਨ ਕਿ ਹੇ ਪਿਤਾ ਗੁਰੂ ਜੀ! ਆਪ ਜੀ ਵਿਚ ਤਾਂ ਪਹਿਲਾਂ ਹੀ ਹਿੰਦੋਸਤਾਨ ਦੀ ਰੱਖਿਆ ਵਾਸਤੇ ਕੁਰਬਾਨੀ ਦੇਣ ਦਾ ਬਲ ਪ੍ਰਾਪਤ ਹੋਇਆ ਹੋਇਆ ਹੈ ਜੋ ਔਰੰਗਜ਼ੇਬ ਨੇ ਹਿੰਦੋਸਤਾਨ ਉੱਤੇ ਸਰ੍ਹਾ ਦੇ, ਮੁਸਲਮਾਨ ਬਣਾਉਣ ਦੇ ਜੰਜਾਲ ਪਾਏ ਹੋਏ ਹਨ, ਉਹ ਹੁਣ ਸਾਰੇ ਜੰਜਾਲ ਛੁੱਟ ਜਾਣਗੇ, ਹਿੰਦੋਸਤਾਨ ਦੀ ਅਜ਼ਾਦੀ ਦਾ ਸਾਰਾ ਕੁਝ ਯਤਨ ਆਪ ਜੀ ਦੀ ਕਿਰਪਾ ਤੋਂ ਹੀ ਹੋਤ = ਹੋਣਾ ਹੈ **ਵਾ:** ਆਪ ਜੀ ਦੀ ਕੁਰਬਾਨੀ ਤੋਂ ਹੀ ਹੋਣਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿਉਂਕਿ ਸਾਰਾ ਕੁਝ ਆਪ ਜੀ ਦੇ ਹਾਥ = ਹੱਥ ਵਿਚ ਹੀ ਹੈ ਅਤੇ ਆਪ ਜੀ ਹੀ ਸਾਰਿਆਂ ਦੀ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲੇ ਹੋ॥੫੪॥

## ਦੂਸਰਾ ਅਰਥ

ਜਗਿਆਸੂ ਮੁਖ ਦੁਆਰਾ ਕਥਨ ਕਰਦੇ ਹਨ :

**ਬਲੁ ਹੋਆ ਬੰਧਨ ਛੁਟੇ; ਸਭ ਕਿਛੁ ਹੋਤ ਉਪਾਇ ॥**

ਹੇ ਮਹਾਰਾਜ! ਆਪ ਜੀ ਦੀ ਕਿਰਪਾ ਸਦਕਾ ਮੇਰੇ ਅੰਦਰ ਬਿਬੇਕ ਰੂਪ ਬਲ ਪ੍ਰਾਪਤ ਹੋ ਗਿਆ ਹੈ,

ਅਤੇ ਮੇਰੇ ਕਰਤਾ ਭੋਗਤਾ, ਹੰਗਤਾ ਮਮਤਾ ਦੇ ਸਾਰੇ ਬੰਧਨ ਛੁੱਟ ਗਏ ਹਨ ਅਤੇ ਆਪ ਜੀ ਦੀ ਕਿਰਪਾ ਸਦਕਾ ਹੀ ਸਾਰਾ ਕੁਝ ਭਾਵ ਸ੍ਰਵਣ, ਮੰਨਣ, ਨਿਧਿਆਸਣ ਰੂਪ, ਸਾਧਨ ਕਰਨ ਦਾ ਉਪਾਅ ਹੋ ਸਕਦਾ ਹੈ।

**ਨਾਨਕ ਸਭ ਕਿਛੁ ਤੁਮਰੈ ਹਾਥ ਮੈ; ਤੁਮ ਹੀ ਹੋਤ ਸਹਾਇ ॥੫੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਾਰਾ ਕੁਝ ਆਪ ਜੀ ਦੇ ਹੱਥ ਵਿਚ ਹੀ ਹੈ ਅਤੇ ਆਪ ਜੀ ਹੀ ਮੇਰੇ ਲੋਕ-ਪ੍ਰਲੋਕ ਵਿਚ ਸਹਾਇਕ ਹੋ ॥੫੪॥

***ਨੋਟ :*** ਇਹ ਸਲੋਕ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਨੇ ਨੌਵੇਂ ਸਤਿਗੁਰਾਂ ਨੂੰ ਉੱਤਰ ਰੂਪ ਵਿਚ ਲਿਖ ਕੇ ਭੇਜਿਆ ਸੀ, ਇਸ ਦੇ ਕਈ ਪੁਰਾਤਨ ਬੀੜਾਂ ਵਿੱਚੋਂ ਗੁਰੂ ਗੋਬਿੰਦ ਸਿੰਘ ਜੀ ਦੇ ਲਿਖੇ ਹੋਣ ਦੇ ਹਵਾਲੇ ਮਿਲਦੇ ਹਨ, ਜੋ ਅੱਜ ਕੱਲ੍ਹ ਦੇ ਨਵੀਨ ਵਿਦਵਾਨ ਇਸ ਪੁਰਾਤਨ ਵਿਚਾਰ ਤੋਂ ਮੁਨਕਰ ਹੋ ਰਹੇ ਹਨ ਅਤੇ ਉਨ੍ਹਾਂ ਦੀ ਇਹ ਮੁਨਕਰਤਾ ਵੀ ਰੀਤੀ ਦਿਨੋਂ-ਦਿਨ ਜ਼ੋਰ ਫੜਦੀ ਜਾ ਰਹੀ ਹੈ, ਭਾਵੇਂ ਇਹ ਵਿਚਾਰ ਭੁਲੇਖੇ ਵਿਚ ਸ਼ੁਰੂ ਹੋਈ ਜਾਂ ਕਿਸੇ ਪੰਥ ਵਿਰੋਧੀ ਨੇ ਸਿੱਖ ਪੰਥ ਵਿਚ ਫੁੱਟ ਪਾਉਣ ਵਾਸਤੇ ਕੀਤੀ, ਕੁਝ ਵੀ ਹੋਵੇ, ਪਰ ਇਸ ਗੱਲ 'ਤੇ ਥੋੜ੍ਹਾ ਬਹੁਤਾ ਝਗੜਾ ਸ਼ੁਰੂ ਹੋ ਹੀ ਗਿਆ ਹੈ ਹਾਲਾਂਕਿ ਸੱਚਾਈ ਤਾਂ ਇਹ ਹੈ ਕਿ ਪੰਦਰਾਂ ਭਗਤਾਂ ਦੀ ਬਾਣੀ, ਸਤਾਰਾਂ ਭੱਟਾਂ ਦੀ ਬਾਣੀ, ਗੁਰਸਿੱਖਾਂ ਦੀ ਬਾਣੀ ਛੇ ਗੁਰੂ ਸਾਹਿਬਾਨਾਂ ਦੀ ਬਾਣੀ ਅਤੇ ਸੱਤਵੇਂ ਥਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਨੌਂ ਧੁਨਾਂ ਦੀਆਂ ਤੁਕਾਂ ਰੂਪ ਬਾਣੀ ਮੰਨੀ ਜਾ ਰਹੀ ਹੈ ਤਾਂ ਫੇਰ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਲੋਕ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੋਣ ਦਾ ਵਿਰੋਧ ਕਿਉਂ ਹੈ, ਆਉ ਇਸ ਦੀ ਬਾਬਤ ਪ੍ਰਮਾਣਾਂ ਦੁਆਰਾ ਸਮਝੀਏ ਕਿ ਪੁਰਾਤਨ ਬੀੜਾਂ ਦੇ ਕੀ ਹਵਾਲੇ ਹਨ। ਜੈਸਾ ਕਿ :

੧. ਭਾਈ ਮਨੀ ਸਿੰਘ ਜੀ ਦੀ ਹੱਥ-ਲਿਖਤ ਅੱਠ ਕੋਨਿਆਂ ਵਾਲੀ ਬੀੜ ਜੋ ਪਾਕਿਸਤਾਨ ਬਣਨ ਤੋਂ ਪਹਿਲਾਂ ਲਾਹੌਰ ਸ਼ਹੀਦ ਗੰਜ ਵਿਚ ਬਿਰਾਜਮਾਨ ਸੀ, ਉਸ ਵਿਚ ਇਥੇ ਮਹਲਾ ੧੦ ਲਿਖਿਆ ਹੋਇਆ ਹੈ। ਮਹਾਪੁਰਖਾਂ ਨੇ ਜਿਸ ਦਾ ਹਵਾਲਾ ਟੇਪ ਹੋਈ ਕਥਾ ਵਿਚ ਦਿੱਤਾ ਹੈ ਕਿ ਪਾਕਿਸਤਾਨ ਬਣਨ ਤੋਂ ਬਾਅਦ ਇਹ ਬੀੜ ਇਧਰ ਲੈ ਆਏ ਸਨ, ਪਰ ਹੁਣ ਇਸ ਬੀੜ ਦਾ ਕੁਝ ਪਤਾ ਨਹੀਂ ਕਿ ਕਿਸ ਅਸਥਾਨ ਜਾਂ ਕਿਸ ਗੁਰਸਿੱਖ ਕੋਲ ਹੈ। ਸੰਤ ਗਿਆਨੀ ਕਿਰਪਾਲ ਸਿੰਘ ਜੀ ਨੇ ਵੀ ***ਅਮੀਰ ਭੰਡਾਰ ਸਟੀਕ*** ਵਿਚ ਇਸ ਦਾ ਹਵਾਲਾ ਦਿੱਤਾ ਹੈ।

੨. ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਵੀ ਹੱਥ-ਲਿਖਤ ਬੀੜ ਵਿਚ ਏਥੇ ਮਹਲਾ ੧੦ ਲਿਖਿਆ ਹੋਇਆ ਹੈ।

੩. ਸੰਤ ਬਾਬਾ ਗੁਰਬਚਨ ਸਿੰਘ ਜੀ ਨੇ ਵੀ ਸਤਾਈਵੀਂ ਕਥਾ ਦੇ ਵਿਚ ਬਚਨ ਕੀਤੇ ਹਨ ਕਿ ਦਾਸ (ਸੰਤ ਬਾਬਾ ਗੁਰਬਚਨ ਸਿੰਘ) ਜੀ ਨੇ ਡਾ. ਭਾਈ ਫ਼ੌਜਾ ਸਿੰਘ ਪਿੰਡ ਲਾਇਲਪੁਰ ਦੇ ਘਰ ਇਕ ਬੀੜ ਦੇਖੀ ਸੀ ਜਿਸ ਵਿਚ ਇਸ ਸਲੋਕ ਤੋਂ ਪਹਿਲਾਂ ਮਹਲਾ ੧੦ ਲਿਖਿਆ ਹੋਇਆ ਸੀ।

੪. ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ) ਵਿਚ ਇਕ ਪੁਰਾਤਨ ਬੀੜ ਮੌਜੂਦ ਹੈ, ਉਸ ਵਿਚ ਵੀ ਮਹਲਾ ੧੦ ਲਿਖਿਆ ਹੋਇਆ ਹੈ।

੫. ਗੁਰਦੁਆਰਾ ਬਾਲ ਲੀਲਾ ਪਟਨਾ ਸਾਹਿਬ ਵਿਚ ਵੀ ਇਕ ਪੁਰਾਤਨ ਬੀੜ ਮੌਜੂਦ ਹੈ, ਜਿਸ ਵਿਚ ਪਾਤਸ਼ਾਹੀ ੧੦ ਲਿਖਿਆ ਹੋਇਆ ਹੈ।

੬. ਭਾਈ ਸੰਤੋਖ ਜੀ ਨੇ ਵੀ ਇਹ ਸਲੋਕ ਦਸਮੇਸ਼ ਜੀ ਵੱਲੋਂ ਉਚਾਰਨ ਕੀਤਾ ਹੋਇਆ ਲਿਖਿਆ ਹੈ ਅਤੇ ਦੋਹਰੇ ਤੋਂ ਪਹਿਲਾਂ ਸ੍ਰੀ ਮੁਖਵਾਕ ॥ ਪਾਤਸਾਹੀ ੧੦ ਲਿਖਿਆ ਹੈ :

**ਇਮ ਬਿਚਾਰ ਕਰਿ ਗੁਰ ਕੇ ਨੰਦਨ।**
**ਪੂਰਬ ਲਿਖੀ ਆਪਨੀ ਬੰਦਨ।**
**'ਚਿਤ ਮਹਿ ਚਹਹੁ ਸੁ ਤੁਰਤ ਬਨਾਵਹੁ।**
**ਤਉ ਭਲੀ ਬਿਧਿ ਸਕਤਿ ਦੁਰਾਵਹੁ।'**

੭. ਗਿਆਨੀ ਗਿਆਨ ਸਿੰਘ ਜੀ ਜੋ ਪੰਥ ਪ੍ਰਸਿੱਧ ਵਿਦਵਾਨ ਹਨ, ਉਨ੍ਹਾਂ ਨੇ ਵੀ ਆਪਣੀ ਰਚਨਾ *ਪੰਥ ਪ੍ਰਕਾਸ਼* ਵਿਚ ਇਹ ਸਲੋਕ ਗੁਰੂ ਗੋਬਿੰਦ ਸਿੰਘ ਜੀ ਦਾ ਹੋਣਾ ਸਹੀ ਮੰਨਿਆ ਹੈ। ਜੈਸਾ ਕਿ :

**ਦੂਤੀ ਸਲੋਕ ਉੱਤ੍ਰ ਦਸਮੇਸੂ। ਦੀਨੋ ਨੌਮੇ ਗੁਰੈਂ ਵਿਸੇਸੂ ॥੪੩॥**

੮. ਪੰਥ ਦੇ ਮੰਨੇ ਪ੍ਰਮੰਨੇ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ *ਮਹਾਨ ਕੋਸ਼* ਵਿਚ ਇਹ ਸਲੋਕ ਦਸਮੇਸ਼ ਜੀ ਦਾ ਹੀ ਉਚਾਰਨ ਕੀਤਾ ਮੰਨਿਆ ਹੈ।

੯. ਦਾਸ ਨੇ ਸੰਗਤਾਂ ਦੇ ਸਮੇਤ ਬਿਕ੍ਰਮੀ ਸੰਮਤ ੨੦੬੯ (ਈਸਵੀ ਸੰਨ ੨੦੧੨) ਨੂੰ ਹਜ਼ੂਰ ਸਾਹਿਬ ਜੀ ਦੀ ਯਾਤਰਾ ਕਰਦਿਆਂ ਬੁਰਹਾਨਪੁਰ ਵਿਚ ਇਕ ਪੁਰਾਤਨ ਬੀੜ ਦੇ ਦਰਸ਼ਨ ਕੀਤੇ ਸਨ, ਜੋ ਗੁਰੂ ਸਾਹਿਬ ਜੀ ਦੇ ਵੇਲੇ ਦੀ ਲਿਖੀ ਹੋਈ ਹੈ, ਜਿਸ ਦੇ ਉੱਪਰ ਸਤਿਗੁਰੂ ਜੀ ਦੇ ਹਸਤਾਖ਼ਰ ਵੀ ਹਨ। ਇਸ ਬੀੜ ਦੇ ੭੫੫ ਅੰਗ ਹਨ ਇਸ ਦੇ ਵਿਚ ਵੀ ੫੪ਵਾਂ (ਚਰੰਜਵੇਂ) ਸਲੋਕ ਉੱਪਰ ਮ: ੧੦ ਲਿਖਿਆ ਹੋਇਆ ਹੈ ਅਤੇ ਰਾਗਮਾਲਾ ਸਮੇਤ ਸੰਪੂਰਨ ਬਾਣੀ ਲਿਖੀ ਹੋਈ ਹੈ।

੧੦. ਪੰਥ ਪ੍ਰਸਿੱਧ ਵਿਦਵਾਨ ਡਾ. ਤ੍ਰਿਲੋਚਨ ਸਿੰਘ ਜੀ ਜਿਨ੍ਹਾਂ ਨੇ ਆਪਣੇ ਜੀਵਨ ਕਾਲ ਵਿਚ ਤਕਰੀਬਨ ੩੦੦ ਪੁਰਾਤਨ ਬੀੜਾਂ ਦੇ ਦਰਸ਼ਨ ਕੀਤੇ ਅਤੇ ਕੁਝ ਗੁਰੂ ਕਾਲ ਦੀਆਂ ਲਿਖੀਆਂ ਬੀੜਾਂ ਦੇ ਦਰਸ਼ਨ ਵੀ ਕੀਤੇ, ਬਹੁਤਿਆਂ ਵਿਚ ਮਹਲਾ ੧੦ ਮਿਲਦਾ ਰਿਹਾ।

੧੧. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਪੀਆਂ ਸ਼ਬਦਾਰਥ ਪੋਥੀਆਂ ਵਿਚ ਵੀ ਇਹ ਸਲੋਕ ਗੁਰੂ ਗੋਬਿੰਦ ਜੀ ਦਾ ਉਚਾਰਣ ਕੀਤਾ ਮੰਨਿਆ ਹੈ।

੧੨. ਪੰਥ ਦੇ ਮੰਨੇ ਪ੍ਰਮੰਨੇ ਲੇਖਕ ਜਿਨ੍ਹਾਂ ਦੀ ਤੁਲਨਾ ਵਿਚ ਅੱਜ ਕੱਲ੍ਹ ਕਿਸੇ ਦਾ ਵੀ ਪ੍ਰਮਾਣ ਦੇਣਾ ਮੁਸ਼ਕਲ ਹੈ, ਉਹ ਨਾਮ ਰਸੀਏ ਗੁਰਮੁਖ ਡਾ. ਭਾਈ ਵੀਰ ਸਿੰਘ ਜੀ, ਜਿਨ੍ਹਾਂ ਨੇ ਭਾਈ ਬੰਨੋ ਵਾਲੀ ਬੀੜ ਦਾ ਹਵਾਲਾ ਦੇਂਦਿਆਂ ਇਸ ੫੪ਵੇਂ ਸਲੋਕ ਤੋਂ ਪਹਿਲਾਂ ਮ: ੧੦ ਹੋਣਾ ਸਿੱਧ ਕੀਤਾ ਹੈ।

ਹੁਣ ਪ੍ਰਚੱਲਤ ਬੀੜਾਂ ਵਿਚ ਜੇਕਰ ਮ: ੧੦ ਨਹੀਂ ਵੀ ਲਿਖਿਆ ਤਾਂ ਵੀ ਇਤਿਹਾਸਿਕ ਤੱਥਾਂ ਤੋਂ ਇਹ ਸਲੋਕ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਹੀ ਉਚਾਰਣ ਕੀਤਾ ਹੋਇਆ ਸਿੱਧ ਹੁੰਦਾ ਹੈ। ਜਦੋਂ ਪੁਰਾਤਨ ਬੀੜਾਂ ਦੇ ਉਤਾਰੇ ਹੋਏ ਤਦੋਂ ਕਦੋਂ ਤੇ ਕਿਵੇਂ ਇਹ ਮ: ੧੦ਵਾਂ ਅੱਖਰ ਰਹਿ ਗਿਆ ਹੈ। ਇਸ ਦੇ ਬਾਰੇ ਕੁਝ ਵੀ ਕਿਹਾ ਨਹੀਂ ਜਾ ਸਕਦਾ। ਇਹ ਮਸਲਾ ਸਮੁੱਚੇ ਸਿੱਖ ਪੰਥ ਦਾ ਹੈ, ਜਿਸ 'ਤੇ ਗੰਭੀਰਤਾ ਨਾਲ ਵਿਚਾਰ ਕਰਨੀ ਚਾਹੀਦੀ ਹੈ ਕਿ ਛਾਪੇ ਵਾਲੀਆਂ ਬੀੜਾਂ ਵਿਚ ਮ: ੧੦ ਕਿਉਂ ਛੱਡ ਦਿੱਤਾ ਗਿਆ ਹੈ।

ਸੋ ਉਪਰੋਕਤ ਪ੍ਰਮਾਣਾਂ ਤੋਂ ਇਹ ਤਾਂ ਨਿਰਸੰਦੇਹ ਸਿੱਧ ਹੋ ਹੀ ਗਿਆ ਹੈ ਕਿ ਇਹ ਦੋਹਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਉਚਾਰਣ ਕੀਤਾ ਹੋਇਆ ਹੈ। ਜੇਕਰ ਪਾਠਕ ਜਨ ਦੋਨਾਂ ਦੋਹਰਿਆਂ ਨੂੰ ਗ਼ੌਰ ਨਾਲ ਪੜ੍ਹੇ ਅਤੇ ਵਿਚਾਰੇ ਤਾਂ ੫੩ਵੇਂ ਸਲੋਕ ਵਿਚ ਜੋ ਕੁਝ ਕਿਹਾ ਗਿਆ ਹੈ, ਉਸਦਾ ੫੪ਵੇਂ ਸਲੋਕ ਵਿਚ ਉੱਤਰ ਦਿੱਤਾ ਹੋਇਆ ਹੈ। ਇਹ ਉੱਤਰ ਪ੍ਰਸ਼ਨ ਇਕ ਗਹਿਰੀ ਵਿਚਾਰ ਦਾ ਵਿਸ਼ਾ ਹੈ। ਜਿਸ ਨੂੰ ਜੇਕਰ ਸ਼ਰਧਾ ਭਾਵਨਾ ਦੀਆਂ ਅੱਖਾਂ ਨਾਲ ਵੇਖਾਂਗੇ ਤਾਂ ਸਾਨੂੰ ਇਹ ਸ਼ੰਕਾ ਨਹੀਂ ਰਹੇਗੀ ਕਿ ਇਹ ਗੁਰੂ ਜੀ ਦਾ ਸਲੋਕ ਨਹੀਂ ਹੈ। ਇਸ ਸਲੋਕ ਨੂੰ ਦਸਵੇਂ ਪਾਤਸ਼ਾਹ ਜੀ ਦਾ ਨਾ ਮੰਨ ਕੇ ਸਾਨੂੰ ਸੱਚਾਈ ਤੋਂ ਲਾਂਭੇ ਹੋਣ ਦੀ ਭਾਵਨਾ ਰਹਿਤ ਵਿਚਾਰ ਤੋਂ ਬਿਨਾਂ ਹੋਰ ਕੋਈ ਪ੍ਰਾਪਤੀ ਨਹੀਂ।

ਹੁਣ ਸ਼ੰਕਾਵਾਦੀਆਂ ਨੇ ਇਹ ਵੀ ਪ੍ਰਸ਼ਨ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੀ ਸਲੋਕ ਕਿਉਂ ਹੈ। ਜੇਕਰ ਗੁਰੂ ਗੋਬਿੰਦ ਸਿੰਘ ਜੀ ਨੇ ਬਾਣੀ ਉਚਾਰਣ ਕੀਤੀ ਹੁੰਦੀ ਤਾਂ ਉਨ੍ਹਾਂ ਦੇ ਹੋਰ ਵੀ ਸ਼ਬਦ ਹੋਣੇ ਸਨ ? ਇਸਦੇ ਉੱਤਰ ਵਿਚ ਅਸੀਂ ਪੰਜ ਭਗਤਾਂ ਦੇ ਪ੍ਰਮਾਣ ਦੇਂਦੇ ਹਾਂ, ਜਿਨ੍ਹਾਂ ਦਾ ਇਕ-ਇਕ ਸ਼ਬਦ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ—੧. ਰਾਮਾਨੰਦ ਜੀ, ੨. ਪਰਮਾਨੰਦ ਜੀ, ੩. ਸਧਨਾ ਜੀ, ੪. ਸੈਣ

ਜੀ, ਅਤੇ ੫. ਪੀਪਾ ਜੀ। ਫੇਰ ਭਗਤ ਸੂਰਦਾਸ ਜੀ ਦੇ ਸ਼ਬਦ ਦੀ ਇਕ ਤੁਕ ਹੀ ਹੈ। ਜਦੋਂ ਇਨ੍ਹਾਂ ਭਗਤਾਂ ਦੇ ਇਕ-ਇਕ ਸ਼ਬਦ ਆਉਣ 'ਤੇ ਕੋਈ ਸ਼ੰਕਾ ਨਹੀਂ ਤਾਂ ਫੇਰ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਸਲੋਕ ਉੱਪਰ ਵੀ ਕੋਈ ਸ਼ੰਕਾ ਨਹੀਂ ਬਣਦੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਚਿਰਵੰਜਵਾਂ (੫੪) ਸਲੋਕ ਆਪਣੇ ਵੱਲੋਂ ਉੱਤਰ ਰੂਪ ਵਿਚ ਲਿਖ ਕੇ ਭੇਜਿਆ ਸੀ।

ਫੇਰ ਦੂਸਰੇ ਇਕ ਸਿੱਖ ਨੂੰ ਕੋਲ ਬੁਲਾ ਕੇ ਸਤਿਗੁਰਾਂ ਨੇ ਕਿਹਾ ਕਿ ਹੇ ਗੁਰਸਿੱਖਾ! ਹੁਣ ਤੂੰ ਤੇਜ਼ ਰਫ਼ਤਾਰ ਨਾਲ ਦਿੱਲੀ ਨੂੰ ਜਾਣਾ ਕਰ, ਬਹੁਤੀ ਦੇਰੀ ਨਾ ਲਗਾਉਣੀ, ਇਹ ਚਿੱਠੀ ਜਲਦੀ ਤੋਂ ਜਲਦੀ ਪਿਤਾ ਗੁਰੂ ਜੀ ਕੋਲ ਦਿੱਲੀ ਜੇਲ੍ਹ ਵਿਚ ਪਹੁੰਚਾ ਦੇਵੀਂ, ਸਤਿਗੁਰੂ ਤੇਗ਼ ਬਹਾਦਰ ਜੀ ਦੇ ਮਾਤਾ, ਮਾਤਾ ਨਾਨਕੀ ਜੀ ਤੇ ਸਤਿਗੁਰਾਂ ਜੀ ਦੇ ਮਹਿਲ ਸ੍ਰੀ ਗੂਜਰੀ ਜੀ ਨੇ ਵੀ ਹੱਥ ਜੋੜ ਕੇ ਆਪਣੀਆਂ ਬੇਨਤੀਆਂ ਉਸ ਸਿੱਖ ਕੋਲ ਸਤਿਗੁਰਾਂ ਨੂੰ ਪਹੁੰਚਾਉਣ ਲਈ ਕਹੀਆਂ।

ਇਸ ਤਰ੍ਹਾਂ ਉਹ ਗੁਰਸਿੱਖ ਸਤਿਗੁਰੂ ਸਾਹਿਬ ਜੀ ਤੋਂ ਆਗਿਆ ਲੈ ਕੇ ਦਿੱਲੀ ਵੱਲ ਨੂੰ ਚਲਾ ਗਿਆ। ਦਿੱਲੀ ਪਹੁੰਚ ਕੇ ਉਹ ਸਿੱਖ ਸਤਿਗੁਰਾਂ ਦੀ ਕਿਰਪਾ ਦੇ ਸਦਕਾ ਭੈ ਤੋਂ ਬਗ਼ੈਰ ਹੀ ਸਿੱਧਾ ਜੇਲ੍ਹ ਅੰਦਰ ਪੁੱਜ ਗਿਆ। ਰਸਤੇ ਵਿਚ ਕਿਸੇ ਵੀ ਪਹਿਰੇਦਾਰ ਨੇ ਨਾ ਰੋਕਿਆ, ਕਿਉਂਕਿ ਅਬਦੁੱਲਾ ਦਰੋਗਾ ਇਨ੍ਹਾਂ ਮੁਲਾਕਾਤਾਂ ਵਿਚ ਸਹਾਇਤਾ ਕਰਦਾ ਰਿਹਾ ਸੀ। ਸਿੱਖ ਸਤਿਗੁਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਗਿਆ, ਅਤੇ ਸਤਿਗੁਰਾਂ ਨੂੰ ਨਮਸਕਾਰ ਕਰਕੇ ਇਹ ਚਿੱਠੀ ਫੜਾਈ ਅਤੇ ਸਤਿਗੁਰਾਂ ਦੇ ਪਰਿਵਾਰ ਦੀ ਵਿਥਿਆ ਸੁਣਾਈ।

ਉਸ ਵੇਲੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਚਿੱਠੀ ਖੋਲ੍ਹ ਕੇ ਪੜ੍ਹੀ। ਆਪਣੇ ਆਸ਼ੇ ਅਨੁਸਾਰ ਸਪੁੱਤਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਅਧਿਕ ਗੰਭੀਰਤਾ ਭਰੀ ਚਿੱਠੀ ਪੜ੍ਹ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ।

ਸਤਿਗੁਰਾਂ ਨੇ ਚਿੱਠੀ ਪੜ੍ਹ ਕੇ ਕਿਹਾ ਕਿ ਹੇ ਗੁਰਸਿੱਖਾ! ਬਜ਼ਾਰ ਵਿੱਚੋਂ ਜਾ ਕੇ ਇਕ ਨਾਰੀਅਲ ਲੈ ਕੇ ਆਉਣਾ ਕਰ, ਉਸ ਵੇਲੇ ਉਹ ਗੁਰਸਿੱਖ ਬਜ਼ਾਰੋਂ ਜਾ ਕੇ ਨਾਰੀਅਲ ਲੈ ਆਇਆ।

ਸਤਿਗੁਰੂ ਜੀ ਨੇ ਨਾਰੀਅਲ ਅਤੇ ਪੰਜ ਪੈਸੇ ਸੱਜੇ ਹੱਥ ਉੱਤੇ ਰੱਖ ਕੇ ਅਤੇ ਧਿਆਨ ਸ਼ਕਤੀ ਦੁਆਰਾ ਆਪਣੇ ਸਨਮੁਖ ਰੱਖ ਕੇ ਮੱਥਾ ਟੇਕਿਆ। ਜੋ ਜੋਤ ਨੌਂ ਸਰੀਰਾਂ ਵਿਚ ਵਰਤ ਰਹੀ ਸੀ, ਉਹ ਜੋਤ ਸਤਿਗੁਰਾਂ ਨੇ ਆਪਣੇ ਸਪੁੱਤਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਵਿਚ ਦਸਵੇਂ ਥਾਂ ਬਿਰਾਜਮਾਨ ਕੀਤੀ, ਇਸ ਤਰ੍ਹਾਂ ਗੁਰਤਾ ਗੱਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬਖ਼ਸ਼ ਕੇ ਉਸ ਸਿੱਖ ਨੂੰ ਸਤਿਗੁਰਾਂ ਨੇ ਕਿਹਾ ਕਿ ਇਹ ਨਾਰੀਅਲ ਤੇ ਪੰਜ ਪੈਸੇ ਲੈ ਕੇ ਵਾਪਸ ਸ੍ਰੀ ਆਨੰਦਪੁਰ ਸਾਹਿਬ ਜਾ ਕੇ ਅਰਪਨ ਕਰਨਾ ਅਤੇ ਸਾਰੀ ਸੰਗਤ ਨੂੰ ਕਹਿ ਦੇਣਾ ਕਿ ਅੱਜ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਦਸਵੇਂ ਵਾਰਿਸ ਸ੍ਰੀ ਗੁਰੂ ਗੋਬਿੰਦ ਰਾਏ ਜੀ ਹੋਣਗੇ ਅਤੇ ਸਤਿਗੁਰਾਂ ਨੇ ਅਗਲੇ ਤਿੰਨ ਸਲੋਕ ਉਚਾਰ ਕੇ ਸਿਰੋਪਾਉ ਵਜੋਂ ਨਾਲ ਹੀ ਦਿੱਤੇ।

## ਛੇਵਾਂ ਪੱਖ

ਸਤਿਗੁਰੂ ਜੀ ਨੇ ਗੁਰਤਾ ਗੱਦੀ ਦੇ ਨਾਲ ਸਿਰੋਪਾਉ ਦੇ ਵਜੋਂ ਇਹ ਅਗਲੇ ਤਿੰਨ ਸਲੋਕ ਲਿਖ ਕੇ ਭੇਜੇ ਕਿਉਂਕਿ ਉਸ ਸਮੇਂ ਭਾਈ ਮਤੀਦਾਸ ਅਤੇ ਭਾਈ ਦਿਆਲਾ ਜੀ ਦੀ ਸ਼ਹੀਦੀ ਉਪਰੰਤ ਔਰੰਗਜ਼ੇਬ ਦੀ ਗੁਰੂ ਸਾਹਿਬ ਜੀ ਪ੍ਰਤੀ ਕਰੜੇ ਕਸ਼ਟਾਂ ਦੀ ਗੱਲ ਦੇਖ ਕੇ ਹਮਦਰਦੀ ਵਜੋਂ ਦਿੱਲੀ ਵਿਚ ੧੪੦੦ ਸਿੱਖ ਸਤਿਗੁਰੂ ਜੀ ਨੂੰ ਮਿਲਣ ਆਏ ਸੀ, ਔਰੰਗਜ਼ੇਬ ਨੇ ਸਾਰੇ ਹੀ ਕੈਦ ਕਰ ਲਏ ਸਨ। ਜੋ ਗੁਰਸਿੱਖ ਸੰਗੀ, ਸਖਾ, ਮਿੱਤਰ ਬਣ ਕੇ ਆਏ ਸੀ। ਜਦ ਇਨ੍ਹਾਂ ਸਾਰਿਆਂ ਨੂੰ ਕੈਦ ਕਰ ਲਿਆ ਤਾਂ ਭਾਈ ਉਦੋਂ ਰਠੌਰ ਤੇ ਸਾਹਿਬ ਚੰਦ

ਨੇ ਦੁਖੀ ਹੋ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਸਾਨੂੰ ਔਰੰਗਜ਼ੇਬ ਨੇ ਬਹੁਤ ਕਸ਼ਟ ਵਿਚ ਪਾ ਦਿੱਤਾ ਹੈ ਤਾਂ ਗੁਰੂ ਜੀ ਨੇ ਰੂਹਾਨੀਅਤ ਸ਼ਕਤੀ ਦੁਆਰਾ ਸਾਰਿਆਂ ਦੀਆਂ ਰਾਤ ਦੇ ਸਮੇਂ ਬੇੜੀਆਂ (ਹਥਕੜੀਆਂ) ਖੋਲ੍ਹ ਦਿੱਤੀਆਂ ਅਤੇ ਉਹ ਸਾਰੇ ਚਲੇ ਗਏ, ਇਹ ਵੇਖ ਕੇ ਸਤਿਗੁਰਾਂ ਜੀ ਨੇ ਇਹ ਸਲੋਕ ਉਚਾਰਣ ਕੀਤਾ।

***ਨੋਟ :*** ੧੪੦੦ ਸਿੱਖਾਂ ਵਾਲੀ ਗੱਲ ਸੰਤ ਗਿ: ਗੁਰਬਚਨ ਸਿੰਘ ਜੀ ਨੇ ੨੭ਵੀਂ ਕਥਾ ਵਿਚ ਭਗਤਮਾਲਾ ਦਾ ਹਵਾਲਾ ਦਿੰਦਿਆਂ ਕਹੀ ਹੈ।

## ਸੰਗ ਸਖਾ ਸਭ ਤਜਿ ਗਏ; ਕੋਊ ਨ ਨਿਬਹਿਓ ਸਾਥਿ ॥

ਜਿਹੜੇ ਸਖਾ = ਪਿਆਰੇ ਸੰਗ = ਸਾਥੀ ਆਏ ਸੀ, ਉਹ ਸਭਿ = ਸਾਰੇ ਤਜਿ = ਛੱਡ ਕੇ ਚਲੇ ਗਏ ਹਨ, ਬਿਪਤਾ ਦੇ ਸਮੇਂ ਕੋਊ = ਕੋਈ ਵੀ ਸਾਥਿ = ਨਾਲ ਨ = ਨਹੀ ਨਿਬਹਿਓ = ਨਿਭਾ ਸਕਿਆ। ਜੈਸਾ ਕਿ :

**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥**
**ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥** *(ਅੰਗ ੬੩੪)*

## ਕਹੁ ਨਾਨਕ ਇਹ ਬਿਪਤ ਮੈ; ਟੇਕ ਏਕ ਰਘਨਾਥ ॥੫੫॥[1]

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ, ਕਿ ਇਹੋ ਜਿਹੇ ਬਿਪਤਿ = ਮੁਸੀਬਤ ਦੇ ਸਮੇਂ ਮੈ = ਵਿਚ ਸਾਨੂੰ ਤਾਂ ਏਕ = ਇਕ ਰਘਨਾਥ = ਪ੍ਰਕਾਸ਼ ਸਰੂਪ ਸੁਆਮੀ ਪਰਮੇਸ਼ਰ ਦੀ ਹੀ ਟੇਕ = ਓਟ ਹੈ **ਵਾ:** (ਰਘ+ਨਾਥ) ਸਾਨੂੰ ਤਾਂ ਰਘ ਭਾਵ ਸਾਹ ਰਗ ਦੇ ਨਾਥ = ਸੁਆਮੀ ਪਰਮੇਸ਼ਰ ਦੀ ਹੀ ਓਟ ਹੈ **ਵਾ:** ਰਘ = ਇੰਦਰੀਆਂ ਨੂੰ ਚਲਾਉਣ ਵਾਲੇ ਨਾਥ = ਸੁਆਮੀ ਪਰਮੇਸ਼ਰ ਦੀ ਹੀ ਓਟ ਹੈ ॥੫੫॥

### ਦੂਸਰਾ ਅਰਥ

### ਸੰਗ ਸਖਾ ਸਭ ਤਜਿ ਗਏ; ਕੋਊ ਨ ਨਿਬਹਿਓ ਸਾਥ ॥

ਜਿਹੜੇ ਹਿੰਦ ਵਾਸੀਆਂ ਦੇ ਪਿਆਰੇ ਮਿੱਤਰ ਦੇਵੀ ਦੇਵਤੇ ਸਨ ਭਾਵ ਜਿਨ੍ਹਾਂ ਦੀ ਹਿੰਦ ਵਾਸੀ ਉਪਾਸ਼ਨਾ ਕਰਦੇ ਸਨ, ਉਹ ਸਾਰੇ ਹੀ ਹਿੰਦ ਵਾਸੀਆਂ ਦਾ ਸਾਥ ਛੱਡ ਕੇ ਚਲੇ ਗਏ ਹਨ, ਕੋਈ ਵੀ ਦੇਵੀ ਦੇਵਤਾ ਹਿੰਦੂਆਂ ਦੇ ਧਰਮ ਦੀ ਰੱਖਿਆ ਲਈ ਸਾਥੀ ਹੋ ਕੇ ਨਾਲ ਨਹੀਂ ਨਿਭਿਆ ਭਾਵ ਕਿਸੇ ਵੀ ਦੇਵੀ ਦੇਵਤੇ ਨੇ ਹਿੰਦੂ ਧਰਮ ਦੀ ਰੱਖਿਆ ਨਹੀਂ ਕੀਤੀ। ਜੈਸਾ ਕਿ ਕਿਸੇ ਸਤਿ ਪੁਰਸ਼ਾਂ ਨੇ ਲਿਖਿਆ ਹੈ :

**ਕਾਲੀ ਕਲਕੱਤੇ ਵਾਲੀ ਭੌਣ ਕਰ ਗਈ ਖ਼ਾਲੀ,**
**ਜਾਇ ਕੇ ਬਿਰਾਜੀ ਕਹੀਂ ਚਾਦਰਾਂ ਨੂੰ ਤਾਣ ਕੇ। ਹਾਇ ਅਫਸੋਸ!**
**ਤਬ ਆਇ ਕੇ ਨ ਸਾਰ ਲੀਤੀ, ਜਬੀ ਸੀਸ ਕਾਟਤੇ ਥੇ ਕੁਲ ਹਿੰਦੁਵਾਨ ਕੇ।**

### ਕਹੁ ਨਾਨਕ ਇਹ ਬਿਪਤ ਮੈ; ਟੇਕ ਏਕ ਰਘਨਾਥ ॥੫੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹੋ ਜਿਹੇ ਬਿਪਤਿ = ਮੁਸੀਬਤ ਦੇ ਸਮੇਂ ਵਿਚ ਹੇ ਰਘਨਾਥ = ਰਾਘਵਾਂ ਦੇ ਕੁਲ ਦੇ ਸੁਆਮੀ ਸ੍ਰੀ (ਗੁਰੂ) ਗੋਬਿੰਦ ਰਾਏ (ਸਿੰਘ) ਜੀ! ਹੁਣ ਇਕ ਤੁਸੀਂ ਹੀ ਹਿੰਦ ਵਾਸੀਆਂ (ਮੁਲਕ) ਦੀ ਓਟ ਰੂਪ ਹੋ, ਭਾਵ ਹੁਣ ਤੁਸੀਂ ਹਿੰਦ ਵਾਸੀਆਂ ਦੀ ਰੱਖਿਆ ਕਰਨੀ ਹੈ, ਕਿਉਂਕਿ ਅਸੀਂ ਕੁਰਬਾਨੀ ਦੇ ਕੇ ਇਸ ਜ਼ੁਲਮ ਰਾਜ ਦੀਆਂ ਜੜ੍ਹਾਂ ਵੱਢ ਦੇਣੀਆਂ ਹਨ, ਮਗਰੋਂ ਤੁਸੀਂ ਇਸ ਨੂੰ ਡੇਗਣਾ ਹੈ ॥੫੫॥

---
੧. 'ਰਘਨਾਥ' ਪਾਠ ਹੀ ਸ਼ੁੱਧ ਹੈ।

**ਤੀਸਰਾ ਅਰਥ**

**ਸੰਗ ਸਖਾ ਸਭ ਤਜਿ ਗਏ; ਕੋਊ ਨ ਨਿਬਹਿਓ ਸਾਥ ॥**

ਜੀਵ ਦੇ ਜਿਹੜੇ ਪਿਆਰੇ ਸੰਗੀ ਇੰਦਰੇ ਸਨ, ਉਹ ਬਿਰਧ ਅਵਸਥਾ ਵਿਚ ਸਾਰੇ ਹੀ ਸਾਥ ਛੱਡ ਗਏ, ਇਨ੍ਹਾ ਵਿੱਚੋਂ ਕੋਈ ਵੀ ਸਿਰ ਤੋੜ ਜੀਵ ਦੇ ਨਾਲ ਨਹੀਂ ਨਿਭਾ ਸਕਿਆ।

**ਕਹੁ ਨਾਨਕ ਇਹ ਬਿਪਤ ਮੈ; ਟੇਕ ਏਕ ਰਘਨਾਥ ॥੫੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹੋ ਜਿਹੀ ਮੁਸੀਬਤ ਦੇ ਸਮੇਂ ਵਿਚ, ਹੇ ਰਘਨਾਥ = ਇੰਦਰੀਆਂ ਨੂੰ ਚਲਾਉਣ ਵਾਲੇ ਸੁਆਮੀ ਪਰਮੇਸ਼ਰ ! ਇਕ ਤੇਰੀ ਹੀ ਟੇਕ = ਓਟ ਹੁੰਦੀ ਹੈ ॥੫੫॥

## ਨਾਮੁ ਰਹਿਓ ਸਾਧੂ ਰਹਿਓ; ਰਹਿਓ ਗੁਰੁ ਗੋਬਿੰਦ ॥

ਇਕ ਤਾਂ ਕੁਰਬਾਨੀ ਦੇਣ ਦਾ ਸਦਕਾ ਸਾਡਾ ਦੁਨੀਆਂ ਵਿਚ ਨਾਮ ਰਹਿਓ = ਰਹਿ ਜਾਵੇਗਾ, ਦੂਸਰਾ ਸਾਡੀ ਕੁਰਬਾਨੀ ਦਾ ਸਦਕਾ ਦੁਨੀਆਂ ਵਿਚ ਅਨੇਕਾਂ ਮੱਤਾਂ ਦੇ ਭਜਨ ਕਰਨ ਵਾਲੇ ਸਾਧੂ = ਮਹਾਤਮਾ ਜਨ ਰਹਿਓ = ਰਹਿ ਜਾਣਗੇ, ਤੀਸਰਾ ਪੂਰਨ ਗੁਰ = ਸਤਿਗੁਰੂ ਤੇ ਗੋਬਿੰਦ = ਪਰਮੇਸ਼ਰ ਸਦਾ ਹੀ ਰਹਿਓ = ਰਹਿਣਗੇ **ਵਾ:** ਸਾਡੇ ਤੋਂ ਬਾਅਦ ਗੁਰਤਾ ਗੱਦੀ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਨੀਆਂ ਵਿਚ ਕਾਇਮ ਰਹਿਣਗੇ **ਵਾ:** ਉਨ੍ਹਾਂ ਦਾ ਸਾਜਿਆ ਪੰਥ ਖ਼ਾਲਸਾ ਤੇ ਗੁਰਬਾਣੀ ਦਾ ਖ਼ਜ਼ਾਨਾ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਸਦਾ ਕਾਇਮ ਰਹੇਗਾ।

**ਅਥਵਾ** ਸਾਡੇ ਨਾਲ ਹਰੀ ਨਾਮ ਰਹਿਆ ਹੈ, ਸਾਧੂ ਭਾਈ ਗੁਰਦਿੱਤਾ ਜੀ ਜੋ ਕਿ ਬਾਬਾ ਬੁੱਢਾ ਜੀ ਦੀ ਕੁਲ ਵਿੱਚੋਂ ਛੇਵੇਂ ਥਾਂ ਹੈ ਉਹ ਰਿਹਾ ਹੈ, ਗੁਰੂ ਗੋਬਿੰਦ ਸਿੰਘ ਰਿਹਾ ਹੈ। ਜੈਸਾ ਕਿ :

**ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥** *(ਅੰਗ ੧੦੭੬)*

## ਕਹੁ ਨਾਨਕ, ਇਹ ਜਗਤ ਮੈ; ਕਿਨ ਜਪਿਓ ਗੁਰ ਮੰਤੁ ॥੫੬॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਇਹ = ਇਸ ਜਗਤ = ਸੰਸਾਰ ਮੈ = ਵਿਚ ਕਿਨ = ਕਿਸੇ ਵਿਰਲੇ ਨੇ ਹੀ ਗੁਰ ਮੰਤੁ = ਮੰਤਰ ਨੂੰ ਜਪਿਓ = ਜਪਿਆ ਹੈ **ਵਾ:** ਜਿਸ ਕਿਸ ਨੇ ਗੁਰ ਮੰਤੁ = ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਜਪਿਆ ਹੈ, ਉਹ ਸਿੱਖ ਦੁਨੀਆਂ ਵਿਚ ਕਾਇਮ ਰਹਿਣਗੇ।

**ਦੂਸਰਾ ਅਰਥ**

**ਨਾਮੁ ਰਹਿਓ ਸਾਧੂ ਰਹਿਓ; ਰਹਿਓ ਗੁਰੁ ਗੋਬਿੰਦ ॥**

ਉਹ ਨਾਮ ਤੇ ਅਨਾਮ ਤੋਂ ਰਹਿ ਗਿਆ ਹੈ **ਵਾ:** ਉਸ ਦਾ ਨਾਮ ਤੇ ਰੂਪ ਸਾਰਾ ਕੁਝ ਰਹਿ ਗਿਆ ਹੈ, ਗੁਰੂ ਤੇ ਚੇਲਾਪੁਣਾ ਅਤੇ ਜੀਵ ਤੇ ਗੋਬਿੰਦ = ਈਸ਼ਰਪੁਣਾ ਵੀ ਰਹਿ ਗਿਆ ਹੈ, ਭਾਵ ਉਹ ਇਹ ਦੁੰਦਵਾਦ ਤੋਂ ਰਹਿਤ ਹੋ ਗਿਆ ਹੈ।

**ਕਹੁ ਨਾਨਕ, ਇਹ ਜਗਤ ਮੈ; ਕਿਨ ਜਪਿਓ ਗੁਰ ਮੰਤੁ ॥੫੬॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਜਗਤ ਵਿਚ ਜਿਸ ਕਿਸੇ ਨੇ ਗੁਰਮੰਤਰ ਦਾ ਨਾਮ ਦਾ ਜਾਪ ਕੀਤਾ ਹੈ **ਵਾ:** ਗੁਰਮੰਤਰ ਦੁਆਰਾ ਪਰਮੇਸ਼ਰ ਦਾ ਨਾਮ ਜਪਣਾ ਕੀਤਾ ਹੈ ॥੫੬॥

## ਰਾਮ ਨਾਮੁ ਉਰ ਮੈ ਗਹਿਓ; ਜਾ ਕੈ ਸਮ ਨਹੀ ਕੋਇ ॥

ਹੇ ਰਾਮ = ਪਰਮੇਸ਼ਰ ! ਮੈਂ ਆਪ ਜੀ ਦੇ ਨਾਮ ਨੂੰ ਉਰ = ਹਿਰਦੇ ਮੈ = ਵਿਚ ਗਹਿਓ = ਪਕੜਿਆ, ਗ੍ਰਹਿਣ

ਕੀਤਾ ਹੈ, ਜਾ = ਜਿਸ ਆਪ ਜੀ ਕੈ = ਦੇ ਨਾਮ ਸਮ = ਬਰਾਬਰ ਸੰਸਾਰ ਵਿਚ ਹੋਰ ਕੋਇ = ਕੋਈ ਵੀ ਚੀਜ਼ ਨਹੀਂ ਹੈ।

## ਜਿਹ ਸਿਮਰਤ ਸੰਕਟ ਮਿਟੈ; ਦਰਸੁ ਤੁਹਾਰੋ ਹੋਇ ॥੫੭॥੧॥

ਜਿਹ = ਜਿਸ ਨੇ ਆਪ ਜੀ ਦੇ ਨਾਮ ਦਾ ਸਿਮਰਤ = ਸਿਮਰਨ ਭਾਵ ਯਾਦ ਕਰਕੇ ਸਾਰੇ ਪ੍ਰਤੱਖ ਸੰਕਟ = ਦੁਖੀ **ਵਾ:** ਜੂਨੀਆਂ ਦੇ ਦੁੱਖ ਮਿਟੈ = ਮਿਟ ਜਾਂਦੇ ਹਨ ਅਤੇ ਤੁਹਾਰੋ = ਤੁਹਾਡਾ ਦਰਸੁ = ਦਰਸ਼ਨ ਹੋਇ = ਹੋ ਜਾਂਦਾ ਹੈ ॥੫੭॥੧॥ ਜੈਸਾ ਕਿ :

**ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ ॥**
**ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ ॥੨॥** *(ਅੰਗ ੫੨੧)*

**ਸ਼ਹੀਦੀ :** ਇਹ ਤਿੰਨ ਸਲੋਕ, ਗੁਰਤਾ ਗੱਦੀ ਦੇ ਚਿੰਨ੍ਹ ਸ਼ਬਦ ਗੁਰੂ ਦੇ ਪਹਿਰੇ ਵਿਚ ਸਿਰੋਪਾਉ ਦੇ ਵਜੋਂ ਅਰਪਨ ਕਰਕੇ ਸਿੱਖ ਨੂੰ ਆਨੰਦਪੁਰ ਸਾਹਿਬ ਵੱਲ ਤੋਰ ਦਿੱਤਾ ਅਤੇ ਆਪ ਗੁਰਤਾ ਗੱਦੀ ਦੀ ਇਕ ਵੱਡੀ ਜ਼ੁੰਮੇਵਾਰੀ ਤੋਂ ਨਿਸਚਿੰਤ ਹੋ ਕੇ ਆਪਣੇ ਕੁਰਬਾਨੀ ਵਾਲੇ ਹਿੰਦ ਧਰਮ ਦੀ ਰੱਖਿਆ ਦੇ ਲਕ਼ਸ਼ ਉੱਪਰ ਕੇਂਦ੍ਰਤ ਹੋ ਗਏ। ਉੱਧਰ ਕਾਜ਼ੀ ਮੁਲਾਣਿਆਂ ਅਤੇ ਬਾਦਸ਼ਾਹ ਵਿਚ ਬਹੁਤ ਗੰਭੀਰਤਾ ਨਾਲ ਇਹ ਮਾਮਲਾ ਸੋਚਿਆ, ਵਿਚਾਰਿਆ ਗਿਆ ਕਿ ਹੁਣ ਕੀ ਕੀਤਾ ਜਾਵੇ। ਕਿਉਂਕਿ ਗੁਰੂ ਤਾਂ ਲੋਹੇ ਦੇ ਪਿੰਜਰੇ ਦੀ ਕੈਦ ਅਤੇ ਸਿੱਖਾਂ ਦੀ ਕੁਰਬਾਨੀ ਤੋਂ ਰੱਤਾ ਭਰ ਵੀ ਡੋਲਿਆ ਜਾਂ ਘਬਰਾਇਆ ਨਹੀਂ। ਘਬਰਾਉਣਾ ਤੇ ਡੋਲਣਾ ਤਾਂ ਇਕ ਪਾਸੇ ਰਿਹਾ ਬਲਕਿ ਸਿੱਖਾਂ ਦੀ ਸ਼ਹਾਦਤ ਤੋਂ ਬਾਅਦ ਗੁਰੂ ਹੋਰ ਵੀ ਦ੍ਰਿੜ੍ਹ ਹੋਇਆ ਜਾਪਦਾ ਹੈ। ਹੁਣ ਗੱਲਾਂ ਬਾਤਾਂ ਕਰਨ ਜਾਂ ਗੱਲਾਂ ਬਾਤਾਂ ਨਾਲ ਮਨਾਉਣ ਦਾ ਸਮਾਂ ਲੰਘ ਚੁੱਕਾ ਹੈ। ਇਸ ਮਾਮਲੇ ਦਾ ਅੰਤ ਕਰਨਾ ਹੀ ਵਾਜਿਬ ਹੋਵੇਗਾ। ਇਹ ਵਿਚਾਰ ਕਰਕੇ ਉਨ੍ਹਾਂ ਨੇ ਗੁਰੂ ਜੀ ਨੂੰ ਕਚਹਿਰੀ ਵਿਚ ਸੱਦਿਆ ਅਤੇ ਹੰਕਾਰ ਦੇ ਲਹਿਜੇ ਨਾਲ ਤਿੰਨ ਗੱਲਾਂ ਵਿੱਚੋਂ ਇਕ ਗੱਲ ਮੰਨਣ ਲਈ ਆਖ਼ਰੀ ਵਾਰ ਪੁੱਛਿਆ—ਪਹਿਲੀ ਕਿ ਕਰਾਮਾਤ ਦਿਖਾਉ, ਦੂਸਰੀ ਕਿ ਇਸਲਾਮ ਧਰਮ ਕਬੂਲ ਕਰੋ ਅਤੇ ਤੀਸਰੀ ਗੱਲ ਸਿਰ ਧੜ ਤੋਂ ਵੱਖਰਾ ਹੋਣ ਦੀ ਭਾਵ ਕਤਲ ਕੀਤੇ ਜਾਵੋਗੇ। ਔਰੰਗਜ਼ੇਬ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਉੱਤਰ ਦਿੱਤਾ ਕਿ ਕਰਾਮਾਤ ਨਾਮ ਕਹਿਰ ਦਾ ਹੈ। ਪਰਮਾਤਮਾ ਦਾ ਭਜਨ ਸਿਮਰਨ ਕਰਨ ਵਾਲੇ ਆਪਣੀ ਹਉਮੈ ਜਾਂ ਵਡਿਆਈ ਨੂੰ ਮੁੱਖ ਰੱਖ ਕੇ ਜਾਂ ਕਿਸੇ ਦੀ ਅਧੀਨਗੀ ਅੰਦਰ ਆ ਕੇ ਕਦੇ ਕਰਾਮਾਤ ਦਿਖਾਉਣ ਵਿਚ ਵਿਸ਼ਵਾਸ ਨਹੀਂ ਰੱਖਦੇ। ਕਰਾਮਾਤ ਦਿਖਾਉਣੀ ਤਾਂ ਮਦਾਰੀਆਂ ਦੇ ਤਮਾਸ਼ੇ ਤੁਲ ਹੈ। ਜੈਸਾ ਕਿ :

**ਕਰਾਮਾਤ ਕਹਿਂ ਕਹਿਰ ਕਰਨ ਕੋ। ਪ੍ਰਭੁ ਕੇ ਲੋਕ ਨ ਕਰਹਿਂ ਧਰਨ ਕੋ।**
**ਜਿਮ ਬਾਜੀਗਰ ਨਰਨਿ ਰਿਝਾਵੈ। ਕੁਛ ਤੇ ਕੁਛ ਕਰਿ ਤੁਰਤ ਦਿਖਾਵੈ ॥੩੯॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨, ਅੰਸੂ ੬੪)*

ਦੂਸਰੀ ਗੱਲ ਇਹ ਹੈ ਕਿ ਕਰਾਮਾਤ ਦਿਖਾਉਣ ਦੇ ਨਾਲ ਮੇਰੇ ਗੁਰੂ ਪਿਤਾ ਜੀ ਨਾਰਾਜ਼ ਹੋ ਗਏ ਸਨ। ਜਿਸ ਕਰਕੇ ਮੇਰੇ ਵੱਡੇ ਭਰਾ ਗੁਰਦਿੱਤਾ ਜੀ ਅਤੇ ਅਟੱਲ ਰਾਇ ਜੀ ਦੋਨਾਂ ਨੂੰ ਸਰੀਰ ਛੱਡਣੇ ਪਏ ਸਨ। ਕਰਾਮਾਤ ਦਿਖਾਉਣ ਨਾਲ ਦਰਗਾਹ ਦੇ ਦੇਣਦਾਰ ਹੋ ਜਾਈਦਾ ਹੈ। ਜੈਸਾ ਕਿ :

**ਕਰਾਮਾਤ ਕੋ ਨਾਮ ਕਹਿਰ ਹੈ। ਕਰਹਿਂ ਨ ਸੰਤ ਸਮਾਨ ਸਿਹਰ ਹੈ ॥**
**ਕਰਿ ਅਜ਼ਮਤ ਦਿਖਰਾਇਂ ਉਦਾਰਾ। ਗੁਨਹਗਾਰ ਦਰਗਾਹ ਮਝਾਰਾ ॥੧੫॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨, ਅੰਸੂ ੫੪)*

ਤਦ ਔਰੰਗਜ਼ੇਬ ਨੇ ਕਿਹਾ ਕਿ ਜੇਕਰ ਕਰਾਮਾਤ ਨਹੀਂ ਦਿਖਾਉਣੀ ਤਾਂ ਨਾ ਦਿਖਾਉ, ਇਹ ਤੁਹਾਡੀ ਮਰਜ਼ੀ, ਫੇਰ ਮੇਰੀ ਦੂਸਰੀ ਗੱਲ ਪ੍ਰਵਾਨ ਕਰੋ ਅਤੇ ਇਸਲਾਮ ਦੇ ਧਾਰਨੀ ਹੋ ਜਾਵੋ। ਸਤਿਗੁਰੂ ਜੀ ਨੇ ਕਿਹਾ

ਕਿ ਹੇ ਔਰੰਗਜ਼ੇਬ! ਆਪਣਾ ਆਪਣਾ ਧਰਮ ਸਭ ਨੂੰ ਪਿਆਰਾ ਹੁੰਦਾ ਹੈ, ਇਕ ਸਾਧਾਰਨ ਮਨੁੱਖ ਨੂੰ ਵੀ ਆਪਣਾ ਧਰਮ ਤਿਆਗਣਾ ਨਹੀਂ ਚਾਹੀਦਾ। ਮੈਂ ਤਾਂ ਲੱਖਾਂ ਧਰਮੀ ਲੋਕਾਂ ਦਾ ਵਿਸ਼ਵਾਸ ਰੂਪ ਹਾਂ। ਫੇਰ ਧਰਮ ਕਿਥੇ ਰਹੇਗਾ। ਇਸ ਕਰਕੇ ਜੇਕਰ ਹੀਰੇ ਦੇ ਵਪਾਰੀਆਂ ਨੂੰ ਕੋਈ ਕੌਡੀਆਂ ਖ਼ਰੀਦਣ ਲਈ ਮਜਬੂਰ ਕਰੇ ਤਾਂ ਉਹ ਕੋਈ ਮੂਰਖ਼ ਹੀ ਹੋਵੇਗਾ, ਜੋ ਹੀਰਿਆਂ ਨੂੰ ਛੱਡ ਕੇ ਕੌਡੀਆਂ ਨੂੰ ਖ਼ਰੀਦਣਾ ਕਰੇਗਾ। ਆਪਣਾ ਧਰਮ ਵਡਮੁੱਲੇ ਹੀਰੇ ਦੀ ਨਿਆਈ ਹੈ। ਧਰਮ ਛੱਡਣਾ ਕੌਡੀਆਂ ਖ਼ਰੀਦਣ ਦੇ ਬਦਲੇ ਹੈ। ਫੇਰ ਔਰੰਗਜ਼ੇਬ ਨੇ ਕਾਜ਼ੀ ਮੁਲਾਣਿਆਂ ਵੱਲ ਨਿਰਾਸ਼ਤਾ ਦੀ ਨਿਗ੍ਹਾ ਨਾਲ ਦੇਖਿਆ ਕਿ ਹੁਣ ਕੀਤਾ ਜਾਵੇ ਤਾਂ ਧਰਮ ਦੇ ਆਗੂ ਕਾਜ਼ੀ ਮੌਲਵੀਆਂ ਨੇ ਬਾਦਸ਼ਾਹ ਨੂੰ ਇਹ ਰਾਏ ਦਿੱਤੀ ਕਿ ਇਨ੍ਹਾਂ ਨੂੰ ਕਈ ਦਿਨ ਭੁੱਖਾ ਰੱਖਿਆ ਜਾਵੇ ਅਤੇ ਫੇਰ ਗਊ ਦਾ ਮਾਸ ਰਿੰਨ੍ਹ ਕੇ ਖੁਵਾ ਦਿੱਤਾ ਜਾਵੇ, ਜੇਕਰ ਨਾ ਖਾਵੇ ਤਾਂ ਵੀ ਜ਼ਬਰਦਸਤੀ ਮੂੰਹ ਵਿਚ ਪਾ ਕੇ ਲੋਕਾਂ ਵਿਚ ਉਜਾਗਰ ਕਰ ਦਿੱਤਾ ਜਾਵੇ ਕਿ ਗੁਰੂ ਨੇ ਆਪਣਾ ਧਰਮ ਛੱਡ ਕੇ ਇਸਲਾਮੀ ਖਾਣਾ ਖਾ ਲਿਆ ਹੈ ਅਤੇ ਇਹ ਵੀ ਹੋ ਸਕਦਾ ਹੈ ਕਿ ਖਾਣੇ ਦੇ ਨਾਲ ਮਨ ਦੀ ਦਸ਼ਾ ਬਦਲ ਜਾਂਦੀ ਹੈ ਜਦੋਂ ਇਨ੍ਹਾਂ ਨੂੰ ਧਰਮ ਦੇ ਵਿਰੁੱਧ ਖਾਣਾ ਖੁਵਾ ਦਿੱਤਾ ਗਿਆ ਤਾਂ ਇਨ੍ਹਾਂ ਦਾ ਮਨ ਵੀ ਕਮਜ਼ੋਰ ਹੋ ਸਕਦਾ ਹੈ। ਬਾਦਸ਼ਾਹ ਇਹ ਗੱਲ ਸੁਣ ਕੇ ਬਹੁਤ ਪ੍ਰਸੰਨ ਹੋਇਆ ਅਤੇ ਗੁਰੂ ਜੀ ਨੂੰ ਕਈ ਦਿਨ ਭੁੱਖਾ ਰੱਖ ਕੇ ਜਦੋਂ ਗਊ ਦਾ ਮਾਸ ਤਿਆਰ ਕਰਕੇ ਨੌਕਰ ਦੇ ਹੱਥ ਭੇਜਿਆ। ਨੌਕਰ ਬਾਦਸ਼ਾਹ ਦਾ ਹੁਕਮ ਮੰਨ ਕੇ ਮਾਸ ਦਾ ਦੇਗਚਾ ਲੈ ਕੇ ਗੁਰੂ ਜੀ ਕੋਲ ਪਹੁੰਚ ਗਿਆ ਅਤੇ ਗੁਰੂ ਜੀ ਨੂੰ ਖਾਣਾ ਖਾਣ ਲਈ ਕਿਹਾ ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ ਸਾਨੂੰ ਇਸ ਵੇਲੇ ਕੋਈ ਵੀ ਪਦਾਰਥ ਖਾਣ ਦੀ ਲੋੜ ਨਹੀਂ ਹੈ। ਨਾਲ ਕੁਝ ਕਰਮਚਾਰੀ ਜ਼ਬਰਦਸਤੀ ਖਾਣਾ ਖਵਾਉਣ ਦੀ ਤਿਆਰੀ ਵਿਚ ਸਨ। ਖਾਣੇ ਵਾਲੇ ਨੌਕਰ ਨੇ ਉਨ੍ਹਾਂ ਵੱਲ ਤੱਕਦਿਆਂ ਗੁਰੂ ਜੀ ਨੂੰ ਕਿਹਾ ਕਿ ਜੇਕਰ ਇਨਕਾਰ ਕੀਤਾ ਤਾਂ ਜ਼ਬਰਦਸਤੀ ਖਾਣਾ ਖੁਵਾਇਆ ਜਾਵੇਗਾ, ਗੁਰੂ ਜੀ ਨੇ ਆਪਣੀ ਦ੍ਰਿਸ਼ਟੀ ਉਸ ਭਾਂਡੇ ਵੱਲ ਕੀਤੀ ਜਿਸ ਭਾਂਡੇ ਵਿਚ ਮਾਸ ਰਿੰਨ੍ਹ ਕੇ ਲਿਆਂਦਾ ਗਿਆ ਸੀ ਅਤੇ ਪੁੱਛਿਆ ਕੀ ਇਸ ਦੇਗਚੇ ਵਿਚ ਕੀ ਹੈ ਅਤੇ ਉਸ ਖਾਣੇ ਦਾ ਕੀ ਲਾਭ ਹੈ ਤਾਂ ਉਨ੍ਹਾਂ ਨੇ ਦੱਸਿਆ ਕਿ ਇਸਦੇ ਵਿਚ ਤੁਹਾਡੇ ਖਾਣ ਲਈ ਗੋਸ਼ਤ ਰਿੰਨ੍ਹਿਆ ਹੋਇਆ ਹੈ। ਖਾਣੇ ਤੋਂ ਬਗ਼ੈਰ ਸਰੀਰ ਨਿਰਬਲ (ਕਮਜ਼ੋਰ) ਹੋ ਜਾਂਦਾ ਹੈ, ਇਸ ਨੂੰ ਖਾਣ ਨਾਲ ਸਰੀਰ ਵਿਚ ਬਲ ਪੈਦਾ ਹੋਵੇਗਾ, ਬਸ ਇਸਦਾ ਇਹੀ ਲਾਭ ਹੈ। ਤਦ ਸਤਿਗੁਰਾਂ ਨੇ ਕਿਹਾ ਕਿ ਤੁਸੀਂ ਸਾਡਾ ਧਰਮ ਭ੍ਰਿਸ਼ਟ ਕਿਉਂ ਕਰਦੇ ਹੋ। ਜਦੋਂ ਸਤਿਗੁਰਾਂ ਦਾ ਬਚਨ ਨਾ ਮੰਨਦਿਆਂ ਹੋਇਆ ਜ਼ਬਰਦਸਤੀ ਕਰਨੋਂ ਨਾ ਹਟੇ ਤਾਂ ਸਤਿਗੁਰਾਂ ਨੇ ਕਿਹਾ ਕਿ ਇਸਦਾ ਢੱਕਣ ਉਤਾਰੋ। ਤਦ ਉਨ੍ਹਾਂ ਨੇ ਢੱਕਣ ਉਤਾਰਿਆ, ਉਸ ਦੇ ਵਿੱਚੋਂ ਨਿੱਕੇ-ਨਿੱਕੇ ਸੂਰਾਂ ਦੇ ਬੱਚੇ ਨਿਕਲਣੇ ਸ਼ੁਰੂ ਹੋ ਗਏ ਤਾਂ ਉਹ ਸਾਰੇ ਘੁਰ ਘੁਰ ਕਰਨ ਲੱਗ ਪਏ, ਕੋਈ ਡੱਡੂ ਜਿਤਨੇ ਆਕਾਰ ਦੇ ਦੇਗਚੇ ਵਿੱਚੋਂ ਤੇਜ਼ੀ ਨਾਲ ਨਿਕਲ ਰਹੇ ਸਨ, ਕੋਈ ਚੂਹੇ ਜਿਤਨੇ ਆਕਾਰ ਦੇ, ਕੋਈ ਬਿੱਲੇ ਦੇ ਆਕਾਰ ਵਰਗੇ ਦੇਗਚੇ ਵਿੱਚੋਂ ਨਿਕਲ ਕੇ ਤੁਰਕਾਂ ਦੇ ਪੈਰਾਂ ਵਿਚ ਦੌੜਨ ਲੱਗ ਪਏ ਅਤੇ ਉਨ੍ਹਾਂ ਦੇ ਘਰਾਂ ਵਿਚ ਜਾ ਵੜੇ। ਜਿਥੇ ਉਨ੍ਹਾਂ ਦਾ ਖਾਣਾ ਬਣਦਾ ਸੀ, ਘਰਾਂ ਤੇ ਮਸੀਤਾਂ ਵਿਚ ਤੌਬਾ-ਤੌਬਾ ਮਚ ਗਈ। ਜੈਸਾ ਕਿ :

**ਲਘੂ ਲਘੂ ਸੂਕਰ ਨਿਕਸੇ ਘਨੇ। ਘੁਰ ਘੁਰ ਸਬਦ ਅਧਿਕ ਹੀ ਭਨੇ।**
**ਕੋ ਮੇਡਿਕ ਸਮ ਨਿਕਸਹਿ ਬਾਹਿਰ। ਫਾਂਧਿ ਦੇਗਚੇ ਦੌਰਿਤ ਜਾਹਿਰ ॥੨੮॥**
**ਕੋ ਤਿਸ ਤੇ ਦੀਰਘ ਨਿਕਸੰਤੇ। ਮੂਖਕ ਸਮਸਰ ਫਿਰਤਿ ਬੁਲੰਤੇ।**
**ਕੋ ਤਿਸ ਤੇ ਭੀ ਬਡੇ ਦਿਸੰਤੇ। ਜਿਮ ਮੰਜਾਰ ਬਚਾ ਚਪਲੰਤੇ ॥੨੯॥**
**ਤੁਰਕਨ ਕੇ ਪੈਰਨ ਵਿਚ ਦੌਰੈਂ। ਪ੍ਰਵਿਸ਼ੈ ਜਾਇ ਬਸਨ ਨਿਸ ਠੌਰੈ॥**
**ਜਹਾਂ ਬਨਹਿ ਖਾਨਾ ਤਿਨ ਕੇਰਾ। ਧਾਇ ਧਾਇ ਤਹਿਂ ਕਰਤੇ ਫੇਰਾ ॥੩੨॥** *(ਰਾਸਿ ੧੨, ਅੰਸੂ ੫੧)*

ਕੁਝ ਸੂਰ ਭਾਂਡਿਆਂ ਨੂੰ ਚਿੰਬੜ ਗਏ, ਕੋਈ ਕੱਪੜਿਆਂ ਨੂੰ, ਕੋਈ ਕੱਚਿਆਂ ਨੂੰ, ਕੋਈ ਪੱਕਿਆਂ ਨੂੰ ਤੇ ਕੋਈ ਪਾਣੀ ਨੂੰ, ਥਾਂ ਥਾਂ 'ਤੇ ਖਾਣੇ ਭ੍ਰਸ਼ਟ ਕਰ ਦਿੱਤੇ ਅਤੇ ਕਹਿਣ ਲੱਗੇ ਕਿ ਸਾਡਾ ਦੀਨ ਭ੍ਰਸ਼ਟ ਹੋ

ਗਿਆ ਹੈ ਤੇ ਅਸੀਂ ਨਾਪਾਕ ਹੋ ਗਏ। ਮੁਸਲਮਾਨਾਂ ਨੇ ਸੂਰਾਂ ਨੂੰ ਡਰਾ ਕੇ ਭਜਾਉਣ ਦੇ ਬਹੁਤ ਯਤਨ ਕੀਤੇ, ਪਰ ਵਾਹ ਕੋਈ ਨਾ ਗਈ। ਜਿਤਨੇ ਭਜਾਉਣ ਉਤਨੇ ਹੋਰ ਆ ਜਾਣ, ਸ਼ਰੀਅਤ ਲੋਕ ਆਪਸ ਵਿਚ ਮਿਲ ਕੇ ਬਾਦਸ਼ਾਹ ਦੀ ਕਚਹਿਰੀ ਵਿਚ ਪਹੁੰਚੇ ਤੇ ਕਹਿਣ ਲੱਗੇ ਕਿ ਹਿੰਦ ਦਾ ਪੀਰ, ਸਿੱਖਾਂ ਦਾ ਗੁਰੂ ਆਖਦਾ ਸੀ ਕਿ ਮੈਂ ਕੋਈ ਕਰਾਮਾਤ ਨਹੀਂ ਦਿਖਾਉਣੀ, ਹੁਣ ਜ਼ਾਹਰ ਹੀ ਕਰਾਮਾਤ ਦਿਖਾ ਰਿਹਾ ਹੈ। ਇਨ੍ਹਾਂ ਤੋਂ ਪੁੱਛਣਾ ਚਾਹੀਦਾ ਹੈ ਕਿ ਪਹਿਲਾਂ ਇਨਕਾਰ ਕਰਕੇ ਫੇਰ ਇਹ ਕਰਾਮਾਤ ਕਿਉਂ ਵਿਖਾਈ ਹੈ। ਬਾਦਸ਼ਾਹ ਨੇ ਕਿਹਾ ਕਿ ਜਾ ਕੇ ਪੁੱਛੋ ਕਿ ਤੁਸੀਂ ਕਿਹਾ ਸੀ ਕਿ ਕਰਾਮਾਤ ਨਹੀਂ ਵਿਖਾਉਣੀ ਪਰ ਹੁਣ ਇਕ ਵੱਡੀ ਕਰਾਮਾਤ ਕਿਉਂ ਵਿਖਾਈ ਹੈ। ਇਹ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਅਸੀਂ ਕੋਈ ਕਰਾਮਾਤ ਨਹੀਂ ਵਿਖਾਈ। ਇਹ ਤਾਂ ਤੁਸੀਂ ਸਾਡਾ ਧਰਮ ਵਿਗਾੜਨਾ ਚਾਹੁੰਦੇ ਸੀ ਤੇ ਸਾਡੇ ਧਰਮ ਦੀ ਰੱਖਿਆ ਖ਼ੁਦਾ ਨੇ ਆਪ ਕਰਦਿਆਂ ਹੋਇਆਂ, ਸਾਡਾ ਧਰਮ ਭ੍ਰਿਸ਼ਟ ਹੋਣ ਤੋਂ ਬਚਾਉਣ ਲਈ ਅਸੀਂ ਨਹੀਂ, ਖ਼ੁਦਾ ਨੇ ਹੀ ਕਰਾਮਾਤ ਦਿਖਾਈ ਹੈ। ਇਸ ਨੂੰ ਤੁਸੀਂ ਸਾਡੀ ਕਰਾਮਾਤ ਮਤਾਂ ਜਾਨਣਾ ਕਰੋ। ਜੈਸਾ ਕਿ :

**ਸੁਨਿ ਸ੍ਰੀ ਤੇਗ ਬਹਾਦਰ ਰਾਇ॥ ਉਮਰਾਵਨ ਕੋ ਕਹਯੋ ਬੁਝਾਇ॥**
**ਇਸ ਕੋ ਤੁਮ ਅਜ਼ਮਤ ਨਹਿੰ ਜਾਨੋ॥ ਮਨ ਕੇ ਖੋਟ ਬਿਚਾਰ ਪਛਾਨੋ॥੩੦॥**
**ਕਰਹਿ ਭਾਵਨਾ ਜੈਸੇ ਕੋਇ॥ ਤਿਸ ਕੋ ਤਸ ਫਲ ਪ੍ਰਾਪਤਿ ਹੋਇ॥**
**ਸ੍ਰੀ ਖੁਦਾਇ ਦਰਗਾਹ ਮਝਾਰ॥ ਏਵ ਨਯਾਵ ਹੈ ਸਦਾ ਉਦਾਰ॥੩੧॥**
**ਧਰਮ ਭ੍ਰਿਸ਼ਟ ਹਮਰੇ ਕਹੁ ਚਹਯੋ। ਤਿਸ ਕੋ ਫਲ ਤੁਮ ਤੈਸੋ ਲਹਯੋ।**
**ਹਿੰਦੂ ਜਨਮ ਹਮਾਰੋ ਜਾਨ। ਕੁੱਠਯੋ ਪਠਯੋ ਮਾਸ ਹਿਤ ਖਾਨ॥੩੨॥**
**ਤੁਮਰੇ ਹੁਤੀ ਸੂਕਰਨਿ ਆਨ। ਛ੍ਵਹੁ ਨ ਜਿਸ ਕੋ, ਕਹਾਂ ਸੁ ਖਾਨ॥**
**ਤਿਸ ਆਮਿਖ ਤੇ ਸੋ ਬਨ ਗਏ। ਲਘੁ ਤਨ ਅਨਿਕ ਉਪਜਤੇ ਭਏ॥੩੩॥**
**ਚਹਤਿ ਹੁਤੋ ਪਰ ਧਰਮ ਬਿਗਾਰਾ। ਯਾਂ ਤੇ ਤੁਮ ਇਮਾਨ ਕਹੁ ਹਾਰਾ॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨, ਅੰਸੂ ੫੨)*

ਤਦ ਫੇਰ ਔਰੰਗਜ਼ੇਬ ਨੇ ਆਪ ਕਿਹਾ ਕਿ ਤੁਸੀਂ ਤੇਗ ਬਹਾਦਰ ਨਾਮ ਰਖਾਇਆ ਹੈ। ਤੁਹਾਡੇ ਵਿਚ ਕਿਹੜੀ ਤੇਗ਼ ਦੀ ਬਹਾਦਰੀ ਹੈ ਤਾਂ ਸਤਿਗੁਰਾਂ ਨੇ ਕਿਹਾ ਕਿ ਅਸੀਂ ਛੋਟੀ ਉਮਰ ਵਿਚ ਆਪਣੇ ਪਿਤਾ ਦੀ ਤੇ ਤੁਹਾਡੇ ਵੱਡਿਆਂ ਨਾਲ ਕਰਤਾਰਪੁਰ ਵਿਚ ਚੌਥੀ ਲੜਾਈ ਅੰਦਰ ਸੂਰਬੀਰਤਾ ਨਾਲ ਤੇਗ਼ ਵਾਹੀ ਸੀ, ਜਿਸ ਤੋਂ ਮੇਰੇ ਬਚਪਨ ਦੇ ਨਾਮ ਤਿਆਗ ਮੱਲ ਤੋਂ ਤੇਗ਼ ਬਹਾਦਰ ਪਿਤਾ ਜੀ ਦੇ ਖ਼ਿਤਾਬ ਨਾਲ ਹੋਇਆ ਸੀ। ਦੂਸਰੀ ਗੱਲ ਬਹਾਦਰ ਦਾ ਅਰਥ ਸੂਰਮਤਾਈ ਹੈ। ਤੂੰ ਪਰਖ ਕੇ ਵੇਖ ਲੈ। ਜੇਕਰ ਤੇਰੀ ਤੇਗ਼ ਦੀ ਸੂਰਬੀਰਤਾ ਅੱਗੇ ਮੈਂ ਦੀਨ ਕਬੂਲ ਕਰਨ ਲਈ ਸਿਰ ਝੁਕਾਇਆ ਤਾਂ ਤੇਰੀ ਤੇਗ਼ ਬਹਾਦਰ ਮੰਨੀ ਜਾਵੇਗੀ। ਜੇਕਰ ਤੇਰੀ ਤੇਗ਼ ਦੇ ਅੱਗੇ ਸਿਰ ਨਾ ਝੁਕਿਆ ਤਾਂ ਮੇਰੀ ਦ੍ਰਿੜ੍ਹਤਾ ਦੀ ਸੂਰਮਤਾਈ ਤੇਰੀ ਤੇਗ਼ ਤੋਂ ਬਹਾਦਰ ਮੰਨੀ ਜਾਵੇਗੀ। ਹੁਣ ਤੂੰ ਪਰਖ ਕੇ ਵੇਖ ਲੈ। ਇੱਧਰ ਇਹ ਗੱਲਾਂ ਹੋ ਰਹੀਆਂ ਸਨ ਤੇ ਉੱਧਰ ਆਨੰਦਪੁਰ ਸਾਹਿਬ ਕਲਗ਼ੀਧਰ ਜੀ ਨੇ ਇਕ ਭਾਈ ਜੈਤੇ ਨਾਮ ਦਾ ਸਿੱਖ ਦਿੱਲੀ ਵੱਲ ਨੂੰ ਤੋਰਿਆ। ਜਿਸ ਸਿੱਖ ਦੇ ਹੱਥ ਗੁਰੂ ਤੇਗ਼ ਬਹਾਦਰ ਜੀ ਨੇ ਤਿੰਨ ਸਲੋਕ, ਗੁਰਤਾ ਗੱਦੀ ਦੇ ਚਿੰਨ੍ਹ, ਪੰਜ ਪੈਸੇ ਨਾਰੀਅਲ ਭੇਜੇ ਸਨ, ਉਹ ਸਿੱਖ ਭਾਈ ਜੈਤੇ ਨੂੰ ਰਸਤੇ ਵਿਚ ਮਿਲਿਆ ਸੀ। ਇਨ੍ਹਾਂ ਦੋਨਾਂ ਸਿੱਖਾਂ ਦਾ ਮਿਲਾਪ ਹੋਇਆ। ਭਾਈ ਜੈਤਾ ਦਿੱਲੀ ਤੇ ਗੁਰਤਾ ਗੱਦੀ ਦੇ ਚਿੰਨ੍ਹ ਲਿਆਉਣ ਵਾਲਾ ਆਨੰਦਪੁਰ ਸਾਹਿਬ ਨੂੰ ਚੱਲ ਪਿਆ। ਜਦੋਂ ਭਾਈ ਜੈਤਾ ਗੁਰੂ ਜੀ ਦੇ ਕੋਲ ਪਹੁੰਚਿਆ, ਤੇ ਉਸਨੇ ਗੁਰੂ ਜੀ ਦੇ ਦਰਸ਼ਨ ਕਰਕੇ ਨਮਸਕਾਰ ਕੀਤੀ। ਤਦੋਂ ਗੁਰੂ ਜੀ ਨੇ ਅੱਗੋਂ ਕਿਹਾ ਕਿ ਹੇ ਗੁਰਸਿੱਖਾ! ਤੂੰ ਬਹੁਤ ਸ਼ਰਧਾ ਨਾਲ ਸਾਡੇ ਅੰਤਿਮ ਦਰਸ਼ਨ ਕਰਨ ਲਈ ਆਇਆ ਹੈਂ। ਅਸੀਂ ਹੁਣ ਸੰਸਾਰ ਤੋਂ ਇਹ ਸਰੀਰ ਓਹਲੇ ਕਰ ਦੇਣਾ ਹੈ ਅਤੇ ਤੈਨੂੰ ਖ਼ਾਲੀ ਨਹੀਂ ਮੋੜਨਾ ਚਾਹੁੰਦੇ। ਜੋ ਵੀ ਤੇਰੀ ਇੱਛਾ ਹੈ ਤੂੰ ਉਹੋ ਹੀ ਸਾਡੇ ਕੋਲ ਮੰਗ ਲੈ, ਤੈਨੂੰ ਉਹੋ ਹੀ ਪ੍ਰਾਪਤ ਹੋ ਜਾਵੇਗਾ। ਅੱਗੋਂ ਭਾਈ ਜੈਤੇ ਨੇ ਅੱਖਾਂ ਭਰ

ਕੇ ਵੈਰਾਗ ਦੇ ਹੰਝੂ ਕੇਰਦੇ ਹੋਏ ਨੇ ਕਿਹਾ ਕਿ ਹੇ ਦਾਤਾਰ ਪਿਤਾ ਜੀ! ਤੁਹਾਡੇ ਪਾਸੋਂ ਕੋਈ ਧਨ, ਪਦਾਰਥ, ਇੱਜ਼ਤ, ਤੰਦਰੁਸਤੀ ਅਤੇ ਮੁਕਤੀ ਆਦਿ ਮੰਗਦਾ ਹੋਵੇਗਾ, ਪਰ ਤੁਹਾਡਾ ਇਹ ਨਿਮਾਣਾ ਸਿੱਖ ਜੋ ਆਨੰਦਪੁਰ ਵਿਖੇ ਸਿੱਖਾਂ ਅਤੇ ਪਰਿਵਾਰ ਦੀ ਵੈਰਾਗਮਈ ਹਾਲਤ ਦੇਖ ਕੇ ਆਇਆ ਹੈ, ਉਨ੍ਹਾਂ ਨੂੰ ਆਪ ਜੀ ਦੇ ਚਿਹਰੇ ਦੇ ਅੰਤਿਮ ਦਰਸ਼ਨ ਕਰਵਾਉਣਾ ਚਾਹੁੰਦਾ ਹੈ। ਮੈਂ ਨਿਮਾਣਾ, ਨਿਤਾਣਾ ਤੇ ਨਿਗੁਣਾ ਭਾਵੇਂ ਇਸ ਸੇਵਾ ਦੇ ਲਾਇਕ ਤਾਂ ਨਹੀਂ ਹਾਂ, ਪਰ ਆਪ ਜੀ ਨੇ ਕਿਰਪਾ ਕਰਨੀ ਤੇ ਜਿਸ ਕਰਕੇ ਮੈਂ ਆਪ ਜੀ ਦੇ ਚਿਹਰੇ ਦੇ ਸਿੱਖਾਂ ਅਤੇ ਪਰਿਵਾਰ ਨੂੰ ਆਨੰਦਪੁਰ ਲਿਜਾ ਕੇ ਅੰਤਿਮ ਦਰਸ਼ਨ ਕਰਵਾ ਸਕਾਂ। ਤਾਂ ਸਤਿਗੁਰਾਂ ਨੇ ਕਿਹਾ ਕਿ ਹੇ ਭਾਈ ਜੈਤਾ! ਇਹ ਗੱਲ ਤਾਂ ਨਿਰਸੰਦੇਹ ਸਾਬਤ ਹੋ ਚੁੱਕੀ ਹੈ ਕਿਉਂਕਿ ਔਰੰਗਜ਼ੇਬ ਨੇ ਸਮਾਣੇ ਵਾਲੇ ਜਲਾਲੁਦੀਨ ਜੱਲਾਦ ਨੂੰ ਸਾਡਾ ਸਿਰ ਧੜ ਵੱਖਰਾ ਕਰਨ ਦਾ ਹੁਕਮ ਦੇ ਦਿੱਤਾ ਹੈ। ਹੁਣ ਤੂੰ ਲੋਕਾਂ ਦੇ ਭੀੜ ਭੜੱਕੇ ਵਿਚ ਆਪਣਾ ਭੇਸ ਬਦਲ ਕੇ ਖੜ੍ਹਾ ਰਹੀਂ ਅਤੇ ਪਹਿਲਾਂ ਹੀ ਆਪਣਾ ਇੰਤਜ਼ਾਮ ਰੱਖੀਂ। ਸਾਡਾ ਸੀਸ ਆਪ ਹੀ ਤੇਰੀ ਝੋਲੀ ਵਿਚ ਆ ਪਵੇਗਾ ਤੇ ਤੂੰ ਬੇ ਫ਼ਿਕਰ ਹੋ ਕੇ ਆਨੰਦਪੁਰ ਵੱਲ ਨੂੰ ਤੁਰ ਪਵੀਂ। ਤੂੰ ਨਾ ਹੀ ਅੱਕੇਂਗਾ ਤੇ ਨਾ ਹੀ ਥੱਕੇਂਗਾ। ਸਾਡਾ ਸੀਸ ਆਨੰਦਪੁਰ ਪਹੁੰਚਾ ਕੇ ਤੂੰ ਆਪਣਾ ਸੰਕਲਪ ਪੂਰਾ ਕਰ ਲਵੀਂ। ਫੇਰ ਭਾਈ ਗੁਰਦਿੱਤਾ ਜੀ (ਜੋ ਬਾਬਾ ਬੁੱਢਾ ਜੀ ਦੀ ਅੰਸ ਬੰਸ ਵਿੱਚੋਂ ਛੇਵੀ ਥਾਂ ’ਤੇ ਸਨ) ਨੇ ਬੇਨਤੀ ਕੀਤੀ ਕਿ ਹੇ ਗ਼ਰੀਬ ਨਿਵਾਜ਼! ਤੁਹਾਡੇ ਤੋਂ ਬਾਅਦ ਮੈਂ ਸੰਸਾਰ ਵਿਚ ਰਹਿਣਾ ਪਸੰਦ ਨਹੀਂ ਕਰਾਂਗਾ। ਮੈਨੂੰ ਆਪਣੇ ਨਾਲ ਹੀ ਸੱਚਖੰਡ ਵਿਖੇ ਲੈ ਚੱਲੋ। ਮੈਂ ਆਪ ਜੀ ਤੋਂ ਕਦੇ ਕੁਝ ਨਹੀਂ ਮੰਗਿਆ। ਮੇਰੀ ਪਹਿਲੀ ਅਤੇ ਆਖ਼ਰੀ ਇਹੋ ਹੀ ਅਰਦਾਸ ਹੈ। ਤੁਸੀਂ ਇਸਨੂੰ ਮਨਜ਼ੂਰ ਕਰੋ। ਤਾਂ ਗੁਰੂ ਜੀ ਹੱਸ ਕੇ ਕਹਿਣ ਲੱਗੇ ਕਿ ਹੇ ਗੁਰਦਿੱਤਾ ਜੀ! ਤੁਹਾਡੀ ਪਰਾਲਬਧ ਨੇ ਪ੍ਰੇਰ ਕੇ ਹੀ ਤੁਹਾਡੇ ਕੋਲੋਂ ਇਹ ਬਚਨ ਕਢਾਏ ਹਨ। ਏਥੋਂ ਪੰਜ ਕੁ ਕੋਹਾਂ ਉੱਪਰ ਜਮਨਾ ਦੇ ਕੰਢੇ ’ਤੇ ਤੁਹਾਡੇ ਬਜ਼ੁਰਗ ਬਾਬਾ ਬੁੱਢਾ ਜੀ ਦਾ ਅਸਥਾਨ ਹੈ। ਜਦੋਂ ਸਾਡੇ ਗੁਰੂ ਪਿਤਾ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਸਨ ਤਦੋਂ ਉਥੇ ਬਾਬਾ ਬੁੱਢਾ ਜੀ ਨੇ ਛੇਵੇਂ ਪਾਤਿਸ਼ਾਹ ਜੀ ਦੇ ਘੋੜੇ ਦੀ ਸੇਵਾ-ਸੰਭਾਲ ਕੀਤੀ ਸੀ। ਤੁਸੀਂ ਉਥੇ ਚਲੇ ਜਾਵੋ ਅਤੇ ਆਪਣਾ ਸਰੀਰ ਤਿਆਗ ਕੇ ਸੱਚਖੰਡ ਅੰਦਰ ਸਾਡੇ ਸਰੂਪ ਵਿਚ ਹੀ ਆ ਬਿਰਾਜੋਗੇ। ਜੈਸਾ ਕਿ :

**ਸੁਨਿ ਸਤਿਗੁਰ ਤਿਹ ਬਾਕ ਬਖਾਨਾ। ਪੰਚ ਕੋਸ ਪੁਰਿ ਤੇ ਤੁਮ ਥਾਨਾ।**
**ਭਾਈ ਬ੍ਰਿੱਧ ਰਹਯੋ ਇਕ ਬਾਰੀ। ਗੁਰੂ ਗ੍ਵਾਲਿਅਰ ਕੇਰ ਮਝਾਰੀ॥੨੬॥**
**ਤਬਹਿ ਤੁਰੰਗਮ ਲੈ ਸੰਗ ਸਾਰੇ। ਤਹਿੰ ਥਿਰ ਕਰੇ ਤ੍ਰਿਣਨਿ ਕੋ ਚਾਰੇ।**
**ਤਹਾਂ ਜਾਇ ਤਜੀਅਹਿ ਨਿਜ ਪ੍ਰਾਨ। ਕੀਜਹਿ ਹਮਰੇ ਸੰਗਿ ਪਯਾਨ॥੨੭॥** *(ਰਾਸਿ ੧੨, ਅੰਸੂ ੬੫)*

ਉੱਧਰ ਔਰੰਗਜ਼ੇਬ ਦੇ ਹੁਕਮ ਅਨੁਸਾਰ ਕਾਜ਼ੀ ਮੁਲਾਣਿਆਂ ਸਮੇਤ ਜੱਲਾਦ ਜਲਾਲੁਦੀਨ ਗੁਰੂ ਜੀ ਦੇ ਪਾਸ ਪੁੱਜਾ ਅਤੇ ਰੋਹਬ ਨਾਲ ਕਿਹਾ ਕਿ ਮੇਰੀ ਤੇਗ਼ ਤੁਹਾਡਾ ਸਿਰ ਚਾਹੁੰਦੀ ਹੈ। ਅੱਗੋਂ ਗੁਰੂ ਜੀ ਨੇ ਕਿਹਾ ਕਿ ਇਸਨੇ ਮੇਰਾ ਸਿਰ ਕੀ ਕੱਟਣਾ ਹੈ। ਮੇਰੇ ਸਿਰ ਨੇ ਤਾਂ ਜ਼ੁਲਮ ਰਾਜ ਦੀਆਂ ਜੜ੍ਹਾਂ ਕੱਟਣੀਆਂ ਹਨ। ਅਗਲੇ ਦਿਨ ਸਵੇਰੇ ਸਾਰੀਆਂ ਤਿਆਰੀਆਂ ਹੋਣ ਤੋਂ ਗੁਰੂ ਜੀ ਨੂੰ ਅੰਤਿਮ ਇੱਛਾ ਪੁੱਛੀ ਗਈ। ਤਦੋਂ ਗੁਰੂ ਜੀ ਨੇ ਇਸ਼ਨਾਨ ਕਰਨ ਲਈ ਗੱਲ ਪ੍ਰਗਟ ਕੀਤੀ। ਉਸ ਵੇਲੇ ਗੁਰੂ ਜੀ ਨੇ ਕਿਰਿਆ ਸੋਧ ਕੇ, ਹੱਥ ਮਾਂਜ ਕੇ ਅਤੇ ਦਾਤਨ ਕੁਰਲਾ ਕਰਕੇ ਉਸੇ ਖੂਹ ਤੋਂ ਇਸ਼ਨਾਨ ਕੀਤਾ ਜਿਥੇ ਰੋਜ਼ ਕਰਿਆ ਕਰਦੇ ਸਨ। ਫੇਰ ਬੋਹੜ ਦੇ ਬ੍ਰਿਛ ਹੇਠਾਂ ਆਸਣ ਲਗਾ ਕੇ ਬੈਠੇ ਅਤੇ ਜੱਲਾਦ ਨੂੰ ਕਿਹਾ ਕਿ ਜਿਤਨੀ ਦੇਰ ਤੱਕ ਅਸੀਂ ਬਾਣੀ ਦਾ ਭੋਗ ਪਾ ਕੇ ਅਰਦਾਸ ਕਰਨ ਤੋਂ ਬਾਅਦ ਸਿਰ ਉਤਾਂਹ ਨਹੀਂ ਚੁੱਕਦੇ, ਉਤਨੀ ਦੇਰ ਤੱਕ ਤੂੰ ਵਾਰ ਨਹੀਂ ਕਰਨਾ। ਜਦੋਂ ਅਸੀਂ ਬਾਣੀ ਦਾ ਭੋਗ ਪਾ ਕੇ ਅਤੇ ਅਰਦਾਸ ਕਰਨ ਉਪਰੰਤ ਸਿਰ ਉਤਾਂਹ ਨੂੰ ਉਠਾਵਾਂਗੇ, ਤਦ ਤੂੰ ਆਪਣਾ ਵਾਰ ਕਰੀਂ। ਸੋ ਗੁਰੂ ਜੀ ਨੇ ਪੰਜ ਪਾਠ ਜਪੁਜੀ ਸਾਹਿਬ ਜੀ ਦੇ ਕੀਤੇ ਤੇ ਅਰਦਾਸ ਕਰਨ ਤੋਂ ਉਪਰੰਤ ਸੀਸ ਉਤਾਂਹ ਨੂੰ ਉਠਾਇਆ ਤਾਂ ਜੱਲਾਦ ਨੇ ਤੇਗ਼ ਦਾ ਵਾਰ ਕੀਤਾ। ਜਦੋਂ ਗੁਰੂ ਜੀ

ਦਾ ਸੀਸ ਧੜ ਤੋਂ ਅਲੱਗ ਹੋਇਆ ਤਦੋਂ ਉਸੇ ਛਿਨ ਧਰਤੀ ਵਿਚ ਭੂਚਾਲ ਆਇਆ, ਬਹੁਤ ਹਨੇਰੀ ਚੱਲ ਪਈ, ਸਾਰੇ ਪਾਸੇ ਹਫੜਾ-ਦਫੜੀ ਮੱਚ ਗਈ। ਸਿਦਕੀ ਸਿੱਖ ਭਾਈ ਜੈਤਾ ਉਸ ਭੀੜ ਵਿਚ ਝੋਲੀ ਅੱਡੀ ਖੜਾ ਸੀ। ਗੁਰੂ ਜੀ ਦੇ ਬਚਨ ਦੀ ਸ਼ਕਤੀ ਅਨੁਸਾਰ ਸੀਸ ਭਾਈ ਜੈਤਾ ਜੀ ਦੀ ਝੋਲੀ ਵਿਚ ਆ ਪਿਆ। ਇਸ ਪ੍ਰਕਾਰ ੧੩ ਮੱਘਰ, ਮੱਘਰ ਸੁਦੀ ਪੰਚਮੀ, ਦਿਨ ਵੀਰਵਾਰ ੧੭੩੨ ਬਿਕ੍ਰਮੀ ਨੂੰ ਦਿਨ ਦੇ ਦੋ ਪਹਿਰ ਅਤੇ ਪੌਣੇ ਚਾਰ ਕੁ ਘੜੀਆਂ (ਅੱਜ ਕੱਲ੍ਹ ਦੇ ਸਮੇਂ ਅਨੁਸਾਰ ੧:੩੦ ਵਜੇ) ਨੂੰ ਸਤਿਗੁਰੂ ਜੀ ਦੀ ਸ਼ਹੀਦੀ ਹੋਈ। ਗੁਰੂ ਜੀ ਦੀ ਏਸ ਕੁਰਬਾਨੀ 'ਤੇ ਜਿਤਨੇ ਲੋਕ ਉਥੇ ਖੜੇ ਸਨ, ਉਨ੍ਹਾਂ ਵਿੱਚੋਂ ਥੋੜ੍ਹਿਆਂ ਨੂੰ ਛੱਡ ਕੇ ਬਾਕੀ ਸਭ ਨੇ ਹੰਝੂ ਵਹਾਏ, ਹਾਹਾਕਾਰ ਦੀ ਧੁਨੀ ਸਭ ਦੇ ਮੂੰਹੋਂ ਨਿਕਲੀ ਅਤੇ ਪ੍ਰਲੋਕ ਵਿਚ ਸਭ ਨੇ ਜੈ ਜੈ ਕਾਰ ਕੀਤੀ। ਇਸ ਘਟਨਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਨਾ ਸ੍ਰੀ ਦਸਮ ਗ੍ਰੰਥ ਵਿਚ ਇਸ ਪ੍ਰਕਾਰ ਕਲਮਬੰਦ ਕੀਤਾ ਹੈ। ਜੈਸਾ ਕਿ :

**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਯਾ ਪਰੁ ਸੀ ਨ ਉਚਰੀ॥੧੩॥**
**ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਯਾ ਪਰੁ ਸਿਰਰੁ ਨ ਦੀਆ॥**
**ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥੧੪॥**
**ਦੋਹਰਾ॥ ਠੀਕਰ ਫੋਰਿ ਦਿਲੀਸਿ ਸਿਰਿ ਪ੍ਰਭ ਪੁਰਿ ਕੀਯਾ ਪਯਾਨ॥**
**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ॥੧੫॥**
**ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ॥**
**ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਿ ਲੋਕਿ॥੧੬॥** *(ਬਚਿਤ੍ਰ ਨਾਟਕ, ਦਸਮ ਗ੍ਰੰਥ, ਪੰਨਾ ੫੪)*

ਹੁਣ ਭਾਈ ਜੈਤਾ ਜੀ ਜਿਸ ਨੇ ਪਹਿਲਾਂ ਹੀ ਰੂੰ ਦਾ ਇੰਤਜ਼ਾਮ ਕੀਤਾ ਹੋਇਆ ਸੀ, ਇਕ ਛਾਬੜੀ ਅਤੇ ਬਸਤ੍ਰ ਤਿਆਰ ਰੱਖੇ ਸਨ। ਰੂੰ ਇਸ ਲਈ ਸੀ ਕਿ ਖ਼ੂਨ ਬਾਹਰ ਨਾ ਨਿਕਲੇ। ਹਨੇਰੀ ਅਤੇ ਹਫੜਾ-ਦਫੜੀ ਦਾ ਫ਼ਾਇਦਾ ਉਠਾਉਂਦਿਆਂ ਭਾਈ ਜੈਤਾ ਆਪਣੀ ਮੰਜ਼ਿਲ (ਆਨੰਦਪੁਰ) ਵੱਲ ਤੁਰ ਪਿਆ। ਸੀਸ ਗ਼ਾਇਬ ਹੋਣ ਤੋਂ ਅਤੇ ਗੁਰੂ ਜੀ ਦੀ ਦ੍ਰਿੜ੍ਹਤਾਂ ਦੀ ਸ਼ਹੀਦੀ, ਸਿੱਖਾਂ ਦੇ ਦੀਨ ਨਾ ਮੰਨਣ ਤੇ ਇਕਰਾਰਨਾਮੇ ਅਨੁਸਾਰ ਕਿਸੇ ਵੀ ਹਿੰਦੂ ਨੂੰ ਜ਼ਬਰਦਸਤੀ ਮੁਸਲਮਾਨ ਨਾ ਬਣਾਉਣ ਕਰਕੇ ਔਰੰਗਜ਼ੇਬ ਦੀ ਪਰੇਸ਼ਾਨੀ ਇਤਨੀ ਵੱਧ ਗਈ। ਮਾਨੋ ਉਸਦੀ ਬਹੁਤ ਵੱਡੀ ਹਾਰ ਹੋ ਗਈ। ਫੇਰ ਉਸ ਨੇ ਕਰੜਾ ਹੁਕਮ ਦੇ ਕੇ ਕਿਹਾ ਕਿ ਕਿਤੇ ਧੜ ਵੀ ਗ਼ਾਇਬ ਨਾ ਕਰ ਲਿਓ। ਸਖ਼ਤ ਪਹਿਰਿਆਂ ਦੇ ਵਿਚ ਨਾਲ ਹੁਕਮ ਵੀ ਦਿੱਤਾ ਕਿ ਕੋਈ ਵੀ ਸਿੱਖ ਗੁਰੂ ਦੀ ਦੇਹ ਦਾ ਅੰਤਮ ਸੰਸਕਾਰ ਕਰਨਾ ਚਾਹੁੰਦਾ ਹੈ ਤਾਂ ਇਥੋਂ ਲਿਜਾ ਸਕਦਾ ਹੈ। ਪਰ ਇਸ ਦੇ ਬਹਾਨੇ ਔਰੰਗਜ਼ੇਬ ਦੀ ਕੁਟਲ ਨੀਤੀ ਇਹ ਸੀ ਕਿ ਜਿਹੜਾ ਵੀ ਆਵੇ ਉਸਦਾ ਵੀ ਨਾਲ ਹੀ ਕਤਲ ਕਰ ਦਿੱਤਾ ਜਾਵੇ। ਔਰੰਗਜ਼ੇਬ ਨੂੰ ਜ਼ਿੱਦ ਸੀ ਕਿ ਜਿਸ ਗੁਰੂ ਤੇਗ਼ ਬਹਾਦਰ ਨੇ ਮੇਰੀ ਇੱਜ਼ਤ ਮਿੱਟੀ ਵਿਚ ਮਿਲਾ ਦਿੱਤੀ ਹੈ ਮੈਂ ਇਨ੍ਹਾਂ ਦੀ ਮ੍ਰਿਤਕ ਦੇਹ ਨੂੰ ਉਸੇ ਤਰ੍ਹਾਂ ਮਿੱਟੀ ਵਿਚ ਮਿਲਾਵਾਂ। ਜਦੋਂ ਕੋਈ ਵੀ ਸਿੱਖ ਇਹ ਹੌਂਸਲਾ ਨਾ ਕਰ ਸਕਿਆ, ਉਸ ਵੇਲੇ ਮੱਖਣ ਸ਼ਾਹ ਲੁਬਾਣੇ ਦੇ ਖ਼ਾਨਦਾਨ ਵਿੱਚੋਂ ਲੱਖੀ ਸ਼ਾਹ ਵਣਜਾਰਾ ਇਹ ਸੇਵਾ ਲਈ ਨਿੱਤਰਿਆ। ਜਿਸਦਾ ਇਕ ਹਜ਼ਾਰ ਬੈਲ ਗੱਡਿਆਂ ਦੇ ਰੂਪ ਵਿਚ ਚੱਲਦਾ ਸੀ ਭਾਵ ਪੰਜ ਸੌ ਗੱਡਿਆਂ ਦੁਆਰਾ ਵਪਾਰ ਕਰਿਆ ਕਰਦਾ ਸੀ। ਇਸ ਨੇ ਸੋਚਿਆ ਕਿ ਹਕੂਮਤ ਨੂੰ ਵੀ ਪਤਾ ਨਾ ਲੱਗੇ ਅਤੇ ਮੈਂ ਗੁਰੂ ਜੀ ਦੇ ਧੜ ਦਾ ਸਸਕਾਰ ਵੀ ਕਰ ਦੇਵਾਂ, ਸ਼ਾਮ ਤੱਕ ਕਰੜੇ ਪਹਿਰਿਆਂ ਹੇਠ ਧੜ ਉਥੇ ਚਾਂਦਨੀ ਚੌਂਕ ਵਿਚ ਹੀ ਪਿਆ ਰਿਹਾ। ਲੱਖੀ ਸ਼ਾਹ ਵਣਜਾਰੇ ਨੂੰ ਪਤਾ ਲੱਗਦਿਆਂ ਹੀ ਉਹ ਬਹੁਤ ਦੁਖੀ ਹੋਇਆ ਤੇ ਵੈਰਾਗ ਵਿਚ ਰੋਇਆ। ਜਦੋਂ ਲੱਖੀ ਸ਼ਾਹ ਵਣਜਾਰਾ ਸ਼ਾਮ ਨੂੰ ਚਾਂਦਨੀ ਚੌਂਕ ਪਹੁੰਚਿਆ ਤਾਂ

ਗੁਰੂ ਜੀ ਦਾ ਧੜ ਸੀਸ ਤੋਂ ਬਿਨਾਂ ਦੇਖ ਕੇ ਅੱਖਾਂ ਵਿਚ ਜਲ ਭਰ ਕੇ ਰੋਇਆ। ਫੇਰ ਇਸਨੇ ਹਿੰਮਤ ਤੋਂ ਕੰਮ ਲੈਂਦਿਆਂ ਅਤੇ ਅਰਦਾਸ ਉਪਰੰਤ ਇਸ਼ਨਾਨ ਕਰਦਿਆਂ ਕਿ ਮੈਂ ਗੁਰੂ ਜੀ ਦਾ ਧੜ ਕਿਸੇ ਤਰੀਕੇ ਨਾਲ ਛੁਪਾ ਕੇ ਲੈ ਜਾਵਾਂ ਜੇ ਗੁਰੂ ਮੇਰੀ ਸਹਾਇਤਾ ਕਰਨ ਤਾਂ ਇਹ ਕਾਰਜ ਹੋ ਸਕਦਾ ਹੈ, ਜੈਸਾ ਕਿ :

**ਗੁਰੂ ਸਹਾਇਕ ਹੋਹਿਂ ਜੇ ਮੇਰੇ॥ ਛਪ ਕਰਿ ਲੇ ਗਮਨਹੁ ਕਿਸ ਬੇਰੇ॥** *(ਰਾਸਿ ੧੨, ਅੰਸੂ ੬੭)*

ਫੇਰ ਆਪਣੇ ਵਫ਼ਾਦਾਰ ਬੰਦਿਆਂ ਨੂੰ ਨਾਲ ਲੈ ਕੇ ਆਪਣੇ ਗੱਡੇ ਰੂੰ ਨਾਲ ਲੱਦ ਕੇ ਗਿਣੀ ਮਿਥੀ ਰਾਏ ਅਨੁਸਾਰ ਪਹਿਲਾਂ ਗੱਡਿਆਂ ਨੂੰ ਜਮਨਾ ਦੇ ਕੋਲ ਲੈ ਗਿਆ ਤੇ ਜਮੁਨਾ ਦੇ ਕਿਨਾਰੇ ਇਕ ਨਿਗਮ ਬੋਧ ਤੀਰਥ ਹੈ, ਇਥੋਂ ਹੁੰਦੇ ਹੋਏ ਸ਼ਹਿਰ ਵਿਚ ਆ ਵੜੇ। ਲੁਬਾਣੇ ਸਿੱਖ ਮੋਢੇ ਉੱਪਰ ਵੱਡੀਆਂ-ਵੱਡੀਆਂ ਡਾਂਗਾਂ ਚੁੱਕੀ ਬੈਲਾਂ ਨੂੰ ਹੱਕਦੇ ਆ ਰਹੇ ਸਨ। ਉਸ ਵੇਲੇ ਸਿੱਖ ਦੀ ਭਾਵਨਾ ਦੀ ਸਹਾਇਤਾ ਵਾਤਾਵਰਨ ਨੇ ਕੀਤੀ। ਇਕ ਤਾਂ ਹਨੇਰੀ, ਝੱਖੜ ਚੱਲ ਪਿਆ। ਦੂਸਰਾ ਬਲਦਾਂ ਦਾ ਡੰਡ ਰੌਲਾ ਤੇ ਪੈਰਾਂ ਨਾਲ ਘੱਟਾ ਉੱਡ ਰਿਹਾ ਸੀ। ਜੋ ਲੁਬਾਣੇ ਸਿੱਖਾਂ ਨੇ ਬਲਦਾਂ ਦਾ ਜਾਣ ਬੁੱਝ ਕੇ ਹੱਲਾ ਬੋਲਿਆ ਸੀ। ਬਲਦਾਂ ਦੇ ਆਪ-ਮੁਹਾਰੇ ਭੱਜਣ ਤੇ ਹਫੜਾ ਦਫੜੀ ਦੇ ਕਾਰਨ ਗੁਰੂ ਜੀ ਦੇ ਧੜ ਦੇ ਕੋਲ ਖੜੇ ਪਹਿਰੇਦਾਰ ਪਿੱਛੇ ਹੱਟ ਗਏ। ਲੱਖੀ ਸ਼ਾਹ ਵਣਜਾਰੇ ਨੇ ਮੌਕੇ ਤੋਂ ਲਾਭ ਉਠਾਉਂਦਿਆਂ ਬਹੁਤ ਫੁਰਤੀ ਨਾਲ ਗੁਰੂ ਜੀ ਦਾ ਧੜ ਰੂੰ ਦੇ ਗੱਡੇ ਵਿਚ ਰੱਖ ਦਿੱਤਾ ਤੇ ਉਹ ਗੱਡਾ ਬਾਕੀ ਗੱਡਿਆਂ ਦੀ ਕਤਾਰ ਵਿਚ ਤੋਰ ਦਿੱਤਾ। ਗੱਡੇ ਲੰਘਿਆਂ ਤੋਂ ਪਹਿਰੇਦਾਰਾਂ ਨੇ ਵੇਖਿਆਂ ਕਿ ਗੁਰੂ ਜੀ ਦਾ ਧੜ ਵੀ ਗ਼ਾਇਬ ਹੋ ਗਿਆ ਹੈ। ਉਸ ਵੇਲੇ ਸ਼ੋਰ-ਸ਼ਰਾਬਾ ਮੱਚ ਗਿਆ। ਪਰ ਪਤਾ ਕੋਈ ਨਾ ਲੱਗੇ। ਸਿਪਾਹੀਆਂ ਨੇ ਜਾ ਕੇ ਗੱਡੇ ਘੇਰ ਲਏ ਅਤੇ ਕਿਹਾ ਕਿ ਸੱਚ ਦੱਸੋ ਗੁਰੂ ਜੀ ਦਾ ਧੜ ਕਿੱਥੇ ਹੈ, ਨਹੀ ਤਾਂ ਤੁਹਾਨੂੰ ਜੇਲ੍ਹ ਵਿਚ ਜਾਣਾ ਪਵੇਗਾ। ਤੁਹਾਨੂੰ ਕੁੱਟ-ਕੁੱਟ ਕੇ ਮਾਰ ਦੇਵਾਂਗੇ। ਤਾਂ ਲੁਬਾਣੇ ਸਿੱਖਾਂ ਨੇ ਦ੍ਰਿੜ੍ਹਤਾ ਨਾਲ ਜਵਾਬ ਦਿੱਤਾ ਕਿ ਸਾਨੂੰ ਕੀ ਪਤਾ ਹੈ ਗੁਰੂ ਜੀ ਦਾ ਮ੍ਰਿਤਕ ਸਰੀਰ ਕਿੱਥੇ ਹੈ। ਅਸੀਂ ਤਾਂ ਆਪਣਾ ਕਾਰੋਬਾਰ ਕਰਦੇ ਹੋਏ ਇਥੋਂ ਲੰਘੇ ਹਾਂ। ਸਾਨੂੰ ਇਥੋਂ ਲੰਘਣ ਦੀ ਇਤਨੀ ਵੱਡੀ ਸਜ਼ਾ ਮਿਲੇਗੀ। ਬਿਨਾ ਕਸੂਰ ਹੀ ਕਿਸੇ ਨੂੰ ਡੰਡ ਦੇਣਾ ਇਹ ਕਿਥੋਂ ਦਾ ਨਿਆਂ ਹੈ। ਗੱਡਿਆਂ ਵਾਲਿਆਂ ਨੇ ਕਿਹਾ ਕਿ ਤੁਸੀਂ ਸਾਡੀ ਤਲਾਸ਼ੀ ਲੈ ਲਵੋ। ਉਹ ਗੱਡੇ ਗਿਣਨ ਪਰ ਗਿਣਤੀ ਪੂਰੀ ਨਾ ਆਏ। ਇਉਂ ਤੁਰਕ ਝੱਖਾਂ ਮਾਰਦੇ ਹੋਏ ਵਾਪਸ ਮੁੜੇ ਅਤੇ ਗਲੀ ਗਲੀ ਵਿਚ ਲੱਭਣਾ ਸ਼ੁਰੂ ਕੀਤਾ। ਪਰ ਪੱਲੇ ਕੁਝ ਵੀ ਨਾ ਪਿਆ। ਇਧਰ ਲੱਖੀ ਸ਼ਾਹ ਵਣਜਾਰੇ ਨੇ ਰਕਾਬਗੰਜ[1] ਵਾਲੀ ਜਗ੍ਹਾ ਜਿਥੇ ਉਸਦੇ ਬੈਲਾਂ ਦੇ ਬਹੁਤ ਵੱਡੇ ਵੱਡੇ ਛੱਪਰ ਸਨ, ਉਸ ਨੇ ਗੁਰੂ ਜੀ ਦੇ ਧੜ ਦਾ ਇਸ਼ਨਾਨ ਕਰਵਾ ਕੇ ਲੱਕੜਾਂ ਦੀ ਚਿਖਾ ਬਣਾ ਕੇ ਗੁਰਮਤਿ ਮਰਯਾਦਾ ਅਨੁਸਾਰ ਅਰਦਾਸ ਕਰਕੇ ਚੰਡਾ ਲਾ ਦਿੱਤਾ, ਪੜਦਾ ਪਾਉਣ ਲਈ ਆਪਣੇ ਛੱਪਰਾਂ ਨੂੰ ਵੀ ਨਾਲ ਹੀ ਅੱਗ ਲਾ ਦਿੱਤੀ ਕਿ ਸ਼ੱਕ ਨਾ ਹੋਵੇ। ਜੈਸਾ ਕਿ :

**ਸਭ ਛਪਰਨ ਕੋ ਅਗਨਿ ਲਗਾਈ। ਚਿਖਾ ਬੀਚ ਤਹਿ ਅਧਿਕ ਚਲਾਈ॥੩੭॥**
**ਕਾਸ਼ਟ ਬਹੁਤ ਘ੍ਰਿੱਤ ਗਨ ਡਾਰਾ। ਲਗੀ ਹੁਤਾਸਨ ਲਾਟ ਉਦਾਰਾ॥**
**ਅਰਧ ਜਲੀ ਤਬ ਰੌਰ ਮਚਾਯੋ। ਕਿਨਹੁੰ ਆਨਿ ਇਤ ਅਗਨਿ ਲਗਾਯੋ॥੩੮॥**
**ਇਤ ਉਤ ਫਿਰਤਿ ਬੁਝਾਵਤਿ ਮਨੋ। ਦੂਰ ਕਿ ਨੇਰੇ ਸਭਿ ਨੇ ਸੁਨੋ॥**
**ਦੌਰ ਦੌਰ ਕੇਤਿਕ ਚਲਿ ਆਏ। ਬੂਝਹਿ ਨਹੀਂ, ਘਰ ਅਧਿਕ ਜਲਾਏ॥੩੯॥**
**ਈਂਧਨ ਕੋ ਸੰਚੈ ਬਹੁ ਕਰਯੋ। ਕਹਾਂ ਨਿਕਾਸਹਿਂ ਬੀਚ ਸੁ ਜਰਯੋ॥**
**ਇਮ ਫਰੇਬ ਸਭਹਿਨਿ ਮਹਿਂ ਕਰਿ ਕੈ। ਸਸਕਾਰੇ ਸਤਿਗੁਰੂ ਸੁਧਰ ਕੈ॥੪੦॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨, ਅੰਸੂ ੬੭)*

---

੧. **ਸ਼ਹਨਸ਼ਾਹ ਸ਼ਾਹ ਜਹਾਨ ਦੇ** ਹਮਰਕਾਬ ਰਹਿਣ ਵਾਲਾ ਅਸਤਬਲ ਦਾ ਇਕ ਅਹੁਦੇਦਾਰ, ਜਿਸ ਨੇ ਸ਼ਾਹਜਹਾਨਾਬਾਦ ਪਾਸ ਰਕਾਬਗੰਜ ਨਾਉਂ ਦਾ ਇਕ ਪਿੰਡ ਵਸਾਇਆ।

ਟਿਕ ਟਿਕਾਅ ਹੋਣ ਤੋਂ ਬਾਅਦ ਗੁਰੂ ਸਾਹਿਬ ਜੀ ਦੇ ਸਰੀਰ ਦੀ ਰਾਖ ਤੇ ਅਸਥੀਆਂ ਨੂੰ ਤਾਂਬੇ ਦੀ ਗਾਗਰ ਵਿਚ ਪਾ ਕੇ ਹੇਠਾਂ ਧਰਤੀ ਵਿਚ ਦੱਬ ਦਿੱਤਾ। ਜੋ ਮਿਸਲਾਂ ਦੇ ਸਮੇਂ ਸਰਦਾਰ ਬਘੇਲ ਸਿੰਘ ਨੇ ਦਿੱਲੀ ਨੂੰ ਜਿੱਤ ਕੇ ਗੁਰੂ ਜੀ ਦੀਆਂ ਨਿਸ਼ਾਨੀਆਂ ਲੱਭ ਕੇ ਇਥੇ ਗੁਰਦੁਆਰਾ ਬਣਾਇਆ ਜੋ ਅੱਜ ਤੱਕ ਕਾਇਮ ਹੈ। ਹੁਣ ਸੰਗਤਾਂ ਤੇ ਕਾਰ ਸੇਵਾ ਵਾਲੇ ਮਹਾਂ ਪੁਰਖਾਂ ਦੀ ਪ੍ਰੇਰਨਾ ਨਾਲ ਬਹੁਤ ਸੁੰਦਰ ਇਮਾਰਤ ਬਣ ਗਈ ਹੈ। ਉਧਰ ਦੂਸਰੇ ਪਾਸੇ ਭਾਈ ਜੈਤਾ ਛਾਬੜੀ ਵਾਲੇ ਭੇਖ ਵਿਚ ਦਿੱਲੀ ਤੋਂ ਕਰਨਾਲ ਦੇ ਲਾਗੇ ਇਕ ਤਰਾਵੜੀ ਨਾਮੇ ਕਸਬੇ ਕੋਲ ਆਇਆ ਇਸ ਥਾਂ ਇਕ ਦੇਵਾ ਰਾਮ ਧੋਬੀ ਸੀ। ਜਿਸਦਾ ਮਕਾਨ ਘਾਟ ਦੇ ਉੱਪਰ ਹੀ ਸੀ। ਜੋ ਸਰਕਾਰੀ ਕਰਮਚਾਰੀਆਂ ਦੇ ਕੱਪੜੇ ਧੋ ਕੇ ਆਪਣਾ ਗੁਜ਼ਾਰਾ ਕਰਦਾ ਸੀ, ਕਿਸੇ ਵੇਲੇ ਗੁਰੂ ਤੇਗ਼ ਬਹਾਦਰ ਜੀ ਨੂੰ ਆਨੰਦਪੁਰ ਜਾ ਕੇ ਬੇਨਤੀ ਕੀਤੀ ਸੀ ਕਿ ਉਹ ਵਾਰਤਾ ਇਉਂ ਹੈ :

ਇਹ ਦੇਵਾ ਰਾਮ ਇਕ ਵਾਰੀ ਭਰੀ ਸੰਗਤ ਵਿਚ ਗੁਰੂ ਜੀ ਦੇ ਸਾਹਮਣੇ ਉੱਠਿਆ, ਕੁਝ ਕਹਿਣ ਦਾ ਹੌਂਸਲਾ ਨਾ ਪਿਆ ਅਤੇ ਫੇਰ ਬੈਠ ਗਿਆ, ਤੇ ਦੂਸਰੀ ਵਾਰ ਫੇਰ ਉੱਠਿਆ ਤੇ ਫੇਰ ਸੰਕੋਚ ਕਰ ਗਿਆ, ਤੀਸਰੀ ਵਾਰ ਫੇਰ ਉੱਠਿਆ, ਫੇਰ ਅੰਦਰੋਂ ਆਵਾਜ਼ ਆਈ ਕਿ ਦੇਵਾ ਰਾਮ ਤੇਰੀ ਔਕਾਤ ਹੈ ਕਿ ਇਨ੍ਹਾਂ ਨੂੰ ਘਰ ਲਿਜਾਣ ਲਈ ਸੱਦਾ ਦੇਵੇਂ, ਤੂੰ ਆਪਣੇ ਘਰ ਦੀ ਹਾਲਤ ਦੇਖ, ਆਪਣੀ ਬੇ-ਵਸੀ ਦੀ ਹਾਲਤ ਵਿਚ ਜਦੋਂ ਵਾਪਸ ਮੁੜਨ ਲੱਗਾ ਹੀ ਸੀ ਕਿ ਉਸ ਵੇਲੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਪੁੱਛਿਆ ਕਿ ਤੂੰ ਦੋ ਤਿੰਨ ਵਾਰ ਕੁਝ ਕਹਿਣ ਲਈ ਉੱਠਿਆ ਸੀ ਫੇਰ ਰੁਕ ਕਿਉਂ ਜਾਂਦਾ ਹੈਂ। ਇਸਨੇ ਕਿਹਾ ਕਿ ਮੈਂ ਨਹੀਂ ਰੁਕਦਾ, ਮੇਰੀ ਗ਼ਰੀਬੀ ਮੈਨੂੰ ਰੋਕ ਲੈਂਦੀ ਹੈ। ਸਤਿਗੁਰੂ ਜੀ ਨੇ ਪੁੱਛਿਆ ਕਿ ਐਸੀ ਕੀ ਗੱਲ ਹੈ ? ਉਸ ਨੇ ਬੇਨਤੀ ਕੀਤੀ ਕਿ ਭਾਵੇਂ ਮੇਰਾ ਘਰ ਆਪ ਜੀ ਦੇ ਯੋਗ ਨਹੀਂ, ਪਰ ਮੇਰਾ ਮਨ ਆਪ ਜੀ ਨੂੰ ਘਰ ਲਿਜਾ ਕੇ ਦਰਸ਼ਨ ਕਰਨਾ ਚਾਹੁੰਦਾ ਹੈ। ਗੁਰੂ ਜੀ ਕਹਿਣ ਲੱਗੇ ਕਿ ਹੇ ਸਿੱਖਾਂ ਅਜੇ ਸਾਡੇ ਜ਼ੁੰਮੇ ਬਹੁਤ ਕੰਮ ਹਨ, ਕਦੇ ਫੁਰਸਤ ਮਿਲੀ ਤਾਂ ਜ਼ਰੂਰ ਤੇਰੀ ਇੱਛਾ ਪੂਰੀ ਕਰਨ ਲਈ ਆਵਾਂਗੇ, ਸਭ ਕੰਮਾਂ ਤੋਂ ਵੇਹਲੇ ਹੋ ਕੇ ਫੇਰ ਤੇਰਾ ਵਾਅਦਾ ਵੀ ਪੂਰਾ ਕਰਾਂਗੇ। ਇਹ ਬਚਨ ਕੀਤਾ ਸੀ, ਸਮਾਂ ਬਦਲਦਾ ਗਿਆ, ਦੇਵਾ ਰਾਮ ਧੋਬੀ ਜੋ ਸ਼ਾਹੀ ਬਸਤਰ ਧੋਣ ਦਾ ਕੰਮ ਕਰਦਾ ਸੀ ਕਈ ਵਾਰ ਸਿਪਾਹੀ ਗੱਲਾਂ ਕਰਦੇ ਸੁਣੇ ਕਿ ਨੌਂਵੇਂ ਗੁਰੂ ਨੇ ਹਿੰਦੂ ਧਰਮ ਦੀ ਰੱਖਿਆ ਕਰਨ ਲਈ ਦਿੱਲੀ ਨੂੰ ਰਵਾਨਗੀ ਕਰ ਦਿੱਤੀ ਹੈ, ਸੋਚਦਾ ਹੈ ਹੁਣ ਵੀ ਆਏ, ਹੁਣ ਵੀ ਆਏ, ਪਰ ਉਡੀਕ ਲੰਬੀ ਹੁੰਦੀ ਗਈ। ਫੇਰ ਆਗਰੇ ਤੋਂ ਗ੍ਰਿਫ਼ਤਾਰ ਹੋ ਕੇ ਦਿੱਲੀ ਜਾਣ ਦਾ ਪਤਾ ਚੱਲਿਆ, ਸੋਚਾਂ ਸੋਚਦਾ ਰਿਹਾ ਕਿ ਗੁਰੂ ਜੀ ਮੇਰੇ ਕੋਲ ਨਹੀਂ ਆਉਣਗੇ, ਉਸ ਨੇ ਗੁਰੂ ਜੀ ਲਈ ਇਕ ਤਖ਼ਤ ਪੋਸ਼ (ਪਲੰਘਾ) ਵੀ ਤਿਆਰ ਕਰਵਾਇਆ ਅਤੇ ਉਸ ਉੱਪਰ ਚਾਦਰ ਦਰੀ ਦੀ ਵਿਛਾਈ ਕੀਤੀ ਹੋਈ ਸੀ ਕਿ ਇਸ ਉੱਪਰ ਗੁਰੂ ਜੀ ਆ ਕੇ ਬਿਰਾਜਣਗੇ। ਤਦ ਇਸਨੂੰ ਚਿੰਤਾ ਵੱਧਦੀ ਗਈ ਜਦੋਂ ਸਿਪਾਹੀਆਂ ਤੋਂ ਪਤਾ ਲੱਗਿਆ ਕਿ ਗੁਰੂ ਜੀ ਦੇ ਨਾਲ ਦੇ ਦੋ ਸਿੱਖ ਸ਼ਹੀਦ ਕਰ ਦਿੱਤੇ ਗਏ ਹਨ ਅਤੇ ਗੁਰੂ ਜੀ ਨੂੰ ਵੀ ਸ਼ਹੀਦ ਕਰ ਦੇਣਾ ਹੈ ਤਾਂ ਨਿਰਾਸ਼ ਹੋ ਕੇ ਆਪਣੇ ਕਰਮਾਂ ਨੂੰ ਕੋਸਦਾ ਹੋਇਆ ਕਹਿੰਦਾ ਹੈ ਕਿ ਦੇਵਾ ਰਾਮ ਤੂੰ ਆਪਣੀ ਜ਼ੁਬਾਨ ਦਾ ਸੁਆਦ ਕਿਉਂ ਗਵਾਇਆ, ਤੇਰੇ ਘਰ ਵਿਚ ਗੁਰੂ ਨੇ ਨਹੀਂ ਆਉਣਾ ਸੀ, ਪਰ ਕਹਿੰਦਾ ਕਿ ਹੇ ਸਾਂਈਆਂ ਤੂੰ ਮੇਰੇ ਨਾਲ ਵਾਅਦਾ ਕੀਤਾ ਸੀ ਕਿ ਮੈਂ ਤੇਰੇ ਘਰ ਵਿਚ ਜ਼ਰੂਰ ਆਵਾਂਗਾ। ਪਰ ਤੁਸੀਂ ਇਹ ਪੂਰਾ ਨਹੀਂ ਕੀਤਾ, ਇਉਂ ਸੋਚ ਕੇ ਰੋਂਦਾ ਹੋਇਆ ਕਹਿੰਦਾ ਹੈ ਕਿ ਮੇਰੇ ਕਰਮ ਹੀ ਮਾੜੇ ਹਨ ਜਿਸ ਕਰਕੇ ਗੁਰੂ ਮੇਰੇ ਘਰ ਨਹੀਂ ਆਇਆ, ਇਉਂ ਉਠ ਕੇ ਬਾਹਰ ਨੂੰ ਤੁਰ ਪਿਆ ਪਰ ਅੰਦਰੋਂ ਇਹ ਗੱਲ ਲੱਕੜ ਦੇ ਘੁਣ ਵਾਂਗ ਖਾਈ ਜਾ ਰਹੀ ਸੀ ਕਿ ਜੇ ਗੁਰੂ ਜੀ ਨੇ ਆਉਣਾ ਹੀ ਨਹੀਂ ਸੀ ਤੇ ਫੇਰ ਕਹਿਣ ਦੀ ਕੀ ਲੋੜ ਸੀ। ਜੇ ਕਿਹਾ ਸੀ ਤਾਂ ਫੇਰ ਆਉਣਾ ਚਾਹੀਦਾ ਸੀ, ਇਉਂ ਰਸਤੇ ਵਿਚ ਤੁਰਦੇ ਨੂੰ

ਕੁਝ ਸਿੱਖ ਮਿਲੇ ਤਾਂ ਪੁੱਛਦਾ ਹੈ ਕਿ ਕਦੀ ਐਸਾ ਵੀ ਹੋਇਆ ਹੈ ਕਿ ਗੁਰੂ ਵਾਅਦਾ ਕਰਕੇ ਨਾ ਪਹੁੰਚਿਆ ਹੋਵੇ, ਤਾਂ ਉਨ੍ਹਾਂ ਨੇ ਅੱਗੋਂ ਜੁਆਬ ਦਿੱਤਾ ਕਿ ਐਸਾ ਕਦੇ ਵੀ ਨਹੀਂ ਹੋ ਸਕਦਾ, ਇਸ ਪ੍ਰਕਾਰ ਸੋਚਾ ਸੋਚਦਾ ਹੋਇਆ ਘਰ ਵੱਲ ਨੂੰ ਤੁਰਿਆ ਆਉਂਦਾ ਹੈ, ਤਦੋਂ ਅੱਗੋਂ ਇਸਨੇ ਛਾਬੜੀ ਵਾਲਾ ਆਉਂਦਾ ਵੇਖਿਆ, ਸੋਚਿਆ ਕਿ ਇਹ ਗ਼ਰੀਬ ਕਿਰਤ ਕਰਨ ਲਈ ਫੇਰੀ ਪਾਉਂਦਾ ਫਿਰਦਾ ਹੈ, ਇਸ ਕੋਲ ਕੋਈ ਸੌਦਾ ਹੋਵੇਗਾ, ਜਦ ਪਾਸ ਆਇਆ ਤਾਂ ਵੇਖਦਾ ਹੈ ਕਿ ਇਸਦੀ ਨੁਹਾਰ ਤਾਂ ਸੌਦਾ ਵੇਚਣ ਵਾਲੀ ਨਹੀਂ ਲੱਗਦੀ, ਨਾ ਕੋਈ ਹੋਕਾ ਦੇ ਰਿਹਾ ਹੈ। ਤਦ ਦੇਵਾ ਰਾਮ ਨੇ ਸੋਚਿਆ ਕੀ ਇਹ ਛਾਬੜੀ ਵਾਲਾ ਬਹੁਤ ਲੰਬਾ ਪੈਂਡਾ ਤੈਅ ਕਰ ਕੇ ਆ ਰਿਹਾ ਹੈ, ਇਸ ਨੂੰ ਭੁੱਖ ਪਿਆਸ ਲੱਗੀ ਹੋਵੇਗੀ। ਸੋ ਮੈਂ ਇਸ ਨੂੰ ਘਰ ਲਿਜਾ ਕੇ ਲੰਗਰ ਪ੍ਰਸ਼ਾਦਾ ਛਕਾਉਂਦਾ ਹਾਂ। ਤਦ ਉਸਨੇ ਭਾਈ ਜੈਤਾ ਨੂੰ ਕਿਹਾ ਕਿ ਲੱਗਦਾ ਹੈ ਕਿ ਤੁਸੀਂ ਬਹੁਤ ਦੂਰ ਤੋਂ ਆਏ ਹੋ, ਮੇਰੇ ਘਰ ਕੁਝ ਸਮਾਂ ਆਰਾਮ ਕਰਕੇ ਅਤੇ ਲੰਗਰ ਪ੍ਰਸ਼ਾਦ ਛੱਕ ਕੇ ਚਲੇ ਜਾਣਾ। ਭਾਈ ਜੈਤਾ ਜੀ ਨੇ ਉਸਦੀ ਭਾਵਨਾ ਵੇਖਦਿਆਂ, ਉਸ ਦੇ ਘਰ ਜਾਣ ਲਈ ਹਾਂ ਕਰ ਦਿੱਤੀ ਅਤੇ ਉਸ ਦੇ ਘਰ ਵਿਚ ਜਾ ਕੇ ਜਿਹੜਾ ਪਲੰਘ ਉਸਨੇ ਗੁਰੂ ਜੀ ਦੇ ਲਈ ਸਜਾ ਕੇ ਰੱਖਿਆ ਸੀ, ਉਸ ਉੱਪਰ ਛਾਬੜੀ ਰੱਖ ਦਿੱਤੀ। ਦੇਵਾਰਾਮ ਨੇ ਇਹ ਵੇਖ ਕੇ ਕਿਹਾ ਕਿ ਹੇ ਛਾਬੜੀ ਵਾਲਿਆ ਲੋਹੜਾ ਕੀਤਾ ਹੈ ਤੂੰ ਇਥੇ ਛਾਬੜੀ ਕਿਉਂ ਰੱਖੀ ਹੈ, ਇਹ ਆਸਣ ਤਾਂ ਮੇਰੇ ਗੁਰੂ ਜੀ ਦਾ ਸੀ ਜੋ ਵਾਅਦਾ ਕਰ ਕੇ ਨਹੀਂ ਆਏ, ਭਾਈ ਜੈਤਾ ਜੀ ਨੇ ਪੁੱਛਿਆ ਕਿ ਕੀ ਵਾਅਦਾ ਕੀਤਾ ਸੀ। ਉਸ ਨੇ ਕਿਹਾ ਕਿ ਗੁਰੂ ਜੀ ਨੇ ਵਾਅਦਾ ਕੀਤਾ ਸੀ ਕਿ ਅਸੀਂ ਜ਼ੁੰਮੇਵਾਰੀਆਂ ਤੋਂ ਵਿਹਲੇ ਹੋ ਕੇ ਤੇਰੇ ਘਰ ਆਵਾਂਗੇ, ਪਰ ਅਜੇ ਤੱਕ ਆਏ ਨਹੀਂ। ਔਰੰਗਜ਼ੇਬ ਦੇ ਸਿਪਾਹੀਆਂ ਤੋਂ ਪਤਾ ਚੱਲਿਆ ਸੀ ਕਿ ਦਿੱਲੀ ਵਿਖੇ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ ਜਾਵੇਗਾ, ਤੂੰ ਮੈਨੂੰ ਸਿੱਖ ਲੱਗਦਾ ਹੈਂ ਹੁਣ ਤੂੰ ਦੱਸ ਕਿ ਗੁਰੂ ਇੰਜ ਵੀ ਕਰਦਾ ਹੈ ਕਿ ਵਾਅਦਾ ਕਰਕੇ ਪੂਰਾ ਨਾ ਕਰੇ, ਭਾਈ ਜੈਤੇ ਨੇ ਕਿਹਾ ਕਿ ਨਹੀਂ ਗੁਰੂ ਵਾਅਦੇ ਦਾ ਪੂਰਾ ਪੱਕਾ ਹੈ, ਹੇ ਦੇਵਾਰਾਮ ਜੀ! ਉਹ ਸਮਾਂ ਆ ਗਿਆ ਹੈ, ਗੁਰੂ ਨੇ ਮੈਨੂੰ ਤੇਰੇ ਘਰ ਭੇਜ ਕੇ ਆਪਣਾ ਵਾਅਦਾ ਪੂਰਾ ਕੀਤਾ ਹੈ। ਦੇਵਾਰਾਮ ਨੇ ਹੈਰਾਨ ਹੋ ਕੇ ਕਿਹਾ ਕਿ ਇਹ ਤੂੰ ਕੀ ਆਖ ਰਿਹਾ ਹੈਂ, ਭਾਈ ਜੈਤਾ ਜੀ ਨੇ ਕਿਹਾ ਕਿ ਇਸ ਛਾਬੜੀ ਵਿਚ ਤੇਰਾ ਵਾਅਦਾ ਹੈ, ਤਦ ਉੱਠ ਕੇ ਭਾਈ ਜੈਤਾ ਜੀ ਨੇ ਉਸ ਛਾਬੜੀ ਦੀਆਂ ਗੰਢਾਂ ਖੋਲ੍ਹੀਆਂ, ਪਹਿਲੀ ਇਕ ਗੰਢ ਖੋਲ੍ਹੀ, ਦੂਸਰੀ ਖੋਲ੍ਹੀ ਤੇ ਤੀਸਰੀ ਗੰਢ ਵੇਲੇ ਕੱਪੜੇ ਦਾ ਕੁਝ ਰੰਗ ਬਦਲਿਆ ਵੇਖਿਆ। ਜਦ ਚੌਥੀ ਗੰਢ ਖੋਲ੍ਹੀ ਤਾਂ ਕੱਪੜੇ ਨੂੰ ਖ਼ੂਨ ਲੱਗਾ ਨਜ਼ਰ ਆਇਆ, ਫੇਰ ਪੰਜਵੀਂ ਗੰਢ ਖੋਲ੍ਹ ਕੇ ਬਸਤਰ ਪਰ੍ਹੇ ਕੀਤਾ, ਗੁਰੂ ਜੀ ਦਾ ਸੀਸ ਵੇਖ ਕੇ ਦੇਵਾਰਾਮ ਜੀ ਦੀ ਚੀਕ ਨਿਕਲ ਗਈ। ਭਾਈ ਜੈਤੇ ਨੇ ਉਸ ਨੂੰ ਸੰਭਾਲਦੇ ਹੋਇਆਂ ਕਿਹਾ ਕਿ ਹੇ ਗੁਰੂ ਦੇ ਸਿੱਖਾ ਵੇਖੀਂ ਕਿਤੇ ਮੁਸੀਬਤ ਵਿਚ ਨਾ ਪਾ ਦੇਵੀਂ, ਮੇਰਾ ਸਫ਼ਰ ਬਹੁਤ ਦੂਰ ਦਾ ਹੈ, ਰੋਣ ਨੂੰ ਤਾਂ ਮੇਰਾ ਮਨ ਵੀ ਭਰ ਭਰ ਆਉਂਦਾ ਹੈ, ਦੇਵਾਰਾਮ ਰੋ ਰੋ ਕੇ ਕਹਿਣ ਲੱਗਾ ਕਿ ਹੇ ਗੁਰੂ ਜੀ ਤੁਸੀਂ ਵਾਅਦੇ ਦੇ ਤਾਂ ਪੂਰੇ ਨਿਕਲੇ, ਮੈਂ ਤੁਹਾਨੂੰ ਦਰਸ਼ਨ ਦੇਣ ਲਈ ਤਾਂ ਕਿਹਾ ਸੀ, ਪਰ ਇਸ ਤਰ੍ਹਾਂ ਦੀ ਹਾਲਤ ਵਿਚ ਆਵੋਗੇ ਇਹ ਕਦੇ ਵੀ ਨਹੀਂ ਸੋਚਿਆ ਸੀ। ਭਾਈ ਜੈਤੇ ਨੇ ਕਿਹਾ ਕਿ ਮੈਨੂੰ ਆਗਿਆ ਦੇਵੋ ਮੈਂ ਗੁਰੂ ਜੀ ਦੇ ਸੀਸ ਨੂੰ ਆਨੰਦਪੁਰ ਸਾਹਿਬ ਨੂੰ ਲੈ ਕੇ ਜਾਣਾ ਹੈ, ਤਦ ਉਸ ਦੇਵਾਰਾਮ ਨੇ ਪਾਣੀ ਗਰਮ ਕਰਕੇ ਭਾਈ ਜੈਤਾ ਜੀ ਦਾ ਪੰਜ ਇਸ਼ਨਾਨਾ ਕਰਵਾਇਆ ਅਤੇ ਜੋ ਗੁਰੂ ਸਾਹਿਬ ਜੀ ਵਾਸਤੇ ਦਾਣੇ ਰੱਖੇ ਸਨ, ਉਨ੍ਹਾਂ ਨੂੰ ਪੀਂਹ ਕੇ ਲੰਗਰ ਤਿਆਰ ਕਰਕੇ ਛਕਾਇਆ ਅਤੇ ਛਕਣ ਲਈ ਕੁਝ ਹੋਰ ਵੀ ਪਦਾਰਥ ਦਿੱਤੇ। ਫੇਰ ਭਾਈ ਜੈਤਾ ਜੀ ਆਨੰਦਪੁਰ ਨੂੰ ਚੱਲ ਪਿਆ।

ਫੇਰ ਭਾਈ ਜੈਤਾ ਜੀ ਅੰਬਾਲੇ ਨੇੜੇ ਆ ਕੇ ਕੁਝ ਸਮਾਂ ਠਹਿਰੇ, ਜਿਥੇ ਸ਼ਹਿਰ ਦੇ ਪੂਰਵ ਕੈਂਥ ਮਾਜ਼ਰੀ ਵਿਚ ਤਬੱਕਲ ਸ਼ਾਹ ਦੀ ਮਸਜਿਦ ਕੋਲ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਯਾਦ ਵਿਚ ਅੱਜ ਕੱਲ੍ਹ ਗੁਰਦੁਆਰਾ

ਸੁਸ਼ੋਭਿਤ ਹੈ। ਇਸ ਤੋਂ ਬਾਅਦ ਭਾਈ ਜੈਤਾ ਜੀ ਨਾਭਾ ਸਾਹਿਬ ਨੇੜੇ ਰਾਜਪੁਰਾ ਵਿਖੇ ਕੁਝ ਸਮਾਂ ਠਹਿਰੇ, ਜਿਥੇ ਅੱਜ ਕੱਲ੍ਹ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਫੇਰ ਭਾਈ ਜੈਤਾ ਜੀ ਕੀਰਤਪੁਰ ਸਾਹਿਬ ਨੇੜੇ ਆਏ ਤਾਂ ਅੰਤਰਜਾਮੀ ਕਲਗ਼ੀਧਰ ਜੀ ਨੇ ਦੋ ਘੋੜ ਸਵਾਰ ਪਹਿਲਾਂ ਹੀ ਕੀਰਤਪੁਰ ਸਾਹਿਬ ਭੇਜ ਦਿੱਤੇ ਕਿ ਜਦੋਂ ਪਿਤਾ ਜੀ ਦਾ ਸੀਸ ਆਏ, ਤਦੋਂ ਤੁਸੀਂ ਖ਼ਬਰ ਕਰ ਦੇਣੀ, ਸੋ ਘੋੜਸਵਾਰਾਂ ਨੇ ਆ ਕੇ ਦੱਸਿਆ ਕਿ ਭਾਈ ਜੈਤਾ ਗੁਰੂ ਜੀ ਦਾ ਸੀਸ ਲੈ ਕੇ ਕੀਰਤਪੁਰ ਸਾਹਿਬ ਪਹੁੰਚ ਚੁੱਕਾ ਹੈ, ਉਸ ਵੇਲੇ ਕਲਗ਼ੀਧਰ ਜੀ ਨੇ ਆਪਣੀਆਂ ਮਾਤਾਵਾਂ ਤੇ ਸਭ ਸਿੱਖ ਸੰਗਤਾਂ ਨੂੰ ਪੁੱਛਿਆ ਕਿ ਗੁਰੂ ਜੀ ਦੀ ਦਿੱਲੀ ਵਿਖੇ ਕੁਰਬਾਨੀ ਹੋ ਚੁੱਕੀ ਹੈ ਭਾਈ ਜੈਤਾ ਜੀ ਗੁਰੂ ਪਿਤਾ ਦਾ ਸੀਸ ਦਿੱਲੀ ਤੋਂ ਲੈ ਕੇ ਕੀਰਤਪੁਰ ਸਾਹਿਬ ਪਹੁੰਚ ਚੁੱਕਾ ਹੈ ਆਪ ਦੱਸੋ ਕਿ ਸੀਸ ਦਾ ਸਸਕਾਰ ਕਿਥੇ ਕੀਤਾ ਜਾਵੇ। ਪਹਿਲਾਂ ਸਿੱਖ ਸੰਗਤਾਂ ਨੇ ਕਿਹਾ ਕਿ ਕੀਰਤਪੁਰ ਸਾਹਿਬ ਹੀ ਕਰਨਾ ਚਾਹੀਦਾ ਹੈ ਕਿਉਂਕਿ ਵੱਡੇ ਗੁਰੂ ਸਾਹਿਬਾਨਾਂ ਦਾ ਸਸਕਾਰ ਵੀ ਕੀਰਤਪੁਰ ਸਾਹਿਬ ਹੋਇਆ ਹੈ। ਫੇਰ ਮਾਤਾ ਨਾਨਕੀ ਜੀ ਨੇ ਕਿਹਾ ਕਿ ਮੇਰੇ ਪੁੱਤਰ ਦਾ ਸਸਕਾਰ ਉਸ ਜਗ੍ਹਾ ਕਰਨਾ ਜਿਥੇ ਮੈਂ ਸੌਖੀ ਤਰ੍ਹਾਂ ਜਾ ਸਕਾਂ, ਕੀਰਤਪੁਰ ਦੂਰ ਹੈ, ਫੇਰ ਗੁਰੂ ਗੋਬਿੰਦ ਸਿੰਘ ਜੀ ਨੇ ਸੁੰਦਰ ਪਾਲਕੀ ਤਿਆਰ ਕਰਵਾ ਕੇ ਸਭ ਸਿੱਖ ਸੰਗਤਾਂ ਸਮੇਤ ਕੀਰਤਪੁਰ ਸਾਹਿਬ ਪਹੁੰਚੇ, ਪਿਤਾ ਗੁਰੂ ਜੀ ਦਾ ਸੀਸ ਵੇਖ ਕੇ ਦੋਨੋਂ ਹੱਥ ਜੋੜ ਕੇ ਮੱਥਾ ਟੇਕਿਆ ਕਿ ਹੇ ਪਿਤਾ ਗੁਰੂ ਜੀ! ਤੁਸੀਂ ਧੰਨ ਹੋ ਜਿਨ੍ਹਾਂ ਨੇ ਆਪਣਾ ਸੀਸ ਦੇ ਕੇ ਧਰਮ ਦੀ ਰੱਖਿਆ ਕੀਤੀ ਹੈ, ਫੇਰ ਕਲਗ਼ੀਧਰ ਜੀ ਨੇ ਆਪਣੇ ਹੱਥਾਂ ਨਾਲ ਸੀਸ ਪਾਲਕੀ ਸਾਹਿਬ ਵਿਚ ਉਥੋਂ ਸੁਭਾਇਮਾਨ ਕੀਤਾ, ਜਿਥੇ ਅੱਜ ਕੱਲ੍ਹ ਗੁਰਦੁਆਰਾ ਵਿਮਾਨਗੜ੍ਹ ਸੁਸ਼ੋਭਿਤ ਹੈ, ਫੇਰ ਚੌਰ ਕਰਦੇ ਹੋਏ ਵਡਮੁੱਲੇ ਦੁਸ਼ਾਲੇ ਪਾ ਕੇ ਸੁਗੰਧਤ ਪਦਾਰਥ ਛਿੜਕਦੇ ਹੋਏ ਗੁਰਬਾਣੀ ਦਾ ਮ੍ਰਿਦੰਗ, ਰਬਾਬ ਨਾਲ ਕੀਰਤਨ ਕਰਦੇ ਹੋਏ ਆਨੰਦਪੁਰ ਸਾਹਿਬ ਪਹੁੰਚੇ, ਸਤਿਗੁਰਾਂ ਦੇ ਸੀਸ ਆਉਣ ਦੀ ਖ਼ਬਰ ਸੁਣ ਕੇ ਆਨੰਦਪੁਰ ਵਾਸੀ ਬੱਚਿਆਂ ਤੋਂ ਲੈ ਕੇ ਬਿਰਧਾਂ ਤੱਕ ਸਾਰੇ ਆਪਣਾ ਘਰ ਛੱਡ ਕੇ ਬਾਹਰ ਆ ਗਏ।

ਮਾਤਾ ਨਾਨਕੀ ਦੇ ਕਹਿਣ ਮੁਤਾਬਿਕ ਕਿ ਬਹੁਤੀ ਦੂਰ ਸਸਕਾਰ ਨਾ ਕੀਤਾ ਜਾਵੇ, ਉਸ ਅਨੁਸਾਰ ਜਿਥੇ ਚੰਦਨ ਦੀ ਚਿਖਾ ਬਣਾਈ ਸੀ ਉਥੇ ਪਾਲਕੀ ਬਿਰਾਜਮਾਨ ਕੀਤੀ ਤੇ ਸਤਿਗੁਰਾਂ ਦਾ ਸੀਸ ਇਸ਼ਨਾਨ ਕਰਵਾ ਕੇ ਹੀ ਪਾਲਕੀ ਵਿਚ ਬਿਰਾਜਮਾਨ ਕੀਤੀ ਸੀ, ਫੇਰ ਮਾਤਾ ਨਾਨਕੀ ਤੇ ਮਾਤਾ ਗੁਜਰ ਕੌਰ ਜੀ ਨੂੰ ਗੁਰੂ ਜੀ ਦੇ ਮੁੱਖ ਤੋਂ ਬਸਤਰ ਪਰ੍ਹੇ ਹਟਾ ਕੇ ਉਪਰੰਤ ਸਭ ਸਿੱਖ ਸੰਗਤਾਂ ਨੇ ਵੀ ਹੰਝੂ ਵਹਾਉਂਦਿਆਂ ਗੁਰੂ ਜੀ ਦੇ ਸੀਸ ਦੇ ਦਰਸ਼ਨ ਕੀਤੇ ਤੇ ਨਮਸਕਾਰਾਂ ਕੀਤੀਆਂ, ਫੇਰ ਜਪੁਜੀ ਸਾਹਿਬ ਜੀ ਦਾ ਪਾਠ ਕਰ ਕੇ ਅਰਦਾਸ ਕੀਤੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥੀਂ ਚੰਡਾ ਲਾਇਆ ਅਤੇ ਫੇਰ ਇਕ ਪਾਸੇ ਬੈਠ ਕੇ ਸੋਹਿਲਾ ਸਾਹਿਬ ਦਾ ਪਾਠ ਕੀਤਾ ਗਿਆ, ਸਭ ਸੰਗਤਾਂ ਹੰਝੂ ਵਹਾ ਰਹੀਆਂ ਸਨ ਅਤੇ ਕਹਿ ਰਹੀਆਂ ਸਨ ਕਿ ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਜੀ, ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਜੀ, ਜਿਨ੍ਹਾਂ ਨੇ ਹਿੰਦ ਦੀ ਰੱਖਿਆ ਲਈ ਆਪਣਾ ਆਪ ਕੁਰਬਾਨ ਕਰ ਦਿੱਤਾ।

***ਨੋਟ :*** ਸਤਿਗੁਰੂ ਤੇਗ਼ ਬਹਾਦਰ ਜੀ ਦੇ ਪ੍ਰੇਮ ਵਿਚ ਐਸੀ ਤਸੀਰ ਸੀ, ਜੋ ਸਤਿਗੁਰਾਂ ਦੇ ਬਚਨ ਭਾਵਨਾ ਸਹਿਤ ਪਿਆਰ ਨਾਲ ਸੁਣਦਾ ਸੀ, ਉਹ ਸਤਿਗੁਰੂ ਸਾਹਿਬ ਜੀ ਦਾ ਹੀ ਹੋ ਜਾਂਦਾ ਸੀ। ਜਿਵੇਂ ਕਿ ਪਿੱਛੇ ਅਬਦੁੱਲੇ ਦਰੋਗੇ ਦੀ ਗੱਲ ਆਈ ਹੈ ਜੋ ਸਤਿਗੁਰਾਂ ਦੇ ਨਿਤ ਦਰਸ਼ਨ ਕਰਕੇ ਅਤੇ ਬਚਨ ਸੁਣ ਕੇ ਤਨੋਂ ਮਨੋਂ ਸਤਿਗੁਰੂ ਜੀ ਨੂੰ ਪੂਰਨ ਮੁਰਸ਼ਦ ਮੰਨਦਾ ਸੀ। ਜਦੋਂ ਸਤਿਗੁਰੂ ਜੀ ਦੀ ਸ਼ਹੀਦੀ ਹੋ ਗਈ, ਤਦੋਂ ਇਸਨੇ ਆਪਣੇ ਪ੍ਰੇਮ ਵਾਲੇ ਸਿਪਾਹੀਆਂ ਨੂੰ ਕਹਿ ਦਿੱਤਾ ਸੀ ਕਿ ਮੈਂ ਹੁਣ ਦਿੱਲੀ ਵਿਚ ਨਹੀਂ ਰਹਿਣਾ, ਮੈਂ ਉਨ੍ਹਾਂ ਦੀਆਂ ਆਖ਼ਰੀ ਨਿਸ਼ਾਨੀਆਂ ਜੋ ਮੇਰੇ ਕੋਲ ਹਨ, ਉਹ ਨਾਲ ਲੈ ਕੇ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਜਾਵਾਂਗਾ। ਦਰੋਗੇ ਨੂੰ ਸਿਪਾਹੀਆਂ ਨੇ ਕਿਹਾ ਕਿ ਅਸੀਂ ਵੀ ਤੇਰੇ ਨਾਲ ਹੀ ਜਾਵਾਂਗੇ। ਉਹ ਸਤਿਗੁਰੂ ਜੀ ਦੇ ਸ਼ਸਤਰ ਬਸਤਰ ਤੇ ਮੋਹਰ ਵਾਲੀ ਅਗੂੰਠੀ ਲੈ ਕੇ ਦਸਮ ਗੁਰੂ ਜੀ ਦੇ ਪਾਸ ਆਨੰਦਪੁਰ

ਸਾਹਿਬ ਆ ਗਿਆ, ਅਤੇ ਇਥੇ ਆ ਕੇ ਧਰਮ ਦੀ ਕਿਰਤ ਹਕੀਮੀ ਕਰਕੇ ਸਤਿਗੁਰਾਂ ਦੀ ਸੇਵਾ ਵਿਚ ਉਮਰ ਗੁਜ਼ਾਰੀ। ਫੇਰ ਉਸ ਦਾ ਬੇਟਾ ਗ਼ੁਲਾਮ ਅੱਬਾਸ ਨਵਾਬ ਕਪੂਰ ਸਿੰਘ ਪਾਸ ਖ਼ਾਲਸੇ ਦੇ ਦਲ ਵਿਚ ਵੀ ਹਕੀਮੀ ਕਰਦਾ ਰਿਹਾ, ਫੇਰ ਉਸਦਾ ਪੜਪੋਤਾ ਹਕੀਮ ਸੈਦ ਮੁਹਮੰਦ ਖ਼ਾਂ ਜਿਲ੍ਹਾ ਅੰਬਾਲਾ ਦੇ ਸ਼ਹਿਰ ਖਰੜ ਵਿਚ ਰਿਹਾ। ਬਾਕੀ ਦਰੋਗੇ ਦੇ ਨਾਲ ਆਏ ਮੇਮੂ ਖਾਂ, ਸੈਦ ਖ਼ਾਂ ਆਦਿਕ ਗੁਰੂ ਜੀ ਦੇ ਨੌਕਰ ਰਸਾਲਦਾਰ ਬਣੇ ਰਹੇ, ਜੋ ਅੱਗੇ ਗੁਰੂ ਗੋਬਿੰਦ ਸਿੰਘ ਜੀ ਦੇ ਜੰਗ ਯੁੱਧ ਦੇ ਸਮੇਂ ਕੰਮ ਆਏ ਸਨ।

[ਸਲੋਕ ਮਹਲਾ ੯ ਸਮਾਪਤੰ]

# ਮੁੰਦਾਵਣੀ ਮਹਲਾ ੫

## ਮੁੰਦਾਵਣੀ ਸ਼ਬਦ ਬਾਰੇ ਵੀਚਾਰ

ਮੁੰਦਾਵਣੀ : ਭਾ. ਸੰ:। ਮੁਦ੍ਰਾ = ਭੇਦ ਦੀ ਗੱਲ, ਸਾਹਿਤ ਵਿਚ ਐਸੀ ਰਚਨਾ ਜਿਸ ਦੇ ਪ੍ਰਗਟ ਅਰਥ ਦੀ ਸਿਵਾ ਕੋਈ ਹੋਰ ਅਰਥ ਜਾਂ ਸਹਾਇਕ ਪਦ ਵੀ ਬਣ ਜਾਵੇ। ਧਾਤੂ ਹੈ ਮੁਦ੍ = ਪ੍ਰਸੰਨ ਕਰਨਾ। ਪੰਜਾਬੀ ਮੁੰਦਾਵਣੀ—ਜਿਸ ਵਿਚ ਭਾਵ ਜਾਂ ਅਰਥ ਮੁੰਦ ਕੇ, ਬੰਦ ਕਰਕੇ ਜਾਂ ਲੁਕਾ ਕੇ ਰੱਖਿਆ ਹੋਵੇ **ਵਾ:** ਮੁੰਦਾਵਣੀ ਬੁਝਾਰਤ ਦਾ ਨਾਮ ਹੈ, ਪੋਠੋਹਾਰ ਵਿਚ ਹੁਣ ਤੱਕ ਬੁਝਾਰਤਾਂ ਨੂੰ ਮੁੰਦਾਵਣੀਆਂ ਆਖਦੇ ਹਨ, ਜਿਵੇਂ ਜਦੋਂ ਕੋਈ ਜੰਞ ਰੋਟੀ ਖਾਣ ਬੈਠੇ ਤਾਂ ਕੁੜੀਆਂ ਬੁਝਾਰਤ ਪਾ ਕੇ ਥਾਲੀ ਬੰਨ੍ਹ ਦੇਂਦੀਆਂ ਹਨ। ਜੇਕਰ ਉਹ ਬੁਝਾਰਤ ਬੁੱਝੀ ਜਾਵੇ ਤਾਂ ਜੰਞ ਰੋਟੀ ਖਾਂਦੀ ਸੀ, ਇਸ ਨੂੰ ਵੀ ਮੁੰਦਾਵਣੀ ਆਖਦੇ ਹਨ। ਆਮ ਬੋਲ ਚਾਲ ਵਿਚ ਵੀ ਹੁਣ ਤੱਕ ਪੋਠੋਹਾਰੀ ਬੋਲਦੇ ਹਨ ਕਿ ਮੁੰਦਾਵਣੀਆਂ ਕਿਉਂ ਪਾਉਂਦੇ ਹੋ, ਸਿੱਧੀ ਗੱਲ ਦੱਸੋ।

**ਅਥਵਾ** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੁੰਦਾਵਣੀ ਦੇ ਦੋ ਸਲੋਕ ਆਏ ਹਨ, ਇਕ ਸੋਰਠਿ ਰਾਗ ਦੀ ਵਾਰ ਵਿਚ ਤੀਸਰੇ ਪਾਤਸ਼ਾਹ ਜੀ ਦਾ ਹੈ ਅਤੇ ਦੂਸਰਾ ਇਥੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਇਆ ਹੈ।

ਮੁੰਦਾਵਣੀ ਸ਼ਬਦ ਉੱਪਰ ਜਿਹੜੇ ਵਿਦਵਾਨ ਮੁੰਦ੍ਨ ਦੇ ਭਾਵ ਨੂੰ ਬੰਦ ਕਰਨਾ ਅਰਥ ਲੈ ਕੇ ਅਸਲੀ ਸਿਧਾਂਤ ਤੋਂ ਪਰ੍ਹੇ ਹੋ ਕੇ ਇਥੇ ਗੁਰਬਾਣੀ ਦੇ ਮੁੰਦ੍ਣ = ਬੰਦ ਕਰਨ ਦੀ ਗੱਲ ਕਰ ਦਿੰਦੇ ਹਨ। ਜੇਕਰ ਮੁੰਦਾਵਣੀ ਦਾ ਭਾਵ ਬੰਦ ਕਰਨਾ ਹੀ ਹੁੰਦਾ ਹੈ ਤਾਂ ਫੇਰ ਇਸ ਤੋਂ ਬਾਅਦ ਵਾਲਾ "ਤੇਰਾ ਕੀਤਾ ਜਾਤੋ ਨਾਹੀ" ਉਹ ਵੀ ਸ਼ੰਕਾਵਾਦੀਆਂ ਦੇ, ਸ਼ੰਕਾ ਦੇ ਘੇਰੇ ਵਿਚ ਆਵੇਗਾ। ਇਹ ਵਿਚਾਰ ਕਰਨ ਵਾਲਿਆਂ ਨੇ ਇਹ ਕਦੀ ਸੋਚਿਆ ਹੀ ਨਹੀਂ ਕਿ ਸੋਰਠਿ ਰਾਗ ਦੀ ਵਾਰ ਵਿਚ ਤੀਸਰੇ ਪਾਤਸ਼ਾਹ ਜੀ ਨੇ ਵੀ ਮੁੰਦਾਵਣੀ ਵਾਲਾ ਇਕ ਸ਼ਬਦ ੬੪੫ ਅੰਗ ਉੱਪਰ ਉਚਾਰਣ ਕੀਤਾ ਹੈ, ਫੇਰ ਤਾਂ ਬਾਣੀ ਦਾ ਲਿਖਣਾ ਉਥੇ ਸੋਰਠਿ ਰਾਗ ਵਿਚ ਹੀ ਸਮਾਪਤ ਹੋ ਜਾਂਦਾ ਹੈ। ਪਰ ਇਹ ਗੱਲ ਹੈ ਹੀ ਨਹੀਂ ਸੀ। ਬੰਦ ਕਰਨ ਦਾ ਅਰਥ ਬਾਣੀ ਨੂੰ ਬੰਦ ਕਰਨ ਉੱਪਰ ਲਾਉਣਾ ਇਕ ਮਨਘੜਤ ਦਲੀਲ ਹੋ ਸਕਦੀ ਹੈ। ਇਹ ਦੋਵੇਂ ਮੁੰਦਾਵਣੀ ਵਾਲੇ ਸ਼ਬਦ ਤੀਸਰੇ ਅਤੇ ਪੰਜਵੇਂ ਪਾਤਸ਼ਾਹ ਜੀ ਦਾ ਸਿਧਾਂਤਕ ਤੌਰ 'ਤੇ ਇਉਂ ਮੇਲ ਖਾਂਦਾ ਹੈ, ਜਿਵੇਂ ਤੁਖਾਰੀ ਰਾਗ ਦੇ ਬਾਰਹਮਾਹ ਦਾ ਰਲਦਾ ਹੈ, ਜਿਵੇਂ ਗੁਰੂ ਅਰਜਨ ਦੇਵ ਜੀ ਨੇ ਤੁਖਾਰੀ ਰਾਗ ਦੇ ਬਾਰਹਮਾਹਾ ਨੂੰ ਮਾਝ ਰਾਗ ਦੇ ਵਿਚ ਸਰਲ ਰੂਪ ਅੰਦਰ ਖੋਲ੍ਹਿਆ ਹੈ। ਇਸ ਤਰ੍ਹਾਂ ਸੋਰਠਿ ਰਾਗ ਦੇ ਵਿਚ ਆਏ ਮੁੰਦਾਵਣੀ ਵਾਲੇ ਸ਼ਬਦ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਥੇ ਖੋਲ੍ਹਿਆ ਹੈ। ਇਸ ਦੇ ਵਿਚ ਅਰਥਾਂ ਦੇ ਗੋਹਝ ਭੇਦ ਨੂੰ ਮੁੰਦ੍ਣ ਕੀਤਾ ਹੈ ਅਤੇ ਗੁਰੂ ਅਮਰਦਾਸ ਜੀ ਨੇ ਆਪਣੇ ਸ਼ਬਦ ਵਿਚ ਮੁੰਦਾਵਣੀ ਦਾ ਅਰਥ ਬੁਝਾਰਤ ਸਪਸ਼ਟ ਕਰ ਦਿੱਤਾ ਹੈ। ਜੈਸਾ ਕਿ :

**ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥** *(ਅੰਗ ੬੪੫)*

### [ਅੰਗ ੧੪੨੯]

## ਮੁੰਦਾਵਣੀ ਮਹਲਾ ੫ ॥

ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਮੁੰਦਾਵਣੀ = ਬੁਝਾਰਤ ਪਾ ਕੇ ਸਿੱਖਿਆ ਦੇ ਰਹੇ ਹਨ ਅਤੇ ਸੋਰਠਿ ਰਾਗਣੀ ਵਾਲੀ ਮੁੰਦਾਵਣੀ ਦਾ ਸਿਧਾਂਤ ਵੀ ਇਥੇ ਖੋਲਦੇ ਹਨ।

## ਥਾਲ ਵਿਚਿ ਤਿੰਨਿ ਵਸਤੂ ਪਈਓ; ਸਤੁ ਸੰਤੋਖੁ ਵੀਚਾਰੋ ॥

ਗੁਰਬਾਣੀ (ਸ੍ਰੀ ਗੁਰੂ ਗ੍ਰੰਥ ਸਾਹਿਬ) ਰੂਪੀ ਥਾਲ ਵਿਚਿ = ਅੰਦਰ ਤਿੰਨਿ = ਤ੍ਰੈ ਵਸਤੂ = ਚੀਜ਼ਾਂ ਪਈਓ = ਪਈਆਂ ਹਨ—੧. ਸਤ, ੨. ਸੰਤੋਖ, ੩. ਵੀਚਾਰੋ = ਵੀਚਾਰ।

## ਅੰਮ੍ਰਿਤ ਨਾਮੁ ਠਾਕੁਰ ਕਾ ਪਇਓ; ਜਿਸ ਕਾ ਸਭਸੁ ਅਧਾਰੋ ॥

ਅਤੇ ਚੌਥੀ ਵਸਤੂ ਠਾਕੁਰ = ਮਾਲਕ ਪਰਮੇਸ਼ਰ ਕਾ = ਦਾ ਅੰਮ੍ਰਿਤ ਰੂਪ ਨਾਮ ਪਇਓ = ਪਿਆ ਹੋਇਆ ਹੈ, ਜਿਸ ਕਾ = ਦਾ ਸਭਸੁ = ਸਾਰਿਆਂ ਨੂੰ ਅਧਾਰੋ = ਆਸਰਾ ਹੈ।

ਅਰਥਾਤ ਇਥੇ ਸਤਿਗੁਰਾਂ ਨੇ ਤਿੰਨ ਵਸਤੂਆਂ ਪੈਣ ਦੀ ਗੱਲ ਕੀਤੀ ਹੈ ਪਰੰਤੂ ਲਿਖੀਆਂ ਚਾਰ ਹਨ, ਇਸੇ ਕਰਕੇ ਇਸ ਦਾ ਨਾਂ ਮੁੰਦਾਵਣੀ (ਬੁਝਾਰਤ) ਕਿਹਾ ਹੈ।

ਇਸ ਮੁੰਦਾਵਣੀ ਨੂੰ ਗੁਰੂ ਕਿਰਪਾ ਸਦਕਾ ਗੁਰਮੁਖ ਜਨ ਇਉਂ ਬੁੱਝਦੇ ਹਨ:

### ਦੂਸਰਾ ਅਰਥ

**ਥਾਲ ਵਿਚਿ ਤਿੰਨਿ ਵਸਤੂ ਪਈਓ; ਸਤੁ ਸੰਤੋਖੁ ਵੀਚਾਰੋ ॥**

ਗੁਰਬਾਣੀ (ਸ੍ਰੀ ਗੁਰੂ ਗ੍ਰੰਥ ਸਾਹਿਬ) ਰੂਪੀ ਥਾਲ ਵਿਚ ਤਿੰਨ ਚੀਜ਼ਾਂ ਪਈਆਂ ਹੋਈਆਂ ਹਨ, ਇਕ ਸਤ ਤੇ ਦੂਸਰੀ ਸੰਤੋਖ ਨੂੰ ਵੀਚਾਰੋ = ਵੀਚਾਰਨਾ ਕਰੋ।

**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ; ਜਿਸ ਕਾ ਸਭਸੁ ਅਧਾਰੋ ॥**

ਤੀਸਰੀ ਵਸਤੂ ਮਾਲਕ ਪਰਮੇਸ਼ਰ ਦਾ ਅੰਮ੍ਰਿਤ ਰੂਪੀ ਨਾਮ ਪਿਆ ਹੋਇਆ ਹੈ, ਜਿਸ ਦਾ ਸਾਰਿਆਂ ਨੂੰ ਆਸਰਾ ਹੈ। ਇਸ ਪ੍ਰਕਾਰ ਗੁਰਮੁਖ ਜਨ ਇਸ ਮੁੰਦਾਵਣੀ (ਬੁਝਾਰਤ) ਨੂੰ ਬੁੱਝਦੇ ਹਨ।

ਅਰਥਾਤ ਆਮ ਪਾਠਕ ਨੂੰ ਸਤ, ਸੰਤੋਖ ਤੇ ਵੀਚਾਰ, ਇਨ੍ਹਾਂ ਤਿੰਨਾਂ ਦਾ ਭੁਲੇਖਾ ਪੈ ਜਾਂਦਾ ਹੈ ਪਰੰਤੂ ਗੁਰੂ ਜੀ ਨੇ ਅੱਗੇ "ਅੰਮ੍ਰਿਤ ਨਾਮੁ ਠਾਕੁਰ ਕਾ" ਸ਼ਬਦ ਕਿਹਾ ਹੈ। ਇਉਂ ਪਾਠਕ ਜਨ ਇਹ ਚਾਰ ਸਮਝ ਲੈਂਦਾ ਹੈ, ਪਰ ਵੀਚਾਰੋ ਪਦ ਦਾ ਅਰਥ ਹੈ 'ਵੀਚਾਰਨਾ ਕਰੋ' ਇਹ ਸਮਝ ਕੇ ਸਾਰੀ ਬੁਝਾਰਤ ਖੁੱਲ੍ਹ ਜਾਂਦੀ ਹੈ। ਵਿਸ਼ੇਸ਼ ਵਿਚਾਰ ਕਰਨ ਨਾਲ ਵੀ ਖ਼ੁਲਾਸਾ ਹੁੰਦਾ ਹੈ ਕਿ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਜੀ ਨੇ ਨਾਮ ਦੀ ਹੀ ਵਿਸ਼ੇਸ਼ਤਾ, ਮਹਿਮਾ ਕਹੀ ਹੈ, ਇਸ ਲਈ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਸਤ, ਸੰਤੋਖ ਸਫਲੇ ਨਹੀਂ ਹਨ, ਇਸ ਲਈ ਤੀਸਰੀ ਵਸਤੂ ਪਰਮੇਸ਼ਰ ਦਾ ਨਾਮ ਹੀ ਹੈ, ਗੁਰਸਿੱਖਾਂ ਨੇ ਸਤਿਗੁਰੂ ਜੀ ਦੀ ਪਾਈ ਹੋਈ ਬੁਝਾਰਤ ਨੂੰ ਇਸ ਪ੍ਰਕਾਰ ਸਮਝ ਲਿਆ ਹੈ।

## ਜੇ ਕੋ ਖਾਵੈ ਜੇ ਕੋ ਭੁੰਚੈ; ਤਿਸ ਕਾ ਹੋਇ ਉਧਾਰੋ ॥

ਜੇ = ਜਿਹੜਾ ਕੋ = ਕੋਈ ਪੁਰਖ ਆਪ ਇਸ ਨਾਮ ਅੰਮ੍ਰਿਤ ਨੂੰ ਖਾਵੈ = ਖਾਵੇਗਾ ਭਾਵ ਸ੍ਰਵਨ ਕਰੇਗਾ, ਅਤੇ ਜੇ = ਜਿਹੜਾ ਕੋ = ਕੋਈ ਆਪ ਭੁੰਚੈ = ਛਕੇਗਾ ਭਾਵ ਮੰਨਣ ਕਰੇਗਾ, ਤਿਸ = ਉਸਦਾ ਸੰਸਾਰ-ਸਮੁੰਦ੍ਰ ਤੋਂ ਉਧਾਰੋ = ਉੱਧਾਰ ਹੋ ਜਾਵੇਗਾ।

**ਅਥਵਾ** ਜਿਹੜਾ ਕੋਈ ਆਪ ਗੁਰੂ ਉਪਦੇਸ਼ ਦੁਆਰਾ ਨਾਮ ਅੰਮ੍ਰਿਤ ਨੂੰ ਖਾਵੇਗਾ ਭਾਵ ਰਿਦੇ ਵਿਚ ਧਾਰਨ ਕਰੇਗਾ ਅਤੇ ਜਿਹੜਾ ਕੋਈ ਹੋਰਨਾਂ ਨੂੰ ਉਪਦੇਸ਼ ਦੇ ਕੇ ਭੁੰਚੈ = ਛਕਾਵੇਗਾ ਭਾਵ ਨਾਮ ਜਪਾਉਣਾ ਕਰੇਗਾ, ਤਿਸ = ਤਿਨਾਂ ਨਾਮ ਜਪਣ ਵਾਲਿਆਂ ਪੁਰਖਾਂ ਦਾ ਵੀ ਸੰਸਾਰ-ਸਮੁੰਦ੍ਰ ਤੋਂ ਉੱਧਾਰ ਹੋ ਜਾਵੇਗਾ। ਜੈਸਾ ਕਿ:

**ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥ ਸੁਨਤ ਕਹਤ ਰਹਤ ਗਤਿ ਪਾਵਹੁ ॥** *(ਅੰਗ ੨੮੯)*

## ਦੂਸਰਾ ਅਰਥ

ਜਿਸ ਪ੍ਰਕਾਰ ਥਾਲ ਵਿਚ ਤਿਹਾਵਲ ਪ੍ਰਸ਼ਾਦ ਹੁੰਦਾ ਹੈ, ਉਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਨੂੰ ਥਾਲ ਤੇ ਗੁਰਬਾਣੀ ਨੂੰ ਤਿਹਾਵਲ ਪ੍ਰਸ਼ਾਦ ਦਾ ਰੂਪ ਵਰਣਨ ਕਰਕੇ ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ।

**ਥਾਲ ਵਿਚਿ ਤਿੰਨਿ ਵਸਤੂ ਪਈਓ; ਸਤੁ ਸੰਤੋਖੁ ਵੀਚਾਰੋ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ਸਤੁ, ਸੰਤੋਖੁ, ਵੀਚਾਰ ਰੂਪੀ ਤਿੰਨ ਚੀਜ਼ਾਂ ਰੂਪ ਤਿਹਾਵਲ ਪ੍ਰਸ਼ਾਦ ਪਾਇਆ ਹੋਇਆ ਹੈ,

ਜਿਸ ਪ੍ਰਕਾਰ ਤਿਹਾਵਲ ਦੇ ਪ੍ਰਸ਼ਾਦ ਵਿਚ ਮੈਦਾ, ਖੰਡ ਤੇ ਘਿਓ, ਇਹ ਤਿੰਨ ਚੀਜ਼ਾਂ ਹੁੰਦੀਆਂ ਹਨ, ਉਸੇ ਪਰਕਾਰ ਅੰਤਰੀਵ ਪ੍ਰਸ਼ਾਦ ਵਿਚ ਵੀ ਤਿੰਨ ਚੀਜ਼ਾਂ ਹਨ ਸਤੁ ਰੂਪੀ ਮੈਦਾ, ਸੰਤੋਖੁ ਰੂਪੀ ਖੰਡ ਤੇ ਸ੍ਰੇਸ਼ਟ ਵਿਚਾਰ ਰੂਪੀ ਘਿਓ ਹੈ।

ਕਈ ਥਾਂ ਕੜਾਹ ਪ੍ਰਸ਼ਾਦਿ ਨੂੰ ਪੰਚਾਮ੍ਰਿਤ ਵੀ ਕਹਿੰਦੇ ਹਨ, ਪੰਚਾਮ੍ਰਿਤ ਵਿਚ ਪੰਜ ਚੀਜ਼ਾਂ ਹੁੰਦੀਆਂ ਹਨ—ਮੈਦਾ, ਖੰਡ, ਘਿਓ, ਜਲ ਤੇ ਅਗਨੀ **ਵਾ:** ਕਈ ਥਾਂ ਪੁਰਾਤਨ ਰੀਤੀ ਅਨੁਸਾਰ ਅਗਨੀ ਦੇ ਥਾਂ ਦੁੱਧ ਨੂੰ ਪੰਜਵਾਂ ਪਦਾਰਥ ਮੰਨਦੇ ਹਨ।

ਇਸੇ ਤਰ੍ਹਾਂ ਅੰਤਰੀਵ ਵਿਚ ਸਤੁ ਰੂਪੀ ਮੈਦਾ, ਸੰਤੋਖ ਰੂਪੀ ਖੰਡ, ਸ੍ਰੇਸ਼ਟ ਵਿਚਾਰ ਰੂਪੀ ਘਿਓ **ਵਾ:** ਸੰਤੋਖ ਰੂਪੀ ਘਿਓ, ਗਿਆਨ, ਵੀਚਾਰ, ਭਗਤੀ ਰੂਪੀ ਖੰਡ, ਇਹ ਤਿੰਨ ਵਸਤੂਆਂ ਹਨ ਅਤੇ :

**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ; ਜਿਸ ਕਾ ਸਭਸੁ ਅਧਾਰੋ ॥**

ਪਰਮੇਸ਼ਰ ਦਾ ਨਾਮ ਅੰਮ੍ਰਿਤ ਰੂਪੀ ਜਲ ਪਾਇਆ ਹੋਇਆ ਹੈ **ਵਾ:** ਪਰਮੇਸ਼ਰ ਦੀ ਪ੍ਰਾਪਤੀ ਵਾਲਾ ਪ੍ਰੇਮ ਰੂਪੀ ਪਾਣੀ ਤੇ ਨਾਮ ਅੰਮ੍ਰਿਤ ਰੂਪੀ **ਵਾ:** ਨਿਸ਼ਕਾਮ ਕਰਮਾਂ ਰੂਪੀ ਦੁੱਧ ਪਾਇਆ ਹੋਇਆ ਹੈ **ਵਾ:** ਬ੍ਰਹਮ ਅਭਿਆਸ ਰੂਪ ਅਗਨੀ ਦੇ ਸੇਕ ਨਾਲ ਇਹ ਅੰਤਹੀਣ ਪੰਚਾਮ੍ਰਿਤ ਬਣਦਾ ਹੈ, ਜਿਸ ਪਰਮੇਸ਼ਰ ਦਾ ਸਾਰਿਆਂ ਨੂੰ ਆਸਰਾ ਹੈ।

## ਏਹ ਵਸਤੁ ਤਜੀ ਨਹ ਜਾਈ; ਨਿਤ ਨਿਤ ਰਖੁ ਉਰਿ ਧਾਰੋ ॥

ਏਹ = ਇਹ ਨਾਮ, ਆਤਮਾਨੰਦ ਰੂਪੀ ਵਸਤੁ = ਚੀਜ਼ ਤਜੀ = ਤਿਆਗੀ ਨਹ = ਨਹੀਂ ਜਾਈ = ਜਾਣੀ ਚਾਹੀਦੀ, ਇਸ ਨੂੰ ਨਿਤ = ਹਮੇਸ਼ਾਂ ਹੀ ਨਿਤ = ਨਿਤਾਪ੍ਰਤੀ ਆਪਣੇ ਉਰਿ = ਹਿਰਦੇ ਵਿਚ ਧਾਰੋ = ਧਾਰਨ, ਵਸਾ ਕੇ ਰੱਖਣਾ ਕਰੋ।

## ਤਮ ਸੰਸਾਰੁ ਚਰਨ ਲਗਿ ਤਰੀਐ; ਸਭੁ ਨਾਨਕ ਬ੍ਰਹਮ ਪਸਾਰੋ ॥੧॥

ਤਮ = ਅੰਧਕਾਰ ਰੂਪ ਸੰਸਾਰੁ = ਜਗਤ ਤੋਂ **ਵਾ:** ਅਗਿਆਨ ਰੂਪ ਤਮ = ਹਨੇਰੇ ਵਾਲੇ ਸੰਸਾਰ ਤੋਂ ਗੁਰਾਂ ਦੇ ਚਰਨਾਂ ਨਾਲ ਲੱਗ ਕੇ ਤਰੀਐ = ਤਰ ਜਾਣਾ ਕਰੀਦਾ ਹੈ **ਵਾ:** ਚਰਨ = ਅਧਿਸ਼ਠਾਨ ਸਰੂਪ ਦੇ ਨਾਲ ਲੱਗ, ਮਿਲ ਕੇ ਤਰ ਜਾਈਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਭੁ = ਸਾਰਿਆਂ ਵਿਚ ਬ੍ਰਹਮ = ਪਰਮੇਸ਼ਰ ਦਾ ਹੀ ਪਸਾਰੋ = ਪਸਾਰਾ ਜਾਨਣਾ ਕਰੋ **ਵਾ:** ਪਰਮੇਸ਼ਰ ਨੂੰ ਹੀ ਸਾਰੇ ਸੰਸਾਰਕ ਪਸਾਰੇ ਵਿਚ ਵਿਆਪਕ ਜਾਨਣਾ ਕਰੋ ॥੧॥

## ਸਲੋਕ ਮਹਲਾ ੫ ॥

ਇਸ ਸਲੋਕ ਵਿਚ ਸਤਿਗੁਰੂ ਅਰਜਨ ਦੇਵ ਜੀ ਗੁਰਾਂ, ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਅਤੇ ਰਾਗਾਂ ਦੀ ਲੜੀ ਪ੍ਰੋਣ ਤੋਂ ਪਹਿਲਾਂ ਮੰਗਲ ਰੂਪ ਵਿਚ ਸਲੋਕ ਉਚਾਰਣ ਕਰਦੇ ਹਨ।

## ਤੇਰਾ ਕੀਤਾ ਜਾਤੋ ਨਾਹੀ; ਮੈਨੋ ਜੋਗੁ ਕੀਤੋਈ ॥

('ਕੀਤੋ-ਈ' ਉਚਾਰਣ ਹੈ)

ਹੇ ਸਤਿਗੁਰੂ ਨਾਨਕ ਦੇਵ ਜੀ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! **ਵਾ:** ਹੇ ਪਰਮੇਸ਼ਰ ! ਤੇਰਾ = ਆਪ ਜੀ ਦਾ ਕੀਤਾ ਹੋਇਆ ਉਪਕਾਰ ਮੈਂ ਜਾਤੋ = ਜਾਣਿਆ ਨਹੀਂ ਹੈ, ਤੁਸੀਂ ਆਪਣੇ ਬਿਰਦ ਦੀ ਲਾਜ ਰੱਖ ਕੇ ਮੈਨੋ = ਮੈਨੂੰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੇ ਰਚਨ **ਵਾ:** ਸੰਸਾਰ ਦੇ ਤਾਰਨ ਵਾਸਤੇ ਜੋਗੁ = ਲਾਇਕ ਬਣਾਉਣਾ ਕੀਤੋਈ = ਕੀਤਾ ਹੈ।

## ਮੈ ਨਿਰਗੁਣਿਆਰੇ ਕੋ ਗੁਣੁ ਨਾਹੀ; ਆਪੇ ਤਰਸੁ ਪਇਓਈ ॥

ਮੈਂ (ਨਿਰਗੁਣਿ + ਆਰੇ) ਨਿਰਗੁਣਿ = ਨਿਰਗੁਣਤਾਈ ਦਾ ਆਰੇ = ਆਲਾ (ਘਰ) ਸੀ, ਮੇਰੇ ਵਿਚ ਕੋ = ਕੋਈ ਵੀ ਉਪਕਾਰ ਆਦਿ ਦਾ ਗੁਣ ਨਾਹੀ = ਨਹੀਂ ਸੀ, ਪਰੰਤੂ ਜਦ ਆਪ ਜੀ ਦੇ ਰਿਦੇ ਵਿਚ ਮੇਰੇ ਉੱਤੇ ਆਪੇ = ਆਪ ਹੀ ਤਰਸੁ = ਦਇਆ ਪਇਓਈ = ਪੈ ਗਈ, ਜੋ ਆਪ ਜੀ ਨੇ ਮੇਰੇ ਗੁਨਾਹਾਂ ਨੂੰ ਬਖ਼ਸ਼ ਲਿਆ ਹੈ।

## ਤਰਸੁ ਪਇਆ ਮਿਹਰਾਮਤਿ ਹੋਈ; ਸਤਿਗੁਰੁ ਸਜਣੁ ਮਿਲਿਆ ॥

ਹੇ ਪਰਮੇਸ਼ਰ ! ਜਦ ਆਪ ਜੀ ਨੇ ਮੇਰੇ ਉੱਤੇ ਆਪਣਾ ਤਰਸ = ਦਇਆ ਵਾਲਾ ਸੁਭਾਅ ਪਇਆ = ਪਾਉਣਾ ਕੀਤਾ, ਤਦ ਆਪ ਜੀ ਦੀ ਮੇਰੇ ਉੱਤੇ ਮਿਹਰਾਮਤਿ = ਅਮਿਤ ਮੇਹਰ ਹੋਈ = ਹੋ ਗਈ ਭਾਵ ਬੇਅੰਤ ਮਿਹਰਵਾਨੀ ਹੋ ਗਈ ਅਤੇ ਮੈਨੂੰ ਸਜਣੁ = ਪਿਆਰਾ ਸਤਿਗੁਰੂ = ਸੱਚਾ ਗੁਰੂ (ਸ੍ਰੀ ਗੁਰੂ ਰਾਮਦਾਸ ਸਾਹਿਬ) ਮਿਲਿਆ = ਮਿਲ ਗਿਆ।

## ਨਾਨਕ ਨਾਮੁ ਮਿਲੈ ਤਾਂ ਜੀਵਾਂ; ਤਨੁ ਮਨੁ ਥੀਵੈ ਹਰਿਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜੇਕਰ ਮੈਨੂੰ ਗੁਰਾਂ ਦੁਆਰਾ ਆਪ ਜੀ ਦਾ ਨਾਮ ਮਿਲੈ = ਮਿਲ ਜਾਵੇ ਤਾਂ = ਤਦ ਹੀ ਮੇਰਾ ਆਤਮਿਕ ਜੀਵਨ ਵੱਲ ਜੀਵਾਂ = ਜਿਉਣਾ ਹੁੰਦਾ ਹੈ, ਜਿਸ ਆਪ ਜੀ ਦੇ ਨਾਮ ਕਰਕੇ ਹੀ ਮੇਰਾ ਤਨ ਤੇ ਮਨ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹਰਿਆ = ਹਰਾ ਭਰਾ ਥੀਵੈ = ਹੁੰਦਾ ਹੈ ॥੧॥

[ਮੁੰਦਾਵਣੀ ਮਹਲਾ ੫ ਸਮਾਪਤੰ]

# ਰਾਗਮਾਲਾ

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਜਿਵੇਂ ਉਪਰੋਕਤ ਸ਼ਬਦ "ਤੇਰਾ ਕੀਤਾ ਜਾਤੋ ਨਾਹੀ" ਮੰਗਲ ਰੂਪ ਵਿਚ ਉਚਾਰਨ ਕੀਤਾ ਹੈ, ਉਸੇ ਤਰ੍ਹਾਂ ਇਹ ਮੰਗਲ ਰੂਪ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕਰ ਕੇ ਭਾਈ ਗੁਰਦਾਸ ਜੀ ਤੋਂ ਲਿਖਵਾਈ। *ਟੀਕਾ ਫ਼ਰੀਦਕੋਟ, ਟੀਕਾ ਅਮੀਰ ਭੰਡਾਰ* ਅਤੇ ਸਮੂਹ ਸੰਪ੍ਰਦਾਵਾਂ ਦੇ ਵਿਦਵਾਨ ਇਸ ਰਾਗਮਾਲਾ ਦੀ ਇਹ ਉਥਾਨਕਾ ਦਾ ਕਥਨ ਕਰਦੇ ਆ ਰਹੇ ਹਨ।

ਇਕ ਵਾਰੀ ਨਾਰਦ ਮੁਨੀ ਦੇਵਪੁਰੀ ਵਿੱਚੋਂ ਉਥੇ ਪਹੁੰਚੇ, ਜਿਥੇ ਕਈ ਰਾਗ ਦੇਵਤੇ ਅਤੇ ਅਪੱਛਰਾਂ ਦੇ ਰੂਪ ਵਿਚ ਸਨ ਜਿਨ੍ਹਾਂ ਦਾ ਨਾਮ ਰਾਗ ਰਾਗਣੀਆਂ ਸੀ, ਉਨ੍ਹਾਂ ਦੀ ਦੁਰਦਸ਼ਾ ਵੇਖੀ ਕਿ ਉਨ੍ਹਾਂ ਦੇ ਅੰਗ ਭੰਗ ਹੋਏ ਪਏ ਸਨ, ਤਦ ਨਾਰਦਮੁਨੀ ਨੇ ਪੁੱਛਿਆ ਕਿ ਤੁਹਾਡੀ ਇਹ ਹਾਲਤ ਕਿਵੇਂ ਹੋ ਗਈ ਹੈ। ਤਦ ਅੱਗੋਂ ਉਨ੍ਹਾਂ ਨੇ ਉੱਤਰ ਦਿੱਤਾ ਕਿ ਕਲਿਜੁਗ ਦੇ ਵਿਚ ਅਨਜਾਣ ਗਵੱਈਏ ਤੇ ਰਾਗੀ ਰਬਾਬੀ ਬੇ-ਨਿਯਮਾ ਗਾਉਣ ਲੱਗ ਪਏ ਹਨ, ਅਤੇ ਬੇ-ਵਕਤਾ ਗਾਉਂਦੇ ਹਨ, ਕੋਈ ਰਾਗ ਕੋਈ ਰਾਗਣੀ ਤੇ ਕੋਈ ਸਾਡੇ ਪੁੱਤਰਾਂ ਨੂੰ ਬਣਦੇ ਸਮੇਂ ਅਨੁਸਾਰ ਨਾ ਗਾਇਨ ਕਰਕੇ ਸਾਡੀ ਇਹ ਹਾਲਤ ਕਰ ਦਿੱਤੀ ਹੈ। ਹੇ ਨਾਰਦ ਜੀ! ਤੁਸੀਂ ਦਿਆਲੂ ਸੁਭਾਅ ਵਾਲੇ ਹੋ, ਤੁਸੀਂ ਆਪ ਹੀ ਸਾਡੇ ਦੁੱਖ ਦਾ ਉਪਾਅ ਦੱਸੋ, ਕਿਉਂਕਿ ਤੁਹਾਨੂੰ ਸਾਡੇ ਭਲੇ ਲਈ ਨਾਰਾਇਣ ਜੀ ਨੇ ਸਾਡੇ ਪਾਸ ਲੈ ਆਂਦਾ ਹੈ, ਉਸ ਵੇਲੇ ਨਾਰਦ ਜੀ ਨੇ ਉਪਾਅ ਦੱਸਦਿਆਂ ਕਿਹਾ ਕਿ ਹੇ ਰਾਗੋ! ਇਸਦਾ ਉਪਾਅ ਤਾਂ ਕਰਤਾ ਪੁਰਖ ਨੇ ਆਪ ਹੀ ਕਰ ਲਿਆ ਹੈ। ਜੈਸਾ ਕਿ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥** *(ਅੰਗ ੧੩੯੫)*

ਉਸ ਪਰਮੇਸ਼ਰ ਨੇ ਗੁਰੂ ਨਾਨਕ ਰੂਪ ਵਿਚ ਸੰਸਾਰ ਨੂੰ ਤਾਰਨ ਲਈ ਅਵਤਾਰ ਧਾਰਨ ਕੀਤਾ ਹੈ, ਅਤੇ ਉਨ੍ਹਾਂ ਨੇ ਜੋ ਬਾਣੀ ਉਚਾਰਣ ਕੀਤੀ ਹੈ, ਉਹ ਰਾਗਾਂ ਅਨੁਸਾਰ ਉਚਾਰਣ ਕੀਤੀ ਹੈ, ਹੁਣ ਉਨ੍ਹਾਂ ਦੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਸੰਸਾਰ ਦੇ ਭਲੇ ਲਈ ਨਾਮ ਬਾਣੀ ਦਾ ਬੋਹਿਥਾ ਤਿਆਰ ਕਰ ਰਹੇ ਹਨ, ਭਾਵ ਰਾਗਾਂ ਵਿਚ ਬਾਣੀ ਉਚਾਰਣ ਕਰ ਰਹੇ ਹਨ, ਤੁਸੀਂ ਉਨ੍ਹਾਂ ਦੀ ਸ਼ਰਨ ਵਿੱਚ ਜਾਵੋ। ਤਦ ਨਾਰਦ ਜੀ ਦਾ ਬਚਨ ਮੰਨ ਕੇ ਇਹ ਰਾਗ ਰਾਗਣੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨ ਸ਼ਰਨ ਵਿਚ ਪਹੁੰਚੇ ਅਤੇ ਭਾਵੇਂ ਦੇਵਪੁਰੀ ਦੇ ਰਹਿਣ ਵਾਲੇ ਸੂਖਮ ਸਰੀਰਾਂ ਵਾਲੇ ਜੋ ਦੇਵਤੇ ਜਨ ਸਨ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਨ੍ਹਾਂ ਨੇ ਮੂਰਤੀਵਾਨ ਹੋ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ਸਾਡੇ ਦੁਖਿਆਰਿਆਂ ਦਾ ਵੀ ਦੁੱਖ ਸੁਣੋ, ਤੁਹਾਡੇ ਤੋਂ ਬਿਨਾਂ ਸਾਡਾ ਦੁੱਖ ਕੋਈ ਵੀ ਦੂਰ ਨਹੀਂ ਕਰ ਸਕਦਾ ਤਾਂ ਮਹਾਰਾਜ ਜੀ ਨੇ ਪੁੱਛਿਆ ਕਿ ਹੇ ਭਾਈ! ਤੁਸੀਂ ਕੌਣ ਹੋ ਅਤੇ ਤੁਹਾਨੂੰ ਕੀ ਦੁੱਖ ਹੈ, ਉਨ੍ਹਾਂ ਨੇ ਬੇ-ਨਿਯਮੇ ਰਾਗੀ ਰਬਾਬੀਆਂ ਦੇ ਗਾਉਣ ਦਾ ਦੁੱਖ ਨਿਯਮ ਭੰਗ ਕਰਨ ਦੇ ਨਾਲ ਪਹੁੰਚੀ ਤਕਲੀਫ਼ ਦੱਸੀ ਤਾਂ ਗੁਰੂ ਸਾਹਿਬ ਜੀ ਨੇ ਉਨ੍ਹਾਂ ਦਾ ਸਤਿਕਾਰ ਕਰਦਿਆਂ, ਸ਼ਰਨੀ ਆਇਆਂ ਦੀ ਲਾਜ ਰੱਖਣ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਤੇ ਸਮਾਪਤੀ ਦੇ ਮੰਗਲ ਨਾਲ ਇਹ ਮੰਗਲ ਰੂਪ ਬਾਣੀ ਉਚਾਰਣ ਕੀਤੀ ਅਤੇ ਰਾਗਾਂ ਨੂੰ ਕਿਹਾ ਕਿ ਤੁਸੀਂ ਜਿਤਨੇ ਆਏ ਹੋ ਭਾਵੇਂ ਉਨ੍ਹਾਂ ਵਿੱਚੋਂ ਬਹੁਤ ਸਾਰੇ ਰਾਗਾਂ ਦੇ ਨਾਂ ਤੇ ਉਨ੍ਹਾਂ ਰਾਗਾਂ ਵਿਚ ਸ਼ਬਦ ਉਚਾਰਣ ਹੋ ਚੁੱਕੇ ਹਨ ਅਤੇ ਜਿਨ੍ਹਾਂ ਦੇ ਨਾਮ ਪਿੱਛੇ ਗੁਰਬਾਣੀ ਵਿਚ ਨਹੀਂ ਆਏ ਹੁਣ ਤੁਹਾਨੂੰ ਅਸੀਂ ਇਕੱਠਿਆਂ ਨੂੰ ਹੀ ਰਾਗਾਂ ਦੀ ਇਕ

ਲੜੀ ਵਿਚ ਆਪਣੀ ਰਸਨਾ ਤੋਂ ਉਚਾਰਣ ਕਰਕੇ ਰਾਗਾਂ ਦੀ ਮਾਲਾ ਵਿਚ ਪ੍ਰੋ ਦੇਂਦੇ ਹਾਂ। ਜਿਸ 'ਤੇ ਤੁਹਾਡੀ ਸ਼ਰਧਾ ਵੀ ਪੂਰੀ ਹੋ ਜਾਵੇਗੀ ਤੇ ਸਾਡਾ ਸ਼ਰਨ ਵਿਚ ਆਇਆਂ ਦੀ ਲਾਜ ਰੱਖਣ ਵਾਲਾ ਧਰਮ ਨਿਭ ਜਾਵੇਗਾ। ਇਸ ਲਈ ਭਾਈ ਗੁਰਦਾਸ ਜੀ ਨੂੰ ਹੁਕਮ ਦੇ ਕੇ ਸਾਰੇ ਆਏ ਹੋਏ ਰਾਗਾਂ ਦੇ ਨਾਮ ਦਰਜ ਕੀਤੇ।

***ਨੋਟ :*** ਪਹਿਲੇ ਅਰਥ ਵਿਚ ਰਾਗਾਂ ਦੇ ਸਨਮਾਨ ਲਈ ਉਨ੍ਹਾਂ ਦੇ ਚੌਰਾਸੀ ਨਾਮ ਛੇ ਰਾਗ, ਤੀਹ ਰਾਗਣੀਆਂ ਅਤੇ ਅਠਤਾਲੀ ਉਨ੍ਹਾਂ ਦੇ ਪੁੱਤਰ, ਇਉਂ ਸਭ ਨੂੰ ਸ਼ਬਦਾਂ ਵਿਚ ਨਾਮ ਲੈਣ ਰੂਪ ਦਾ ਸਿਰੋਪਾਓ ਦੇ ਕੇ ਸਨਮਾਨਤ ਕੀਤਾ, ਅਤੇ ਉਨ੍ਹਾਂ ਦੇ ਅੰਗ ਭੰਗ ਹੋਣ ਦਾ ਦੁੱਖ ਦੂਰ ਕਰ ਦਿੱਤਾ, ਉਹ ਜੱਸ ਕਰਦੇ ਹੋਏ ਦੇਵਪੁਰੀ ਨੂੰ ਵਾਪਸ ਚਲੇ ਗਏ। ਰਾਗਾਂ ਦਾ ਗੁਰੂ ਸ਼ਰਨ ਵਿਚ ਆਉਣਾ ਗੁਰਬਾਣੀ ਅੰਦਰ ਵੀ ਦਰਜ ਹੈ। ਜੈਸਾ ਕਿ :

**ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥** *(ਅੰਗ ੯੧੭)*

ਫੇਰ ਸਤਿਗੁਰੂ ਜੀ ਨੇ ਜਿਥੇ ਰਾਗਾਂ ਨੂੰ ਸਨਮਾਨ ਦੇ ਕੇ ਅਜਿਹੀ ਬਾਣੀ ਰਚੀ, ਇਸ ਨੂੰ ਕਈ ਸੱਜਣ ਕੇਵਲ ਰਾਗਾਂ ਦਾ ਤਤਕਰਾ ਹੀ ਮੰਨਦੇ ਹਨ ਅਤੇ ਸ਼ੰਕਾ ਕਰਦੇ ਹਨ ਕਿ ਜਿਵੇਂ ਪਾਠ ਕਰਨ ਲੱਗਿਆਂ ਤਤਕਰੇ ਦਾ ਪਾਠ ਨਹੀਂ ਕੀਤਾ ਜਾਂਦਾ, ਉਹ ਕੇਵਲ ਜਾਣਕਾਰੀ ਵਾਸਤੇ ਹੁੰਦਾ ਹੈ, ਤਾਂ ਫੇਰ ਇਸਦਾ ਪਾਠ ਕਿਉਂ ਕੀਤਾ ਜਾਂਦਾ ਹੈ, ਇਸ ਦਾ ਉੱਤਰ ਇਹ ਹੈ ਕਿ ਜੇਕਰ ਕੇਵਲ ਤਤਕਰਾ ਹੀ ਹੁੰਦਾ ਫੇਰ ਤਾਂ ਇਹ ਸਵਾਲ ਠੀਕ ਸੀ, ਇਹ ਤਤਕਰਾ ਨਹੀਂ ਬਲਕਿ ਉਪਦੇਸ਼ ਰੂਪ ਬਾਣੀ ਹੈ। ਨਹੀਂ ਤਾਂ ਤਤਕਰਾ ਆਦਿ ਵਿਚ ਹੋਣਾ ਚਾਹੀਦਾ ਸੀ ਨਾ ਕਿ ਬਾਣੀ ਦੇ ਪਿੱਛੇ, ਕਿਉਂਕਿ ਤਤਕਰੇ ਦਾ ਇਹ ਨਿਯਮ ਹੁੰਦਾ ਹੈ ਕਿ ਉਹ ਗ੍ਰੰਥ ਦੇ ਆਦਿ ਵਿਚ ਹੋਇਆ ਕਰਦਾ ਹੈ, ਇਸ ਲਈ ਇਹ ਉਪਦੇਸ਼ ਰੂਪ ਬਾਣੀ ਹੈ। ਇਸ ਵਿਚ ਜੋ ਗੱਲ ਸਪੱਸ਼ਟ ਨਜ਼ਰ ਆ ਰਹੀ ਹੈ, ਉਹ ਇਹ ਹੈ ਕਿ ਸਤਿਗੁਰੂ ਜੀ ਨੇ ਇਕ ਤੀਰ ਨਾਲ ਦੋ ਨਿਸ਼ਾਨੇ ਵਿੰਨ੍ਹੇ ਹਨ, ਰਾਗਾਂ ਨੂੰ ਉਪਦੇਸ਼ ਦੇਣ ਲਈ ਇਸ ਬਾਣੀ ਵਿਚ ਬਾਹਜ ਭਾਵ ਹੈ, ਫੇਰ ਏਸੇ ਬਾਣੀ ਦੇ ਅੰਤ੍ਰੀਵ ਅਰਥਾਂ ਵਿਚ ਸਤਿਗੁਰੂ ਜੀ ਨੇ ਰੂਹਾਨੀਅਤ ਦਾ ਅਜਿਹਾ ਬਾਰੀਕ ਢੰਗ ਵਰਤਿਆ ਹੈ, ਜੋ "੧ਓ ਤੋਂ ਲੈ ਕੇ ਅਠਾਰਹ ਦਸ ਬੀਸ" ਤੱਕ ਗੁਰਬਾਣੀ ਦੇ ਉਪਦੇਸ਼ ਰੂਪ ਲੜੀ ਨੂੰ ਕਿਤੇ ਵੀ ਟੁੱਟਣ ਨਹੀਂ ਦਿੱਤਾ, ਇਸ ਲਈ ਪਹਿਲਾਂ ਬਾਹਜ ਅਰਥ ਵਿਚ ਰਾਗਾਂ ਦੇ ਸਨਮਾਨ ਦੀ ਲੜੀ ਅਤੇ ਫੇਰ ਅੰਤ੍ਰੀਵ ਅਰਥਾਂ ਵਿਚ ਰੂਹਾਨੀਅਤ ਦਾ ਗੂੜ੍ਹ ਸਿਧਾਂਤ ਕਥਨ ਹੈ। ਰਾਗੀ ਸਿੰਘ ਰਾਗ ਦੀ ਗਿਣਤੀ ਕਰ ਲੈਣ ਅਤੇ ਵਿਆਖਿਆਕਾਰ ਗੁਰਸਿੱਖ ਇਸਦੇ ਵਿੱਚੋਂ ਗੁਰੂ ਉਪਦੇਸ਼ ਦੇ ਦੁਆਰਾ ਬ੍ਰਹਮ ਗਿਆਨ, ਭਗਤੀ ਦੇ ਆਨੰਦ ਨੂੰ ਮਾਣ ਲੈਣ। ਇਹ ਸਤਿਗੁਰਾਂ ਨੇ ਜੁਗਤੀ ਵਰਤੀ ਹੈ।

## ੴ ਸਤਿਗੁਰ ਪ੍ਰਸਾਦਿ ॥ ਰਾਗ ਮਾਲਾ ॥

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਰਾਗਮਾਲਾ = ਰਾਗਾਂ ਦੀ ਪੰਗਤੀ। ਰਾਗਾਂ ਦੀ ਨਾਮਾਵਲੀ। ਰਾਗਾਂ ਦੀ ਲੜੀ, ਰਾਗ ਤੇ ਉਨ੍ਹਾਂ ਦੇ ਪਰਿਵਾਰ ਅਰਥਾਤ ਕਿਸਮਾਂ ਦਰ ਕਿਸਮਾਂ ਦਾ ਵੇਰਵਾ।

***ਨੋਟ :*** ਰਾਗਮਾਲਾ ਦੇ ਪਹਿਲੇ ਅਰਥ ਵਿਚ ਜੋ ਰਾਗ ਗਾਗਣੀਆਂ ਤੇ ਉਨ੍ਹਾਂ ਦੇ ਪੁੱਤਰਾਂ ਦੇ ਨਾਮਾਂ ਦਾ ਵੇਰਵਾ ਦੇ ਕੇ ਦ੍ਰਿਸ਼ਟਾਂਤ ਬਣਾਇਆ ਹੈ, ਜੇ ਦ੍ਰਿਸ਼ਟਾਂਤ ਨੂੰ ਪੜ੍ਹ ਕੇ ਹੀ ਛੱਡ ਦੇਈਏ ਤਾਂ ਬਹੁਤ ਅਧੂਰਾਪਨ ਰਹਿ ਜਾਂਦਾ ਹੈ, ਇਸ ਲਈ ਬੇਨਤੀ ਹੈ ਕਿ ਜੋ ਰਾਗਮਾਲਾ ਦਾ ਦ੍ਰਿਸ਼ਟਾਂਤ ਰੂਪ ਵਿਚ ਅਸਲ ਸਿਧਾਂਤ ਹੈ, ਉਸ ਨੂੰ ਜ਼ਰੂਰ ਪੜ੍ਹਨਾ ਕਰੋ।

## ਰਾਗ ਏਕ ਸੰਗਿ; ਪੰਚ ਬਰੰਗਨ ॥ ਸੰਗਿ ਅਲਾਪਹਿ; ਆਠਉ ਨੰਦਨ ॥

ਹੇ ਮਹਾਰਾਜ! ਏਕ = ਇਕ ਇਕ ਰਾਗ ਦੇ ਸੰਗਿ = ਨਾਲ ਪੰਚ = ਪੰਜ ਪੰਜ ਬਰੰਗਨ (ਬਰ+ਅੰਗਨ) ਬਰ = ਸ੍ਰੇਸ਼ਟ ਅੰਗਨ = ਇਸਤਰੀਆਂ (ਰਾਗਣੀਆਂ) ਹਨ।

ਹੇ ਮਹਾਰਾਜ ਜੀ! ਇਹਨਾਂ ਦੇ ਆਠਉ = ਅੱਠ ਅੱਠ ਨੰਦਨ = ਪੁੱਤਰ ਆਪ ਜੀ ਦੇ ਜੱਸ ਨੂੰ ਸੰਗਿ = ਨਾਲ ਹੀ ਅਲਾਪਹਿ = ਉਚਾਰਦੇ ਹਨ **ਵਾ:** ਫਿਰ ਇਕ ਇਕ ਰਾਗ ਦੇ ਨਾਲ ਅੱਠ ਅੱਠ ਪੁੱਤਰ ਹਨ ਜੋ ਸਾਰੇ ਮਿਲ ਕੇ ਆਪ ਜੀ ਦੇ ਜੱਸ ਨੂੰ ਉਚਾਰਦੇ ਹਨ।

**[ਅੰਗ ੧੪੩੦]**

## ਪ੍ਰਥਮ ਰਾਗ; ਭੈਰਉ ਵੈ ਕਰਹੀ ॥ ਪੰਚ ਰਾਗਨੀ; ਸੰਗਿ ਉਚਰਹੀ ॥

ਹੇ ਮਹਾਰਾਜ ਜੀ! ਜੋ ਪ੍ਰਥਮ = ਪਹਿਲਾਂ ਅੰਮ੍ਰਿਤ ਵੇਲੇ ਦਾ ਭੈਰਉ ਰਾਗ ਹੈ, ਵੈ = ਉਸ ਭੈਰਉ ਰਾਗ ਦੇ ਤਾਈਂ ਹਾ ਹਾ ਹੂ ਹੂ ਆਦਿ ਗੰਧਰਬ, ਰਾਗੀ ਉਚਾਰਣ ਕਰਹੀ = ਕਰਦੇ ਹਨ **ਵਾ:** ਜੋ ਪ੍ਰਥਮ = ਪਹਿਲਾ ਰਾਗ ਭੈਰਉ ਹੈ, ਵੈ = ਉਹ ਵੀ ਆਪ ਜੀ ਦੇ ਜੱਸ ਨੂੰ ਉਚਾਰਨ ਕਰਦਾ ਹੈ।

ਜੋ ਭੈਰਉ ਰਾਗ ਦੇ ਸੰਗਿ = ਨਾਲ ਪੰਚ = ਪੰਜ ਰਾਗਣੀਆਂ ਹਨ, ਉਹ ਵੀ ਆਪ ਜੀ ਦਾ ਜੱਸ ਉਚਰਹੀ = ਉਚਾਰਣ ਕਰਦੀਆਂ ਹਨ।

ਭੈਰਉ ਰਾਗ ਦੀਆਂ ਇਸਤਰੀਆਂ (ਰਾਗਣੀਆਂ) ਦੇ ਨਾਮ ਇਸ ਪ੍ਰਕਾਰ ਹਨ:

## ਪ੍ਰਥਮ ਭੈਰਵੀ; ਬਿਲਾਵਲੀ ॥ ਪੁੰਨਿਆਕੀ ਗਾਵਹਿ; ਬੰਗਲੀ ॥

੧. ਪ੍ਰਥਮ = ਪਹਿਲੀ ਰਾਗਣੀ ਦਾ ਨਾਮ ਭੈਰਵੀ ਹੈ, ੨. ਦੂਸਰੀ ਰਾਗਣੀ ਦਾ ਨਾਮ ਬਿਲਾਵਲੀ ਹੈ, ੩. ਤੀਸਰੀ ਰਾਗਣੀ ਦਾ ਨਾਮ ਪੁੰਨਿਆਕੀ ਹੈ, ੪. ਚੌਥੀ ਰਾਗਣੀ ਦਾ ਨਾਮ ਬੰਗਲੀ ਹੈ, ਇਹ ਸਾਰੀਆਂ ਆਪ ਜੀ ਦਾ ਜੱਸ ਗਾਵਹਿ = ਗਾਉਂਦੀਆਂ ਹਨ।

## ਪੁਨਿ ਅਸਲੇਖੀ ਕੀ; ਭਈ ਬਾਰੀ ॥ ਏ ਭੈਰਉ ਕੀ; ਪਾਚਉ ਨਾਰੀ ॥

ਪੁਨਿ = ਫੇਰ ੫. ਪੰਜਵੀਂ ਰਾਗਣੀ ਦਾ ਨਾਮ ਅਸਲੇਖੀ ਹੈ, ਇਸ ਕੀ = ਦੀ ਬਾਰੀ = ਵਾਰੀ ਆਪ ਜੀ ਦਾ ਜਸ ਕਰਨ ਦੀ ਆਈ ਭਈ = ਹੋਈ ਹੈ।

ਏ = ਇਹ ਭੈਰਉ ਕੀ = ਦੀਆਂ ਪਾਚਉ = ਪੰਜ ਨਾਰੀ = ਇਸਤਰੀਆਂ (ਰਾਗਣੀਆਂ) ਹਨ।

## ਪੰਚਮ ਹਰਖ; ਦਿਸਾਖ ਸੁਨਾਵਹਿ ॥ ਬੰਗਾਲਮ ਮਧੁ ਮਾਧਵ; ਗਾਵਹਿ ॥੧॥

ਇਸ ਭੈਰਉ ਦੇ ਅੱਠ ਪੁੱਤਰ ਹਨ। ੧. ਇਕ ਦਾ ਨਾਮ ਪੰਚਮ, ੨. ਦੂਜੇ ਦਾ ਹਰਖ ਤੇ ੩. ਤੀਜੇ ਦਾ ਨਾਮ ਦਿਸਾਖ ਹੈ, ਜੋ ਆਪ ਜੀ ਦਾ ਜੱਸ ਸੁਨਾਵਹਿ = ਸੁਣਾ ਰਹੇ ਹਨ।

੪. ਚੌਥਾ ਬੰਗਾਲਮ, ੫. ਪੰਜਵਾਂ ਮਧੁ ਅਤੇ ੬. ਛੇਵਾਂ ਮਾਧਵ ਇਹ ਸਾਰੇ ਆਪ ਜੀ ਦਾ ਜਸ ਗਾਵਹਿ = ਗਾ ਰਹੇ ਹਨ ॥੧॥

## ਲਲਤ ਬਿਲਾਵਲ ਗਾਵਹੀ; ਅਪੁਨੀ ਅਪੁਨੀ ਭਾਂਤਿ ॥

੭. ਸੱਤਵਾਂ ਲਲਤ ਤੇ ੮. ਅੱਠਵਾਂ ਬਿਲਾਵਲ ਇਹ ਸਾਰੇ ਅਪੁਨੀ ਅਪੁਨੀ = ਆਪਣੀ ਆਪਣੀ ਭਾਂਤਿ = ਕਿਸਮ ਨਾਲ ਆਪ ਜੀ ਦਾ ਜਸ ਗਾਵਹੀ = ਗਾ ਰਹੇ ਹਨ।

## ਅਸਟ ਪੁਤ੍ਰ ਭੈਰਵ ਕੇ; ਗਾਵਹਿ ਗਾਇਨ ਪਾਤ੍ਰ ॥੧॥

ਇਹ ਅਸਟ = ਅੱਠ ਪੁੱਤਰ ਭੈਰਵ ਰਾਗ ਕੇ = ਦੇ ਕਹੇ ਹਨ, ਜੋ ਆਪ ਜੀ ਦੇ ਜੱਸ ਨੂੰ ਗਾਵਹਿ = ਗਾਉਂਦੇ ਹਨ ਅਤੇ ਇਹ ਸਾਰੇ ਗਾਇਨ = ਗਾਉਣ ਦੇ ਪਾਤ੍ਰ = ਅਧਿਕਾਰੀ ਹਨ ॥੧॥

## ਦੁਤੀਆ; ਮਾਲਕਉਸਕ ਆਲਾਪਹਿ ॥ ਸੰਗਿ ਰਾਗਨੀ; ਪਾਂਚਉ ਥਾਪਹਿ ॥

ਹੇ ਮਹਾਰਾਜ ਜੀ! ਦੁਤੀਆ = ਦੂਸਰਾ ਮਾਲਕਉਸਕ ਨਾਮ ਦਾ ਰਾਗ ਆਪ ਜੀ ਦੇ ਜੱਸ ਨੂੰ ਆਲਾਪਹਿ = ਉਚਾਰਣ ਕਰਦਾ ਹੈ।

ਜਿਸ ਮਾਲਕਉਸਕ ਦੇ ਸੰਗਿ = ਨਾਲ ਪਾਂਚਉ = ਪੰਜ ਰਾਗਣੀਆਂ ਥਾਪਹਿ = ਇਸਥਿਤ ਹੋਈਆਂ ਹਨ **ਵਾ:** ਜਿਸ ਦੇ ਨਾਲ ਪੰਜ ਰਾਗਣੀਆਂ ਥਾਪਦੇ ਹਨ।

ਉਨ੍ਹਾਂ ਪੰਜਾਂ ਦਾ ਨਾਮ ਇਸ ਪ੍ਰਕਾਰ ਹੈ:

## ਗੋਂਡਕਰੀ; ਅਰੁ ਦੇਵਗੰਧਾਰੀ ॥ ਗੰਧਾਰੀ; ਸੀਹੁਤੀ ਉਚਾਰੀ ॥

੧. ਪਹਿਲੀ ਗੋਂਡਕਰੀ ਹੈ ਅਰੁ = ਅਤੇ ੨. ਦੂਸਰੀ ਦੇਵਗੰਧਾਰੀ ਹੈ।

੩. ਤੀਸਰੀ ਕੇਵਲ ਗੰਧਾਰੀ ਹੈ ਅਤੇ ੪. ਚੌਥੀ ਸੀਹੁਤੀ ਉਚਾਰੀ = ਉਚਾਰਣ ਕਰੀਦੀ ਹੈ।

## ਧਨਾਸਰੀ; ਏ ਪਾਚਉ ਗਾਈ ॥ ਮਾਲ ਰਾਗ ਕਉਸਕ; ਸੰਗਿ ਲਾਈ ॥

ਅਤੇ ੫. ਪੰਜਵੀਂ ਧਨਾਸਰੀ ਕਹੀਦੀ ਹੈ, ਏ = ਇਹ ਪਾਚਉ = ਪੰਜੇ ਰਾਗਣੀਆਂ ਆਪ ਜੀ ਦੇ ਜੱਸ ਨੂੰ ਗਾਈ = ਗਾ ਰਹੀਆਂ ਹਨ।

ਪੁਨਾ ਇਹ ਪੰਜੇ ਰਾਗ ਮਾਲ ਕਉਸਕ ਦੇ ਸੰਗ = ਨਾਲ ਲਾਈ = ਲਾਈਆਂ, ਮੇਲੀਆਂ ਹਨ।

ਮਾਲਕਉਸਕ ਰਾਗ ਦੇ ਵੀ ਅੱਠ ਪੁੱਤਰ ਹਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:

## ਮਾਰੂ ਮਸਤਅੰਗ; ਮੇਵਾਰਾ ॥ ਪ੍ਰਬਲਚੰਡ; ਕਉਸਕ ਉਭਾਰਾ ॥

੧. ਪਹਿਲਾ ਮਾਰੂ, ੨. ਦੂਸਰਾ ਮਸਤਅੰਗ, ੩. ਤੀਸਰਾ ਮੇਵਾਰਾ ਹੈ।

੪. ਚੌਥਾ ਪ੍ਰਬਲ ਚੰਡ, ੫. ਪੰਜਵਾਂ ਕਉਸਕ ਅਤੇ ੬. ਛੇਵਾਂ ਉਭਾਰਾ ਹੈ।

***ਨੋਟ:*** ਇਹੋ ਪਾਠ ਤੇ ਅਰਥ ਠੀਕ ਹੈ, ਪਰ ਕਈ ਵਿਆਖਿਆਕਾਰ ਇਸ ਤੁਕ ਨੂੰ ਇਉਂ ਉਚਾਰਣ ਕਰਦੇ ਹਨ "ਮਾਰੂ ਮਸਤ, ਅੰਗਮੇਵਾਰਾ" ਅਤੇ ਇਸਦਾ ਅਰਥ ਵੀ ਬਦਲ ਕੇ ਕਰਦੇ ਹਨ ਕਿ ਮਾਰੂ ਮਸਤ ਹੋ ਕੇ ਪ੍ਰਭੂ ਦੇ ਜੱਸ ਨੂੰ ਗਾ ਰਿਹਾ ਹੈ ਅਤੇ ਦੂਸਰੇ ਦਾ ਨਾਮ ਅੰਗਮੇਵਾਰਾ ਕਥਨ ਕਰਦੇ ਹਨ, ਪਰ ਰਾਗਾਂ ਦੀ ਲੜੀ ਦੀ ਤਰਤੀਬ ਠੀਕ ਨਹੀਂ ਬੈਠਦੀ।

## ਖਉਖਟ; ਅਉ ਭਉਰਾਨਦ ਗਾਏ ॥
## ਅਸਟ; ਮਾਲਕਉਸਕ ਸੰਗ ਲਾਏ ॥੧॥

੭. ਸੱਤਵਾਂ ਖਉਖਟ ਅਉ = ਅਤੇ ਅੱਠਵਾਂ ਭਉਰਾਨਦ ਕਰਕੇ ਗਾਏ ਜਾਂਦੇ ਹਨ **ਵਾ:** ਇਹ ਅੱਠੇ ਆਪ ਜੀ ਦਾ ਜੱਸ ਗਾਏ = ਗਾ ਰਹੇ ਹਨ।

ਇਸ ਪ੍ਰਕਾਰ ਇਹ ਅਸਟ = ਅੱਠ ਪੁੱਤਰ ਮਾਲਕਉਸਕ ਦੇ ਸੰਗ = ਨਾਲ ਲਾਏ = ਲਾਉਣਾ ਕੀਤੇ ਹਨ, ਭਾਵ ਇਹ ਅੱਠੇ ਮਾਲਕਉਸਕ ਦੇ ਪੁੱਤਰ ਹਨ ॥੧॥

## ਪੁਨਿ ਆਇਅਉ ਹਿੰਡੋਲੁ; ਪੰਚ ਨਾਰਿ ਸੰਗਿ ਅਸਟ ਸੁਤ ॥

ਪੁਨਿ = ਬਹੁੜੋ ਤੀਸਰਾ ਹਿੰਡੋਲ ਰਾਗ ਆਇਆ ਹੈ **ਵਾ:** ਹੇ ਮਹਾਰਾਜ ਜੀ! ਹਿੰਡੋਲ ਰਾਗ ਆਪ ਜੀ ਦੀ ਸ਼ਰਨ ਵਿਚ ਆਇਆ ਹੈ ਅਤੇ ਆਪਣੀਆਂ ਪੰਚ = ਪੰਜ ਨਾਰਿ = ਨਾਰੀਆਂ (ਰਾਗਣੀਆਂ) ਦੇ ਸੰਗਿ = ਨਾਲ ਅਸਟ = ਅੱਠ ਸੁਤ = ਪੁਤ੍ਰ ਵੀ ਲੈ ਕੇ ਆਇਆ ਹੈ।

## ਉਠਹਿ ਤਾਨ ਕਲੋਲ; ਗਾਇਨ ਤਾਰ ਮਿਲਾਵਹੀ ॥੧॥

ਜਿਸ ਰਾਗ ਦੇ ਸੁਰ ਤਾਲ ਮਿਲਾਵਹੀ = ਮਿਲਾ ਕੇ ਗਾਇਨ = ਮਿਲਾਉਣ ਨਾਲ ਤਾਲਾਂ ਦੀਆਂ ਵੱਡੀਆਂ-ਵੱਡੀਆਂ ਕਲੋਲ = ਲਹਿਰਾਂ ਉੱਠਦੀਆਂ ਹਨ।

**ਅਥਵਾ** ਜਦ ਰਾਗੀ ਤਾਲ ਨੂੰ ਮਿਲਾਵਹੀ = ਮੇਲ ਕਰਕੇ ਇਸ ਰਾਗ ਨੂੰ ਗਾਇਨ = ਗਾਉਂਦੇ ਹਨ, ਤਦ ਤਾਨ = ਰਾਗ ਦੀਆਂ ਸੁਰਾਂ ਦੇ ਅਲਾਪ ਦੀਆਂ ਕਲੋਲ = ਲਹਿਰਾਂ ਉਠਹਿ = ਉੱਠਦੀਆਂ ਹਨ ॥੧॥

ਹਿੰਡੋਲ ਰਾਗ ਦੀਆਂ ਇਸਤਰੀਆਂ (ਰਾਗਣੀਆਂ) ਪੰਜ ਹਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:

## ਤੇਲੰਗੀ; ਦੇਵਕਰੀ ਆਈ ॥ ਬਸੰਤੀ; ਸੰਦੂਰ ਸੁਹਾਈ ॥

੧. ਪਹਿਲੀ ਤੇਲੰਗੀ, ੨. ਦੂਸਰੀ ਦੇਵਕਰੀ ਨਾਮ ਕਰਕੇ ਆਈ ਹੈ।

੩. ਤੀਸਰੀ ਬਸੰਤੀ, ੪. ਚੌਥੀ ਸੰਦੂਰੀ ਨਾਮ ਕਰਕੇ ਸੁਹਾਈ = ਸ਼ੋਭਨੀਕ ਹੋ ਰਹੀ ਹੈ **ਵਾ:** ਇਹ ਸਾਰੀਆਂ ਆਪ ਜੀ ਦੇ ਜੱਸ ਨੂੰ ਗਾ ਕੇ ਸ਼ੋਭਾ ਪਾ ਰਹੀਆਂ ਹਨ।

## ਸਰਸ ਅਹੀਰੀ; ਲੈ ਭਾਰਜਾ ॥ ਸੰਗਿ ਲਾਈ; ਪਾਂਚਉ ਆਰਜਾ ॥

ਹੇ ਮਹਾਰਾਜ! ਪੰਜਵੀਂ ਸਰਸ = ਸਹਿਤ ਰਸ ਦੇ **ਵਾ:** ਸਰਸ = ਸ੍ਰੇਸ਼ਟ ਅਹੀਰੀ ਹੈ, ਹਿੰਡੋਲ ਰਾਗ ਇਨ੍ਹਾਂ ਆਪਣੀਆਂ ਭਾਰਜਾ = ਇਸਤਰੀਆਂ (ਰਾਗਣੀਆਂ) ਨੂੰ ਨਾਲ ਲੈ ਕੇ ਆਪ ਜੀ ਦਾ ਜੱਸ ਕਰਨ ਲਈ ਖੜਾ ਹੈ।

ਹਿੰਡੋਲ ਰਾਗ ਨੇ ਇਹ ਪਾਂਚਉ = ਪੰਜ ਆਰਜਾ = ਸ੍ਰੇਸ਼ਟ ਇਸਤਰੀਆਂ (ਰਾਗਣੀਆਂ) ਆਪਣੇ ਸੰਗਿ = ਨਾਲ ਲਾਈ = ਲਾਈਆਂ ਹੋਈਆਂ ਹਨ।

ਹਿੰਡੋਲ ਰਾਗ ਦੇ ਵੀ ਅੱਠ ਪੁੱਤਰ ਹਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:

## ਸੁਰਮਾਨੰਦ; ਭਾਸਕਰ ਆਏ ॥ ਚੰਦ੍ਰਬਿੰਬ; ਮੰਗਲਨ ਸੁਹਾਏ ॥

ਹੇ ਮਹਾਰਾਜ! ੧. ਪਹਿਲਾ ਸੁਰਮਾਨੰਦ ਅਤੇ ੨. ਦੂਸਰਾ ਭਾਸਕਰ ਗਿਣਤੀ ਵਿਚ ਆਏ ਹਨ **ਵਾ:** ਆਪ ਜੀ ਦੀ ਸ਼ਰਨ ਵਿਚ ਆਏ ਹਨ ਜਾਂ ਆਪ ਜੀ ਦਾ ਜੱਸ ਕਰਨ ਆਏ ਹਨ।

੩. ਤੀਸਰਾ ਚੰਦ੍ਰਬਿੰਬ ਤੇ ੪. ਮੰਗਲਨ ਸੁਹਾਏ = ਸ਼ੋਭਨੀਕ ਹੋ ਰਹੇ ਹਨ।

## ਸਰਸਬਾਨ; ਅਉ ਆਹਿ, ਬਿਨੋਦਾ ॥ ਗਾਵਹਿ ਸਰਸ; ਬਸੰਤ ਕਮੋਦਾ ॥

੫. ਪੰਜਵਾਂ ਸਰਸਬਾਨ ਅਉ = ਅਤੇ ੬. ਛੇਵਾਂ ਬਿਨੋਦਾ ਆਹਿ = ਹੈ **ਵਾ:** ਪੰਜਵਾਂ ਸਰਸਬਾਨ ਛੇਵਾਂ ਬਿਨੋਦਾ ਆਦਿ ਸਾਰੇ ਆਪ ਜੀ ਦਾ ਜੱਸ ਕਰਨਾ ਆਹਿ = ਚਾਹੁੰਦੇ ਹਨ।

੭. ਸੱਤਵਾਂ ਬਸੰਤ ਅਤੇ ੮. ਅੱਠਵਾਂ ਕਮੋਦਾ ਆਦਿ ਸਾਰੇ ਹੀ ਸਰਸ = ਸਹਿਤ ਪ੍ਰੇਮ ਰੂਪੀ ਰਸ ਦੇ ਆਪ ਜੀ ਦਾ ਜੱਸ ਗਾਵਹਿ = ਗਾਉਂਦੇ ਹਨ **ਵਾ:** ਸੱਤਵਾਂ ਸ੍ਰੇਸ਼ਟ ਬਸੰਤ ਤੇ ਅੱਠਵਾਂ ਕਮੋਦਾ ਆਪ ਜੀ ਦਾ ਜੱਸ ਗਾਉਂਦਾ ਹੈ।

## ਅਸਟ ਪੁਤ੍ਰ; ਮੈ ਕਹੇ ਸਵਾਰੀ ॥ ਪੁਨਿ ਆਈ; ਦੀਪਕ ਕੀ ਬਾਰੀ ॥੧॥

ਇਹ ਹਿੰਡੋਲ ਰਾਗ ਦੇ ਅਸਟ = ਅੱਠ ਪੁੱਤਰ ਮੈ ਸਵਾਰੀ = ਸਵਾਰ ਕੇ ਕਹੇ = ਕਥਨ ਕੀਤੇ ਹਨ। ਪੁਨਿ = ਫਿਰ ਹੁਣ ਆਪ ਜੀ ਦਾ ਜੱਸ ਦੀਪਕ ਰਾਗ ਦੇ ਕਰਨ ਕੀ = ਦੀ ਬਾਰੀ ਆਈ = ਆ ਗਈ ਹੈ ॥੧॥

ਦੀਪਕ ਰਾਗ ਦੀਆਂ ਇਸਤਰੀਆਂ (ਰਾਗਣੀਆਂ) ਦੇ ਨਾਮ ਇਸ ਪ੍ਰਕਾਰ ਹਨ :

## ਕਛੇਲੀ ਪਟਮੰਜਰੀ; ਟੋਡੀ ਕਹੀ ਅਲਾਪਿ ॥

੧. ਪਹਿਲੀ ਕਛੇਲੀ, ੨. ਦੂਸਰੀ ਪਟ ਮੰਜਰੀ, ੩. ਤੀਸਰੀ ਟੋਡੀ ਅਲਾਪਿ = ਉਚਾਰ ਕੇ ਕਹੀ = ਕਥਨ ਕੀਤੀ ਹੈ।

## ਕਾਮੋਦੀ ਅਉ ਗੂਜਰੀ; ਸੰਗਿ ਦੀਪਕ ਕੇ ਥਾਪਿ ॥੧॥

੪. ਚੌਥੀ ਕਾਮੋਦੀ ਅਉ = ਅਤੇ ੫. ਪੰਜਵੀ ਗੂਜਰੀ ਇਸਤਰੀ (ਰਾਗਣੀ) ਹੈ, ਜੋ ਦੀਪਕ ਰਾਗ ਕੇ = ਦੇ ਸੰਗਿ = ਨਾਲ ਥਾਪਿ = ਸਥਾਪਨ ਕੀਤੀਆਂ ਹੋਈਆਂ ਹਨ ॥੧॥

ਅੱਗੇ ਦੀਪਕ ਰਾਗ ਦੇ ਅੱਠ ਪੁੱਤਰਾਂ ਦੇ ਨਾਮ ਆ ਰਹੇ ਹਨ।

## ਕਾਲੰਕਾ ਕੁੰਤਲ; ਅਉ ਰਾਮਾ ॥ ਕਮਲਕੁਸਮ; ਚੰਪਕ ਕੇ ਨਾਮਾ ॥

੧. ਪਹਿਲਾਂ ਕਾਲੰਕਾ, ੨. ਦੂਸਰਾ ਕੁੰਤਲ ਅਉ = ਅਤੇ ੩. ਤੀਸਰਾ ਰਾਮਾ ਹੈ।

੪. ਚੌਥਾ ਕਮਲਕੁਸਮ ਅਤੇ ੫. ਪੰਜਵਾਂ ਚੰਪਕ ਇਹ ਇਨ੍ਹਾਂ ਕੇ = ਦੇ ਨਾਮਾ = ਨਾਮ ਹਨ।

## ਗਉਰਾ ਅਉ; ਕਾਨਰਾ ਕਲ੍ਯ੍ਯਾਨਾ ॥ ਅਸਟ ਪੁਤ੍ਰ; ਦੀਪਕ ਕੇ ਜਾਨਾ ॥੧॥

੬. ਛੇਵਾਂ ਗਉਰਾ ਅਉ = ਅਤੇ ੭. ਸੱਤਵਾਂ ਕਾਨਰਾ = ਕਾਨੜਾ ਤੇ ਅੱਠਵਾਂ ਕਲਿਆਨਾ ਹੈ।

ਇਹ ਅਸਟ = ਅੱਠ ਪੁੱਤਰ ਦੀਪਕ ਰਾਗ ਕੇ = ਦੇ ਜਾਨਾ = ਜਾਣੇ ਗਏ ਹਨ **ਵਾ:** ਜਾਨਾ = ਜਾਨਣਾ ਕਰੋ ॥੧॥

## ਸਭ ਮਿਲਿ; ਸਿਰੀਰਾਗ ਵੈ ਗਾਵਹਿ ॥ ਪਾਂਚਉ ਸੰਗ; ਬਰੰਗਨ ਲਾਵਹਿ ॥

ਜੋ ਪੰਜਵਾਂ ਸਿਰੀਰਾਗ ਹੈ ਹੁਣ ਸਭ = ਸਾਰੇ ਮਿਲ ਕਰਕੇ ਵੈ = ਉਸ ਸਿਰੀਰਾਗ ਦੇ ਤਾਈਂ ਗਾਵਹਿ = ਗਾਉਂਦੇ ਹਨ। ਅਤੇ ਸਿਰੀਰਾਗ ਦੀਆਂ ਪਾਂਚਉ = ਪੰਜ ਬਰੰਗਨ (ਬਰ+ਅੰਗਨ) = ਇਸਤਰੀਆਂ (ਰਾਗਣੀਆਂ) ਨਾਲ ਲਾਵਹਿ = ਲਾਉਂਦੇ ਹਨ।

**ਅਥਵਾ** ਹੇ ਮਹਾਰਾਜ ! ਜੋ ਪੰਜਵਾਂ ਸਿਰੀਰਾਗ ਹੈ, ਵੈ = ਉਹ ਸਿਰੀਰਾਗ ਵੀ ਆਪਣੇ ਸਭ = ਸਾਰੇ ਪਰਿਵਾਰ ਦੇ ਨਾਲ ਮਿਲ ਕੇ ਆਪ ਜੀ ਦਾ ਜੱਸ ਆਪ ਗਾਉਂਦਾ ਹੈ ਅਤੇ ਸਗੋਂ ਆਪਣੀਆਂ ਪੰਜ ਸ੍ਰੇਸ਼ਟ ਇਸਤਰੀਆਂ (ਰਾਗਣੀਆਂ) ਨੂੰ ਨਾਲ ਲਗਾ ਕੇ ਗਾਉਂਦਾ ਹੈ।

ਅੱਗੇ ਸਿਰੀਰਾਗ ਦੀਆਂ ਇਸਤਰੀਆਂ ਦੇ ਨਾਮ ਆ ਰਹੇ ਹਨ।

## ਬੈਰਾਰੀ; ਕਰਨਾਟੀ ਧਰੀ ॥ ਗਵਰੀ ਗਾਵਹਿ; ਆਸਾਵਰੀ ॥

('ਆਸਾਵ-ਰੀ' ਉਚਾਰਣ ਹੈ)

੧. ਇਕ ਬੈਰਾਰੀ ਤੇ ੨. ਦੂਜੀ ਕਰਨਾਟੀ ਨਾਮ ਕਰਕੇ ਧਰੀ = ਧਾਰਨ ਕੀਤੀ ਹੋਈ ਹੈ।

੩. ਤੀਸਰੀ ਗਵਰੀ ਅਤੇ ੪. ਚੌਥੀ ਆਸਾਵਰੀ ਵੀ ਆਪ ਜੀ ਦੇ ਜੱਸ ਨੂੰ ਗਾਵਹਿ = ਗਾ ਰਹੀ ਹੈ।

## ਤਿਹ ਪਾਛੈ; ਸਿੰਧਵੀ ਅਲਾਪੀ ॥ ਸਿਰੀਰਾਗ ਸਿਉ; ਪਾਂਚਉ ਥਾਪੀ ॥੧॥

ਤਿਹ = ਤਿਸ ਤੋਂ ਪਾਛੈ = ਪਿੱਛੋਂ ੫. ਸਿੰਧਵੀ ਨਾਮ ਕਰਕੇ ਪੰਜਵੀਂ ਰਾਗਣੀ ਅਲਾਪੀ = ਉਚਾਰਣ ਕੀਤੀ ਹੈ।

ਇਹ ਸਿਰੀਰਾਗ ਦੇ ਸਿਉ = ਨਾਲ ਪਾਂਚਉ = ਪੰਜੇ ਥਾਪੀ = ਸਥਾਪਨ ਕੀਤੀਆਂ ਹਨ ॥੧॥

ਅੱਗੇ ਸਿਰੀਰਾਗ ਦੇ ਪੁੱਤਰਾਂ ਦੇ ਨਾਮ ਆ ਰਹੇ ਹਨ।

## ਸਾਲੂ, ਸਾਰਗ, ਸਾਗਰਾ; ਅਉਰ ਗੋਂਡ ਗੰਭੀਰ ॥

੧. ਪਹਿਲਾ ਸਾਲੂ, ੨. ਦੂਸਰਾ ਸਾਰਗ, ੩. ਤੀਸਰਾ ਸਾਗਰਾ ਅਉਰ = ਅਤੇ ੪. ਚੌਥਾ ਗੋਂਡ, ੫. ਪੰਜਵਾਂ ਗੰਭੀਰ ਹੈ।

## ਅਸਟ ਪੁਤ੍ਰ ਸ੍ਰੀਰਾਗ ਕੇ; ਗੁੰਡ ਕੁੰਭ ਹਮੀਰ ॥੧॥

੬. ਛੇਵਾਂ ਗੁੰਡ, ੭. ਸੱਤਵਾਂ ਕੁੰਭ ਅਤੇ ੮. ਅੱਠਵਾਂ ਹਮੀਰ ਹੈ, ਇਹ ਸਿਰੀਰਾਗ ਕੇ = ਦੇ ਅਸਟ = ਅੱਠ ਪੁੱਤਰ ਹਨ ॥੧॥

## ਖਸਟਮ; ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ; ਬਰੰਗਨ ਲਾਵਹਿ ॥

ਜੋ ਖਸਟਮ = ਛੇਵਾਂ ਮੇਘਰਾਗ ਹੈ, ਵੈ = ਉਹ ਵੀ ਆਪ ਜੀ ਦੇ ਜੱਸ ਨੂੰ ਗਾਵਹਿ = ਗਾਉਂਦਾ ਹੈ। ਮੇਘਰਾਗ ਇਕੱਲਾ ਆਪ ਹੀ ਨਹੀ ਜੱਸ ਗਾ ਰਿਹਾ, ਸਗੋਂ ਆਪਣੀਆਂ ਪਾਂਚਉ = ਪੰਜ (ਬਰ+ਅੰਗਨ) ਬਰ = ਸ੍ਰੇਸ਼ਟ ਅੰਗਨ = ਇਸਤਰੀਆਂ (ਰਾਗਣੀਆਂ) ਨੂੰ ਸੰਗਿ = ਨਾਲ ਲਾਵਹਿ = ਲਗਾ ਕੇ ਆਪ ਜੀ ਦਾ ਜੱਸ ਗਾਉਂਦਾ ਹੈ।

**ਅਥਵਾ** ਜੋ ਛੇਵਾਂ ਮੇਘਰਾਗ ਹੈ, ਵੈ = ਉਸ ਨੂੰ ਰਾਗੀ, ਨਾਰਦ ਆਦਿ ਸਾਰੇ ਗਾਉਂਦੇ ਹਨ। ਮੇਘਰਾਗ ਦੇ ਨਾਲ ਪੰਜ ਸੁੰਦਰ ਇਸਤਰੀਆਂ (ਰਾਗਣੀਆਂ) ਵੀ ਲਾਉਂਦੇ, ਮੇਲਦੇ ਹਨ।

ਅੱਗੇ ਮੇਘਰਾਗ ਦੀਆਂ ਇਸਤਰੀਆਂ ਦੇ ਨਾਮ ਹਨ।

## ਸੋਰਠਿ, ਗੋਂਡ; ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ; ਗੁਨ ਗੁਨੀ ॥

੧. ਪਹਿਲੀ ਸੋਰਠ (ਸੋਰਠੀ), ੨. ਦੂਸਰੀ ਗੋਂਡ, ੩. ਤੀਸਰੀ ਮਲਾਰੀ ਧੁਨੀ = ਉਚਾਰਦੀ ਹੈ **ਵਾ:** ਹੇ ਮਹਾਰਾਜ! ਇਹ ਤਿੰਨੋ ਆਪ ਜੀ ਦਾ ਸੁੰਦਰ ਜੱਸ ਧੁਨੀ = ਉਚਾਰਦੀਆਂ ਹਨ।

ਪੁਨਿ = ਫੇਰ ੪. ਚੌਥੀ ਆਸਾ ਵੀ ਆਪ ਜੀ ਦੇ ਜੱਸ ਨੂੰ ਗਾਵਹਿ = ਗਾਉਣਾ ਕਰਦੀ ਹੈ, ਜੋ ਗੁਣਾਂ ਵਿਚ ਭਰਪੂਰ ਹੈ।

**ਵਾ:** ਫੇਰ ਚੌਥੀ ਆਸਾ ਨੂੰ ਗੁਣੀ ਪੁਰਖ ਗੁਨ = ਵਿਚਾਰ ਕੇ ਗਾਉਂਦੇ ਹਨ।

**ਵਾ:** ਪੁਨਾ ਰਾਗ ਗੁਣ ਵਾਲੇ ਗੁਨੀ ਪੁਰਖ ਆਸਾ ਰਾਗਣੀ ਨੂੰ ਗਾਉਂਦੇ ਹਨ।

## ਊਚੈ ਸੁਰਿ; ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ; ਪਾਚਉ ਚੀਨੀ ॥੧॥

੫. ਪੁਨਿ = ਪੁਨਾ ਪੰਜਵੀਂ ਸੂਹਉ = ਸੂਹੀ ਨਾਮੀ ਰਾਗਣੀ ਬਹੁਤ ਊਚੈ = ਉੱਚੀ ਸੁਰ ਨਾਲ ਆਪ ਜੀ ਦਾ ਜੱਸ ਉਚਾਰਨ ਕੀਨੀ = ਕਰਦੀ ਹੈ **ਵਾ:** ਪੁਨਾ ਉੱਚੀ ਸੁਰ ਨਾਲ ਗਾਉਣ ਵਾਲੀ ਸੂਹੀ ਰਾਗਣੀ ਉਚਾਰਨ ਕੀਨੀ = ਕੀਤੀ ਹੈ।

ਮੇਘਰਾਗ ਦੇ ਸਿਉ = ਨਾਲ ਇਹ ਪਾਚਉ = ਪੰਜਾਂ ਨੂੰ ਚੀਨੀ = ਜਾਨਣਾ ਕਰੋ **ਵਾ:** ਇਹ ਪੰਜੇ ਰਾਗਣੀਆਂ

ਮੇਘਰਾਗ ਦੇ ਨਾਲ ਜਾਨਣਾ ਕਰੋ **ਵਾ:** ਮੇਘ ਰਾਗ ਦੇ ਨਾਲ ਇਹ ਪੰਜੇ ਜਾਣੀਆਂ ਭਾਵ ਰਾਗਣੀਆਂ ਗਾਈਆਂ ਜਾਂਦੀਆਂ ਹਨ ॥੧॥

ਅੱਗੇ ਮੇਘ ਰਾਗ ਦੇ ਪੁੱਤਰਾਂ ਦੇ ਨਾਮ ਹਨ।

**ਬੈਰਾਧਰ, ਗਜਧਰ; ਕੇਦਾਰਾ ॥ ਜਬਲੀਧਰ ਨਟ; ਅਉ ਜਲਧਾਰਾ ॥**

੧. ਪਹਿਲਾ ਬੈਰਾਧਰ, ੨. ਦੂਸਰਾ ਗਜਧਰ, ੩. ਤੀਸਰਾ ਕੇਦਾਰਾ ਹੈ।

੪. ਚਉਥਾ ਜਬਲੀਧਰ, ੫. ਪੰਜਵਾਂ ਨਟ ਅਉ = ਅਤੇ ੬. ਛੇਵਾਂ ਜਲਧਾਰਾ ਹੈ।

**ਪੁਨਿ ਗਾਵਹਿ; ਸੰਕਰ ਅਉ ਸਿਆਮਾ ॥ ਮੇਘ ਰਾਗ; ਪੁਤ੍ਰਨ ਕੇ ਨਾਮਾ ॥੧॥**

ਪੁਨਿ = ਪੁਨਾ ੭. ਸੱਤਵਾਂ ਸੰਕਰ ਅਉ = ਅਤੇ ੮. ਅੱਠਵਾਂ ਸਿਆਮਾ, ਇਹ ਸਾਰੇ ਆਪ ਜੀ ਦਾ ਜੱਸ ਗਾਵਹਿ = ਗਾਉਂਦੇ ਹਨ।

ਇਹ ਮੇਘਰਾਗ ਦੇ ਪੁਤ੍ਰਨ = ਪੁੱਤਰਾਂ ਕੇ = ਦੇ ਨਾਮਾ = ਨਾਮ ਹਨ ॥੧॥

**ਖਸਟ ਰਾਗ ਉਨਿ ਗਾਏ; ਸੰਗਿ ਰਾਗਨੀ ਤੀਸ ॥**
**ਸਭੈ ਪੁਤ੍ਰ ਰਾਗੰਨ ਕੇ; ਅਠਾਰਹ ਦਸ ਬੀਸ ॥੧॥੬॥**

ਹੇ ਮਹਾਰਾਜ! ਉਨਿ = ਉਨ੍ਹਾਂ ਖਸਟ = ਛੇ ਰਾਗਾਂ ਨੇ ਆਪ ਜੀ ਦੇ ਜੱਸ ਨੂੰ ਗਾਏ = ਗਾਉਣਾ ਕੀਤਾ ਹੈ ਅਤੇ ਇਨ੍ਹਾਂ ਛੇ ਰਾਗਾਂ ਦੇ ਸੰਗਿ = ਨਾਲ ਤੀਸ = ਤੀਹ ਰਾਗਣੀਆਂ ਨੇ ਵੀ ਆਪ ਜੀ ਦੇ ਜੱਸ ਨੂੰ ਗਾਉਣਾ ਕੀਤਾ ਹੈ।

ਅਠਾਰਹ = ਅਠਾਰਾਂ, ਦਸ ਤੇ ਬੀਸ = ਵੀਹ ਭਾਵ ਰਾਗਨੀ = ਰਾਗਾਂ ਕੇ = ਦੇ (੧੮ + ੧੦ + ੨੦ = ੪੮) ਅਠਤਾਲੀ ਸਭੈ = ਸਾਰੇ ਪੁੱਤਰਾਂ ਨੇ ਵੀ ਆਪ ਜੀ ਦਾ ਜੱਸ ਗਾਉਣਾ ਕੀਤਾ ਹੈ।

**ਅਥਵਾ** ਉਨਿ = ਉਨ੍ਹਾਂ ਨਾਰਦ ਆਦਿਕਾਂ ਨੇ **ਵਾ:** ਇਨ੍ਹਾਂ ਖਸਟ = ਛੇਆਂ ਰਾਗਾਂ ਨੂੰ ਉਨਿ = ਉਸ ਸ਼ਿਵਜੀ ਨੇ ਡਮਰੂ ਵਜਾ ਕੇ ਗਾਉਣਾ ਕੀਤਾ ਹੈ **ਵਾ:** ਉਨਿ = ਉਸ ਕ੍ਰਿਸ਼ਨ ਨੇ ਵੀ ਬੰਸਰੀ ਵਜਾ ਕੇ ਗਾਉਣਾ ਕੀਤਾ ਹੈ **ਵਾ:** ਰਾਗੀਆਂ ਨੇ ਛੇ ਰਾਗਾਂ ਨੂੰ ਗਾਉਣਾ ਕੀਤਾ ਹੈ, ਛੇ ਰਾਗਾਂ ਦੇ ਨਾਲ ਤੀਹ ਰਾਗਣੀਆਂ ਵੀ ਗਾਉਣਾ ਕੀਤੀਆਂ ਹਨ।

ਰਾਗਾਂ ਦੇ ਸਾਰੇ ਅਠਤਾਲੀ ਪੁੱਤਰਾਂ ਨੂੰ ਵੀ ਗਾਉਣਾ ਕੀਤਾ ਹੈ ॥੧॥੬॥

ਅਰਥਾਤ ਇਸ ਦਾ ਭਾਵ ਇਹ ਹੈ ਕਿ ਜੋ ਆਦਿ ਤੋਂ ਅੰਤ ਪ੍ਰਯੰਤ ਤੱਕ ਇਸ ਬਾਣੀ ਦਾ ਪਾਠ ਕਰੇਗਾ ਜਾਂ ਅਰਥ ਸ੍ਰਵਣ ਕਰੇਗਾ, ਉਸ ਦਾ ਚੌਰਾਸੀ ਲੱਖ ਜੂਨਾਂ ਦਾ ਦੁੱਖ ਕੱਟਿਆ ਜਾਵੇਗਾ, ਗੁਰਾਂ ਨੇ ਰਾਗਾਂ ਦਾ ਕ੍ਰਮ ਦੱਸ ਕੇ ਹੁਕਮ ਕੀਤਾ ਕਿ ਰਾਗ ਸਮੇਂ ਅਨੁਸਾਰ ਪੜ੍ਹੇ ਜਾਣ, ਰਾਗਣੀਆਂ ਪੁਤ੍ਰਾਦਿਕ ਜਥਾ ਉਚਿਤ ਮੇਲ ਕਰਕੇ ਗਾਏ ਜਾਣ, ਇਸ ਪ੍ਰਕਾਰ ਗੁਰਾਂ ਨੇ ਅੰਮ੍ਰਿਤ ਦ੍ਰਿਸ਼ਟੀ ਨਾਲ ਰਾਗਾਂ ਨੂੰ ਸੁਧਾਂਗ ਕੀਤਾ ਤੇ ਰਾਗ ਸਤਿਗੁਰਾਂ ਦੀ ਕੀਰਤੀ ਕਰਦੇ ਹੋਏ ਦੇਵ ਲੋਕ ਨੂੰ ਚਲੇ ਗਏ।

## ਦੂਸਰਾ ਅਰਥ

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨਾਮ ਬਾਣੀ ਦਾ ਖ਼ਜ਼ਾਨਾ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਤਿਆਰ ਕਰ ਰਹੇ ਸਨ, ਆਪ ਜੀ ਨੇ ਮੁੰਦਾਵਣੀ ਲਿਖਵਾਈ ਹੈ। ਸੰਗਤਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਬਾਣੀ ਦਾ ਭੋਗ ਪਾ ਰਹੇ ਹੋ, ਇਸ ਖ਼ੁਸ਼ੀ ਵਿਚ ਸਾਨੂੰ ਪ੍ਰੇਮ ਦੀ ਮਾਲਾ ਬਖ਼ਸ਼ਿਸ਼ ਕਰੋ ਤਦ ਸਤਿਗੁਰਾਂ ਨੇ ਸਿੱਖਾਂ ਦੀ ਬੇਨਤੀ ਪ੍ਰਵਾਨ ਕਰਦਿਆਂ ਜੋ ਰਾਗਮਾਲਾ ਨਾਮ ਦੀ

ਬਾਣੀ ਉਚਾਰਨ ਕੀਤੀ ਹੈ, ਉਸ ਨੂੰ 'ਦਾ ਦ੍ਰਿਸ਼ਟਾਂਤ' ਦੇ ਰੂਪ ਵਿਚ ਪ੍ਰੇਮ ਸਹਿਤ ਗਿਆਨ ਕਥਨ ਕਰਦੇ ਹੋਏ ਉਚਾਰਨ ਕਰਦੇ ਹਨ।

**ਨੋਟ :** ਸਿੱਖਾਂ ਵੱਲੋਂ ਪ੍ਰਸ਼ਨ ਤੇ ਸਤਿਗੁਰਾਂ ਵੱਲੋਂ ਉੱਤਰ ਹਨ।

**ੴ ਸਤਿਗੁਰ ਪ੍ਰਸਾਦਿ ॥**

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਰਾਗਮਾਲਾ**

ਰਾਗ = ਪ੍ਰੇਮ ਮਾਲਾ = ਪੰਗਤੀ ਭਾਵ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਪਰੇਮ ਰੂਪੀ ਪੰਗਤੀ ਕਥਨ ਕਰਦੇ ਹਨ ਅਰਥਾਤ ਜਿਸ ਦੀ ਪੰਗਤੀ ਰੂਪ ਮਣਕੇ ਹਨ, ਪ੍ਰੇਮ ਰੂਪੀ ਸੂਤ ਹੈ, ਜੋ ਪੜ੍ਹਨ ਰੂਪ ਫੇਰਨੀ ਹੈ, ਅਤੇ ਜੋ ਭਾਵਨਾ ਸਹਿਤ ਪੜ੍ਹਦਾ ਪੜ੍ਹਦਾ ਅੰਦਰ ਵਸਾ ਲੈਂਦਾ ਹੈ, ਉਹ ਚਉਰਾਸੀਹ ਦੇ ਗੇੜ ਵਿਚ ਆਉਣ ਤੋਂ ਬਚ ਜਾਂਦਾ ਹੈ।

***ਪ੍ਰਸ਼ਨ-੧ :*** *ਇਕ ਅਦ੍ਵੈਤ ਸਰੂਪ ਪਰਮਾਤਮਾ ਦੇ ਨਾਲ ਪ੍ਰੇਮ ਕਿਵੇਂ ਲੱਗਦਾ ਹੈ ?*

***ਉੱਤਰ :*** **ਰਾਗ ਏਕ ਸੰਗਿ; ਪੰਚ ਬਰੰਗਨ ॥**

ਹੇ ਭਾਈ ! ਜੇ ਪੰਚ = ਪੰਜੇ (ਬਰ+ਅੰਗਨ) ਬਰ = ਸ੍ਰੇਸ਼ਟ ਇੰਦ੍ਰੀਆਂ (ਰਸਨਾ, ਨੇਤ੍ਰ, ਤੁਚਾ, ਨੱਕ, ਕੰਨ) ਆਦਿਕਾਂ ਦੇ ਸੰਗਿ = ਨਾਲ ਮਿਲ ਕਰਕੇ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰੀਏ ਤਾਂ ਫੇਰ ਉਸ ਇਕ ਪਰਮਾਤਮਾ ਨਾਲ ਪ੍ਰੇਮ ਲੱਗਦਾ ਹੈ **ਅਥਵਾ :**

***ਪ੍ਰਸ਼ਨ :*** *ਪੰਜੇ ਗਿਆਨ ਇੰਦ੍ਰੇ ਸ੍ਰੇਸ਼ਟ ਕਿਵੇਂ ਹੋਣ ?*

***ਉੱਤਰ :*** ਏਕ = ਇਕ ਪਰਮੇਸ਼ਰ ਦੇ ਸੰਗਿ = ਨਾਲ ਰਾਗ = ਪ੍ਰੇਮ ਲਾਉਣ ਕਰਕੇ ਪੰਚ = ਪੰਜੇ ਗਿਆਨ ਅੰਗਨ = ਇੰਦਰੀਆਂ ਬਰ = ਸ੍ਰੇਸ਼ਟ ਹੋ ਜਾਂਦੀਆਂ ਹਨ। ਜੈਸਾ ਕਿ :

**ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥**
**ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥**
**ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥੨॥** *(ਸਲੋਕ ਮਹਲਾ ੪, ਅੰਗ ੧੦੯੧)*

***ਪ੍ਰਸ਼ਨ-੨:*** *ਇਕ ਵਾਹਿਗੁਰੂ ਨੂੰ ਕੌਣ ਅਲਾਪਦਾ ਹੈ ?*

***ਉੱਤਰ :*** **ਸੰਗਿ ਅਲਾਪਹਿ; ਆਠਉ ਨੰਦਨ ॥**

ਜਿਸ ਪਰਮੇਸ਼ਰ ਦਾ ਸਾਰਾ ਸੰਸਾਰ ਨੰਦਨ = ਪੁੱਤਰ ਹੈ, ਉਸ ਪਰਮੇਸ਼ਰ ਨੂੰ ਆਠਉ = ਅੱਠੇ ਪਹਿਰ ਸੰਤ ਜਨ ਸੰਗਤ ਸੰਗਿ = ਨਾਲ ਮਿਲ ਕੇ ਅਲਾਪਹਿ = ਉਚਾਰਦੇ ਹਨ[੧] **ਵਾ:** ਉਸ ਪਰਮੇਸ਼ਰ ਦੇ ਗੁਣਾਂ ਨੂੰ ਸਤਿਸੰਗਤ ਅੱਠੇ ਪਹਿਰ ਉਚਾਰਦੀ ਹੈ।

***ਪ੍ਰਸ਼ਨ-੩ :*** *ਪਹਿਲੇ ਪਰਮੇਸ਼ਰ ਨਾਲ ਪ੍ਰੇਮ ਕਿਵੇਂ ਕਰੀਦਾ ਹੈ ?*

**ਉੱਤਰ : ਪ੍ਰਥਮ ਰਾਗ; ਭੈਰਉ ਵੈ ਕਰਹੀ ॥**

ਪ੍ਰਥਮ = ਪਹਿਲਾਂ (ਭੈ + ਰਉ) ਭੈ=ਡਰ ਵਿਚ ਰਉ = ਰਚ ਕੇ ਵੈ = ਉਸ ਪਰਮੇਸ਼ਰ ਨਾਲ ਰਾਗ = ਪ੍ਰੇਮ ਕਰਹੀ = ਕਰੀਦਾ ਹੈ। ਜੈਸਾ ਕਿ :

**ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥** *(ਅੰਗ ੪੬੫)*

---

੧. ਜੈਸਾ ਕਿ : **ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥** *(ਅੰਗ ੧੩੭)*

*ਪ੍ਰਸ਼ਨ-੪: ਪਰਮੇਸ਼ਰ ਨੂੰ ਕਿਵੇਂ ਉਚਾਰਨ ਕਰੀਏ ?*
*ਉੱਤਰ :* **ਪੰਚ ਰਾਗਨੀ; ਸੰਗਿ ਉਚਰਹੀ ॥**
ਪੰਚ = ਸ੍ਰੇਸ਼ਟ ਰਾਗਨੀ = ਪ੍ਰੀਤੀ ਦੇ ਸੰਗਿ = ਨਾਲ ਪਰਮੇਸ਼ਰ ਨੂੰ ਉਚਰਹੀ = ਉਚਾਰਣ ਕਰੀਏ[1] **ਵਾ:** ਪੰਚ = ਪੰਜੇ ਰਾਗਨੀ = ਇੰਦਰੀਆਂ ਦੇ ਸਮੇਤ ਸੰਗਤ ਦੇ ਸੰਗਿ = ਨਾਲ ਮਿਲ ਕੇ ਪਰਮੇਸ਼ਰ ਨੂੰ ਉਚਾਰਨਾ ਕਰੀਏ, **ਵਾ:** ਪੰਜੇ ਗਿਆਨ ਇੰਦਰੀਆਂ ਤੇ ਕਰਮ ਇੰਦਰੀਆਂ ਨੂੰ ਸੇਵਾ ਵਿਚ ਲਾ ਕੇ ਪਰਮੇਸ਼ਰ ਨੂੰ ਉਚਾਰਨਾ ਕਰੀਏ ਭਾਵ ਸਾਰਿਆਂ ਅੰਗਾਂ ਕਰਕੇ ਭਜਨ ਸਿਮਰਨ ਕਰੀਏ। ਜੈਸਾ ਕਿ :

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥** *(ਅੰਗ ੫੧੭)*

*ਪ੍ਰਸ਼ਨ-੫ : ਅਨੰਦ ਦੀ ਪ੍ਰਾਪਤੀ ਕਿਸ ਪ੍ਰਕਾਰ ਹੋਵੇ ?*
*ਉੱਤਰ :* **ਪ੍ਰਥਮ ਭੈਰਵੀ; ਬਿਲਾਵਲੀ ॥**
ਪ੍ਰਥਮ = ਪਹਿਲਾਂ ਆਪਣੇ ਆਪ ਨੂੰ ਵਾਹਿਗੁਰੂ ਦੇ (ਭੈ + ਰਵੀ) ਭੈ = ਡਰ ਵਿਚ ਰਵੀ = ਰਚਨਾ ਕਰੀਏ, ਫੇਰ ਆਤਮਿਕ ਬਿਲਾਵਲੀ = ਅਨੰਦ ਦੀ ਪ੍ਰਾਪਤੀ ਹੁੰਦੀ ਹੈ **ਵਾ:** ਪ੍ਰਥਮ = ਪਹਿਲਾਂ ਭਾਵ ਜਨਮ ਤੋਂ ਲੈ ਕੇ ਭੈ ਵਿਚ ਰਚੀਏ ਤਾਂ ਫੇਰ ਪਰਮੇਸ਼ਰ ਦੇ ਅਨੰਦ ਵਾਲੇ ਹੋਈਦਾ ਹੈ ?

*ਪ੍ਰਸ਼ਨ-੬ : ਹੇ ਸੱਚੇ ਪਾਤਸ਼ਾਹ ! ਦ੍ਵੈਤ ਕਿਸ ਪ੍ਰਕਾਰ ਗਲਦੀ ਹੈ ?*
*ਉੱਤਰ :* **ਪੁੰਨਿਆਕੀ ਗਾਵਹਿ; ਬੰਗਲੀ ॥**
ਜਿਨ੍ਹਾਂ ਪੁੰਨਿਆਕੀ = ਪੁੰਨਵਾਨਾਂ ਦੀ ਬਿਰਤੀ ਪਰਮੇਸ਼ਰ ਦੇ ਜੱਸ ਨੂੰ ਗਾਵਹਿ = ਗਾਉਂਦੀ ਰਹਿੰਦੀ ਹੈ, ਉਨ੍ਹਾਂ ਦੀ (ਬੰ + ਗਲੀ) ਬੰ = ਦ੍ਵੈਤ ਗਲੀ = ਗਲ ਗਈ ਹੈ। ਜੈਸਾ ਕਿ :

**ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥** *(ਅੰਗ ੨੬੨)*

*ਪ੍ਰਸ਼ਨ-੭ : ਬਿਰਤੀ ਦਾ ਨਾਮ ਵਿਚ ਪ੍ਰਵਾਹ ਕਿਵੇਂ ਪਵੇ ?*
*ਉੱਤਰ :* **ਪੁਨਿ ਅਸਲੇਖੀ ਕੀ; ਭਈ ਬਾਰੀ ॥**
ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ (ਅਸ + ਲੇਖੀ) ਅਸ = ਸ਼ੁੱਧ ਸਰੂਪ ਨੂੰ ਰਿਦੇ ਰੂਪੀ ਕਾਗ਼ਜ਼ ਉੱਤੇ ਲੇਖੀ = ਲਿਖ ਲਿਆ ਹੈ, ਉਨ੍ਹਾਂ ਦੀ ਬਿਰਤੀ ਬਾਰੀ = ਨਦੀ ਦੀ ਨਿਆਈਂ ਨਾਮ ਦੇ ਪ੍ਰਵਾਹ ਵਿਚ ਪੁਨਿ = ਪਵਿੱਤਰ ਭਈ = ਹੋ ਗਈ ਹੈ।[2] **ਅਥਵਾ :**

*ਪ੍ਰਸ਼ਨ : ਅਸਪਦ ਰੂਪ ਪਰਮੇਸ਼ਰ ਦੀ ਪ੍ਰਾਪਤੀ ਕਦੋਂ ਹੁੰਦੀ ਹੈ ?*
*ਉੱਤਰ :* **ਪੁਨਿ ਅਸਲੇਖੀ ਕੀ; ਭਈ ਬਾਰੀ ॥**
ਜਿਨ੍ਹਾਂ ਨੂੰ ਪੂਰਬਲੇ ਪੁਨਿ = ਪੁੰਨ (ਨਿਸ਼ਕਾਮ) ਕਰਮਾਂ ਸਦਕਾ (ਅਸ+ਲੇਖੀ) ਅਸ = ਸ਼ੁੱਧ ਸਰੂਪ ਬ੍ਰਹਮ ਦੀ ਪ੍ਰਾਪਤੀ ਵਾਲਾ ਉਪਦੇਸ਼ ਲਿਖਣ ਕੀ = ਦੀ ਇਹ ਮਨੁੱਖਾ ਬਾਰੀ ਭਾਵ ਦੇਹੀ ਪ੍ਰਾਪਤ ਹੋਈ ਹੈ, ਉਨ੍ਹਾਂ ਨੂੰ ਉਦੋਂ ਗੁਰ ਉਪਦੇਸ਼ ਦੁਆਰਾ ਨਾਮ ਦੀ ਕਮਾਈ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ। **ਅਥਵਾ** ਜਿਵੇਂ ਪਾਣੀ ਦੀ ਬਾਰੀ = ਨਦੀ ਵਗਦੀ ਹੁੰਦੀ ਹੈ, ਇਸੇ ਪ੍ਰਕਾਰ ਜਿਨ੍ਹਾਂ ਦੇ ਰਿਦੇ ਵਿਚ ਜਦ ਪ੍ਰੇਮ ਰੂਪੀ ਪਾਣੀ ਦਾ ਪ੍ਰਵਾਹ ਵਗ ਪੈਂਦਾ ਹੈ, ਉਨ੍ਹਾਂ ਨੇ ਉਦੋਂ ਸ਼ੁੱਧ ਸਰੂਪ ਬ੍ਰਹਮ ਦੀ ਪ੍ਰਾਪਤੀ ਵਾਲੇ ਉਪਦੇਸ਼ ਨੂੰ ਆਪਣੇ ਰਿਦੇ ਰੂਪੀ ਕਾਗ਼ਜ਼ ਉੱਤੇ ਲਿਖ ਲਿਆ ਹੈ।

*ਪ੍ਰਸ਼ਨ-੮ : ਮਨ ਦੀਆਂ ਬਿਰਤੀਆਂ ਅਧੀਨ ਕਿਸ ਪ੍ਰਕਾਰ ਹੋਣ ?*
*ਉੱਤਰ :* **ਏ ਭੈਰਉ ਕੀ; ਪਾਚਉ ਨਾਰੀ ॥**

---

੧. ਜੈਸਾ ਕਿ : **ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥** *(ਅੰਗ ੩੯੨)*
੨. ਜੈਸਾ ਕਿ : **ਲੇਖਾ ਲਿਖੀਐ ਮਨ ਕੈ ਭਾਇ ॥** *(ਅੰਗ ੧੨੩੭)*

ਏ = ਇਸ ਪ੍ਰਕਾਰ (ਭੈ+ਰਉ) ਪ੍ਰਭੂ ਭੈ = ਡਰ ਵਿਚ ਰਉ = ਰਚਣ ਵਾਲੇ ਸਿੱਖਾਂ ਦੇ ਮਨ ਕੀ = ਦੀਆਂ ਪਾਚਉ = ਪੰਜੇ (ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿੰਮ੍ਰਿਤੀ, ਵਿਕਲਪ) ਬਿਰਤੀਆਂ ਰੂਪ ਨਾਰੀ = ਇਸਤਰੀਆਂ ਅਧੀਨ ਹੋ ਜਾਂਦੀਆਂ ਹਨ। ਜੈਸਾ ਕਿ :

**ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥**
**ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥** *(ਅੰਗ ੬੪੫)*

## ਮਨ ਦੀਆਂ ਪੰਜ ਬਿਰਤੀਆਂ ਇਹ ਹਨ :

੧. **ਪ੍ਰਮਾਣ** : ਦਿੱਸਣ ਵਾਲੀਆਂ ਵਸਤੂਆਂ ਵਿਚ ਮਨ ਦਾ ਪਰਚੇ ਰਹਿਣਾ।

੨. **ਵਿਪਰਜੇ** : ਵੇਦ ਸ਼ਾਸਤਰ ਅਤੇ ਗੁਰੂ ਦੀ ਆਗਿਆ ਤੋਂ ਉਲਟ ਬ੍ਰਹਮ ਨੂੰ ਅਸਤਿ ਤੇ ਜਗਤ ਨੂੰ ਸੱਚ ਜਾਨਣਾ।

੩. **ਨਿੰਦ੍ਰਾ** : ਜਾਗ੍ਰਤ ਸੁਪਨ ਦਾ ਅਭਾਵ, ਮਨ ਅਤੇ ਬੁੱਧੀ ਦਾ ਅਵਿੱਦਿਆ ਵਿਚ ਲੀਨ ਹੋਣਾ **ਵਾ:** ਪ੍ਰਤੱਖ ਨੀਂਦ ਸੁਖੋਪਤ ਦੀ ਅਵਸਥਾ।

੪. **ਵਿਕਲਪ** : ਬਿਰਤੀ ਦਾ ਇਕਾਗਰ ਨਾ ਹੋਣਾ ਪਰੰਤੂ ਫਲ ਦੀ ਇੱਛਾ ਬਹੁਤੀ ਕਰਨੀ।

੫. **ਸਿੰਮ੍ਰਿਤੀ** : ਭਜਨ ਸਿਮਰਨ ਵੇਲੇ ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ **ਅਥਵਾ :**

***ਪ੍ਰਸ਼ਨ :*** *ਮਾਇਆ ਦੇ ਮੋਹ ਨੂੰ ਰਿਦੇ ਵਿੱਚੋਂ ਕਿਵੇਂ ਨਾਸ਼ ਕਰੀਦਾ ਹੈ ?*

***ਉੱਤਰ :*** **ਏ ਭੈਰਉ ਕੀ; ਪਾਚਉ ਨਾਰੀ ॥**

ਏ = ਇਸ ਪ੍ਰਕਾਰ ਵਾਹਿਗੁਰੂ ਦੇ (ਭੈ + ਰਉ) ਭੈ = ਡਰ ਵਿਚ ਰਉ = ਰਚਣੇ ਕਰਕੇ ਮਾਇਆ ਰੂਪੀ ਨਾਰੀ = ਇਸਤਰੀ ਦੇ ਮੋਹ ਨੂੰ ਅੰਦਰੋਂ ਪਾਚਉ = ਪਚਾ, ਨਾਸ਼ ਕਰ ਦੇਣਾ ਕਰੀਦਾ ਹੈ।

***ਪ੍ਰਸਨ-੯ :*** *ਹੇ ਗੁਰੂ ਜੀ ! ਪੰਜਾਂ ਤੱਤਾਂ ਦੀ ਧਾਰਨਾ ਕਥਨ ਕਰਨਾ ਕਰੋ ?*

***ਉੱਤਰ :*** **ਪੰਚਮ ਹਰਖ; ਦਿਸਾਖ ਸੁਨਾਵਹਿ ॥**

ਪੰਚਮ = ਪੰਜਾਂ ਤੱਤਾਂ ਦੀ ਧਾਰਨਾ (ਪਾਣੀ ਦੀ ਨਿਆਈਂ ਨਿਰਮਲ, ਧਰਤੀ ਦੀ ਨਿਆਈਂ ਖਿਮਾ, ਪਉਣ ਦੀ ਨਿਆਈਂ ਨਿਰਲੇਪ, ਅਗਨੀ ਦੀ ਨਿਆਈਂ ਪ੍ਰਕਾਸ਼ਵਾਨ, ਆਕਾਸ਼ ਦੀ ਨਿਆਈਂ ਨਿਰਖੋਭਤਾ, ਅਫੁਰ) (ਹਰਖਦਿ + ਸਾਖ) ਹਰਖਦਿ = ਅਨੰਦਾਇਕ ਸਾਖ = ਸਾਖੀ ਚੇਤਨ ਨੂੰ ਸੁਨਾਵਹਿ = ਸੁਣਾਉਂਦੀ ਹੈ।

**ਅਥਵਾ** ਜਦ ਪੰਚਮ = ਪੰਜ ਤੱਤਾਂ ਵਿਚ ਮਿਲੇ ਹੋਏ ਸਾਖੀ ਚੇਤਨ ਬ੍ਰਹਮ ਦੀ ਪ੍ਰਾਪਤੀ ਵਾਲੀ ਗੁਰੂ ਸਾਹਿਬ ਜੀ (ਹਰਖਦਿ + ਸਾਖ) ਸਾਖ = ਸਾਖੀ, ਸਿੱਖਿਆ ਸੁਨਾਵਹਿ = ਸੁਣਾਉਂਦੇ ਹਨ, ਉਸ ਵੇਲੇ ਗੁਰੂ ਸਾਹਿਬ ਜੀ ਹਿਰਦੇ ਵਿਚ ਆਤਮਿਕ ਹਰਖਦਿ = ਅਨੰਦ ਪ੍ਰਗਟ ਕਰ ਦਿੰਦੇ ਹਨ।

***ਪ੍ਰਸ਼ਨ-੧੦ :*** *ਗੁਰਮੁਖ ਜਨ ਮਾਇਆ ਦੇ ਪਤੀ ਨੂੰ ਰਿਦੇ ਵਿਚ ਕਿਸ ਪ੍ਰਕਾਰ ਗਾਉਣਾ ਕਰਦੇ ਹਨ ?*

***ਉੱਤਰ :*** **ਬੰਗਾਲਮ ਮਧੁ ਮਾਧਵ; ਗਾਵਹਿ ॥੧॥**

ਗੁਰਮੁਖ ਜਨ (ਬੰ + ਗਾਲ + ਮ) ਬੰ = ਦ੍ਵੈਤ ਨੂੰ ਅੰਦਰੋਂ ਗਾਲ (ਸਾੜ) ਕੇ ਮਧੁ = ਹਿਰਦੇ ਦੇ ਮ = ਵਿਚ ਮਾਧਵ = ਮਾਇਆ ਦੇ ਪਤੀ ਪਰਮੇਸ਼ਰ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ।

**ਅਥਵਾ** ਜਿਹੜੇ ਪੁਰਖ ਮਧੁ = ਮਧੂ, ਭੌਰੇ ਦੀ ਨਿਆਈਂ ਪ੍ਰੇਮੀ ਬਣ ਕੇ ਮਾਧਵ = ਮਾਇਆ ਦੇ ਪਤੀ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ, ਉਨ੍ਹਾਂ ਦੇ ਅੰਦਰੋਂ ਪਰਮੇਸ਼ਰ ਨੇ ਬੰ = ਦ੍ਵੈਤ ਤੇ ਮ = ਮਮਤਾ ਨੂੰ ਗਾਲ ਦਿੱਤਾ ਹੈ ॥੧॥ ਜੈਸਾ ਕਿ :

**ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥** *(ਅੰਗ ੬੬੩)*

*ਪ੍ਰਸ਼ਨ-੧੧ : ਫਲ ਪ੍ਰਦਾਤੇ ਪਰਮੇਸ਼ਰ ਨੂੰ ਕਿਸ ਪ੍ਰਕਾਰ ਜਾਨਣਾ ਕਰੀਦਾ ਹੈ ?*

*ਉੱਤਰ :* **ਲਲਤ ਬਿਲਾਵਲ ਗਾਵਹੀ; ਅਪੁਨੀ ਅਪੁਨੀ ਭਾਂਤਿ ॥**

ਅਪੁਨੀ ਅਪੁਨੀ = ਆਪਣੀ ਆਪਣੀ ਭਾਂਤਿ = ਕਿਸਮ ਦੇ ਨਾਲ ਕਰਮ, ਉਪਾਸ਼ਨਾ, ਗਿਆਨ ਵਾਲੇ ਲੋਕ ਲਲਤ = ਸੁੰਦਰ ਪਰਮੇਸ਼ਰ ਨੂੰ ਬਿਲਾਵਲ = ਅਨੰਦ ਦੇ ਸਹਿਤ ਗਾਵਹੀ = ਗਾਉਂਦੇ ਹਨ ਅਰਥਾਤ ਕਰਮਕਾਂਡੀ ਲੋਕ ਆਪਣੇ ਕਰਮ ਫਲ ਦਾ ਪ੍ਰਦਾਤਾ ਰੂਪ ਜਾਣ ਕੇ, ਉਪਾਸ਼ਕ ਲੋਕ ਉਪਾਸ਼ਨਾ ਦਾ ਫਲ ਪ੍ਰਦਾਤਾ ਰੂਪ ਜਾਣ ਕੇ ਅਤੇ ਗਿਆਨਵਾਨ ਪੁਰਖ ਬਿਰਤੀ ਦਾ ਪ੍ਰਕਾਸ਼ਕ ਜਾਣ ਕੇ **ਵਾ:** ਆਪਣਾ ਆਤਮਾ ਰੂਪ ਜਾਣ ਕੇ ਇਉਂ ਆਪਣੀ ਆਪਣੀ ਕਿਸਮ ਦੇ ਨਾਲ ਲੋਕ ਸੁੰਦਰ ਪਰਮੇਸ਼ਰ ਨੂੰ ਅਨੰਦ ਦੇ ਸਹਿਤ ਗਾਉਂਦੇ ਹਨ।[1]

**ਅਥਵਾ** ਜਿਹੜੇ ਲੋਕ ਆਪਣੀ ਆਪਣੀ ਕਿਸਮ ਦੇ ਨਾਲ ਸੁੰਦਰ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ, ਉਨ੍ਹਾਂ ਨੂੰ ਆਤਮਿਕ ਅਨੰਦ ਪ੍ਰਾਪਤ ਹੁੰਦਾ ਹੈ।

*ਪ੍ਰਸ਼ਨ-੧੨ : ਅਧਿਕਾਰੀ ਕੌਣ ਹੈ ?*

*ਉੱਤਰ :* **ਅਸਟ ਪੁਤ੍ਰ ਭੈਰਵ ਕੇ, ਗਾਵਹਿ ਗਾਇਨ ਪਾਤ੍ਰ ॥੧॥**

ਜਿਨ੍ਹਾਂ ਸੰਤ ਜਨਾਂ ਨੇ ਅਸਟ = ਅੱਠੇ ਪੁਤ੍ਰ ਭਾਵ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਰਜੋਗੁਣ, ਤਮੋਗੁਣ, ਸਤੋਗੁਣ) ਪੰਜ ਵਿਕਾਰ ਤੇ ਤਿੰਨ ਗੁਣ ਅਧੀਨ ਹੋ ਗਏ ਹਨ, ਉਹ (ਭੈ + ਰਵ) ਭੈ = ਡਰ ਵਿਚ ਰਵ = ਰਚ ਕੇ ਗਾਇਨ = ਗਾਉਣ ਯੋਗ ਪਰਮੇਸ਼ਰ ਦੇ ਜੱਸ ਨੂੰ ਗਾਵਹਿ = ਗਾ ਕੇ ਸ੍ਰੇਸ਼ਟ ਪਾਤ੍ਰ = ਅਧਿਕਾਰੀ ਹੋਏ ਹਨ **ਵਾ:** ਉਹ ਗਾਉਣ ਦੇ ਅਧਿਕਾਰੀ ਹੋ ਕੇ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ ॥੧॥

**ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥** *(ਅੰਗ ੧੩੬੬)*

**ਤ੍ਰਿਤੀਆ ਤੀਨੇ ਸਮ ਕਰ ਲਿਆਵੈ ॥** *(ਅੰਗ ੩੪੩)*

*ਪ੍ਰਸ਼ਨ-੧੩ : ਸ਼ੰਕਾ ਦੀ ਨਵਿਰਤੀ ਕਿਵੇਂ ਹੋਵੇ ?*

*ਉੱਤਰ :* **ਦੁਤੀਆ; ਮਾਲਕਉਸਕ ਆਲਾਪਹਿ ॥**

ਜੋ ਦੁਤੀਆ = ਦ੍ਵੈਤ ਨੂੰ ਹਿਰਦੇ ਵਿੱਚੋਂ (ਮਾਲ + ਕਉ + ਸਕ) ਮਾਲ = ਮਲ ਦਿੰਦੇ ਹਨ, ਉਹ ਕਉ = ਕਿਸ ਵਾਸਤੇ ਸਕ = ਸ਼ੰਕਾ ਆਲਾਪਹਿ = ਉਚਾਰਨ ਕਰਨਗੇ, ਭਾਵ ਉਨ੍ਹਾਂ ਦੇ ਅੰਦਰ ਕੋਈ ਵੀ ਸ਼ੰਕਾ ਨਹੀਂ ਰਹਿੰਦੀ। ਜੈਸਾ ਕਿ :

**ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥** *(ਅੰਗ ੩੪੩)*

*ਪ੍ਰਸ਼ਨ-੧੪ : ਕਰਮ ਇੰਦ੍ਰੀਆਂ ਨੂੰ ਗੁਰਮੁਖ ਜਨ ਕਿਸ ਪ੍ਰਕਾਰ ਰੋਕਣਾ ਕਰਦੇ ਹਨ ?*

*ਉੱਤਰ :* **ਸੰਗਿ ਰਾਗਨੀ; ਪਾਚਉ ਥਾਪਹਿ ॥**

ਪਾਚਉ = ਪੰਜੇ ਕਰਮ ਇੰਦਰੀਆਂ ਨੂੰ ਗੁਰਮੁਖ ਜਨ ਰਾਗਨੀ = ਪ੍ਰੀਤੀ ਦੇ ਸੰਗਿ = ਨਾਲ ਥਾਪਹਿ = ਰੋਕਣਾ ਕਰਦੇ ਹਨ[2] **ਵਾ:** ਗੁਰਮੁਖ ਜਨ ਸ੍ਰੇਸ਼ਟ ਰਾਗਨੀ = ਪ੍ਰੀਤੀ ਦੇ ਨਾਲ ਪਾਚਉ = ਚੇਤਨ ਵਿਚ ਚਿੱਤ ਦੀ ਬਿਰਤੀ ਨੂੰ ਥਾਪਹਿ = ਇਸਥਿਤ ਕਰਦੇ ਹਨ।

*ਪ੍ਰਸ਼ਨ-੧੫ : ਭਗਤੀ ਦੀ ਸੁਗੰਧੀ ਵਾਲੇ ਕਿਹੜੇ ਹਨ ?*

*ਉੱਤਰ :* **ਗੋਂਡਕਰੀ; ਅਰੁ ਦੇਵਗੰਧਾਰੀ ॥**

ਜਿਹੜੇ ਪੁਰਖ ਹਰ ਵਕਤ ਗੁਰ ਉਪਦੇਸ਼ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਬਾਬਤ (ਗੋਂਡ+ਕਰੀ)

---

੧. ਜੈਸਾ ਕਿ : **ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥** *(ਅੰਗ ੬੬੯)*

੨. ਜੈਸਾ ਕਿ : **ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥ ਪਾਪੁ ਪੁੰਨੁ ਦੋਊ ਨਿਰਵਰਈ ॥੨੭॥** *(ਅੰਗ ੩੪੧)*

ਗੋਂਡ = ਵਿਚਾਰ ਕਰੀ = ਕਰਦੇ ਹਨ, ਅਰੁ = ਪੁਨਾ ਉਹ (ਦੇਵ + ਗੰਧਾਰੀ) ਦੇਵ = ਪ੍ਰਕਾਸ਼ ਸਰੂਪ ਦੀ ਭਗਤੀ ਰੂਪ ਗੰਧਾਰੀ = ਸੁਗੰਧੀ ਵਾਲੇ ਹਨ **ਵਾ:** ਜੋ (ਦੇਵ + ਗੰਧ + ਆਰੀ) ਦੇਵ = ਪ੍ਰਕਾਸ਼ ਸਰੂਪ ਪਰਮੇਸ਼ਰ ਵਿਸ਼ਿਆਂ ਰੂਪੀ ਗੰਧ = ਦੁਰਗੰਧ ਦਾ ਆਰੀ = ਵੈਰੀ ਹੈ, ਜਿਹੜੇ ਉਸ ਦੀ ਹਰ ਵਕਤ ਵੀਚਾਰ ਕਰਦੇ ਹਨ, ਉਨ੍ਹਾਂ ਦੇ ਹਿਰਦੇ ਦੇ ਅੰਦਰ ਭਗਤੀ ਰੂਪ ਮਹਿਕ ਆ ਜਾਂਦੀ ਹੈ। ਜੈਸਾ ਕਿ :

**ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥** *(ਸਿਰੀਰਾਗ ਮ: ੩, ਅੰਗ ੬੮)*

**ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥੧॥** *(ਅੰਗ ੯੮੧)*

***ਪ੍ਰਸ਼ਨ-੧੬ :*** *ਹੇ ਸਤਿਗੁਰੂ ਜੀ! ਗਿਆਨ ਦਾ ਕਥਨ ਕਰੋ ?*

***ਉੱਤਰ :*** **ਗੰਧਾਰੀ; ਸੀਹੁਤੀ ਉਚਾਰੀ ॥**

ਜੋ ਗਿਆਨ (ਗੰਧ + ਆਰੀ) ਵਿਸ਼ੇ ਰੂਪੀ ਗੰਧ = ਦੁਰਗੰਧ ਦਾ ਆਰੀ = ਵੈਰੀ ਹੈ, ਉਸ ਗਿਆਨ ਨੂੰ ਸੰਤਾਂ ਦੇ ਚਿੱਤ ਦੀ ਬਿਰਤੀ ਪਿੱਛੇ ਉਚਾਰੀ = ਉਚਾਰਦੀ (ਸੀ + ਹੁਤੀ) ਹੁਤੀ = ਹੁੰਦੀ ਸੀ, ਹੁਣ ਉਚਾਰਦੀ ਹੈ ਤੇ ਅੱਗੇ ਨੂੰ ਉਚਾਰਦੀ ਰਹੇਗੀ। ਜੈਸਾ ਕਿ :

**ਕਥੀਐ ਸੰਤ ਸੰਗਿ ਪ੍ਰਭ ਗਿਆਨੁ ॥**
**ਪੂਰਨ ਪਰਮ ਜੋਤਿ ਪਰਮੇਸੁਰ ਸਿਮਰਤ ਪਾਈਐ ਮਾਨੁ ॥੧॥ਰਹਾਉ॥** *(ਅੰਗ ੧੩੦੦)*

**ਵਾ:** ਉਸ ਗਿਆਨ ਦੁਆਰਾ ਸੰਤ ਜਨਾਂ ਨੇ ਅੰਦਰੋਂ ਵਿਸ਼ਿਆਂ ਦੀ ਵਾਸ਼ਨਾ ਉਚਾਰੀ = ਉਚਾਟ ਭਾਵ ਮੇਟ ਦਿੱਤੀ ਹੈ।

***ਪ੍ਰਸ਼ਨ-੧੭ :*** *ਬੁੱਧੀ ਧਨ ਪਦਾਰਥਾਂ ਦੀ ਤ੍ਰਿਸ਼ਨਾ ਤੋਂ ਕਿਸ ਪ੍ਰਕਾਰ ਰਹਿਤ ਹੋਵੇ ?*

***ਉੱਤਰ :*** **ਧਨਾਸਰੀ; ਏ ਪਾਚਉ ਗਾਈ ॥**

ਪਦਾਰਥਾਂ ਤੇ ਧਨਾਸਰੀ = ਧਨ ਦੇ ਆਸ਼੍ਰਿਤ ਤ੍ਰਿਸ਼ਨਾਲੂ ਏ = ਇਹ ਬੁੱਧੀ ਸੱਚੇ ਨਾਮ ਨੂੰ ਗਾਈ = ਗਾ ਕੇ ਪਾਚਉ = ਨਾਸ਼ ਹੁੰਦੀ ਹੈ **ਵਾ:** ਜਿਨ੍ਹਾਂ ਦੀ ਏ = ਇਹ ਧਨਾਸਰੀ = ਬੁੱਧੀ ਪਾਚਉ = ਚੇਤਨ ਬ੍ਰਹਮ ਦੇ ਨਾਮ, ਗੁਣਾਂ ਨੂੰ ਗਾਈ = ਗਾਉਂਦੀ ਹੈ, ਉਨ੍ਹਾਂ ਦੀ ਬੁੱਧੀ ਧਨ ਪਦਾਰਥਾਂ ਦੀ ਤ੍ਰਿਸ਼ਨਾ ਤੋਂ ਨਾਸ਼ ਹੋ ਜਾਂਦੀ ਹੈ। ਜੈਸਾ ਕਿ :

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥** *(ਅੰਗ ੬੮੨)*

***ਪ੍ਰਸ਼ਨ-੧੮ :*** *ਗੁਰਮੁਖ ਜਨਾਂ ਨੇ ਮਾਇਆ ਦੇ ਮੋਹ ਦੀ ਨਵਿਰਤੀ ਕਿਸ ਪ੍ਰਕਾਰ ਕੀਤੀ ਹੈ ?*

***ਉੱਤਰ :*** **ਮਾਲ ਰਾਗ ਕਉਸਕ; ਸੰਗਿ ਲਾਈ ॥**

ਗੁਰਮੁਖ ਜਨਾਂ ਨੇ ਮਾਲ = ਹਾਥੀ ਘੋੜੇ ਆਦਿ ਤੇ ਮਾਇਆ ਦੇ ਰਾਗ = ਮੋਹ ਦੀ (ਕਉ + ਸਕ) ਸਕ = ਸ਼ੰਕਾ ਕਉ = ਕੀ ਸੰਗਿ = ਨਾਲ ਲਾਈ = ਲਾਉਣੀ ਹੈ, ਭਾਵ ਉਨ੍ਹਾਂ ਨੇ ਸਾਰੇ ਪਦਾਰਥਾਂ ਨੂੰ ਮਿਥਿਆ ਨਿਸਚੇ ਕਰਕੇ ਮੋਹ ਦੀ ਸ਼ੰਕਾ ਨਾਲ ਹੀ ਲਾਹ ਦਿੱਤੀ ਹੈ। ਜੈਸਾ ਕਿ :

**ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ ॥** *(ਅੰਗ ੮੫੭)*

**ਅਥਵਾ** ਜਿਨ੍ਹਾਂ ਨੇ ਮਾਇਆ ਦੇ ਰਾਗ = ਮੋਹ ਨੂੰ ਗੁਰੂ ਉਪਦੇਸ਼ ਦੀ ਵੀਚਾਰ ਦੁਆਰਾ **ਵਾ:** ਸਮਦਮ ਸਾਧਨਾਂ ਦੁਆਰਾ ਅੰਦਰੋਂ ਮਾਲ = ਮਲ ਦਿੱਤਾ ਹੈ, ਉਹ ਕਉ = ਕਿਉਂ ਸਕ = ਸ਼ੰਕਾ ਹਿਰਦੇ ਦੇ ਨਾਲ ਲਾਉਣਗੇ, ਭਾਵ ਉਹ ਸਾਰੀਆਂ ਸ਼ੰਕਾਵਾਂ ਮੇਟ ਲੈਂਦੇ ਹਨ।

***ਪ੍ਰਸ਼ਨ-੧੯ :*** *ਮਨ ਮਸਤ ਕਿਸ ਪ੍ਰਕਾਰ ਹੋਵੇ ?*

***ਉੱਤਰ :*** **ਮਾਰੂ ਮਸਤਅੰਗ; ਮੇਵਾਰਾ ॥**

ਜਿਨ੍ਹਾਂ ਨੇ ਹਿਰਦੇ ਵਿੱਚੋਂ ਆਪਣੀ (ਮੇ + ਵਾਰਾ) ਮੇ = ਮੈਂ (ਹੰਗਤਾ) ਨੂੰ ਵਾਰਾ = ਵਰਜ ਦਿੱਤਾ ਹੈ ਤੇ ਮਨ ਦੇ ਮੰਦੇ ਸੁਭਾਅ ਨੂੰ ਮਾਰੂ = ਮਾਰ ਲਿਆ ਹੈ, ਉਹ ਵਾਹਿਗੁਰੂ ਨੂੰ ਅੰਗ = ਹਿਰਦੇ ਦੇ ਵਿੱਚੋਂ ਪਾ ਕੇ ਮਸਤ ਹੋ ਗਏ ਹਨ **ਵਾ:** ਜਿਨ੍ਹਾਂ ਨੇ ਮਨ ਨੂੰ ਵਿਸ਼ਿਆਂ ਵੱਲੋਂ (ਮੇ + ਵਾਰਾ) ਵਾਰਾ = ਵਰਜ ਲਿਆ ਹੈ ਤੇ ਮੰਦੀ ਵਾਸ਼ਨਾ ਨੂੰ ਮਾਰੂ = ਮਾਰ ਲਿਆ ਹੈ, ਉਹ ਹਿਰਦੇ ਦੇ ਮੇ = ਵਿੱਚੋਂ ਅੰਗ = ਪਿਆਰੇ ਵਾਹਿਗੁਰੂ ਨੂੰ ਪ੍ਰਾਪਤ ਕਰਕੇ ਮਸਤ ਹੋ ਗਏ ਹਨ। ਜੈਸਾ ਕਿ :

**ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥** *(ਅੰਗ ੩੭੭)*

*ਪ੍ਰਸ਼ਨ-੨੦ : ਅਪ੍ਰੋਖ ਗਿਆਨ ਦਾ ਫਲ ਕਥਨ ਕਰੋ ?*

*ਉੱਤਰ :* **ਪ੍ਰਬਲਚੰਡ; ਕਉਸਕ ਉਭਾਰਾ ॥**

ਪ੍ਰਬਲ = ਵਿਸ਼ੇਸ਼ ਬਲ ਵਾਲੇ ਚੰਡ = ਤਿੱਖੇ ਗੁਰ ਗਿਆਨ (ਅਪ੍ਰੋਖ ਗਿਆਨ) ਹੋਣ ਕਰਕੇ (ਕਉ + ਸਕ) ਕਉ = ਕੌਣ ਸਕ = ਸ਼ੰਕਾ ਨੂੰ ਰਿਦੇ ਵਿਚ ਉਭਾਰਾ = ਉਠਾਲ ਸਕਦਾ ਹੈ, ਭਾਵ ਕਥਨ ਕਹਿਣ ਦੀ ਸੋਝੀ ਨਹੀਂ ਰਹਿੰਦੀ, ਅਪ੍ਰੋਖ ਗਿਆਨ ਦਾ ਐਸਾ ਫਲ ਹੁੰਦਾ ਹੈ। ਜੈਸਾ ਕਿ :

**ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥** *(ਅੰਗ ੭)*

**ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥**
**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥** *(ਅੰਗ ੮੮੩)*

*ਪ੍ਰਸ਼ਨ-੨੧ : ਵਿਸ਼ਿਆਂ ਦੀ ਨਵਿਰਤੀ ਕਿਨ੍ਹਾਂ ਦੀ ਹੋਈ ਹੈ ?*

*ਉੱਤਰ :* **ਖਉਖਟ; ਅਉ ਭਉਰਾਨਦ ਗਾਏ ॥**

ਗੁਰਮੁਖ ਜਨਾਂ ਨੇ ਖਟ = ਛੇ ਵਿਕਾਰਾਂ ਨੂੰ ਨਾਸ਼ ਕੀਤਾ ਹੈ **ਵਾ:** ਪੰਜ ਵਿਸ਼ਿਆਂ ਤੇ ਛੇਵੇਂ ਮਨ ਦੇ ਮੰਦੇ ਸੁਭਾਅ ਨੂੰ ਨਾਸ਼ ਕੀਤਾ ਹੈ। ਜੈਸਾ ਕਿ :

**ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥੧॥** *(ਅੰਗ ੧੧੮੬)*

ਅਉ = ਅਤੇ ਗੁਰਮੁਖ ਜਨਾਂ ਨੇ ਜਗਿਆਸੂ ਰੂਪ ਭਉਰਿਆਂ ਨੂੰ ਵੀ ਅਨੰਦ ਸਰੂਪ ਦੀ ਪ੍ਰਾਪਤੀ ਵਾਲੇ ਗੁਣ ਗਾਏ = ਗਾ ਕੇ ਸੁਣਾਉਣਾ ਕੀਤੇ ਹਨ।

**ਅਥਵਾ** ਜਿਨ੍ਹਾਂ ਜਗਿਆਸੂ ਰੂਪ ਭਉਰਿਆਂ ਨੇ ਅਨੰਦ ਸਰੂਪ ਦੇ ਜੱਸ ਨੂੰ ਗਾਉਣਾ ਕੀਤਾ ਹੈ, ਉਨ੍ਹਾਂ ਨੇ ਖਟ ਵਿਕਾਰਾਂ ਨੂੰ ਨਾਸ਼ ਕਰ ਲਿਆ ਹੈ।

*ਪ੍ਰਸ਼ਨ-੨੨ : ਗੁਣਾਂ ਦੀ ਪ੍ਰਾਪਤੀ ਕਿਸ ਪ੍ਰਕਾਰ ਹੋਵੇ ?*

ਉੱਤਰ : **ਅਸਟ ਮਾਲਕਉਸਕ ਸੰਗ ਲਾਏ ॥੧॥**

ਜਿਨ੍ਹਾਂ ਨੇ ਸਤ, ਸੰਤੋਖ, ਦਇਆ, ਧਰਮ, ਵੀਚਾਰ ਤੇ ਅਸਤੀ (ਸਤਿ), ਭ੍ਾਤੀ (ਚੇਤਨ) ਪ੍ਰੇਤਾ (ਅਨੰਦ) ਇਨ੍ਹਾਂ ਅਸਟ = ਅੱਠ ਸ਼ੁਭ ਗੁਣਾਂ ਨੂੰ ਆਪਣਾ ਮਾਲ ਬਣਾਇਆ ਹੈ, ਉਨ੍ਹਾਂ ਦੇ ਸੰਗਿ = ਨਾਲ ਮਿਲਣ ਭਾਵ ਉਨ੍ਹਾਂ ਦੀ ਸੰਗਤ ਕਰਨ ਦੀ ਸਕ = ਸ਼ੰਕਾ ਮਨ ਵਿਚ ਕਉ = ਕਿਉ ਲਾਏ = ਲਾਉਂਦੇ ਹੋ, ਭਾਵ ਉਨ੍ਹਾਂ ਦੀ ਸੰਗਤ ਵਿਚ ਸ਼ੰਕਾ ਤੋਂ ਰਹਿਤ ਹੋ ਕੇ ਮਿਲਣਾ ਕਰੋ ॥੧॥ ਜੈਸਾ ਕਿ :

**ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥**
**ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ ॥੨॥੩੧॥** *(ਅੰਗ ੩੭੮)*

**ਅਥਵਾ** ਜਿਨ੍ਹਾਂ ਨੇ ਅੰਦਰੋਂ ਅਸਟ = ਅੱਠ (ਪੰਜੇ ਸ਼ਬਦ, ਸਪਰਸ਼, ਰੂਪ, ਰਸ ਗੰਧ, ਵਿਸ਼ਿਆਂ ਅਤੇ ਅਸੱਤ, ਜੜ੍ਹ, ਦੁਖ ਰੂਪ ਮਾਇਆ) ਨੂੰ ਮਾਲ = ਮਲ ਦਿੱਤਾ ਹੈ, ਉਹ ਆਪਣੇ ਨਾਲ ਸ਼ੰਕਾ ਕੀ ਲਾਉਣਗੇ, ਭਾਵ ਉਨ੍ਹਾਂ ਨੂੰ ਕੋਈ ਵੀ ਸ਼ੰਕਾ ਨਹੀਂ ਰਹਿੰਦੀ ॥੧॥

*ਪ੍ਰਸ਼ਨ-੨੩ : ਹੰਗਤਾ ਕਿਵੇਂ ਨਵਿਰਤ ਹੁੰਦੀ ਹੈ ?*

**ਉੱਤਰ : ਪੁਨਿ ਆਇਅਉ ਹਿੰਡੋਲੁ; ਪੰਚ ਨਾਰਿ ਸੰਗਿ ਅਸਟ ਸੁਤ ॥**

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਵਿਚ, ਗੁਰੂ ਉਪਦੇਸ਼ ਦੁਆਰਾ ਪੁਨਿ = ਪਵਿੱਤਰ ਨਾਮ ਆਇਅਉ = ਆ ਗਿਆ ਹੈ, ਵੱਸ ਗਿਆ ਹੈ, **ਵਾ:** ਪੁਨਿ = ਬਹੁੜੋ ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਵਿਚ ਗੁਰ ਉਪਦੇਸ਼ ਦੁਆਰਾ ਪਰਮੇਸ਼ਰ ਪ੍ਰਾਪਤੀ ਦਾ ਗਿਆਨ ਆ ਗਿਆ ਹੈ, ਉਨ੍ਹਾਂ ਦੇ ਅੰਦਰੋਂ (ਹਿੰ + ਡੋਲ) ਹਿੰ = ਹੰਗਤਾ ਡੋਲ ਗਈ ਹੈ, ਭਾਵ ਉਨ੍ਹਾਂ ਦੇ ਅੰਦਰੋਂ ਹੰਗਤਾ ਦੀ ਨਵਿਰਤੀ ਹੋ ਗਈ ਹੈ ਅਤੇ ਉਨ੍ਹਾਂ ਨੇ ਮਨ ਦੀਆਂ ਪੰਚ = ਪੰਜੇ ਬਿਰਤੀਆਂ ਰੂਪ ਨਾਰਿ = ਇਸਤਰੀਆਂ ਨੂੰ ਵੀ ਵੱਸ ਕਰ ਲਿਆ ਹੈ ਅਤੇ ਉਨ੍ਹਾਂ ਦੇ ਅਸਟ = ਅੱਠ (ਯਮ, ਨੇਮ, ਆਸਣ, ਪ੍ਰਾਣਾਯਾਮ, ਪ੍ਰਤਿਆਹਾਰ, ਧਾਰਨਾ, ਧਿਆਨ, ਸਮਾਧੀ) ਆਦਿ ਸਾਰੇ ਸਾਧਨ ਵੀ ਸੁਤ = ਸੁਤੇ-ਸਿੱਧ ਹੀ ਹੋ ਗਏ ਹਨ **ਵਾ:** ਉਨ੍ਹਾਂ ਨੇ ਜੋ ਪੰਜਾਂ ਕੋਸ਼ਾਂ ਦੀ ਵਿਚਾਰ ਨਾਲ ਸਰੀਰ ਨੂੰ ਅੱਠਾਂ ਧਾਤਾਂ ਦਾ ਸੰਗਿ = ਸੰਗੀ ਮੰਨਿਆ ਹੋਇਆ ਸੀ, ਉਸ ਦਾ ਵੀ ਉਨ੍ਹਾਂ ਨੇ ਅੰਦਰੋਂ ਮਾਣ ਸੁਤ = ਸੂਤ ਦਿੱਤਾ ਹੈ।

**ਵਾ:** ਜੋ ਪਰਮੇਸ਼ਰ ਪੰਜਾਂ ਕੋਸ਼ਾਂ ਤੋਂ ਨਾਰਿ = ਨਿਆਰਾ ਹੈ, ਉਨ੍ਹਾਂ ਗੁਰਮੁਖ ਜਨਾਂ ਨੇ ਅੱਠ ਧਾਤਾਂ ਦੇ ਬਣੇ ਸਰੀਰ ਦੇ ਮਾਣ ਨੂੰ ਸੂਤ ਕੇ ਉਸ ਨਿਆਰੇ ਪਰਮੇਸ਼ਰ ਨੂੰ ਹਰ ਵਕਤ ਆਪਣੇ ਨਾਲ ਹੀ ਜਾਨਣਾ ਕੀਤਾ ਹੈ।

**ਅਥਵਾ** ਜਿਨ੍ਹਾਂ ਗੁਰਮੁਖ ਜਨਾਂ ਦੇ ਰਿਦੇ ਵਿਚ ਪਰਮੇਸ਼ਰ ਦਾ ਪੁਨਿ = ਪਵਿੱਤਰ ਨਾਮ ਆ ਗਿਆ ਹੈ, ਉਨ੍ਹਾਂ ਦੇ ਖੇਚਰੀ, ਭੂਚਰੀ, ਚਰਚਰੀ, ਅਗੋਚਰੀ, ਉਨਮਨੀ ਇਹ ਪੰਜੇ ਅਵਸਥਾ ਨਾਲ ਹੀ ਹਨ ਅਤੇ ਉਨ੍ਹਾਂ ਦੇ ਅਸਟ = ਅੱਠੇ ਪ੍ਰਾਣ (ਪ੍ਰਾਣ, ਬਿਆਨ, ਸਮਾਨ, ਅਪਾਨ, ਉਦਿਆਨਾ, ਇੜਾ, ਪਿੰਗਲਾ ਤੇ ਸੁਖਮਨਾ) ਵੀ ਸੁਤ = ਸੂਤ, ਵੱਸ ਹੋ ਗਏ ਹਨ ਅਤੇ ਅੰਦਰੋਂ ਹਿੰ = ਹੰਗਤਾ ਵੀ ਡੋਲ ਗਈ ਹੈ।

## ਪੰਜ ਕੋਸ਼ :

੧. **ਅੰਨਮਯ ਕੋਸ਼ :** ਅੰਨ ਨਾਲ ਚੱਲਣ ਵਾਲੇ ਸਥੂਲ ਸਰੀਰ ਨੂੰ ਅੰਨਮਯ ਕੋਸ਼ ਆਖਦੇ ਹਨ।

੨. **ਪ੍ਰਾਣਮਯ ਕੋਸ਼ :** ਪੰਜ ਪ੍ਰਾਣਾਂ (ਪ੍ਰਾਣ, ਅਪਾਨ, ਸਮਾਨ, ਬਿਆਨ ਤੇ ਉਦਿਆਨ) ਨੂੰ ਪ੍ਰਾਣਮਯ ਕੋਸ਼ ਆਖਦੇ ਹਨ।

੩. **ਮਨੋਮਯ ਕੋਸ਼ :** ਪੰਜ ਕਰਮ ਇੰਦ੍ਰੇ (ਹੱਥ, ਪੈਰ, ਗੁਦਾ, ਲਿੰਗ, ਜੀਭ) ਤੇ ਮਨ ਨੂੰ ਮਨੋਮਯ ਕੋਸ਼ ਆਖਦੇ ਹਨ।

੪. **ਵਿਗਿਆਨਮਯ ਕੋਸ਼ :** ਪੰਜ ਗਿਆਨ ਇੰਦ੍ਰੇ (ਅੱਖਾਂ, ਨੱਕ, ਕੰਨ, ਚਮੜੀ ਤੇ ਜੀਭ) ਤੇ ਛੇਵੀਂ ਬੁੱਧੀ ਨੂੰ ਵਿਗਿਆਨਮਯ ਕੋਸ਼ ਆਖਦੇ ਹਨ।

੫. **ਅਨੰਦਮਯ ਕੋਸ਼ :** ਸੁਖੋਪਤ ਅਵਸਥਾ ਦੇ ਅਨੰਦ ਨੂੰ ਅਨੰਦਮਯ ਕੋਸ਼ ਆਖਦੇ ਹਨ।

## ਅਸਟ ਧਾਤ :

੧. ਅਸਤ (ਹੱਡੀਆਂ) ੨. ਮਿੱਝ, ੩. ਲਹੂ, ੪. ਚਮੜੀ, ੫. ਮਾਸ, ੬. ਰਸ, ੭. ਬੀਰਜ, ੮. ਬਲ **ਵਾ:** ਨਾੜੀਆਂ।

## ਜੋਗ ਮਤ ਅਨੁਸਾਰ ਪੰਜ ਅਵਸਥਾਵਾਂ :

੧. **ਖੇਚਰੀ :** ਤਾਲੂ ਨਾਲ ਜ਼ਬਾਨ ਲਾਉਣੀ **ਵਾ:** ਸਿੱਧੀ ਦੇ ਬਲ ਨਾਲ ਆਕਾਸ਼ ਵਿਚ ਵਿਚਰਨਾ।

੨. **ਭੂਚਰੀ** : ਭਰਵੱਟਿਆਂ ਵਿਚ ਦ੍ਰਿਸ਼ਟੀ ਟਿਕਾਉਣੀ **ਵਾ:** ਧਰਤੀ ਵਿਚ ਵਿਚਰਨ ਦੀ ਸ਼ਕਤੀ ਆ ਜਾਣੀ।

੩. **ਚਰਚਰੀ** : ਤ੍ਰਿਕੁਟੀ ਵਿਚ ਟਿਕਣਾ **ਵਾ:** ਹਵਾ ਰੂਪ ਹੋ ਜਾਣ ਦੀ ਸ਼ਕਤੀ ਆ ਜਾਣੀ।

੪. **ਅਗੋਚਰੀ** : ਦਸਮ ਦੁਆਰ ਵਿਖੇ ਸਹੰਸਰ ਦਲ ਕਵਲ **ਵਾ:** ਪਾਣੀ ਵਿਚ ਅਲੋਪ ਹੋ ਜਾਣ ਦੀ ਸ਼ਕਤੀ ਆ ਜਾਣੀ।

੫. **ਉਨਮਨੀ** : ਬ੍ਰਹਮਰੰਧ੍ਰ ਨਾੜੀ ਵਿਚ ਜੋਗੀ ਦਾ ਇਸਥਿਤ ਹੋ ਕੇ ਤਾਲੂ ਦੁਆਰਾ ਪ੍ਰਾਣ ਨਿਕਾਸਣ ਦੇ ਸ਼ਕਤੀਵਾਨ ਹੋਣਾ **ਵਾ:** ਪੰਜਾਂ ਤੱਤਾਂ ਵਿਚ ਸਿੱਧੀ ਬਲ ਦੇ ਨਾਲ ਤੱਤ ਰੂਪ ਹੋ ਜਾਣਾ, ਪਰ ਸੂਖਮ ਸਰੀਰ ਸਹਿਤ ਕਾਰਨ ਅਵਿੱਦਿਆ ਦੇਹ ਬਣੀ ਰਹਿੰਦੀ ਹੈ।

## ਗੁਰਮਤ ਅਨੁਸਾਰ ਪੰਜ ਅਵਸਥਾਵਾਂ :

੧. **ਖੇਚਰੀ** : ਖੇ = ਚਿਦਾਕਾਸ਼ ਵਿਚ ਚਰੀ = ਵਿਚਰਨ ਵਾਲੇ ਹੋਣਾ।

੨. **ਭੂਚਰੀ** : ਭੂ = ਭੂਮਾ ਰੂਪ ਬ੍ਰਹਮ ਵਿਚ ਬਿਰਤੀ ਦਾ ਚਰੀ = ਵਿਚਰਨਾ।

੩. **ਚਰਚਰੀ** : ਪਰਮਾਤਮਾ ਦੇ ਚ = ਉਤਸ਼ਾਹ ਵਿਚ ਬਿਰਤੀ ਰਚਰੀ = ਰਚੀ, ਚੜ੍ਹੀ ਰਹਿਣੀ।

੪. **ਅਗੋਚਰੀ** : ਇੰਦ੍ਰੀਆਂ ਦੇ ਅਵਿਸ਼ੇ ਪਦ ਦੀ ਪ੍ਰਾਪਤੀ।

੫. **ਉਨਮਨੀ** : ਤੁਰੀਆ ਅਵਸਥਾ।

**ਅਥਵਾ** ਖੇਚਰੀ—ਸਤਸੰਗੀ, ਧਰਮ ਖੰਡ। ਭੂਚਰੀ—ਸੇਵਕ, ਗਿਆਨ ਖੰਡ।

ਚਰਚਰੀ—ਸਿੱਖ, ਸਰਮ (ਸੁਖ) ਖੰਡ। ਅਗੋਚਰੀ—ਸਨਮੁਖ ਕਰਮ (ਬਖ਼ਸ਼ਸ਼) ਖੰਡ, ਉਨਮਨੀ—ਗੁਰਮੁਖ, ਸਚਖੰਡ।

## ਪੰਜ ਪ੍ਰਾਣ :

੧. **ਪ੍ਰਾਣ** : ਜੋ ਰਿਦੇ ਅਸਥਾਨ ਵਿਖੇ ਰਹਿੰਦੇ ਹਨ।

੨. **ਬਿਆਨ** : ਜੋ ਸਾਰੇ ਸਰੀਰ ਵਿਖੇ ਰਹਿੰਦੇ ਹਨ।

੩. **ਸਮਾਨ** : ਜੋ ਨਾਭੀ ਵਿਖੇ ਰਹਿੰਦੇ ਹਨ।

੪. **ਅਪਾਨ** : ਜੋ ਗੁਦਾ ਵਿਚ ਰਹਿੰਦੇ ਹਨ।

੫. **ਉਦਿਆਨ** : ਜੋ ਕੰਠ ਵਿਖੇ ਰਹਿੰਦੇ ਹਨ।

**ਅਥਵਾ**

**ਪ੍ਰਾਣ** : ਪਰਮੇਸ਼ਰ ਦੀ ਪਛਾਣ ਵਾਲੇ ਹੋਣਾ,

**ਬਿਆਨ** : ਦ੍ਵੈਤ ਤੋਂ ਬਿਨਾਂ ਹੋਣਾ।

**ਸਮਾਨ** : ਪਰਮਾਤਮਾ ਨੂੰ ਸਭ ਥਾਈਂ ਸਮਾਇਆ ਹੋਇਆ ਸਮਝਣਾ।

**ਅਪਾਨ** : ਦੁਨੀਆਂ ਦੀ ਪਛਾਣ ਤੋਂ ਰਹਿਤ ਹੋਣਾ।

**ਉਦਿਆਨ** : ਸੰਸਾਰ ਨੂੰ ਉਜਾੜ ਰੂਪ ਸਮਝਣਾ।

੧. ਇੜਾ : ਖੱਬੀ ਸੁਰ ਚੰਦ੍ਰਮਾ ਦੀ।

੨. ਪਿੰਗਲਾ : ਸੱਜੀ ਸੁਰ ਸੂਰਜ ਦੀ।

੩. ਸੁਖਮਨਾ : ਤ੍ਰਿਕੁਟੀ ਵਿਚ ਪ੍ਰਾਣ ਠਹਿਰਾਉਣ ਦੀ ਜਗ੍ਹਾ ਦਾ ਨਾਮ ਸੁਖਮਨਾ ਹੈ।

**ਅਥਵਾ** ਇੜਾ—ਜੋ ਅੜੀ ਪਾਉਣ ਵਾਲੀਆਂ ਵਾਸ਼ਨਾਵਾਂ ਹਨ, ਤਿੰਨਾਂ ਤੋਂ ਮਨ ਨੂੰ ਪਿੰਗਲ = ਪਿੰਗਲਾ ਕਰ ਲੈਣਾ ਅਤੇ ਸੁਖਮਨਾ—ਮਨ ਨੂੰ ਸੁਖ ਦੇਣ ਵਾਲੀ ਭਗਤੀ ਕਰਨੀ।
**ਵਾ:** ਇੜਾ ਦੁਆਰਾ ਪ੍ਰਾਣਾਂ ਨੂੰ ਉਤਾਰਨਾ ਭਾਵ ਮਾੜੇ ਕੰਮਾਂ ਦਾ ਰੇਚਕ (ਤਿਆਗ) ਕਰਨਾ। ਪਿੰਗਲਾ ਦੁਆਰਾ ਸ੍ਵਾਸਾਂ ਦਾ ਚੜ੍ਹਾਉਣਾ ਭਾਵ ਗੁਰਾਂ ਦੇ ਸ਼ਬਦ ਨੂੰ ਰਿਦੇ ਵਿਚ ਗ੍ਰਹਿਣ ਕਰਨਾ ਅਤੇ ਸੁਖਮਨਾ ਵਿਖੇ ਸ੍ਵਾਸਾਂ ਦਾ ਕੁੰਭਕ ਕਰਨਾ ਭਾਵ ਠਹਿਰਾਉਣਾ, ਮਨ ਦਾ ਗੁਰਾਂ ਦੇ ਉਪਦੇਸ਼ ਵਿਚ ਟਿਕਾਉਣਾ ਕਿ ਇਹ ਠੀਕ ਵੱਸ ਹੋ ਗਏ ਹਨ, ਇਹੋ ਹੀ ਅੰਤ੍ਰੀਵ ਭਾਵ ਦੇ ਵਿਚ ਗੁਰਮਤ ਜੋਗ ਦੀ ਪ੍ਰਕਿਰਿਆ ਹੈ।

*ਪ੍ਰਸ਼ਨ-੨੪ : ਸਰੀਰ ਦੇ ਸੰਕਲਪ ਵਿਕਲਪ ਕਿਸ ਜੀਵ ਦੇ ਨਵਿਰਤ ਹੁੰਦੇ ਹਨ ?*

*ਉੱਤਰ :* **ਉਠਹਿ ਤਾਨ ਕਲੋਲ; ਗਾਇਨ ਤਾਰ ਮਿਲਾਵਹੀ ॥੧॥**

ਜਿਹੜੇ ਪੁਰਖ ਗੁਰ ਉਪਦੇਸ਼ ਵਿਚ ਚਿੱਤ ਦੀ ਤਾਰ = ਬਿਰਤੀ ਮਿਲਾਵਹੀ = ਮਿਲਾ ਕੇ ਪਰਮੇਸ਼ਰ ਦੇ ਜੱਸ ਨੂੰ ਗਾਇਨ = ਗਾਉਂਦੇ ਹਨ ਜਾਂ ਜਿਹੜੇ ਬਿਰਤੀ ਨੂੰ ਮੇਲ ਕੇ ਵਾਹਿਗੁਰੂ ਦੇ ਜੱਸ ਨੂੰ ਗਾਉਂਦੇ ਹਨ, ਉਨ੍ਹਾਂ ਦੇ ਅੰਦਰੋਂ ਸਰੀਰ ਦੇ ਰੱਖਣ, ਪਾਲਣ ਦੀਆਂ ਲਹਿਰਾਂ ਉੱਠ ਜਾਂਦੀਆਂ ਹਨ **ਵਾ:** ਉਨ੍ਹਾਂ ਦੇ ਤਾਨ = ਸਰੀਰ ਦੀਆਂ ਸੰਕਲਪ ਵਿਕਲਪ ਰੂਪੀ ਕਲੋਲ = ਲਹਿਰਾਂ ਅੰਦਰੋਂ ਉਠਹਿ = ਉੱਠ ਕੇ ਚਲੀਆਂ ਜਾਂਦੀਆਂ ਹਨ ॥੧॥ ਜੈਸਾ ਕਿ :

**ਮਾਈ ਮੈ ਧਨੁ ਪਾਇਓ ਹਰਿ ਨਾਮੁ ॥**
**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧॥ਰਹਾਉ॥** *(ਅੰਗ ੧੧੮੬)*

*ਪ੍ਰਸ਼ਨ-੨੫ : ਆਪਣੇ ਆਤਮਾ ਦੀ ਪੂਜਾ ਕਰਨੀ ਕਿਸ ਨੂੰ ਆਈ ਹੈ ?*

*ਉੱਤਰ :* **ਤੇਲੰਗੀ; ਦੇਵਕਰੀ ਆਈ ॥**

ਗੁਰਮੁਖ ਜਨਾਂ ਨੂੰ (ਤੇ + ਲੰਗੀ) ਤੇ = ਤਿੰਨ ਗੁਣ ਲੰਗੀ = ਲੰਘ ਕੇ ਆਪਣੇ ਆਤਮਾ ਦੀ ਦੇਵ = ਪੂਜਾ ਕਰੀ = ਕਰਨੀ ਆਈ ਹੈ **ਵਾ:** ਦੇਵ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਪੂਜਾ ਕਰਨੀ ਆਈ ਹੈ। ਜੈਸਾ ਕਿ :

**ਤ੍ਰੈਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥**
**ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥੧॥** *(ਅੰਗ ੮੮੩)*
**ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥੧੧॥** *(ਅੰਗ ੯੧੦)*

*ਪ੍ਰਸ਼ਨ-੨੬ : ਭਾਣਾ (ਹੁਕਮ) ਮੰਨਣ ਕਰਕੇ ਕੀ ਲਾਭ ਹੁੰਦਾ ਹੈ ?*

*ਉੱਤਰ :* **ਬਸੰਤੀ; ਸੰਦੂਰ ਸੁਹਾਈ ॥**

ਅਵਿੱਦਿਆ ਰੂਪੀ (ਬਸੰ + ਤੀ) ਤੀ = ਇਸਤਰੀ ਬਸੰ = ਅਧੀਨ ਹੋ ਗਈ ਹੈ ਅਤੇ ਜੋ ਸੁਹਾਈ = ਸ਼ੋਭਨੀਕ ਮਾਇਆ ਪ੍ਰਤੀਤ ਹੋ ਰਹੀ ਸੀ, ਉਹ ਵੀ (ਸੰ + ਦੂਰ) ਸੰ = ਭਲੀ ਪ੍ਰਕਾਰ ਦੂਰ ਹੋ ਗਈ ਹੈ। ਗੁਰਾਂ, ਪਰਮੇਸ਼ਰ ਦਾ ਭਾਣਾ ਮੰਨਣ ਕਰਕੇ ਇਹ ਲਾਭ ਪ੍ਰਾਪਤ ਹੋਇਆ ਹੈ। ਜੈਸਾ ਕਿ :

**ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥** *(ਅੰਗ ੧੦੬੩)*
**ਵਾ:** **ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿਜਨ ਠਾਗੀ ॥** *(ਅੰਗ ੧੨੧੭)*

*ਪ੍ਰਸ਼ਨ-੨੭ : ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਕਿਸ ਪ੍ਰਕਾਰ ਹੁੰਦੀ ਹੈ ?*

*ਉੱਤਰ :* **ਸਰਸ ਅਹੀਰੀ; ਲੈ ਭਾਰਜਾ ॥**

ਗੁਰਮੁਖ ਜਨਾਂ ਨੇ (ਸ + ਰਸ) ਸ = ਸਹਿਤ ਰਸ = ਪ੍ਰੇਮ ਦੇ (ਅਹੀ + ਰੀ) ਰੀ = ਇੰਦਰੀਆਂ ਰੂਪੀ

ਅਹੀ = ਸੱਪਣੀਆਂ ਲੈ = ਨਾਸ਼ ਕੀਤੀਆਂ ਹਨ ਅਤੇ ਉਹ (ਭਾ + ਰਜਾ) ਭਾ = ਪ੍ਰਕਾਸ਼ ਸਰੂਪ ਬ੍ਰਹਮ ਨੂੰ ਪਾ ਕੇ ਰਜਾ = ਤ੍ਰਿਪਤ ਹੋ ਗਏ ਹਨ।

*ਪ੍ਰਸ਼ਨ-੨੮ : ਗੁਰਮੁਖ ਜਨਾਂ ਨੇ ਕਿਸ ਨਾਲ ਆਪਣੇ ਚਿੱਤ ਦੀ ਬਿਰਤੀ ਲਾਉਣਾ ਕੀਤੀ ਹੈ ?*

*ਉੱਤਰ :* **ਸੰਗਿ ਲਾਈ; ਪਾਂਚਉ ਆਰਜਾ ॥**

ਆਰਜਾ = ਸ੍ਰੇਸ਼ਟ ਪਾਂਚਉ = ਚੇਤਨ ਬ੍ਰਹਮ ਦੇ ਸੰਗਿ = ਨਾਲ ਗੁਰਮੁਖ ਜਨਾਂ ਨੇ ਆਪਣੇ ਚਿੱਤ ਦੀ ਬਿਰਤੀ ਲਾਈ = ਲਾਉਣਾ ਕੀਤੀ ਹੈ। ਜੈਸਾ ਕਿ :

**ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥** *(ਅੰਗ ੭੧੧)*

*ਪ੍ਰਸ਼ਨ-੨੯ : ਪਰਮੇਸ਼ਰ ਕਿਥੋਂ ਪ੍ਰਾਪਤ ਹੋਇਆ ਹੈ ?*

*ਉੱਤਰ :* **ਸੁਰਮਾਨੰਦ; ਭਾਸਕਰ ਆਏ ॥**

ਸੁਰਮਾ = ਕਾਲਾ ਭਾਵ ਕਾਲੀ ਮਾਇਆ ਦਾ ਨੰਦ = ਪੁੱਤਰ ਜੋ ਮਨ ਹੈ, ਉਸ ਵਿਚ ਵਾਹਿਗੁਰੂ ਆਪਣੇ ਗਿਆਨ ਦਾ (ਭਾਸ + ਕਰ) ਭਾਸ = ਪ੍ਰਕਾਸ਼ ਕਰਕੇ ਆਏ = ਆ ਪ੍ਰਾਪਤ ਹੋਇਆ ਹੈ। ਜੈਸਾ ਕਿ :

**ਮਨ ਮਹਿ ਆਪਿ ਮਨ ਅਪੁਨੇ ਮਾਹਿ ॥** *(ਅੰਗ ੨੭੯)*

**ਵਾ:** **ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥** *(ਅੰਗ ੮੭੯)*

*ਪ੍ਰਸ਼ਨ-੩੦ : ਜੋਤ ਦਾ ਪ੍ਰਕਾਸ਼ ਗੁਰਮੁਖਾਂ ਦੇ ਹਿਰਦੇ ਵਿਚ ਕਿਸ ਤਰ੍ਹਾਂ ਹੈ ?*

*ਉੱਤਰ :* **ਚੰਦ੍ਰਬਿੰਬ; ਮੰਗਲਨ ਸੁਹਾਏ ॥**

ਜਿਵੇਂ ਚੰਦ੍ਰ = ਚੰਦਰਮਾ ਦਾ ਪ੍ਰਤਿਬਿੰਬ ਘੜਿਆਂ ਵਿਚ ਸੁਹਾਂਵਦਾ, ਪੈਂਦਾ ਹੈ, ਇਸੇ ਤਰ੍ਹਾਂ ਮੰਗਲਨ = ਅਨੰਦਾਇਕ ਜੋਤਿ ਗੁਰਮੁਖਾਂ ਦੇ ਹਿਰਦਿਆਂ ਵਿਚ ਸੁਹਾਏ = ਸੁਹਾਂਵਦੀ ਹੈ **ਵਾ:** ਇਸੇ ਤਰ੍ਹਾਂ ਗੁਰਮੁਖ ਜਨ ਮੰਗਲਨ = ਅਨੰਦ ਸਰੂਪ ਦਾ ਪ੍ਰਤਿਬਿੰਬ ਵੇਖ ਕੇ ਸ਼ੋਭਨੀਕ ਹੋ ਗਏ ਹਨ। ਜੈਸਾ ਕਿ :

**ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥** *(ਅੰਗ ੧੦੯੯)*

**ਵਾ:** **ਜਿਉ ਪਸਰੀ ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥** *(ਅੰਗ ੧੧੭੭)*

*ਪ੍ਰਸ਼ਨ-੩੧ : ਪ੍ਰੇਮ ਦੇ ਤੀਰਾਂ ਦਾ ਕੀ ਫਲ ਹੈ ?*

*ਉੱਤਰ :* **ਸਰਸਬਾਨ; ਅਉ ਆਹਿ, ਬਿਨੋਦਾ ॥**

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਵਿਚ (ਸ + ਰਸ + ਬਾਨ) ਸ = ਸਹਿਤ ਰਸ = ਪ੍ਰੇਮ ਰੂਪੀ ਬਾਨ = ਤੀਰ ਵੱਜੇ ਹਨ, ਅਉ = ਪੁਨਾ ਉਨ੍ਹਾਂ ਨੂੰ ਆਤਮਿਕ ਬਿਨੋਦਾ = ਅਨੰਦ ਪ੍ਰਾਪਤ ਹੋਇਆ ਆਹਿ = ਹੈ **ਵਾ:** ਉਨ੍ਹਾਂ ਦੇ ਤਾਈਂ ਅਉ = ਬਹੁੜੋ, ਫੇਰ ਅਕਾਲ ਪੁਰਖ ਦਾ ਭ੍ਰਮ ਰਹਿਤ ਨਿਰਉਪਾਧ ਅਨੰਦ ਹੀ ਅਨੰਦ ਹੈ। ਜੈਸਾ ਕਿ :

**ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤਿ ਅਨੀਆਲੇ ਤੀਰ ॥੧॥** *(ਅੰਗ ੩੨੭)*

*ਪ੍ਰਸ਼ਨ-੩੨ : ਪ੍ਰੇਮ ਨਾਲ ਪ੍ਰਭੂ ਜਸ ਗਾਉਣ ਦਾ ਕੀ ਫਲ ਹੈ ?*

*ਉੱਤਰ :* **ਗਾਵਹਿ ਸਰਸ ਬਸੰਤ ਕਮੋਦਾ ॥**

ਜੋ (ਸ + ਰਸ) ਸ = ਸਹਿਤ ਰਸ = ਪ੍ਰੇਮ ਨਾਲ ਵਾਹਿਗੁਰੂ ਦੇ ਜੱਸ ਨੂੰ ਗਾਵਹਿ = ਗਾਉਂਦੇ ਹਨ, ਉਨ੍ਹਾਂ ਦਾ ਹਿਰਦਾ ਕਵੀਆਂ (ਕਮੀਆ) ਦੀ ਨਿਆਈ ਗੁਰੂ ਰੂਪ ਚੰਦਰਮਾ ਨੂੰ ਵੇਖ ਕੇ ਬਸੰਤ = ਅਨੰਦ

ਦੇ ਸਹਿਤ ਹੋ ਗਿਆ ਹੈ **ਵਾ:** ਜੋ (ਕਮ + ਓਦਾ) ਬਿਰਤੀ ਕਮ = ਕਾਮ ਨੂੰ ਓਦਾ = ਉਦੈ, ਪੈਦਾ ਕਰਨ ਵਾਲੀ ਸੀ, ਉਹ ਮਨ ਵਿਚ ਪ੍ਰਭੂ ਦੇ ਵੱਸਣ ਕਰਕੇ ਅੰਦਰੋਂ ਮਿੱਟ ਗਈ ਹੈ।

***ਪ੍ਰਸ਼ਨ-੩੩ :*** *ਵੈਰਾਗ, ਬਿਬੇਕ ਆਦਿ ਸਾਧਨਾਂ ਬਾਰੇ ਕਥਨ ਕਰੋ ?*

***ਉੱਤਰ :*** **ਅਸਟ ਪੁਤ੍ਰ; ਮੈ ਕਹੇ ਸਵਾਰੀ ॥**

ਇਨ੍ਹਾਂ ਅਸਟ = ਅੱਠ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਤੇ ਤੱਤ ਤੂੰ ਦਾ ਸੰਸ਼ੋਧਨ ਆਦਿ ਸਾਧਨਾ ਕਰਨ ਵਾਲੇ ਸੰਤ ਜਨ ਮੈ = ਮੇਰੇ ਪੁਤ੍ਰ = ਪਵਿੱਤਰ ਸ਼ੁੱਧ ਸਰੂਪ ਪਰਮੇਸ਼ਰ ਦੇ ਗੁਣਾਂ ਨੂੰ ਸਵਾਰੀ = ਸਵਾਰ ਸਵਾਰ ਕੇ ਕਹੇ = ਕਥਨ ਕਰਦੇ ਹਨ। ਜੈਸਾ ਕਿ :

**ਮਨ ਤਨ ਰੰਗਿ ਰਤੇ ਰੰਗ ਏਕੈ ॥ ਨਾਨਕ ਜਨ ਕੈ ਬਿਰਤਿ ਬਿਬੇਕੈ ॥** *(ਅੰਗ ੨੬੪)*

## ਅੱਠ ਸਾਧਨ

੧ **ਵੈਰਾਗ :** ਬ੍ਰਹਮ ਲੋਕ ਤੱਕ ਜਿੰਨੇ ਪਦਾਰਥ ਹਨ, ਸਭ ਦਾ ਹਿਰਦੇ ਵਿੱਚੋਂ ਅਭਾਵ ਹੋਣਾ, ਪਰਮਾਤਮਾ ਦੀ ਪ੍ਰਾਪਤੀ ਬਿਨਾਂ ਹੋਰ ਕੋਈ ਇੱਛਾ ਹੀ ਨਹੀਂ ਹੋਣੀ, ਇਸਦਾ ਨਾਮ ਵੈਰਾਗ ਹੈ।

੨. **ਬਿਬੇਕ :** ਬ੍ਰਹਮ ਤਿੰਨਾਂ ਕਾਲਾਂ ਵਿਚ ਸਤ ਸਰੂਪ ਹੈ ਅਤੇ ਸੰਸਾਰ ਨਾਸ਼ਵੰਤ ਹੈ, ਐਸੇ ਨਿਸਚੇ ਦਾ ਨਾਮ ਬਿਬੇਕ ਹੈ।

੩. **ਖਟ ਸੰਪਤੀ :** ਛੇ ਗੁਣਾਂ ਦਾ ਇਕ ਸਾਧਨ : ੧. ਨਾਮ—ਮਨ ਨੂੰ ਵਿਸ਼ਿਆਂ ਦੀ ਵਾਸ਼ਨਾ ਤੋਂ ਰੋਕਣਾ, ੨. ਦਮ—ਇੰਦ੍ਰਿਆਂ ਨੂੰ ਵਿਕਾਰਾਂ ਵੱਲੋਂ ਰੋਕਣਾ, ੩. ਸ਼ਰਧਾ—ਗੁਰਾਂ ਦੇ ਬਚਨ ਸੱਚੇ ਹਨ, ਮੇਰੀ ਕਲਿਆਣ ਕਰ ਦੇਣਗੇ, ਐਸੇ ਭਰੋਸੇ ਦਾ ਨਾਮ ਸ਼ਰਧਾ ਹੈ, ੪. ਸਮਾਧਾਨਤਾ—ਮਨ ਵਿੱਚੋਂ ਨਾਨਾਪੁਣੇ ਦੀ ਹਿਲ-ਜੁਲ ਰੂਪ ਵਿਖੇਪ ਨਾ ਹੋਣੀ, ੫. ਉਪਰਾਮਤਾ—ਵਿਸ਼ੇ ਸਾਧਨਾ ਸਮੇਤ ਸਭ ਕਰਮ ਦਾ ਤਿਆਗ, ਵਿਸ਼ਿਆਂ ਨੂੰ ਵਿਹੁ ਰੂਪ ਜਾਨਣਾ ਭਾਵ ਜੇਕਰ ਨੇਤ੍ਰਾਂ ਨਾਲ ਵਿਕਾਰ ਦ੍ਰਿਸ਼ਟੀ ਆ ਜਾਵੇ ਤਾਂ ਗਿਲਾਨੀ ਮੰਨਣੀ, ੬. ਤਤਿਖਸ਼ਾ—ਗੁਰਾਂ ਦੀ ਸੇਵਾ ਵਿਚ ਧੁੱਪ, ਪਾਲਾ, ਭੁਖ, ਤ੍ਰੇਹ ਆਦਿ ਨੂੰ ਸੁਤੇ ਹੀ ਸਹਾਰ ਲੈਣਾ।

੪. **ਮੋਖ ਇੱਛਾ :** ਬ੍ਰਹਮ ਦੀ ਪ੍ਰਾਪਤੀ ਅਤੇ ਸੰਸਾਰਕ ਦੁੱਖਾਂ ਦੀ ਨਵਿਰਤੀ ਦਾ ਨਾਮ ਮੁਮੁਖਤਾ ਹੈ।

੫. **ਸ੍ਰਵਣ :** ਖਟ ਚਿੰਨ੍ਹਾਂ ਦੀ ਜੁਗਤੀ ਨਾਲ ਵੇਦਾਂਤ ਵਾਕਾਂ ਦਾ ਤਾਤਪਰਯ ਨਿਸਚੇ ਕਰਨਾ, ਚਿੱਤ ਨੂੰ ਇਕਾਗਰ ਕਰਕੇ ਪ੍ਰੇਮ ਨਾਲ ਨਾਮ ਸੁਣਨਾ।

੬. **ਮੰਨਣ :** ਜੀਵ ਬ੍ਰਹਮ ਦੇ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਨਾਲ ਅਦੁੱਤੀ ਬ੍ਰਹਮ ਦਾ ਚਿੰਤਨ ਕਰਨਾ।

੭. **ਨਿਧਿਆਸਣ :** ਅਨਾਤਮਾਕਾਰ ਬਿਰਤੀ ਨੂੰ ਤਿਆਗ ਕੇ ਬ੍ਰਹਮਾਕਾਰ ਬਿਰਤੀ ਦੀ ਇਸਥਿਤੀ ਕਰਨੀ।

੮. **ਤਤ ਤੂੰ ਦਾ ਸੰਸ਼ੋਧਨ :** ਤੱਤ ਪਦ ਦਾ ਲਖ ਅਰਥ ਈਸ਼ਰ ਦਾ ਸਾਖੀ, ਤੂੰ ਪਦ ਦਾ ਲਖ ਅਰਥ ਜੀਵ ਦਾ ਸਾਖੀ ਇਕੋ ਸ਼ੁੱਧ ਸਰੂਪ ਹੈ।

***ਪ੍ਰਸ਼ਨ-੩੪ :*** *ਮਨੁੱਖਾ ਦੇਹੀ ਦੀ ਵਾਰੀ ਕਿਸ ਵਾਸਤੇ ਪ੍ਰਾਪਤ ਹੋਈ ਹੈ ?*

***ਉੱਤਰ :*** **ਪੁਨਿ ਆਈ; ਦੀਪਕ ਕੀ ਬਾਰੀ ॥**

ਚਉਰਾਸੀ ਦੇ ਪੁਨਿ = ਫੇਰ ਵਿਚ ਵਿਚਰਦੇ ਹੋਏ ਨੂੰ ਹੁਣ ਦੀਪਕ = ਪ੍ਰਕਾਸ਼ ਸਰੂਪ ਵਾਹਿਗੁਰੂ ਦੇ ਨਾਲ ਮਿਲਣ ਕੀ=ਦੀ ਮਨੁੱਖਾ ਜਨਮ ਰੂਪੀ ਵਾਰੀ ਆ ਕੇ ਪ੍ਰਾਪਤ ਹੋਈ ਹੈ।[੧] **ਅਥਵਾ**

---

੧. ਜੈਸਾ ਕਿ : **ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਅੰਗ ੧੨)*

*ਪ੍ਰਸ਼ਨ : ਕਿਸ ਦੀ ਵਾਰੀ ਪ੍ਰਾਪਤ ਹੋ ਗਈ ਹੈ ?*

**ਉੱਤਰ :** ਜੋ ਦੀਪਕ = ਅਪ੍ਰੋਖ ਗਿਆਨ ਹੈ, ਉਸ ਦੀ ਵਾਰੀ ਹੁਣ ਮਨੁੱਖਾ ਜਨਮ ਵਿਚ ਆ ਕੇ ਪ੍ਰਾਪਤ ਹੋ ਗਈ ਹੈ ॥੧॥

*ਪ੍ਰਸ਼ਨ-੩੫ : ਕੁਬੁੱਧੀ ਦੀ ਨਵਿਰਤੀ ਕਿਸ ਪ੍ਰਕਾਰ ਹੁੰਦੀ ਹੈ ?*

**ਉੱਤਰ : ਕਛੇਲੀ ਪਟਮੰਜਰੀ; ਟੋਡੀ ਕਹੀ ਅਲਾਪਿ ॥**

ਜੋ (ਕ + ਛੇਲੀ) ਕ = ਕਰੂਪ, ਛੇਲੀ = ਛਲ ਵਾਲੀ ਭਾਵ ਕੁਬੁੱਧੀ (ਪਟ + ਮੰ + ਜਰੀ) ਹਿਰਦੇ ਮੰ = ਵਿਚ ਜਰੀ = ਜੜੀ ਹੋਈ ਸੀ, ਉਹ ਗੁਰਮੁਖ ਜਨਾਂ ਨੇ ਅੰਦਰੋਂ ਪਟ = ਪੁੱਟ ਦਿੱਤੀ ਹੈ, ਅਤੇ ਗੁਰਮੁਖ ਜਨ ਆਪ ਸ੍ਵੈ ਟੋਡੀ = ਦੇਸ਼ੀ ਸਾਖੀ ਚੇਤਨ ਦੇ ਗੁਣਾਂ ਨੂੰ ਅਲਾਪਿ = ਗਾਉਂਦੇ ਹਨ ਅਤੇ ਹੋਰਨਾਂ ਤੋਂ ਗਵਾਉਣਾ ਕਰਦੇ ਹਨ **ਵਾ:** ਜੋ ਅੰਦਰੋਂ (ਪਟ + ਮੰ + ਜਰੀ) ਮੰ = ਮਮਤਾ ਜਰੀ = ਜੜੀ ਹੋਈ ਸੀ, ਜਿਸ ਕਰਕੇ ਬੁੱਧੀ ਰੂਪੀ ਦੇਹੀ ਕਰੂਪ ਹੋ ਰਹੀ ਸੀ, ਉਹ ਅੰਦਰੋਂ ਪਟ = ਪੁੱਟ, ਨਵਿਰਤ ਕਰ ਦਿੱਤੀ ਹੈ। ਜੈਸਾ ਕਿ :

**ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥** *(ਅੰਗ ੯੪੪)*

*ਪ੍ਰਸ਼ਨ-੩੬ : ਸ੍ਰੇਸ਼ਟ ਬੁੱਧੀ ਦਾ ਪ੍ਰਕਾਸ਼ ਕਿਸ ਪ੍ਰਕਾਰ ਹੁੰਦਾ ਹੈ ?*

**ਉੱਤਰ : ਕਾਮੋਦੀ ਅਉ ਗੂਜਰੀ; ਸੰਗਿ ਦੀਪਕ ਕੇ ਥਾਪਿ ॥੧॥**

ਜੋ (ਕਾਮ + ਓਦੀ) ਕਾਮ = ਮੰਦ ਵਾਸ਼ਨਾ ਨੂੰ ਓਦੀ = ਉਦੇ ਕਰਨ ਵਾਲੀ ਖੋਟੀ ਬੁੱਧੀ ਹੈ, ਅਉ = ਪੁਨਾ ਜਦ ਉਹ ਗੂਜਰੀ = ਗੁਜ਼ਰ ਗਈ ਭਾਵ ਅੰਦਰੋਂ ਮਿਟ ਗਈ ਤਦ ਸ੍ਰੇਸ਼ਟ ਬੁੱਧੀ ਦਾ ਪ੍ਰਕਾਸ਼ ਹੁੰਦਾ ਹੈ **ਵਾ:** ਜੋ ਕੁਬੁੱਧੀ ਵਿਸ਼ੇ ਰਸ ਵਿਚ ਕਮੀਆਂ (ਕਵੀਆਂ) ਵਾਗੂੰ ਖਿੜੀ ਹੋਈ ਸੀ। ਪੁਨਾ ਹੁਣ ਉਹ ਗੁਜ਼ਰ ਗਈ ਹੈ ਅਤੇ ਸਬੁੱਧੀ ਪ੍ਰਕਾਸ਼ ਸਰੂਪ ਦੇ ਨਾਲ ਇਸਥਿਤ ਹੋ ਗਈ ਹੈ ॥੧॥ ਜੈਸਾ ਕਿ :

**ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥** *(ਅੰਗ ੩੭੦)*

**ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥** *(ਅੰਗ ੪੫੦)*

*ਪ੍ਰਸ਼ਨ-੩੭ : ਕੀ ਉਸ ਬੁੱਧ ਵਿੱਚੋਂ ਸਾਰੇ ਪਾਪ ਨਵਿਰਤ ਹੋ ਗਏ ਹਨ ?*

**ਉੱਤਰ : ਕਾਲੰਕਾ ਕੁੰਤਲ; ਅਉ ਰਾਮਾ ॥**

ਜੋ ਕੁੰਤਲ = ਕਾਲੇ ਪਾਪ ਕਰਮਾਂ ਦੇ ਅਗਿਆਨ ਕਰਕੇ ਕਾਲੰਕਾ = ਕਲੰਕ ਸਨ, ਅਉ = ਪੁਨਾ ਉਹ ਗੁਰੂ ਦੀ ਕਿਰਪਾ ਦੁਆਰਾ ਰਾਮਾ = ਰਮ, ਚਲੇ ਗਏ ਹਨ। ਜੈਸਾ ਕਿ :

**ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ ॥** *(ਅੰਗ ੮੯੭)*

*ਪ੍ਰਸ਼ਨ-੩੮ : ਗੁਰਮੁਖ ਜਨ ਉੱਜਲ ਚਿੱਤ ਵਾਲੇ ਕਿਸ ਪ੍ਰਕਾਰ ਹੋਏ ਹਨ ?*

**ਉੱਤਰ : ਕਮਲਕੁਸਮ; ਚੰਪਕ ਕੇ ਨਾਮਾ ॥**

ਗੁਰਮੁਖ ਜਨ ਵਾਹਿਗੁਰੂ ਕੇ = ਦੇ ਨਾਮਾ = ਨਾਮ ਦਾ ਅਭਿਆਸ ਕਰਕੇ ਕਮਲਕੁਸਮ = ਕਵਲ ਦੇ ਫੁੱਲ ਵਾਗੂੰ ਨਿਰਲੇਪ ਅਤੇ ਚੰਪਕ = ਚੰਬੇ ਦੇ ਫੁੱਲਾਂ ਵਾਂਗ ਸੰਸਾਰ ਵਿਚ ਉੱਜਲ ਚਿੱਤ ਵਾਲੇ ਹੋ ਗਏ ਹਨ। ਜੈਸਾ ਕਿ :

**ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥** *(ਅੰਗ ੪੦੦)*

*ਪ੍ਰਸ਼ਨ-੩੯ : ਗੁਰਮੁਖ ਜਨਾਂ ਦੇ ਚਿੱਤ ਵਿਚ ਕਿਹੜੀ ਵਸਤੂ ਵੱਡੀ ਲੱਗਦੀ ਹੈ ?*

**ਉੱਤਰ : ਗਉਰਾ ਅਉ; ਕਾਨਰਾ ਕਲ੍ਯ੍ਯਾਨਾ ॥**

ਗੁਰਮੁਖ ਜਨਾਂ ਦੇ ਚਿੱਤ ਵਿਚ ਨਾਮ ਦੀ ਹੀ ਗਉਰਾ = ਗੌਰਵਤਾ (ਵਡਿਆਈ) ਹੈ ਅਤੇ ਨਾਮ ਕਰਕੇ ਹੀ ਉਹ (ਕਾ + ਨਰਾ) ਕਾ = ਸੁਖ ਸਰੂਪ ਤੇ ਨਰਾ = ਨਿਅੰਤਾ ਪਰਮੇਸ਼ਰ ਨੂੰ ਪਾ ਕੇ ਕਲ੍ਯਾਨਾ = ਕਲਿਆਨ ਸਰੂਪ ਹੋਏ ਹਨ। ਜੈਸਾ ਕਿ :

**ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ ॥** *(ਅੰਗ ੮੫੦)*

**ਅਥਵਾ**

***ਪ੍ਰਸ਼ਨ :*** *ਉਹ ਪਰਮੇਸ਼ਰ ਕੈਸਾ ਹੈ ?*

***ਉੱਤਰ :*** ਉਹ ਪਰਮੇਸ਼ਰ ਸਭ ਤੋਂ ਸ੍ਰੇਸ਼ਟ ਗਉਰਾ = ਗੌਰਵਤਾ (ਵਡਿਆਈ) ਵਾਲਾ ਹੈ **ਵਾ:** ਸਭ ਤੋਂ ਗਉਰਾ = ਵੱਡਾ ਹੈ (ਕਾ + ਨਰਾ) ਕਾ = ਸੁਖ ਰੂਪੀ ਚੇਸ਼ਟਾ ਤੇ ਨਰਾ = ਨਿਅੰਤਾ ਹੈ ਅਤੇ ਕਲਿਆਣ ਸਰੂਪ ਹੈ।

***ਪ੍ਰਸ਼ਨ-੪੦ :*** *ਨਾਮੀ ਪ੍ਰਭੂ ਕਿਸ ਮੁਲ ਕਰਕੇ ਪਾਈਦਾ ਹੈ ?*

***ਉੱਤਰ :*** **ਅਸਟ ਪੁਤ੍ਰ; ਦੀਪਕ ਕੇ ਜਾਨਾ ॥੧॥**

ਉਹ ਨਾਮੀ ਪ੍ਰਭੂ ਕਿਸੇ ਸਾਧਨਾ ਦੀ ਪੁਤ੍ਰ = ਪਵਿੱਤਰਤਾ ਦੇ (ਅ + ਸਟ) ਸਟ = ਸੱਟੇ (ਵੱਟੇ) ਅ = ਨਹੀਂ ਮਿਲਦਾ, ਵਾਹਿਗੁਰੂ ਕੇਵਲ ਨਾਮ ਦੇ ਦੀਪਕ = ਪ੍ਰਕਾਸ਼, ਗਿਆਨ ਕੇ = ਕਰਕੇ ਹੀ ਜਾਨਾ = ਜਾਨਣਾ ਕਰੀਦਾ ਹੈ ॥੧॥ ਜੈਸਾ ਕਿ :

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਅੰਗ ੩੨੭)*

***ਪ੍ਰਸ਼ਨ-੪੧ :*** *ਪਰਮੇਸ਼ਰ ਦੇ ਜੱਸ ਨੂੰ ਭਗਤ ਜਨ ਕਿਸ ਪ੍ਰਕਾਰ ਗਾਉਣਾ ਕਰਦੇ ਹਨ ?*

***ਉੱਤਰ :*** **ਸਭ ਮਿਲਿ; ਸਿਰੀਰਾਗ ਵੈ ਗਾਵਹਿ ॥**

ਸਭ = ਸਾਰੇ ਭਗਤ ਜਨ ਆਪਸ ਵਿਚ ਮਿਲ ਕੇ ਵੈ = ਉਸ ਪਰਮੇਸ਼ਰ ਦੇ ਜੱਸ ਨੂੰ (ਸਿਰੀ + ਰਾਗ) ਸਿਰੀ = ਸ਼ਿਰੋਮਣੀ ਭਾਵ ਸ੍ਰੇਸ਼ਟ ਰਾਗ = ਪ੍ਰੇਮ ਕਰਕੇ ਗਾਵਹਿ = ਗਾਉਂਦੇ ਹਨ। ਜੈਸਾ ਕਿ :

**ਗੁਰ ਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥** *(ਅੰਗ ੩੩੦)*

***ਪ੍ਰਸ਼ਨ-੪੨ :*** *ਹਰੀ ਹਿਰਦੇ ਵਿੱਚੋਂ ਕਿਸ ਪ੍ਰਕਾਰ ਮਿਲਦਾ ਹੈ ?*

***ਉੱਤਰ :*** **ਪਾਂਚਉ ਸੰਗਿ; ਬਰੰਗਨ ਲਾਵਹਿ ॥**

(ਬਰ + ਅੰਗਨ) ਬਰ = ਸ੍ਰੇਸ਼ਟ ਸੰਤਾਂ ਜਨਾਂ ਦੀ ਸੰਗਤ ਸੰਗ = ਨਾਲ ਅੰਗਨ = ਹਿਰਦੇ ਨੂੰ ਲਾਵਹਿ = ਲਾ ਕੇ ਪਾਂਚਉ = ਚੇਤਨ ਹਰੀ ਨੂੰ ਮਿਲਣਾ ਕਰੀਦਾ ਹੈ। ਜੈਸਾ ਕਿ :

**ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥** *(ਅੰਗ ੪੩੧)*

***ਪ੍ਰਸ਼ਨ-੪੩ :*** *ਪੂਰਨ ਫਲ ਕਿਸ ਪ੍ਰਕਾਰ ਮਿਲਦਾ ਹੈ ?*

***ਉੱਤਰ :*** **ਬੈਰਾਰੀ; ਕਰਨਾਟੀ ਧਰੀ ॥**

ਜਿਨ੍ਹਾਂ ਨੇ (ਬੈਰ + ਅਰੀ) ਬੈਰ ਦੀ ਅਰੀ = ਦੁਸ਼ਮਣ ਭਾਵ ਗ਼ਰੀਬੀ (ਨਿਮਰਤਾ) ਧਾਰਨ ਕੀਤੀ ਹੈ ਤੇ ਜਿਨ੍ਹਾਂ ਉੱਤੇ ਗੁਰਾਂ ਨੇ (ਕਰਨ + ਅਟੀ) ਅਟੀ = ਪੂਰੀ ਕਰਨ = ਕਿਰਪਾ ਦ੍ਰਿਸ਼ਟੀ ਧਾਰੀ = ਧਾਰਨ ਕੀਤੀ ਹੈ, ਉਨ੍ਹਾਂ ਨੂੰ ਪੂਰਨ ਬ੍ਰਹਮ ਗਿਆਨ ਰੂਪੀ ਫਲ ਮਿਲਦਾ ਹੈ। ਜੈਸਾ ਕਿ :

**ਸਹਜ ਸੁਹੇਲਾ ਫਲੁ ਮਸਕੀਨੀ ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥** *(ਅੰਗ ੨੩੫)*

***ਪ੍ਰਸ਼ਨ-੪੪ :*** *ਸਾਰੇ ਸੰਸਾਰ ਵਿਚ ਕਿਸ ਦਾ ਜੱਸ ਹੁੰਦਾ ਹੈ ?*

***ਉੱਤਰ :*** **ਗਵਰੀ ਗਾਵਹਿ; ਆਸਾਵਰੀ ॥**

ਜਿਨ੍ਹਾਂ ਦੀ ਬੁੱਧੀ ਗਵਰੀ = ਗੰਭੀਰਤਾ ਸਹਿਤ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੀ ਹੈ ਅਤੇ ਜਿਨ੍ਹਾਂ ਨੇ ਪਦਾਰਥਾਂ ਦੀ ਆਸਾ ਵਰੀ = ਵਰਜ ਦਿੱਤੀ ਹੈ, ਉਨ੍ਹਾਂ ਦਾ ਜੱਸ ਸਾਰਾ ਸੰਸਾਰ ਗਾਉਂਦਾ ਹੈ **ਵਾ:** ਉਨ੍ਹਾਂ ਦਾ ਜੱਸ ਪਾਰਬਤੀ ਆਦਿ ਸਾਰੀਆਂ ਦੇਵੀਆਂ ਗਾਉਂਦੀਆਂ ਹਨ। ਜੈਸਾ ਕਿ :

**ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥** *(ਬਾਰਹਮਾਹਾ ਮਾਂਝ ਮ: ੫, ਅੰਗ ੧੩੬)*

*ਪ੍ਰਸ਼ਨ-੪੫ : ਕਿਨ੍ਹਾਂ ਦੇ ਪਿੱਛੋਂ ਤ੍ਰਿਸ਼ਨਾ ਹਟੀ ਹੈ ?*

*ਉੱਤਰ :* **ਤਿਹ ਪਾਛੈ; ਸਿੰਧਵੀ ਅਲਾਪੀ ॥**

ਜੋ (ਸਿੰਧ + ਵੀ) ਸਿੰਧ = ਸਮੁੰਦਰ ਦੀ ਵੀ = ਨਿਆਈਂ ਪਰਮੇਸ਼ਰ ਨੂੰ ਬੇਅਥਾਹ, ਵੱਡਾ ਜਾਣ ਕੇ ਉਸ ਦੇ ਜੱਸ ਨੂੰ ਅਲਾਪੀ = ਅਲਾਪਣਾ ਕਰਦੇ ਹਨ, ਤਿਹ = ਤਿੰਨਾਂ ਦੇ ਪਾਛੈ = ਪਿੱਛੋਂ, ਮਗਰੋਂ ਤ੍ਰਿਸ਼ਨਾ ਹਟ ਗਈ ਹੈ **ਵਾ:** ਉਹ ਤ੍ਰਿਸ਼ਨਾ ਦੀ ਤ੍ਰੇਹ ਤੋਂ ਪਿੱਛੇ ਹੱਟ ਗਏ ਹਨ। ਜੈਸਾ ਕਿ :

**ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥** *(ਅੰਗ ੬੮੪)*

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥** *(ਅੰਗ ੬੮੨)*

**ਅਥਵਾ** ਜੋ ਸੰਤ ਭਗਤ ਤ੍ਰਿਸ਼ਨਾ ਤੋਂ ਪਿੱਛੇ ਹਟੇ ਹਨ, ਉਨ੍ਹਾਂ ਦਾ ਜੱਸ ਜਗਤ ਦੇ ਲੋਕ ਸਮੁੰਦਰ ਦੀ ਨਿਆਈਂ ਕਥਨ ਕਰਦੇ ਹਨ, ਭਾਵ ਜਿਵੇਂ ਸਮੁੰਦਰ ਦਾ ਆਕਾਰ ਬੇਅਥਾਹ ਹੁੰਦਾ ਹੈ, ਇਉਂ ਜਗਤ ਦੇ ਲੋਕ ਗੁਰਮੁਖਾਂ ਦਾ ਬੇਅਥਾਹ ਜੱਸ ਕਰਦੇ ਹਨ।

*ਪ੍ਰਸ਼ਨ-੪੬ : ਪੰਜੇ ਕਲੇਸ਼ਾਂ ਦੀ ਨਵਿਰਤੀ ਕਿਵੇਂ ਹੁੰਦੀ ਹੈ ?*

*ਉੱਤਰ :* **ਸਿਰੀਰਾਗ ਸਿਉ; ਪਾਂਚਉ ਥਾਪੀ ॥੧॥**

ਸਿਰੀ = ਸ਼ਿਰੋਮਣੀ ਪਰਮੇਸ਼ਰ ਦੇ ਸਿਉ = ਨਾਲ ਰਾਗ = ਪ੍ਰੇਮ ਕਰਕੇ ਹੀ ਪਾਂਚਉ = ਪੰਜੇ ਕਲੇਸ਼ਾਂ ਵੱਲੋਂ ਚਿੱਤ ਦੀ ਬਿਰਤੀ ਥਾਪੀ = ਰੋਕਣਾ ਕਰੀਦੀ ॥੧॥ ਜੈਸਾ ਕਿ :

**ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥** *(ਅੰਗ ੭੪੪)*

## ਪੰਜ ਕਲੇਸ :

੧. ਅਵਿੱਦਿਆ—ਸਰੂਪ ਦੇ ਪ੍ਰਕਾਸ਼ ਤੋਂ ਰਹਿਤ, ੨. ਅਸੰਮਤਾ—ਸਮਾਨ ਬਿਰਤੀ ਨਾ ਹੋਣੀ, ੩. ਰਾਗ—ਮੋਹ, ੪. ਦ੍ਵੈਖ—ਵੈਰ, ੫. ਅਭੀਨਵੇਸ—ਉਲਟਾ ਹੱਠ। ਬੇਦ, ਸ਼ਾਸਤ੍ਰ, ਗੁਰਾਂ ਤੋਂ ਉਲਟੀ ਬਾਤ ਦਾ ਹੱਠ ਕਰਨਾ।

## ਦੂਸਰਾ ਅਰਥ

**ਸਭ ਮਿਲਿ; ਸਿਰੀਰਾਗ ਵੈ ਗਾਵਹਿ ॥ ਪਾਂਚਉ ਸੰਗਿ; ਬਰੰਗਨ ਲਾਵਹਿ ॥**

ਸਭ = ਸਾਰੇ ਸੰਤ ਭਗਤ ਜਨ ਆਪਸ ਵਿਚ ਮਿਲ ਕਰਕੇ (ਸਿਰੀ + ਰਾਗ) ਸਿਰੀ = ਸ਼ਿਰੋਮਣੀ ਪਰਮੇਸ਼ਰ ਦੇ ਜੱਸ ਨੂੰ ਰਾਗ = ਪ੍ਰੇਮ ਦੇ ਨਾਲ ਗਾਵਹਿ = ਗਾਉਂਦੇ ਹਨ ਅਤੇ ਨਾਲ ਹੀ ਪਾਂਚਉ = ਪੰਜੇ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕਾਂ ਦੀਆਂ (ਬਰ + ਅੰਗਨ) ਬਰ = ਸ੍ਰੇਸ਼ਟ ਅੰਗਨ = ਬਿਰਤੀਆਂ ਨੂੰ ਮੇਲਦੇ ਹਨ।

**ਬੈਰਾਰੀ; ਕਰਨਾਟੀ ਧਰੀ ॥ ਗਵਰੀ ਗਾਵਹਿ; ਆਸਾਵਰੀ ॥**

ਉਰ (ਬੈਰ + ਅਰੀ) ਵੈਰ ਦੇ ਅਰੀ = ਦੁਸ਼ਮਣ ਹੋ ਗਏ ਹਨ, ਭਾਵ ਉਨ੍ਹਾਂ ਦਾ ਕਿਸੇ ਨਾਲ ਵੈਰ ਨਹੀਂ ਰਿਹਾ ਅਤੇ ਜਿਨ੍ਹਾਂ ਨੇ ਅੰਦਰ ਸੰਮਤਾ ਬਿਰਤੀ ਨੂੰ ਧਾਰਨ ਕਰ ਲਿਆ ਹੈ।

ਜਿਨ੍ਹਾਂ ਨੇ ਹਿਰਦੇ ਦੇ ਅੰਦਰੋਂ ਆਸਾ ਵਰਜ ਦਿੱਤੀ ਹੈ, ਭਾਵ ਪਦਾਰਥਾਂ ਦੀ ਆਸਾ ਰੋਕ ਲਈ ਹੈ, ਉਹ ਗਵਰੀ = ਗੌਰਵਤਾ ਦੇ ਨਾਲ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ।

**ਤਿਹ ਪਾਛੈ; ਸਿੰਧਵੀ ਅਲਾਪੀ ॥ ਸਿਰੀਰਾਗ ਸਿਉ; ਪਾਂਚਉ ਥਾਪੀ ॥੧॥**

ਤਿਹ = ਉਹ ਤ੍ਰਿਸ਼ਨਾ ਦੀ ਤ੍ਰੇਹ ਤੋਂ ਪਾਛੈ = ਪਿੱਛੇ ਹੋ ਗਏ ਹਨ ਜੋ (ਸਿੰਧ + ਵੀ) ਸਿੰਧ = ਸਮੁੰਦਰ ਰੂਪ ਪਰਮੇਸ਼ਰ ਦਾ ਜੱਸ ਅਲਾਪ ਕਰਦੇ ਹਨ ਅਤੇ ਉਨ੍ਹਾਂ ਨੇ ਸਿਰੀ = ਸ਼ਿਰੋਮਣੀ ਪਰਮੇਸ਼ਰ ਦੇ ਸਿਉ = ਨਾਲ ਰਾਗ = ਪ੍ਰੇਮ ਕਰਕੇ ਆਪਣੇ ਚਿੱਤ ਦੀ ਬਿਰਤੀ ਪਾਂਚਉ = ਚੇਤਨ ਬ੍ਰਹਮ ਵਿਚ ਥਾਪੀ = ਇਸਥਿਤ ਕਰ ਲਈ ਹੈ ॥੧॥

*ਪ੍ਰਸ਼ਨ-੪੭ : ਉਹ ਪਰਮੇਸ਼ਰ ਕੈਸਾ ਹੈ ?*

*ਉੱਤਰ :* **ਸਾਲੂ ਸਾਰਗ ਸਾਗਰਾ; ਅਉਰ ਗੋਂਡ ਗੰਭੀਰ ॥**

ਉਹ ਪਰਮੇਸ਼ਰ ਸਾਲੂ = ਘਰ ਰੂਪ ਹੈ **ਵਾ:** ਘਰ ਦਾ ਆਸਰਾ ਰੂਪ ਹੈ, (ਸਾਰ + ਗ) ਸਾਰ = ਸ੍ਰੇਸ਼ਟਤਾ ਦਾ ਗ = ਗਿਆਤਾ ਹੈ **ਵਾ:** ਸਾਰ = ਸ੍ਰੇਸ਼ਟਤਾਈ ਦੇਣ ਵਾਲਾ ਤੇ ਗ = ਗਿਆਨ ਸਰੂਪ ਹੈ, ਸਾਗਰਾ = ਸਮੁੰਦਰ ਦੀ ਨਿਆਈਂ ਅਗੰਮ ਹੈ ਅਉਰ = ਅਤੇ ਗੋਂਡ = ਵਿਚਾਰ ਸਰੂਪ ਹੈ, ਗੰਭੀਰ = ਡੂੰਘਾ ਹੈ। **ਅਥਵਾ** ਸ੍ਰੇਸ਼ਟਤਾਈ ਨੂੰ ਗ੍ਰਹਿਣ ਕਰਨ ਦਾ ਘਰ ਜੋ ਪਰਮੇਸ਼ਰ ਹੈ, ਉਸ ਨੂੰ ਗੁਰਮੁਖ ਜਨ ਸਮੁੰਦਰ ਦੀ ਨਿਆਈਂ ਡੂੰਘਾ ਜਾਣ ਕੇ ਵਿਚਾਰਦੇ ਹਨ। ਜੈਸਾ ਕਿ :

**ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥** *(ਅੰਗ ੧੩੭)*

*ਪ੍ਰਸ਼ਨ-੪੮ : ਸੂਰਮਾ ਕੌਣ ਹੈ ?*

*ਉੱਤਰ :* **ਅਸਟ ਪੁਤ੍ਰ ਸ੍ਰੀਰਾਗ ਕੇ; ਗੁੰਡ ਕੁੰਭ ਹਮੀਰ ॥੧॥**

ਜੋ ਜੋਗ ਦੇ ਅਸਟ = ਅੱਠ ਅੰਗ ਸ੍ਰੀ = ਸ਼ਿਰੋਮਣੀ ਪਰਮੇਸ਼ਰ ਦੇ ਰਾਗ = ਪ੍ਰੇਮੀ ਹਨ, ਉਹੋ ਉਨ੍ਹਾਂ ਦੇ ਪੁਤ੍ਰ = ਪਵਿੱਤਰ ਹੋਏ ਹਨ, ਅਤੇ ਜੋ ਪੂਰਬਲੇ ਨਿਸ਼ਕਾਮ ਕਰਮਾਂ ਸਦਕਾ ਗੁੰਡ = ਮਿਲੇ ਹੋਏ ਇਸ ਮਨੁੱਖਾ ਜਨਮ ਨੂੰ ਪਾ ਕੇ ਅਗਿਆਨ ਰੂਪੀ ਸ਼ੱਤਰੂ ਨੂੰ ਜਿੱਤ ਲੈਂਦੇ ਹਨ, ਉਹ ਅਸਲੀ ਸੂਰਮੇ ਬਣੇ ਹਨ **ਵਾ:** ਜਿਨ੍ਹਾਂ ਨੂੰ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਇਹ ਮਨੁੱਖਾ ਕੁੰਭ = ਸਰੀਰ ਗੁੰਡ = ਮਿਲਿਆ ਹੈ, ਉਹ ਇਸ ਦੇ ਅਭਿਮਾਨ ਨੂੰ ਸਮ ਦਮ ਸਾਧਨਾ ਨਾਲ ਮਾਰ ਕੇ ਸੂਰਮੇ ਬਣੇ ਹਨ ॥੧॥ ਜੈਸਾ ਕਿ :

**ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥**
**ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥** *(ਅੰਗ ੮੬)*

## ਜੋਗ ਦੇ ਅੱਠ ਅੰਗ ਇਹ ਹਨ :

**੧. ਯਮ :** ਮਨ ਅਤੇ ਇੰਦ੍ਰੀਆਂ ਦੇ ਰੋਕਣ ਦੇ ਵ੍ਰਤ ਨੂੰ ਯਮ ਕਹਿੰਦੇ ਹਨ, ਇਹ ਅੱਗੋਂ ਦਸ ਪ੍ਰਕਾਰ ਦਾ ਮੰਨਿਆ ਜਾਂਦਾ ਹੈ।

੧. ਅਹਿੰਸਾ : ਜੀਵਾਂ ਨੂੰ ਮਾਰਨ ਅਤੇ ਦੁਖਾਉਣ ਦਾ ਤਿਆਗ, ਇਹ ਅੱਗੋਂ ਤਿੰਨ ਪ੍ਰਕਾਰ ਦੀ ਹੈ : (ੳ) ਮਨ ਤੋਂ ਬੁਰਾ ਨਾ ਚਿਤਵਨਾ, (ਅ) ਜ਼ੁਬਾਨ ਤੋਂ ਫਿੱਕਾ ਨਾ ਬੋਲਣਾ, (ੲ) ਸਰੀਰ ਕਰਕੇ ਕਿਸੇ ਜੀਵ ਨੂੰ ਨਾ ਮਾਰਨਾ।

੨. ਸਤਯ : ਸੱਚ, ਝੂਠ ਦੇ ਤਿਆਗ ਦਾ ਵ੍ਰਤ ਭਾਵ ਝੂਠ ਨਾ ਬੋਲੋ, ਸਦਾ ਸੱਚ ਬੋਲੋ।

੩. ਅਸ੍ਤੇਯ : ਚੋਰੀ ਦਾ ਤਿਆਗ ਭਾਵ ਸਰੀਰ ਨਾਲ ਕਿਸੇ ਦੀ ਚੀਜ਼ ਨਾ ਚੁੱਕੇ, ਮਨ ਦੇ ਪਾਪ ਨਾ ਲੁਕਾਉਣਾ ਕਰੇ, ਇਉਂ ਚੋਰੀ ਤੋਂ ਰਹਿਤ ਹੋਵੇ।

੪. ਬ੍ਰਹਮਚਰਯ : ਜਤ ਰੱਖ ਕੇ ਵਿੱਦਿਆ ਦਾ ਅਭਿਆਸ **ਵਾ:** ਅੱਠ ਪ੍ਰਕਾਰ ਦੇ ਕਾਮ ਤਿਆਗਣ ਨੂੰ ਜਤ ਕਹਿੰਦੇ ਹਨ।

(ੳ) ਗੱਲ ਕਰਨੀ, (ਅ) ਗੱਲ ਸੁਣਨੀ, (ੲ) ਇਕਾਂਤ ਮਿਲਣਾ, (ਸ) ਅੰਗ ਪਰਸਣੇ, (ਹ) ਪ੍ਰੇਮ ਨਾਲ ਦੇਖਣਾ, (ਕ) ਹਿਰਦੇ ਨਾਲ ਲਾਉਣਾ, (ਖ) ਮਨ ਵਿਚ ਚਿਤਵਨਾ, (ਗ) ਭੋਗ ਕਰਨਾ।

ਇਉਂ ਅੱਠ ਪ੍ਰਕਾਰ ਦੇ ਕਾਮ ਤੋਂ ਬਚੇ ਤੇ ਜਤ ਰੱਖੇ।

੫. ਅਪਰਿਗ੍ਰਹ : ਧਨ ਆਦਿ ਜੋੜਣ ਦਾ ਤਿਆਗ।

੬. ਧਰਮ : ਆਪਣੇ ਧਰਮ ਦੇ ਧਾਰਨੀ ਹੋਣਾ ਜਾਂ ਮਰਯਾਦਾ ਦਾ ਭੋਜਨ ਛਕਣਾ, ਭੁੱਖ ਤੋਂ ਚੌਥਾ ਹਿੱਸਾ ਘੱਟ ਖਾਣਾ।

੭. ਧੀਰਜ : ਦੁਖ ਸੁਖ ਵਿਚ ਸਮ ਬਿਰਤੀ, ਚਿੱਤ ਦਾ ਟਿਕਾਉ, ਕਲੇਸ਼ ਵਿਚ ਮਨ ਦੀ ਇਸਥਿਤੀ ਰਹਿਣੀ, ਇਸ ਦਾ ਨਾਮ ਧੀਰਜ ਹੈ।

੮. ਖਿਮਾ : ਕਿਸੇ ਦੇ ਔਗੁਣ ਵੇਖ ਕੇ ਮੁਆਫ਼ ਕਰ ਦੇਣਾ, ਖੋਭ ਨਾ ਕਰਨਾ।

੯. ਦਇਆ : ਕਿਸੇ ਦੂਸਰੇ ਦੇ ਦੁੱਖ ਨੂੰ ਵੇਖ ਕੇ ਚਿੱਤ ਦੇ ਦ੍ਰਵਣ ਨੂੰ ਦਇਆ ਕਹਿੰਦੇ ਹਨ, ਭਾਵ ਕਿਸੇ ਦੁਖੀ ਨੂੰ ਵੇਖ ਕੇ ਉਸਦੀ ਸਹਾਇਤਾ ਕਰਨੀ।

੧੦. ਕੋਮਲ ਹਿਰਦਾ : ਚਿੱਤ ਵਿਚ ਨਿਰਮਾਣਤਾਈ ਹੋਣੀ ਤੇ ਸਭ ਨੂੰ ਚੰਗਾ ਉਪਦੇਸ਼ ਦੇਣਾ ਅਤੇ ਆਪ ਸਭ ਤੋਂ ਨੀਵੇਂ ਬਣੇ ਰਹਿਣਾ।

**੨. ਨਿਯਮ (ਨੇਮ) :** ਇਹ ਵੀ ਅੱਗੋਂ ਦਸ ਪ੍ਰਕਾਰ ਦਾ ਹੈ।

੧. ਸੋਚ (ਪਵਿੱਤਰਤਾ) : ਸਰੀਰ ਦੀ ਸੁੱਚ ਪਵਿੱਤਰਤਾ ਰੱਖਣੀ।

੨. ਸੰਤੋਖ : ਸਬਰ, ਇਹ ਦੋ ਪ੍ਰਕਾਰ ਦਾ ਹੁੰਦਾ ਹੈ।

(ੳ) ਸੱਚਾ ਸੰਤੋਖ : ਪਰਮਾਤਮਾ ਦੀ ਰਜ਼ਾ ਵਿਚ ਜੋ ਪਦਾਰਥ ਜਾਂ ਦੁਖ-ਸੁਖ ਮਿਲੇ, ਉਸ ਵਿਚ ਹੀ ਪ੍ਰਸੰਨ ਰਹਿਣਾ, ਇਹ ਸੱਚਾ ਸੰਤੋਖ ਹੈ।

(ਅ) ਕੱਚਾ ਸੰਤੋਖ : ਪਦਾਰਥ ਹੱਥ ਨਾ ਆਉਣਾ ਪਰ ਉਪਰੋਂ ਸੰਤੋਖੀ ਹੋਣ ਦਾ ਦਿਖਾਵਾ ਕਰਨਾ, ਇਸ ਤਰ੍ਹਾਂ ਕਰਨ ਨਾਲ ਚਿੱਤ ਪ੍ਰਸੰਨ ਨਹੀਂ ਹੁੰਦਾ ਕੇਵਲ ਵਡਿਆਈ ਦੀ ਭੁੱਖ ਰਹਿੰਦੀ ਹੈ, ਇਹ ਕੱਚਾ ਸੰਤੋਖ ਹੈ।

੩. ਤਪ : ਸੁਖ-ਦੁਖ ਆਦਿ ਦਾ ਸਮਭਾਵ ਨਾਲ ਸਹਿਣਾ, ਇਹ ਵੀ ਅੱਗੋਂ ਤਿੰਨ ਪ੍ਰਕਾਰ ਦਾ ਹੈ।

(ੳ) ਤਾਮਸੀ ਤਪ : ਭੁੱਖੇ ਤਿਹਾਏ ਰਹਿਣਾ, ਧੂਣੀ ਤਾਵਣੀ, ਜਲਧਾਰਾ ਕਰਨਾ, ਇਹ ਤਾਮਸੀ ਤਪ ਹੈ।

(ਅ) ਰਾਜਸੀ ਤਪ : ਕੁਕਰਮਾਂ ਵੱਲੋਂ ਇੰਦ੍ਰੀਆਂ ਰੋਕਣੀਆਂ, ਸ੍ਰੇਸ਼ਟ ਸੇਵਾ ਆਦਿਕ ਕਰਨੀ, ਇਹ ਰਾਜਸੀ ਤਪ ਹੈ।

(ੲ) ਸਾਂਤਕੀ ਤਪ : ਬਿਰਤੀ ਨੂੰ ਨਾਮ ਵਿਚ ਟਿਕਾਉਣਾ।

੪. ਸ੍ਵਾਧਯਾਯ : ਮੁਕਤੀ ਦਾਇਕ ਗ੍ਰੰਥਾਂ ਦਾ ਪੜ੍ਹਨਾ **ਵਾ:** ਓਅੰਕਾਰ ਦਾ ਜਾਪ ਕਰਨਾ **ਵਾ:** ਪਾਠ ਭਾਵ ਗੁਰਾਂ ਦੇ ਸ਼ਬਦ ਨੂੰ ਪੜ੍ਹਨਾ, ਸੁਣਨਾ। ਗੁਰੂ ਸਿਧਾਂਤ ਤੋਂ ਬਿਨਾਂ ਹੋਰ ਕੋਈ ਗੱਲ ਕੰਨੀਂ ਨਾ ਪਾਉਣੀ ਅਤੇ ਨਾ ਕਹਿਣੀ।

੫. ਈਸ਼ਵਰ ਪ੍ਰਣਿਧਾਨ : ਹਉਮੈ ਦਾ ਤਿਆਗ ਕਰਕੇ ਕਰਮਾਂ ਨੂੰ ਈਸ਼ਵਰ ਅਰਪਣ ਕਰਨਾ।

**ਵਾ:** ਪੂਜਾ ਭਾਵ ਹਿਰਦੇ ਦੀ ਭਾਵਨਾ ਨਾਲ ਗੁਰੂ ਸਾਹਿਬ ਜੀ ਵਿਚ ਪ੍ਰੇਮ ਧਾਰਨ ਕਰਕੇ ਪੂਰਨ ਕਰਨਾ।

੬. ਇਸ਼ਨਾਨ : ਨਿਯਮ ਨਾਲ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨਾ।

੭. ਅਬੋਲ : ਜਿਤਨਾ ਚਿਰ ਨਿਤਨੇਮ ਦਾ ਪਾਠ ਕਰੇ, ਉਤਨਾ ਚਿਰ ਬੋਲਣਾ ਨਾ ਕਰੇ **ਵਾ:** ਸਾਂਤਕੀ ਬਿਰਤੀ ਧਾਰਨ ਕਰੇ।

੮. ਦੰਭ ਰਹਿਤ—ਗੁਰੂ ਦੇ ਸ਼ਬਦ ਦੀ ਕਮਾਈ ਕਰੇ ਤੇ ਮਨ ਬਾਣੀ ਸਰੀਰ ਕਰਕੇ ਪਵਿੱਤਰ ਰਹਿਣਾ ਕਰੇ ਅਤੇ ਗੁਰ ਸ਼ਬਦ ਦਾ ਅਨੁਸਾਰੀ ਹੋ ਕੇ ਵਰਤੇ, ਪਖੰਡ ਨਾ ਕਰੇ **ਵਾ:** ਆਸਤਕ—ਗੁਰੂ ਸਾਹਿਬ ਦੇ ਬਚਨਾਂ ਤੇ ਬੁੱਧੀ ਅੰਦਰ ਦ੍ਰਿੜ੍ਹ ਨਿਸਚਾ ਕਰੇ।

੯. ਦਾਨ : ਖ਼ੈਰਾਤ, ਕਿਸੇ ਚੰਗੇ ਸਮੇਂ ਤੋਂ ਬਿਨਾ ਹੀ ਕ੍ਰੋਧ ਸਹਿਤ ਦਾਨ ਦੇਣਾ ਤਾਮਸੀ ਦਾਨ ਹੈ, ਆਪਣੇ ਜੱਸ ਵਾਸਤੇ ਦਾਨ ਦੇਣਾ ਰਾਜਸੀ ਦਾਨ ਹੈ। ਵਾਹਿਗੁਰੂ ਦਾ ਸਭ ਕੁਝ ਜਾਣ ਕੇ ਸਾਰੇ ਪਦਾਰਥ ਦੇ ਦੇਣੇ ਆਪਣਾ ਕੁਝ ਵੀ ਨਾ ਮੰਨਣਾ, ਇਹ ਸਾਂਤਕੀ (ਉੱਤਮ) ਦਾਨ ਹੈ। ਉਹ ਚਾਹੇ ਵਿੱਦਿਆ ਜਾਂ ਧਨ ਪਦਾਰਥ ਹੋਵੇ, ਨਿਰਮਾਣ ਹੋ ਕੇ ਦੇਣਾ ਕਰੇ, ਇਸਦਾ ਉੱਤਮ ਫਲ ਹੈ।

੧੦. ਹੋਮ : ਕਿਸੇ ਭੁੱਖੇ ਦੇ ਮੁਖ ਵਿਚ ਅੰਨ ਜਲ ਪਾਉਣਾ ਇਹ ਬ੍ਰਹਮ ਹੋਮ ਹੈ, ਅਗਨ ਹੋਮ ਕੇਵਲ ਅਗਨ ਅਹੂਤੀ ਹੈ। ਇਸ ਪ੍ਰਕਾਰ ਇਹ ਦਸ ਪ੍ਰਕਾਰ ਦਾ ਨੇਮ ਹੈ।

**੩. ਆਸਨ :** ਯੋਗ ਦਾ ਤੀਸਰਾ ਅੰਗ, ਜਿਸ ਪ੍ਰਕਾਰ ਜੋਗਾ ਅਭਿਆਸੀ ਆਪਣੀ ਬੈਠਕ ਸਾਧਦੇ ਹਨ। ਯੋਗ ਸ਼ਾਸਤ੍ਰ ਵਿਚ ੮੪ ਆਸਨ ਪਸ਼ੂ ਪੰਛੀਆਂ ਦੀ ਲਿਸ਼ਸਤ (ਬੈਠਕ) ਅਤੇ ਵਸਤੂਆਂ ਦੇ ਅਕਾਰਾਂ ਤੋਂ ਲਏ ਗਏ ਹਨ, ਜਿਨ੍ਹਾਂ ਵਿੱਚੋਂ ਚਾਰ ਪਰਮ ਉੱਤਮ ਲਿਖੇ ਹਨ—੧. ਸਿਧਾਸਨ, ੨. ਪਦਮਾਸਨ, ੩. ਸਿੰਹਾਸਨ, ੪. ਭਦ੍ਰਾਸਨ।

**੪. ਪ੍ਰਾਣਾਯਮ :** ਯੋਗ ਦਾ ਚੌਥਾ ਅੰਗ, ਯੋਗਸੂਤ੍ਰ ਵਿਚ ਸੁਆਸਾਂ ਦੇ ਅੰਦਰ-ਬਾਹਰ ਆਉਣ ਦੀ ਚਾਲ ਨੂੰ ਆਪਣੇ ਵੱਸ ਕਰਨਾ ਪ੍ਰਾਣਾਯਾਮ ਹੈ **ਵਾ:** ਸੁਆਸਾਂ ਦਾ ਚੜ੍ਹਾਉਣਾ ਠਹਿਰਾਉਣਾ ਅਤੇ ਉਤਾਰਨਾ।

**੫. ਪ੍ਰਤਿਆਹਾਰ :** ਯੋਗ ਦਾ ਪੰਜਵਾਂ ਅੰਗ, ਇੰਦ੍ਰੀਆਂ ਦੇ ਵੇਗ ਨੂੰ ਵਿਸ਼ਿਆਂ ਤੋਂ ਰੋਕ ਕੇ ਅਤੇ ਮਨ ਦੀਆਂ ਵਾਸ਼ਨਾਵਾਂ ਮੇਟ ਕੇ ਆਤਮ ਵਿਚਾਰ ਵਿਚ ਜੁੜਨਾ **ਅਥਵਾ** ਇਸ ਅੰਗ ਦਾ ਨਾਮ ਇਕਾਂਤ ਦੇਸ਼ ਵੀ ਹੈ, ਜਿਸ ਦਾ ਭਾਵ ਜਿਥੇ ਕਿਸੇ ਪੁਰਸ਼ ਦੀ ਆਵਾਜ਼ ਨਾ ਸੁਣੇ ਤਿਥੇ ਰਹਿਣਾ।

**੬. ਧਾਰਨਾ :** ਇਹ ਯੋਗ ਦਾ ਛੇਵਾਂ ਅੰਗ ਹੈ, ਯੋਗ ਮਤ ਅਨੁਸਾਰ ਮਨ ਦੀ ਉਹ ਟਿਕੀ ਹੋਈ ਹਾਲਤ ਜਿਸ ਵਿਚ ਹੋਰ ਸਾਰੇ ਭਾਵ ਭੁੱਲ ਕੇ ਕੇਵਲ ਬ੍ਰਹਮ ਦਾ ਧਿਆਨ ਕਰਨਾ ਭਾਵ ਚਿੱਤ ਨੂੰ ਇਕਾਗਰ ਕਰਨਾ ਤੇ ਕਿਸੇ ਖ਼ਾਸ ਅਸਥਾਨ ਅਤੇ ਸੱਚੀ ਵਸਤੂ ਵਿਚ ਜੋੜਨਾ।

**੭. ਧਿਆਨ :** ਧਯੈ ਦਾ ਅਰਥ ਹੈ ਸੋਚ ਵਿਚਾਰ, ਇਸ ਤੋਂ ਬਾਅਦ ਧਿਆਨ ਸ਼ਬਦ ਬਣਦਾ ਹੈ, ਜਿਸਦਾ ਅਰਥ ਹੈ ਕਿ ਕਿਸੇ ਵਸਤੂ ਵਿਚ ਬਿਰਤੀ ਦਾ ਲਿਵਲੀਨ ਕਰਨਾ, ਚਾਰੇ ਪਾਸਿਓਂ ਮਨ ਨੂੰ ਰੋਕ ਕੇ ਇਕ ਵਿਸ਼ਯ 'ਤੇ ਟਿਕਾਉਣ ਦੀ ਕਿਰਿਆ ਨੂੰ ਧਿਆਨ ਕਹਿੰਦੇ ਹਨ।

**੮. ਸਮਾਧਿ :** ਚਿੱਤ ਦੀਆਂ ਬਿਰਤੀਆਂ ਨੂੰ ਰੋਕ ਕੇ ਆਤਮ ਧਿਆਨ ਵਿਚ ਜੁੜਨਾ, ਧਿਆਨ ਯੋਗ ਵਸਤੂ ਵਿਚ ਮਨ ਦਾ ਪੂਰਾ ਟਿਕਾਉ, ਆਤਮਾ ਜਾਂ ਪਰਮਾਤਮਾ ਵਿਚ ਲੀਨਤਾ, ਇਸਨੂੰ ਸਮਾਧਿ ਕਹਿੰਦੇ ਹਨ, ਜੋ ਅੱਗੋਂ ਦੋ ਪ੍ਰਕਾਰ ਦੀ ਹੈ।

(ੳ) ਸਾਵਿਕਲਪ ਸਮਾਧਿ : ਜੋ ਤ੍ਰਿਕੁਟੀ ਸਹਿਤ ਧਿਆਤਾ ਧਿਆਨ ਧੇਯ, ਭਿੰਨ-ਭਿੰਨ ਪ੍ਰਤੀਤ ਹੋਵੇ, ਇਹ 'ਸਾਵਿਕਲਪ ਸਮਾਧਿ' ਹੈ।

(ਅ) ਨਿਰਵਿਕਲਪ ਸਮਾਧਿ : ਜੋ ਤ੍ਰਿਕੁਟੀ ਰਹਿਤ, ਧਿਆਤਾ ਧਿਆਨ ਧੇਯ ਦੀ ਇਕ ਹੋ ਜਾਣਾ, ਉਸ ਸੰਕਲਪ ਰਹਿਤ ਅਵਸਥਾ ਨੂੰ 'ਨਿਰਵਿਕਲਪ ਸਮਾਧੀ' ਕਹਿੰਦੇ ਹਨ।

## ਗੁਰਮਤਿ ਅਨੁਸਾਰ 'ਭਗਤਿ ਜੋਗ' ਦੇ ਅੱਠ ਅੰਗ :

ਭਗਤੀ ਦੁਆਰਾ ਵਾਹਿਗੁਰੂ ਵਿਚ ਮਨ ਜੋੜਨ ਦੀ ਕਿਰਿਆ, ਉਪਾਸ਼ਨਾ ਨਾਲ ਮਨ ਇਕਾਗਰ ਕਰਨ ਨੂੰ 'ਭਗਤਿ ਜੋਗ' ਆਖਦੇ ਹਨ।

੧. **ਯਮ :** ਮਨ ਨੀਵਾਂ ਰੱਖਣਾ ਅਤੇ ਆਪਣੇ ਗੁਣਾਂ ਤੋਂ ਸਦਾ ਨਿਰਮਾਣ ਰਹਿਣਾ।

੨. **ਨੇਮ :** ਅਸੂਲ ਬੰਨ੍ਹੀ ਹੋਈ ਗੱਲ ਭਾਵ ਆਪਣੇ ਆਪ ਨੂੰ ਗੁਰਮਤਿ ਅਨੁਸਾਰ ਨਿਯਮਬੰਦ ਰੱਖਣਾ, ਜਿਵੇਂ ਨਿਯਮ ਨਾਲ ਸਤਿਸੰਗਤ ਵਿਚ ਜਾਣਾ, ਸੰਗਤ ਵਿਚ ਮਿਲ ਕੇ ਕਥਾ ਕੀਰਤਨ ਸੁਣਨਾ, ਜੇਕਰ ਪੜ੍ਹਨ ਦੀ ਸਮਰੱਥਾ ਹੋਵੇ ਤਾਂ ਨਿਯਮ ਨਾਲ ਪੜ੍ਹਨਾ, ਨਹੀਂ ਤਾਂ ਇਕ ਮਨ ਹੋ ਕੇ ਸੁਣਨਾ।

੩. **ਆਸਨ :** ਅਕਾਲ ਪੁਰਖ ਵਿਚ ਚਿੱਤ ਦੀ ਬਿਰਤੀ ਨੂੰ ਇਸਥਿਤ ਕਰਨਾ, ਇਉਂ ਚਿੱਤ ਨੂੰ ਉਸ ਪਰਮਾਤਮਾ ਵਾਸਤੇ ਆਸਨ ਬਨਾਉਣਾ।

੪. **ਪ੍ਰਾਣਾਯਾਮ :** ਇਹ ਤਿੰਨ ਪ੍ਰਕਾਰ ਦਾ ਹੈ:

(ੳ) **ਪੂਰਕ :** ਸਤਿਗੁਰਾਂ ਦੇ ਅਮੋਲਕ ਬਚਨ ਸੁਣਨ ਕਰਕੇ ਸਾਰੇ ਅੰਦਰ ਖਿੱਚ ਲੈਣੇ ਭਾਵ ਧਾਰਨ ਕਰਨੇ ਇਹ ਪੂਰਕ ਹੈ।

(ਅ) **ਕੁੰਭਕ :** ਆਤਮ ਵਸਤੂ ਨੂੰ ਸਮਝ ਕੇ, ਗੁਰਾਂ ਦੇ ਬਚਨਾਂ ਦੁਆਰਾ ਉਸ ਵਿਚ ਹਿਰਦੇ ਨੂੰ ਇਸਥਿਤ ਕਰਨਾ, ਭਾਵ ਅਭਿਆਸ ਕਰਦੇ ਰਹਿਣਾ, ਸਤਿਗੁਰਾਂ ਦੇ ਬਚਨਾਂ ਨੂੰ ਕਦੇ ਵੀ ਤਿਆਗਣਾ ਨਹੀਂ ਅਤੇ ਵਾਹਿਗੁਰੂ ਮੰਤ੍ਰ ਨੂੰ ਹਮੇਸ਼ਾਂ ਹਿਰਦੇ ਵਿਚ ਠਹਿਰਾਉਣਾ, ਇਸਨੂੰ ਕੁੰਭਕ ਆਖਦੇ ਹਨ।

(ੲ) **ਰੇਚਕ :** ਸਤਿਗੁਰਾਂ ਦੇ ਬਚਨਾਂ ਨੇ ਜੋ ਕੁਝ ਤਿਆਗਣ ਨੂੰ ਕਿਹਾ ਹੈ, ਉਸ ਨੂੰ ਤਿਆਗ ਕੇ ਜੋ ਵੱਡਾ ਆਤਮ ਸੁਖ ਮਾਨਣਾ ਹੈ, ਇਸਨੂੰ ਰੇਚਕ ਦੀ ਨਿਆਈਂ ਕਿਹਾ ਹੈ, ਇਸ ਪ੍ਰਕਾਰ ਗੁਰਮਤਿ ਅਨੁਸਾਰ ਇਹ ਪ੍ਰਾਣਾਯਾਮ ਹੈ।

੫. **ਪ੍ਰਤਿਆਹਾਰ (ਇਕਾਂਤ ਦੇਸ਼) :** ਮਨ ਦੀਆਂ ਵਾਸ਼ਨਾਵਾਂ ਸੂਖਮ ਕਰਕੇ ਮਨ ਨੂੰ ਆਤਮ ਵਿਚਾਰ ਵਿਚ ਜੋੜਨ ਨੂੰ ਪ੍ਰਤਿਆਹਾਰ ਆਖਦੇ ਹਨ **ਵਾ:** ਸਭ ਵਿਚ ਇਕ ਵਾਹਿਗੁਰੂ ਨੂੰ ਜਾਨਣਾ, ਇਸਦਾ ਨਾਮ ਪ੍ਰਤਿਆਹਾਰ ਹੈ।

੬. **ਧਾਰਨਾ :** ਜਦੋਂ ਮਨ ਸੰਕਲਪਾਂ ਵਿਚ ਜਾਵੇ ਤਾਂ ਉਸਨੂੰ ਰੋਕ ਕੇ ਫੇਰ ਸ਼ਬਦ ਵਿਚ ਜੋੜਨਾ, ਇਸਦਾ ਨਾਮ ਧਾਰਨਾ ਹੈ।

੭. **ਧਿਆਨ :** ਜਦੋਂ ਗੁਰਬਾਣੀ ਪੜ੍ਹਨ ਸੁਣਨ ਬੈਠੇ, ਉਸ ਵੇਲੇ ਸਤਿਗੁਰੂ ਜੀ ਦੇ ਸ਼ਬਦ-ਅਰਥ ਵਿਚ ਚਿੱਤ ਲਾਵੇ ਅਤੇ ਕੋਈ ਹੋਰ ਫੁਰਨਾ ਜਾਂ ਸੰਕਲਪ ਨਾ ਆਉਣ ਦੇਵੇ।

੮. **ਸਮਾਧਿ :** ਜਿਸ ਵੇਲੇ ਮਨ ਕੁਝ ਸਮਾਂ ਗੁਰ ਸ਼ਬਦ ਵਿਚ ਇਸਥਿਤ ਹੋਣ ਲੱਗ ਪਵੇ, ਫੇਰ ਤਨ, ਮਨ ਨੂੰ ਸਾਧ ਕੇ ਅੱਠੇ ਪਹਿਰ ਸ਼ਬਦ ਦਾ ਰਸ ਲਵੇ, ਹਉਮੈ ਮੇਟ ਕੇ ਪੂਰਨ ਪਰਮਾਤਮਾ ਵਿਚ ਸਮਾਅ ਜਾਵੇ, ਇਸ ਨੂੰ ਪੂਰਨ ਸਮਾਧੀ ਆਖਦੇ ਹਨ **ਵਾ:** ਗੁਰਮੁਖ ਜਨਾਂ ਦਾ ਗੁਰ ਸ਼ਬਦ, ਗੁਰੂ ਤੇ ਵਾਹਿਗੁਰੂ ਪਰ ਧਿਆਨ ਦਾ ਹੋਰ ਥਾਵੋਂ ਰੁਕ ਕੇ ਜੁੜਨਾ ਹੀ ਪੂਰਨ ਸਮਾਧੀ ਹੈ।

***ਪ੍ਰਸ਼ਨ-੪੯ :*** *ਪੂਰੇ ਗੁਰਾਂ ਨੂੰ ਕੌਣ ਕੌਣ ਗਾਉਂਦੇ ਹਨ ?*

***ਉੱਤਰ :*** **ਖਸਟਮ; ਮੇਘ ਰਾਗ ਵੈ ਗਾਵਹਿ ॥**

ਜੋ ਗੁਰੂ ਰੂਪ ਮੇਘ = ਬੱਦਲ ਹੈ, ਵੈ = ਉਸ ਨੂੰ ਗੁਰਸਿੱਖ ਰਾਗ = ਪ੍ਰੇਮ ਦੇ ਸਹਿਤ ਖਸਟਮ = ਛੇ, ਪੰਜੇ ਗਿਆਨ ਇੰਦਰੀਏ ਤੇ ਛੇਵੇਂ ਮਨ ਨੂੰ ਇਕਾਗਰ ਕਰਕੇ ਗਾਵਹਿ = ਗਾਉਂਦੇ ਹਨ **ਵਾ:** ਗੁਰਸਿੱਖ ਪੰਜੇ ਗਿਆਨ ਇੰਦਰੀਏ ਤੇ ਛੇਵੇਂ ਮਨ ਨੂੰ ਇਕਾਗਰ ਕਰਕੇ ਗੁਰੂ ਰੂਪ ਬੱਦਲ ਦੇ ਉਪਦੇਸ਼ ਦੁਆਰਾ ਵੈ = ਉਸ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ।

**ਵਾ:** ਖਸਟਮ = ਛੇ ਜਤੀ (ਗੌਤਮ, ਭੀਸ਼ਮ ਪਿਤਾਮਾ, ਲਛਮਣ, ਭੈਰਉ, ਦੱਤਾ ਤ੍ਰੇ, ਹਨੂੰਮਾਨ) ਵੀ ਗੁਰੂ ਰੂਪ ਬੱਦਲ ਨਾਲ ਰਾਗ = ਪ੍ਰੇਮ ਕਰਕੇ ਉਸ ਸ਼ੁੱਧ ਸਰੂਪ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ। ਜੈਸਾ ਕਿ :

**ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥** *(ਅੰਗ ੯)*

*ਪ੍ਰਸ਼ਨ-੫੦ : ਮਨ ਵਿਚ ਸ੍ਰੇਸ਼ਟਤਾਈ ਕਿਵੇਂ ਆਉਂਦੀ ਹੈ ?*

*ਉੱਤਰ :* **ਪਾਂਚਉ, ਸੰਗਿ ਬਰੰਗਨ ਲਾਵਹਿ ॥**

ਜੋ ਪਾਂਚਉ = ਪੰਜਾਂ ਤੱਤਾਂ ਦਾ ਕਾਰਜ ਸਤੋ ਮਯ ਰੂਪ ਮਨ ਹੈ, ਉਹ ਸਤਿਸੰਗਤ ਸੰਗਿ = ਨਾਲ ਮਿਲ ਕੇ (ਬਰ + ਅੰਗਨ) ਬਰ = ਸ੍ਰੇਸ਼ਟਤਾਈ ਨੂੰ ਅੰਗਨ = ਰਿਦੇ ਵਿਚ ਲਾਵਹਿ = ਲਿਆਉਣਾ ਕਰਦਾ ਹੈ **ਵਾ:** ਜੋ ਪਾਂਚਉ = ਪੰਜੇ (ਕਰੁਣਾ, ਮੈਤ੍ਰੀ, ਮੁੱਦਤਾ, ਉਪੇਖਿਆ ਤੇ ਸ਼ਾਂਤਕੀ) ਦੇ ਸੰਗਿ = ਸਹਿਤ ਬਰ = ਸ੍ਰੇਸ਼ਟਤਾਈ ਅੰਗਨ = ਰਿਦੇ ਵਿਚ ਲਿਆਉਂਦੇ ਹਨ, ਉਨ੍ਹਾਂ ਦੇ ਮਨ ਵਿਚ ਹੀ ਸ੍ਰੇਸ਼ਟਤਾਈ ਆਉਂਦੀ ਹੈ। ਜੈਸਾ ਕਿ :

**ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥** *(ਅੰਗ ੧੨੮)*

*ਪ੍ਰਸ਼ਨ-੫੧ : ਰਿਦੇ ਵਿਚ ਵੈਰਾਗ ਕਿਸ ਪ੍ਰਕਾਰ ਪੈਦਾ ਹੋਵੇ ?*

*ਉੱਤਰ :* **ਸੋਰਠਿ ਗੋਡ; ਮਲਾਰੀ ਧੁਨੀ ॥**

ਸ੍ਰੇਸ਼ਟ ਸੋਰਠਿ = ਬੁੱਧੀ ਦੇ ਸਹਿਤ (ਮਲ + ਅਰੀ) ਪਾਪਾਂ ਦੀ ਮਲ = ਮੈਲ ਦੇ ਅਰੀ = ਦੁਸ਼ਮਣ ਭਾਵ ਪਾਪਾਂ ਦੀ ਮੈਲ ਨੂੰ ਨਵਿਰਤ ਕਰਨ ਵਾਲੇ ਵੈਰਾਗ ਨਾਲ ਗੋਡ = ਮਿਲ ਕੇ ਉਸ ਵਾਹਿਗੁਰੂ ਦਾ ਜੱਸ ਧੁਨੀ = ਉਚਾਰਨ ਕਰੇ ਤਾਂ ਹੀ ਅਸਲੀ ਵੈਰਾਗ ਪੈਦਾ ਹੁੰਦਾ ਹੈ। ਜੈਸਾ ਕਿ :

**ਗੁਰ ਕੀ ਬਾਣੀ ਸਹਜ ਬੈਰਾਗੁ ॥** *(ਅੰਗ ੫੬੦)*

**ਅਥਵਾ** ਗੁਰਮੁਖ ਜਨ ਸੋਰਠਿ = ਬੁੱਧੀ ਨੂੰ ਗੁਰ ਉਪਦੇਸ਼ ਦੀ ਗੋਡ = ਵਿਚਾਰ ਵਿਚ ਲਾ ਕੇ ਮਲਾਰੀ = ਅਨੰਦ ਦੇ ਸਹਿਤ ਇਕ-ਰਸ ਨਾਮ ਨੂੰ ਧੁਨੀ = ਉਚਾਰਦੇ ਹਨ।

*ਪ੍ਰਸ਼ਨ-੫੨ : ਵਿਚਾਰ ਨਾਲ ਕੌਣ ਗਾਉਂਦੇ ਹਨ ?*

*ਉੱਤਰ :* **ਪੁਨਿ ਗਾਵਹਿ ਆਸਾ; ਗੁਨ ਗੁਨੀ ॥**

ਗੁਨੀ = ਗਿਆਨਵਾਨ ਪੁਰਖ ਪੁਨਿ = ਵਾਰ ਵਾਰ ਆਸਾ ਰੂਪ ਜਗਤ ਨੂੰ ਗੁਨ = ਵਿਚਾਰ ਕੇ ਗਿਆਨ ਸਰੂਪ ਵਾਹਿਗੁਰੂ ਦੇ ਗੁਣ ਗਾਵਹਿ = ਗਾਉਂਦੇ ਹਨ **ਵਾ:** ਪੁਨਾ ਜਿਨ੍ਹਾਂ ਗੁਨੀ = ਗੁਣਵਾਨ ਪੁਰਖਾਂ ਨੂੰ ਪਰਮੇਸ਼ਰ ਦੇ ਮਿਲਣ ਦੀ ਆਸਾ = ਇੱਛਾ ਹੈ, ਉਹੋ ਹੀ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ।

*ਪ੍ਰਸ਼ਨ-੫੩ : ਕੀ ਦੇਵੀ ਦੇਵਤੇ ਵੀ ਪਰਮੇਸ਼ਰ ਨੂੰ ਗਾਉਂਦੇ ਹਨ ?*

*ਉੱਤਰ :* **ਊਚੈ ਸੁਰਿ; ਸੂਹਉ ਪੁਨਿ ਕੀਨੀ ॥**

ਊਚੈ = ਉੱਚੇ, ਸ੍ਰੇਸ਼ਟ ਪਰਮੇਸ਼ਰ ਦੀ ਸੂਹਉ = ਮਹਿਮਾ ਵੀ ਦੇਵੀ ਦੇਵਤਿਆਂ ਨੇ ਵੀ ਪੁਨਿ = ਵਾਰ ਵਾਰ ਕਰਨਾ ਕੀਨੀ = ਕੀਤੀ ਹੈ **ਵਾ:** ਦੇਵਤਿਆਂ ਨੇ ਵੀ ਉੱਚੀ ਸੁਰ ਦੇ ਨਾਲ ਵਾਰ-ਵਾਰ ਵਾਹਿਗੁਰੂ ਦੀ ਸ਼ੋਭਾ ਕਰਨਾ ਕੀਤੀ ਹੈ। ਜੈਸਾ ਕਿ :

**ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ ॥** *(ਅੰਗ ੧੩੮੮)*

*ਪ੍ਰਸ਼ਨ-੫੪ : ਗੁਰਸਿੱਖਾਂ ਨੇ ਵਾਹਿਗੁਰੂ ਨੂੰ ਕਿਸ ਪ੍ਰਕਾਰ ਜਾਣਿਆ ਹੈ ?*

*ਉੱਤਰ :* **ਮੇਘ ਰਾਗ ਸਿਉ; ਪਾਂਚਉ ਚੀਨੀ ॥**

ਰਾਗ = ਪ੍ਰੇਮ ਦੇ ਮੇਘ = ਬੱਦਲ ਸਤਿਗੁਰਾਂ ਦੇ ਸਿਉ = ਨਾਲ ਮਿਲ ਕਰਕੇ ਗੁਰਸਿੱਖਾਂ ਨੇ ਪਾਂਚਉ = ਚੇਤਨ ਬ੍ਰਹਮ ਨੂੰ ਚੀਨੀ = ਜਾਣਿਆ ਹੈ ॥੧॥ ਜੈਸਾ ਕਿ :

**ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥** *(ਅੰਗ ੧੦੦੨)*

*ਪ੍ਰਸ਼ਨ-੫੫ : ਮਨ ਕਿਸ ਪ੍ਰਕਾਰ ਪਕੜਿਆ ਜਾਂਦਾ ਹੈ ?*

*ਉੱਤਰ :* **ਬੈਰਾਧਰ ਗਜਧਰ; ਕੇਦਾਰਾ ॥**

ਜਦ (ਬੈਰਾ + ਧਰ) ਬੈਰਾ = ਬਾਣੀ ਨੂੰ ਧਰ = ਧਾਰਨ ਭਾਵ ਰਚਣ ਵਾਲੇ ਗੁਰਾਂ ਨਾਲ ਮਿਲ ਕੇ **ਵਾ:** ਗੁਰਬਾਣੀ ਨੂੰ ਧਾਰਨ ਕਰਕੇ ਮਨ ਰੂਪੀ (ਗਜ + ਧਰ) ਗਜ = ਹਾਥੀ ਨੂੰ ਧਰ = ਪਕੜ ਲਿਆ ਤਦ ਫੇਰ ਕਾਲ ਦਾ (ਕੇ + ਦਾਰਾ) ਕੇ = ਕੀ ਦਾਰਾ = ਡਰ ਹੈ, ਭਾਵ ਕੋਈ ਵੀ ਡਰ ਨਹੀਂ ਰਹਿੰਦਾ। ਜੈਸਾ ਕਿ :

**ਬਾਣੀ ਰੋਕਿਆ ਰਹੈ ਦੁਆਰ ॥ ਤਉ ਮਨੁ ਮਤਵਾਰੋ ਪੀਵਨਹਾਰ ॥** *(ਅੰਗ ੩੪੪)*

*ਪ੍ਰਸ਼ਨ-੫੬ : ਜੀਵ ਈਸ਼ ਦੀ* ***ਵਾ:*** *ਗੁਰੂ ਤੇ ਸਿੱਖ ਦੀ ਏਕਤਾ ਕਿਸ ਪ੍ਰਕਾਰ ਹੁੰਦੀ ਹੈ ?*

*ਉੱਤਰ :* **ਜਬਲੀਧਰ ਨਟ; ਅਉ ਜਲਧਾਰਾ ॥**

(ਜਬ + ਲੀ + ਧਰ) ਜਬ = ਜਦੋਂ ਚਿੱਤ ਦੀ ਬਿਰਤੀ ਨੂੰ ਹੰਕਾਰ ਵੱਲੋਂ ਲੀ = ਲੈ ਕਰ ਲਿਆ, ਤਦ ਗੁਰੂ ਰੂਪ ਜਲਧਾਰਾ = ਬੱਦਲ ਅਉ = ਅਤੇ ਪਰਮੇਸ਼ਰ ਨੂੰ ਇੱਕੋ ਰੂਪ ਨਿਸਚੇ ਕੀਤਾ **ਵਾ:** ਤਦ ਗੁਰੂ ਤੇ ਪਰਮੇਸ਼ਰ **ਵਾ:** ਨਾਮ ਉਪਦੇਸ਼ ਤੇ ਸਿੱਖ ਇੱਕੋ ਰੂਪ ਕਰਕੇ ਵੇਖਣਾ ਕੀਤੇ ਹਨ। ਜੈਸਾ ਕਿ :

**ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥**
**ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥** *(ਅੰਗ ੬੮੮)*

*ਪ੍ਰਸ਼ਨ-੫੭ : ਸ਼ਿਵ ਬਿਸ਼ਨ ਆਦਿਕ ਕਿਸ ਨੂੰ ਗਾਉਂਦੇ ਹਨ ?*

*ਉੱਤਰ :* **ਪੁਨਿ ਗਾਵਹਿ; ਸੰਕਰ ਅਉ ਸਿਆਮਾ ॥**

ਸੰਕਰ = ਸ਼ਿਵਜੀ ਅਉ = ਅਤੇ ਸਿਆਮਾ = ਵਿਸ਼ਨੂੰ **ਵਾ:** ਵਿਸ਼ਨੂੰ ਦਾ ਅਵਤਾਰ ਸਿਆਮਾ = ਕ੍ਰਿਸ਼ਨ ਭਗਵਾਨ ਆਦਿ ਅਵਤਾਰ ਪੁਨਿ = ਵਾਰ-ਵਾਰ ਪਰਮੇਸ਼ਰ ਦਾ ਜੱਸ ਗਾਵਹਿ = ਗਾਉਂਦੇ ਹਨ **ਵਾ:** ਕ੍ਰਿਸ਼ਨ ਜੀ ਤੇ ਰਾਮ ਚੰਦਰ ਜੀ ਵੀ ਸੁੰਦਰ, ਕਲਿਆਣ ਸਰੂਪ ਪਰਮੇਸ਼ਰ ਦੇ ਜੱਸ ਨੂੰ ਗਾਉਂਦੇ ਹਨ। ਜੈਸਾ ਕਿ :

**ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥**
**ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥** *(ਅੰਗ ੬੯੨)*

*ਪ੍ਰਸ਼ਨ-੫੮ : ਸਤਿਗੁਰਾਂ ਨੇ ਕਿਤਨੇ ਕੁ ਜੀਵ ਪਵਿੱਤਰ ਕੀਤੇ ਹਨ ?*

*ਉੱਤਰ :* **ਮੇਘ ਰਾਗ; ਪੁਤ੍ਰਨ ਕੇ ਨਾਮਾ ॥੧॥**

ਰਾਗ = ਪ੍ਰੇਮ ਦੇ ਮੇਘ = ਬੱਦਲ ਗੁਰਾਂ ਨੇ ਅਨੇਕਾਂ ਜੀਵ ਪਰਮੇਸ਼ਰ ਕੇ = ਦੇ ਨਾਮਾ = ਨਾਮ ਵਿਚ ਲਾ ਕੇ ਪੁਤ੍ਰਨ = ਪਵਿੱਤਰ ਕੀਤੇ ਹਨ **ਵਾ:** ਗੁਰੂ ਰੂਪ ਬੱਦਲ ਨੇ ਅਨੇਕਾਂ ਜੀਵਾਂ ਦਾ ਸੱਚੇ ਨਾਮ ਨਾਲ ਰਾਗ = ਪ੍ਰੇਮ ਲਗਾ ਕੇ ਪਵਿੱਤਰ ਕਰਨਾ ਕੀਤਾ ਹੈ ॥੧॥ ਜੈਸਾ ਕਿ :

**ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ ॥**
**ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥** *(ਅੰਗ ੬੬੩)*

**ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥** *(ਅੰਗ ੮੩੦)*

*ਪ੍ਰਸ਼ਨ-੫੯ : ਪਰਮੇਸ਼ਰ ਦਾ ਜੱਸ ਗਾਉਣ ਵਾਲਿਆਂ ਵਿੱਚੋਂ ਕਿਸੇ ਦਾ ਨਾਮ ਕਥਨ ਕਰੋ ?*

*ਉੱਤਰ :* **ਖਸਟ ਰਾਗ ਉਨਿ ਗਾਏ; ਸੰਗਿ ਰਾਗਨੀ ਤੀਸ ॥**

ਖਸਟ = ਛੇ, ਪੰਜ ਸੂਖਮ ਤਤ ਤੇ ਛੇਵਾਂ ਮਨ ਉਨਿ = ਉਸ ਪਰਮੇਸ਼ਰ ਦੇ ਜੱਸ ਨੂੰ ਰਾਗ = ਪ੍ਰੇਮ ਦੇ ਨਾਲ ਗਾਏ = ਗਾਉਂਦੇ ਹਨ ਅਤੇ ਸਤਾਈ ਸਿੰਮਿਰਤੀਆਂ ਤੇ ਤਿੰਨ ਲੋਕ ਇਹ ਤੀਸ = ਤੀਹ ਵੀ ਸਾਰੇ ਮਿਲ ਕੇ ਉਸ ਪਰਮੇਸ਼ਰ ਨੂੰ ਰਾਗਨੀ = ਪ੍ਰੀਤੀ ਦੇ ਸੰਗਿ = ਨਾਲ ਗਾਉਂਦੇ ਹਨ।

**ਅਥਵਾ** ਜਿਹੜੇ ਪੁਰਖ ਉਸ ਪਰਮੇਸ਼ਰ ਦੇ ਜੱਸ ਨੂੰ ਸਤਿਸੰਗਤ ਵਿਚ ਖਸਟ = ਮਿਲ ਕਰਕੇ ਰਾਗ = ਪ੍ਰੇਮ ਦੇ ਸਹਿਤ ਗਾਉਂਦੇ ਹਨ, ਉਨ੍ਹਾਂ ਨੂੰ ਪ੍ਰੀਤੀ ਨਾਲ ਮਾਇਆ ਰੂਪੀ ਤੀ = ਇਸਤਰੀ ਦਾ ਈਸ਼ਰ ਰੂਪ ਪਤੀ ਸਾਥ ਹੀ ਪ੍ਰਾਪਤ ਹੋ ਗਿਆ ਹੈ **ਵਾ:** ਉਨ੍ਹਾਂ ਦੇ ਰਾਗਨੀ = ਪ੍ਰੀਤੀ ਨਾਲ ਗਾਉਣ ਕਰਕੇ ਉਨ੍ਹਾਂ ਦੇ ਤੀਹ ਦਿਨ ਜਾਂ ਤੀਹ ਰੋਜ਼ੇ ਜਾਂ ਤੀਹ ਵਰਤ ਰੱਖਣੇ ਸਫਲੇ ਹੋ ਗਏ ਹਨ **ਵਾ:** ਉਨ੍ਹਾਂ ਦਾ ਮਨੁੱਖਾ ਜਨਮ ਸਫਲਾ ਹੋ ਗਿਆ ਹੈ, ਜੋ (ਤੀ + ਸ) ਮਾਇਆ ਰੂਪੀ ਤੀ = ਇਸਤਰੀ ਦੇ ਪਤੀ ਈਸ਼ਰ ਨੂੰ ਰਾਗਨੀ = ਪ੍ਰੀਤੀ ਦੇ ਸਹਿਤ ਗਾਉਂਦੇ ਹਨ। ਜੈਸਾ ਕਿ :

੧. **ਖਟੁ ਭੀ ਏਕਾ ਬਾਤ ਵਖਾਨਹਿ ॥** *(ਅੰਗ ੮੮੬)*

੨. **ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥** *(ਅੰਗ ੯੧੭)*

੩. **ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥**
**ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥** *(ਅੰਗ ੧੦੭੮)*

***ਪ੍ਰਸ਼ਨ-੬੦ :*** *ਸਾਰੀਆਂ ਵਾਸ਼ਨਾਵਾਂ ਨਵਿਰਤ ਹੋ ਕੇ ਸ਼ਾਂਤੀ ਕਿਸ ਪ੍ਰਕਾਰ ਹੋਵੇ ?*
***ਉੱਤਰ :*** **ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥੧॥੬॥**

ਪਰਮੇਸ਼ਰ ਨਾਲ ਰਾਗੰਨ = ਪ੍ਰੇਮ ਕੇ ਸਭੈ = ਸਾਰੇ ਗੁਰਮੁਖ, ਭਗਤ ਜਨ ਪੁਤ੍ਰ = ਪਵਿੱਤਰ ਹੋ ਗਏ ਹਨ ਅਤੇ ਪਰਮੇਸ਼ਰ ਨਾਲ ਪ੍ਰੇਮ ਕਰਕੇ ਅਠਾਰਹ = ਅਠਾਰਾਂ ਗੋਤ **ਵਾ:** ਅਠਾਰਾਂ ਪੁਰਾਣ, ਦਸ ਅਵਤਾਰ **ਵਾ:** ਚਾਰ ਵੇਦ ਤੇ ਛੇ ਸ਼ਾਸਤ੍ਰ ਇਹ ਦਸ, ਬੀਸ ਬਿਸਵੇ ਸੰਸਾਰ ਤੋਂ ਪਾਰ ਹੋ ਗਏ ਹਨ।

**ਅਥਵਾ** ਸੰਤ ਜਨਾਂ ਨੇ ਅਧਿਕਾਰੀ ਜਗਿਆਸੂਆਂ ਨੂੰ ਆਪਣਾ ਵਾਹਿਗੁਰੂ ਉੱਤੇ ਬੀਸ = ਨਿਸਚਾ ਦੱਸ ਕੇ ਅਤੇ ਉਨ੍ਹਾਂ ਨੂੰ ਉਪਦੇਸ਼ ਦੇ ਕੇ ਉਨ੍ਹਾਂ ਦੇ ਰਿਦੇ ਵੀ (ਅ + ਠਾਰਹ) ਅ = ਵਿਸ਼ੇਸ਼ ਕਰਕੇ ਠਾਰਹ = ਠੰਡੇ (ਸ਼ਾਂਤ) ਕਰ ਦਿੱਤੇ ਹਨ ॥੧॥੬॥ ਜੈਸਾ ਕਿ :

**ਬੀਸ ਬਿਸਵੇ ਗੁਰ ਕਾ ਮਨ ਮਾਨੈ ॥** *(ਅੰਗ ੨੮੭)*

**ਬੀਸ ਸਪਤਾ ਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥**
**ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥** *(ਅੰਗ ੨੩)*

ਰਾਗਮਾਲਾ ਬਾਣੀ ਦੇ ਜੋ ਸੱਠ ਪ੍ਰਕਰਣ (੬੦ ਪ੍ਰਸ਼ਨ-ਉੱਤਰ) ਹਨ, ਇਨ੍ਹਾਂ ਵਿਚ ਗੁਰੂ ਸਾਹਿਬ ਜੀ ਦਾ ਇਹੀ ਸਿਧਾਂਤ ਹੈ। ਜੈਸਾ ਕਿ :

**ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥** *(ਅੰਗ ੧੪੨੯)*

ਸਤਿਗੁਰੂ ਨਾਨਕ ਦੇਵ ਜੀ ਦੀ ਕਿਰਪਾ ਕਰਕੇ ਨਾਮ ਅੰਮ੍ਰਿਤ ਮਿਲੇ ਤਾਂ ਹੀ ਆਤਮਿਕ ਜੀਵਨ ਵੱਲ ਜਿਉਂਦੇ ਹੋਈਦਾ ਹੈ ਅਤੇ ਤਨ ਮਨ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਹਰਾ ਭਰਾ ਹੋ ਜਾਂਦਾ ਹੈ। ਇਸ ਅੰਮ੍ਰਿਤ ਬਾਣੀ ਵਿਚ ਜੋ ਗੁਹਜ ਨਾਮ ਗਿਆਨ ਦੇ ਅਰਥ ਭਾਵ ਨੂੰ ਸਤਿਗੁਰੂ ਜੀ ਨੇ ਗੁੰਥਨ ਕੀਤਾ ਹੈ, ਏਸੇ ਬਾਣੀ ਦੇ ਦੋ ਰੂਪ ਪ੍ਰਤੱਖ ਦਿੱਸ ਰਹੇ ਹਨ, ਜਿਥੇ ਰਾਗਾਂ ਦਾ ਸਨਮਾਨ ਕਰਦਿਆਂ ਰਾਗਾਂ ਦੀ ਲੜੀ ਚੌਰਾਸੀ ਬਣਾ ਕੇ ਉਨ੍ਹਾਂ ਰਾਗ ਰਾਗਣੀਆਂ ਤੇ ਉਨ੍ਹਾਂ ਦੇ ਪੁੱਤਰ ਕਥਨ ਕੀਤੇ ਹਨ, ਉਥੇ ਬਾਹਯ ਅਰਥ ਦਾ ਅੰਤ੍ਰੀਵ ਅਰਥ ਵਿਚ ਗੁਰਬਾਣੀ ਦੀ ਆਦਿ ਤੋਂ ਹੀ ਨਾਮ ਗਿਆਨ ਦੀ ਸੂਖਮਤਾ ਪਿੱਛੋਂ ਚੱਲੀ ਆ ਰਹੀ ਹੈ, ਪਿੱਛੇ ਆ ਚੁੱਕੇ ਬਹੁਤ ਸਾਰੇ ਸ਼ਬਦਾਂ ਵਿਚ ਬਾਹਯ ਅਰਥ ਦੇ ਨਾਲ ਅੰਤ੍ਰੀਵ ਅਰਥਾਂ ਦਾ ਗੁਹਜ ਭਰਿਆ ਖ਼ਜ਼ਾਨਾ ਸਤਿਗੁਰੂ ਜੀ ਨੇ ਵਰਤਾਇਆ ਹੈ।

ਆਦਿ ਅੰਤ ਬਾਣੀ ਦੀ ਏਕਤਾ ਕਰਦੇ ਹੋਏ ਏਥੇ ਸਮਝਣ ਲਈ ਇਸ਼ਾਰਾ ਕਰ ਦਿੱਤਾ ਹੈ ਕਿ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਨਾਮੇ ਬਾਣੀ ਵਿਚ ਕੋਈ ਮਹਲਾ ਨਹੀਂ ਰੱਖਿਆ ਕਿਉਂਕਿ

ਜਪੁਜੀ ਸਾਹਿਬ ਜੀ ਦੀ ਸਾਰੀ ਬਾਣੀ ਮੰਗਲ ਰੂਪ ਵਿਚ ਹੈ, ਅਤੇ ਅਖ਼ੀਰ ਵਿਚ ਫੇਰ ਰਾਗਮਾਲਾ ਵਿਚ ਗੁਰੂ ਅਰਜਨ ਦੇਵ ਜੀ ਨੇ ਉਹੀ ਨਿਯਮ ਰੱਖਿਆ ਆਦਿ ਬਾਣੀ ਦੇ ਇਸ ਨਿਯਮ ਨੂੰ ਧਿਆਨ ਵਿਚ ਰੱਖਦੇ ਹੋਏ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਤਲੀ ਬਾਣੀ ਵਿਚ ਵੀ ਮਹਲਾ ਨਹੀਂ ਉਚਾਰਨ ਕੀਤਾ ਤੇ ਅੰਤਲੀ ਬਾਣੀ ਵੀ ਮੰਗਲ ਰੂਪ ਵਿਚ ਉਚਾਰਨ ਕੀਤੀ। ਇਉਂ ਆਦਿ ਅੰਤ ਦੀ ਬਾਣੀ ਵਿਚ ਮੰਗਲ ਰੂਪ ਦੀ ਏਕਤਾ ਕੀਤੀ ਹੈ, ਦੂਸਰਾ ਸ੍ਵਣ ਦੇ ਖਟ ਅੰਗ ਜੋ ਕਥਨ ਕੀਤੇ ਹਨ:

੧. ਆਦਿ ਅੰਤ ਦੀ ਏਕਤਾ ਨੂੰ ਉਪਕ੍ਰਮ ਉਪ-ਸੰਹਾਰ ਕਹਿੰਦੇ ਹਨ।
੨. ਵਾਰ-ਵਾਰ ਪੜ੍ਹਨ ਨੂੰ ਅਭਿਆਸ ਕਹਿੰਦੇ ਹਨ।
੩. ਪ੍ਰਸੰਗ ਦਾ ਅਨੋਖਾ ਪਨ।
੪. ਨਤੀਜਾ, ਸਿਧਾਂਤ, ਅਰਥਾਤ ਮੋਖਸ਼ ਨੂੰ ਫਲ ਕਹਿੰਦੇ ਹਨ।
੫. ਗ੍ਰੰਥ ਵਿਚ ਰੁਚੀ ਪੈਦਾ ਕਰਨ ਵਾਲੇ ਵਾਕ।
੬. ਅਨੁਕੂਲ ਦ੍ਰਿਸ਼ਟਾਂਤ ਨੂੰ ਉਤਪਤੀ ਕਹਿੰਦੇ ਹਨ ਜਾਂ ਦਲੀਲ ਯੁਕਤੀ।

ਉਪਕ੍ਰਮ ਉਪ-ਸੰਹਾਰ ਦੀ ਰੀਤੀ ਇਹ ਹੈ ਕਿ ਜਿਵੇਂ ਪ੍ਰਸੰਗ ਸ਼ੁਰੂ ਕੀਤਾ ਹੈ ਉਵੇਂ ਹੀ ਸਮਾਪਤ ਕਰ ਦੇਣਾ।

੧. ਜਿਵੇਂ ਪਹਿਲਾਂ ਮੰਗਲ ਕੀਤਾ ਤਿਵੇਂ ਅਖ਼ੀਰ 'ਤੇ ਮੰਗਲ ਕਰਕੇ ਇਹ ਰੀਤ ਪੂਰੀ ਕੀਤੀ ਹੈ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ 'ਸ' ਅੱਖਰ ਤੋਂ ਆਰੰਭ ਹੁੰਦੀ ਹੈ '੧ਓ' ਨੂੰ ਮੰਗਲ ਰੂਪ ਸਮਝ ਕੇ ਛੱਡ ਦੇਈਏ ਤਾਂ ਸਤਿਨਾਮ ਦਾ 'ਸ' ਅੱਖਰ ਪਹਿਲਾ ਹੈ। ਇਸ ਪ੍ਰਕਾਰ 'ਸ' ਅੱਖਰ ਤੋਂ ਆਰੰਭ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ "ਅਠਾਰਹ ਦਸ ਬੀਸ" 'ਸ' ਅੱਖਰ ਹੀ ਅਖ਼ੀਰ ਵਿਚ ਹੈ। ਇਉਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸ' ਅੱਖਰ ਤੋਂ ਸ਼ੁਰੂ ਕਰ ਕੇ 'ਸ' ਅੱਖਰ 'ਤੇ ਸੰਪੂਰਨਤਾ ਕੀਤੀ ਹੈ।

[ਰਾਗਮਾਲਾ ਸਮਾਪਤੰ]

# 'ਰਾਗਮਾਲਾ' ਬਾਣੀ ਬਾਰੇ ਵਿਸ਼ੇਸ਼ ਵਿਚਾਰ

ਰਾਗਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਤਲੀ ਬਾਣੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਰ ਕਿਸੇ ਬਾਣੀ ਨੂੰ ਵਾਦ-ਵਿਵਾਦ ਦਾ ਵਿਸ਼ਾ ਨਹੀਂ ਬਣਾਇਆ ਗਿਆ। ਲੇਕਿਨ ਇਸ ਬਾਣੀ ਨੂੰ ਅੰਗਰੇਜ਼ ਦੀ ਕੋਝੀ ਚਾਲ ਨੇ ਅਜਿਹਾ ਰੰਗ ਦਿਖਾਇਆ ਕਿ ਸਾਡੀ ਸਿੱਖ ਕੌਮ ਦੇ ਵਿੱਚੋਂ ਸ਼ੰਕਾਵਾਦੀਆਂ ਨੇ ਇਨ੍ਹਾਂ ਦਾ ਪੂਰਾ ਹੱਥ ਵਟਾਇਆ। ਕਿਉਂਕਿ ਅੰਗਰੇਜ਼ ਉਸ ਵੇਲੇ ਸਾਡੇ ਮੁਲਖ ਨੂੰ ਗ਼ੁਲਾਮ ਬਣਾ ਕੇ ਹਕੂਮਤ ਦਾ ਸਿੱਕਾ ਜਮਾਉਣਾ ਚਾਹੁੰਦੇ ਸਨ ਅਤੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਵਰਤਦੇ ਸਨ।

ਇਸ ਰਾਗਮਾਲਾ ਦੇ ਵਿਰੋਧ ਦੀ ਗੱਲ ਸਾਡੇ ਕੁਝ ਵੀਰ ਭਾਈ ਰਣਧੀਰ ਸਿੰਘ ਦੇ ਜ਼ੁੰਮੇ ਲਾਉਂਦੇ ਹਨ। ਇਹ ਅਸੀਂ ਅੱਗੇ ਚੱਲ ਕੇ ਦੱਸਾਂਗੇ ਕਿ ਭਾਈ ਰਣਧੀਰ ਸਿੰਘ ਦਾ ਉਤਨਾ ਕਸੂਰ ਨਹੀਂ, ਜਿਤਨਾ ਕਸੂਰ ਅੰਗਰੇਜ਼ਾਂ ਦੇ ਹੱਥਾਂ ਵਿਚ ਖੇਡਣ ਵਾਲੇ ਲੋਕਾਂ ਦਾ ਸੀ। ਭਾਈ ਰਣਧੀਰ ਸਿੰਘ ਜੀ ਇਕ ਬੰਦਗੀ ਵਾਲੇ ਪੁਰਖ ਸਨ। ਬੰਦਗੀ ਵਾਲੇ ਵਿਚ ਇਹ ਸੁਭਾਅ ਤਾਂ ਹੁੰਦਾ ਹੀ ਹੈ ਕਿ ਉਹ ਕਿਸੇ ਨਾਲ ਹੇਰਾ-ਫੇਰੀ ਨਹੀਂ ਕਰਦੇ, ਪਰ ਇਹ ਵੀ ਸੁਭਾਅ ਹੁੰਦਾ ਹੈ ਕਿ ਉਹ ਕਿਸੇ ਵੱਲੋਂ ਹੋਈ ਹੇਰਾ-ਫੇਰੀ ਨੂੰ ਸਮਝਦੇ ਵੀ ਨਹੀਂ ਹਨ। ਐਸਾ ਹੀ ਭਾਈ ਰਣਧੀਰ ਸਿੰਘ ਜੀ ਨਾਲ ਹੋਇਆ।

ਇਸ ਵਿਹੁ ਦੀ ਬੂਟੀ ਦਾ ਬੀਜ ਬੀਜਣ ਵਾਲਾ ਜੋ ਪੰਥ ਦੋਖੀ ਸ਼ਖ਼ਸ ਹੈ, ਉਸਦਾ ਵੀ ਅਸੀਂ ਅੱਗੇ ਚੱਲ ਕੇ ਪੂਰਾ ਵੇਰਵਾ ਤੱਥਾਂ ਦੇ ਆਧਾਰ 'ਤੇ ਦੇਵਾਂਗੇ।

ਏਥੇ ਇਕ ਹੋਰ ਗੱਲ ਬਹੁਤ ਸਮਝਣ ਵਾਲੀ ਹੈ ਕਿ ਕਿਸੇ ਵੀ ਕੰਮ ਦੇ ਦੋ ਪੱਖ ਬਹੁਤ ਮਹੱਤਵਪੂਰਨ ਹੁੰਦੇ ਹਨ। ਜਦੋਂ ਅਸੀਂ ਮਕਾਨ ਬਣਾਉਣ ਲੱਗਦੇ ਹਾਂ ਤਾਂ ਸ਼ੁਰੂ ਵੇਲੇ ਧਰਮ ਦੀਆਂ ਰਸਮਾਂ ਅਨੁਸਾਰ ਅਰਦਾਸ ਕਰਨੀ, ਪ੍ਰਸ਼ਾਦ ਵਰਤਾਉਣਾ ਆਦਿ ਆਪਣੇ-ਆਪਣੇ ਧਰਮਾਂ ਅਨੁਸਾਰ ਸਭ ਕਰਦੇ ਹਾਂ। ਫੇਰ ਮਕਾਨ ਦੇ ਸੰਪੂਰਨ ਹੋਣ 'ਤੇ ਉਸਦੀ ਚੱਠ ਕੀਤੀ ਜਾਂਦੀ ਹੈ। ਜਦੋਂ ਕੋਈ ਵਿੱਦਿਆ ਪੜ੍ਹਨ ਲੱਗਦਾ ਹੈ ਤਦੋਂ ਪਹਿਲਾ ਦਿਨ ਅਤੇ ਜਦੋਂ ਵਿੱਦਿਆ ਸੰਪੂਰਨ ਹੋ ਜਾਂਦੀ ਹੈ ਉਹ ਦਿਨ—ਇਹ ਦੋ ਦਿਨ ਬਾਕੀ ਦੇ ਦਿਨਾਂ ਨਾਲੋਂ ਵਿਸ਼ੇਸ਼ ਮੰਨ ਕੇ ਖ਼ੁਸ਼ੀ ਮਨਾਈ ਜਾਂਦੀ ਹੈ। ਅਸੀਂ ਅਖੰਡ ਪਾਠ ਆਰੰਭ ਕਰਦੇ ਹਾਂ ਤਦ ਸ਼ੁਰੂ ਵੇਲੇ ਵੀ ਅਰਦਾਸ ਸਮੇਂ ਕੁਝ ਸੰਗਤਾਂ ਇਕੱਠੀਆਂ ਹੁੰਦੀਆਂ ਹਨ ਅਤੇ ਭੋਗ ਵੇਲੇ ਫੇਰ ਸੰਗਤਾਂ ਦੀ ਇਕੱਤ੍ਰਤਾ ਹੁੰਦੀ ਹੈ। ਇਉਂ ਹਰ ਚੀਜ਼ ਦੇ ਦੋ ਪੱਖ ਮੰਨੇ ਜਾਂਦੇ ਹਨ। ਏਸੇ ਤਰ੍ਹਾਂ ਕੋਈ ਵੀ ਧਾਰਮਿਕ ਗ੍ਰੰਥ ਹੈ, ਉਸਦੇ ਸ਼ੁਰੂ ਅਤੇ ਅੰਤ ਦੇ ਦੋ ਪੱਖ ਬਹੁਤ ਮਹੱਤਵਪੂਰਨ ਹੁੰਦੇ ਹਨ। ਪਰ ਸਾਡੀ ਬਦਕਿਸਮਤੀ ਦਾ ਸਿੱਟਾ ਦੇਖੋ ਕਿਥੇ ਨਿਕਲਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਤੇ ਅੰਤ ਵਿਚ ਅਸੀਂ ਅੰਗਰੇਜ਼ਾਂ ਦੇ ਆਉਣ ਤੋਂ ਇਕ ਅਜਿਹਾ ਕਲੇਸ਼ ਛੇੜਿਆ ਹੈ, ਜਿਸ ਦਾ ਅਜੇ ਤੱਕ ਕੋਈ ਹੱਲ ਨਹੀਂ ਹੋਇਆ। ਅੱਗੇ ਗੁਰੂ ਜਾਣੇ।

ਆਦਿ ਵਿਚ ਮੂਲਮੰਤ੍ਰ ਦਾ ਵਿਵਾਦ ਹੈ ਤੇ ਅੰਤ ਵਿਚ ਰਾਗਮਾਲਾ ਦਾ ਵਿਵਾਦ ਹੈ। ਹੁਣ ਜੋ ਮੂਲਮੰਤ੍ਰ 'ਗੁਰਪ੍ਰਸਾਦਿ' ਤੱਕ ਮੰਨਦੇ ਹਨ, ਉਹ ਆਪਣੇ ਆਪ ਨੂੰ ਵੱਡੇ ਸਿੱਖ ਹੋਣ ਦਾ ਦਾਅਵਾ ਕਰਦੇ ਹਨ ਅਤੇ ਸਾਬਤ ਕਰਦੇ ਹਨ ਕਿ ਮੂਲਮੰਤ੍ਰ 'ਗੁਰਪ੍ਰਸਾਦਿ' ਤੱਕ ਹੈ। ਸੰਪ੍ਰਦਾਈ ਵਿਦਵਾਨ 'ਨਾਨਕ ਹੋਸੀ ਭੀ ਸਚੁ' ਤੱਕ ਇਕੱਲਾ ਦਾਅਵਾ ਹੀ ਨਹੀਂ, ਬਲਕਿ ਤੱਥਾਂ ਦੇ ਆਧਾਰ 'ਤੇ ਸਿੱਧ ਕਰਦੇ ਹਨ। ਮੂਲਮੰਤ੍ਰ ਦਾ ਪੂਰਾ ਵੇਰਵਾ ਅਸੀਂ ਪਹਿਲੀ ਪੋਥੀ ਵਿਚ ਜਪੁ ਜੀ ਸਾਹਿਬ ਦੇ ਆਰੰਭ ਵਿਚ ਦੇ ਆਏ ਹਾਂ, ਪਾਠਕ-ਜਨ ਉਥੋਂ ਵਿਸਤਾਰ ਨਾਲ ਪੜ੍ਹ ਲੈਣ।

ਹੁਣ ਆਉ ਰਾਗਮਾਲਾ ਬਾਰੇ ਵਿਚਾਰੀਏ, ਜਿਵੇਂ ਉਪਰ ਲਿਖਿਆ ਜਾ ਚੁੱਕਾ ਹੈ ਕਿ ਕੁਝ ਲੋਕ ਤਾਂ

ਭਾਈ ਰਣਧੀਰ ਸਿੰਘ ਜੀ ਦੇ ਜ਼ੁੰਮੇ ਲਾ ਕੇ ਬਸ ਏਥੇ ਹੀ ਰੁਕ ਜਾਂਦੇ ਹਨ, ਕੁਝ ਇਸ ਤੋਂ ਦੋ ਕਦਮ ਅੱਗੇ ਤੇਜਾ ਸਿੰਘ ਭਸੌੜੀਏ 'ਤੇ ਜਾ ਰੁਕਦੇ ਹਨ ਅਤੇ ਕੁਝ ਇਸ ਤੋਂ ਵੀ ਅੱਗੇ ਭਾਈ ਸੰਤੋਖ ਸਿੰਘ ਚੂੜਾਮਣਿ ਦੀ ਰਚਨਾ ਵਿਚ ਰਾਗਮਾਲਾ ਦੇ ਵਿਰੋਧ ਵਿਚ ਆਈਆਂ ਹੋਈਆਂ ਤੁਕਾਂ ਨੂੰ ਅਧਾਰ ਬਣਾ ਕੇ ਉਥੇ ਰੁਕ ਜਾਂਦੇ ਹਨ। ਕਿਉਂਕਿ ਭਾਈ ਸੰਤੋਖ ਸਿੰਘ ਦੀ ਲਿਖਤ ਵਿਚ ਐਸਾ ਲਿਖਿਆ ਹੋਇਆ ਹੈ, ਜੈਸਾ ਕਿ :

**ਰਾਗਮਾਲ ਸ਼੍ਰੀ ਗੁਰ ਕੀ ਕ੍ਰਿਤ ਨਹਿ ਹੈ ਮੁੰਦਾਵਣੀ ਲਗਿ ਗੁਰ ਬੈਨ।**
**ਇਸ ਮਹਿ ਨਹਿ ਸੰਸੈ ਕੁਛ ਕਰੀਅਹਿ ਜੇ ਸੰਸੈ ਅਵਲੋਕਹੁ ਨੈਨ।**
**ਮਾਧਵ ਨਲ ਆਲਮ ਕਵਿ ਕੀਨਸਿ, ਤਿਸ ਮਹਿ ਨ੍ਰਿਤਕਾਰੀ ਕਹਿ ਤੈਨ।**
**ਰਾਗ ਰਾਗਨੀ ਨਾਮ ਗਿਨੇ ਤਹਿ ਯਾਂਤੇ ਸ਼੍ਰੀ ਅਰਜਨ ਕ੍ਰਿਤ ਹੈ ਨ॥੪੦॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੪੮)*

ਪਰ ਕਦੇ ਕੋਈ ਇਹ ਨਹੀਂ ਸੋਚਦਾ ਕਿ ਅਗਲੇ ਹੀ ਸਵੱਈਏ ਵਿਚ ਭਾਈ ਸੰਤੋਖ ਸਿੰਘ ਜੀ ਨੇ ਇਤਨੀ ਜਲਦੀ ਹੀ ਪਲਟਾ ਕਿਉਂ ਮਾਰ ਦਿੱਤਾ, ਉਹ ਅੱਗੇ ਚੱਲ ਕੇ ਕਥਨ ਕਰਦੇ ਹਨ ਕਿ ਮੈਨੂੰ ਇਹ ਖ਼ਬਰ ਨਹੀਂ ਕਿ ਇਹ ਕਿਸੇ ਗੁਰੂ ਦੀ ਰਚਨਾ ਹੈ ਜਾਂ ਫੇਰ ਕਿਸੇ ਸਿੱਖ ਨੇ ਗੁਰੂ ਗ੍ਰੰਥ ਸਾਹਿਬ ਵਿਚ ਲਿਖ ਦਿੱਤੀ ਹੈ। ਜੈਸਾ ਕਿ :

**ਇਹ ਸੁਧਿ ਨਹੀਂ ਲਿਖੀ ਇਹ ਗੁਰ ਨੇ ਕਿਧੌਂ ਸਿਖ ਕਾਹੂ ਲਿਖਿ ਦੀਨਿ॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੪੮)*

ਏਥੋਂ ਭਾਈ ਸੰਤੋਖ ਸਿੰਘ ਦੇ ਮਨ ਦੀ ਅਵਸਥਾ ਆਪਣੇ ਆਪ ਜ਼ਾਹਰ ਹੋ ਜਾਂਦੀ ਹੈ ਕਿ ਭਾਈ ਸੰਤੋਖ ਸਿੰਘ ਕਿਸੇ ਚਲਾਕ ਅਤੇ ਪੰਥ ਵਿਰੋਧੀ ਤਾਕਤ ਨੂੰ ਨਾ ਸਮਝਦੇ ਹੋਏ ਕਿਸੇ ਦੇ ਕਹਿਣ ਤੋਂ ਪ੍ਰਭਾਵ ਹੇਠ ਆ ਕੇ ਲਿਖ ਤਾਂ ਬੈਠੇ ਤੇ ਲਿਖਵਾਉਣ ਵਾਲੇ ਲਿਖਾ ਕੇ ਚਲੇ ਗਏ। ਪਰ ਭਾਈ ਸਾਹਿਬ ਨੇ ਗੁਰੂ ਭਾਵਨਾ ਵਿਚ ਆ ਕੇ ਇਹ ਅੱਖਰ ਵੀ ਲਿਖ ਦਿੱਤੇ ਕਿ ਪਤਾ ਨਹੀਂ ਕਿਸ ਗੁਰੂ ਦੀ ਲਿਖੀ ਹੋਈ ਹੈ। ਪਰ ਚਲੋ ਭਾਈ ਸਾਹਿਬ ਜੀ ਨੇ ਇਤਨਾ ਤਾਂ ਜ਼ਰੂਰ ਮੰਨ ਲਿਆ ਕਿ ਇਹ ਕਿਸੇ ਗੁਰੂ ਦੀ ਲਿਖੀ ਹੋਈ ਹੈ।

ਜੋ ਭਾਈ ਸੰਤੋਖ ਸਿੰਘ ਜੀ ਨੇ ਆਲਮ ਕਵੀ ਦੀ ਰਚਨਾ ਮੰਨੀ ਹੈ ਇਹ ਉਨ੍ਹਾਂ ਦੇ ਆਪਣੇ ਵਿਸ਼ਵਾਸ ਦੀ ਗੱਲ ਨਹੀਂ ਹੈ। ਜਿਸ ਪ੍ਰਭਾਵ ਹੇਠਾਂ ਆ ਕੇ ਉਨ੍ਹਾਂ ਨੇ ਇਹ ਅੱਖਰ ਲਿਖੇ ਹਨ, ਹੁਣ ਅਸੀਂ ਉਸਦਾ ਪੜਦਾ ਉਜਾਗਰ ਕਰਦੇ ਹਾਂ ਅਤੇ ਨਾਲ ਇਹ ਵੀ ਦੱਸਣ ਦਾ ਯਤਨ ਕਰਦੇ ਹਾਂ ਕਿ ਭਾਈ ਰਣਧੀਰ ਸਿੰਘ ਜੀ ਵਰਗੇ ਨਾਮ-ਰਸੀਏ ਤੇ ਪੰਥ ਲਈ ਕੁਰਬਾਨੀ ਕਰਨ ਵਾਲੇ ਅਜਿਹੇ ਗੁਰਸਿੱਖ ਨੂੰ ਕਿਸ ਦੁਸ਼ਟ ਪੁਰਖ ਨੇ ਭੁਲੇਖਾ ਪਾਇਆ ਸੀ, ਅਤੇ ਭਾਈ ਸੰਤੋਖ ਸਿੰਘ ਜੀ ਬਾਰੇ ਵੀ ਇਹ ਵਿਚਾਰ ਕਰਾਂਗੇ ਕਿ ਭਾਈ ਸੰਤੋਖ ਸਿੰਘ ਜੀ ਨੇ ਹੀ ਲਿਖਿਆ ਸੀ ਜਾਂ 'ਸੂਰਜ ਪ੍ਰਕਾਸ਼' ਵਿਚ ਮਿਲਾਵਟ ਕਰਨ ਵਾਲੀ ਦੁਸ਼ਟ ਚੌਂਕੜੀ ਨੇ ਇਹ ਕਾਰਾ ਕੀਤਾ ਸੀ। ਉਸ ਸ਼ੰਕਾ ਪਾਉਣ ਵਾਲੇ ਦੁਸ਼ਟ ਪੁਰਖ ਦਾ ਨਾਮ, ਉਸਦੀ ਸੰਪ੍ਰਦਾ ਤੇ ਉਸ ਨੇ ਐਸਾ ਕਿਉਂ ਕੀਤਾ, ਉਸ ਬਾਰੇ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ :

## ਚੇਤਨ ਦਾਸ ਬਾਰੇ ਸੰਖੇਪ ਜਾਣਕਾਰੀ ਅਤੇ ਅੰਗਰੇਜ਼ਾਂ ਦੀ ਕੁਟਲਨੀਤੀ :

ਜਿਸ ਵੇਲੇ ਸਾਡੇ ਦੇਸ਼ ਹਿੰਦੋਸਤਾਨ ਵਿਚ ਅੰਗਰੇਜ਼ ਸਾਮਰਾਜ ਨੇ 'ਈਸਟ ਇੰਡੀਆ ਕੰਪਨੀ' ਦੇ ਰੂਪ ਵਿਚ ਪੈਰ ਧਰੇ ਤੇ ਹੌਲੀ-ਹੌਲੀ ਆਪਣੀ ਰਾਜਨੀਤੀ ਅਤੇ ਦਿਮਾਗ਼ੀ ਬਲ ਦੇ ਨਾਲ ਹਿੰਦੋਸਤਾਨ ਦੇ ਵਿਚ ਛੋਟੀਆਂ-ਛੋਟੀਆਂ ਰਿਆਸਤਾਂ ਨੂੰ ਹੜੱਪ ਕਰਦੇ-ਕਰਦੇ ਪੰਜਾਬ ਦੀਆਂ ਹੱਦਾਂ ਤੱਕ ਆ ਪਹੁੰਚੇ ਸਨ, ਤਦ ਅੱਗੇ ਸਿੱਖਾਂ ਦੀ ਮਾਰਸ਼ਲ ਕੌਮ ਅਜਿਹੇ ਹੱਥ ਦਿਖਾਉਣ ਲੱਗੀ ਕਿ ਪੰਜਾਬ ਦੀ ਧਰਤੀ ਉਪਰ ਇਨ੍ਹਾਂ ਨੂੰ ਪੈਰ ਨਹੀਂ ਰੱਖਣ ਦਿੱਤਾ। ਸਿੱਖਾਂ ਦੇ ਪ੍ਰਤਾਪੀ ਅਤੇ ਸ਼ਕਤੀਸ਼ਾਲੀ ਮਹਾਰਾਜਾ ਰਣਜੀਤ ਸਿੰਘ ਦੀ ਵਿਉਂਤਬੰਦੀ ਨੇ ਅੰਗਰੇਜ਼ਾਂ ਨੂੰ ਪੰਜਾਬ ਦੇ ਲਾਗੇ ਨਹੀਂ ਲੱਗਣ ਦਿੱਤਾ। ਅਖ਼ੀਰ ਬਾਕੀ ਦੇ ਹਿੰਦੋਸਤਾਨ ਵਿਚ ਕਾਬਜ਼ ਹੋਏ

ਅੰਗਰੇਜ਼ ਨੇ ਸ਼ੇਰੇ-ਪੰਜਾਬ ਨਾਲ ਇਕ ਸਮਝੌਤਾ ਕਰ ਲਿਆ, ਹੱਦਾਂ ਮਿੱਥੀਆਂ ਗਈਆਂ, ਨਕਸ਼ੇ ਬਣ ਗਏ, ਜਿਸਦਾ ਵੇਰਵਾ ਪਾਠਕ ਇਤਿਹਾਸ ਵਿੱਚੋਂ ਪੜ੍ਹ ਸਕਦੇ ਹਨ।

ਹੁਣ ਅੰਗਰੇਜ਼ ਭਾਵੇਂ ਸ਼ੇਰੇ-ਪੰਜਾਬ ਨਾਲ ਇਕਰਾਰਨਾਮਾ ਕਰ ਚੁੱਕੇ ਸਨ, ਪਰ ਉਹ ਮੁਕੰਮਲ ਭਾਰਤ ਉੱਪਰ ਕਬਜ਼ਾ ਕਰਨ ਦੀ ਠਾਣੀ ਬੈਠੇ ਸਨ, ਸ਼ੇਰੇ-ਪੰਜਾਬ ਦੀ ਫ਼ੌਜੀ ਸ਼ਕਤੀ ਦੇ ਕਾਰਨ ਉਹ ਐਸਾ ਕਰ ਨਾ ਸਕੇ, ਜਿਵੇਂ ਮਹਾਰਾਜਾ ਰਣਜੀਤ ਸਿੰਘ ਦੇ ਬਾਰੇ ਮੁਸਲਮਾਨ ਕਵੀ ਸ਼ਾਹ ਮੁਹੰਮਦ ਲਿਖਦਾ ਹੈ:

**ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ ਨਾਲ ਜ਼ੋਰ ਦੇ ਮੁਲਕ ਹਲਾਇ ਗਇਆ।**
**ਸ਼ਾਹ ਮੁਹੰਮਦਾ ਜਾਨ ਪਚਾਸ ਬਰਸਾਂ ਹੱਛਾ ਰੱਜ ਕੇ ਰਾਜ ਕਮਾਇ ਗਇਆ।**

ਸ਼ੇਰੇ-ਪੰਜਾਬ ਦੀ ਮੌਤ ਤੋਂ ਬਾਅਦ ਅੰਗਰੇਜ਼ ਸਾਮਰਾਜ ਨੂੰ ਜੋ ਸਿੱਖਾਂ ਦੇ ਮਹਾਨ ਆਗੂ ਦਾ ਵੱਡਾ ਅੜਿੱਕਾ ਸੀ, ਉਹ ਦੂਰ ਹੋਇਆ ਜਾਣ ਕੇ ਉਨ੍ਹਾਂ ਨੇ ਕਮਜ਼ੋਰ ਨਿਸ਼ਚੇ ਵਾਲੇ ਡੋਗਰੇ ਭਰਾ ਧਿਆਨ ਸਿੰਘ, ਲਾਲ ਸਿੰਘ ਤੇ ਗੁਲਾਬ ਸਿੰਘ ਨੂੰ ਖ਼ਰੀਦਿਆ ਅਤੇ ਵੱਡੇ ਅਹੁਦੇ, ਰਾਜ ਆਦਿ ਦਾ ਲਾਲਚ ਦੇ ਕਰਕੇ ਆਪਣੀ ਕਠਪੁਤਲੀ ਬਣਾ ਲਿਆ। ਅੰਗਰੇਜ਼ਾਂ ਦੀ ਇਕ ਬਹੁਤ ਵੱਡੀ ਸੋਚੀ ਸਮਝੀ ਰਾਜ ਕਰਨ ਦੀ ਵਿਉਂਤ ਜੋ ਕਈ ਚਿਰਾਂ ਤੋਂ ਹਿੰਦੋਸਤਾਨ ਨੂੰ ਗ਼ੁਲਾਮ ਕਰਨ ਦੇ ਲਈ ਚੱਲ ਰਹੀ ਸੀ, ਉਹ ਪੂਰੀ ਹੋਣ ਲੱਗ ਪਈ। ਉਨ੍ਹਾਂ ਨੂੰ ਹਿੰਦੋਸਤਾਨ ਵਿਚ ਜੇਕਰ ਸਭ ਤੋਂ ਵੱਡਾ ਖ਼ਤਰਾ ਸੀ ਤਾਂ ਉਹ ਮਾਰਸ਼ਲ ਕੌਮ ਸਿੱਖਾਂ ਤੋਂ ਸੀ। ਅੰਗਰੇਜ਼ ਸਮਝਦਾ ਸੀ ਕਿ ਜਿਸ ਸ਼ਕਤੀਸ਼ਾਲੀ ਕੌਮ ਨੇ ਸਾਨੂੰ ਪੰਜਾਬ ਦੀਆਂ ਹੱਦਾਂ ਵਿਚ ਪੈਰ ਨਹੀਂ ਰੱਖਣ ਦਿੱਤਾ ਤੇ ਆਉਣ ਵਾਲੇ ਸਮੇਂ ਵਿਚ ਅਸੀਂ ਜੇ ਪੰਜਾਬ ਉੱਪਰ ਕਬਜ਼ਾ ਕਰਨ ਲਈ ਕਾਮਯਾਬ ਹੋ ਗਏ ਤਾਂ ਜਿਸ ਦਿਨ ਸਾਡਾ ਰਾਜ ਨਸ਼ਟ ਕਰਕੇ ਦੇਸ਼ ਅਜ਼ਾਦ ਕਰਵਾਉਣ ਦੀ ਗੱਲ ਹੋਈ ਤਾਂ ਉਸ ਵੇਲੇ ਵੀ ਇਹੀ ਕੌਮ ਸਾਡਾ ਨੁਕਸਾਨ ਕਰੇਗੀ। ਫੇਰ ਅੰਗਰੇਜ਼ਾਂ ਨੇ ਸੋਚਿਆ ਕਿ ਸਿੱਖਾਂ ਦੀ ਵੱਡੀ ਸ਼ਕਤੀ ਇਨ੍ਹਾਂ ਦੇ ਦੋ ਧਾਰਮਿਕ ਗ੍ਰੰਥ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਜੀ) ਇਤਿਹਾਸ ਅਤੇ ਰਾਜਸੀ ਸ਼ਕਤੀ ਹੈ। ਆਪਣੀ ਚਲਾਕੀ ਨਾਲ ਇਨ੍ਹਾਂ ਤਿੰਨਾਂ ਵਿਚ ਜ਼ਹਿਰ ਘੋਲ ਦਿੱਤੀ ਜਾਵੇ। ਇਸਦੇ ਲਈ ਅੰਗਰੇਜ਼ ਨੂੰ ਤਿੰਨੇ ਪੱਖਾਂ ਦੀ ਜਾਣਕਾਰੀ ਰੱਖਣ ਵਾਲੇ ਸ਼ਕਤੀਸ਼ਾਲੀ ਤੇ ਵਿਦਵਾਨ ਵਿਅਕਤੀਆਂ ਦੀ ਲੋੜ ਸੀ। ਉਨ੍ਹਾਂ ਨੇ ਧਾਰਮਿਕ ਸ਼ਕਤੀ ਨਸ਼ਟ ਕਰਨ ਦੇ ਲਈ ਸਿੱਖਾਂ ਵਿੱਚੋਂ ਕੁਝ ਵਿਦਵਾਨ ਪੁਰਖ ਖ਼ਰੀਦੇ ਤੇ ਉਨ੍ਹਾਂ ਨੂੰ ਸਭ ਹਦਾਇਤਾਂ ਦੇ ਕੇ ਕਿਹਾ ਕਿ ਤੁਸੀਂ ਦੋਵੇਂ ਧਾਰਮਿਕ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ) ਉੱਪਰ ਆਪਣੇ ਤਰੀਕੇ ਨਾਲ ਸ਼ੰਕੇ ਪਾ ਕੇ ਸਿੱਖਾਂ ਦੀ ਸ਼ਰਧਾ ਨੂੰ ਤੋੜ ਕੇ ਫੁੱਟ ਪਾਉ। ਇਸ ਦੇ ਲਈ ਇਕ ਗੁਪਤ ਮੀਟਿੰਗ ਵੀ ਹੋਈ ਜਿਸ ਦੀ ਰਿਪੋਰਟ ਅੰਗਰੇਜ਼ੀ ਵਿਚ ਛਪੀ ਹੋਈ ਅੱਜ ਵੀ ਸਰਕਾਰੀ ਕਾਗ਼ਜ਼ਾਂ ਵਿਚ ਮੌਜੂਦ ਹੈ ਅਤੇ ਉਸਦੀ ਫੋਟੋ ਕਾਪੀ ਦਾਸ ਦੇ ਕੋਲ ਵੀ ਪਈ ਹੈ (ਜਿਸ ਦੇ ਉੱਪਰ ਮਿਤੀ ੧੪ ਜੁਲਾਈ, ੧੯੭੩ ਈ. ਸੰਨ, ਨੰ. ੨੬੯੬ ਲਿਖਿਆ ਹੋਇਆ ਹੈ) ਉਸ ਰਿਪੋਰਟ ਨੂੰ ਪੜ੍ਹਨ ਤੋਂ ਬਾਅਦ ਕੋਈ ਸੰਸਾ ਨਹੀਂ ਰਹਿ ਜਾਂਦਾ ਕਿ ਮੂਲਮੰਤ੍ਰ ਤੇ ਰਾਗਮਾਲਾ ਦੇ ਉੱਪਰ ਸ਼ੰਕਿਆਂ ਅਤੇ ਦਸਮ ਗ੍ਰੰਥ ਦੇ ਵਿਰੋਧ ਦਾ ਕਾਰਨ ਅੰਗਰੇਜ਼ ਦੀ ਕੂਟਨੀਤੀ ਹੀ ਸੀ। ਅੰਗਰੇਜ਼ਾਂ ਨੇ ਪਹਿਲਾਂ ਗੁਰੂ ਗ੍ਰੰਥ ਸਾਹਿਬ 'ਤੇ ਰਿਸਰਚ ਕਰਵਾਈ ਕਿ ਇਸ ਵਿਚ ਕੋਈ ਰਾਜਸੱਤਾ ਹਾਸਲ ਕਰਨ ਲਈ ਇਨ੍ਹਾਂ ਦੇ ਗੁਰੂਆਂ ਦਾ ਕੋਈ ਆਦੇਸ਼ ਹੋਵੇ। ਤਦ ਰਿਸਰਚ ਕਮੇਟੀ ਨੇ ਰਿਪੋਰਟ ਦਿੱਤੀ ਕਿ ਇਸਦੇ ਵਿਚ ਤਾਂ ਕੇਵਲ ਰੱਬ ਦੀਆਂ ਗੱਲਾਂ ਕੀਤੀਆਂ ਹੋਈਆਂ ਹਨ। ਤਦ ਅੰਗਰੇਜ਼ਾਂ ਨੇ ਕਿਹਾ ਕਿ ਕੋਈ ਕਿਤੇ ਮਿਲਾਵਟ ਕਰਨ ਦੀ ਗੁੰਜਾਇਸ਼ ਹੋਵੇ? ਤਾਂ ਉਸ ਵੇਲੇ ਇਹ ਕਿਹਾ ਗਿਆ ਕਿ ਇਸਦੇ ਬਹੁਤ ਉਤਾਰੇ ਹੋ ਚੁੱਕੇ ਹਨ, ਜੋ ਸਿੱਖਾਂ ਦੀ ਜਿੰਦ-ਜਾਨ ਬਣੇ ਹੋਏ ਹਨ। ਹਜ਼ਾਰਾਂ ਧਾਰਮਿਕ ਅਸਥਾਨਾਂ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹਨ। ਇਸਦੇ ਵਿਚ ਕੋਈ ਰਲਗਡ ਨਹੀਂ ਹੋ ਸਕਦੀ। ਹਾਂ, ਸ਼ੰਕੇ ਖੜੇ ਕਰਕੇ ਸਿੱਖਾਂ ਵਿਚ ਫੁੱਟ ਜ਼ਰੂਰ ਪਾਈ ਜਾ ਸਕਦੀ ਹੈ। ਫੇਰ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਤੇ ਅੰਤ ਵਿਚ ਦੋ ਸ਼ੰਕੇ ਪਾ ਦਿੱਤੇ ਗਏ। ਆਦਿ ਵਿਚ ਕਿ ਮੂਲਮੰਤ੍ਰ ਗੁਰਪ੍ਰਸਾਦਿ ਤੱਕ ਹੈ ਅਤੇ ਅੰਤ ਵਿਚ ਰਾਗਮਾਲਾ ਗੁਰੂ ਕੀ ਬਾਣੀ ਨਹੀਂ ਹੈ।

'ਗੁਰਪ੍ਰਸਾਦਿ' 'ਤੇ ਲੱਗੇ ਹੋਏ ਫੁਲ ਸਟਾਪ (॥) ਤੱਕ ਮੂਲਮੰਤ੍ਰ ਮੰਨਣ ਦਾ ਸ਼ੰਕਾ ਸ਼ੁਰੂ ਹੋਇਆ, ਜੋ ਅੱਜ ਤੱਕ ਚੱਲ ਰਿਹਾ ਹੈ ਅਤੇ ਰਾਗਮਾਲਾ ਵਿਚ ਜੋ ਸ਼ੰਕੇ ਵਿਉਂਤਬੰਦੀ ਨਾਲ ਸ਼ੁਰੂ ਕੀਤੇ, ਉਨ੍ਹਾਂ ਦੀ ਗੱਲ ਕਰਨ ਤੋਂ ਪਹਿਲਾਂ ਸ੍ਰੀ ਦਸਮ ਗ੍ਰੰਥ ਪ੍ਰਤਿ ਸ਼ੰਕਾ ਪਾਉਣ ਦੀ ਗੱਲ ਕਰਨੀ ਜ਼ਰੂਰੀ ਹੈ।

## ਦਸਮ ਗ੍ਰੰਥ ਉੱਪਰ ਸ਼ੰਕਾ ਪਾਉਣ ਦਾ ਕਾਰਨ :

ਅੰਗਰੇਜ਼ਾਂ ਨੇ ਜਦੋਂ ਦਸਮ ਗ੍ਰੰਥ 'ਤੇ ਰਿਸਰਚ ਕਰਵਾਈ ਤਾਂ ਖੋਜ ਕਰਨ ਵਾਲਿਆਂ ਨੇ ਇਹ ਗੱਲ ਸਪੱਸ਼ਟ ਕਰ ਦਿੱਤੀ ਕਿ ਤੁਹਾਡੇ ਰਾਜ ਦੀਆਂ ਜੜ੍ਹਾਂ ਵੱਢਣ ਦੇ ਕੁਹਾੜੇ ਸ੍ਰੀ ਦਸਮ ਗ੍ਰੰਥ ਵਿਚ ਮੌਜੂਦ ਹਨ। ਜਿਸ ਦਿਨ ਤੁਹਾਡੇ ਰਾਜ ਵਿਚ ਬਗ਼ਾਵਤ ਹੋਈ ਤਾਂ ਉਹ ਸ੍ਰੀ ਦਸਮ ਗ੍ਰੰਥ ਨੂੰ ਪੜ੍ਹਨ ਵਾਲੇ ਹੀ ਕਰਨਗੇ, ਕਿਉਂਕਿ ਸ੍ਰੀ ਦਸਮ ਗ੍ਰੰਥ ਵਿਚ ਕੁੱਟ-ਕੁੱਟ ਕੇ ਬੀਰ-ਰਸ ਭਰਿਆ ਹੋਇਆ ਹੈ। ਇਸਦੇ ਵਿਚ ਯੋਧਿਆਂ, ਸੂਰਬੀਰਾਂ ਦੀਆਂ ਕਹਾਣੀਆਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਕਾਰ ਗੁੰਥਨ ਕੀਤੀਆਂ ਹਨ ਕਿ ਉਨ੍ਹਾਂ ਨੂੰ ਪੜ੍ਹਨ ਵਾਲਾ ਕਾਇਰ ਵੀ ਬਹਾਦਰ ਸੂਰਮਾ ਬਣ ਜਾਏਗਾ। ਫੇਰ ਜੋ ਦਸਮ ਗ੍ਰੰਥ ਦੇ ਵਿਰੋਧ ਵਿਚ ਸ਼ਬਦ ਘੜੇ ਗਏ, ਉਹ ਵੀ ਅੰਗਰੇਜ਼ ਕੰਪਨੀ ਦੀ ਵਰਕਸ਼ਾਪ ਦੇ ਹੀ ਹਨ ਕਿ ਇਸ ਵਿਚ ਬ੍ਰਾਹਮਣਵਾਦ ਹੈ, ਇਸ ਵਿਚ ਦੇਵੀ ਦੀ ਪੂਜਾ ਹੈ, ਇਸ ਵਿਚ ਅਵਤਾਰਵਾਦ ਦੀ ਗੱਲ ਹੈ, ਇਸ ਵਿਚ 'ਤ੍ਰਿਯਾ ਚਰਿਤ੍ਰ' ਨਾਮ ਦੀ ਬਾਣੀ ਮਨਘੜਤ ਕਹਾਣੀਆਂ ਦੇ ਆਧਾਰਿਤ ਹੈ, ਅਤੇ ਇਸ ਵਿਚ ਅਸ਼ਲੀਲ ਭਾਸ਼ਾ ਦੇ ਸ਼ਬਦ ਵਰਤੇ ਹੋਏ ਹਨ। ਇਨ੍ਹਾਂ ਕਰਕੇ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਹੀਂ ਹੈ ਆਦਿ। ਇਹ ਅੰਗਰੇਜ਼ਾਂ ਦੇ ਘੜੇ ਹੋਏ ਸ਼ਬਦ ਗੁਰੂ ਪੰਥ ਵਿਚ ਫੁੱਟ ਪਾਉਣ ਲਈ ਅੱਜ ਵੀ ਸਾਡੇ ਭਰਾਵਾਂ ਦੇ ਕੰਨਾਂ ਵਿਚ ਗੂੰਜ ਰਹੇ ਹਨ। ਅੰਗਰੇਜ਼ ਇਸ ਚਾਲ ਵਿਚ ਕਾਮਯਾਬ ਹੋਇਆ ਕਿ ਜਿਹੜੀ ਉਸਨੇ ਧਾਰਮਿਕ ਲੜਾਈ ਛੇੜੀ, ਉਹ ਅੱਜ ਤੱਕ ਬੰਦ ਨਹੀਂ ਹੋਈ। ਉਹ ਹੁਣ ਤੱਕ ਉਵੇਂ ਹੀ ਜਾਰੀ ਹੈ।

ਸ੍ਰੀ ਦਸਮ ਗ੍ਰੰਥ 'ਤੇ ਸੰਪ੍ਰਦਾਈ ਜਾਂ ਯੂਨੀਵਰਸਿਟੀ ਦੇ ਵਿਦਵਾਨਾਂ ਨੇ ਕਈ ਪੁਸਤਕਾਂ ਲਿਖ ਕੇ ਇਹ ਸਾਬਤ ਵੀ ਕਰ ਦਿੱਤਾ ਹੈ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਰਚਨਾ ਹੈ। ਜੇਕਰ ਸ਼ੰਕਾਵਾਦੀਆਂ ਦੇ ਕੋਲ ਕੋਈ ਠੋਸ ਸਬੂਤ ਹੈ ਤਾਂ ਉਹ ਯੂਨੀਵਰਸਿਟੀਆਂ ਜਾਂ ਸੰਪ੍ਰਦਾਈ ਵਿਦਵਾਨਾਂ ਦੇ ਕਹਿਣ ਦੇ ਬਾਵਜੂਦ ਵੀ ਅੱਜ ਤੱਕ ਮੀਡੀਆ ਜਾਂ ਸਟੇਜ 'ਤੇ ਬੈਠ ਕੇ ਇਸਦੀ ਚਰਚਾ ਕਰਨ ਲਈ ਕਿਉਂ ਨਹੀਂ ਆਏ।

ਖ਼ੈਰ ਸਾਡਾ ਮਨੋਰਥ ਕੇਵਲ ਰਾਗਮਾਲਾ 'ਤੇ ਹੈ। ਇਸ ਲਈ ਇਸਦਾ ਬਹੁਤਾ ਵਿਸਤਾਰ ਨਹੀਂ ਕੀਤਾ।

## ਚੇਤਨ ਦਾਸ ਬਾਰੇ ਜਾਣਕਾਰੀ :

ਹੁਣ ਆਉ ਰਾਗਮਾਲਾ ਦਾ ਸਭ ਤੋਂ ਪਹਿਲਾਂ ਵਿਰੋਧ ਕਰਨ ਵਾਲੇ ਅੰਗਰੇਜ਼ਾਂ ਦੇ ਖ਼ਰੀਦੇ ਹੋਏ ਪੰਥ ਵਿਰੋਧੀ ਸ਼ਖ਼ਸ ਬਾਰੇ ਸਮਝੀਏ, ਜੋ ਸਰਕਾਰ ਦਾ ਖ਼ਰੀਦਿਆ ਹੋਇਆ ਤੇ ਸਾਧੂ ਲਿਬਾਸ ਵਿਚ ਰਹਿੰਦਾ ਸੀ। ਇਸਦਾ ਪੜਦਾ ਉਜਾਗਰ ਕਰਦਿਆਂ ਹੀ ਪਤਾ ਚੱਲੇਗਾ ਕਿ ਇਹ ਦੁਸ਼ਮਨ ਹੁਣ ਤੱਕ ਲੁਕਿਆ ਰਿਹਾ ਹੈ ਜਾਂ ਇਸ ਨੂੰ ਲੁਕਾਉਣ ਦਾ ਯਤਨ ਕੀਤਾ ਜਾਂਦਾ ਰਿਹਾ।

ਇਹ ਭਗਤ ਭਗਵਾਨੀਏ[੧] ਸੰਪ੍ਰਦਾ ਦਾ ਇਕ ਸ਼ਖ਼ਸ ਸੀ ਜੋ ਸੰਤ ਲਿਬਾਸ ਵਿਚ ਰਹਿੰਦਾ ਸੀ, ਬਹੁਤ ਪੜ੍ਹਿਆ-ਲਿਖਿਆ ਤੇ ਚਤੁਰ ਸੀ। ਇਸਦਾ ਨਾਮ ਚੇਤਨਦਾਸ ਸੀ। ਗੁਰੂ-ਘਰ ਦੇ ਨਾਲ ਸੰਬੰਧ ਹੋਣ ਕਰਕੇ

---

੧. ਭਗਵਾਨ ਗਿਰਿ ਸੰਨਯਾਸੀ, ਪੂਰਵ ਅਤੇ ਬਿਹਾਰ ਵਿਚ ਪ੍ਰਸਿੱਧ ਸਾਧੂ ਸੀ, ਇਹ ਗੁਰੂ ਹਰਿਰਾਇ ਸਾਹਿਬ ਦਾ ਸਿੱਖ ਹੋਇਆ ਸੀ। ਇਸ ਨੇ ਬਾਬਾ ਧਰਮ ਚੰਦ ਜੀ ਦੇ ਪੁੱਤਰ ਮਿਹਰ ਚੰਦ ਦੀ ਸੰਗਤ ਕਰ ਕੇ ਉਦਾਸੀ ਭੇਖ ਧਾਰਨ ਕੀਤਾ ਸੀ। ਸਤਿਗੁਰੂ ਜੀ ਨੇ ਇਸਦਾ ਨਾਮ 'ਭਗਤ ਭਗਵਾਨ' ਰੱਖਿਆ। ਇਸਦੀ ਸੰਪ੍ਰਦਾਯ ਦੇ ਉਦਾਸੀ ਸਾਧੂਆਂ ਦੀਆਂ ਹੁਣ ੩੭੦ ਗੱਦੀਆਂ ਪੂਰਬ ਵਿਚ ਹਨ।

ਇਹ ਗੁਰਮਤ ਦੀ ਵਿੱਦਿਆ ਦਾ ਵੀ ਗਿਆਨੀ ਸੀ। ਮੌਕੇ ਦੀ ਸਰਕਾਰ ਨੂੰ ਅਜਿਹਾ ਹੀ ਕੋਈ ਵਿਦਵਾਨ ਚਾਹੀਦਾ ਸੀ। ਉਨ੍ਹਾਂ ਨੇ ਚੇਤਨਦਾਸ ਨੂੰ ਇਸ ਕੰਮ ਲਈ ਚੁਣ ਲਿਆ। ਚੋਰੀ ਕਰਨ ਵਾਲਾ ਹਮੇਸ਼ਾਂ ਇਹੀ ਚਾਹੁੰਦਾ ਹੈ ਕਿ ਮੇਰੇ ਚੋਰੀ ਕਰਨ ਦੀ ਭਿਣਕ ਕਿਸੇ ਨੂੰ ਨਹੀਂ ਪੈਣੀ ਚਾਹੀਦੀ। ਇਸ ਲਈ ਇਸ ਨੇ ਗੁਪਤ ਤਰੀਕੇ ਨਾਲ ਇਹ ਕੰਮ ਕਰਨਾ ਸ਼ੁਰੂ ਕਰ ਦਿੱਤਾ।

(ਚੇਤਨਦਾਸ ਦੀ ਇਸ ਕਰਤੂਤ ਦਾ ਖ਼ੁਲਾਸਾ ਕਰਨ ਵਾਲਾ ਸਿੱਖ ਪੰਥ ਦਾ ਮਹਾਨ ਵਿਦਵਾਨ ਪੰਡਿਤ ਨਰੈਣ ਸਿੰਘ ਮੁਜੰਗਾਂ ਵਾਲਾ ਹੈ, ਜਿਸ ਨੇ ਗੁਰੂ ਗ੍ਰੰਥ ਸਾਹਿਬ ਸਟੀਕ ਦੀ ਭੂਮਿਕਾ ਵਿਚ ਇਹ ਗੱਲ ਵਿਸਤਾਰ ਨਾਲ ਲਿਖੀ ਹੈ।)

ਇਹ ਕਹਿਣਾ ਤਾਂ ਕਠਨ ਹੈ ਕਿ ਇਸ ਨੇ ਇਸ ਕਰਤੂਤ ਦੇ ਬਦਲੇ ਅੰਗਰੇਜ਼ਾਂ ਕੋਲੋਂ ਕੀ ਲਾਭ ਲਿਆ ਸੀ, ਜਿਸਦੇ ਬਦਲੇ ਇਸ ਵਿਅਕਤੀ ਨੇ ਇਤਨਾ ਵੱਡਾ ਪਾਪ ਕੀਤਾ। ਫੁੱਟ ਪਾਉਣ ਦੀ ਵਿਉਂਤਬੰਦੀ ਅਨੁਸਾਰ ਕੋਈ ਲਿਖਤ ਸਬੂਤ ਵਜੋਂ ਚਾਹੀਦੀ ਸੀ, ਜਿਸਦੇ ਅਧਾਰ 'ਤੇ ਇਹ ਗੁਰੂ ਗ੍ਰੰਥ ਸਾਹਿਬ ਜੀ ਦੇ ਉੱਪਰ ਸ਼ੰਕਾ ਖੜਾ ਕਰ ਸਕੇ। ਤਦ ਇਸ ਨੂੰ ਆਲਮ ਕਵੀ ਦੀ ਬਣਾਈ ਹੋਈ ਇਕ ਰਾਗਮਾਲਾ ਮਿਲੀ। ਜਿਸਦੇ ਅਧਾਰ 'ਤੇ ਇਸ ਨੇ ਸੰਪ੍ਰਦਾਵਾਂ ਵਿਚ ਜਾ ਜਾ ਕੇ ਪ੍ਰਚਾਰ ਕਰਨਾ ਸ਼ੁਰੂ ਕੀਤਾ ਕਿ ਰਾਗਮਾਲਾ ਗੁਰੂ ਕੀ ਬਾਣੀ ਨਹੀਂ ਹੈ। ਪਰ ਇਸਦਾ ਕਿਸੇ ਸੰਪ੍ਰਦਾ ਵਾਲਿਆਂ 'ਤੇ ਅਸਰ ਨਾ ਹੋਇਆ। ਇਹ ਬਹੁਤ ਦੁਖੀ ਹੋਇਆ ਤੇ ਆਪਣੀ ਕਾਮਯਾਬੀ ਵਾਸਤੇ ਇਹ 'ਨਿਰਮਲ ਸੰਪ੍ਰਦਾ' ਵਿਚ ਜਾ ਪਹੁੰਚਿਆ, ਉਦੋਂ ਅਜੇ ਨਿਰਮਲ ਪੰਚਾਇਤੀ ਅਖਾੜਾ ਵੀ ਨਹੀਂ ਬੱਝਾ ਸੀ। ਨਿਰਮਲ ਸੰਪ੍ਰਦਾ ਦੇ ਵਿਦਵਾਨ ਮਹਾਂਪੁਰਖਾਂ ਨੇ ਇਸਨੂੰ ਹਰ ਇਕ ਗੱਲ ਵਿਚ ਨਿਰੁੱਤਰ ਕਰ ਦਿੱਤਾ ਪਰ ਇਹ ਆਪਣੇ ਹੱਠ 'ਤੇ ਅੜਿਆ ਰਿਹਾ, ਜਿਸ 'ਤੇ ਨਿਰਮਲੇ ਸਾਧੂਆਂ ਨੇ ਇਸਨੂੰ ਅਪਮਾਨਤ ਕਰ ਕੇ ਡੇਰੇ ਤੋਂ ਬਾਹਰ ਕੱਢ ਦਿੱਤਾ ਤੇ ਲਾਹਨਤਾਂ ਪਾਈਆਂ ਕਿ ਤੂੰ ਪੰਥ ਵਿਚ ਨਵਾਂ ਹੀ ਪਵਾੜਾ ਸ਼ੁਰੂ ਕਰਨ ਲੱਗਾ ਹੈਂ। ਪਰ ਫੇਰ ਵੀ ਇਹ ਆਪਣੇ ਨਿਸ਼ਾਨੇ ਦੀ ਪੂਰਤੀ ਲਈ ਸੋਚਦਾ (ਖੋਜਦਾ) ਰਿਹਾ ਕਿ ਕਿਵੇਂ ਕਾਮਯਾਬ ਹੋਵਾਂ।

**ਸ਼ੋਭਾ ਸਿੰਘ :**

ਤਦ ਚੇਤਨਦਾਸ ਨੂੰ ਪਤਾ ਚੱਲਿਆ ਕਿ ਪਟਿਆਲੇ ਵਿਚ ਇਕ ਸ਼ੋਭਾ ਸਿੰਘ ਨਾਮ ਦਾ ਵਿਦਵਾਨ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲਿਖ ਲਿਖ ਕੇ ਧਾਰਮਿਕ ਅਸਥਾਨਾਂ 'ਤੇ ਭੇਜਣ ਦੀ ਇੱਛਾ ਨਾਲ ਬੜੀ ਸਖ਼ਤ ਘਾਲਣਾ ਘਾਲ ਰਿਹਾ ਹੈ। ਉਸਦੀ ਘਾਲਣਾ ਕਰਕੇ ਪੰਥ ਵਿਚ ਉਸਦਾ ਸਤਿਕਾਰ ਵੀ ਹੈ। ਉਸ ਵੇਲੇ ਚੇਤਨਦਾਸ ਪਟਿਆਲੇ ਪਹੁੰਚਿਆ ਤੇ ਇਸਨੇ ਆਪਣੀ ਅਕਲ ਦੀ ਚਤੁਰਾਈ ਨਾਲ ਸੋਭਾ ਸਿੰਘ ਨੂੰ ਰਾਗਮਾਲਾ ਬਾਰੇ ਗ਼ਲਤ ਖ਼ਿਆਲ ਪਾਏ ਤੇ ਆਲਮ ਕਵੀ ਦੀ ਰਾਗਮਾਲਾ ਦਿਖਾਲ ਕੇ ਭਰਮਾ ਲਿਆ। ਜਾਂ ਇਹ ਵੀ ਹੋ ਸਕਦਾ ਹੈ ਕਿ ਫੁੱਟ ਪਾਉਣ ਵਾਲੀ ਮੰਡਲੀ ਦੇ ਸਾਥੀ ਚੇਤਨਦਾਸ ਦੀ ਵਿਉਂਤਬੰਦੀ ਨਾਲ ਸੋਭਾ ਸਿੰਘ ਦਾ ਅੰਗਰੇਜ਼ ਸਰਕਾਰ ਨਾਲ ਮਿਲਾਪ ਕਰਵਾ ਦਿੱਤਾ ਹੋਵੇ। ਨਹੀਂ ਤਾਂ ਇਹੋ ਜਿਹੇ ਵਿਦਵਾਨ ਦਾ ਭਰਮਣਾ ਅਸੰਭਵ ਹੈ ਤੇ ਇਸ ਤੋਂ ਪਹਿਲਾਂ ਹੋਰ ਕੋਈ ਵੀ ਪੰਥਕ ਵਿਦਵਾਨ ਚੇਤਨਦਾਸ ਦੀ ਗੱਲ ਨਾਲ ਸਹਿਮਤ ਨਹੀਂ ਹੋਇਆ ਸੀ। ਇਹ ਪਹਿਲਾ ਹੀ ਸ਼ਖ਼ਸ ਸੀ ਜੋ ਚੇਤਨਦਾਸ ਦਾ ਸਾਥੀ ਬਣਿਆ। ਇਸਦੇ ਪਿੱਛੇ ਕੋਈ ਨਾ ਕੋਈ ਲੁਕੇ ਹੋਏ ਲਾਲਚ ਦਾ ਪ੍ਰਭਾਵ ਦਿਸ ਰਿਹਾ ਹੈ ਕਿ ਬਿਨਾਂ ਹੀ ਠੋਸ ਸਬੂਤਾਂ ਤੋਂ ਆਲਮ ਕਵੀ ਦੀ ਲਿਖੀ ਹੋਈ ਰਾਗਮਾਲਾ ਨੂੰ ਸੱਚ ਮੰਨ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਅਲੱਗ ਕਰਨ ਦਾ ਹੌਸਲਾ ਕਰ ਲਿਆ।

ਇਸਨੇ ਰਾਗਮਾਲਾ ਤੋਂ ਬਿਨਾਂ ਸਰੂਪ ਲਿਖਣੇ ਸ਼ੁਰੂ ਕਰ ਦਿੱਤੇ ਅਤੇ ਨਾਲ ਹੀ ਚੇਤਨਦਾਸ ਦਾ ਪੱਕਾ ਸਾਥੀ ਬਣ ਕੇ ਉਸਦਾ ਹੱਥ ਵਟਾਉਣ ਲੱਗਾ। ਸੋਭਾ ਸਿੰਘ ਨੇ ਵਿਉਂਤ ਦੱਸੀ ਕਿ ਆਪਣੀ ਕਾਮਯਾਬੀ ਤਾਂ ਹੋ ਸਕਦੀ ਹੈ ਜੇਕਰ ਆਪਾਂ ਇਤਿਹਾਸ ਦੇ ਵਿਚ ਵੀ ਰਲਗਡ ਕਰ ਦੇਈਏ। ਕਿਉਂਕਿ ਭਾਈ ਸੰਤੋਖ ਸਿੰਘ ਜੀ ਕੈਂਥਲ ਦੇ ਵਿਚ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਨਾਮ ਦਾ ਇਤਿਹਾਸਕ ਗ੍ਰੰਥ ਲਿਖ ਰਹੇ ਹਨ।

**ਭਾਈ ਸੰਤੋਖ ਸਿੰਘ ਜੀ ਦੀ ਰਚਨਾ (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ) ਵਿਚ ਮਿਲਾਵਟ ਦਾ ਕਾਰਨ :**

ਇਉਂ ਇਹ ਵਿਚਾਰ ਕਰਕੇ ਇਹ ਦੋਵੇਂ ਸ਼ਖ਼ਸ ਕੈਂਥਲ ਪਹੁੰਚੇ, ਜਿਥੇ ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਲਿਖ ਰਹੇ ਸਨ। ਇਨ੍ਹਾਂ ਨੇ ਭਾਵੇਂ ਆਪਣੇ ਵੱਲੋਂ ਪੂਰਾ ਜ਼ੋਰ ਲਾਇਆ ਕਿ ਭਾਈ ਸੰਤੋਖ ਸਿੰਘ ਜੀ ਰਾਗਮਾਲਾ ਦੇ ਵਿਰੁੱਧ ਕੁਝ ਲਿਖ ਦੇਣ ਪਰ ਭਾਈ ਸੰਤੋਖ ਸਿੰਘ ਜੀ ਨੇ ਇਹ ਪਾਪ ਕਰਨ ਤੋਂ ਇਨਕਾਰ ਕਰ ਦਿੱਤਾ। ਤਦ ਇਨ੍ਹਾਂ ਨੇ ਭਾਈ ਸੰਤੋਖ ਸਿੰਘ ਦੇ ਲਿਖਾਰੀਆਂ ਨੂੰ ਲਾਲਚ ਦੇ ਕੇ ਭਰਮਾਇਆ, ਜੋ ਚਾਰ ਲਿਖਾਰੀ ਮਹਾਰਾਜਾ ਉਦਯ ਸਿੰਘ ਦੇ ਲੜਕੇ ਦੀ ਰਾਏ ਨਾਲ ਲਾਏ ਗਏ ਸਨ। ਉਹ ਲਿਖਾਰੀ ਕਿਤੇ-ਕਿਤੇ ਸਨਾਤਨ ਮਤ ਦੇ ਖ਼ਿਆਲਾਂ ਨਾਲ ਕੁਝ ਆਪਣੀ ਰਚਨਾ ਬਣਾ ਕੇ ਲਿਖ ਦੇਂਦੇ ਸਨ। ਪਰ ਜਦੋਂ ਭਾਈ ਸੰਤੋਖ ਸਿੰਘ ਜੀ ਦੇ ਧਿਆਨ ਵਿਚ ਇਹ ਗੱਲ ਆਈ ਤਾਂ ਤਿੰਨ ਵਾਰ ਭਾਈ ਸੰਤੋਖ ਸਿੰਘ ਜੀ 'ਸੂਰਜ ਪ੍ਰਕਾਸ਼' ਵਿਚਾਲੇ ਛੱਡ ਕੇ ਚਲੇ ਜਾਂਦੇ ਰਹੇ ਕਿ ਕੱਲ੍ਹ ਨੂੰ ਬਦਨਾਮੀ ਮੇਰੀ ਹੋਵੇਗੀ ਪਰ ਰਲਾ ਇਹ ਪਾ ਰਹੇ ਹਨ। ਫੇਰ ਮਹਾਰਾਜਾ ਉਦਯ ਸਿੰਘ ਦੇ ਬੇਨਤੀ ਕਰਨ ਤੋਂ ਭਾਈ ਸਾਹਿਬ ਇਹ ਸੋਚ ਕੇ ਵਾਪਸ ਆ ਗਏ ਕਿ ਇਕ ਵਾਰ ਗ੍ਰੰਥ ਪੂਰਾ ਹੋਣ ਤੋਂ ਬਾਅਦ ਵਿਚ ਇਸਦੀ ਸੁਧਾਈ ਕਰ ਦੇਵਾਂਗੇ। ਇਸੇ ਕਾਰਨ ਭਾਈ ਸੰਤੋਖ ਸਿੰਘ ਜੀ ਨੇ ਕਈ ਥਾਈਂ ਇਹ ਲਿਖ ਵੀ ਦਿੱਤਾ ਹੈ ਕਿ ਜੇਕਰ ਮੇਰੇ ਲਿਖੇ ਹੋਏ 'ਸੂਰਜ ਪ੍ਰਕਾਸ਼' ਵਿਚ ਜਿਥੇ ਕਿਤੇ ਗੁਰਮਤ ਤੋਂ ਵਿਰੁੱਧ ਦੇਖੋ ਤਾਂ ਇਸਦੀ ਆਪ ਸੁਧਾਈ ਕਰ ਲੈਣੀ। ਹੁਣ ਏਥੇ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਭਾਈ ਸੰਤੋਖ ਸਿੰਘ ਜੀ ਦੇ ਇਨਕਾਰ ਕਰਨ ਤੋਂ ਸਹਾਇਕ ਲਿਖਾਰੀਆਂ ਨੂੰ ਸੋਭਾ ਸਿੰਘ ਤੇ ਚੇਤਨਦਾਸ ਨੇ ਇਹ ਬੋਲ ਲਿਖ ਦਿੱਤੇ ਕਿ "ਰਾਗਮਾਲ ਸ੍ਰੀ ਗੁਰ ਕੀ ਕ੍ਰਿਤ ਨਹਿ ਹੈ"।

ਕਿਉਂਕਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਵਿਚ ਮਿਲਾਵਟ ਪਾਉਣ ਵਾਲੀਆਂ ਦੋ ਹੀ ਗੱਲਾਂ ਸਾਹਮਣੇ ਹਨ। ਇਕ ਸਹਾਇਕ ਲਿਖਾਰੀਆਂ ਦੀ ਹੇਰਾ-ਫੇਰੀ, ਤੇ ਦੂਸਰਾ ਭਾਈ ਸਾਹਿਬ ਜੀ ਦੀ ਅਸਲ ਰਚਨਾ ਨੂੰ ਗੁੰਮ ਕਰ ਕੇ ਨਵਾਂ ਸੂਰਜ ਪ੍ਰਕਾਸ਼ ਅੰਗਰੇਜ਼ ਸਰਕਾਰ ਨੇ ਲਿਖਾ ਕੇ ਉਸ ਵਿਚ ਮਿਲਾਵਟ ਕੀਤੀ ਹੈ। ਚੇਤਨ ਦਾਸ ਤੇ ਸੋਭਾ ਸਿੰਘ ਵੀ ਇਹੋ ਹੀ ਚਾਹੁੰਦੇ ਸਨ। ਸੂਰਜ ਪ੍ਰਕਾਸ਼ ਗ੍ਰੰਥ ਸੰਮਤ ੧੯੦੦ ਦੇ ਵਿਚ ਸਾਵਣ ਦੇ ਮਹੀਨੇ ਸੰਪੂਰਨ ਹੋਇਆ। ਭਾਈ ਸੰਤੋਖ ਸਿੰਘ ਜੀ ਦਾ ਸਰੀਰ ਉਦੋਂ ਬਹੁਤ ਬਿਰਧ ਹੋ ਚੁੱਕਾ ਸੀ, ਤਦ ਉਹ ਆਪਣੇ ਲੜਕੇ ਮੋਹਰ ਸਿੰਘ ਦੇ ਸੀਸ ਉਪਰ 'ਸੂਰਜ ਪ੍ਰਕਾਸ਼' ਚੁਕਾ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ। ਭਾਈ ਸੰਤੋਖ ਸਿੰਘ ਜੀ ਦਾ ਕੌਮ ਵਿਚ ਇਤਨਾ ਵੱਡਾ ਸਤਿਕਾਰ ਸੀ ਕਿ ਇਨ੍ਹਾਂ ਨੂੰ ਬਿਠਾਉਣ ਲਈ ਪਾਲਕੀ ਭੇਜੀ ਗਈ ਪਰ ਭਾਈ ਸੰਤੋਖ ਸਿੰਘ ਜੀ ਸਨਮਾਨ ਰੱਖਣ ਲਈ ਪਾਲਕੀ ਵਿਚ ਇਕ ਵਾਰ ਬੈਠ ਕੇ ਫੇਰ ਬਾਹਰ ਨਿਕਲ ਗਏ ਤੇ ਨੰਗੇ ਪੈਰੀਂ ਗੁਰੂ ਰਾਮਦਾਸ ਜੀ ਦੇ ਦਰ 'ਤੇ ਪਹੁੰਚੇ। ਭਾਈ ਸਾਹਿਬ ਜੀ ਦੇ ਜੀਵਨ ਦੀ ਪੋਥੀ ਦੇ ਵਿਚ ਆਈ ਹੋਈ ਲਿਖਤ ਦੇ ਅਨੁਸਾਰ ਗੁਰੂ ਰਾਮਦਾਸ ਸਰਾਂ ਤੋਂ ਹਰਿਮੰਦਰ ਸਾਹਿਬ ਤੱਕ ਦੋ ਹਿੱਸਿਆਂ ਦੇ ਵਿਚ ਸੰਗਤ ਕਤਾਰਾਂ ਬਣਾ ਕੇ ਭਾਈ ਸਾਹਿਬ ਜੀ ਦੇ ਸਤਿਕਾਰ ਲਈ ਖੜੀ ਸੀ। ਪੰਥ ਵਿਚ ਇਤਨਾ ਸਤਿਕਾਰ ਤੇ ਇਸ ਗ੍ਰੰਥ ਦੀ ਮਹਾਨਤਾ ਮੌਕੇ ਦੀ ਹਕੂਮਤ ਨੂੰ ਜ਼ਖ਼ਮ 'ਤੇ ਲੂਣ ਛਿੜਕਣ ਵਾਂਗ ਚੁੱਭਣ ਲੱਗਾ। ਪਰ ਸਿੱਧੇ ਤੌਰ 'ਤੇ ਸਰਕਾਰ ਕੁਝ ਨਹੀਂ ਕਰ ਸਕਦੀ ਸੀ। ਉਸ ਵੇਲੇ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਗਿਆਨੀ ਗੁਰਮੁਖ ਸਿੰਘ ਜੀ ਸਨ ਜੋ ਗਿਆਨੀ ਸੰਤ ਸਿੰਘ ਜੀ ਦੇ ਸਪੁੱਤਰ ਸਨ ਅਤੇ ਭਾਈ ਸੰਤੋਖ ਸਿੰਘ ਜੀ ਦੇ ਗੁਰਭਾਈ ਸਨ ਕਿਉਂਕਿ ਭਾਈ ਸੰਤੋਖ ਜੀ ਗਿਆਨੀ ਸੰਤ ਸਿੰਘ ਜੀ ਦੇ ਵਿਦਿਆਰਥੀ ਸਨ।

ਭਾਈ ਸੰਤੋਖ ਸਿੰਘ ਜੀ ਨੇ ਉਨ੍ਹਾਂ ਦੇ ਹੁੰਦਿਆਂ ਜੋ ਥੋੜ੍ਹੇ ਬਹੁਤ ਰਲੇ ਪਏ ਸਨ, ਉਨ੍ਹਾਂ ਦੀ ਸੁਧਾਈ ਦੀ ਜ਼ੁੰਮੇਵਾਰੀ ਗਿਆਨੀ ਗੁਰਮੁਖ ਸਿੰਘ ਨੂੰ ਸੌਂਪ ਦਿੱਤੀ। ਇਸ ਮਹਾਨ ਲਿਖਤ ਦੀ ਸੰਭਾਲ ਦਾ ਅਸਥਾਨ ਭਾਈ ਸਾਹਿਬ ਨੂੰ ਇਸ ਤੋਂ ਚੰਗਾ ਹੋਰ ਕੋਈ ਲੱਭਾ ਵੀ ਨਹੀਂ ਸੀ। ਭਾਈ ਸੰਤੋਖ ਸਿੰਘ ਜੀ ਨੂੰ ਭਾਈ ਗੁਰਮੁਖ ਸਿੰਘ ਜੀ ਨੇ ਪੁੱਛਿਆ ਕਿ ਭਾਈ ਸਾਹਿਬ ਜੀ ! ਤੁਸੀਂ ਲਗਾਤਾਰ ਸੋਲ੍ਹਾਂ ਸਾਲ ਘਾਲਣਾ ਘਾਲੀ ਹੈ। ਦੱਸੋ, ਤੁਹਾਡੀ ਅਰਦਾਸ ਵਿਚ ਕੀ ਅੱਖਰ ਕਹੇ ਜਾਣ ਤਾਂ ਭਾਈ ਸੰਤੋਖ ਸਿੰਘ ਨੇ ਕਿਹਾ ਕਿ ਪਹਿਲਾਂ ਤਾਂ ਇਹ ਅੱਖਰ ਕਹੇ

ਜਾਣ ਕਿ ਇਸ ਗ੍ਰੰਥ ਉਪਰ ਅੱਜ ਤੋਂ ਮੇਰਾ ਤੇ ਮੇਰੇ ਪਰਿਵਾਰ ਦਾ ਕੋਈ ਹੱਕ ਨਹੀਂ ਰਿਹਾ, ਇਹ ਅੱਜ ਤੋਂ ਪੰਥ ਦੇ ਸਪੁਰਦ ਹੈ ਅਤੇ ਪੰਥ ਦਾ ਹੀ ਇਸ ਉਪਰ ਹੱਕ ਰਹੇਗਾ। ਤਦ ਸਿੰਘ ਸਾਹਿਬ ਜੀ ਨੇ ਕਿਹਾ ਕਿ ਤੁਸੀਂ ਆਪਣੇ ਲਈ ਵੀ ਕੁਝ ਮੰਗੋ ਤਾਂ ਜੋ ਮੈਂ ਗੁਰੂ ਰਾਮਦਾਸ ਜੀ ਦੇ ਦਰ ਉਪਰ ਅਰਦਾਸ ਕਰਾਂ। ਉਸ ਵੇਲੇ ਭਾਈ ਸੰਤੋਖ ਸਿੰਘ ਜੀ ਨੇ ਇਹ ਅਰਦਾਸ ਕਰਵਾਈ ਕਿ ਮੇਰੇ ਪਰਿਵਾਰ ਵਿਚ ਸਿੱਖੀ ਬਣੀ ਰਹੇ, ਮੇਰੀ ਵੰਸ਼ ਸਿੱਖੀ ਤੋਂ ਪਰ੍ਹੇ ਨਾ ਜਾਵੇ ਅਤੇ ਮੇਰੀ ਅੰਤਲੇ ਸੁਆਸਾਂ ਤੱਕ ਸਿੱਖੀ ਨਿੱਭ ਜਾਵੇ। ਇਹ ਸੁਣ ਕੇ ਸਿੰਘ ਸਾਹਿਬ ਜੀ ਨੇ ਗੁਰੂ ਰਾਮਦਾਸ ਜੀ ਦੇ ਚਰਨਾਂ ਉਪਰ ਅਰਦਾਸ ਕੀਤੀ। ਫੇਰ ਭਾਈ ਸੰਤੋਖ ਸਿੰਘ ਜੀ ਵਾਪਸ ਕੈਂਥਲ ਆ ਗਏ ਤੇ ਕੱਤਕ ਦੇ ਮਹੀਨੇ ਵਿਚ ਅਕਾਲ ਚਲਾਣਾ ਕਰ ਗਏ ਸਨ।

ਸਿੰਘ ਸਾਹਿਬ ਗਿਆਨੀ ਗੁਰਮੁਖ ਸਿੰਘ ਜੀ ਦੇ ਪਿਤਾ ਗਿਆਨੀ ਸੰਤ ਸਿੰਘ ਜੀ ਇਕੱਲੇ ਕਥਾਵਾਚਕ ਜਾਂ ਗਿਆਨੀ ਹੀ ਨਹੀਂ ਬਲਕਿ ਬਾਬਾ ਦੀਪ ਸਿੰਘ ਜੀ ਦੀ ਤਰ੍ਹਾਂ ਇਕ ਸੂਰਬੀਰ ਯੋਧੇ ਵੀ ਸਨ, ਜਿਥੇ ਕਿਤੇ ਮੋਰਚਾ ਅੜਦਾ ਸੀ ਮਹਾਰਾਜਾ ਰਣਜੀਤ ਸਿੰਘ ਜੀ ਗਿਆਨੀ ਸੰਤ ਸਿੰਘ ਜੀ ਨੂੰ ਮੁਹਿੰਮ 'ਤੇ ਨਾਲ ਲੈ ਜਾਂਦੇ ਸਨ। ਗਿਆਨੀ ਸੰਤ ਸਿੰਘ ਜੀ ਕੋਲ ਸੂਰਬੀਰ ਯੋਧਿਆਂ ਦੀ ਇਕ ਫ਼ੌਜ ਰੱਖੀ ਹੋਈ ਸੀ, ਉਸਦੇ ਆਪ ਸੈਨਾਪਤੀ ਵਜੋਂ ਜੰਗਾਂ ਜੁੱਧਾਂ ਵਿਚ ਜਾਇਆ ਕਰਦੇ ਸਨ।

ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਸ਼ੇਰ ਸਿੰਘ ਨੂੰ ਗੱਦੀ 'ਤੇ ਬਿਠਾਇਆ ਗਿਆ। ਏਧਰ ਸਮੇਂ ਅਨੁਸਾਰ ਗਿਆਨੀ ਸੰਤ ਸਿੰਘ ਜੀ ਵੀ ਆਪਣੇ ਸਰੀਰ ਨੂੰ ਸੰਸਾਰ ਤੋਂ ਓਹਲੇ ਕਰ ਗਏ। ਹੁਣ ਅਗਲੀ ਪੀੜ੍ਹੀ ਵਿਚ ਗਿਆਨੀ ਸੰਤ ਸਿੰਘ ਜੀ ਦੇ ਸਪੁੱਤਰ ਗਿਆਨੀ ਗੁਰਮੁਖ ਸਿੰਘ ਜੀ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਮਹਾਰਾਜਾ ਸ਼ੇਰ ਸਿੰਘ ਜੀ ਸਨ। ਗਿਆਨੀ ਗੁਰਮੁਖ ਸਿੰਘ ਜੀ ਨੂੰ ਸ਼ੇਰੇ-ਪੰਜਾਬ ਦੇ ਪਰਿਵਾਰ ਦੇ ਸਭ ਤੋਂ ਨੇੜੇ ਸਮਝਿਆ ਜਾਂਦਾ ਸੀ।

ਅੰਗਰੇਜ਼ਾਂ ਦੀ ਕੁਟਲਨੀਤੀ ਅਧੀਨ ਡੋਗਰੇ ਭਰਾਵਾਂ ਨੇ ਸ਼ੇਰੇ-ਪੰਜਾਬ ਦੇ ਪਰਿਵਾਰ ਨਾਲ ਧੋਖਾ ਕੀਤਾ ਅਤੇ ਧਿਆਨ ਸਿੰਘ ਡੋਗਰੇ ਨੇ ਮਹਾਰਾਜਾ ਸ਼ੇਰ ਸਿੰਘ ਦਾ ਕਤਲ ਕਰਵਾ ਦਿੱਤਾ। ਮਹਾਰਾਜਾ ਸ਼ੇਰ ਸਿੰਘ ਜੀ ਦੇ ਪੱਖੀਆਂ ਨੇ ਧਿਆਨ ਸਿੰਘ ਦਾ ਕਤਲ ਕਰ ਦਿੱਤਾ। ਧਿਆਨ ਸਿੰਘ ਦੇ ਪੁੱਤਰ ਆਪਣੇ ਪਿਤਾ ਦੀ ਵਫ਼ਾਦਾਰੀ ਦਾ ਵਾਸਤਾ ਪਾ ਕੇ ਅੰਗਰੇਜ਼ ਸਰਕਾਰ ਕੋਲ ਰੋਏ। ਤਦ ਅੰਗਰੇਜ਼ ਸਰਕਾਰ ਦੀ ਮਦਦ ਨਾਲ ਉਨ੍ਹਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗਿਆਨੀ ਗੁਰਮੁਖ ਸਿੰਘ ਨੂੰ ਪਰਿਵਾਰ ਸਮੇਤ ਮਾਰਨ ਦੀ ਵਿਉਂਤ ਬਣਾਈ ਕਿਉਂਕਿ ਉਹ ਜਾਣਦੇ ਸਨ ਕਿ ਸ਼ੇਰੇ-ਪੰਜਾਬ ਦੇ ਪਰਿਵਾਰ ਦੇ ਸਭ ਤੋਂ ਨੇੜੇ ਗਿਆਨੀ ਗੁਰਮੁਖ ਸਿੰਘ ਹੈ। ਇਸਨੂੰ ਮਾਰਨ ਨਾਲ ਉਨ੍ਹਾਂ ਦਾ ਰਸਤਾ ਸਾਫ਼ ਹੋ ਜਾਵੇਗਾ। ਗਿਆਨੀ ਗੁਰਮੁਖ ਸਿੰਘ ਨੂੰ ਇਹ ਖ਼ਬਰ ਅਗਾਊਂ ਮਿਲ ਗਈ, ਤਦ ਉਹ ਰਾਤੋ-ਰਾਤ ਹਰੀ ਕੇ ਪੱਤਣ ਵੱਲ ਆਪਣੀ ਜਾਨ ਬਚਾ ਕੇ ਪਰਿਵਾਰ ਸਮੇਤ ਨਿਕਲ ਗਏ। ਭਾਵੇਂ ਭਾਈ ਗੁਰਮੁਖ ਸਿੰਘ ਦੀ ਜਾਨ ਤਾਂ ਬਚ ਗਈ, ਪਰ ਜਾਨ ਤੋਂ ਵੀ ਪਿਆਰੀ ਅਮੋਲਕ ਵਸਤੂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਨਹੀਂ ਬਚਾ ਸਕੇ। ਉਹ ਧਿਆਨ ਸਿੰਘ ਦੇ ਪੁੱਤਰਾਂ ਦੇ ਹੱਥ ਆ ਪਿਆ ਅਤੇ ਗੋਰਿਆਂ ਦੀ ਵਫ਼ਾਦਾਰੀ ਨਿਭਾਉਂਦਿਆਂ ਉਨ੍ਹਾਂ ਨੇ ਉਹ ਇਤਿਹਾਸ ਦਾ ਖ਼ਜ਼ਾਨਾ ਉਨ੍ਹਾਂ ਦੇ ਹਵਾਲੇ ਕਰ ਦਿੱਤਾ, ਜਿਨ੍ਹਾਂ ਨੇ ਕਈ ਸਾਲ ਏਸੇ ਦੁਸ਼ਟ ਚੌਕੜੀ ਚੇਤਨਦਾਸ ਤੇ ਸੋਭਾ ਸਿੰਘ ਅਤੇ ਕੁਝ ਹੋਰ ਵਿਦਵਾਨ ਨਾਲ ਲਾ ਕੇ ਭਾਈ ਸੰਤੋਖ ਸਿੰਘ ਦੀ ਅਸਲ ਲਿਖਤ ਨੂੰ ਗੁੰਮ ਕਰ ਦਿੱਤਾ ਅਤੇ ਆਪਣੀ ਮਰਜ਼ੀ ਨਾਲ ਗੁਰਮਤ ਤੋਂ ਵਿਰੁੱਧ ਕਈ ਗੱਲਾਂ ਦਰਜ ਕਰ ਦਿੱਤੀਆਂ। (ਇਹ ਵੀ ਹੋ ਸਕਦਾ ਹੈ ਕਿ ਉਹ ਲਿਖਤ ਅੱਜ ਵੀ ਕਿਤੇ ਨਾ ਕਿਤੇ ਗੁਪਤ ਕਰਕੇ ਰੱਖੀ ਹੋਵੇ, ਪਰ ਹਿੰਦੋਸਤਾਨ ਤੋਂ ਬਰਮਾ ਦੇ ਵਿਚ ਲਿਜਾਣ ਦਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੀ ਰਸਨਾ ਤੋਂ ਕਥਾ ਵਿਚ ਬਚਨ ਆਇਆ ਹੈ ਕਿਉਂਕਿ ਇਕ ਗੁਰਸਿੱਖ ਨੇ ਬਰਮਾ ਵਿਚ ਇਹ 'ਸੂਰਜ ਪ੍ਰਕਾਸ਼' ਅੱਖੀਂ ਦੇਖਿਆ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾ ਗੱਦੀ ਦਾ ਪ੍ਰਸੰਗ ਪੜ੍ਹ ਕੇ ਸੰਤ ਗਿਆਨੀ ਸੁੰਦਰ ਸਿੰਘ ਜੀ ਨੂੰ ਦੱਸਿਆ ਸੀ।)

ਭਾਈ ਸੰਤੋਖ ਸਿੰਘ ਜੀ ਦੀ ਅਸਲ ਰਚਨਾ ਨੂੰ ਛੁਪਾਉਣ ਦਾ ਕਾਰਨ ਇਹੋ ਸੀ ਕਿ ਉਸਦੇ ਵਿਚ ਭਾਈ ਸਾਹਿਬ ਨੇ ਆਪ ਗੁਰਮਤ ਤੋਂ ਵਿਰੁੱਧ ਕੋਈ ਗੱਲ ਨਹੀਂ ਲਿਖੀ ਸੀ। ਇਸਦੇ ਵਿਚ ਗੁਰੂ ਸਾਹਿਬ ਜੀ ਨੂੰ ਅਮਲ ਖਾਣ ਦੀਆਂ ਗੱਲਾਂ, ਗੁਰੂ ਜੀ ਵੱਲੋਂ ਦੇਵੀ ਪੂਜਣ ਦੀ ਗੱਲ, ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਦੁਰਗਿਆਨਾ ਮੰਦਰ ਮੱਥਾ ਟਿਕਾਉਣ ਦੀ ਗੱਲ ਤੇ ਹੋਰ ਵੀ ਬਹੁਤ ਸਾਰੀਆਂ ਗੱਲਾਂ ਜੋ ਗੁਰਮਤ ਵਿਰੋਧੀ ਨਜ਼ਰ ਆ ਰਹੀਆਂ ਹਨ। ਇਹ ੧੯੧੨ ਦੇ ਅਤੇ ੧੯੧੯ ਜੋ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੇ ਉਤਾਰੇ ਹਨ, ਜਾਂ ਉਸ ਤੋਂ ਬਾਅਦ ਦੇ ਉਤਾਰੇ ਹਨ ਉਨ੍ਹਾਂ ਵਿਚ ਇਹ ਗੱਲਾਂ ਆਈਆਂ ਹਨ। ਭਾਈ ਸਾਹਿਬ ਜੀ ਦੇ ਅਸਲ ਗ੍ਰੰਥ ਵਿਚ ਇਹ ਗੱਲਾਂ ਨਹੀਂ ਸਨ। ਫੇਰ ਇਥੋਂ ਤੱਕ ਕਿ ਗੁਰੂ ਗ੍ਰੰਥ ਸਾਹਿਬ ਜੀ ਸਬੰਧੀ ਵੀ ਭਾਈ ਸੰਤੋਖ ਸਿੰਘ ਜੀ ਦੀ ਗੱਲ ਕੱਟ ਕੇ ਇਹ ਗ੍ਰੰਥ ਪ੍ਰਚੱਲਤ ਕੀਤੇ ਗਏ, ਨਹੀਂ ਤਾਂ ਭਾਈ ਸੰਤੋਖ ਸਿੰਘ ਜੀ ਸੰਪ੍ਰਦਾਈ ਗਿਆਨੀ ਇਸ ਸੱਚਾਈ ਤੋਂ ਕਿਵੇਂ ਮੁਨਕਰ ਹੋ ਸਕਦੇ ਸਨ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਦੀ ਗੱਲ 'ਤੇ ਭਾਈ ਸਾਹਿਬ ਜੀ ਦੀ ਕਲਮ ਚੁੱਪ ਹੋ ਜਾਵੇ। ਇਹ ਸਭ ਕੁਝ ਮਿਲਾਵਟ ਕਰਨ ਵਾਲਿਆਂ ਦੀ ਕਰਤੂਤ ਕਰਕੇ ਹੋਇਆ ਹੈ।

ਸਭ ਤੋਂ ਵੱਡੀ ਗੱਲ ਕਿ ਰਾਗਮਾਲਾ ਗੁਰੂ ਦੀ ਕ੍ਰਿਤ ਨਾ ਹੋਣ ਦੀ ਗੱਲ ਭਾਈ ਸੰਤੋਖ ਸਿੰਘ ਜੀ ਦੇ ਜ਼ੁੰਮੇ ਲਾ ਕੇ ਇਨ੍ਹਾਂ ਲੋਕਾਂ ਨੇ ਆਪਣੇ ਪਾਪ ਨੂੰ ਛੁਪਾਇਆ। ਗੋਰਿਆਂ ਨੇ ਅਜਿਹੀ ਚਾਲ ਚੱਲੀ ਕਿ ਇਸ ਗ੍ਰੰਥ ਨੂੰ ਵਾਦ-ਵਿਵਾਦ ਦੇ ਘੇਰੇ ਵਿਚ ਲਿਆ ਕੇ ਕਮਜ਼ੋਰ ਨਿਸ਼ਚੇ ਵਾਲਿਆਂ ਦੀ ਸ਼ਰਧਾ ਤੋੜ ਦਿੱਤੀ। ਜੋ ਕੁਝ ਚੇਤਨਦਾਸ ਤੇ ਗਿਆਨੀ ਸੋਭਾ ਸਿੰਘ, ਭਾਈ ਸੰਤੋਖ ਸਿੰਘ ਜੀ ਤੋਂ ਲਿਖਵਾਉਣਾ ਚਾਹੁੰਦੇ ਸਨ, ਉਨ੍ਹਾਂ ਨੇ ਤਾਂ ਨਾ ਲਿਖਿਆ, ਪਰ ਅਸਲੀਅਤ ਨੂੰ ਛੁਪਾ ਕੇ ਜੋ ਇਨ੍ਹਾਂ ਨੇ ਰਾਗਮਾਲਾ ਦੇ ਵਿਰੁੱਧ ਨਿਰਮਲ ਸੰਪ੍ਰਦਾ ਅਤੇ ਭਾਈ ਸੰਤੋਖ ਸਿੰਘ ਨੂੰ ਕਿਹਾ ਕਿ ਇਹ ਗੁਰੂ ਦੀ ਕ੍ਰਿਤ ਨਹੀਂ ਹੈ, ਇਹ ਆਲਮ ਕਵੀ ਦੀ ਬਣਾਈ ਹੈ, ਇਹ ਮਾਧਵਾਨਲ ਤੇ ਕਾਮ ਕੰਦਲਾ ਦੇ ਕਿੱਸੇ ਵਿੱਚੋਂ ਲਈ ਗਈ ਹੈ, ਇਸਦੇ ਸਿਰਲੇਖ ਵਿਚ 'ਮਹਲਾ' ਪਦ ਤੇ ਅੰਤ 'ਨਾਨਕ' ਪਦ ਨਹੀਂ ਹੈ, ਫੇਰ ਇਸ ਵਿਚ ਪਰਮੇਸ਼ਰ ਤੇ ਸੰਤਾਂ ਮਹਾਤਮਾਂ ਦੀ ਕੋਈ ਮਹਿਮਾ ਨਹੀਂ, ਆਦਿ ਜੋ ਵੀ ਗੁਰਮਤ ਵਿਰੁੱਧ ਗੱਲਾਂ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਛਪ ਰਹੀਆਂ ਹਨ ਉਹ ਮਿਲਾਵਟ ਕੀਤੀਆਂ ਹੋਈਆਂ ਹੀ ਛਪ ਰਹੀਆਂ ਹਨ, ਨਾ ਕਿ ਭਾਈ ਸੰਤੋਖ ਸਿੰਘ ਦੀਆਂ।

**ਸੋਭਾ ਸਿੰਘ ਦੀ ਜ਼ੁਬਾਨ ਵਿਚ ਕੀੜੇ ਪੈਣੇ :**

ਹੁਣ ਅਸੀਂ ਸੋਭਾ ਸਿੰਘ ਦੀ ਅਸਲੀ ਸੋਭਾ ਬਾਰੇ ਜਾਣਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਘੋਰ ਪਾਪ ਕਰਨ ਕਰਕੇ ਇਸਨੂੰ ਕੀ ਸਜ਼ਾ ਮਿਲੀ ਸੀ, ਉਹ ਗੱਲ ਇਸ ਪ੍ਰਕਾਰ ਹੈ ਕਿ ਪਹਿਲਾਂ ਤਾਂ ਜਦੋਂ ਮਹਾਰਾਜਾ ਕਰਮ ਸਿੰਘ ਨੂੰ ਪਤਾ ਲੱਗਾ ਕਿ ਗਿਆਨੀ ਸੋਭਾ ਸਿੰਘ ਰਾਗਮਾਲਾ ਤੋਂ ਬਿਨਾਂ ਸਰੂਪ ਲਿਖਣ ਲੱਗ ਪਿਆ ਹੈ, ਤਦੋਂ ਮਹਾਰਾਜਾ ਕਰਮ ਸਿੰਘ ਨੇ ਇਸਨੂੰ ਘਰੋਂ ਕੱਢ ਦਿੱਤਾ ਤੇ ਉਸਦਾ ਸਭ ਕੁਝ ਜ਼ਬਤ ਕਰ ਲਿਆ। ਉਸਦੇ ਘਰ ਵਿੱਚੋਂ ਰਾਗਮਾਲਾ ਤੋਂ ਬਿਨਾਂ ਇਕ ਸਰੂਪ ਮਿਲਿਆ ਜੋ ਬਾਬਾ ਆਲਾ ਸਿੰਘ ਜੀ ਦੇ ਬੁਰਜ ਵਿਚ ਪਟਿਆਲਾ ਖ਼ਾਨਦਾਨ ਨੇ ਸੰਭਾਲਿਆ ਹੋਇਆ ਹੈ।

ਇਸ ਤੋਂ ਬਾਅਦ ਗਿਆਨੀ ਸੋਭਾ ਸਿੰਘ ਕੁਝ ਸਮਾਂ ਤਾਂ ਆਪਣੇ ਪੁਰਾਣੇ ਪਿੰਡ ਗਰੇਵਾਲ ਜਾ ਕੇ ਰਿਹਾ, ਫੇਰ ਦਿੱਲੀ ਚਲਿਆ ਗਿਆ। ਦਿੱਲੀ ਵਿਚ ਇਸਦਾ ਨਾਮ 'ਸੋਭਾ ਸਿੰਘ ਗਰੇਵਾਲੀ' ਪ੍ਰਸਿੱਧ ਹੋਇਆ। ਇਉਂ ਪਹਿਲਾਂ ਗਿਆਨੀ ਸੋਭਾ ਸਿੰਘ, ਫੇਰ ਗਿਆਨੀ ਸੋਭਾ ਸਿੰਘ ਗਰੇਵਾਲੀ। ਇਹ ਇਸਦੇ ਲਕਬ ਵਧਦੇ ਗਏ, ਫੇਰ ਦੋ ਚਾਰ ਸਾਲਾਂ ਬਾਅਦ ਇਹ ਦਿੱਲੀ ਤੋਂ ਅੰਮ੍ਰਿਤਸਰ ਸਾਹਿਬ ਅੰਗਰੇਜ਼ ਸਰਕਾਰ ਦੇ ਇਸ਼ਾਰੇ ਨਾਲ ਆਇਆ। ਕਿਉਂਕਿ ਸ੍ਰੀ ਅੰਮ੍ਰਿਤਸਰ ਸਾਹਿਬ ਸਿੱਖ ਜਗਤ ਦਾ ਮੁਖ ਅਸਥਾਨ ਹੈ, ਉਥੇ ਕੀਤੀ ਹੋਈ ਗੱਲ ਬਹੁਤ ਜਲਦੀ ਸਾਰੇ ਸਿੱਖਾਂ ਵਿਚ ਚਲੀ ਜਾਵੇਗੀ। ਤਦੋਂ ਇਹ ਆਪਣੇ ਗਿਣੇ ਮਿੱਥੇ ਹੋਏ ਪ੍ਰੋਗਰਾਮ ਦੇ ਅਨੁਸਾਰ

ਅੰਗਰੇਜ਼ਾਂ ਦੀ ਵਫ਼ਾਦਾਰੀ ਨਿਭਾਉਂਦਾ ਹੋਇਆ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਧਰਮਸ਼ਾਲਾ ਠਾਕੁਰ ਦਿਆਲ ਸਿੰਘ ਵਿਖੇ ਪਹੁੰਚਿਆ ਤੇ ਉਥੇ ਨਿਵਾਸ ਕੀਤਾ ਅਤੇ ਆਪਣੇ ਲਿਖਣ ਦੇ ਸੁਭਾਅ ਅਨੁਸਾਰ ਰਾਗਮਾਲਾ ਤੋਂ ਬਿਨਾਂ ਇਕ ਸਰੂਪ ਲਿਖਿਆ। ਇਹ ਅਕਾਲ ਤਖ਼ਤ ਸਾਹਿਬ 'ਤੇ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਦੀ ਕਥਾ ਵੀ ਕਰਨ ਲੱਗ ਪਿਆ ਕਿਉਂਕਿ ਇਸਨੂੰ ਪਤਾ ਸੀ ਕਿ ਰਾਗਮਾਲਾ ਦਾ ਇਕ ਮਜ਼ਬੂਤ ਪੱਖ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਵਿਚ ਮੌਜੂਦ ਹੈ, ਉਸਦੀ ਕਾਟ ਇਸਦੇ ਕੋਲੋਂ ਨਹੀਂ ਕੱਟੀ ਜਾ ਸਕਦੀ ਸੀ ਫੇਰ ਇਸਨੇ ਮਨਘੜਤ ਦਲੀਲਾਂ ਦੇ ਕੇ ਰਾਗਮਾਲਾ ਆਲਮ ਕਵੀ ਦੀ ਸਿੱਧ ਕਰਨ ਦਾ ਯਤਨ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਬਹੁਤ ਸਾਰੀ ਸੰਗਤ ਇਕੱਤ੍ਰ ਹੋਇਆ ਕਰਦੀ। ਏਥੇ ਆ ਕੇ ਇਸਦਾ ਨਾਮ ਗਿਆਨੀ ਸੋਭਾ ਸਿੰਘ 'ਦਿਲਵਾਲੀ' ਪੈ ਗਿਆ। ਇਉਂ ਇਸਦੇ ਤਿੰਨ ਨਾਮ ਪ੍ਰਸਿੱਧ ਹੋਏ। ਕਥਾ ਕਰਦਿਆਂ ਜਦੋਂ ਕਥਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤਿਆਰ ਹੋਣ ਦੀ ਕਥਾ ਆਈ ਤੇ ਰਾਗਾਂ ਦੇ ਚੱਲ ਕੇ ਗੁਰੂ ਜੀ ਪਾਸ ਆਉਣ ਦੀ ਗੱਲ ਹੋਈ ਅਤੇ ਰਾਗਮਾਲਾ ਦੀ ਗੱਲ ਹੋਈ। ਜੈਸਾ ਕਿ :

**ਰਾਗਨ ਕੀ ਬਿਨਤੀ ਸੁਨੀ ਗੁਰ ਅਰਜਨ ਸੁਖਧਾਨ।**
**ਰਾਗਮਾਲ ਤਬ ਹੀ ਲਿਖੀ ਭੋਗੁ ਤਾਹਿ ਪਰ ਠਾਨ॥੬੫੪॥**

ਹੁਣ ਇਨ੍ਹਾਂ ਅੱਖਰਾਂ ਦੇ ਅਰਥ ਤਾਂ ਬਦਲ ਨਹੀਂ ਸਕਦਾ ਸੀ। ਕਿਉਂਕਿ ਇਹ ਉਹ ਗ੍ਰੰਥ ਹੈ ਜੋ ਭਾਈ ਮਨੀ ਸਿੰਘ ਜੀ ਦੇ ਵੇਲੇ ਉਨ੍ਹਾਂ ਦੇ ਵਿਦਿਆਰਥੀ ਭਾਈ ਭਗਤ ਸਿੰਘ ਜੀ ਦਾ ਲਿਖਿਆ ਹੋਇਆ ਹੈ, ਅਤੇ ਰਾਗਮਾਲਾ ਬਾਬਤ ਭਾਈ ਮਨੀ ਸਿੰਘ ਜੀ ਤੋਂ ਪੁੱਛ ਕੇ ਹੀ ਭਾਈ ਭਗਤ ਸਿੰਘ ਜੀ ਨੇ ਲਿਖਿਆ ਹੈ। ਹੁਣ ਸੋਭਾ ਸਿੰਘ ਕੋਲ ਇਸ ਗ੍ਰੰਥ ਵਿਚ ਆਏ ਰਾਗਮਾਲਾ ਸੰਬੰਧੀ ਬਚਨਾਂ ਦੀ ਕਾਟ ਤਾਂ ਨਹੀਂ ਸੀ, ਤਦ ਇਸਨੇ ਆਪਣੇ ਕੋਲੋਂ ਹੀ ਮਨਘੜਤ ਦਲੀਲਾਂ ਦੇ ਕੇ ਭਰੀ ਸੰਗਤ ਵਿਚ ਕਹਿ ਦਿੱਤਾ ਕਿ ਰਾਗਮਾਲਾ ਗੁਰੂ ਦੀ ਬਾਣੀ ਨਹੀਂ ਹੈ ਅਤੇ ਮੈਂ ਜੋ ਸਰੂਪ ਲਿਖਦਾ ਹਾਂ, ਉਸਦੇ ਵਿਚ ਰਾਗਮਾਲਾ ਨਹੀਂ ਲਿਖਦਾ। ਇਹ ਗੱਲ ਸੁਣ ਕੇ ਗੁਰੂ ਪ੍ਰੇਮੀਆਂ ਦੀ ਸ਼ਰਧਾ ਨੂੰ ਬਹੁਤ ਠੇਸ ਪਹੁੰਚੀ ਕਿ ਇਹ ਗਿਆਨੀ ਜੀ ਨਵੀਂ ਹੀ ਗੱਲ ਸੁਣਾ ਰਹੇ ਹਨ, ਸਦੀਆਂ ਤੋਂ ਅਸੀਂ ਰਾਗਮਾਲਾ ਸਮੇਤ ਬਾਣੀ ਪੜ੍ਹਦੇ ਆ ਰਹੇ ਹਾਂ, ਇਨ੍ਹਾਂ ਦੀ ਗੱਲ ਗ਼ਲਤ ਹੈ। ਉਸ ਸਮੇਂ ਸੰਗਤ ਵਿਚ ਕੁਝ ਮਹਾਨ ਹਸਤੀਆਂ ਵੀ ਮੌਜੂਦ ਸਨ, ਜਿਨ੍ਹਾਂ ਵਿਚ ਭਾਈ ਜਵਾਹਰ ਸਿੰਘ ਗ੍ਰੰਥੀ, ਭਾਈ ਭਗਤ ਸਿੰਘ, ਭਾਈ ਦੀਵਾਨ ਸਿੰਘ, ਠਾਕੁਰ ਦਿਆਲ ਸਿੰਘ, ਨਿਰਮਲੇ ਤੇ ਉਦਾਸੀ ਮਹਾਤਮਾ ਵੀ ਉਪ-ਸਥਿਤ ਸਨ। ਗੁਰੂ ਦੇ ਸਿਦਕੀ ਸਿੱਖਾਂ ਨੇ ਇਕੱਠੇ ਹੋ ਕੇ ਗਿਆਨੀ ਸੋਭਾ ਸਿੰਘ ਨੂੰ ਕਿਹਾ ਕਿ ਤੂੰ ਇਹ ਬਹੁਤ ਗ਼ਲਤ ਪ੍ਰਚਾਰ ਕਰ ਰਿਹਾ ਹੈਂ। ਪਰ ਇਹ ਚੇਤਨਦਾਸ ਦਾ ਸਾਥੀ ਚੇਤਨਦਾਸ ਵਾਂਗ ਹੀ ਆਪਣੀ ਧੁਨ ਦਾ ਪੱਕਾ ਰਿਹਾ। ਇਸਨੇ ਕਿਹਾ ਕਿ ਕੋਈ ਰਾਗਮਾਲਾ ਬਾਬਤ ਮੇਰੀ ਤਸੱਲੀ ਕਰਵਾ ਦੇਵੇ ਤਾਂ ਮੈਂ ਮੰਨ ਲਵਾਂਗਾ। ਗੁਰਸਿੱਖਾਂ ਨੇ ਇਕੱਠੇ ਹੋ ਕੇ ਕਿਹਾ ਕਿ ਅਸੀਂ ਤੇਰੇ ਜਿਤਨੇ ਪੜ੍ਹੇ-ਲਿਖੇ ਤਾਂ ਨਹੀਂ ਹਾਂ, ਸਾਡੇ ਕੋਲ ਤਾਂ ਕੇਵਲ ਗੁਰੂ ਵਿਸ਼ਵਾਸ, ਸ਼ਰਧਾ ਹੀ ਵੱਡਾ ਸਬੂਤ ਹੈ, ਅਸੀਂ ਸੰਗਤ ਸਮੇਤ ਗੁਰਾਂ ਦੇ ਚਰਨਾਂ ਵਿਚ ਅਰਦਾਸ ਕਰ ਦੇਂਦੇ ਹਾਂ। ਉਸ ਵੇਲੇ ਸੰਗਤ ਵੱਲੋਂ ਚੁਣੇ ਗਏ ਪੰਜ ਸਿੰਘਾਂ ਨੇ ਕੇਸੀ ਇਸ਼ਨਾਨ ਕਰ ਕੇ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਜੇ ਤਾਂ ਰਾਗਮਾਲਾ ਗੁਰੂ ਕੀ ਬਾਣੀ ਨਹੀਂ ਹੈ, ਤਾਂ ਗਿਆਨੀ ਸੋਭਾ ਸਿੰਘ ਨੂੰ ਕੁਝ ਨਾ ਹੋਵੇ ਤੇ ਸਾਰਾ ਪੰਥ ਇਹ ਮੰਨ ਲਵੇਗਾ ਕਿ ਰਾਗਮਾਲਾ ਗੁਰੂ ਕੀ ਬਾਣੀ ਨਹੀਂ ਹੈ। ਜੇ ਰਾਗਮਾਲਾ ਗੁਰੂ ਕੀ ਬਾਣੀ ਹੈ ਤਦ ਅੱਠ ਦਿਨਾਂ ਦੇ ਅੰਦਰ-ਅੰਦਰ ਗਿਆਨੀ ਸੋਭਾ ਸਿੰਘ ਦੀ ਜ਼ੁਬਾਨ ਵਿਚ ਕੀੜੇ ਪੈ ਜਾਣ, ਜਿਸ ਜ਼ੁਬਾਨ ਨਾਲ ਇਸਨੇ ਕਿਹਾ ਹੈ ਕਿ ਰਾਗਮਾਲਾ ਗੁਰੂ ਕੀ ਬਾਣੀ ਨਹੀਂ ਹੈ। ਇਹ ਅਰਦਾਸ ਸੰਗਤ ਸਮੇਤ ਹੋ ਗਈ, ਗਿਆਨੀ ਸੋਭਾ ਸਿੰਘ ਨੇ ਵੀ ਪ੍ਰਵਾਨ ਕਰ ਲਈ। ਤਦ ਕੁਝ ਦਿਨਾਂ ਬਾਅਦ ਸੋਭਾ ਸਿੰਘ ਦੀ ਜ਼ੁਬਾਨ ਸੁੱਜਣੀ ਸ਼ੁਰੂ ਹੋ ਗਈ ਤੇ ਉਸਦੇ ਵਿਚ ਪੀਕ ਪੈ ਗਈ ਤੇ ਅੱਠਵੇਂ ਦਿਨ ਤੱਕ ਉਸਦੀ ਜ਼ੁਬਾਨ ਵਿਚ ਕੀੜੇ ਪੈ ਗਏ। ਇਹ ਆਪਣੇ ਕਹੇ ਹੋਏ 'ਤੇ ਬਹੁਤ ਸ਼ਰਮਿੰਦਾ ਹੋਇਆ ਤੇ ਇਸਨੇ

ਪੰਥ ਤੋਂ ਲਿਖਤੀ ਰੂਪ ਵਿਚ ਬੇਨਤੀ-ਪੱਤਰ ਭੇਜ ਕੇ ਮੁਆਫ਼ੀ ਮੰਗੀ। ਫੇਰ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਪੰਥ ਦੀ ਇਕੱਤ੍ਰਤਾ ਹੋਈ ਤੇ ਗਿਆਨੀ ਸੋਭਾ ਸਿੰਘ ਨੂੰ ਹਾਜ਼ਰ ਕਰ ਕੇ ਉਸ ਤੋਂ ਲਿਖਤੀ ਰੂਪ ਵਿਚ ਮੁਆਫ਼ੀ ਮੰਗਵਾਈ ਅਤੇ ਉਸ ਤੋਂ ਲਿਖਵਾਇਆ ਕਿ ਅੱਗੇ ਤੋਂ ਕੋਈ ਵੀ ਤੇਰੇ ਵਾਂਗ ਮਨਮੱਤ ਨਾ ਕਰੇ। ਸੰਗਤ ਦੀ ਅਰਦਾਸ ਨਾਲ ਉਸਦੀ ਜ਼ੁਬਾਨ ਠੀਕ ਹੋ ਗਈ। ਫੇਰ ਪੰਥ ਨੇ ਇਹ ਵੀ ਫ਼ੈਸਲਾ ਕੀਤਾ ਕਿ ਜਿਹੜੇ ਸਰੂਪਾਂ ਵਿਚ ਤੂੰ ਰਾਗਮਾਲਾ ਨਹੀਂ ਲਿਖੀ, ਉਨ੍ਹਾਂ ਵਿਚ ਲਿਖ। ਤਦ ਇਸਨੂੰ ਜਿਤਨੇ ਸਰੂਪ ਮਿਲੇ, ਉਤਨਿਆਂ ਵਿਚ ਰਾਗਮਾਲਾ ਚਾੜ੍ਹੀ ਤੇ ਜੋ ਨਹੀਂ ਮਿਲੇ, ਉਨ੍ਹਾਂ ਵਿਚ ਰਹਿ ਗਈ, ਜੋ ਹੁਣ ਵੀ ਕਿਤੇ ਕਿਤੇ ਦੇਖੇ ਜਾਂਦੇ ਹਨ। ਗਿਆਨੀ ਸੋਭਾ ਸਿੰਘ ਜੀ ਤੋਂ ਪਹਿਲਾਂ ਕਿਸੇ ਨੇ ਵੀ ਰਾਗਮਾਲਾ ਤੋਂ ਬਿਨਾਂ ਕੋਈ ਸਰੂਪ ਨਹੀਂ ਲਿਖਿਆ ਸੀ। ਬਾਅਦ ਵਿਚ ਕਿਸੇ ਨੇ ਉਨ੍ਹਾਂ ਰਾਗਮਾਲਾ ਤੋਂ ਬਿਨਾਂ ਪਏ ਸਰੂਪਾਂ ਦਾ ਉਤਾਰਾ ਕੀਤਾ ਹੋਵੇ ਤਾਂ ਉਸ ਬਾਰੇ ਕੁਝ ਕਹਿ ਨਹੀਂ ਸਕਦੇ। ਪਰ ਉਹ ਪੰਥ ਨੇ ਕਦੇ ਵੀ ਪ੍ਰਮਾਣਿਤ ਨਹੀਂ ਕੀਤੇ।

ਗਿਆਨੀ ਸੋਭਾ ਸਿੰਘ ਦੀ ਘਟਨਾ ਹਮੇਸ਼ਾਂ ਲਈ ਸਿੱਖਾਂ ਨੂੰ '੧ਓ' ਤੋਂ 'ਅਠਾਰਹ ਦਸ ਬੀਸ' ਤੱਕ ਅਜਿਹਾ ਪ੍ਰਪੱਕ ਕਰਦੀ ਹੈ ਕਿ ਜੋ ਕਦੇ ਵੀ ਸਿੱਖਾਂ ਦੇ ਮਨ ਨੂੰ ਇਸ ਸੱਚਾਈ ਤੋਂ ਲਾਂਭੇ ਨਾ ਕਰ ਸਕੇ। ਪਰ ਹੁਣ ਅੰਗਰੇਜ਼ ਦੀ ਸੋਚ ਜੋ ਸਿੱਖੀ ਦੇ ਜਿਸਮ ਵਿਚ ਜ਼ਹਿਰ ਦੀ ਤਰ੍ਹਾਂ ਫੈਲਾਉਣ ਦਾ ਯਤਨ ਹੋ ਰਿਹਾ ਸੀ, ਜਿਸ ਸੋਚ ਨੇ ਅੱਗੇ ਚੱਲ ਕੇ ਐਸਾ ਰੰਗ ਲਿਆਂਦਾ ਕਿ ਜੋ ਗਿਆਨੀ ਸੋਭਾ ਸਿੰਘ ਨੇ ਆਪਣੇ ਹੱਥੀਂ ਲਿਖਤ ਕਰਕੇ ਮੁਆਫ਼ੀ ਮੰਗੀ ਸੀ ਅਤੇ ਕਿਹਾ ਸੀ ਕਿ ਮੇਰੇ ਵਰਗੀ ਗ਼ਲਤੀ ਅੱਗੇ ਨੂੰ ਕੋਈ ਨਾ ਕਰੇ, ਜਿਸਦੀ ਮੈਨੂੰ ਇਤਨੀ ਵੱਡੀ ਸਜ਼ਾ ਮਿਲ ਚੁੱਕੀ ਹੈ। ਜਦੋਂ ਰਾਗਮਾਲਾ ਦਾ ਵਿਰੋਧ ਕਰਨ ਵਾਲਿਆਂ ਦੇ ਕੋਲ ਸਰਕਾਰ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਕੁਝ ਨਾ ਬਚਿਆ ਤਾਂ ਫੇਰ ਪਹਿਲਾਂ ਇਹ ਕੰਮ ਕੀਤਾ ਗਿਆ ਕਿ ਪੰਜ ਸੌ ਰੁਪਏ ਰਿਕਾਰਡ ਕੀਪਰ ਨੂੰ ਰਿਸ਼ਵਤ ਦੇ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜ਼ਰੂਰੀ ਕਾਗ਼ਜ਼ਾਂ ਵਿੱਚੋਂ ਇਹ ਚਿੱਠੀ ਖਿਸਕਾ ਲਈ ਗਈ ਤਾਂ ਕਿ ਰਾਗਮਾਲਾ ਦਾ ਵਿਰੋਧ ਕਰਨ ਵਾਲਿਆਂ ਨੂੰ ਇਹ ਮੌਕਾ ਮਿਲ ਜਾਵੇ ਕਿ ਐਸੀ ਕੋਈ ਘਟਨਾ ਹੋਈ ਹੀ ਨਹੀਂ ਸੀ।

ਇਸ ਗੱਲ ਦਾ ਵੇਰਵਾ ਸੰਤ ਟਹਿਲ ਸਿੰਘ ਜੀ ਲੰਮਿਆਂ ਵਾਲਿਆਂ ਨੇ ਦਿੱਤਾ। ਉਹ ਗਿਆਨੀ ਸੋਭਾ ਸਿੰਘ ਦੀ ਲਿਖ ਕੇ ਦਿੱਤੀ ਹੋਈ ਚਿੱਠੀ ਦੀ ਖੋਜ ਕਰਨ ਦੇ ਮਗਰੋਂ ਇਸ ਨਤੀਜੇ 'ਤੇ ਪਹੁੰਚੇ ਕਿ ਪੁਜਾਰੀਆਂ ਦੇ ਸਮੇਂ ਪੰਜ ਸੌ ਰੁਪਏ ਦੀ ਰਿਸ਼ਵਤ ਦੇ ਕੇ ਉਹ ਕਾਗ਼ਜ਼ ਗੁੰਮ ਕਰ ਲਿਆ ਗਿਆ। ਸੰਤ ਟਹਿਲ ਸਿੰਘ ਜੀ ਨੇ ਉਸਦਾ ਨਾਮ ਵੀ ਦੱਸਿਆ ਸੀ, ਚੇਤੇ ਨਾ ਰਹਿਣ ਕਰਕੇ ਉਹ ਲਿਖਤ ਵਿਚ ਨਹੀਂ ਆਇਆ। ਇਸ ਖੋਜ ਦਾ ਸਿਹਰਾ ਸੰਤ ਟਹਿਲ ਸਿੰਘ ਜੀ ਦੇ ਸਿਰ ਹੈ, ਜਿਨ੍ਹਾਂ ਨੇ ਮਿਹਨਤ ਕਰਕੇ ਇਹ ਚਿਹਰਾ ਨੰਗਾ ਕੀਤਾ।

## ਬਾਬੂ ਤੇਜਾ ਸਿੰਘ ਭਸੌੜੀਆ :

ਰਾਗਮਾਲਾ ਦੇ ਵਿਰੁੱਧ ਸਰਕਾਰ ਦੀ ਛੇੜੀ ਹੋਈ ਜੰਗ ਇਸ ਤੋਂ ਅੱਗੇ ਹੋਰ ਰੰਗ ਲੈ ਆਈ, ਜਦੋਂ ਚੇਤਨਦਾਸ ਤੇ ਗਿਆਨੀ ਸੋਭਾ ਸਿੰਘ ਦੀ ਵਿਰੋਧ ਦੀ ਭੱਠੀ ਕੁਝ ਮੱਧਮ ਹੁੰਦੀ ਦੇਖੀ ਤਾਂ ਫੇਰ ਸਰਕਾਰ ਨੇ ਬਾਬੂ ਤੇਜਾ ਸਿੰਘ ਭਸੌੜੀਏ ਨੂੰ ਇਸ ਕੰਮ ਲਈ ਚੁਣਿਆ। ਬਾਬੂ ਤੇਜਾ ਸਿੰਘ ਉਦੋਂ ਇਕ ਬਹੁਤ ਵੱਡੀ ਮੁਸੀਬਤ ਵਿਚ ਫਸਿਆ ਹੋਇਆ ਸੀ। ਗਿਆਨੀ ਪ੍ਰੇਮ ਸਿੰਘ ਸੁਧੇਵਾਲ ਇਸਦਾ ਜ਼ਿਕਰ ਕਰਿਆ ਕਰਦੇ ਸਨ, ਜੋ ਦਾਸ ਨੇ ਵੀ ਆਪਣੇ ਕੰਨਾਂ ਨਾਲ ਸੁਣਿਆ ਹੈ ਕਿ ਬਾਬੂ ਤੇਜਾ ਸਿੰਘ ਰੇਲ ਮਹਿਕਮੇ ਵਿਚ ਪਟੜੀ ਦੀ ਨਿਗਰਾਨੀ ਕਰਨ ਵਾਲੇ ਉਨ੍ਹਾਂ ਬਾਬੂਆਂ ਵਿਚ ਸੀ ਜੋ ਪੁਰਾਣੇ ਸਮਿਆਂ ਵਿਚ ਇਕ ਠੇਲੇ 'ਤੇ ਬੈਠ ਕੇ ਰੇਲ ਦੀ ਲਾਈਨ ਨੂੰ ਚੈੱਕ ਕਰਿਆ ਕਰਦੇ ਸਨ, ਪਿੱਛੇ ਦੋ ਬੰਦੇ ਵਾਰੋ-ਵਾਰੀ ਇਸਨੂੰ ਠੇਲਦੇ ਰਹਿੰਦੇ ਸਨ। ਇਕ ਦਿਨ ਦੀ ਘਟਨਾ ਹੈ ਕਿ ਇਸਨੇ ਖਤਾਨਾਂ ਵਿਚ ਕਿਸੇ ਜੱਟ ਦੇ ਲੜਕੇ ਨੂੰ ਪਸ਼ੂ ਚਾਰਦੇ ਵੇਖਿਆ ਤਾਂ ਇਸਨੇ ਠੇਲਾ ਰੋਕ ਕੇ ਉਸਨੂੰ ਬੁਰਾ ਭਲਾ ਕਿਹਾ, ਅੱਗੋਂ ਜੱਟ ਦਾ ਪੁੱਤ ਵੀ ਆਕੜ ਵਾਲਾ ਸੀ ਉਸਨੇ ਵੀ ਬੁਰਾ ਭਲਾ ਕਿਹਾ। ਤੇਜਾ

ਸਿੰਘ ਨੇ ਅੱਗੋਂ ਉਸਨੂੰ ਭੈਣ ਦੀ ਗਾਲ੍ਹ ਕੱਢ ਦਿੱਤੀ, ਤੇ ਉਸ ਨੌਜਵਾਨ ਨੇ ਵੀ ਇਸਨੂੰ ਭੈਣ ਦੀ ਗਾਲ੍ਹ ਕੱਢ ਦਿੱਤੀ। ਤੇਜਾ ਸਿੰਘ ਕੋਲ ਇਕ ਕੁਹਾੜੀ ਸੀ, ਇਸਨੇ ਜ਼ੋਰ ਨਾਲ ਉਸਦੇ ਮਾਰੀ, ਜੋ ਉਸਦੇ ਸਿਰ ਉਪਰ ਲੱਗਦਿਆਂ ਹੀ ਉਸਦੀ ਮੌਤ ਹੋ ਗਈ। ਨੌਜਵਾਨ ਦੀ ਲਾਸ਼ 'ਤੇ ਲੋਕ ਇਕੱਠੇ ਹੋਏ ਤੇ ਤੇਜਾ ਸਿੰਘ ਦੇ ਵਿਰੁੱਧ ਪਰਚਾ ਦਰਜ ਕਰਵਾਇਆ, ਤੇਜਾ ਸਿੰਘ ਭਗੌੜਾ ਹੋ ਗਿਆ, ਜੋ ਕਈ ਵਰ੍ਹੇ ਭਗੌੜਾ ਰਿਹਾ। ਫੇਰ ਇਸ ਉਪਰ ਵੀਹ ਹਜ਼ਾਰ ਦਾ ਇਨਾਮ ਰੱਖਿਆ ਗਿਆ। ਤਦ ਇਸਨੇ ਵਿਚਾਲੇ ਵਿਚੋਲੇ ਪਾ ਕੇ ਸਰਕਾਰ ਨਾਲ ਗੱਲ ਕੀਤੀ ਕਿ ਜੇ ਮੈਨੂੰ ਮੁਆਫ਼ੀ ਦਿੱਤੀ ਜਾਵੇ ਤਾਂ ਮੈਂ ਸਰਕਾਰ ਦੀ ਵਫ਼ਾਦਾਰੀ ਦਾ ਕੋਈ ਵੀ ਔਖੇ ਤੋਂ ਔਖਾ ਕੰਮ ਕਰਨ ਲਈ ਤਿਆਰ ਹਾਂ, ਇਹ ਗੱਲ ਸਰਕਾਰ ਨੇ ਮਨਜ਼ੂਰ ਕਰ ਲਈ। ਇਸਨੂੰ ਕਿਹਾ ਕਿ ਤੇਰਾ ਕਤਲ ਵੀ ਮੁਆਫ਼ ਕਰ ਦਿੱਤਾ ਜਾਵੇਗਾ ਅਤੇ ਜੋ ਤੇਰੇ 'ਤੇ ਇਨਾਮ ਰੱਖਿਆ ਗਿਆ ਹੈ ਉਹ ਵੀ ਮਾਫ਼ ਕਰ ਦਿੱਤਾ ਜਾਵੇਗਾ, ਪਰ ਇਸਦੇ ਬਦਲੇ ਤੈਨੂੰ ਸਰਕਾਰ ਦੀ ਗੁਪਤ ਗੱਲ ਰੱਖ ਕੇ ਕੰਮ ਕਰਨਾ ਪਵੇਗਾ। ਉਸਨੇ ਹਾਂ ਕਰ ਦਿੱਤੀ। ਸਰਕਾਰ ਆਪਣੀ ਉਸ ਧੁਨ ਉਪਰ ਪੱਕੀ ਰਹੀ ਕਿ ਸਿੱਖਾਂ ਦੀ ਰਾਜਸੀ ਸ਼ਕਤੀ ਧਾਰਮਿਕ ਸ਼ਕਤੀ 'ਚੋਂ ਨਿਕਲਦੀ ਹੈ। ਧਾਰਮਿਕ ਸ਼ਕਤੀ ਦਾ ਵੱਡਾ ਸੋਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਗੁਰੂ ਗ੍ਰੰਥ ਸਾਹਿਬ ਤੋਂ ਭਾਵਨਾ ਤੋੜਨ ਲਈ ਬਾਬੂ ਤੇਜਾ ਸਿੰਘ ਨੂੰ ਇਕ ਸਿਖਲਾਈ (ਟ੍ਰੇਨਿੰਗ) ਦਿੱਤੀ ਗਈ ਕਿ ਤੂੰ ਇਕ ਸਿੱਖੀ ਦਾ ਪ੍ਰਭਾਵਸ਼ਾਲੀ ਪਹਿਰਾਵਾ ਪਹਿਨ ਜੋ ਸਿੱਖ ਕੌਮ ਦਾ ਧਿਆਨ ਖਿੱਚੇ ਕਿ ਇਹ ਬਹੁਤ ਹੀ ਪੱਕਾ ਸਿੱਖ ਹੈ। ਫੇਰ ਗੁਰਮਤ ਦੇ ਪ੍ਰਚਾਰ ਦੀ ਇਕ ਲਹਿਰ ਪੈਦਾ ਕਰ, ਜਿਸਦਾ ਸਾਰਾ ਖ਼ਰਚਾ ਸਰਕਾਰ ਦੇਵੇਗੀ। ਇਸ ਕੰਮ ਲਈ ਜਦੋਂ ਵਿਉਂਤ ਮੁਕੰਮਲ ਹੋ ਗਈ ਤਾਂ ਤੇਜਾ ਸਿੰਘ ਨੇ ਭਸੌੜ ਦੇ ਅੰਦਰ ਇਕ ਮਹਾਂਕੰਨਯਾ ਵਿਦਿਆਲਾ ਖੋਲ੍ਹਿਆ। ਜਿਸ ਦੇ ਵਿਚ ਉਹੀ ਬੀਬੀ ਸ਼ਾਮਲ ਹੋ ਸਕਦੀ ਸੀ ਜਿਸਦੇ ਸਿਰ ਉਪਰ ਕੇਸਕੀ ਹੋਵੇ, ਕਿਰਪਾਨ ਉਪਰ ਦੀ ਹੋਵੇ ਅਤੇ ਸੁੱਚਮ ਦੀ ਮਰਯਾਦਾ ਰੱਖਦੀ ਹੋਵੇ ਆਦਿ ਅਤੇ ਪ੍ਰਚਾਰ ਲਈ ਸਰਕਾਰ ਨੇ ਇਸਨੂੰ ਆਪਣੇ ਖ਼ਰਚੇ 'ਤੇ ਪ੍ਰੈੱਸ ਲਾ ਕੇ ਦਿੱਤੀ। ਫੇਰ ਇਸ ਨੇ 'ਗੁਰਮੁਖੀ ਕੋਰਸ' ਨਾਂ ਦੇ ਹੇਠਾਂ ਧਰਮ ਪ੍ਰਚਾਰ ਨੂੰ ਪ੍ਰਭਾਵਸ਼ਾਲੀ ਬਣਾਇਆ। ਫੇਰ ਆਪਣੇ ਹੀ ਵਿਦਿਆਲੇ ਵਿਚ ਪੜ੍ਹਨ ਵਾਲੀ ਬੀਬੀ ਨਿਰੰਜਨ ਕੌਰ ਜੋ ਇਸਦੀ ਵਿਦਿਆਰਥਣ ਸੀ, ਉਸ ਨਾਲ ਵਿਆਹ ਕੀਤਾ। ਇਸ ਵਿਦਿਆਲੇ ਦਾ ਪ੍ਰਭਾਵ ਇਤਨਾ ਫੈਲਿਆ ਕਿ ੭੦-੮੦ ਬੀਬੀਆਂ ਮਹਾਂਕੰਨਯਾ ਵਿਦਿਆਲੇ ਵਿਚ ਪੜ੍ਹਨ ਲੱਗੀਆਂ ਅਤੇ ਇਕ ਭਾਈਆਂ ਦਾ ਜਥਾ ਜੋ ਨਿਰੋਲ ਗੁਰਬਾਣੀ ਦੇ ਸ਼ਬਦਾਂ ਦਾ ਸਿੱਧੇ ਢੰਗ ਨਾਲ ਕੀਰਤਨ ਕਰਨ ਵਾਲਾ ਸੀ। ਇਸ ਵਿਦਿਆਲੇ ਦੀ ਇਤਨੀ ਚੜ੍ਹਦੀ ਕਲਾ ਹੋਈ ਕਿ ਮਹਾਰਾਜਾ ਭੁਪਿੰਦਰ ਸਿੰਘ ਜੀ ਵੀ ਇਸ ਵਿਦਿਆਲੇ ਦੇ ਕਾਇਲ ਹੋ ਗਏ।

## ਭਾਈ ਰਣਧੀਰ ਸਿੰਘ ਜੀ ਦਾ ਤੇਜਾ ਸਿੰਘ ਦੇ ਜਥੇ ਵਿਚ ਸ਼ਾਮਲ ਹੋਣਾ :

ਇਸਦਾ ਪ੍ਰਭਾਵ ਦੇਖ ਕੇ ਭਾਈ ਰਣਧੀਰ ਸਿੰਘ ਜੀ ਵੀ ਇਸਦੇ ਜਥੇ ਵਿਚ ਸ਼ਾਮਲ ਹੋ ਗਏ, ਜੋ ਉਸ ਸਮੇਂ ਨਾਇਬ ਤਹਿਸੀਲਦਾਰ ਸੀ। ਤੇਜਾ ਸਿੰਘ ਬਹੁਤ ਚੁਸਤ, ਚਾਲਾਕ ਤੇ ਸਰਕਾਰ ਦਾ ਖ਼ਰੀਦਿਆ ਹੋਇਆ ਬੰਦਾ ਸੀ। ਭਾਈ ਰਣਧੀਰ ਸਿੰਘ ਜੀ ਬੰਦਗੀ ਵਾਲੇ ਤੇ ਪੰਥ ਦਰਦੀ ਸ਼ਖ਼ਸ ਸਨ। ਪਰ ਤੇਜਾ ਸਿੰਘ ਨੇ ਆਪਣੀ ਚਲਾਕੀ ਨੂੰ ਇਤਨਾ ਛੁਪਾ ਕੇ ਰੱਖਿਆ ਕਿ ਭਾਈ ਰਣਧੀਰ ਸਿੰਘ ਨੂੰ ਭਿਣਕ ਤੱਕ ਨਹੀਂ ਪੈਣ ਦਿੱਤੀ ਕਿ ਮੈਂ ਕੀ ਕਰਨਾ ਚਾਹੁੰਦਾ ਹਾਂ। ਹੁਣ ਤੇਜਾ ਸਿੰਘ ਆਪਣੇ ਅਹਿਸਾਨ ਦੇ ਬਦਲੇ ਜੋ ਸਰਕਾਰ ਨੇ ਉਸ ਉਪਰ ਕੀਤਾ ਸੀ, ਉਸਦਾ ਬਦਲਾ ਚੁਕਾਉਣ ਦੇ ਲਈ ਅੰਦਰੋਂ ਇਕ ਘੋਰ ਪਾਪ ਕਰਨ ਲਈ ਤਿਆਰ ਹੋ ਚੁੱਕਾ ਸੀ। ਸਰਕਾਰ ਦਾ ਵਾਰ-ਵਾਰ ਇਸਨੂੰ ਤੰਗ ਕਰਨਾ ਵਾਜਬ ਸੀ ਕਿਉਂਕਿ ਇਸਨੇ ਸਰਕਾਰ ਤੋਂ ਬਹੁਤ ਵੱਡਾ ਲਾਭ ਲਿਆ ਸੀ। ਹੁਣ ਪੰਥ ਵਿਚ ਫੁੱਟ ਪਾਉਣ ਲਈ ਅਤੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਸਿੱਖਾਂ ਦੀ ਭਾਵਨਾ ਤੋੜਨ ਲਈ ਇਸਨੇ ਸ਼ੁਰੂਆਤ ਬੇ-ਪੈਰੇ ਤੱਥਾਂ ਦੇ ਅਧਾਰ 'ਤੇ ਸ਼ੁਰੂ ਕੀਤੀ। ਰਾਗਮਾਲਾ ਦੇ ਵਿਰੋਧ ਦੀ ਟੁੱਟੀ ਹੋਈ ਮਾਲਾ ਦੇ ਖਿੰਡੇ ਹੋਏ ਮਣਕੇ ਇਸਨੇ ਫੇਰ ਇਕੱਠੇ ਕਰਨੇ ਸ਼ੁਰੂ ਕੀਤੇ, ਚੇਤਨਦਾਸ ਦੀਆਂ ਮਨਘੜਤ

ਦਲੀਲਾਂ ਕਿ ਰਾਗਮਾਲਾ ਆਲਮ ਕਵੀ ਦੀ ਰਚਨਾ ਹੈ, ਦੂਸਰਾ ਗਿਆਨੀ ਸੋਭਾ ਸਿੰਘ ਦੇ ਰਾਗਮਾਲਾ ਤੋਂ ਬਿਨਾਂ ਲਿਖੇ ਹੋਏ ਸਰੂਪ ਤੇ ਤੀਸਰਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਸੀ। ਇਨ੍ਹਾਂ ਨੂੰ ਅਧਾਰ ਬਣਾ ਕੇ ਭਾਈ ਰਣਧੀਰ ਸਿੰਘ 'ਤੇ ਅਜਿਹਾ ਪ੍ਰਭਾਵ ਪਾਇਆ ਕਿ ਆਪਾਂ ਨਿਰੋਲ ਗੁਰਬਾਣੀ ਦਾ ਪ੍ਰਚਾਰ ਕਰਨਾ ਹੈ, ਰਾਗਮਾਲਾ ਗੁਰੂ ਦੀ ਬਾਣੀ ਨਹੀਂ ਹੈ। ਭਾਈ ਸਾਹਿਬ ਬੰਦਗੀ ਵਾਲੀ ਰੂਹ ਸੀ ਇਸ ਲਈ ਇਨ੍ਹਾਂ ਨੇ ਇਸਦਾ ਬਾਹਰਲਾ ਠਾਠ ਬਾਠ ਦੇਖ ਕੇ ਤੇ ਬਦਲ ਰਹੇ ਸਿੱਖੀ ਦੇ ਪ੍ਰਚਾਰ ਦੀ ਭਾਵਨਾ ਨੂੰ ਕਬੂਲਦਿਆਂ ਅਤੇ ਇਨ੍ਹਾਂ ਤੱਥਾਂ ਨੂੰ ਸਹੀ ਮੰਨਦਿਆਂ ਸਹਿਮਤੀ ਪ੍ਰਗਟ ਕਰ ਦਿੱਤੀ। ਭਾਈ ਰਣਧੀਰ ਸਿੰਘ ਨੂੰ ਇਨ੍ਹਾਂ ਤੱਥਾਂ 'ਤੇ ਯਕੀਨ ਬੱਝ ਗਿਆ ਕਿ ਭਾਈ ਸੰਤੋਖ ਸਿੰਘ ਜੀ ਵਰਗੇ ਵਿਦਵਾਨ ਕਦੇ ਵੀ ਝੂਠ ਨਹੀਂ ਲਿਖ ਸਕਦੇ। ਤਦ ਤੇਜਾ ਸਿੰਘ ਨੇ ਆਪਣੀ ਚਲਾਕੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਭਾਈ ਰਣਧੀਰ ਸਿੰਘ ਤੋਂ ਅਰਦਾਸ ਕਰਵਾ ਦਿੱਤੀ ਕਿ ਅਸੀਂ ਅੱਜ ਤੋਂ ਆਪਣੇ ਜਥੇ ਵਿਚ ਰਾਗਮਾਲਾ ਨਹੀਂ ਪੜ੍ਹਨੀ। ਜਦੋਂ ਭਾਈ ਤੇਜਾ ਸਿੰਘ ਨੂੰ ਇਸ ਗੱਲ ਦਾ ਯਕੀਨ ਹੋ ਗਿਆ ਕਿ ਭਾਈ ਰਣਧੀਰ ਸਿੰਘ ਵਰਗੇ ਸੱਚੇ ਸੁੱਚੇ, ਪੰਥ ਹਿਤੈਸ਼ੀ ਮੇਰੇ ਸਾਥੀ ਬਣ ਗਏ ਹਨ, ਹੁਣ ਮੇਰੀ ਕਾਮਯਾਬੀ ਹੈ, ਹੁਣ ਰਹਿੰਦਾ ਕੰਮ ਵੀ ਪੂਰਾ ਕਰ ਲਿਆ ਜਾਵੇ। ਫੇਰ ਇਸਨੇ ਦੂਸਰਾ ਕਦਮ ਇਹ ਚੁੱਕਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਭੱਟਾਂ ਤੇ ਭਗਤਾਂ ਆਦਿ ਦੀ ਬਾਣੀ ਹੈ, ਇਹ ਗੁਰੂ ਦੇ ਤੁਲ ਨਹੀਂ ਹੋ ਸਕਦੀ, ਇਸ ਲਈ ਰਾਗਮਾਲਾ ਦੀ ਤਰ੍ਹਾਂ ਇਨ੍ਹਾਂ ਨੂੰ ਵੀ ਕੱਢ ਦਿੱਤਾ ਜਾਵੇ।

ਜਿਸ ਵੇਲੇ ਇਸਦੇ ਲਈ ਗੁਰਮਤਾ ਹੋਇਆ ਕਿ ਆਪਾਂ ਨਿਰੋਲ ਗੁਰੂ ਦੀ ਬਾਣੀ ਦੇ ਉਪਾਸ਼ਕ ਹਾਂ, ਨਾ ਕਿ ਭਗਤਾਂ ਦੇ। ਇਹ ਗੱਲ ਸੁਣ ਕੇ ਭਾਈ ਰਣਧੀਰ ਸਿੰਘ ਜੀ ਗ਼ੁੱਸੇ ਵਿਚ ਆ ਗਏ। ਉਨ੍ਹਾਂ ਨੇ ਤੇਜਾ ਸਿੰਘ ਦਾ ਵਿਰੋਧ ਸ਼ੁਰੂ ਕਰ ਦਿੱਤਾ ਕਿ ਤੂੰ ਇਹ ਗ਼ਲਤ ਕਰ ਰਿਹਾ ਹੈਂ। ਕਿਉਂਕਿ ਰਾਗਮਾਲਾ ਦੇ ਲਈ ਤਾਂ ਤੂੰ ਮੈਨੂੰ ਬਾਬਾ ਆਲਾ ਸਿੰਘ ਦੇ ਬੁਰਜ ਵਿਚ ਰਾਗਮਾਲਾ ਤੋਂ ਬਿਨਾਂ ਸਰੂਪ ਦਿਖਾ ਕੇ ਕਿ ਪੁਰਾਤਨ ਬੀੜਾਂ ਰਾਗਮਾਲਾ ਤੋਂ ਬਿਨਾਂ ਵੀ ਹੁੰਦੀਆਂ ਸਨ, ਇਹ ਯਕੀਨ ਕਰਵਾ ਦਿੱਤਾ ਸੀ ਅਤੇ ਮੈਂ ਉਸਨੂੰ ਸਹੀ ਮੰਨ ਕੇ ਦ੍ਰਿੜ੍ਹ ਹਾਂ ਪਰ ਭਗਤਾਂ ਦੀ ਬਾਣੀ ਤੋਂ ਬਿਨਾਂ ਜੇ ਕੋਈ ਸਰੂਪ ਹੈ ਤਾਂ ਉਹ ਦਿਖਾ ਕਿਥੇ ਹੈ, ਤਦ ਉਹ ਉਸਦਾ ਕੋਈ ਠੋਸ ਸਬੂਤ, ਉੱਤਰ ਨਾ ਦੇ ਸਕਿਆ। ਫੇਰ ਭਾਈ ਸਾਹਿਬ ਨੇ ਪੁੱਛਿਆ ਕਿ ਇਸ ਤੋਂ ਬਾਅਦ ਹੋਰ ਕੀ ਕਰਨਾ ਚਾਹੁੰਦਾ ਹੈਂ ? ਤਾਂ ਉਸਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਥੇ ਹਿੰਦੂਆਂ ਦੇ ਅਵਤਾਰਾਂ ਦੇ ਰਾਮ, ਹਰਿ, ਨਾਰਾਇਣ ਆਦਿ ਨਾਮ ਹਨ, ਉਹ ਸਾਰੇ ਕੱਢ ਕੇ 'ਵਾਹਿਗੁਰੂ' ਨਾਮ ਲਿਖ ਦੇਣਾ ਹੈ। ਇਹ ਸੁਣ ਕੇ ਭਾਈ ਰਣਧੀਰ ਸਿੰਘ ਨੇ ਇਸ ਤੋਂ ਆਪਣਾ ਨਾਤਾ ਤੋੜ ਲਿਆ ਤੇ ਫ਼ਤਹਿ ਦੀ ਸਾਂਝ ਵੀ ਖ਼ਤਮ ਕਰ ਦਿੱਤੀ।

ਹੁਣ ਇਕੱਠੇ ਰਹਿੰਦਿਆਂ ਸਿੰਘਾਂ ਦਾ ਪੱਖ ਭਾਈ ਰਣਧੀਰ ਸਿੰਘ ਜੀ ਵੱਲ ਵੱਧ ਸੀ ਤੇ ਭਾਈ ਰਣਧੀਰ ਸਿੰਘ ਨੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਇਕ ਨਵੀਂ ਜਥੇਬੰਦੀ ਕਾਇਮ ਕੀਤੀ ਜਿਸਦਾ ਨਾਮ 'ਅਖੰਡ ਕੀਰਤਨੀ' ਜਥਾ ਰੱਖਿਆ। ਜੋ ਅੱਜ ਤੱਕ ਪੰਥ ਵਿਚ ਤੇ ਦੇਸਾਂ-ਪ੍ਰਦਸਾਂ ਵਿਚ ਇਹ ਜਥੇਬੰਦੀ ਨਿਰੋਲ ਕੀਰਤਨ ਤੇ ਰਹਿਤ ਬਹਿਤ ਦੀ ਪ੍ਰਪੱਕਤਾ ਅਤੇ ਗੁਰਮੰਤ੍ਰ ਦਾ ਅਭਿਆਸ ਕਰਕੇ ਆਪਣਾ ਵਿਸ਼ੇਸ਼ ਅਸਥਾਨ ਰੱਖਦੀ ਹੈ। ਉਧਰ ਤੇਜਾ ਸਿੰਘ ਨੇ ਆਪਣਾ ਕੰਮ ਬੰਦ ਨਹੀਂ ਕੀਤਾ। ਸਗੋਂ ਇਸਨੇ ਆਪਣਾ ਕੰਮ ਹੋਰ ਤੇਜ਼ ਕਰ ਦਿੱਤਾ ਤੇ 'ਗੁਰਮੁਖੀ ਕੋਰਸ' ਨਾਮੇ ਪੁਸਤਕ ਭਗਤਾਂ, ਭੱਟਾਂ ਦੀ ਬਾਣੀ ਤੋਂ ਬਿਨਾਂ ਛਾਪ ਦਿੱਤੀ। (ਜੋ ਪੋਥੀ ਦਾਸ ਨੇ ੧੯੮੨-੮੩ ਈ. ਸੰਨ ਵਿਚ ਸਰਦਾਰ ਹਰਨੇਕ ਸਿੰਘ ਦੇ ਘਰ ਪਟਿਆਲੇ ਵਿਖੇ ਵੇਖੀ ਸੀ।) ਜਦੋਂ ਇਸ ਦੀਆਂ ਗਤੀਵਿਧੀਆਂ ਦਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸੰਗਤਾਂ ਦੀ ਸ਼ਿਕਾਇਤ ਕਰਨ ਤੋਂ ਪਤਾ ਚੱਲਿਆ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਸਨੂੰ ਤਲਬ ਕੀਤਾ, ਇਸਦੀ ਪੁੱਛ-ਗਿੱਛ ਕੀਤੀ। ਪਰ ਇਹ ਆਪਣੀ ਧੁਨ 'ਤੇ ਅੜਿਆ ਰਿਹਾ ਤੇ ਜਦੋਂ ਇਹ ਆਪਣੀਆਂ ਗਤੀ-ਵਿਧੀਆਂ ਤੋਂ ਨਾ ਹਟਿਆ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਸਦੇ ਖ਼ਿਲਾਫ਼ ਹੁਕਮਨਾਮਾ ਜਾਰੀ ਹੋਇਆ ਅਤੇ ਸਿੰਘ ਸਾਹਿਬਾਨਾਂ ਨੇ ਮਹਿਸੂਸ ਕੀਤਾ ਕਿ ਇਸ ਦੇ ਖ਼ਿਲਾਫ਼ ਜੋ ਸਬੂਤ ਆਏ ਹਨ, ਜਿਵੇਂ ਅਰਦਾਸ ਵਿਚ "ਪ੍ਰਿਥਮ ਭਗੌਤੀ ਸਿਮਰਿ ਕੈ" ਦੀ ਥਾਂ "ਪ੍ਰਿਥਮ

ਸਤਿਨਾਮ ਸਿਮਰ ਕੈ" ਲਿਖ ਕੇ ਅਰਦਾਸ ਦਾ ਨਿਰਾਦਰ ਕੀਤਾ, ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਭੱਟਾਂ, ਭਗਤਾਂ ਦੀ ਬਾਣੀ ਤੇ ਰਾਗਮਾਲਾ ਕੱਢ ਕੇ ਬਾਕੀ ਬਾਣੀ ਦਾ ਨਾਮ 'ਗੁਰਮੁਖੀ ਕੋਰਸ' ਰੱਖਿਆ। ਫੇਰ ਮੁਆਫ਼ੀ ਨਾ ਮੰਗਣ ਦੀ ਸੂਰਤ ਵਿਚ ਜੋ ਇਸਨੇ ਬਾਗ਼ੀਪੁਣਾ ਦਿਖਾਇਆ ਹੈ, ਉਸਨੂੰ ਧਿਆਨ ਵਿਚ ਰੱਖਦਿਆਂ ਹੁਕਮਨਾਮਾ ਜਾਰੀ ਹੋਇਆ—ਇਸਨੂੰ ਤੇ ਇਸਦੀ ਘਰਵਾਲੀ ਨਿਰੰਜਨ ਕੌਰ ਨੂੰ ਪੰਥ ਵਿੱਚੋਂ ਖ਼ਾਰਜ ਕੀਤਾ ਜਾਂਦਾ ਹੈ। ਇਨ੍ਹਾਂ ਦਾ ਕਿਤੇ ਵੀ ਅਰਦਾਸਾ ਨਾ ਹੋਵੇ ਤੇ ਪੰਥ ਵਿੱਚੋਂ ਕੋਈ ਵੀ ਇਨ੍ਹਾਂ ਨੂੰ ਮੂੰਹ ਨਾ ਲਾਵੇ।

ਇਹੋ ਜਿਹੇ ਪਾਪਾਂ ਦੇ ਬਦਲੇ ਅੱਗੇ ਤਾਂ ਜੋ ਇਸਨੂੰ ਸਜ਼ਾ ਮਿਲੀ, ਉਹ ਅਕਾਲ ਪੁਰਖ ਜਾਣੇ ਜਾਂ ਸਜ਼ਾ ਭੁਗਤਣ ਵਾਲਾ ਜਾਣੇ। ਪਰ ਜੋ ਇਸਨੂੰ ਇਥੇ ਪ੍ਰਤੱਖ ਸਜ਼ਾ ਮਿਲੀ, ਉਸ ਦਾ ਵੇਰਵਾ ਅਸੀਂ ਅੱਗੇ ਚੱਲ ਕੇ ਦੇਂਦੇ ਹਾਂ। ਏਥੇ ਇਸਦੇ ਇਕ ਹੋਰ ਪਾਪ ਦਾ ਪੜਦਾ ਨੰਗਾ ਹੁੰਦਾ ਹੈ, ਜੋ ਕਿ ਲੰਮੇ ਸਮੇਂ ਤੋਂ ਪੰਥ ਵਿਚ ਉਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ਖੋਜ ਹੋ ਰਹੀ ਸੀ, ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਤਾਗੱਦੀ ਦਾ ਤਿਲਕ ਦਿੱਤਾ ਸੀ। ਇਸਨੂੰ ਪਤਾ ਚੱਲਿਆ ਕਿ ਉਹ ਸਰੂਪ ਕੁਠਾਲੇ ਨਗਰ ਵਿਚ ਸ਼ਹੀਦਾਂ ਦੇ ਨਾਮ 'ਤੇ ਬਣੇ ਹੋਏ ਗੁਰਦੁਆਰਾ ਸਾਹਿਬ ਵਿਚ ਸੁਸ਼ੋਭਿਤ ਹੈ। ਇਸ ਸਰੂਪ ਦਾ ਪੰਥ ਸ਼ਖ਼ਸੀਅਤਾਂ ਨੂੰ ਉਸ ਵੇਲੇ ਥੋੜ੍ਹਾ ਕੁ ਪਤਾ ਚੱਲਿਆ, ਜਦੋਂ ਪਟਿਆਲੇ ਦੇ ਮਹਾਰਾਜਾ ਭੁਪਿੰਦਰ ਸਿੰਘ ਜੀ ਸਨ, ਉਨ੍ਹਾਂ ਨੂੰ ਕੁਠਾਲੇ ਪਿੰਡ ਦੇ ਲੋਕਾਂ ਨੇ ਜਾ ਕੇ ਦੱਸਿਆ ਕਿ ਸਾਡੇ ਪਿੰਡ ਵਿਚ ਗੁਰਤਾਗੱਦੀ ਵਾਲਾ ਸਰੂਪ ਬਿਰਾਜਮਾਨ ਹੈ, ਉਸ ਵੇਲੇ ਮਹਾਰਾਜਾ ਪਟਿਆਲਾ ਨੇ ਨਵਾਬ ਮਲੇਰ ਕੋਟਲਾ ਨਾਲ ਗੱਲ ਕੀਤੀ ਕਿ ਤੇਰੀ ਰਿਆਸਤ ਵਿਚ ਸਾਡੇ ਗੁਰੂ ਸਾਹਿਬਾਨ ਦਾ ਇਕ ਵੱਡਾ ਖ਼ਜ਼ਾਨਾ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੁਰਾਤਨ ਸਰੂਪ ਹੈ। ਇਹ ਸਰੂਪ ਮੈਂ ਲੈ ਕੇ ਜਾਣਾ ਹੈ ਤਾਂ ਨਵਾਬ ਮਲੇਰ ਕੋਟਲਾ ਨੇ ਮਹਾਰਾਜਾ ਪਟਿਆਲਾ ਨੂੰ ਜਵਾਬ ਦੇ ਦਿੱਤਾ। ਤਦੋਂ ਮਹਾਰਾਜਾ ਪਟਿਆਲੇ ਨੇ ਗ਼ੁੱਸੇ ਹੋ ਕੇ ਨਵਾਬ ਮਲੇਰ ਕੋਟਲਾ ਨੂੰ ਦਬਕਾ ਮਾਰਿਆ ਕਿ ਮੈਂ ਫ਼ੌਜੀ ਸ਼ਕਤੀ ਦੁਆਰਾ ਇਹ ਸਰੂਪ ਲੈ ਕੇ ਜਾਵਾਂਗਾ। ਅੱਗੋਂ ਨਵਾਬ ਮਲੇਰ ਕੋਟਲਾ ਨੇ ਉੱਤਰ ਵਿਚ ਕਿਹਾ ਕਿ ਮਹਾਰਾਜਾ ਭੁਪਿੰਦਰ ਸਿੰਘ! ਭਾਵੇਂ ਤੇਰੀ ਫ਼ੌਜੀ ਸ਼ਕਤੀ ਮੇਰੀ ਫ਼ੌਜੀ ਸ਼ਕਤੀ ਨਾਲੋਂ ਕਿਤੇ ਵਧੇਰੇ ਹੈ ਪਰ ਯਾਦ ਰੱਖੀਂ ਜਿਹੜੀ ਬਖ਼ਸ਼ਿਸ਼ ਤੈਨੂੰ 'ਤੇਰਾ ਘਰ ਸੋ ਮੇਰਾ ਘਰ' ਦੀ ਹੈ, ਉਹ ਬਖ਼ਸ਼ਿਸ਼ ਗੁਰੂ ਸਾਹਿਬ ਜੀ ਵੱਲੋਂ ਕਾਹੀ ਦੀਆਂ ਜੜ੍ਹਾਂ ਪੁੱਟਣ ਵੇਲੇ ਸਾਨੂੰ ਵੀ ਹੋਈ ਹੈ ਕਿ 'ਇਹ ਰਾਜ ਵੱਸਦਾ ਰਹੇਗਾ'। ਮੇਰੀ ਰਿਆਸਤ ਵਿਚ ਵੱਸਦੇ ਹੋਏ ਸਿੱਖਾਂ ਕੋਲ ਜੋ ਗੁਰੂ ਦੀ ਨਿਸ਼ਾਨੀ ਹੈ ਉਹ ਮੈਂ ਆਪਣੀ ਰਿਆਸਤ ਵਿੱਚੋਂ ਬਾਹਰ ਨਹੀਂ ਜਾਣ ਦੇਵਾਂਗਾ, ਭਾਵੇਂ ਮੈਨੂੰ ਲੜ ਕੇ ਮਰਨਾ ਕਿਉਂ ਨਾ ਪਵੇ। ਫੇਰ ਮਹਾਰਾਜਾ ਭੁਪਿੰਦਰ ਸਿੰਘ ਨੇ ਸੋਨੇ ਦੀ ਲੱਖ ਮੋਹਰ ਦੇਣ ਦੀ ਪੇਸ਼ਕਸ਼ ਕੀਤੀ ਪਰ ਨਵਾਬ ਮਲੇਰ ਕੋਟਲਾ ਨੇ ਉਸ ਤੋਂ ਵੀ ਇਨਕਾਰ ਕਰ ਦਿੱਤਾ।

ਸਮਾਂ ਲੰਘਦਾ ਗਿਆ, ਤੇਜਾ ਸਿੰਘ ਭਸੌੜੀਏ ਨੂੰ ਪਤਾ ਲੱਗਾ ਕਿ ਗੁਰਤਾਗੱਦੀ ਵਾਲਾ ਸਰੂਪ ਕੁਠਾਲੇ ਨਗਰ ਵਿਚ ਪਿਆ ਹੈ, ਇਸਨੇ ਸੋਚਿਆ ਕਿ ਅਜੇ ਉਸ ਸਰੂਪ ਬਾਰੇ ਬਹੁਤੇ ਲੋਕਾਂ ਨੂੰ ਨਹੀਂ ਪਤਾ ਪਰ ਜਦੋਂ ਪੰਥ ਵਿਚ ਪ੍ਰਗਟ ਹੋਵੇਗਾ ਕਿ ਇਹ ਗੁਰਤਾਗੱਦੀ ਵਾਲਾ ਸਰੂਪ ਹੈ ਤਾਂ ਅੰਗਰੇਜ਼ਾਂ ਦੇ ਕਹਿਣ ਤੋਂ ਮੇਰਾ ਉਸਾਰਿਆ ਹੋਇਆ ਕੱਚ ਦਾ ਮਹਿਲ ਢਹਿ ਢੇਰੀ ਹੋ ਜਾਵੇਗਾ। ਇਹ ਵਿਚਾਰ ਕੇ ਇਹ ਕੁਠਾਲੇ ਨਗਰ ਵਿਚ ਪਹੁੰਚਿਆ। ਪਿੰਡ ਵਾਲੇ ਭੋਲੇ ਭਾਲੇ ਪ੍ਰਬੰਧਕਾਂ ਨੂੰ ਪੁਰਾਤਨ ਪਾਠ ਦੇਖਣ ਦੇ ਬਹਾਨੇ ਕਈ ਘੰਟੇ ਸਰੂਪ ਦੇ ਪੱਤ੍ਰੇ ਫਰੋਲਦਾ ਰਿਹਾ, ਸਮਾਂ ਪਾ ਕੇ ਦੇਖਿਆ ਕਿ ਹੁਣ ਮੈਨੂੰ ਕੋਈ ਨਹੀਂ ਦੇਖ ਰਿਹਾ, ਤਦ ਅਖ਼ੀਰਲਾ ਪੱਤ੍ਰਾ ਥੱਲਿਆ ਤੇ ਉਸ ਉਪਰ ਰਾਗਮਾਲਾ ਜਿਉਂ ਦੀ ਤਿਉਂ ਲਿਖੀ ਹੋਈ ਸੀ। ਇਸਨੇ ਸੋਚਿਆ ਕਿ ਮੇਰੇ ਰਾਗਮਾਲਾ ਦੇ ਵਿਰੋਧ ਦੀ ਕਹਾਣੀ ਮੇਰੇ ਹੀ ਮੂੰਹ ਉਪਰ ਕਾਲਖ ਮਲ ਦੇਵੇਗੀ ਕਿਉਂਕਿ ਇਕ ਦਿਨ ਤਾਂ ਇਹ ਗੁਰਤਾਗੱਦੀ ਵਾਲਾ ਸਰੂਪ ਪ੍ਰਗਟ ਹੋਣਾ ਹੀ ਹੈ, ਤਦੋਂ ਇਹ ਮੌਕਾ ਤਾੜ ਕੇ ਜਦ ਰਾਗਮਾਲਾ ਵਾਲਾ ਪੰਨਾ ਛੁਰੀ ਜਾਂ ਬਲੇਡ ਨਾਲ ਕੱਟਣ ਲੱਗਾ ਤਾਂ ਨੌਵੇਂ ਮਹੱਲੇ ਦੇ ਸਲੋਕ ਵੀ ਨਾਲ ਹੀ ਕੱਟੇ ਗਏ, ਜੋ ਅੱਜ ਵੀ ਦੇਖੇ ਜਾ ਸਕਦੇ ਹਨ। ਦਾਸ ਨੇ ਜਥੇ ਸਮੇਤ ਜਾ ਕੇ ਉਸ ਸਰੂਪ ਦੇ ਦਰਸ਼ਨ ਵੀ ਕੀਤੇ ਅਤੇ ਇਹ ਸਰੂਪ ਪ੍ਰਤੱਖ ਗੁਰਤਾਗੱਦੀ ਵਾਲਾ ਹੋਣ ਦੇ ਤੱਥ ਵੀ ਇਕੱਠੇ ਕੀਤੇ, ਜੋ ਇਕ ਵੱਖਰਾ ਵਿਸ਼ਾ ਹੈ ਪਰ ਏਥੇ ਵਾਰਤਾ ਸੰਖੇਪ ਨਾਲ ਦੇਂਦੇ ਹਾਂ।

ਹੁਣ ਤੱਕ ਜਿਤਨੇ ਵੀ ਲੇਖ ਇਸ ਸੰਬੰਧ ਵਿਚ ਪੜ੍ਹੇ ਹਨ ਜਿਵੇਂ ਭਾਈ ਕਾਨ੍ਹ ਸਿੰਘ ਨਾਭਾ, ਗਿਆਨੀ ਗਿਆਨ ਸਿੰਘ ਅਤੇ ਕਰਮ ਸਿੰਘ ਹਿਸਟੋਰੀਅਨ ਜਿਨ੍ਹਾਂ ਨੇ ਗ਼ਜ਼ਨੀ ਤੱਕ ਵੀ ਜਾ ਕੇ ਇਸ ਸਰੂਪ ਦੀ ਭਾਲ ਕੀਤੀ। ਸਾਰੇ ਲੇਖਕ ਇੱਕੋ ਗੱਲ ਮੰਨਦੇ ਆ ਰਹੇ ਹਨ ਕਿ ਗੁਰਤਾਗੱਦੀ ਵਾਲਾ ਸਰੂਪ ਸ੍ਰੀ ਹਜ਼ੂਰ ਸਾਹਿਬ ਕਿਤਨੀ ਦੇਰ ਤੱਕ ਰਿਹਾ। ਫੇਰ ਖ਼ਾਲਸੇ ਦੇ ਦਲ ਵਿਚ ਰਿਹਾ। ਅਹਿਮਦ ਸ਼ਾਹ ਅਬਦਾਲੀ ਦੇ ਕੁੱਪ ਰਹੀੜੇ ਦੇ ਮੈਦਾਨ ਦੇ ਤੱਕ ਦੀ ਗਵਾਹੀ ਹੀ ਸਾਰੇ ਲੇਖਕਾਂ ਤੋਂ ਮਿਲਦੀ ਹੈ ਕਿ ਇਸ ਜੰਗ ਵਿਚ ਗੁਰਤਾਗੱਦੀ ਵਾਲਾ ਸਰੂਪ ਪੰਥ ਦੇ ਕੋਲ ਸੀ। ਸਾਰੇ ਲੇਖਕ ਏਥੇ ਆ ਕੇ ਇਹੋ ਹੀ ਕਹਿੰਦੇ ਹਨ ਕਿ ਜਾਂ ਤਾਂ ਅਬਦਾਲੀ ਆਪਣੇ ਨਾਲ ਲੈ ਗਿਆ ਸੀ ਜਾਂ ਇਹ ਸਰੂਪ ਜੰਗ ਵਿਚ ਅਜਿਹਾ ਅਲੋਪ ਹੋਇਆ ਜਾਂ ਬੇਅਦਬੀ ਹੋਈ, ਉਸ ਬਾਬਤ ਕਹਿ ਨਹੀਂ ਸਕਦੇ। ਪਰ ਵਿਸਾਖਾ ਸਿੰਘ ਦੀ ਲਿਖਤ 'ਸੰਤ ਸਿਪਾਹੀ' ਵਿਚ ਇਹ ਗੱਲ ਅੱਗੇ ਨੂੰ ਰੁਖ਼ ਕਰਦੀ ਹੈ ਜੋ ਇਨ੍ਹਾਂ ਲੇਖਕਾਂ ਤੋਂ ਗਹਿਰੀ ਖੋਜ ਕਰ ਕੇ ਸੰਤ ਜੀ ਨੇ ਆਪਣੀ ਕਲਮ ਦੇ ਅੱਖਰਾਂ ਨੂੰ ਸੱਚਾਈ ਦੇ ਘਰ ਤੱਕ ਪਹੁੰਚਾਇਆ, ਉਹ ਇਹ ਹੈ ਕਿ ਜਦੋਂ ਪੰਥ ਦੇ ਆਗੂਆਂ ਨੇ ਦੇਖਿਆ ਕਿ ਤੀਹ ਹਜ਼ਾਰ ਦੇ ਵਿੱਚੋਂ ਕੋਈ ਇਕ ਵੀ ਬਚ ਕੇ ਨਹੀਂ ਜਾ ਸਕੇਗਾ। ਸ਼ਹੀਦੀਆਂ ਹੋ ਜਾਣਗੀਆਂ। ਸਾਡੀਆਂ ਸ਼ਹੀਦੀਆਂ ਦੀ ਕੋਈ ਗੱਲ ਨਹੀਂ ਪਰ ਪੰਥ ਦੀ ਜਿੰਦ-ਜਾਨ ਗੁਰਤਾਗੱਦੀ ਵਾਲਾ ਸਰੂਪ ਸਹੀ ਸਲਾਮਤ ਰਹਿਣਾ ਚਾਹੀਦਾ ਹੈ। ਉਸ ਸਰੂਪ ਦੀ ਸੇਵਾ ਪੰਜ ਸਿੰਘਾਂ ਨੂੰ ਸੌਂਪਣ ਦੀ ਵਿਚਾਰ ਹੋਈ, ਪਰ ਜੰਗ ਵਿੱਚੋਂ ਜਾਣ ਨੂੰ ਕੋਈ ਵੀ ਸਿੰਘ ਤਿਆਰ ਨਹੀਂ ਹੁੰਦਾ ਸੀ। ਹਰ ਇਕ ਸਿੰਘ ਚਾਹੁੰਦਾ ਸੀ ਕਿ ਮੈਂ ਤਾਂ ਸ਼ਹੀਦੀ ਪਾਉਣੀ ਹੈ। ਪਰ ਪੰਥ ਨੇ ਪੰਜ ਸਿੰਘਾਂ ਦਾ ਨਾਮ ਲੈ ਲੈ ਕੇ ਹੁਕਮ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸੁਰੱਖਿਅਤ ਥਾਂ 'ਤੇ ਪਹੁੰਚਾਇਆ ਜਾਵੇ। ਇਸ ਗੋਲ ਦਾਇਰੇ ਦੀ ਲੜਾਈ ਦੇ ਵਿੱਚੋਂ ਜਿਹੜੀ ਦੁਸ਼ਮਣਾਂ ਦੀ ਕਮਜ਼ੋਰ ਬਾਹੀ ਸੀ, ਉਸ ਦਾ ਘੇਰਾ ਤੋੜ ਕੇ ਸਿੰਘਾਂ ਨੂੰ ਗੁਰੂ ਸਾਹਿਬ ਜੀ ਦੇ ਸਰੂਪ ਸਮੇਤ ਅੱਗੇ ਤੋਰ ਕੇ ਆਪ ਜੰਗ ਜਾਰੀ ਰੱਖਿਆ, ਉਹ ਸਿੰਘ ਮਲੇਰ ਕੋਟਲੇ ਵਾਲੇ ਪਾਸੇ ਨਗਰਾਂ ਥਾਣੀ ਹੁੰਦੇ ਹੋਏ ਕੁਠਾਲੇ ਨਗਰ ਵਿਖੇ ਪਹੁੰਚੇ। ਉਥੇ ਇਕ ਪ੍ਰੇਮੀ ਗੁਰਸਿੱਖ ਦੇ ਘਰ ਛੱਤ ਨੂੰ ਮਜ਼ਬੂਤ ਰੱਸੇ ਪਾ ਕੇ ਪੀੜ੍ਹੇ ਦੇ ਉਪਰ ਗੁਰੂ ਸਾਹਿਬ ਜੀ ਦਾ ਸਰੂਪ ਸਤਿਕਾਰ ਨਾਲ ਉਸ ਸਿੱਖ ਨੂੰ ਸੌਂਪ ਕੇ, ਮੁੜ ਉਹ ਪੰਜੇ ਸਿੰਘ ਵੀ ਸ਼ਹੀਦੀਆਂ ਪਾ ਗਏ ਕਿਉਂਕਿ ਅਬਦਾਲੀ ਨੇ ਪਿੱਛਾ ਕੀਤਾ ਕਿ ਜਿਹੜੇ ਸਿੰਘ ਇਥੋਂ ਨਿਕਲ ਕੇ ਗਏ ਹਨ ਉਨ੍ਹਾਂ ਕੋਲ ਜ਼ਰੂਰ ਕੋਈ ਕੀਮਤੀ ਵਸਤੂ ਹੋਵੇਗੀ, ਉਹ ਕੀ ਹੈ ? ਇਹ ਪ੍ਰਾਪਤ ਕਰਨੀ ਚਾਹੁੰਦੇ ਸਨ। ਤਦੋਂ ਪਿੱਛਾ ਕਰਦਿਆਂ ਇਹ ਸਿੰਘ ਹੀ ਹੱਥ ਆਏ ਜੋ ਕਈਆਂ ਨੂੰ ਮੌਤ ਦੇ ਘਾਟ ਉਤਾਰਦੇ ਹੋਏ ਸ਼ਹੀਦੀਆਂ ਪਾ ਗਏ ਤੇ ਗੁਰੂ ਸਾਹਿਬ ਜੀ ਦਾ ਸਰੂਪ ਸੁਰੱਖਿਅਤ ਰਿਹਾ। ਇਨ੍ਹਾਂ ਸਿੰਘਾਂ ਦੇ ਨਾਮ 'ਤੇ ਕੁਠਾਲੇ ਪਿੰਡ ਵਿਚ 'ਗੁਰਦੁਆਰਾ ਸ਼ਹੀਦਾਂ' ਮੌਜੂਦ ਹੈ। ਦਾਸ ਜਥੇ ਸਮੇਤ ਉਸ ਪਿੰਡ ਵਿਚ ਗਿਆ। ਉਸ ਵੇਲੇ ਜਥੇਦਾਰ ਭਾਈ ਦਰਸ਼ਨ ਸਿੰਘ, ਭਾਈ ਹਰਦੇਵ ਸਿੰਘ ਤੇ ਭਾਈ ਗੁਰਮੀਤ ਸਿੰਘ ਅਤੇ ਹੋਰ ਵੀ ਜਥੇ ਦੇ ਸਿੰਘ ਨਾਲ ਸਨ। ਅਸੀਂ ਪਿੰਡ ਦੀ ਪ੍ਰਬੰਧਕ ਕਮੇਟੀ ਤੋਂ ਇਜਾਜ਼ਤ ਲੈ ਕੇ ਗੁਰੂ ਸਾਹਿਬ ਜੀ ਦੇ ਦਰਸ਼ਨ ਕੀਤੇ। ਜਦੋਂ ਰਾਗਮਾਲਾ ਵਾਲੇ ਪੱਤਰੇ ਦੇਖੇ ਤਾਂ ਉਹ ਨੌਵੇਂ ਮਹਲੇ ਦੇ ਸਲੋਕਾਂ ਤੱਕ ਨਵੇਂ ਪਏ ਹੋਏ ਸਨ, ਜਿਸਨੂੰ ਦੇਖ ਕੇ ਬੜੀ ਨਿਰਾਸਤਾ ਹੋਈ ਕਿ ਜੇ ਨਵੇਂ ਪੱਤਰੇ ਨਾ ਪਏ ਹੁੰਦੇ ਤਾਂ ਪੰਥ ਵਿੱਚੋਂ ਰਾਗਮਾਲਾ ਦਾ ਵਿਵਾਦ ਖ਼ਤਮ ਹੋ ਸਕਦਾ ਸੀ। ਤਦ ਭਰੇ ਹੋਏ ਮਨ ਨਾਲ ਕਲਗ਼ੀਧਰ ਪਾਤਸ਼ਾਹ ਦੇ ਹੱਥੀਂ ਗੁਰਤਾਗੱਦੀ 'ਤੇ ਸਥਾਪਿਤ ਕੀਤਾ ਹੋਇਆ ਸਰੂਪ ਜਦੋਂ ਸੁਖਾਸਨ ਕਰਨ ਲੱਗੇ ਤਾਂ ਸਾਡੀ ਨਿਰਾਸਤਾ ਨੂੰ ਬਦਲਣ ਲਈ ਕਲਗ਼ੀਧਰ ਪਾਤਸ਼ਾਹ ਨੇ ਐਸੀ ਕਿਰਪਾ ਕੀਤੀ ਕਿ ਜਥੇਦਾਰ ਦਰਸ਼ਨ ਸਿੰਘ ਜੀ ਦੀ ਰਸਨਾ ਤੋਂ ਕਹਾ ਦਿੱਤਾ ਕਿ ਰੁਕੋ ਅਜੇ ਸੁਖਾਸਨ ਨਾ ਕਰੋ ਤਾਂ ਮੈਂ ਪੁੱਛਿਆ ਕਿ ਕੀ ਕਾਰਨ ਹੈ ? ਅੱਗੋਂ ਭਾਈ ਦਰਸ਼ਨ ਸਿੰਘ ਨੇ ਕਿਹਾ ਕਿ ਜਦੋਂ ਚੋਰ ਚੋਰੀ ਕਰਦਾ ਹੈ ਤਾਂ ਬੇ-ਬਸੀ ਕਾਰਨ ਕੋਈ ਨਾ ਕੋਈ ਸਬੂਤ ਜ਼ਰੂਰ ਬਾਕੀ ਰਹਿ ਜਾਂਦਾ ਹੈ। ਆਪਾਂ ਪਹਿਲਾਂ ਤਤਕਰਾ ਪੜ੍ਹ ਲਈਏ। ਜਦੋਂ ਤਤਕਰਾ ਪੜ੍ਹਿਆ ਉਸ ਵਿਚ ਅਖ਼ੀਰਲੀ ਬਾਣੀ ਰਾਗਮਾਲਾ ਉਸੇ ਕਲਮ ਦੀ ਲਿਖੀ ਹੋਈ ਮੌਜੂਦ ਦੇਖੀ। ਜਿਸਨੂੰ ਤੇਜਾ ਸਿੰਘ ਭਸੌੜੀਆ ਮਿਟਾਉਣਾ ਚਾਹੁੰਦਾ ਸੀ, ਉਹ ਸਬੂਤ ਅੱਜ ਵੀ ਜਿਉਂ ਦਾ ਤਿਉਂ ਪਿਆ ਹੈ।

## ਤੇਜਾ ਸਿੰਘ ਭਸੌੜੀਏ ਦਾ ਹਸ਼ਰ :

ਸੋ ਇਹੋ ਜਿਹਾ ਪਾਪ ਕਰਨ ਬਦਲੇ ਤੇਜਾ ਸਿੰਘ ਪੰਥ ਅਤੇ ਗੁਰੂ ਦੀ ਕ੍ਰੋਪੀ ਦਾ ਸ਼ਿਕਾਰ ਹੋਇਆ। ਇਸਦਾ ਮਹਾਂਕੰਨਯਾ ਵਿਦਿਆਲਾ ਉੱਜੜ ਗਿਆ ਤੇ ਪ੍ਰੈਸਾਂ ਵੀ ਉੱਜੜ-ਪੁੱਜੜ ਗਈਆਂ। ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ ਸਖ਼ਤੀ ਨਾਲ ਲਾਗੂ ਹੋਇਆ ਕਿ ਇਸਦੀਆਂ ਸਾਰੀਆਂ ਲਿਖਤਾਂ ਜ਼ਬਤ ਕੀਤੀਆਂ ਜਾਂਦੀਆਂ ਹਨ। 'ਗੁਰਮੁਖੀ ਕੋਰਸ' ਨਾਮੇ ਪੁਸਤਕ ਜਿਸਦੇ ਵੀ ਹੱਥ ਲੱਗਦੀ ਹੈ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚਾਈ ਜਾਵੇ। ਅਕਾਲ ਤਖ਼ਤ ਸਾਹਿਬ ਦੇ ਸਖ਼ਤ ਹੁਕਮਨਾਮੇ ਹੋਣ ਕਰਕੇ ਸਰਕਾਰ ਵੀ ਬੁਰੀ ਤਰ੍ਹਾਂ ਫ਼ੇਲ੍ਹ ਹੋਈ ਅਤੇ ਸਰਕਾਰ ਦੇ ਹੱਥਾਂ ਵਿਚ ਖੇਡਣ ਵਾਲਾ ਤੇਜਾ ਸਿੰਘ ਕੇਵਲ ਫ਼ੇਲ੍ਹ ਹੀ ਨਹੀਂ ਹੋਇਆ ਬਲਕਿ ਇਸਦਾ ਹਸ਼ਰ ਵੀ ਗਿਆਨੀ ਸੋਭਾ ਸਿੰਘ ਵਾਲਾ ਹੋਇਆ। ਇਹ ਬਿਮਾਰ ਹੋ ਗਿਆ। ਸਰੀਰ ਵਿਚ ਸੋਜ ਆ ਗਈ। ਜਦੋਂ ਇਸ ਨੂੰ ਨਿਸ਼ਚਾ ਹੋ ਗਿਆ ਕਿ ਮੈਂ ਹੁਣ ਜੀਵਤ ਨਹੀਂ ਰਹਾਂਗਾ। ਫੇਰ ਇਸਨੇ ਭਾਈ ਰਣਧੀਰ ਸਿੰਘ ਨੂੰ ਯਾਦ ਕੀਤਾ ਕਿ ਇਕ ਵਾਰ ਮੈਨੂੰ ਜ਼ਰੂਰ ਆ ਕੇ ਮਿਲੋ। ਤਦ ਭਾਈ ਸਾਹਿਬ ਨੇ ਕਿਹਾ ਕਿ ਮੈਂ ਗੁਰੂ ਦਾ ਸਿੰਘ ਹਾਂ ਤੇ ਤੂੰ ਪੰਥ ਵਿੱਚੋਂ ਛੇਕਿਆ ਹੋਇਆ ਹੈਂ, ਇਸ ਲਈ ਮੈਂ ਤੈਨੂੰ ਨਹੀਂ ਮਿਲਾਂਗਾ। ਜਦੋਂ ਇਸਨੇ ਪੁਰਾਣੀ ਸਾਂਝ ਦਾ ਵਾਸਤਾ ਪਾਇਆ ਤਾਂ ਭਾਈ ਸਾਹਿਬ ਨੇ ਇਹ ਕਹਿ ਭੇਜਿਆ ਕਿ ਜੇਕਰ ਤੇਜਾ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮੁਆਫ਼ੀ ਮੰਗਣ ਲਈ ਤਿਆਰ ਹੈ, ਤਦ ਉਸਨੂੰ ਮਿਲਣਾ ਤਾਂ ਇਕ ਪਾਸੇ ਰਿਹਾ ਮੈਂ ਉਸਦੇ ਪਲੰਘੇ ਨੂੰ ਮੋਢਾ ਦੇ ਕੇ ਵੀ ਲੈ ਜਾਣ ਲਈ ਤਿਆਰ ਹਾਂ। ਪਰ ਤੇਜਾ ਸਿੰਘ ਆਖ਼ਰੀ ਸੁਆਸਾਂ ਤੱਕ ਵੀ ਆਪਣੇ ਹੱਠ 'ਤੇ ਟਿਕਿਆ ਰਿਹਾ, ਉਸਦਾ ਹਸ਼ਰ ਇਹ ਹੋਇਆ ਕਿ ਉਸ ਦੇ ਸਰੀਰ ਵਿੱਚੋਂ ਬਦਬੂ ਆਉਣ ਲੱਗ ਪਈ। ਪੁਰਾਣੇ ਗੁਰਸਿੱਖਾਂ ਤੋਂ ਸੁਣਿਆ ਹੈ ਕਿ ਉਸਦੇ ਸਰੀਰ ਵਿਚ ਵੀ ਕੀੜੇ ਪੈ ਗਏ ਸਨ। ਉਸਦੇ ਮਰਨ ਤੋਂ ਬਾਅਦ ਉਸਦੀ ਘਰਵਾਲੀ ਬੀਬੀ ਨਿਰੰਜਨ ਕੌਰ ਨੇ ਮਿੱਟੀ ਦਾ ਤੇਲ ਪਾ ਕੇ ਤੇ ਲੱਕੜਾਂ ਵਿਚ ਦੇ ਕੇ ਉਸਦਾ ਸਸਕਾਰ ਕਰ ਦਿੱਤਾ।

## ਅਸ਼ੰਕਾ ਅਤੇ ਉਨ੍ਹਾਂ ਦੇ ਉੱਤਰ :

ਅੱਜ ਭਾਵੇਂ ਤੇਜਾ ਸਿੰਘ ਵੀ ਅੰਗਰੇਜ਼ ਸਰਕਾਰ ਦੀ ਵਫ਼ਾਦਾਰੀ ਨਿਭਾਉਂਦਾ ਹੋਇਆ ਚਲਾ ਗਿਆ, ਵਿਹੁ ਦੀ ਬੂਟੀ ਬੀਜਣ ਵਾਲਾ ਚੇਤਨਦਾਸ ਵੀ ਚਲਾ ਗਿਆ। ਸੋਭਾ ਸਿੰਘ ਭਾਵੇਂ ਮੁਆਫ਼ੀ ਮੰਗ ਕੇ ਜਿਉਂਦਾ ਰਿਹਾ, ਪਰ ਸੰਸਾਰ ਤੋਂ ਉਹ ਵੀ ਚਲਾ ਗਿਆ। ਅੰਗਰੇਜ਼ ਸਰਕਾਰ ਭਾਈ ਸੰਤੋਖ ਸਿੰਘ ਦੇ ਲਿਖੇ ਇਤਿਹਾਸ ਨੂੰ ਬਦਲ ਕੇ ਰਾਗਮਾਲਾ ਵਿਰੁੱਧ ਅਤੇ ਹੋਰ ਮਨਘੜਤ ਗੱਲਾਂ ਪਾ ਕੇ ਸਾਡੇ ਦੇਸ਼ ਵਿੱਚੋਂ ਵਿਦਾ ਹੋ ਗਈ। ਪਰ ਇਨ੍ਹਾਂ ਦਾ ਬੀਜਿਆ ਹੋਇਆ ਜ਼ਹਿਰੀਲਾ ਬੀਜ ਅੱਜ ਵੀ ਕਿਤੇ ਨਾ ਕਿਤੇ ਹਰਿਆਵਲਤਾ ਮਾਰਦਾ ਨਜ਼ਰ ਆ ਰਿਹਾ ਹੈ, ਭਾਵ ਉਨ੍ਹਾਂ ਬੇ-ਬੁਨਿਆਦ ਗੱਲਾਂ ਨੂੰ ਲੈ ਕੇ ਬੇ-ਲੋੜਾ ਵਿਵਾਦ ਕੀਤਾ ਜਾਂਦਾ ਹੈ। ਸਾਰੀਆਂ ਸ਼ੰਕਾਵਾਂ ਦਾ ਮੂਲ ਕਾਰਨ ਸਿਰਫ਼ ਦੋ ਗੱਲਾਂ ਹਨ—ਭਾਈ ਕਾਨ੍ਹ ਸਿੰਘ ਨਾਭਾ ਦਾ ਹਵਾਲਾ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਹਵਾਲਾ, ਬਾਕੀ ਏਸੇ ਮੂਲ ਸ਼ੰਕਾ ਦੀਆਂ ਸ਼ਾਖਾ ਹਨ। ਹੁਣ ਇਨ੍ਹਾਂ ਸ਼ੰਕਾਵਾਂ ਦੇ ਉੱਤਰ ਦੇਂਦੇ ਹਾਂ :

*੧. **ਸ਼ੰਕਾ** : ਰਾਗਮਾਲਾ ਵਿਚ 'ਮਹਲਾ' ਪਦ ਲਿਖ ਕੇ ਕੋਈ ਸਿਰਲੇਖ ਨਹੀਂ ਹੈ, ਇਸ ਲਈ ਰਾਗਮਾਲਾ ਗੁਰੂ ਕੀ ਬਾਨੀ ਨਹੀਂ ਹੈ ?*

***ਉੱਤਰ :*** ਇਹ ਸ਼ੰਕਾ ਤਾਂ ਇਤਨੀ ਗੱਲ ਨਾਲ ਹੀ ਨਿਰਮੂਲ ਹੋ ਜਾਂਦੀ ਹੈ ਕਿ ਕੀ 'ਜਪੁਜੀ ਸਾਹਿਬ' ਵਿਚ 'ਮਹਲਾ' ਪਦ ਹੈ ? ਜੇਕਰ ਜਪੁਜੀ ਸਾਹਿਬ 'ਮਹਲਾ' ਪਦ ਜਾਂ ਕੋਈ ਸਿਰਲੇਖ ਨਾ ਆਉਣ 'ਤੇ ਕੋਈ ਸ਼ੰਕਾ ਨਹੀਂ ਤਾਂ ਫੇਰ ਰਾਗਮਾਲਾ 'ਤੇ 'ਮਹਲਾ' ਪਦ ਨਾ ਆਉਣ ਕਰਕੇ ਸ਼ੰਕਾ ਕਰਨੀ ਬੇ-ਬੁਨਿਆਦ ਹੈ।

***੨. ਸ਼ੰਕਾ : ਰਾਗਮਾਲਾ ਵਿਚ 'ਨਾਨਕ' ਪਦ ਨਹੀਂ ਵਰਤਿਆ, ਇਸ ਲਈ ਇਹ ਕਿਸੇ ਗੁਰੂ ਦੀ ਬਾਣੀ ਨਹੀਂ ਹੈ ?***

***ਉੱਤਰ :*** ਜੇਕਰ ਗੁਰੂ ਸਾਹਿਬ ਜੀ ਦੀ ਬਾਣੀ ਨੂੰ ਚੰਗੀ ਤਰ੍ਹਾਂ ਪੜ੍ਹਿਆ, ਵਿਚਾਰਿਆ ਜਾਵੇ ਤਾਂ ਇਹ ਸ਼ੰਕਾ ਵੀ ਉਪਰੋਕਤ ਸ਼ੰਕਾ ਵਾਂਗ ਬੇ-ਪੈਰੀ ਸਿੱਧ ਹੁੰਦੀ ਹੈ, ਜਿਵੇਂ ਕਿ ਬਹੁਤ ਸਾਰੇ ਸ਼ਬਦ ਐਸੇ ਮਿਲਣਗੇ ਜਿਨ੍ਹਾਂ ਵਿਚ 'ਨਾਨਕ' ਪਦ ਨਹੀਂ ਹੈ। ਜੇਕਰ ਅਸੀ ਜਪੁਜੀ ਸਾਹਿਬ ਦੀ ਬਾਣੀ ਦੀ ਹੀ ਉਦਾਹਰਣ ਲਈਏ ਤਾਂ ਬਾਰਾਂ ਪੌੜੀਆਂ (੬, ੧੨, ੧੩, ੧੪, ੧੬, ੧੭, ੧੯, ੨੩, ੨੮, ੨੯, ੩੦, ੩੬) ਐਸੀਆਂ ਹਨ ਜਿਨ੍ਹਾਂ ਦੇ ਪਿੱਛੇ 'ਨਾਨਕ' ਪਦ ਨਹੀਂ ਆਇਆ। ਹੁਣ ਦੇਖੋ ਪਹਿਲਾਂ 'ਮਹਲਾ' ਪਦ ਨਹੀਂ ਤੇ ਪੌੜੀਆਂ ਦੀ ਸਮਾਪਤੀ ਪਿੱਛੇ 'ਨਾਨਕ' ਪਦ ਨਹੀਂ, ਫੇਰ ਵੀ ਸਾਰੇ ਸਿੱਖ ਪੰਥ ਵਿਚ ਜਪੁਜੀ ਸਾਹਿਬ ਦੀ ਬਾਣੀ ਉਪਰ ਕੋਈ ਸ਼ੰਕਾ ਨਹੀਂ। ਤਿਵੇਂ ਰਾਗਮਾਲਾ ਦੇ ਸਿਰਲੇਖ ਵਿਚ ਮਹਲਾ ਪਦ ਨਹੀਂ ਤੇ ਅੰਤ ਨਾਨਕ ਪਦ ਨਹੀਂ, ਫੇਰ ਇਥੇ ਸ਼ੰਕਾ ਕਿਉਂ ? ਇਉਂ ਇਹ ਸ਼ੰਕਾ ਵੀ ਨਿਰਮੂਲ ਹੈ।

***੩. ਸ਼ੰਕਾ : ਰਾਗਮਾਲਾ ਵਿਚ ਪਰਮਾਤਮਾ ਦੀ ਸਿਫ਼ਤ, ਨਾਮ ਤੇ ਸਤਪੁਰਖਾਂ ਦੀ ਕੋਈ ਮਹਿਮਾ ਨਹੀਂ, ਇਸ ਕਾਰਨ ਇਹ ਹੋਰ ਬਾਣੀ ਨਾਲੋਂ ਭਿੰਨ ਹੋਣ ਕਰਕੇ ਗੁਰੂ ਦੀ ਰਚਨਾ ਨਹੀਂ ?***

***ਉੱਤਰ :*** ਇਹ ਸ਼ੰਕਾ ਸ਼ੰਕਾਵਾਦੀ ਨੂੰ ਅਰਥਾਂ ਦਾ ਗਿਆਨ ਨਾ ਹੋਣ ਕਰਕੇ ਹੈ, ਇਸਦੇ ਉੱਤਰ ਵਿਚ ਅਸੀਂ ਪਿੱਛੇ ਰਾਗਮਾਲਾ ਦੇ ਦੂਸਰੇ ਅੰਤ੍ਰੀਵ-ਅਰਥਾਂ ਵਿਚ ਸਪੱਸ਼ਟ ਕਰ ਆਏ ਹਾਂ। ਪਾਠਕ ਜਨ ਉਥੇ ਧਿਆਨ ਨਾਲ ਪੜ੍ਹ ਲੈਣ, ਜਿਸਦੇ ਵਿਚ ਪਰਮਾਤਮਾ ਦੀ ਸਿਫ਼ਤ ਨਾਮ ਦੀ ਮਹਿਮਾ ਤੇ ਨਾਮ ਜਪਣ ਵਾਲਿਆਂ ਦੀ ਗੱਲ ਕੀਤੀ ਗਈ ਹੈ।

ਜੇਕਰ ਕੋਈ ਇਹ ਕਹੇ ਕਿ ਇਹ ਕੇਵਲ ਰਾਗਾਂ ਦੀ ਸੂਚੀ ਹੈ, ਪਹਿਲੇ ਅਰਥ 'ਤੇ ਹੀ ਸੀਮਤ ਰਹਿਣਾ ਚਾਹੀਦਾ ਹੈ, ਸੰਪ੍ਰਦਾਈ ਗਿਆਨੀ ਇਸਦਾ ਦੂਸਰਾ ਅਰਥ ਖਿੱਚ ਕੇ ਕਰਦੇ ਹਨ, ਤਦ ਅਸੀਂ ਇਹ ਪੁੱਛਦੇ ਹਾਂ ਕਿ ਆਸਾ ਰਾਗ ਅੰਦਰ ਆਏ ਹੋਏ ਭਗਤ ਕਬੀਰ ਸਾਹਿਬ ਦੇ ਸ਼ਬਦ ਦਾ ਜੇਕਰ ਪਹਿਲਾਂ ਅਰਥ ਹੀ ਕੀਤਾ ਜਾਵੇ ਤਾਂ ਉਸਦਾ ਕੀ ਸਿਧਾਂਤ ਨਿਕਲੇਗਾ। ਜੈਸਾ ਕਿ :

**ਆਸਾ ॥ ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥**
**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥੧॥**
**ਰਾਜਾਰਾਮ ਕਕਰੀਆ ਬਰੇ ਪਕਾਏ ॥ ਕਿਨੈ ਬੂਝਨਹਾਰੈ ਖਾਏ ॥੧॥ਰਹਾਉ॥**
**ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥**
**ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥੨॥**
**ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥**
**ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥੩॥**
**ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥**
**ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ ॥੪॥੬॥**

*(ਰਾਗ ਆਸਾ ਭਗਤ ਕਬੀਰ ਜੀ, ਅੰਗ ੪੭੭)*

ਇਸ ਸ਼ਬਦ ਦਾ ਪਹਿਲਾ ਅਰਥ ਉਦਾਹਰਣ ਲਈ ਵਰਤਿਆ ਗਿਆ ਹੈ, ਜੇਕਰ ਪਹਿਲੇ ਅਰਥ 'ਤੇ ਹੀ ਸੀਮਿਤ ਰਹਾਂਗੇ ਤਾਂ ਇਹ ਅਰਥ ਬਣਨਗੇ ਕਿ ਹਾਥੀ ਰਬਾਬ ਵਜਾਉਂਦਾ ਹੈ, ਬਲਦ ਜੋੜੀ ਵਜਾਉਂਦਾ ਹੈ, ਕਾਂ ਕੈਂਸੀਆਂ ਵਜਾਉਂਦਾ ਹੈ ਤੇ ਗਧਾ ਨਚਾਰ ਬਣ ਕੇ ਨੱਚਦਾ ਹੈ। ਫੇਰ ਇਸ ਵਿੱਚੋਂ ਕੀ ਅਨੰਦ ਪ੍ਰਾਪਤ ਹੋਵੇਗਾ ? ਅਸਲ ਵਿਚ ਇਹ ਪਹਿਲਾ ਅਰਥ ਬਾਹਯ ਦ੍ਰਿਸ਼ਟਾਂਤ ਰੂਪ ਵਿਚ ਹੁੰਦਾ ਹੈ ਤੇ ਅੰਤ੍ਰੀਵ-ਭਾਵ ਵਿਚ ਨਿਰੋਲ ਬ੍ਰਹਮ ਗਿਆਨ ਸਮਝਾਇਆ ਹੈ, ਏਸੇ ਤਰ੍ਹਾਂ ਰਾਗਮਾਲਾ ਦੇ ਅੰਤ੍ਰੀਵ-ਭਾਵ ਵਿਚ ਨਿਰੋਲ ਬ੍ਰਹਮ ਗਿਆਨ ਕਥਨ ਕੀਤਾ ਹੈ।

***੪. ਸ਼ੰਕਾ*** *: ਰਾਗਮਾਲਾ ਵਿਚ ਵੱਖ-ਵੱਖ ਪਦਾਂ ਪਿੱਛੇ ਲੱਗੇ ਅੰਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ-ਪ੍ਰਬੰਧ ਤੋਂ ਭਿੰਨ ਹਨ ਅਤੇ ੧, ੨, ੩, ੪, ੫, ਤੇ ੬ ਅੰਕ ਨਹੀਂ ਲਗਾਏ ਗਏ ?*

***ਉੱਤਰ*** : ਇਸਦੇ ਦੋ ਭਾਵ ਹਨ—ਇਕ ਤਾਂ ਰਾਗਾਂ ਦੇ ਇਕ-ਇਕ ਪਰਿਵਾਰ ਦਾ ਸੂਚਕ ੧ ਅੰਕ ਹੈ ਅਤੇ ਸਾਰਿਆਂ ਰਾਗਾਂ ਨੂੰ ਬਰਾਬਰਤਾ ਦਾ ਭਾਵ ਦਿੱਤਾ ਹੈ ਕਿ ਸਾਡੇ ਲਈ ਛੇ ਹੀ ਰਾਗਾਂ ਦੇ ਪਰਿਵਾਰ ਇਕ-ਸਮਾਨ ਹਨ। ਇਸ ਕਰਕੇ '੧' ਅੰਕ ਦੀ ਸ਼ੰਕਾ ਕਰਨੀ ਵੀ ਠੀਕ ਨਹੀਂ। ਨਹੀਂ ਤਾਂ '੧' ਅੰਕ ਦੀ ਗਿਣਤੀ ਕਰਨ ਵਾਲਿਆਂ ਨੂੰ '੧ੴ' ਦਾ '੧' ਅੰਕ, 'ਨਾਨਕ ਹੋਸੀ ਭੀ ਸਚੁ' ਦਾ '੧' ਅੰਕ ਅਤੇ 'ਨਾਨਕ ਲਿਖਿਆ ਨਾਲਿ' '੧' ਅੰਕ ਲੱਗੇ ਹੋਏ 'ਤੇ ਵੀ ਸ਼ੰਕਾ ਹੋ ਸਕਦੀ ਹੈ ਕਿ ਏਥੇ ਤਿੰਨ ਵਾਰ '੧' ਅੰਕ ਲੱਗਾ ਹੋਇਆ ਹੈ, ਬਾਕੀ ਥਾਵਾਂ 'ਤੇ ਇਕ-ਇਕ ਹੀ ਆਉਂਦਾ ਹੈ।

ਦੂਸਰਾ ਕਾਰਨ ਕਿ ਰਾਗਮਾਲਾ ਨਾਮ ਦੀ ਬਾਣੀ ਵਿਚ ਕਾਵਿ-ਨਿਯਮਾਂ ਦੀ ਐਸੀ ਬਰੀਕ ਵਿਉਂਤ ਕਥਨ ਕੀਤੀ ਹੈ ਜੋ ਵੱਡੇ ਵੱਡੇ ਕਾਵਿ-ਰਚਨਾ ਦੇ ਕਵੀਆਂ ਨੂੰ ਵੀ ਚੱਕ੍ਰਿਤ ਕਰਦੀ ਹੈ, ਜਿਵੇਂ ਰਾਗ ਤਾਂ ਪਰਮੇਸ਼ਰ ਦੀ ਉਸਤਤ ਰਾਗਾਂ ਵਿਚ ਕਰਦੇ ਹਨ ਤੇ ਸਤਿਗੁਰੂ ਜੀ ਨੇ ਇਨ੍ਹਾਂ ਦੀ ਮਾਲਾ ਪ੍ਰੋਣ ਲੱਗਿਆਂ ਰਾਗਾਂ ਦੇ ਥਾਂ ਤੇ ਛੰਦਾ ਬੰਦੀ ਵਿਚ ਚੌਪਈ, ਸੋਰਠਾ ਤੇ ਦੋਹਰੇ ਦੀ ਵਰਤੋਂ ਕੀਤੀ ਹੈ। ਰਾਗਮਾਲਾ ਵਿਚ ੭ ਚੌਪਈਆਂ, ੪ ਦੋਹਰੇ ਅਤੇ ੧ ਸੋਰਠਾ ਛੰਦ ਆਇਆ ਹੈ। ਇਸ ਕਾਵਿ-ਰਚਨਾ ਦੇ ਨਿਯਮਾਂ ਨੂੰ ਨਾ ਸਮਝਦੇ ਹੋਏ ਪ੍ਰੋਫ਼ੈਸਰ ਸਾਹਿਬ ਸਿੰਘ ਤੋਂ ਵੀ ਇਕ-ਦੋ ਵੱਡੀਆਂ ਊਣਤਾਈਆਂ ਹੋ ਗਈਆਂ ਹਨ। ਲੋੜ ਤਾਂ ਸੀ ਕਿ ਇਹ ਬਾਰ੍ਹਾਂ ਛੰਦਾਂ ਦੀ ਵਿਉਂਤ, ਵੰਡ ਨੂੰ ਸਮਝਿਆ ਜਾਂਦਾ। ਪਰ ਇਸਦੇ ਉਲਟ ਇਸਨੂੰ ਨਾ ਸਮਝ ਕੇ ਸ਼ੰਕੇ ਖੜੇ ਕਰ ਲਏ। ਹੁਣ ਅਸੀਂ ਰਾਗਮਾਲਾ ਵਿਚ ਆਏ ੧੨ ਏਕਿਆਂ ਦਾ ਕਾਰਨ ਦੇਂਦੇ ਹਾਂ, ਵੇਰਵਾ ਦੇਣ ਤੋਂ ਪਹਿਲਾਂ ਇਕ ਗੱਲ ਹੋਰ ਸਮਝਣ ਵਾਲੀ ਹੈ ਕਿ ਚੌਪਈ ਦੇ ਗੁਰੂ ਜੀ ਨੇ ਤਿੰਨ ਭੇਦ ਰੱਖੇ ਹਨ ਤੇ ਨਾਲ ਰਾਗ ਦੇ ਪਰਿਵਾਰ ਦੀ ਗੱਲ ਜੇਕਰ ਦਸ ਤੁਕਾਂ ਵਿਚ ਸਮਾਪਤ ਕੀਤੀ ਤਾਂ ਦਸ ਤੁਕਾਂ ਦੀ ਚੌਪਈ ਬਣਾ ਕੇ '੧' ਅੰਕ ਲਗਾ ਦਿੱਤਾ। ਜੇਕਰ ਛੇ ਤੁਕਾਂ ਵਿਚ ਰਾਗ ਦੇ ਪਰਿਵਾਰ ਦੀ ਗੱਲ ਸਮਾਪਤ ਹੋਈ ਤਾਂ ਛੇ ਤੁਕਾਂ 'ਤੇ ਅੰਕ ਲਗਾ ਦਿੱਤਾ ਅਤੇ ਜੇਕਰ ਚਾਰ ਤੁਕਾਂ ਵਿਚ ਸਮਾਪਤ ਹੋਈ ਤਾਂ ਚਾਰ ਤੁਕਾਂ ਦੀ ਚੌਪਈ ਬਣਾ ਕੇ ਅੰਕ ਲਗਾ ਦਿੱਤਾ, ਇਉਂ ਛੰਦਾ ਬੰਦੀ ਵਿਚ ਇਹ ਬਾਣੀ ਉਚਾਰਣ ਕੀਤੀ ਹੈ :

| | | |
|---|---|---|
| "ਰਾਗ ਏਕ ਸੰਗਿ" | ਤੋਂ "ਮਧ ਮਾਧਵ ਗਾਵਹਿ" ਤੱਕ | ਦਸ ਤੁਕੀ ਚੌਪਈ। |
| "ਲਲਤ ਬਿਲਾਵਲ" | ਤੋਂ "ਗਾਵਹਿ ਗਾਇਨ ਪਾਤ੍ਰ" | ਦੋਹਰਾ। |
| "ਦੁਤੀਆ ਮਾਲਕਉਸਕ" | ਤੋਂ "ਕਉਸਕ ਸੰਗ ਲਾਏ" ਤੱਕ | ਦਸ ਤੁਕੀ ਚੌਪਈ। |
| "ਪੁੰਨਿ ਆਇਅਉ ਹਿੰਡੋਲ" | ਤੋਂ "ਗਾਇਨ ਤਾਰ ਮਿਲਾਵਹੀ" ਤੱਕ | ਸੋਰਠਾ। |
| "ਤੇਲੰਗੀ ਦੇਵਕਰੀ ਆਈ" | ਤੋਂ "ਦੀਪਕ ਕੀ ਬਾਰੀ" ਤੱਕ | ਦਸ ਤੁਕੀ ਚੌਪਈ। |
| "ਕਛੇਲੀ ਪਟ ਮੰਜਰੀ" | ਤੋਂ "ਸੰਗ ਦੀਪਕ ਕੇ ਥਾਪਿ" ਤੱਕ | ਦੋਹਰਾ। |
| "ਕਾਲੰਕਾ ਕੁੰਤਲ ਅਉਰਾਮਾ" | ਤੋਂ "ਦੀਪਕ ਕੇ ਜਾਨਾ" ਤੱਕ | ਚਾਰ ਤੁਕੀ ਚੌਪਈ। |
| "ਸਭ ਮਿਲਿ ਸਿਰੀਰਾਗ" | ਤੋਂ "ਪਾਂਚਉ ਥਾਪੀ" ਤੱਕ | ਛੇ ਤੁਕੀ ਚੌਪਈ। |
| "ਸਾਲੂ ਸਾਰਗ ਸਾਗਰਾ" | ਤੋਂ "ਗੁੰਡ ਕੁੰਭ ਹਮੀਰ" ਤੱਕ | ਦੋਹਰਾ। |
| "ਖਸਟਮ ਮੇਘ ਰਾਗ" | ਤੋਂ "ਪਾਂਚਉ ਚੀਨੀ" ਤੱਕ | ਛੇ ਤੁਕੀ ਚੌਪਈ। |
| "ਬੈਰਾਧਰ ਗਜਧਰ ਕੇਦਾਰਾ" | ਤੋਂ "ਪੁਤ੍ਰਨ ਕੇ ਨਾਮਾ" ਤੱਕ | ਚਾਰ ਤੁਕੀ ਚੌਪਈ। |
| "ਖਸਟ ਰਾਗ ਉਨਿ ਗਾਏ" | ਤੋਂ "ਅਠਾਰਹ ਦਸ ਬੀਸ" ਤੱਕ | ਦੋਹਰਾ। |

ਇਸ ਪ੍ਰਕਾਰ ਰਾਗਮਾਲਾ ਵਿਚ ਸੱਤ ਚੌਪਈਆਂ, ਇਕ ਸੋਰਠਾ ਅਤੇ ਚਾਰ ਦੋਹਰੇ ਆਏ ਹਨ, ਕੁਲ ਛੰਦ ਬਾਰ੍ਹਾਂ ਬਣਦੇ ਹਨ।

ਗੁਰੂ ਜੀ ਨੇ ਆਪਣੀ ਬਾਣੀ ਕਾਵਿ-ਰਚਨਾ ਦੇ ਅਧੀਨ ਵੀ ਨਹੀਂ ਕੀਤੀ ਤੇ ਚੌਪਈ ਆਦਿ ਛੰਦਾਂ ਦੀ ਵਰਤੋਂ ਕਰ ਕੇ ਆਪਣੀ ਰਚਨਾ ਨੂੰ ਅਧੀਨਗੀ ਭਾਵ ਤੋਂ ਸੁਤੰਤਰ ਰੱਖਿਆ ਹੈ। ਕਿਉਂਕਿ ਐਸਾ ਹੀ ਭਾਵ ਪਿੱਛੇ ਬਾਣੀ ਵਿਚ ਉਚਾਰਣ ਕਰ ਚੁੱਕੇ ਹਨ। ਅੱਠ-ਅੱਠ ਪਦਿਆਂ ਵਾਲੀ ਬਾਣੀ ਨੂੰ ੩੪ ਪਦਿਆਂ ਤੱਕ ਵੀ ਲੈ ਗਏ ਹਨ। ਮਾਰੂ ਸੋਲਹੇ ਦੀਆਂ ਸੋਲ੍ਹਾਂ ਪਉੜੀਆਂ ਤੋਂ ਕਿਤੇ ਪੰਦਰਾਂ ਤੇ ਕਿਤੇ ਸਤਾਰਾਂ ਅਤੇ ਕਿਤੇ ਇੱਕੀ ਪਉੜੀਆਂ ਤੱਕ ਵੀ ਲੈ ਗਏ ਹਨ, ਪਰ ਨਾਮ 'ਸੋਲਹੇ' ਹੀ ਹੈ। ਏਸੇ ਤਰ੍ਹਾਂ ਇਹ ਚੌਪਈ ਭਾਵੇਂ ਚਾਰ ਤੁਕਾਂ ਦੀ ਹੁੰਦੀ ਹੈ ਪਰ ਗੁਰੂ ਜੀ ਦਸ ਤੁਕਾਂ ਤੱਕ ਵੀ ਲੈ ਗਏ ਹਨ।

***੫. ਸ਼ੰਕਾ :** ਰਾਗਮਾਲਾ ਬਾਣੀ ਵਿਚ 'ਰਹਾਉ' ਪਦ ਨਹੀਂ ਹੈ ?*

***ਉੱਤਰ :*** ਇਸਦਾ ਉੱਤਰ ਵੀ ਜਪੁਜੀ ਸਾਹਿਬ ਤੇ ਹੋਰ ਬਾਣੀਆਂ ਵਿਚ ਵੀ ਲੱਭਿਆ ਜਾ ਸਕਦਾ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਥਮ ਬਾਣੀ ਜਪੁਜੀ ਸਾਹਿਬ ਵਿਚ ਵੀ ਰਹਾਉ ਪਦ ਨਹੀਂ ਹੈ ਅਤੇ 'ਤੁਖਾਰੀ ਰਾਗ' ਸਾਰੇ ਵਿਚ ਹੀ ਰਹਾਉ ਪਦ ਦਾ ਨਿਯਮ ਨਹੀਂ ਰੱਖਿਆ ਹੋਇਆ। ਤੁਖਾਰੀ ਰਾਗ ਵਿਚ ਕਿਤੇ ਵੀ ਰਹਾਉ ਪਦ ਨਹੀਂ ਆਇਆ, ਜਿਵੇਂ ਇਨ੍ਹਾਂ ਬਾਣੀਆਂ ਵਿਚ ਰਹਾਉ ਪਦ ਨਾ ਆਉਣ ਕਰਕੇ ਕੋਈ ਸ਼ੰਕਾ ਨਹੀਂ ਤਾਂ ਫੇਰ ਰਾਗਮਾਲਾ ਬਿਨਾਂ ਰਹਾਉ ਤੋਂ ਹੋਣ ਕਰਕੇ ਕੋਈ ਸ਼ੰਕਾ ਨਹੀਂ ਬਣਦਾ।

***੬. ਸ਼ੰਕਾ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗਾਂ ਦੀ ਤਰਤੀਬ ਸ੍ਰੀ ਰਾਗ ਤੋਂ ਆਰੰਭ ਹੁੰਦੀ ਹੈ ਪਰ ਰਾਗਮਾਲਾ ਵਿਚ ਭੈਰਉ ਰਾਗ ਤੋਂ ਰਾਗਾਂ ਦੀ ਤਰਤੀਬ ਆਰੰਭ ਹੁੰਦੀ ਹੈ, ਇਹ ਰਾਗਮਾਲਾ ਦੀ ਤਰਤੀਬ ਠੀਕ ਨਹੀਂ ਹੈ, ਇਸ ਲਈ ਇਹ ਗੁਰੂ ਦੀ ਬਾਣੀ ਨਹੀਂ ਹੈ ?***

***ਉੱਤਰ :*** ਇਸਦਾ ਉੱਤਰ ਇਹ ਹੈ ਕਿ ਜੇਕਰ ਸ਼ੰਕਾ ਕਰਨ ਵਾਲੇ ਨੇ ਰਾਗਾਂ ਦੀਆਂ ਦੋਵੇਂ ਪੱਧਤੀਆਂ ਨੂੰ ਸਮਝਿਆ ਹੁੰਦਾ ਤਾਂ ਸ਼ਾਇਦ ਇਹ ਸ਼ੰਕਾ ਨਾ ਕੀਤੀ ਜਾਂਦੀ। ਰਾਗਾਂ ਦੇ ਦੋ ਮਤ ਪ੍ਰਸਿੱਧ ਹਨ—ਇਕ ਹਨੂੰਮਾਨ ਮਤ ਤੇ ਇਕ ਸ਼ਿਵ ਮਤ।

ਸ਼ਿਵ ਮਤ ਅਨੁਸਾਰ ਰਾਗਾਂ ਦੀ ਗਿਣਤੀ ਸ੍ਰੀ ਰਾਗ ਤੋਂ ਸ਼ੁਰੂ ਹੁੰਦੀ ਹੈ ਅਤੇ ਹਨੂੰਮਾਨ ਮਤ ਅਨੁਸਾਰ ਰਾਗਾਂ ਦੀ ਗਿਣਤੀ ਭੈਰਉ ਰਾਗ ਤੋਂ ਸ਼ੁਰੂ ਹੁੰਦੀ ਹੈ। ਗੁਰੂ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਦੋਨਾਂ ਮੱਤਾਂ ਨੂੰ ਸਤਿਕਾਰ ਦੇਂਦਿਆਂ ਹੋਇਆਂ ਇਹ ਦੋਵੇਂ ਨਿਯਮ ਅਤੇ ਇਨ੍ਹਾਂ ਮੱਤਾਂ ਦੀ ਜਾਣਕਾਰੀ ਦਾ ਇਸ਼ਾਰਾ ਵੀ ਕਰ ਦਿੱਤਾ ਹੈ, ਕਿ ਸ੍ਰੀ ਰਾਗ ਨੂੰ ਸਾਰਿਆਂ ਰਾਗਾਂ ਤੋਂ ਪਹਿਲਾਂ ਦਰਜਾਂ ਦੇ ਕੇ ਸ਼ਿਵ ਮਤ ਦੀ ਪੱਧਤੀ ਅਨੁਸਾਰ ਰਾਗਾਂ ਦੀ ਗਿਣਤੀ ਕਰ ਦਿੱਤੀ ਹੈ ਅਤੇ ਰਾਗਮਾਲਾ ਵਿਚ ਹਨੂੰਮਾਨ ਮਤ ਦੇ ਅਨੁਸਾਰ ਭੈਰਉ ਰਾਗ ਨੂੰ ਪ੍ਰਥਮ ਅਸਥਾਨ ਦੇ ਕੇ ਉਸ ਨਿਯਮ ਨੂੰ ਪੂਰਾ ਕੀਤਾ ਹੈ। ਜੇਕਰ ਪਹਿਲਾਂ ਭੈਰਉ ਰਾਗ ਹੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਲਿਖ ਦੇਂਦੇ ਤਾਂ ਰਾਗਬੇਤਿਆਂ ਨੇ ਕਹਿਣਾ ਸੀ ਗੁਰੂ ਜੀ ਨੂੰ ਸ਼ਿਵ ਮਤ ਦੀ ਪੱਧਤੀ ਦਾ ਗਿਆਨ ਨਹੀਂ ਹੋਣਾ। ਇਸ ਲਈ ਗੁਰੂ ਜੀ ਰਾਗ ਦੀਆਂ ਦੋਵੇਂ ਪੱਧਤੀਆਂ ਅਨੁਸਾਰ ਜਾਣਕਾਰੀ ਦੇ ਕੇ ਆਪਣੀ ਬਾਣੀ ਦੀ ਸੰਪੂਰਨਤਾ ਕੀਤੀ ਹੈ। ਜੈਸਾ ਕਿ :

**ਦੋਵੈ ਥਾਵ ਰਖੇ ਗੁਰ ਸੂਰੇ॥** *(ਬਿਲਾਵਲੁ ਮਹਲਾ ੫, ਅੰਗ ੮੨੫)*

***੭. ਸ਼ੰਕਾ : ਭਾਈ ਕਾਨ੍ਹ ਸਿੰਘ ਨਾਭਾ ਰਾਗਮਾਲਾ ਨਾ ਹੋਣ ਦੇ ਆਪਣੀ ਅਕਲ ਨਾਲ ਜੋ ਸਬੂਤ ਦੇਂਦਾ ਹੈ ਅੱਗੇ ਉਨ੍ਹਾਂ ਦੇ ਉੱਤਰ ਦੱਸਦੇ ਹਾਂ।***

***ਉੱਤਰ :*** (**ੳ**) ਉਹ ਇਕ ਤਾਂ ਭਾਈ ਸੰਤੋਖ ਸਿੰਘ ਦੇ 'ਸੂਰਜ ਪ੍ਰਕਾਸ਼' ਦਾ ਹਵਾਲਾ ਦੇਂਦਾ ਹੈ, ਜਿਸਦਾ ਉੱਤਰ ਅਸੀਂ ਪਿੱਛੇ ਵਿਸਤਾਰ ਨਾਲ ਦੇ ਆਏ ਹਾਂ ਅਤੇ ਕਹਿ ਆਏ ਹਾਂ ਕਿ ਭਾਈ ਸੰਤੋਖ ਸਿੰਘ ਦਾ ਹਵਾਲਾ ਦੇਣਾ ਹੀ ਗ਼ਲਤ ਹੈ। ਉਹ ਕਿਵੇਂ ਗ਼ਲਤ ਹੈ, ਪਾਠਕ ਪਿੱਛੇ ਪੜ੍ਹ ਲੈਣ।

(**ਅ**) ਗੁਰੂ ਗ੍ਰੰਥ ਸਾਹਿਬ ਦੇ ਰਾਗ ਸ੍ਰੀ ਰਾਗ ਤੋਂ ਆਰੰਭ ਹੁੰਦੇ ਹਨ ਅਰ ਗੁਰਵਾਕ ਹੈ 'ਰਾਗਾਂ ਵਿਚਿ ਸ੍ਰੀ ਰਾਗੁ ਹੈ',

ਜਿਸਦੀ ਪੁਸ਼ਟੀ ਭਾਈ ਗੁਰਦਾਸ ਜੀ ਕਰਦੇ ਹਨ 'ਰਾਗਨ ਮੈ ਸਿਰੀਰਾਗੁ' ਅਰ ਰਾਗਮਾਲਾ ਭੈਰਉ ਰਾਗ ਤੋਂ ਆਰੰਭ ਹੁੰਦੀ ਹੈ।

ਇਸ ਦਾ ਉੱਤਰ ਵੀ ਅਸੀਂ ਉਪਰ ਛੇਵੀਂ ਸ਼ੰਕਾ ਦੇ ਸਮਾਧਾਨ ਵਿਚ ਦੇ ਆਏ ਹਾਂ।

(**ੲ**) ਜੋ ਰਾਗ ਗੁਰੂ ਗ੍ੰਥ ਸਾਹਿਬ ਵਿਚ ਹਨ, ਉਹ ਸਾਰੇ ਰਾਗਮਾਲਾ ਵਿਖੇ ਨਹੀਂ ਅਤੇ ਰਾਗਮਾਲਾ ਦੇ ਸਮਗ੍ਰ ਰਾਗ ਗੁਰੂ ਗ੍ੰਥ ਸਾਹਿਬ ਵਿਚ ਨਹੀਂ। ਇਸ ਲਈ ਭਾਈ ਕਾਨ੍ਹ ਸਿੰਘ ਨਾਭਾ ਕਹਿੰਦਾ ਹੈ ਕਿ ਰਾਗਮਾਲਾ ਬਾਣੀ ਨਹੀਂ ਹੈ।

***ਉੱਤਰ :*** ਨਾਭਾ ਜੀ ਦੀ ਇਹ ਸ਼ੰਕਾ ਕਰਨੀ ਵਾਜਿਬ ਨਹੀਂ ਸੀ, ਕਿਉਂਕਿ ਗੁਰੂ ਸਾਹਿਬ ਜੀ ਆਪਣੇ ਭਾਣੇ ਦੇ ਮਾਲਕ ਹਨ। ਤੇ ਰਹੀ ਗੱਲ ਕਿ ਜੋ ਰਾਗ ਗੁਰੂ ਗ੍ੰਥ ਸਾਹਿਬ ਜੀ ਦੇ ਵਿਚ ਹਨ, ਉਹ ਸਾਰੇ ਰਾਗਮਾਲਾ ਵਿਚ ਨਹੀਂ ਤੇ ਜੋ ਰਾਗਮਾਲਾ ਵਿਚ ਹਨ, ਉਹ ਸਾਰੇ ਗੁਰੂ ਗ੍ੰਥ ਸਾਹਿਬ ਵਿਚ ਨਹੀਂ ਹਨ। ਪਰ ਇਹ ਮੰਨਦੇ ਹਨ ਕਿ ਉਨ੍ਹਾਂ ਵਿੱਚੋਂ ਬਹੁਤ ਸਾਰੇ ਰਾਗ ਆਏ ਹਨ। ਜੇ ਇਸਨੂੰ ਇਕ ਉਦਾਹਰਣ ਨਾਲ ਸਮਝੀਏ ਤਾਂ ਇਸ ਦਾ ਉੱਤਰ ਇਉਂ ਬਣਦਾ ਹੈ। ਜਿਵੇਂ ਕਿਸੇ ਪੂਜਯ ਅਸਥਾਨ 'ਤੇ ਕੁਝ ਸਮਾਜ ਦੇ ਸਤਿਕਾਰੇ ਹੋਏ ਮਨੁੱਖ ਇਕੱਠੇ ਹੋ ਕੇ ਆ ਜਾਣ, ਉਨ੍ਹਾਂ ਵਿਚ ਕੁਝ ਬੁਲਾਏ ਹੋਏ ਤੇ ਕੁਝ ਬਿਨ ਬੁਲਾਏ ਵੀ ਆ ਜਾਣ ਤੇ ਇਨ੍ਹਾਂ ਵਿੱਚੋਂ ਕੁਝ ਕੁ ਨੂੰ ਸਟੇਜ 'ਤੇ ਬੋਲਣ ਦਾ ਸਮਾਂ ਦਿੱਤਾ ਜਾਏ ਤੇ ਕੁਝ ਕੁ ਨੂੰ ਸਮੇਂ ਅਨੁਸਾਰ ਬੋਲਣ ਦਾ ਸਮਾਂ ਨਾ ਦਿੱਤਾ ਜਾਵੇ, ਤਦ ਉਨ੍ਹਾਂ ਦਾ ਸਤਿਕਾਰ ਕੇਵਲ ਨਾਮ ਬੋਲ ਕੇ ਕੀਤਾ ਜਾਂਦਾ ਹੈ ਅਤੇ ਸਿਰੋਪਾਉ ਸਭ ਨੂੰ ਦਿੱਤੇ ਜਾਂਦੇ ਹਨ। ਇਸੇ ਤਰ੍ਹਾਂ ਜਿਤਨੇ ਰਾਗਾਂ ਨੂੰ ਬਾਣੀ ਵਿਚ ਵਰਤਿਆ, ਉਨ੍ਹਾਂ ਨੂੰ ਇਕੱਤੀ ਰਾਗਾਂ ਦੇ ਨਾਮ ਵਿਚ ਸਤਿਕਾਰਿਆ ਤੇ ਬਾਕੀਆਂ ਦਾ ਰਾਗਮਾਲਾ ਵਿਚ ਨਾਮ ਲੈ ਕੇ ਗੁਰੂ ਘਰ ਵਿਚ ਸਨਮਾਨ ਦਿੱਤਾ ਹੈ। ਇਸਦਾ ਅਸੀਂ ਪਿੱਛੇ ਰਾਗਾਂ ਦੇ ਗੁਰੂ ਸਾਹਿਬ ਜੀ ਦੇ ਕੋਲ ਆਉਣ ਦੇ ਲੇਖ ਵਿਚ ਵਿਸਤਾਰ ਨਾਲ ਉੱਤਰ ਦੇ ਵੀ ਆਏ ਹਾਂ, ਪਾਠਕ-ਜਨ ਉਥੇ ਪੜ੍ਹ ਲੈਣ।

(**ਸ**) ਕਾਨ੍ਹ ਸਿੰਘ ਨਾਭਾ ਚੌਥਾ ਪ੍ਰਮਾਣ ਇਹ ਦੇਂਦਾ ਹੈ ਕਿ ਕਰਤਾਰਪੁਰ ਵਾਲੇ ਗੁਰੂ ਗ੍ੰਥ ਸਾਹਿਬ ਦੇ ਤਤਕਰੇ ਵਿਖੇ ਲੇਖ ਹੈ, 'ਸਾਰੇ ਪੱਤ੍ਰੇ ਗੁਰ ਬਾਬੇ ਦੇ ੯੭੪' ਸੋ ਮੁੰਦਾਵਣੀ ੯੭੩ਵੇਂ ਪਤ੍ਰ ਪਰਾ ਹੈ, ਅਰ ੯੭੪ਵਾਂ ਪਤ੍ਰ ਖ਼ਾਲੀ ਹੈ। ਫੇਰ ਕਿਹਾ ਹੈ ਕਿ ਕਿਸੇ ਸਿੱਖ ਨੇ ਰਾਗਮਾਲਾ ਉਸੇ ਤਰ੍ਹਾਂ ਗੁਰੂ ਗ੍ੰਥ ਸਾਹਿਬ ਦੇ ਅੰਤ ਵਾਧੂ ਪਤ੍ਰੇ ਉਪਰ ਲਿਖ ਦਿੱਤੀ ਹੈ, ਜਿਸ ਤਰ੍ਹਾਂ ਭਾਈ ਬੰਨੋ ਨੇ ਸਤਿਗੁਰਾਂ ਦੀ ਆਗਿਆ ਬਿਨਾਂ ਕਈ ਸ਼ਬਦ ਅਤੇ ਸੰਗਲਾਦੀਪ ਦੀ ਸਾਖੀ ਆਦਿਕ ਲਿਖ ਦਿੱਤੇ ਹਨ।

***ਉੱਤਰ :*** ਭਾਈ ਕਾਨ੍ਹ ਸਿੰਘ ਨਾਭਾ ਨੇ ਇਹ ਲਿਖਣ ਤੋਂ ਪਹਿਲਾਂ ਥੋੜ੍ਹਾ ਜਿਹਾ ਵੀ ਸੋਚਿਆ ਹੁੰਦਾ ਕਿ ਜਦੋਂ ਇਕ ਹੀ ਲਿਖਾਰੀ ਭਾਈ ਗੁਰਦਾਸ ਜੀ ਦੇ ਪਿੱਛੋਂ ਗੁਰਬਾਣੀ ਦੇ ਲਿਖਣ ਵਾਲੇ ਗੁਰੂ ਦੇ ਹੁਕਮ ਵਿਚ ਲਿਖਦੇ ਆ ਰਹੇ ਹਨ, ਉਹੀ ਕਲਮ, ਉਹੀ ਲਿਖਣ ਦਾ ਤਰੀਕਾ ਜੋ ਪਿੱਛੇ ਗੁਰਬਾਣੀ ਵਿਚ ਹੈ। ਰਾਗਮਾਲਾ ਵਿਚ ਵੀ ਉਹੀ ਹੈ ਅਤੇ ਸਿਆਹੀ ਵੀ ਜੋ ਪਿੱਛੇ ਗੁਰਬਾਣੀ ਵਿਚ ਵਰਤੀ ਗਈ ਹੈ, ਸਿਹਾਰੀ ਬਿਹਾਰੀ ਅੱਖਰਾਂ ਵਿਚ ਵੀ ਕੋਈ ਫ਼ਰਕ ਨਹੀਂ ਹੈ। ਜੋ 'ਮੂਲਮੰਤ੍ਰ' ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਇੱਕੋ ਹੀ ਲਿਖਾਰੀ ਦੇ ਲਿਖੇ ਹੋਏ ਹਨ। ਬੀਤੇ ਸਮੇਂ ਵਿਚ ਪੰਥ ਦੇ ਆਗੂਆਂ ਨੇ ਇਹ ਵਿਵਾਦ ਖ਼ਤਮ ਕਰਨ ਲਈ ਲਿਖਤ ਅਤੇ ਸਿਆਹੀ ਪਹਿਚਾਨਣ ਦੇ ਮਾਹਰ ਬੁਲਾ ਕੇ ਕਿਹਾ ਕਿ ਜੇਕਰ ਲਿਖਾਈ ਤੇ ਲਿਖਾਰੀ ਗੁਰੂ ਗ੍ੰਥ ਸਾਹਿਬ ਜੀ ਦੀ ਬਾਣੀ ਤੋਂ ਅਲੱਗ ਹੈ ਤਾਂ ਰਾਗਮਾਲਾ ਬਾਣੀ ਨਹੀਂ ਹੈ, ਜੇਕਰ ਸਿਆਹੀ ਅਤੇ ਲਿਖਾਰੀ ਉਹੀ ਹੈ ਤਾਂ ਰਾਗਮਾਲਾ ਬਾਣੀ ਹੈ, ਇਹ ਨਿਰਣਾ ਵੀ ਹੋ ਚੁੱਕਾ ਹੈ ਅਤੇ ਉਨ੍ਹਾਂ ਮਾਹਰਾਂ ਨੇ ਸਿਆਹੀ ਤੇ ਲਿਖਾਰੀ ਦੀ ਪਹਿਚਾਣ ਕਰ ਕੇ ਸਾਬਤ ਕਰ ਦਿੱਤਾ ਹੈ ਕਿ ਜੋ ਲਿਖਾਰੀ ਪਿੱਛੇ ਲਿਖਦਾ ਆ ਰਿਹਾ ਹੈ, ਉਸੇ ਲਿਖਾਰੀ ਨੇ ਰਾਗਮਾਲਾ ਲਿਖੀ ਹੈ ਅਤੇ ਉਹੀ ਸਿਆਹੀ ਵਰਤੀ ਹੈ। ਨਾਭਾ ਜੀ ਦੇ ਕਥਨ ਅਨੁਸਾਰ ਜੇ ਕਿਸੇ ਹੋਰ ਸਿੱਖ ਦੀ ਲਿਖੀ ਹੁੰਦੀ ਤਾਂ ਲਿਖਾਰੀ ਅਤੇ ਸਿਆਹੀ ਹੋਰ ਹੋਣੀ ਚਾਹੀਦੀ ਸੀ। ਜਦੋਂ ਕਿ ਗੁਰੂ ਗ੍ੰਥ ਸਾਹਿਬ ਵਿਚ ਲਿਖਤ ਭਾਈ ਗੁਰਦਾਸ ਜੀ ਦੀ ਕਲਮ ਅਤੇ ਸਿਆਹੀ ਵੀ ਉਹੀ ਵਰਤੀ ਹੋਈ ਹੈ।

ਏਥੇ 'ਅੰਨ੍ਹਾ ਚੂਹਾ ਥੋਥੇ ਧਾਨ' ਵਾਲੀ ਗੱਲ ਢੁੱਕਦੀ ਹੈ। ਇਹ ਸ਼ੰਕਾ ਦੇ ਕੋਈ ਪੈਰ ਨਹੀਂ ਹਨ, ਕਿਉਂਕਿ ਜੇਕਰ ਰਾਗਮਾਲਾ ਕਿਸੇ ਹੋਰ ਸਿੱਖ ਨੇ ਲਿਖੀ ਹੁੰਦੀ ਤਾਂ ਫੇਰ ਤਤਕਰੇ ਵਿਚ ਭਾਈ ਗੁਰਦਾਸ ਜੀ ਇਹ ਨਾ ਲਿਖਦੇ ਕਿ 'ਗੁਰੂ ਬਾਬੇ ਦੇ ੯੭੪ ਪਤ੍ਰੇ ਹਨ'। ਫੇਰ ਜੋ ਨਾਭਾ ਜੀ ਇਹ ਗੱਲ ਕਹਿੰਦੇ ਹਨ ਕਿ ਭੋਗ ਸਲੋਕਾਂ 'ਤੇ ਪਾਉਣਾ ਚਾਹੀਦਾ ਹੈ, ਮੁੰਦਾਵਣੀ ਮੋਹਰ ਹੈ ਉਹ ਨਾਲ ਪੜ੍ਹ ਲੈਣੀ ਚਾਹੀਦੀ ਹੈ, ਜਿਵੇਂ ਚਿੱਠੀ ਪੜ੍ਹਨ ਵਾਲਾ ਪਾਤਸ਼ਾਹ ਦੀ ਮੋਹਰ ਦੇ ਅੱਖਰ ਵੀ ਨਾਲ ਪੜ੍ਹ ਕੇ ਸੁਣਾ ਦੇਂਦਾ ਹੈ। ਪਰ ਨਾਭਾ ਜੀ ਆਪਣੀ ਗੱਲ ਕਰ ਕੇ ਆਪ ਹੀ ਵਿਚ ਉਲਝੇ ਹੋਏ ਨਜ਼ਰ ਆ ਰਹੇ ਹਨ। ਕਿਉਂਕਿ ਮੁੰਦਾਵਣੀ ਤੋਂ ਬਾਅਦ 'ਤੇਰਾ ਕੀਤਾ ਜਾਤੋ ਨਾਹੀ' ਸਲੋਕ ਵੀ ਹੈ। ਏਥੇ ਨਾਭਾ ਜੀ ਦਾ ਮੁੰਦਾਵਣੀ 'ਤੇ ਰੁਕ ਜਾਣਾ, ਇਹ ਵੀ ਸਾਬਤ ਕਰਦਾ ਹੈ ਕਿ ਇਸ ਸਲੋਕ ਨੂੰ ਰਾਗਮਾਲਾ ਦੀ ਤਰ੍ਹਾਂ ਨਹੀਂ ਪੜ੍ਹਿਆਂ ਜਾਣਾ ਚਾਹੀਦਾ।

ਜਿਵੇਂ ਨਾਭਾ ਜੀ ਨੇ ਕਿਹਾ ਹੈ ਕਿ ਮੁੰਦਾਵਣੀ ਮੋਹਰ ਹੁੰਦੀ ਹੈ ਤਾਂ ਫੇਰ ਨਾਭਾ ਜੀ ਦੇ ਕਥਨ ਅਨੁਸਾਰ ਜਿਉਂ ਦੀ ਤਿਉਂ ਸੋਰਠਿ ਰਾਗ ਦੀ ਵਾਰ ਵਿਚ ਵੀ ਇਕ ਮੁੰਦਾਵਣੀ ਆ ਚੁੱਕੀ ਹੈ। ਜੈਸਾ ਕਿ :

**ਸਲੋਕੁ ਮਃ ੩ ॥ ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥**
**ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥**
**ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥**
**ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ ॥**
**ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥**
**ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ ॥੧॥**

*(ਸੋਰਠਿ ਵਾਰ ਮ: ੪, ਅੰਗ ੬੪੫)*

ਇਹ ਸ਼ੁਕਰ ਹੈ ਕਿ ਨਾਭਾ ਜੀ ਦਾ ਧਿਆਨ ਉਥੇ ਨਹੀਂ ਆਇਆ, ਨਹੀਂ ਤਾਂ ਇਨ੍ਹਾਂ ਨੇ ਇਹ ਵੀ ਕਹਿ ਦੇਣਾ ਸੀ ਕਿ ਏਥੇ ਗੁਰਬਾਣੀ ਦੀ ਮੋਹਰ ਲੱਗ ਚੁੱਕੀ ਹੈ, ਇਸ ਤੋਂ ਅਗਲੀ ਬਾਣੀ ਗੁਰੂ ਜੀ ਦੀ ਨਹੀਂ ਹੈ।

ਇਹ ਬਹੁਤ ਅਫ਼ਸੋਸ ਦੀ ਗੱਲ ਹੈ ਕਿ ਇਤਨਾ ਵੱਡਾ ਵਿਦਵਾਨ ਜਿਸਨੇ 'ਮਹਾਨ ਕੋਸ਼' ਵਰਗਾ ਗ੍ਰੰਥ ਰਚ ਕੇ ਪੰਥ ਦੀ ਬਹੁਤ ਨਿੱਗਰ ਸੇਵਾ ਕੀਤੀ ਹੋਵੇ, ਉਹ ਵੀ ਪੰਥ ਵਿਰੋਧੀ ਤਾਕਤਾਂ ਦੀ ਚਲਾਈ ਹੋਈ ਗੱਲ 'ਤੇ ਵਿਸ਼ਵਾਸ ਕਰ ਕੇ ਇਤਨੀ ਵੱਡੀ ਗ਼ਲਤੀ 'ਤੇ ਦ੍ਰਿੜ੍ਹ ਹੋ ਗਿਆ। ਫੇਰ ਸੋਰਠਿ ਰਾਗ ਦੀ ਵਾਰ ਵਿਚ ਆਈ ਮੁੰਦਾਵਣੀ ਦਾ ਮਨਘੜਤ ਅਰਥ ਕਰਦੇ ਹਨ ਅਤੇ ਅਖ਼ੀਰਲੀ ਮੁੰਦਾਵਣੀ ਦੇ ਮੁੰਦ੍ਰਣ ਕਰਨਾ ਅਰਥ ਕਰਦੇ ਹਨ। ਜਦੋਂ ਕਿ ਪੋਠੋਹਾਰ ਦੀ ਬੋਲੀ ਵਿਚ ਮੁੰਦਾਵਣੀ ਬੁਝਾਰਤ ਦਾ ਨਾਮ ਹੈ। ਜੋ ਅੱਜ ਤੱਕ ਬੋਲਦੇ ਆ ਰਹੇ ਹਨ ਕਿ 'ਮੁੰਦਾਵਣੀਆਂ ਕਿਉਂ ਪਾਉਂਦੇ ਹੋ ਸਿੱਧੀ ਗੱਲ ਕਰੋ।'

ਫੇਰ ਜੇ ਇਹ ਮੋਹਰਛਾਪ ਹੀ ਹੁੰਦੀ ਤਾਂ ਇਸ ਤੋਂ ਬਾਅਦ 'ਤੇਰਾ ਕੀਤਾ ਜਾਤੋ ਨਾਹੀ' ਸਲੋਕ ਦੇ ਆਉਣ ਦੀ ਗੱਲ ਨਾ ਬਣਦੀ। ਕਿਉਂਕਿ ਮੋਹਰ ਤੋਂ ਬਾਅਦ ਕੋਈ ਅੱਖਰ ਨਹੀਂ ਲਿਖਿਆ ਜਾਂਦਾ ਪਰ ਇਹ ਗੱਲ ਹੈ ਹੀ ਨਹੀਂ ਸੀ।

ਦੂਸਰੀ ਗੱਲ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸਰੂਪ ਆਪਣੇ ਸਰੀਰ ਤੋਂ ਵੀ ਜ਼ਿਆਦਾ ਨਿਗਰਾਨੀ ਵਿਚ ਰੱਖਿਆ, ਫੇਰ ਉਸ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿਚ ਇਹ ਸਰੂਪ ਰਿਹਾ, ਅਗਰ ਕਿਸੇ ਨੇ ਇਹ ਗ਼ਲਤੀ ਕੀਤੀ ਹੁੰਦੀ ਤਾਂ ਉਸ ਨਿਰਾਦਰ ਕਰਨ ਵਾਲੇ ਮਨੁੱਖ ਨੂੰ ਸਜ਼ਾ ਜ਼ਰੂਰ ਮਿਲਦੀ ਪਰ ਇਹ ਗ਼ਲਤੀ ਨਹੀਂ ਸੀ।

ਫੇਰ ਅਸੀਂ ਉਸੇ ਗੱਲ 'ਤੇ ਆਉਂਦੇ ਹਾਂ ਕਿ ਜੇਕਰ ਕਰਤਾਰਪੁਰ ਵਾਲੇ ਸਰੂਪ ਵਿਚ ਕਿਸੇ ਸਿੱਖ ਨੇ ਆਪਣੀ ਮਰਜ਼ੀ ਨਾਲ ਰਾਗਮਾਲਾ ਲਿਖ ਦਿੱਤੀ ਹੈ ਕਿਉਂਕਿ ਨਾਭਾ ਜੀ ਇਸ ਗੱਲ ਨੂੰ ਵੀ ਅਧਾਰ ਬਣਾਉਂਦੇ ਹਨ ਕਿ ਮੁੰਦਾਵਣੀ ਅਤੇ ਰਾਗਮਾਲਾ ਦੇ ਵਿਚਾਲੇ ਇਕ ਪੰਨਾ ਖ਼ਾਲੀ ਹੈ। ਪਰ ਉਸੇ ਕਰਤਾਰਪੁਰ ਵਾਲੇ ਸਰੂਪ

ਵਿਚ ਕਈ ਥਾਂ 'ਤੇ ਪੰਨੇ ਖ਼ਾਲੀ ਛੱਡੇ ਹੋਏ ਹਨ ਅਰ ਇਸ ਗੱਲ ਨੂੰ ਨਾਭਾ ਜੀ ਵੀ ਆਪਣੀ ਲਿਖਤ ਵਿਚ ਮੰਨ ਚੁੱਕੇ ਹਨ। ਜੇਕਰ ਉਥੇ ਖ਼ਾਲੀ ਪੰਨਿਆਂ 'ਤੇ ਨਾਭਾ ਜੀ ਨੂੰ ਕੋਈ ਇਤਰਾਜ਼ ਨਹੀਂ ਹੋਇਆ ਫੇਰ ਰਾਗਮਾਲਾ 'ਤੇ ਇਤਰਾਜ਼ ਕਿਉਂ ਹੋਇਆ। ਇਹ ਗੱਲ ਬਹੁਤ ਹੈਰਾਨੀਜਨਕ ਹੈ।

ਹੁਣ ਇਕ ਹੋਰ ਗੱਲ ਵੱਲ ਪਾਠਕਾਂ ਦਾ ਧਿਆਨ ਦਿਵਾਉਂਦੇ ਹਾਂ ਜਿਸਦੇ ਵਿਚ ਨਾਭਾ ਜੀ ਦੀ ਸ਼ੰਕਾ ਦਾ ਸਮਾਧਾਨ ਵੀ ਹੋ ਜਾਵੇਗਾ ਅਤੇ ਰਾਗਮਾਲਾ ਗੁਰਬਾਣੀ ਦਾ ਇਕ ਹਿੱਸਾ ਵੀ ਸਾਬਤ ਹੋ ਜਾਵੇਗੀ। ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਧੀਰਮੱਲ ਦੇ ਜਵਾਬ ਦੇਣ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਪਣੇ ਅਨੁਭਵ ਤੋਂ ਕੰਠੋਂ ਰਚਨਾ ਕਰਨ ਲੱਗੇ ਤੇ ਲਿਖਾਰੀ ਭਾਈ ਮਨੀ ਸਿੰਘ ਜੀ ਤੇ ਦੂਜੇ ਵਿਦਿਆਰਥੀ ਬਾਬਾ ਦੀਪ ਸਿੰਘ ਜੀ ਲਾਏ ਸਨ। ਉਸ ਵੇਲੇ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਤਲੀ ਬਾਣੀ ਰਾਗਮਾਲਾ ਲਿਖਾਈ ਸੀ। ਜੇ ਅੰਤਲੀ ਬਾਣੀ ਮੁੰਦਾਵਣੀ ਹੁੰਦੀ ਤਾਂ ਸਤਿਗੁਰੂ ਜੀ ਉਥੇ ਰੁਕ ਜਾਂਦੇ। ਫੇਰ ਬਾਬਾ ਦੀਪ ਸਿੰਘ ਜੀ ਨੇ ਦਮਦਮੀ ਬੀੜ ਦੇ ਚਾਰ ਉਤਾਰੇ ਕੀਤੇ ਜੋ ਅਜੇ ਵੀ ਤਖ਼ਤਾਂ 'ਤੇ ਸੁਭਾਏਮਾਨ ਹਨ। ਉਨ੍ਹਾਂ ਦੇ ਵਿਚ ਵੀ ਰਾਗਮਾਲਾ ਦਰਜ ਹੈ। ਸੋ ਭਾਈ ਮਨੀ ਸਿੰਘ ਜੀ ਦੇ ਲਿਖੇ ਸਰੂਪ ਵਿਚ ਰਾਗਮਾਲਾ ਦਾ ਹੋਣਾ, ਬਾਬਾ ਦੀਪ ਸਿੰਘ ਜੀ ਦੇ ਲਿਖੇ ਸਰੂਪਾਂ ਵਿਚ ਰਾਗਮਾਲਾ ਦਾ ਹੋਣਾ—ਇਹ ਦੋ ਪੰਥ ਦੀਆਂ ਸਤਿਕਾਰਤ ਹਸਤੀਆਂ ਤੇ ਲੇਖਕ ਹਨ। ਇਨ੍ਹਾਂ ਨੇ ਆਪ ਰਾਗਮਾਲਾ ਬਾਣੀ ਲਿਖੀ ਹੈ ਇਨ੍ਹਾਂ ਤੋਂ ਵੱਡਾ ਪ੍ਰਮਾਣ ਹੋਰ ਕਿਹੜਾ ਹੋਵੇਗਾ, ਇਨ੍ਹਾਂ ਦੋਨਾਂ ਸਿੱਖਾਂ ਦੀਆਂ ਸੰਪ੍ਰਦਾਵਾਂ ਵਿਚ ਵੀ ਜਿਉਂ ਦੀ ਤਿਉਂ ਉਹੀ ਮਰਯਾਦਾ ਚੱਲੀ ਆ ਰਹੀ ਹੈ। ਜਦੋਂ ਇਹ ਕੁਰਬਾਨੀ ਵਾਲੇ ਸਿੱਖ ਰਾਗਮਾਲਾ ਬਾਣੀ ਮੰਨਦੇ ਹਨ ਤਾਂ ਫੇਰ ਭਾਈ ਕਾਨ੍ਹ ਸਿੰਘ ਨਾਭਾ ਨੂੰ ਇਨ੍ਹਾਂ ਦੋਨਾਂ ਦਾ ਚੇਤਾ ਵਿਸਾਰ ਕੇ ਇਹ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਸੀ। ਜੇਕਰ ਭਾਈ ਕਾਨ੍ਹ ਸਿੰਘ ਨਾਭਾ ਤੋਂ ਇਹ ਗ਼ਲਤੀ ਹੋ ਗਈ ਤਾਂ ਸਾਨੂੰ ਭਾਈ ਕਾਨ੍ਹ ਸਿੰਘ ਨਾਭਾ ਦੀ ਲਿਖਤ ਨੂੰ ਅਧਾਰ ਬਣਾ ਕੇ ਸ਼ੰਕਾ ਦੇ ਕੰਡੇ ਨਹੀਂ ਖਿਲਾਰਨੇ ਚਾਹੀਦੇ।

**(ਹ)** ਕਾਨ੍ਹ ਸਿੰਘ ਨਾਭਾ ਇਹ ਕਹਿੰਦੇ ਹਨ ਕਿ ਰਾਗਮਾਲਾ ਆਲਮ ਕਵੀ ਦੀ ਰਚਨਾ ਹੈ ਜੋ ਅਕਬਰ ਦੇ ਵੇਲੇ ਹੋਇਆ ਹੈ।

***ਉੱਤਰ :*** ਜੋ ਨਾਭਾ ਜੀ ਨੇ ਰਾਗਮਾਲਾ ਆਲਮ ਕਵੀ ਦੀ ਰਚਨਾ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਜੋਧ ਕਵੀ ਨੂੰ ਆਲਮ ਕਵੀ ਮੰਨ ਕੇ ਭੁੱਲ ਵੀ ਨਾਲ ਹੀ ਕੀਤੀ ਹੈ, ਇਸਦਾ ਉੱਤਰ ਤਾਂ ਗਿਆਨੀ ਸਾਹਿਬ ਸਿੰਘ ਜੀ (ਜੋ ਪੰਥ ਦੀ ਸਤਿਕਾਰਤ ਹਸਤੀ ਇਤਿਹਾਸ ਅਤੇ ਗੁਰਬਾਣੀ ਦੇ ਮਹਾਨ ਵਿਆਖਿਆਕਾਰ ਸਨ ਤੇ ਗੁਰਦੁਆਰਾ ਧਮਧਾਣ ਸਾਹਿਬ ਦੀ ਸੇਵਾ ਨਿਭਾਉਂਦੇ ਸਨ) ਨੇ ਬੜੀ ਖੋਜ ਨਾਲ ਅਸਲੀ ਸੰਸਕ੍ਰਿਤ ਦਾ ਗ੍ਰੰਥ ਲੱਭਿਆ, ਉਸ ਸੰਸਕ੍ਰਿਤ ਦੀ ਰਚਨਾ ਵਿਚ ਕਰਤਾ ਦਾ ਨਾਮ ਜੋਧ ਕਵੀ ਦੱਸਿਆ ਹੈ, ਉਹ ਅਕਬਰ ਦੇ ਵੇਲੇ ਹੋਇਆ ਹੈ। ਇਸ ਗੱਲ ਨੂੰ ਸਪੱਸ਼ਟ ਕਰਨ ਲਈ ਜਦੋਂ ਅਸੀਂ ਅਕਬਰ ਦੇ ਨਿਕਟਵਰਤੀਆਂ ਦੀ ਲਿਸਟ ਵੱਲ ਧਿਆਨ ਮਾਰਾਂਗੇ ਤਾਂ ਉਨ੍ਹਾਂ ਵਿਚ ਆਲਮ ਨਾਮ ਦਾ ਮਨੁੱਖ ਤਾਂ ਕੀ ਲੱਭਣਾ ਸੀ, ਕੋਈ ਨਿਕਟਵਰਤੀਆਂ ਵਿੱਚੋਂ ਸਾਧਾਰਨ ਮਨੁੱਖ ਦਾ ਨਾਮ ਵੀ ਆਲਮ ਨਹੀਂ ਹੈ। ਅਕਬਰ ਬਾਦਸ਼ਾਹ ਦੇ ਕੁਲ ਕਨੂੰਨਾਂ ਦੀ ਕਿਤਾਬ 'ਆਈਨੇ ਅਕਬਰੀ' ਵਿਚ ਅਕਬਰ ਦੇ ਅਹਿਲਕਾਰਾਂ, ਦਾਨਿਆਂ, ਪੀਰਾਂ, ਗੌਸ, ਕਵੀ ਤੇ ਗਵੱਈਆਂ ਦਾ ਜ਼ਿਕਰ ਹੈ। ਜਿਵੇਂ ੪੧੦ ਅਹਿਲਕਾਰ, ਦਾਨੇ ੧੪੨, ਸ਼ਾਇਰ ੬੦, ਗਾਉਣ ਵਜਾਉਣ ਵਾਲੇ ੩੬, ਪਰ ਇਨ੍ਹਾਂ ਸਾਰਿਆਂ ਵਿੱਚੋਂ ਇਕ ਵੀ ਮਨੁੱਖ ਆਲਮ ਨਾਮ ਵਾਲਾ ਨਹੀਂ, ਉਦਾਹਰਣ ਦੇ ਤੌਰ 'ਤੇ ਕਵੀਆਂ ਦੇ ਨਾਮ ਇਹ ਹਨ :

੧. ਲਰ, ੨. ਹਰ, ੩. ਹੋਲ, ੪. ਖਾਨਾਖਾਨ, ੫. ਬੀਰਬਲ, ੬. ਗੰਗ, ੭. ਪੂੰਖੀ, ੮. ਪ੍ਰਸਿੱਧ, ੯. ਪੁਰਿੰਦਰ, ੧੦. ਬਰਮ, ੧੧. ਸੁਧਾਰਸ, ੧੨. ਅੰਮ੍ਰਿਤ, ੧੩. ਅੰਮ੍ਰਿਤ ਬਾਣੀ ਗੋਕਲ, ੧੪. ਗੋਪ,੧੫. ਗੋਪਾਲ,੧੬. ਗਣੇਸ਼, ੧੭. ਗੁਣ ਸਾਗਰ, ੧੮. ਗੰਗ (ਇਸ ਨਾਮ ਵਾਲੇ ਦੋ ਕਵੀ ਸਨ), ੧੯. ਸੁਗਿਆਨੀ, ੨੦. ਜੋਧ, ੨੧. ਜਗਨ,

੨੨. ਜੰਮੇ, ੨੩. ਜਗਦੀਸ, ੨੪. ਜਗਾਮਗ, ੨੫. ਜੈਤ, ੨੬. ਗਵਾਲ, ੨੭. ਸੁਭਾਨ ਮੁਹੰਮਦ ਥਾਨੇਸਰੀ, ੨੮. ਮੌਲਾਨਾ ਬਦੌਨੀ, ੨੯. ਸ਼ੇਖ ਫੈਜ਼ੀ, ੩੦. ਤਾਨਸੈਨ ਇਤਿਆਦਿਕ। ਪਰ ਇਨ੍ਹਾਂ ਸਾਰਿਆਂ ਵਿਚ 'ਆਲਮ' ਕੋਈ ਨਹੀਂ।

ਇਸ ਜੋਧ ਕਵੀ ਦੇ ਗ੍ਰੰਥ ਰਚਣ ਦਾ ਸੰਮਤ ੯੯੧ ਹਿਜਰੀ ਲਿਖਿਆ ਹੈ, ਉਸ ਸੰਸਕ੍ਰਿਤ ਗ੍ਰੰਥ ਵਿਚ ਉਸਦੇ ਰਚੇ ਜਾਣ ਦਾ ਸੰਮਤ ਵੀ ਇਉਂ ਦਿੱਤਾ ਹੈ। ਜੈਸਾ ਕਿ :

**ਦ੍ਵਿ ਨਵ ਚੰਦ੍ਰ ਮਿਤੇ ਅਵਨੇ ਪਾਵਨੇ ਭਾਖਜਤੇ ਕਥਾ।**

ਅਰਥਾਤ ਦੋ ਨਾਏਂ ਤੇ ਇਕ ਏਕਾ (੯੯੧ ਹਿਜਰੀ ਸੰਨ) ਵਿਚ ਇਹ ਕਥਾ ਵਰਣਨ ਕੀਤੀ ਗਈ ਹੈ। ਸੋ ਏਥੇ ਇਹ ਗੱਲ ਤਾਂ ਇਸ ਹਵਾਲੇ ਨਾਲ ਝੂਠੀ ਹੋ ਗਈ ਕਿ ਜੋਧ ਕਵੀ ਆਲਮ ਕਵੀ ਹੈ। ਜੋਧ ਕਵੀ ਨੂੰ ਆਲਮ ਕਵੀ ਲਿਖ ਕੇ ਰਾਗਮਾਲਾ ਦੇ ਵਿਰੋਧ ਦੀ ਗੱਲ ਸੱਚ ਮਨਾਉਣ ਦੇ ਵਿਚ ਨਾਭਾ ਜੀ ਖ਼ੁਦ ਹੀ ਧੋਖਾ ਖਾ ਗਏ। ਹੁਣ ਆਉ ਅਸੀਂ ਅਸਲੀ ਆਲਮ ਕਵੀ ਲੱਭੀਏ ਕਿ ਕੌਣ ਹੈ ?

੧. 'ਸਿਵ ਸਿੰਘ ਸਰੋਜ' ਨਾਮੇ ਪੁਸਤਕ ਵਿਚ ਆਲਮ ਦਾ ਜਨਮ ੧੭੧੨ ਬਿਕ੍ਰਮੀ ਸੰਮਤ ਵਿਚ ਲਿਖਿਆ ਹੈ, ਇਹ ਸਨਾਢ ਬ੍ਰਾਹਮਣ ਦੇ ਘਰ ਪੈਦਾ ਹੋਇਆ, ਫੇਰ ਮੁਸਲਮਾਨ ਬਣ ਗਿਆ ਤੇ ਫੇਰ ਬਹਾਦਰ ਸ਼ਾਹ ਦੇ ਪਾਸ ਨੌਕਰ ਰਿਹਾ। ੨. 'ਕਵਿਤਾ ਕੌਮਦੀ' ਭਾਗ ਪਹਿਲਾ ਦੇ ਪੰਨਾ ੩੯੪ ਉਪਰ ਵੀ ਆਲਮ ਦਾ ਜਨਮ ੧੭੧੨ ਬਿਕ੍ਰਮੀ ਸੰਮਤ ਲਿਖਿਆ ਹੈ। ੩. 'ਹਿੰਦੀ ਸ਼ਬਦ ਸਾਗਰ' ਦੇ ਪੰਨਾ ੧੭੨ ਉਪਰ ਆਲਮ ਦਾ ਜੀਵਨ ਸੰਖੇਪ ਨਾਲ ਲਿਖਿਆ ਹੈ, ਇਸ ਵਿਚ ਆਲਮ ਦੇ ਜਨਮ ਦਾ ਸੰਮਤ ਤਾਂ ਨਹੀਂ ਲਿਖਿਆ, ਪਰ ੧੭੬੩ ਬਿਕ੍ਰਮੀ ਵਿਚ ਜਾਜਊ ਦੀ ਲੜਾਈ ਵਿਚ ਮਰਨ ਦਾ ਜ਼ਿਕਰ ਕੀਤਾ ਹੈ ਅਤੇ ਉਸਦੀ ਕਵਿਤਾ ਦਾ ਸਮਾਂ ੧੭੪੦ ਤੋਂ ੧੭੬੦ ਸੰਮਤ ਤੱਕ ਦਾ ਮੰਨਿਆ ਹੈ।

ਇਨ੍ਹਾਂ ਤਿੰਨਾਂ ਪ੍ਰਮਾਣਾਂ ਤੋਂ ਆਲਮ ਦੇ ਜਨਮ ਦਾ ਸਮਾਂ ੧੭੦੦ ਬਿਕ੍ਰਮੀ ਸੰਮਤ ਤੋਂ ਬਾਅਦ ਦਾ ਹੀ ਮਿਲਦਾ ਹੈ। ਇਸ ਤਰ੍ਹਾਂ ਆਲਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਝਣ ਤੋਂ ੫੧ ਸਾਲ ਬਾਅਦ ਪੈਦਾ ਹੋਇਆ। ਹੁਣ ਇਹ ਕਿੱਧਰ ਦੇ ਨਿਆਂ ਵਾਲੀ ਗੱਲ ਹੈ ਕਿ ਕਿਸੇ ਦੇ ਜੰਮਣ ਤੋਂ ੫੧ ਸਾਲ ਪਹਿਲਾਂ ਹੀ ਉਸਦੀ ਲਿਖਤ ਮੰਨ ਲਈ ਜਾਵੇ, ਏਡੇ ਵੱਡੇ ਝੂਠ ਨੂੰ ਕੌਣ ਸਵੀਕਾਰ ਕਰੇਗਾ।

ਆਲਮ ਦੀ ਆਪਣੀ ਰਚਨਾ ਤੋਂ ਵੀ ਜੋਧ ਕਵੀ ਦੀ ਰਚਨਾ ਦਾ ਹਵਾਲਾ ਸਪੱਸ਼ਟ ਹੋ ਰਿਹਾ ਹੈ। ਜੈਸਾ ਕਿ:

**ਕਥਾ ਸੰਸਕ੍ਰਿਤ ਸੁਨੀ ਕਛੁ ਥੋਰੀ। ਭਾਖਾ ਬਾਂਧ ਚੌਪਈ ਜੋਰੀ।**

ਇਸ ਤੋਂ ਸਪੱਸ਼ਟ ਹੋ ਗਿਆ ਕਿ ਜੋਧ ਕਵੀ ਦੀ ਸੰਸਕ੍ਰਿਤ ਰਚਨਾ ਦਾ ਇਹ ਤਰਜਮਾ ਹੈ, ਫੇਰ ਆਲਮ ਆਪ ਵੀ ਕਹਿੰਦਾ ਹੈ। ਜੈਸਾ ਕਿ :

**ਕਛੁ ਅਪਨੀ ਕਛੁ ਪਰਕ੍ਰਿਤ ਚੋਰੋਂ। ਯਥਾ ਸ਼ਕ੍ਤਿ ਅਕਸ਼ਰ੍ ਜੋਰੋਂ।**

ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਆਲਮ ਕਵੀ ਪਰਾਈ ਰਚਨਾ ਨੂੰ ਲੈ ਕੇ ਆਪਣੇ ਗ੍ਰੰਥ ਵਿਚ ਪਾਉਣ ਵਾਲਾ ਹੈ ਅਤੇ ਆਪ ਹੀ ਦੱਸ ਰਿਹਾ ਹੈ। ਸੋ ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਇਸ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਚੋਰੀ ਕਰ ਕੇ ਆਪਣੇ ਗ੍ਰੰਥ ਵਿਚ ਪਾਈ ਹੈ ਅਤੇ ਚੋਰ ਦੇ ਚੋਰੀ ਕਰਨ ਲੱਗਿਆਂ ਕੁਝ ਚਿੰਨ੍ਹ ਐਸੇ ਰਹਿ ਜਾਂਦੇ ਹਨ ਜੋ ਚੋਰ ਨੂੰ ਚੋਰ ਸਾਬਤ ਕਰਨ ਵਿਚ ਸਹਾਇਕ ਬਣ ਜਾਂਦੇ ਹਨ। ਐਸਾ ਹੀ ਆਲਮ ਕਵੀ ਨੇ ਕੀਤਾ ਜੋ ਰਾਗਮਾਲਾ ਉਸਨੇ ਗੁਰੂ ਗ੍ਰੰਥ ਸਾਹਿਬ ਵਿੱਚੋਂ ਚੁਰਾਈ ਸੀ ਉਹ ਉਸਨੇ ਆਪਣੇ ਲਿਖੇ ਹੋਏ ਕਾਮਕੰਦਲਾ ਦੇ ਕਿੱਸੇ ਵਿਚ ਜੋੜ ਦਿੱਤੀ ਅਤੇ ਕਾਮਕੰਦਲਾ ਦੇ ਮੁਖੋਂ ਰਾਗਮਾਲਾ ਦੇ ਨਾਮ ਕਹਾਏ।

ਆਲਮ ਕਵੀ ਰਾਗ ਵਿੱਦਿਆ ਦਾ ਵੇਤਾ ਨਹੀਂ ਹੋਇਆ, ਉਹ ਇਕ ਕਵੀ ਹੈ, ਪਰ ਸੰਗੀਤਕ ਨਹੀਂ, ਇਹ ਗੱਲਾਂ ਉਸ ਦੀਆਂ ਸੰਗੀਤਕ ਭੁੱਲਾਂ ਤੋਂ ਸਪੱਸ਼ਟ ਹੋ ਜਾਂਦੀ ਹੈ, ਉਸਦੀ ਪਹਿਲੀ ਭੁੱਲ ਇਹ ਹੈ ਉਹ

ਕਾਮਕੰਦਲਾ ਦੇ ਨਾਚ ਵੇਲੇ ਲਿਖਦਾ ਹੈ ਕਿ ਸਾਰੇ ਰਾਗ ਰਾਗਣੀਆਂ ਪੁੱਤ੍ਰਾਂ ਸਮੇਤ ਉਸਨੇ ਗਾਇਨ ਕੀਤੇ। ਪਰ ਰਾਗਵੇਤਾ ਕਦੇ ਵੀ ਇਉਂ ਨਹੀਂ ਲਿਖਦੇ, ਉਹ ਜਾਣਦੇ ਹਨ ਕਿ ਹਰ ਇਕ ਰਾਗ ਰਾਗਣੀ ਦੇ ਗਾਇਨ ਦਾ ਇਕ ਨਿਸ਼ਚਿਤ ਸਮਾਂ ਹੈ, ਰਾਗ ਰਾਗਣੀ ਆਪੋ-ਆਪਣੇ ਵਕਤ, ਰੁੱਤ, ਮਹੀਨੇ ਅਨੁਸਾਰ ਅਲਾਪੇ ਜਾਂਦੇ ਹਨ। ਪਰ ਆਲਮ ਇੱਕੋ ਸਮੇਂ ਕਾਮਕੰਦਲਾ ਦੇ ਮੁੱਖ ਤੋਂ ਕਹਾ ਰਿਹਾ ਹੈ। ਇਹ ਇਸਦਾ ਸੰਗੀਤਕ ਕਸੌਟੀ 'ਤੇ ਅਨਜਾਣਪੁਣਾ ਸਿੱਧ ਹੋ ਰਿਹਾ ਹੈ।

ਦੂਸਰਾ ਜਦੋਂ ਦੀਪਕ ਰਾਗ ਕਾਮਕੰਦਲਾ ਨੇ ਗਾਇਆ ਤਾਂ ਸੰਗੀਤਕ ਮਤ ਅਨੁਸਾਰ ਉਸ ਮੰਡਵੇ ਵਿਚ ਅੱਗ ਕਿਉਂ ਨਾ ਲੱਗ ਗਈ। ਭਰਤ ਮੁਨੀ ਤੇ ਤਾਨਸੈਨ ਵਰਗੇ ਗੰਧਰਬ ਗਵੱਈਏ ਤਾਂ ਇਉਂ ਲਿਖਦੇ ਹਨ। ਜੈਸਾ ਕਿ :

**ਦੀਪਕ ਨਾਹਨ ਦੀਪ ਮੈਂ ਗਾਵਤ ਗੁਣੀ ਅਨਜਾਨ।**
**ਯਾਂਤੇ ਲਿਖਯੋ ਨ ਗ੍ਰੰਥ ਮੈ ਯਾ ਕੋ ਕਹਾ ਬਖਾਨ।**

ਤੀਸਰਾ ਆਲਮ ਆਪਣੀ ਰਾਗ ਨਾਮਾਵਲੀ ਵਿਚ ਰਾਗਾਂ ਨੂੰ ਐਸਾ ਨਾਮ ਦੇਂਦਾ ਹੈ ਜੋ ਰਾਗਾਂ ਦੇ ਨਾਮ ਹੀ ਨਹੀਂ, ਉਸਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੁਣਾਈ ਰਾਗਮਾਲਾ ਜਦੋਂ ਲਿਖੀ ਤੇ ਉਕਾਈਆਂ ਖਾਧੀਆਂ ਜਾਪਦੀਆਂ ਹਨ ਦੇਖੋ ਹਰਯਾਵਲ, ਵੈਰਾਗੀ, ਵੇਲਾਚਲੀ, ਆਸਾ ਲੋਭੀ, ਵਿਹੰਗ, ਰਾਹੂ, ਕੁੰਭਨੀ ਆਦਿ।

ਚੌਥਾ ਇਹ ਹੈ ਕਿ ਆਲਮ ਨੇ ਇਸਦਾ ਨਾਮ ਰਾਗਮਾਲਾ ਨਹੀਂ ਦਿੱਤਾ, ਜੋ ਸੰਗੀਤਕ ਪਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਨਾਮ 'ਰਾਗਮਾਲਾ' ਦਿੱਤਾ ਹੈ ਜੋ ਸੰਗੀਤਕ ਮਤ ਦਾ ਸੂਚਕ ਹੋਇਆ ਕਰਦਾ ਹੈ, ਆਲਮ ਦੇ ਗਿਣੇ ਨਾਵਾਂ ਨੂੰ ਰਾਗਮਾਲਾ ਦਾ ਨਾਮ ਲੋਕਾਂ ਨੇ ਦਿੱਤਾ ਹੈ।

ਦੂਸਰੀ ਅਸ਼ੰਕਾ ਜੋ ਧੋਖਾ ਦੇਂਦੀ ਹੈ, ਸੋ ਆਲਮ ਕਵੀ ਦੇ ਕਿੱਸੇ ਦੇ ਦੀਬਾਚੇ ਵਿਚ ੯੯੧ ਸੰਮਤ ਹੈ। ਇਹ ਸੰਮਤ ਆਲਮ ਕਵੀ ਦੀ ਹਿੰਦੀ ਅਨੁਵਾਦ ਰਚਨਾ (ਤਰਜਮੇ) ਦਾ ਨਹੀਂ ਹੈ, ਪਰ ਸੰਸਕ੍ਰਿਤ ਵਿਚ ਅਸਲੀ ਪੁਸਤਕ ਦੇ ਰਚੇ ਜਾਣ ਦਾ ਹੈ। ਆਲਮ ਕਹਿ ਰਿਹਾ, "ਸੰਮਤ ਨੌ ਸੌ ਏਕਾਨਵ ਆਹੀ" ਆਹੀ ਪਦ ਭੂਤਕਾਲ ਦਾ ਸੂਚਕ ਹੈ। ਉਹ ਇਹ ਨਹੀਂ ਕਹਿ ਰਿਹਾ ਕਿ ਸੰਮਤ ਨੌ ਸੌ ਏਕਾਨਵੇ ਹੈ। ੯੯੧ ਸੰਮਤ ਭੂਤਕਾਲ ਦਾ ਸੂਚਕ ਹੈ, ਜੋ ਸੰਸਕ੍ਰਿਤ ਪੁਸਤਕ ਦੀ ਰਚਨਾ ਦਾ ਹੈ। ਸੋ ਅਸਲੀ ਸੰਸਕ੍ਰਿਤ ਪੋਥੀ ਦੇ ਸੰਮਤ ਨੂੰ ਆਲਮ ਕਵੀ ਦੇ ਟੀਕੇ ਕਰਨ ਦਾ ਸੰਮਤ ਸਮਝ ਕੇ ਤੁਰਨਾ ਗ਼ਲਤ ਨਤੀਜੇ ਦੀ ਰਹਿਬਰੀ ਕਰਦਾ ਹੈ।

ਹੁਣ ਜੇ ਇਸ ਕਵੀ ਦੀ ਚੋਰੀ ਕੀਤੀ ਹੋਈ ਨਾਮਾਵਲੀ ਨੂੰ ਗਹੁ ਨਾਲ ਪੜ੍ਹੀਏ ਤਾਂ 'ਚੋਰੀ ਦਾ ਮਾਲ ਲਾਠੀਆਂ ਦੇ ਗਜ਼' ਨਾਲ ਪ੍ਰਤੀਤ ਹੋਵੇਗੀ। ਭਾਵ ਕਾਹਲੀ ਵਿਚ ਕੀਤੀਆਂ ਹੋਈਆਂ ਉਕਾਈਆਂ ਗੁਰੂ ਗ੍ਰੰਥ ਸਾਹਿਬ ਦੀ ਰਾਗਮਾਲਾ ਦੀ ਚੋਰੀ ਕੀਤੀ ਦਾ ਪ੍ਰਤੱਖ ਸਬੂਤ ਹੈ। ਆਲਮ ਕਵੀ ਦੀ ਕ੍ਰਿਤ ਦੇ ਅੱਗੇ ਦੋ ਪਾਠ ਦੇ ਰਹੇ ਹਾਂ, ਉਹ ਧਿਆਨ ਨਾਲ ਪੜ੍ਹਨ ਤੋਂ ਪਤਾ ਚੱਲੇਗਾ ਕਿ ਆਲਮ ਦੀ ਸੰਸਕ੍ਰਿਤ ਤੇ ਹਿੰਦੀ ਵਿਚ ਲਿਖਤ ਨੂੰ ਜਦੋਂ ਸਿੱਖ ਲਿਖਾਰੀਆਂ ਨੇ ਗੁਰਮੁਖੀ ਵਿਚ ਲਿਖਿਆ ਤਾਂ ਉਸ ਵਿਚ ਵੀ ਬਹੁਤ ਸਾਰਾ ਫ਼ਰਕ ਪੜ੍ਹਨ ਲੱਗਿਆਂ ਆਵੇਗਾ ਅਤੇ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਨੂੰ ਬਰਾਬਰ ਰੱਖ ਕੇ ਪੜ੍ਹਾਂਗੇ ਤਾਂ ਬਿਲਕੁਲ ਹੀ ਸਪੱਸ਼ਟ ਹੋ ਜਾਵੇਗਾ। ਹੁਣ ਦੇਖੋ ਸੰਸਕ੍ਰਿਤ ਦਾ ਹਿੰਦੀ ਤਰਜਮਾ ਕਰਨ ਵਾਲਾ ਆਲਮ ਕਵੀ ਲਿਖਦਾ ਹੈ 'ਸਬੈ ਪੁਤ੍ਰ ਸਬ ਰਾਗ ਕੇ ਅਠਤਾਲੀ ਛਤੀਸ' ਏਸੇ ਦਾ ਗੁਰਮੁਖੀ ਉਤਾਰਾ ਕਰਨ ਵਾਲਾ ਲੇਖਕ ਜਦੋਂ ਲਿਖਦਾ ਹੈ ਤਾਂ ਅਖ਼ੀਰ ਵਿਚ ਜਦੋਂ ਉਸਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਦਾ ਚੇਤਾ ਆਉਂਦਾ ਹੈ ਤਾਂ ਉਹ ਇਸਨੂੰ ਬਦਲ ਕੇ ਇਉਂ ਲਿਖਦਾ ਹੈ "ਸਭੈ ਪੁਤ੍ਰ ਰਾਗਨ ਕੇ ਗਾਏ ਅਠਾਰਹ ਦਸ ਬੀਸ" ॥੭੨॥

ਫੇਰ ਵੀ ਇਕ ਤੁਕ ਦਾ ਫ਼ਰਕ ਉਸਦੇ ਚੋਰੀ ਕਰਨ ਦਾ ਸਬੂਤ ਦੇਂਦਾ ਹੈ। ਹੁਣ ਅੱਗੇ ਜੇ ਹੋਰ ਗ਼ਲਤੀਆਂ ਹਨ, ਉਹ ਇਸ ਨਕਸ਼ੇ ਵਿਚ ਦੇਖੀਆਂ ਜਾ ਸਕਦੀਆਂ ਹਨ।

| ਆਲਮ ਕਵਿ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿੱਤੇ ਰਾਗਾਂ ਦੇ ਨਾਮ | | ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਰਾਗਮਾਲਾ (੨) |
|---|---|---|
| ਗੁਰਮੁਖੀ ਪੋਥੀ ਵਿੱਚੋਂ ਰਾਗਾਂ ਦਾ ਉਤਾਰਾ : ੧ (ੳ) | ਆਲਮ ਕਵੀ ਦੀ ਹਿੰਦੀ ਲਿਖਤੀ ਨੁਸਖ਼ੇ ਦਾ ਉਤਾਰਾ : ੧ (ਅ) | |
| ਚਉਪਈ॥ | ਚੌ :॥ | ੧ੴ ਸਤਿਗੁਰ ਪ੍ਰਸਾਦਿ॥ ਰਾਗ ਮਾਲਾ॥ |
| ਰਾਗ ਏਕ ਸੰਗ ਪੰਚ ਬਰੰਗਨ। | ਰਾਗ ਰਾਗ ਸੰਗ ਪੰਚ ਵਰਾਗਨ। | ਰਾਗ ਏਕ ਸੰਗਿ ਪੰਚ ਬਰੰਗਨ॥ |
| ਸੰਗ ਅਲਾਪਹਿ ਆਠਉ ਨੰਦਨ। | ਸੰਗ ਅਲਾਪਤ ਆਠੌਂ ਨੰਦਨ। | ਸੰਗਿ ਅਲਾਪਹਿ ਆਠਉ ਨੰਦਨ॥ |
| ਪ੍ਰਥਮੇ ਰਾਗ ਭੈਰਉ ਵੈ ਕਰਹੀ। | ਪ੍ਰਥਮ ਰਾਗ ਭੈਰੋਂ ਉਹ ਕਰਈ। | ਪ੍ਰਥਮ ਰਾਗ ਭੈਰਉ ਵੈ ਕਰਹੀ॥ |
| ਪੰਚ ਰਾਗਨੀ ਸੰਗਿ ਉਚਰਹੀ। | ਪਾਂਚੌਂ ਕਾਮਿਨਿ ਮੁਖ ਉਚਰਹੀਂ। | ਪੰਚ ਰਾਗਨੀ ਸੰਗਿ ਉਚਰਹੀ॥ |
| ਪ੍ਰਥਮ ਭੈਰਵੀ ਬਿਲਾਵਲੀ। | ਪ੍ਰਥਮਹਿ ਭੈਰਵੀ ਵੇਲਾਚਲੀ। | ਪ੍ਰਥਮ ਭੈਰਵੀ ਬਿਲਾਵਲੀ॥ |
| ਪੁਨਿਆਕੀ ਗਾਵਹਿ ਬੰਗਲੀ। | ਪਿਨਾਕੀ ਗਾਵਹਿ ਓਂ ਮੰਗਲੀ। | ਪੁੰਨਿਆਕੀ ਗਾਵਹਿ ਬੰਗਲੀ॥ |
| ਪੁਨ ਅਸਲੇਖੀ ਕੀ ਭਈ ਬਾਰੀ। | ਪੁਨਿ ਆਸਾਲੋਭੀ ਭੈਵਾਰੀ। | ਪੁਨਿ ਅਸਲੇਖੀ ਕੀ ਭਈ ਬਾਰੀ॥ |
| ਇਹ ਭੈਰੋ ਕੀ ਪਾਂਚੋਂ ਨਾਰੀ। | ਏ ਭੈਰੋਂ ਕੀ ਪਾਚੋਂ ਨਾਰੀ। | ਏ ਭੈਰਉ ਕੀ ਪਾਚਉ ਨਾਰੀ॥ |
| ਪੰਚਿਮ ਹਰਿਖ ਦਿਸਾਖ ਸੁਨਾਵਹਿ। | ਦੇਸ਼ ਕਾਵਰੂ ਮਾਧੋ ਜੋ ਕੀਨਾ। | ਪੰਚਮ ਹਰਖ ਦਿਸਾਖ ਸੁਨਾਵਹਿ॥ |
| ਬੰਗਾਲਾ ਮਧੁ ਮਾਧਵ ਗਾਵਹਿ॥੬੩॥ | ਲਲਿਤ ਬਿਲਾਵਲ ਤਾ ਪਰ ਚੀਨਾ। | ਬੰਗਾਲਮ ਮਧੁ ਮਾਧਵ ਗਾਵਹਿ॥੧॥ |
| ਦੋਹਰਾ॥ ਲਲਿਤ ਬਿਲਾਵਲਿ ਗਾਵਹੀ | | ਲਲਤ ਬਿਲਾਵਲ ਗਾਵਹੀ; |
| ਅਪਨੀ ਅਪਨੀ ਭਾਂਤਿ। | ਵੰਗਾਲਾ ਹਰਿਯਾਵਲੁ ਕਰਈ। | ਅਪੁਨੀ ਅਪੁਨੀ ਭਾਂਤਿ॥ |
| ਆਠ ਪੁਤ੍ਰ ਭੈਰਉ ਕੇ ਗਾਇਨ ਗਾਵਹਿ | ਕਰ ਵਿਹੰਗ ਮਧੁ ਗੁਨ ਸੰਚਰਈ॥੬੭॥ | ਅਸਟ ਪੁਤ੍ਰ ਭੈਰਵ ਕੇ; |
| ਪ੍ਰਾਤਿ॥੬੪॥ | ਸੋ:॥ | ਗਾਵਹਿ ਗਾਇਨ ਪਾਤ੍ਰ॥੧॥ |
| ਦੁਤੀਆ ਮਾਲਕਉਸਕ ਅਲਾਪਹਿ। | ਮਾਲਕੋਸ ਪੁਨਿਕੀਨ ਪੰਚ ਵਰਾਂਗਨ ਸੰਗ ਲੈ। | ਦੁਤੀਆ ਮਾਲਕਉਸਕ ਆਲਾਪਹਿ॥ |
| ਸੰਗ ਰਾਗਨੀ ਪਾਂਚੋ ਥਾਪਹਿ। | ਯੌਂ ਸੁਤ ਆਠ ਪ੍ਰਵਨੀ ਕਾਮ ਕੰਦਲਾ | ਸੰਗਿ ਰਾਗਨੀ ਪਾਚਉ ਥਾਪਹਿ॥ |
| | ਮੁਖ ਕਹੈ॥੬੮॥ ਚੌ:॥ | |
| ਗੌਡ ਕਰੀ ਅਰ ਦੇਵ ਕੰਧਾਰੀ। | ਗੌਂਡ ਗਰੀ ਪਾਛੇ ਜੁ ਅਲਾਪੀ। | ਗੋਂਡਕਰੀ ਅਰੁ ਦੇਵਗੰਧਾਰੀ॥ |
| ਗੰਧਾਰੀ ਸੀਹੁਤੀ ਉਚਾਰੀ। | ਦੇਵਗੰਧਾਰੀ ਤਿਹ ਪਰ ਥਾਪੀ। | ਗੰਧਾਰੀ ਸੀਹੁਤੀ ਉਚਾਰੀ॥ |
| ਧੰਨਾਸਰੀ ਏ ਪਾਂਚੋ ਗਾਈ। | ਧਨਾਸੁਰੀ ਪਾਛੇ ਤੇ ਕੀਨੀ। | ਧਨਾਸਰੀ ਏ ਪਾਚਉ ਗਾਈ॥ |
| ਮਾਲ ਕੌਸ ਰਾਗ ਸੰਗ ਲਾਈ। | ਮਾਲਕੋਸ ਸੰਗਿ ਪਾਂਚੌਂ ਚੀਨੀ। | ਮਾਲ ਰਾਗ ਕਉਸਕ ਸੰਗ ਲਾਈ॥ |
| ਮਾਰੂ ਮਸਤ ਅੰਗ ਮੇਵਾਰਾ। | ਮਾਰੂ ਮਿਸ਼੍ਰ ਅੰਗ ਮੇਵਾਰਾ। | ਮਾਰੂ ਮਸਤਅੰਗ ਮੇਵਾਰਾ॥ |
| ਪ੍ਰਬਲ ਚੰਦ ਕਉਸਕ ਉਭਾਰਾ। | ਵਰਵਲ ਚੰਦ ਉਕਾਸ ਉਭਾਰਾ। | ਪ੍ਰਬਲਚੰਡ ਕਉਸਕ ਉਭਾਰਾ॥ |
| ਕੌਖਟ ਅਉ ਭਉਰਾ ਨੰਦ ਗਾਏ। | ਖੋਖਰ ਅਰੁ ਭਵਰਾਨੰਦ ਆਯੇ। | ਖਉਖਟ ਅਉ ਭਉਰਾਨਦ ਗਾਏ॥ |
| ਮਾਲਕੌਸ ਰਾਗ ਸੰਗ ਲਾਏ॥੬੫॥ ਸੋਰਠਾ॥ | ਮਾਲਕੋਸ ਆਠੋ ਸੁਤ ਗਾਯੇ॥੬੯॥ | ਅਸਟ ਮਾਲਕਉਸਕ ਸੰਗ ਲਾਏ॥੧॥ |
| ਪੁਨਿ ਆਯੋ ਹਿੰਡੋਲੁ | ਸੋ:॥ ਪੁਨਿ ਆਯੋ ਹਿੰਡੋਲੁ | ਪੁਨਿ ਆਇਅਉ ਹਿੰਡੋਲੁ; |
| ਪਾਂਚ ਨਾਰ ਸੰਗ ਅਸਟ ਸੁਤ। | ਪੰਚ ਵਰਾਂਗੁਨ ਸੰਗ ਲੈ। | ਪੰਚ ਨਾਰਿ ਸੰਗਿ ਅਸਟ ਸੁਤ॥ |
| ਉਠੈ ਸੁ ਤਾਨ ਕਲੋਲ | ਉਠਿ ਕਰ ਤਾਲ ਕਲੋਲ | ਉਠਹਿ ਤਾਨ ਕਲੋਲ |
| ਗਾਵਹਿ ਤਾਲਿ ਮਿਲਾਇਕੈ॥੬੬॥ | ਗਾਵਹਿ ਤਾਲ ਮਿਲਾਇਕੈ॥੭੦॥ | ਗਾਇਨ ਤਾਰ ਮਿਲਾਵਹੀ॥੧॥ |
| ਚੌਪਈ॥ ਤਿਲੰਗੀ ਦੇਵਕਰੀ ਆਈ। | ਚੌ:॥ ਤੈਲੰਗੀ ਦੇਵਕਰੀ ਜਵ ਆਈ। | ਤੇਲੰਗੀ ਦੇਵਕਰੀ ਆਈ॥ |
| ਬਸੰਤੀ ਸਿੰਧੂਰ ਸੁਹਾਈ। | ਵਾਸੰਤੀ ਸਿੰਧੁਰੀ ਸੁਹਾਈ। | ਬਸੰਤੀ ਸੰਦੂਰ ਸੁਹਾਈ॥ |
| ਸਰਸ ਅਹੀਰੀ ਲੈ ਭਾਰਜਾ। | ਸਰਸ ਅਹੀਰੀ ਲੈ ਆਰਜਾ। | ਸਰਸ ਅਹੀਰੀ ਲੈ ਭਾਰਜਾ॥ |
| ਸੰਗ ਲਾਈ ਪਾਂਚੋ ਆਰਜਾ। | ਸੰਗ ਆਈ ਪਾਂਚੋਂ ਭਾਰਜਾ। | ਸੰਗ ਲਾਈ ਪਾਂਚਉ ਆਰਜਾ॥ |
| ਸੁਰਮਾਨੰਦ ਭਾਸਕਰ ਆਏ। | ਸੂਰਮਨੰਦ ਭਾਸਕਰ ਆਯੇ। | ਸੁਰਮਾਨੰਦ ਭਾਸਕਰ ਆਏ॥ |
| ਚੰਦ੍ਰ ਬਿੰਬ ਮੰਗਲਨਿ ਸੁਹਾਏ। | ਚੰਦ ਗ੍ਰਸਨ ਕੌਂ ਰਾਹੂ ਦਿਖਾਯੇ। | ਚੰਦ੍ਰਬਿੰਬ ਮੰਗਲਨ ਸੁਹਾਏ॥ |
| ਪੰਚ ਬਾਨ ਅਉ ਆਹਿ ਬਿਨੋਦਾ। | ਪੰਚਵੇਨੁ ਅਰੁ ਅਰਵ ਵਿਨੋਦੀ। | ਸਰਸਬਾਨ ਅਉ ਆਹਿ ਬਿਨੋਦਾ॥ |

| ਆਲਮ ਕਾਵਿ ਦੇ ਮਾਧਵਾਨਲ ਨਾਮੇ ਗ੍ਰੰਥ ਵਿਚ ਦਿੱਤੇ ਰਾਗਾਂ ਦੇ ਨਾਮ | | (੨) |
|---|---|---|
| ੧ (ੳ) | ੧ (ਅ) | |
| ਗਾਵਹਿ ਸਰਸ ਬਸੰਤ ਕਮੋਦਾ। | ਗਾਵੈ ਸਰਸ ਵਸੰਤ ਕਮੋਦੀ। | ਗਾਵਹਿ ਸਰਸ ਬਸੰਤ ਕਮੋਦਾ॥ |
| ਅਸਟ ਪੁਤ੍ਰ ਮੈ ਕਹੇ ਸਵਾਰੀ। | ਅਸ਼੍ਟ ਪੁਤ੍ਰ ਗੁਨਿ ਕੀਯੋ ਅਪਾਰੀ। | ਅਸਟ ਪੁਤ੍ਰ ਮੈ ਕਹੇ ਸਵਾਰੀ॥ |
| ਪੁਨ ਆਈ ਦੀਪਕ ਕੀ ਬਾਰੀ॥੬੭॥ | ਪੁਨਿ ਆਈ ਦੀਪਕ ਕੀ ਵਾਰੀ॥੭੧॥ | ਪੁਨਿ ਆਈ ਦੀਪਕ ਕੀ ਬਾਰੀ॥੧॥ |
| ਦੋਹਰਾ॥ ਕਾਲੇਖੀ ਪਟਮੰਜਰੀ ਟੋਡੀ ਕਹੀ ਅਲਾਪਿ। | ਦੋ: ॥ ਕਾਢੋਲੀ ਪਟ ਮੰਜਰੀ ਟੋਡੀ ਗਹੀ ਅਲਾਪ। | ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ॥ |
| ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ॥੬੮॥ | ਕਾਮੋਦਾ ਅਰੁ ਗੂਜਰੀ ਏ ਦੀਪਕ ਕੇ ਸਾਥ॥੭੨॥ | ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ॥੧॥ |
| ਚੌਪਈ॥ ਕਾਲੰਗਨ ਕੁੰਤਲ ਅਉਰਾਮਾ। | ਚੌ: ॥ ਕਾਲਿੰਗਨ ਕੂੰਤਲ ਅਰੁ ਰਾਮਾ। | ਕਾਲੰਕਾ ਕੁੰਤਲ ਅਉ ਰਾਮਾ॥ |
| ਕਮਲ ਕੁਸਮ ਪੰਚਨ ਕੇ ਨਾਮਾ। | ਕਾਮ ਲੋਕ ਸਰ ਪੰਜਮ ਨਾਮਾ। | ਕਮਲਕੁਸਮ ਚੰਪਕ ਕੇ ਨਾਮਾ॥ |
| ਗੌਰਾ ਅਉ ਕਾਨਰਾ ਕਲਿਆਨਾ। | ਗੌਰਾ ਅਰੁ ਕਾਨ੍ਹਰਾ ਕਲਯਾਨਾ। | ਗਉਰਾ ਅਉ ਕਾਨਰਾ ਕਲ੍ਯਾਨਾ॥ |
| ਅਸਟ ਪੁਤ੍ਰ ਦੀਪਕ ਕੇ ਜਾਨਾ। | ਅਸ਼੍ਟ ਪੁਤ੍ਰ ਦੀਪਕ ਕੇ ਜਾਨਾ। | ਅਸਟ ਪੁਤ੍ਰ ਦੀਪਕ ਕੇ ਜਾਨਾ॥੧॥ |
| ਸਭਿ ਮਿਲਿ ਸਿਰੀ ਰਾਗ ਵੈ ਗਾਵਹਿ। | ਪੰਚਮ ਸਿਰੀ ਰਾਗ ਉਹ ਗਾਵੇ। | ਸਭ ਮਿਲਿ ਸਿਰੀਰਾਗ ਵੈ ਗਾਵਹਿ॥ |
| ਪਾਂਚੋ ਸੰਗ ਬਰੰਗਨ ਲਾਵਹਿ। | ਪਾਂਚੌਂ ਸੰਗ ਰਾਗਿਨੀ ਮਿਲਾਵੈ। | ਪਾਂਚਉ ਸੰਗ ਬਰੰਗਨ ਲਾਵਹਿ॥ |
| ਬੈਰਾਟੀ ਕਰਨਾਟੀ ਧਰੀ। | ਬੈਰਾਟੀ ਕਰਨਾਟੀ ਕੀ ਧਰੀ। | ਬੈਰਾਰੀ ਕਰਨਾਟੀ ਧਰੀ॥ |
| ਗੌਰੀ ਗਾਵਹਿ ਆਸਾਵਰੀ। | ਗੌਰੀ ਗਾਵਹਿ ਆਸਾ ਭਰੀ। | ਗਵਰੀ ਗਾਵਹਿ ਆਸਾਵਰੀ॥ |
| ਪੁਨਿ ਪਾਛੈ ਸੈਧਵੀ ਅਲਾਪੀ। | ਪੁਨਿ ਪਾਛੇ ਸਿਧੁਰੀ ਅਲਾਪੀ। | ਤਿਹ ਪਾਛੈ ਸਿੰਧਵੀ ਅਲਾਪੀ॥ |
| ਸਿਰੀ ਰਾਗ ਸੰਗ ਪਾਂਚੋ ਥਾਪੀ॥੬੯॥ | ਸਿਰੀ ਰਾਗ ਸੰਗ ਪਾਚੌਂ ਥਾਪੀ॥੭੩॥ | ਸਿਰੀਰਾਗ ਸਿਉ ਪਾਂਚਉ ਥਾਪੀ॥੧॥ |
| ਦੋਹਰਾ॥ ਮਾਲਵ ਸੰਗਰ ਸਾਗਰਾ ਅਉਰ ਗੌਡ ਗੰਭੀਰ। | ਦੋਹਰਾ॥ ਮਾਲਵ ਸਾਗ ਸਾਰਗਾਂ ਅਰੁ ਗਵਰਾ ਗੰਭੀਰ। | ਸਾਲੂ ਸਾਰਗ ਸਾਗਰਾ ਅਉਰ ਗੋਡ ਗੰਭੀਰ॥ |
| ਆਠ ਪੁਤ੍ਰ ਸਿਰੀਰਾਗ ਕੇ ਗੁੰਡ ਕੁੰਭ ਹਮੀਰ॥੭੦॥ | ਅਸ਼੍ਟ ਪੁਤ੍ਰ ਸਿਰੀ ਰਾਗ ਕੇ ਗੌਡਾ ਕੰਭ ਹੰਵੀਰ॥੭੪॥ | ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ॥੧॥ |
| ਚੌਪਈ॥ ਖਸਟਮ ਮੇਘ ਰਾਗ ਵੈ ਗਾਵਹਿ। | ਚੌ: ॥ ਖਸ਼੍ਮ ਮੇਘ ਰਾਗ ਉਹ ਕਹਈ। | ਖਸਟਮ ਮੇਘ ਰਾਗ ਵੈ ਗਾਵਹਿ॥ |
| ਪਾਂਚੋ ਸੰਗ ਬਰੰਗਨ ਲਾਵਹਿ। | ਪਾਚੌਂ ਕਾਮਿਨਿ ਮੁਖ ਉਚ੍ਰਈ। | ਪਾਂਚਉ ਸੰਗਿ ਬਰੰਗਨ ਲਾਵਹਿ॥ |
| ਸੋਰਠ ਗੌਂਡ ਮਲਾਰੀ ਧੁਨੀ। | ਸੋਰਠ ਔਰ ਮਲਾਰੀ ਧੁਨਿ। | ਸੋਰਠਿ ਗੋਡ ਮਲਾਰੀ ਧੁਨੀ॥ |
| ਪੁਨ ਗਾਵਹਿ ਆਸਾ ਗੁਨਗੁਨੀ। | ਪੁਨਿ ਗਾਵਹਿ ਆਸਾ ਕੁੰਭਨੀ। | ਪੁਨਿ ਗਾਵਹਿ ਆਸਾ ਗੁਨ ਗੁਨੀ॥ |
| ਊਚੈ ਸੁਰ ਸੂਹਵੀ ਕੀਨੀ। | ਊਚੇ ਸੁਰ ਪੁਨਿ ਸੂਹਵ ਕੀਨੀ। | ਊਚੈ ਸੁਰਿ ਸੂਹਉ ਪੁਨਿ ਕੀਨੀ॥ |
| ਮੇਘ ਰਾਗ ਸੋ ਪਾਂਚੋ ਚੀਨੀ। | ਮੇਘ ਰਾਗ ਸੰਗ ਪਾਂਚੌਂ ਚੀਨੀ। | ਮੇਘ ਰਾਗ ਸਿਉ ਪਾਚਉ ਚੀਨੀ॥੧॥ |
| ਬੈਰਾਗਰ ਗਜਧਰ ਕੇਦਾਰਾ। | ਵੈਰਾਰੰ ਗਜੁਧਰ ਕੇਦਾਰਾ। | ਬੈਰਾਧਰ ਗਜਧਰ ਕੇਦਾਰਾ॥ |
| ਜਲਧਰ ਅਉ ਨਟ ਜਬਲੀਧਾਰਾ। | ਜਾਲੰਧਰ ਨਟ ਯੌਂ ਜਲਧਾਰਾ। | ਜਬਲੀਧਰ ਨਟ ਅਉ ਜਲਧਾਰਾ॥ |
| ਪੁਨਿ ਗਾਵਹਿ ਸੰਕਰ ਅਉ ਸਿਆਮਾ। | ਪੁਨਿ ਗਾਵਹਿ ਔ ਸੰਕਰ ਅਰੁ ਸਜਾਮਾ। | ਪੁਨਿ ਗਾਵਹਿ ਸੰਕਰ ਅਉ ਸਿਆਮਾ॥ |
| ਕਮਲ ਕੁਸਮ ਪੰਚਮ ਕੇ ਨਾਮਾ॥੭੧॥ | ਮੇਘ ਰਾਗ ਪੁਤ੍ਰਨ ਕੇ ਨਾਮਾ॥੭੫॥ | ਮੇਘ ਰਾਗ ਪੁਤ੍ਰਨ ਕੇ ਨਾਮਾ॥੧॥ |
| ਦੋਹਰਾ॥ ਖਸਟ ਰਾਗ ਉਨ ਗਾਇਆ ਸੰਗ ਰਾਗਨੀ ਤੀਸ। | ਦੋ: ॥ ਖਸ਼੍ ਰਾਗ ਉਨ ਗਾਇਯਾ ਸੰਗ ਰਾਗਨੀ ਤੀਸ। | ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ॥ |
| ਸਭੈ ਪੁਤ੍ਰ ਰਾਗਨ ਕੇ ਗਾਏ ਅਠਾਰਹ ਦਸ ਬੀਸ॥੭੨॥ | ਸਭੈ ਪੁਤ੍ਰ ਸਭ ਰਾਗ ਕੈ ਅਠਤਾਲੀ ਛਤੀਸ॥੭੬॥ | ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ॥੧॥੬॥ |

ਇਸ ਉਪਰੋਕਤ ਟਾਕਰੇ ਤੋਂ ਆਲਮ ਦੀ ਰਚੀ ਰਾਗ ਨਾਮਾਵਲੀ ਦਾ ਫ਼ਰਕ ਸਪੱਸ਼ਟ ਹੋ ਗਿਆ ਹੈ। ਹੁਣ ਇਸ ਤੋਂ ਰਾਗਾਂ ਦਾ ਜੋ ਨਕਸ਼ਾ ਬਣਦਾ ਹੈ, ਉਹ ਅੱਗੇ ਦੇਂਦੇ ਹਾਂ। ਜਿਸ ਤੋਂ ਪਤਾ ਚੱਲਦਾ ਹੈ ਕਿ ਸੰਗੀਤਕ ਨੁਕਤੇ ਤੋਂ ਵੀ ਇਹ ਗੁਰਮਤ ਰਾਗਮਾਲਾ ਤੋਂ ਭਿੰਨ ਹੈ। ਕੋਈ ਕੋਈ ਤੁਕ ਤਾਂ ਭਾਵੇਂ ਟਾਕਰਾ ਖਾ ਜਾਏ, ਪਰ ਪੁਤ੍ਰ ਤੇ ਰਾਗਣੀਆਂ ਮੁਕਾਬਲਾ ਨਹੀਂ ਖਾਂਦੀਆਂ।

# ਆਲਮ ਦੇ ਮਾਧਵਾਨਲ ਵਿੱਚੋਂ ਰਾਗਾਂ ਦੀ ਗਿਣਤੀ ਦਾ ਨਕਸ਼ਾ

ਇਹ ਗ੍ਰੰਥ ਸੰਗੀਤ ਦਾ ਨਹੀਂ ਹੈ, ਨਾ ਸੰਗੀਤ ਦੇ ਪ੍ਰਮਾਣਾਂ ਵਿਚ ਪ੍ਰਮਾਣੀਕ ਹੋ ਸਕਦਾ ਹੈ। ਇਸ ਗ੍ਰੰਥ ਵਿਚ ਕਾਮ ਕੰਦਲਾ ਨਾਮੀ ਵੇਸ਼ਵਾ ਦੇ ਨਾਚ ਦੀ ਕਹਾਣੀ ਹੈ। ਇਸ ਦਾ ਕਰਤਾ ਸੰਗੀਤ ਮਤ ਤੋਂ ਬੇਖ਼ਬਰ ਹੈ।

| ਰਾਗ | ਪਰਿਵਾਰ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|---|
| ੧.<br>ਭੈਰਵ ਰਾਗ | ਇਸਤ੍ਰੀ<br>ਪੁੱਤਰ<br>ਨੂੰਹਾਂ | ਭੈਰਵੀ<br>ਦੇਸ਼ਕਾਵਰੂ<br>— | ਵੇਲਾਚਲੀ<br>ਮਾਧੋ<br>— | ਪਿਨਾਕੀ<br>ਲਲਿਤ<br>— | ਮੰਗਲੀ<br>ਬਿਲਾਵਲ<br>— | ਆਸਾ ਲੋਭੀ<br>ਹਰਜਾਵਲ<br>— | —<br>ਵੰਗਾਲਾ<br>— | —<br>ਵਿਹੰਗ<br>— | —<br>ਮਧੁਗੁਨ<br>— |
| ੨.<br>ਮਾਲਕੌਂਸ ਰਾਗ | ਇਸਤ੍ਰੀ<br>ਪੁੱਤਰ<br>ਨੂੰਹਾਂ | ਗੌਂਡ ਗਰੀ<br>ਮਾਰੂ<br>— | ਦੇਵ ਗੰਧਾਰੀ<br>ਮੇਵਾਰ<br>— | —[1]<br>ਮਿਸ਼੍ਰਅੰਗ<br>— | —[1]<br>ਵਰਵਲ<br>— | ਧਨਾਸਰੀ<br>ਚੰਦ ਉਕਾਸ<br>— | —<br>ਖੇਖਰ<br>— | —<br>ਭਵਰਾ<br>— | —<br>ਨੰਦ<br>— |
| ੩.<br>ਹਿੰਡੋਲ ਰਾਗ | ਇਸਤ੍ਰੀ<br>ਪੁੱਤਰ<br>ਨੂੰਹਾਂ | ਤੇਲੰਗੀ<br>ਸੂਰਮ ਨੰਦ<br>— | ਦੇਵਗਰੀ<br>ਭਾਸਕਰ<br>— | ਵਾਸੰਤੀ<br>ਚੰਦ ਗ੍ਰਸਨ<br>— | ਸਿੰਧੁਰੀ<br>ਰਾਹੂ<br>— | ਸਰਸ ਅਹੀਰੀ<br>ਪੰਚਵੇਨ<br>— | —<br>ਵਿਨੋਦੀ<br>— | —<br>ਵਸੰਤ<br>— | —<br>ਕਾਮੋਦਾ<br>— |
| ੪.<br>ਦੀਪਕ ਰਾਗ | ਇਸਤ੍ਰੀ<br>ਪੁੱਤਰ<br>ਨੂੰਹਾਂ | ਕਾਛੋਲੀ<br>ਕਲਿੰਗਨ<br>— | ਪਟਮੰਜਰੀ<br>ਕੁੰਤਲ<br>— | ਟੋਡੀ<br>ਰਾਮਾ<br>— | ਕਾਮੋਦਾ<br>ਕਾਮ ਲੋਕ<br>— | ਗੂਜਰੀ<br>ਪੰਚਕ<br>— | —<br>ਗੌਰਾ<br>— | —<br>ਕਾਨ੍ਹਰਾ<br>— | —<br>ਕਲਜਾਨਾ<br>— |
| ੫.<br>ਸਿਰੀ ਰਾਗ | ਇਸਤ੍ਰੀ<br>ਪੁੱਤਰ<br>ਨੂੰਹਾਂ | ਵੈਰਾਟੀ<br>ਮਾਲਵ<br>— | ਕਰੁਨਾਟੀ<br>ਸਾਗ<br>— | ਗੌਰੀ<br>ਸਾਰਗਾਂ<br>— | ਆਸਾ ਭਰੀ<br>ਗੌਂਡ<br>— | ਸਿਧੁਰੀ<br>ਹੰਵੀਰ<br>— | —<br>ਗਵਰਾ<br>— | —<br>ਕੁੰਭ<br>— | —<br>ਗੰਭੀਰ<br>— |
| ੬.<br>ਮੇਘ ਰਾਗ | ਇਸਤ੍ਰੀ<br>ਪੁੱਤਰ<br>ਨੂੰਹਾਂ | ਸੋਰਠ<br>ਵੈਰਾਰੰ<br>— | ਕੁੰਭਨੀ<br>ਗਜੁਧਰ<br>— | ਮਲਾਰੀ<br>ਕੇਦਾਰਾ<br>— | ਆਸਾ<br>ਜਾਲੰਧਰ<br>— | ਸੂਹਵ<br>ਜਲਧਾਰਾ<br>— | —<br>ਸੰਕਰ<br>— | —<br>ਸਿਆਮਾ<br>— | —<br>ਨਟ<br>— |

ਨੋਟ : ਹਰਜਾਵਲ, ਵੈਰਾਰੰ, ਵੇਲਾਚਲੀ, ਆਸਾਲੋਭੀ, ਵਿਹੰਗ, ਰਾਹੂ ਆਦਿ ਇਹ ਰਾਗ ਅਸ਼ੁੱਧ ਹਨ। ਕਰਤਾ ਨੂੰ ਨਾਮ ਭੁੱਲ ਜਾਣ ਤੇ ਨਵੇਂ ਨਾਮ ਠੱਪ ਕੇ ਲਿਖ ਦਿੱਤੇ ਹੋਏ ਜਾਪਦੇ ਹਨ।

੧. ਅੰਧਜਾਵਲੀ ਤੇ ਸੋਰਠੀ ਦੋ ਰਾਗਣੀਆਂ ਇਕ ਹੋਰ ਨੁਸਖ਼ੇ ਵਿਚ ਲਿਖੀਆਂ ਹਨ, ਪਰ ਮੇਘ ਵਿਚ ਫੇਰ ਸੋਰਠ ਆਇਆ ਹੈ।

*੮. **ਸ਼ੰਕਾ :** ਪ੍ਰੋਫ਼ੈਸਰ ਸਾਹਿਬ ਸਿੰਘ ਨੇ ਰਾਗਮਾਲਾ ਵਿਚ ਆਈ ਤੁਕ 'ਪੁਨਿ ਅਸਲੇਖੀ ਕੀ ਭਈ ਬਾਰੀ' ਉਪਰ 'ਪੁਨਿ' ਸ਼ਬਦ 'ਤੇ ਨੋਟ ਦਿੱਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਥੇ ਕਿਤੇ ਵੀ ਸੰਸਕ੍ਰਿਤ ਲਫ਼ਜ਼ 'ਪੁਨਹ' ਦਾ ਪੁਰਾਣਾ ਪੰਜਾਬੀ ਰੂਪ ਹੈ, ਉਹ 'ਫੁਨਿ' ਹੈ। 'ਪੁਨਿ' ਕਿਤੇ ਵੀ ਨਹੀਂ। ਇਹ ਸਾਹਿਤਕ ਦ੍ਰਿਸ਼ਟੀ ਕੋਣ ਤੋਂ ਇਕ ਅਨੋਖੀ ਗੱਲ ਹੈ, ਕਿਸੇ ਵੀ ਗੁਰੂ ਵਿਅਕਤੀ ਨੇ ਆਪਣੀ ਬਾਨੀ ਵਿਚ ਇਹ ਲਫ਼ਜ਼ ਨਹੀਂ ਵਰਤਿਆ।*

***ਉੱਤਰ :*** ਪ੍ਰੋਫ਼ੈਸਰ ਸਾਹਿਬ ਸਿੰਘ ਨੇ ਇਹ ਸ਼ੰਕਾ ਕਰ ਕੇ ਸੰਸਕ੍ਰਿਤ ਦੇ ਵਿਦਵਾਨ ਹੋਣ ਦਾ, ਵਿਆਕਰਨ ਦੀ ਜਾਣਕਾਰੀ ਦਾ ਅਤੇ ਆਪਣੀ ਵਿਦਵਤਾ ਦਾ ਸਬੂਤ ਤਾਂ ਦੇ ਦਿੱਤਾ ਹੈ, ਪਰ ਨਾਲ ਹੀ ਗੁਰਬਾਣੀ ਦੇ ਵਿਚ ਆਏ ਹੋਏ ਪਦ ਦੀ ਭੁੱਲ ਵੀ ਬਹੁਤ ਵੱਡੀ ਕੀਤੀ ਹੈ। ਉਹ ਭੁੱਲ ਇਉਂ ਹੈ ਕਿ 'ਪੁਨਿ' ਗੁਰੂ ਦੀ ਬਾਣੀ ਵਿਚ ਪਹਿਲਾਂ ਆ ਚੁੱਕਾ ਹੈ। ਫੇਰ ਆਏ ਪਦ ਨੂੰ ਇਹ ਕਹਿ ਕੇ ਮੁੱਕਰ ਜਾਣਾ ਕਿ ਗੁਰੂ ਦੀ ਬਾਣੀ ਵਿਚ ਇਹ ਕਿਤੇ ਵੀ ਨਹੀਂ ਆਇਆ ਤਾਂ ਇਹ ਕਹਿਣਾ ਕਿਤੇ ਨਾ ਕਿਤੇ ਰਾਗਮਾਲਾ ਦੇ ਵਿਰੋਧ ਦਾ ਪੱਖ ਸਾਬਤ ਕਰਦਾ ਹੈ। ਜੋ ਕਿ ਇਹੋ ਜਿਹੇ ਵਿਦਵਾਨ ਨੂੰ ਪੱਖਵਾਦ ਕਰਨਾ ਸੋਭਦਾ ਨਹੀਂ ਹੈ, ਸਗੋਂ ਸੱਚ ਲਿਖਣਾ ਚਾਹੀਦਾ ਹੈ। ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੱਤ ਵਾਰ ਆਇਆ ਹੈ। ਛੇ ਵਾਰ ਰਾਗਮਾਲਾ ਵਿਚ ਅਤੇ ਇਕ ਵਾਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ। ਚੱਲੋ ਰਾਗਮਾਲਾ ਵਿਚ ਉਸਨੂੰ ਸ਼ੰਕਾ ਹੋਣ ਕਰਕੇ ਆਏ 'ਪੁਨਿ' ਸ਼ਬਦ ਨੂੰ ਉਸਨੇ ਇਹ ਕਹਿ ਕੇ ਨਕਾਰ ਦਿੱਤਾ ਕਿ ਗੁਰੂ ਸਾਹਿਬਾਨ ਨੇ ਇਸਨੂੰ ਗੁਰਬਾਣੀ ਵਿਚ ਕਿਤੇ ਵੀ ਨਹੀਂ ਲਿਖਿਆ। ਇਹ ਇਕ ਅਨੋਖੀ ਗੱਲ ਹੈ ਜੋ ਪਦਾਂ ਦੀ ਭੁੱਲ ਸਾਬਤ ਕਰਦੀ ਹੈ। ਹੁਣ ਸੱਚਾਈ ਸਾਬਤ ਕਰਨ ਲਈ ਅਤੇ ਇਸ 'ਪੁਨਿ' ਸ਼ਬਦ ਦੇ ਉੱਤਰ ਵਿਚ ਠੋਸ ਸਬੂਤ ਗੁਰਬਾਣੀ ਦੀ ਤੁਕ ਨਾਲ ਹੀ ਦੇਂਦੇ ਹਾਂ। ਗੁਰੂ ਨਾਨਕ ਦੇਵ ਜੀ ਨੇ ਆਪਣੀ ਰਚਨਾ ਵਿਚ 'ਪੁਨਿ' ਸ਼ਬਦ ਨੂੰ ਇਸ ਪ੍ਰਕਾਰ ਵਰਤਿਆ ਹੈ। ਜੈਸਾ ਕਿ :

**ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥** *(ਮਾਰੂ ਮ: ੧, ਅੰਗ ੯੯੨)*

ਹੁਣ ਪਾਠਕ ਨਿਰਣਾ ਕਰ ਲੈਣ ਕਿ ਗੁਰੂ ਨਾਨਕ ਦੇਵ ਜੀ ਨੇ 'ਪੁਨਿ' ਪਦ 'ਪ' ਨੂੰ ਔਂਕੜ ਤੇ 'ਨ' ਨੂੰ ਸਿਹਾਰੀ ਨਾਲ ਲਿਖਿਆ ਹੈ, ਤੇ ਰਾਗਮਾਲਾ ਵਿਚ ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਛੇ ਵਾਰ ਵਰਤਿਆ ਹੈ। ਫੇਰ ਗੁਰੂ ਨਾਨਕ ਦੇਵ ਜੀ ਦੇ 'ਪੁਨਿ' ਪਦ ਉਪਰ ਵੀ ਪ੍ਰੋਫ਼ੈਸਰ ਸਾਹਿਬ ਸਿੰਘ ਦਾ ਉਹੀ ਕਾਨੂੰਨ ਲਾਗੂ ਹੋਵੇਗਾ, ਜੋ ਉਨ੍ਹਾਂ ਨੇ ਰਾਗਮਾਲਾ 'ਤੇ ਲਾ ਦਿੱਤਾ ਹੈ ? ਅਤੇ ਕੀ ਇਹ ਕਹਿਣਾ ਪਵੇਗਾ ਕਿ ਇਹ ਤੁਕ ਵੀ ਸ਼ੰਕਾ ਦੇ ਘੇਰੇ ਵਿਚ ਹੈ ?

ਜੇਕਰ ਐਸਾ ਨਹੀਂ ਤਾਂ ਰਾਗਮਾਲਾ 'ਤੇ ਕੋਈ ਸ਼ੰਕਾ ਨਹੀਂ ਬਣਦੀ। ਫੇਰ ਭਾਈ ਗੁਰਦਾਸ ਜੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਲਿਖਾਰੀ ਹਨ, ਉਨ੍ਹਾਂ ਨੇ ਵੀ ਆਪਣੀ ਉਚਾਰਣ ਕੀਤੀ ਹੋਈ ਬਾਣੀ ਵਿਚ ਇਹ 'ਪੁਨਿ' ਪਦ ਵਾਰ ਵਾਰ ਵਰਤਿਆ ਹੈ, ਤਕਰੀਬਨ ੧੯ ਵਾਰ ਤਾਂ ਇਹ ਪਦ ਆਇਆ ਹੋਇਆ ਸਾਡੇ ਧਿਆਨ ਵਿਚ ਵੀ ਆਇਆ ਹੈ, ਜਿਸਦੇ ਕੁਝ ਕੁ ਅਸੀਂ ਪ੍ਰਮਾਣ ਦੇਂਦੇ ਹਾਂ। ਜੈਸਾ ਕਿ :

੧. **ਆਦਿ ਮਧਿ ਅਰੁ ਅੰਤੁ ਹੁਤੇ ਹੁਤ ਹੈ 'ਪੁਨਿ' ਹੋਨਮ ॥** *(ਕਬਿੱਤ ੩)*

੨. **ਮਿਤਿ ਕੈ ਅਮਿਤਿ ਅਰ ਸੰਖ ਕੈ ਅਸੰਖ 'ਪੁਨਿ' ਲੇਖ ਕੈ ਅਲੇਖ ਨਹੀ ਤੌਲ ਕੈ ਤੌਲਾਈ ਹੈ ॥** *(ਕਬਿੱਤ ੭੧)*

੩. **ਸੋਈ ਧਾਤੁ ਪਾਰਸਿ ਪਰਸ 'ਪੁਨਿ' ਕੰਚਨ ਹੁਇ ਮੋਲ ਕੈ ਅਮੋਲਾਨੂਪ ਰੂਪ ਅਵਲੋਈ ਹੈ ॥** *(ਕਬਿੱਤ ੧੬੬)*

੪. **ਤਾਹੂ ਤੇ ਅਨੇਕ 'ਪੁਨਿ' ਏਕੈ ਏਕੈ ਪਾਂਚ ਪਾਂਚ ਤਾ ਤੇ ਚਾਰਿ ਚਾਰਿ ਸੁਤਿ ਸੰਤਤਿ ਸੰਭੂਤ ਹੈ ॥** *(ਕਬਿੱਤ ੨੨੮)*

੫. **'ਪੁਨਿ' ਜਉ ਅਹਾਰ ਸਨਬੰਧ ਪਰਵੇਸੁ ਕਰੈ ਜਰੈ ਨ ਅਜਰ ਉਕਲੇਦੁ ਖੇਦੁ ਭਾਰੀ ਹੈ।** *(ਕਬਿੱਤ ੨੩੯)*

੬. **'ਪੁਨਿ' ਕਤ ਪੰਚ ਤਤ ਮੇਲੁ ਖੇਲੁ ਹੋਇ ਕੈਸੇ ਭ੍ਰਮਤ ਅਨੇਕ ਜੋਨਿ ਕੁਟੰਬ ਸੰਜੋਗ ਹੈ।** *(ਕਬਿੱਤ ੨੪੩)*

ਹੁਣਿ 'ਪੁਨਿ' ਪਦ ਦੇ ਇਤਨੇ ਠੋਸ ਸਬੂਤ ਹੁੰਦਿਆਂ ਕੋਈ ਸ਼ੰਕਾ ਬਾਕੀ ਨਹੀਂ ਰਹਿ ਜਾਂਦੀ। ਗੁਰੂ ਨਾਨਕ ਦੇਵ ਜੀ ਅਤੇ ਭਾਈ ਗੁਰਦਾਸ ਜੀ ਦੀ ਉਚਾਰਣ ਕੀਤੀ ਰਚਨਾ ਵਿਚ ਵੀ ਇਹ ਪਦ ਉਵੇਂ ਵਰਤਿਆ ਹੋਇਆ ਹੈ ਜਿਵੇਂ ਰਾਗਮਾਲਾ ਵਿਚ ਵਰਤਿਆ ਹੋਇਆ ਹੈ, ਇਸ ਲਈ ਇਹ ਸ਼ੰਕਾ ਇਨ੍ਹਾਂ ਪ੍ਰਮਾਣਾਂ ਕਰਕੇ ਬਿਲਕੁਲ ਨਿਰਮੂਲ ਹੋ ਜਾਂਦੀ ਹੈ।

ਹੁਣ ਅਖ਼ੀਰ ਵਿਚ ਦਾਸ ਦੀ ਬੇਨਤੀ ਹੈ ਕਿ ਇਤਨਾ ਵੱਡਾ ਲੇਖ ਕੇਵਲ ਸੱਚਾਈ ਨੂੰ ਪ੍ਰਗਟ ਕਰਨ ਵਾਸਤੇ ਅਤੇ ਪੰਥ ਵਿਚ ਜੋ ਦੁਬਿਧਾ 'ਰਾਗਮਾਲਾ' ਦੇ ਨਾਮ 'ਤੇ ਪਈ ਹੈ, ਇਸਨੂੰ ਕੱਢਣ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ, ਜਿਸ 'ਤੇ ਸਾਨੂੰ ਅੰਗਰੇਜ਼ ਦੀ ਕੂਟਲਨੀਤੀ ਤੋਂ ਜਾਣੂੰ ਹੋ ਕੇ ਆਪਣੇ ਇਸ ਭੁਲੇਖੇ ਨੂੰ ਦੂਰ ਕਰ ਲੈਣਾ ਚਾਹੀਦਾ ਹੈ। ਪੰਥ ਵਿਰੋਧੀ ਤਾਕਤਾਂ ਭਾਵੇਂ ਇਨ੍ਹਾਂ ਨੂੰ ਨਾ ਮੰਨਣ ਦੇ ਡਿਠੇ ਅਣਡਿਠੇ ਯਤਨ ਕਰਦੀਆਂ ਰਹਿਣਗੀਆਂ, ਪਰ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੇ ਮਹਾਂਵਾਕ ਅਨੁਸਾਰ ਸਬੂਤ ਦੇਂਦਿਆਂ ਸਾਨੂੰ '੧ਓ' ਤੋਂ 'ਅਠਾਰਹ ਦਸ ਬੀਸ' ਤੱਕ ਅੱਖਰ-ਅੱਖਰ ਤੇ ਗੁਰੂ ਰੂਪ ਦਾ ਵਿਸ਼ਵਾਸ ਕਰ ਕੇ ਗੁਰੂ ਦੀ ਖ਼ੁਸ਼ੀ ਪ੍ਰਾਪਤ ਕਰ ਲੈਣੀ ਚਾਹੀਦੀ ਹੈ। ਜਿਸ 'ਤੇ ਪੁਰਾਨਤਾ ਵੀ ਰਹਿ ਜਾਵੇਗੀ ਤੇ ਗੁਰੂ ਕੀ ਖ਼ੁਸ਼ੀ ਵੀ ਪ੍ਰਾਪਤ ਹੋਵੇਗੀ।

'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਦਾ ਪ੍ਰਮਾਣ ਦੇ ਕੇ ਅਸੀਂ ਆਪਣਾ ਲੇਖ ਸਮਾਪਤ ਕਰਦੇ ਹਾਂ, ਇਹ ਗ੍ਰੰਥ ਭਾਈ ਮਨੀ ਸਿੰਘ ਜੀ ਦੀ ਮੌਜੂਦਗੀ ਵਿਚ ਉਨ੍ਹਾਂ ਦੇ ਵਿਦਿਆਰਥੀ ਭਾਈ ਭਗਤ ਸਿੰਘ ਨੇ ਲਿਖਿਆ ਹੈ। ਇਸ ਗ੍ਰੰਥ ਦਾ ਪ੍ਰਮਾਣ ਉਪਰੋਕਤ ਸਿਧਾਂਤ ਦੀ ਪੁਸ਼ਟੀ ਲਈ ਮਹੱਤਵਪੂਰਨ ਹੈ, ਕਿਉਂਕਿ ਭਾਈ ਮਨੀ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਵਿਦਿਆਰਥੀ ਸਨ ਤੇ ਭਾਈ ਭਗਤ ਸਿੰਘ ਭਾਈ ਮਨੀ ਸਿੰਘ ਦਾ ਵਿਦਿਆਰਥੀ ਸੀ, ਇਸ ਲਈ ਇਸਦਾ ਪ੍ਰਮਾਣ ਪੰਥ ਵਿੱਚੋਂ ਪਈ ਹੋਈ ਦੁਬਿਧਾ ਕੱਢਣ ਲਈ ਬਹੁਤ ਸਹਾਇਕ ਹੋ ਸਕਦਾ ਹੈ, ਬਸ਼ਰਤੇ ਕਿ ਅਸੀਂ ਆਪਣੀ ਹਉਮੈ ਦਾ ਤਿਆਗ ਕਰ ਕੇ ਹੱਠ ਧਰਮੀ ਸੁਭਾਅ ਨੂੰ ਛੱਡ ਕੇ ਗੁਰੂ ਭਾਵਨਾ ਨੂੰ ਸਮਰਪਿਤ ਹੋ ਜਾਈਏ। ਉਸ ਗ੍ਰੰਥ ਦੇ ਵਿਚ ਇਹ ਵਾਕ ਆਏ ਹਨ ਜੋ ਸਾਨੂੰ 'ਅਠਾਰਹ ਦਸ ਬੀਸ' ਤੱਕ ਗੁਰਬਾਣੀ ਦੇ ਨਾਲ ਜੋੜਨ ਦੇ ਅਖੰਡ ਸਰੂਪ ਦੇ ਅਖੰਡ ਵਿਸ਼ਵਾਸ ਰੱਖਣ ਲਈ ਸਹਾਇਕ ਹੋਣਗੇ। ਜੈਸਾ ਕਿ :

**ਪਾਵੋ ਭੋਗ ਰਾਗਮਾਲਾ ਪੜ੍ਹਿ। ਛਿਨ ਮਹਿ ਪਾਪ ਜਾਹਿ ਤਿਨ ਕੇ ਸੜ ॥੬੯੭॥**
**ਦੋਹਰਾ॥ ਧਾਰਿ ਪ੍ਰੇਮ ਗੁਰ ਗ੍ਰਿੰਥ ਕਾ ਪਾਠ ਕਰੈ ਮਨੁ ਲਾਇ।**
**ਰਾਗਮਾਲ ਪੜ੍ਹਿ ਪ੍ਰੇਮ ਸੋਂ ਭੋਗ ਜਪੁ ਜੀ ਤੇ ਪਾਇ ॥੬੯੯॥** *(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅਧਿ: ੪)*

ੴ ਸਤਿਗੁਰ ਪ੍ਰਸਾਦਿ॥

# ਸ਼ੁਕਰਾਨਾ

੧. ਆਦਿ ਪੁਰਖ ਸ੍ਰੀ ਵਾਹਿਗੁਰੂ, ਸਤ ਚਿਤ ਅਨਦ ਸਰੂਪ।
ਨਮੋ ਦੋਊ ਕਰ ਬੰਦ ਮਮ, ਜੋਇ ਭੂਪਨ ਕੇ ਭੂਪ॥

੨. ਨਮੋ ਨਮੋ ਗੁਰਦੇਵ ਕੋ, ਸ੍ਰੀ ਗੁਰੂ ਨਾਨਕ ਦੇਵ।
ਰਵਿ ਸਰੂਪ ਪਰਕਾਸ਼ ਕਰਿ, ਬਖਸਿਉ ਗਿਆਨ ਅਭੇਵ॥

੩. ਗੁਰੂ ਅੰਗਦ ਜੀ ਅੰਗ ਪੂਰਿ, ਅੰਗ ਸੰਗ ਹੋਇ ਸਹਾਇ।
ਨਿਜ ਕਰੁਣਾ ਕਰਿ ਸਤਿਗੁਰੂ, ਸੁੰਦਰ ਅਰਥ ਕਰਾਇ॥

੪. ਅਮਰਦਾਸ ਸ੍ਰੀ ਸਤਿਗੁਰੂ, ਕਿਰਪਾ ਕਰੀ ਅਪਾਰ।
ਅਮਰ ਕਥਾ ਗੁਰੂ ਗ੍ਰੰਥ ਕੀ, ਲੀਨੀ ਆਪਿ ਸੁਧਾਰ॥

੫. ਰਾਮਦਾਸ ਸ੍ਰੀ ਸਤਿਗੁਰੂ, ਦਾਸ ਕੁ ਭਏ ਸਹਾਇ।
ਦਾਸ ਜਾਨਿ ਨਿਜ ਚਰਨ ਕਾ, ਅਰਥ ਆਪਿ ਲਿਖਵਾਏ॥

੬. ਗੁਰੂ ਅਰਜਨ ਮਮ ਅਰਜ਼ ਸੁਨਿ, ਬਖਸ਼ਿਸ ਕੀਓ ਅਪਾਰ।
ਅਰਜ਼ ਨ ਜਿਹ ਗੁਰ ਗਿਆਨ ਕੋ, ਦੀਨੋ ਰਿਦੈ ਉਤਾਰ॥

੭. ਹਰਗੋਬਿੰਦ ਗੋਬਿੰਦ ਰੂਪ, ਸ੍ਰੀ ਸਤਿਗੁਰੁ ਮਹਾਰਾਜ।
ਭਏ ਸਹਾਈ ਦਾਸ ਕੋ, ਕੀਓ ਸਿੱਧ ਸ਼ੁਭ ਕਾਜ॥

੮. ਸ੍ਰੀ ਸਤਿਗੁਰੁ ਹਰਿ ਰਾਇ ਜੀ, ਹਰਿ ਕਾ ਰੂਪ ਸੁਭਾਇ।
ਗੁਰਬਾਣੀ ਕਾ ਅਦਬ ਬਖਸ਼ਿ, ਆਪੇ ਅਰਥ ਲਿਖਾਇ॥

੯. ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ, ਸੁਧ ਬੁਧਿ ਦੇ ਦਾਨ।
ਕਿਰਪਾ ਛੱਜੂ ਵਾਂਗ ਕਰਿ, ਬਖਸੇ ਅਰਥ ਮਹਾਨ॥

੧੦. ਤੇਗ਼ ਬਹਾਦਰ ਸਤਿਗੁਰੂ, ਰੂਪ ਵੈਰਾਗ ਤਯਾਗ।
ਨਿਜ ਕਰੁਣਾ ਕਰਿ ਦਾਸ ਪਰ, ਦੀਓ ਜਗਾਇ ਭਾਗ॥

੧੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਕਦਰਦਾਨ ਵਿਦਵਾਨ।
ਕਿਰਪਾ ਕੀਨੀ ਦਾਸ ਪੇ, ਦੇਇ ਵਿਦਿਆ ਕੁ ਦਾਨ॥

੧੨. ਦਸ ਗੁਰੂਅਨ ਕੀ ਜੋਤਿ ਜੋ, ਸ੍ਰੀ ਗੁਰੂ ਗ੍ਰੰਥ ਮਹਾਨ।
ਗਿਆਨ ਸਰੂਪ, ਗਿਆਨ ਦੇ, ਬਖਸ਼ਿਸ ਕੀ ਸਿੱਖ ਜਾਨਿ॥

੧੩. ਗੁਰੁ ਸੰਗਤ, ਗੁਰ ਖ਼ਾਲਸਾ, ਸੰਤ ਔ ਸਿੱਖ ਮਹਾਨ।
ਦੀ ਆਸ਼ਿਸ਼ ਸ਼ੁਭ ਕਾਜ ਕੋ, ਦਾਸ ਗੁਰੂ ਕਾ ਜਾਨਿ॥

੧੪. ਬਚਨ ਜੁ ਸੰਤ ਅਜੀਤ ਸਿੰਘ, ਬ੍ਰਹਮ ਗਿਆਨਿ ਭਾਖਾਇ।
'ਪੜ੍ਹੋ ਪੜ੍ਹਾਵੋ, ਸੁਨਿ ਭਨੋ', ਭਏ ਸੁ ਸ਼ੁਭ ਸਫਲਾਇ॥

੧੫. ਸੰਤ ਗਿਆਨੀ ਗੁਰਬਚਨ ਸਿੰਘ, ਮੁਖਿ ਭਿੰਡਰਾਂ ਟਕਸਾਲ।
ਤਿਨਿ ਰਸਨਾ ਸੇ ਅਰਥ ਜੋ, ਸੁਨੇ ਸੁ ਲਿਖੇ ਵਿਸ਼ਾਲ॥

੧੬. ਵਿਦਿਆ ਦਾ ਮਮ ਸੰਤ ਪੁਰਸ਼, ਇੰਦ੍ਰਜੀਤ ਸਿੰਘ ਜਾਨਿ।
ਤਿਨਕੀ ਆਸ਼ਿਸ਼ ਸੇ ਭਲੋ, ਹੋਯੋ ਕਾਜ ਮਹਾਨ॥

੧੭. ਤਖ਼ਤ ਹਜ਼ੂਰ ਜੁ ਸਿੰਘ ਸਾਹਿਬ, ਕੁਲਵੰਤ ਸਿੰਘ ਜੀ ਜਾਨਿ।
ਤਿਨਿ ਅਰਦਾਸਾਂ ਕਰਿ ਭਲੇ, ਆਸ਼ਿਸ਼ ਦਈ ਮਹਾਨ॥

੧੮. ਸ੍ਰੀ ਸਤਿਗੁਰੁ ਅਰ ਸੰਤ ਜਨ, ਕਿਰਪਾ ਕੀਨਿ ਮਹਾਨ।
ਸਟੀਕ ਸ੍ਰੀ ਗੁਰੂ ਗ੍ਰੰਥ ਦਾ, ਪੂਰਿਓ ਕਾਜ ਮਹਾਨ॥

੧੯. ਨਮੋ ਨਮੋ ਸ੍ਰੀ ਸਤਿਗੁਰੂ, ਕੋਟਿ ਕੋਟਿ ਸ਼ੁਕਰਾਨ।
ਜਿੰਹ ਕਰੁਣਾ ਤੇ ਕਾਜ ਸ਼ੁਭ, ਭਯੋ ਸੰਪੂਰਨ ਆਨਿ॥

੨੦. ਥਿੱਤਿ ਫਲਗੁਣ ਸੁਦੀ ਦਸਵੀਂ, ਸੁਠ ਦਿਨ ਮੰਗਲਵਾਰ।
ਸੰਮਤ ਬੀਸ ਤਿਹੱਤਰੇ, ਟੀਕਾ ਕੀਆ ਸੁਧਾਰ॥

੨੧. ਸਤ ਮਾਰਚ ਚੌਵੀ ਫਗੁਨ, ਸੁਠ ਦਿਨ ਮੰਗਲਵਾਰ।
ਬੀਸ ਸਤ੍ਹਾਰਾਂ ਈਸਵੀ, ਟੀਕਾ ਕੀਆ ਸੁਧਾਰ॥

**ਆਦਿ ਅੱਖਰੀ ਦੋਹਰਾ** :

੨੨. ਸੇਵਾ ਵਾਹਿਗੁਰੂ ਕਰਲੀਓ, ਗੁਰੂ ਰੂਪ ਦਾਸਾਰ।
ਦਾਸ ਸਭਨਕੀ ਪੰਥਰਜ, ਥਾਪਿਦੀਓ ਦਾਤਾਰ॥

੨੩. ਸੰਗਤਿ ਤਰਿਓ ਹਰਿਪ੍ਰਭ, ਗੀਤਿ ਸਿੰਧ ਘਟਜਾਂਹਿ।
ਰੰਗ ਧਾਵਨੀ ਵੇਧਹੀ, ਵਾਸ ਲੇਹਿ ਜੀਉਮਾਹਿ॥

॥ ਇਤੀ ॥

# ਧੰਨਵਾਦ

ਸਰਬ ਸ਼ਕਤੀਮਾਨ, ਖੰਡਾਂ ਬ੍ਰਹਿਮੰਡਾਂ ਦੇ ਮਾਲਕ, ਨਿਰਾਕਾਰ, ਵਿਆਪਕ ਸਰੂਪ ਸ੍ਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਰੋਮ ਰੋਮ ਕਰ ਕੇ ਧੰਨਵਾਦ ਹੈ, ਜਿਸ ਦੀ ਸੱਤਾ ਨਾਲ ਸਾਰੇ ਕਾਰਜ ਹੋ ਰਹੇ ਹਨ। ਉਨ੍ਹਾਂ ਦੀ ਸੱਤਾ ਨਾਲ ਹੀ ਇਹ ਸਟੀਕ ਸੰਪੂਰਨ ਹੋਇਆ ਹੈ, ਉਸੇ ਵਾਹਿਗੁਰੂ ਜੀ ਦਾ ਸਰਗੁਣ ਸਰੂਪ ਦਸੇ ਗੁਰੂ ਸਾਹਿਬਾਨ ਜੀ ਦਾ ਕੋਟਾਨ-ਕੋਟਿ ਧੰਨਵਾਦ ਹੈ। ਪੰਜਵੇਂ ਸਰੂਪ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਾਰ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ) ਦੀ ਬਾਨੀ ਇਕੱਤਰ ਕੀਤੀ ਅਤੇ ਭਗਤਾਂ, ਭੱਟਾਂ, ਗੁਰਸਿੱਖਾਂ ਅਤੇ ਆਪਣੀ ਰਸਨਾ ਤੋਂ ਉਚਾਰਣ ਕੀਤੀ ਬਾਨੀ ਨੂੰ ਇੱਕੋ ਥਾਂ ਇਕੱਤਰ ਕਰ ਕੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਵਾ ਕੇ ੧੬੬੧ ਬਿਃ ਸੰਮਤ ਭਾਦਰੋਂ ਸੁਦੀ ਏਕਮ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਪਹਿਲਾ ਪ੍ਰਕਾਸ਼ ਕਰਵਾਇਆ। ਫੇਰ ਦਸਵੇਂ ਸਰੂਪ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਖ਼ਾਲਸੇ ਦੀ ਸਿਰਜਣਾ ਦੇ ਨਾਲ ਨਾਲ ਜੰਗਾ-ਜੁੱਧਾਂ ਤੋਂ ਵਿਹਲੇ ਹੋ ਕੇ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਵਿਖੇ ਉਹੋ ਗੁਰਬਾਣੀ ਦਾ ਖ਼ਜ਼ਾਨਾ ਆਪਣੇ ਅਨੁਭਵ ਦੁਆਰਾ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਨੀ ਦੇ ਸਮੇਤ ਉਚਾਰਣ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਲੜੀਵਾਰ ਕਥਾ ਦੀ ਪਰੰਪਰਾ ਕਾਇਮ ਕੀਤੀ ਅਤੇ ਦਮਦਮੀ ਟਕਸਾਲ ਦਾ ਨਿਰਮਾਣ ਕੀਤਾ। ਫੇਰ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ (ਅਬਿਚਲ ਨਗਰ ਸਾਹਿਬ, ਨਾਂਦੇੜ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਦਾ ਲਈ ਗੁਰਤਾਗੱਦੀ ’ਤੇ ਸਥਾਪਨ ਕੀਤਾ। ਇਸ ਲਈ ਦਾਸ ਕੋਟਾਨ-ਕੋਟਿ ਵਾਰ ਸੀਸ ਝੁਕਾ ਕੇ ਨਮਸਕਾਰ ਕਰਦਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁਕਰਾਨਾ ਕਰਦਾ ਹੈ। ਜਿਨ੍ਹਾਂ ਸਤਿਗੁਰਾਂ ਦੇ ਦਰ ’ਤੇ ਕੀਤੀਆਂ ਅਰਦਾਸਾਂ ਸਦਕਾ ਦਾਸ ਨੂੰ ਇਸ ਕਾਰਜ ਦੇ ਲਾਇਕ ਸਮਝ ਕੇ ਆਪਣੀ ਪਵਿੱਤਰ ਬਾਨੀ ਦਾ ਮਹਾਨ ਸਿਧਾਂਤ ਅਰਥ (ਸਟੀਕ) ਰੂਪ ਵਿਚ ਪ੍ਰਗਟ ਕਰਨ ਦੀ ਸੇਵਾ ਲਈ।

ਐਸੇ ਗੁਰੂ ਸਾਹਿਬਾਨ ਦਾ ਸ਼ੁਕਰਾਨਾ ਕਰਨ ਲਈ ਧੰਨਵਾਦ ਸ਼ਬਦ ਮਰਯਾਦਾ ਅਨੁਸਾਰ ਕਹਿਣਾ ਤਾਂ ਪੈਂਦਾ ਹੈ, ਪਰ ਗੁਰੂ ਪਰਮੇਸ਼ਰ ਧੰਨਵਾਦ ਸ਼ਬਦਾਂ ਦੇ ਦਾਇਰੇ ਵਿਚ ਨਹੀਂ ਆਉਂਦਾ, ਫੇਰ ਵੀ ਮਰਯਾਦਾ ਅਨੁਸਾਰ ਸਤਿਗੁਰਾਂ ਨੂੰ ਹਾਜ਼ਰ ਜਾਣ ਕੇ ਵਿਸ਼ੇਸ਼ ਕਰਕੇ ਧੰਨਵਾਦ ਕਰਦੇ ਹਾਂ। ਅਸਲ ਵਿਚ ਇਹ ਕਾਰਜ ਸਤਿਗੁਰੂ ਜੀ ਦਾ ਆਪਣਾ ਹੀ ਸੀ ਅਤੇ ਉਨ੍ਹਾਂ ਨੇ ਆਪ ਹੀ ਕਰਵਾਇਆ ਹੈ। ਜੈਸਾ ਕਿ :

**ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥** *(ਸੂਹੀ ਮਃ ੫, ਅੰਗ ੭੮੪)*

ਹੁਣ ਇਸ ਤੋਂ ਅੱਗੇ ਗੁਰੂ ਸਾਹਿਬਾਨ ਦੀਆਂ ਬਖ਼ਸ਼ਿਸ਼ਾਂ ਦੇ ਪਾਤਰ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਅਤੇ ਭਾਈ ਮਨੀ ਸਿੰਘ ਜੀ ਦਾ ਧੰਨਵਾਦ ਕੀਤਾ ਜਾਂਦਾ ਹੈ, ਜਿਨ੍ਹਾਂ ਨੇ ਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਦਾ ਸਦਕਾ ਗੁਰਬਾਣੀ ਦੇ ਅੱਖਰ-ਅੱਖਰ ਦਾ ਅਰਥ ਚੇਤੇ ਕਰ ਕੇ ਅੱਗੇ ਪੰਥ ਖ਼ਾਲਸੇ ਵਿਚ ਅਰਥਾਂ ਦੀ ਪ੍ਰਾਰੰਭਤਾ ਕਾਇਮ ਰੱਖੀ ਅਤੇ ਨਾਲ-ਨਾਲ ਪੰਥ ਖ਼ਾਲਸੇ ਲਈ ਸ਼ਹੀਦੀਆਂ ਵੀ ਦਿੱਤੀਆਂ।

ਅਮਰ ਸ਼ਹੀਦ, ਪਰਮ ਪੂਜਨੀਕ ਮਾਤਾ ਗੁਜਰ ਕੌਰ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਦਾ ਧੰਨਵਾਦ ਕਰਦੇ ਹਾਂ, ਜਿਨ੍ਹਾਂ ਦੇ ਪਰਮ ਪਵਿੱਤਰ ਸਸਕਾਰ ਅਸਥਾਨ (ਗੁਰਦੁਆਰਾ ਜੋਤੀ ਸਰੂਪ ਸਾਹਿਬ), ਜਿਥੇ ਅੱਜ ਤੋਂ ਨੌਂ (੯) ਸਾਲ ਪਹਿਲਾਂ ਇਸ ਸੰਪੂਰਨ ਹੋਏ ਸਟੀਕ ਦਾ ਕਾਰਜ ਅਰਦਾਸ ਕਰ ਕੇ ਆਰੰਭ ਕੀਤਾ ਗਿਆ ਸੀ ਅਤੇ ਅਮਰ ਸ਼ਹੀਦਾਂ ਨੇ ਆਪਣੀ ਅਣਡਿੱਠੀ ਦੁਨੀਆਂ ਵਿਚ ਰਹਿੰਦੇ ਹੋਇਆਂ ਨੇ ਆਪਣੀ

ਰੂਹਾਨੀਅਤ ਸ਼ਕਤੀ ਨਾਲ ਇਸ ਸਟੀਕ ਦੀ ਸੰਪੂਰਨਤਾ ਬਖ਼ਸ਼ੀ। ਅਗਰ ਇਹ ਮਹਾਨ ਸ਼ਕਤੀਆਂ ਸਿਰ 'ਤੇ ਹੱਥ ਨਾ ਰੱਖਦੀਆਂ ਤਾਂ ਮੁਸ਼ਕਲਾਂ ਖੜੀਆਂ ਕਰਨ ਵਾਲਿਆਂ ਦਾ ਮੁਕਾਬਲਾ ਕਰਨਾ ਸਾਡੇ ਵੱਸ ਦੀ ਕੋਈ ਗੱਲ ਨਹੀਂ ਸੀ। ਇਨ੍ਹਾਂ ਦੀ ਕਿਰਪਾ ਦਾ ਸਦਕਾ ਹੀ ੨੪ ਫੱਗਣ, ਸੁਦੀ ਦਸਵੀਂ, ਦਿਨ ਮੰਗਲਵਾਰ, ੨੦੭੩ ਸੰਮਤ (੭ ਮਾਰਚ ੨੦੧੭) ਨੂੰ ਇਸ ਸਟੀਕ ਦੇ ਰਾਗਮਾਲਾ ਤਕ ਅਰਥ ਲਿਖੇ ਗਏ ਅਤੇ ਉਸ ਤੋਂ ਬਾਅਦ ਅੱਜ ਬਿਕ੍ਰਮੀ ਸੰਮਤ ੨੦੭੪, ੧੯ ਜੇਠ ਦਿਨ ਵੀਰਵਾਰ (੧ ਜੂਨ, ੨੦੧੭) ਨੂੰ ਇਸੇ ਅਸਥਾਨ 'ਤੇ ਰਾਗਮਾਲਾ ਦੇ ਲੇਖ ਸਮੇਤ ਪ੍ਰੈੱਸ ਵੱਲੋਂ ਛਪ ਕੇ ਆਈਆਂ ਪਿਛਲੀਆਂ ਛੇ ਪੋਥੀਆਂ ਦੀ ਸੁਧਾਈ ਦੀ ਸੰਪੂਰਨਤਾ ਅਤੇ ਸ਼ੁਕਰਾਨੇ ਦੀ ਅਰਦਾਸ ਹੋਈ ਹੈ। ਅਰਦਾਸ ਉਪਰੰਤ ਸਤਿਗੁਰਾਂ ਦਾ ਇਹ ਮੁਖਵਾਕ ਆਇਆ ਹੈ। ਜੈਸਾ ਕਿ :

**ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥**
**ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥੧॥**
**ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥**
**ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥੨॥**
**ਪਉੜੀ ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥**
**ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ ॥**
**ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥**
**ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥**
**ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥੧੮॥** *(ਜੈਤਸਰੀ ਕੀ ਵਾਰ, ਅੰਗ ੭੦੯-੧੦)*

ਧੰਨਵਾਦ ਉਨ੍ਹਾਂ ਦਮਦਮੀ ਟਕਸਾਲ ਦੇ ਕਮਾਈਆਂ ਵਾਲੇ ਮਹਾਂਪੁਰਖਾਂ ਦਾ, ਜਿਨ੍ਹਾਂ ਨੇ ਸਮੇਂ-ਸਮੇਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਅਰਥਾਂ ਨੂੰ ਸੀਨਾ-ਬਸੀਨਾ ਕਾਇਮ ਰੱਖਿਆ। ਇਸੇ ਸੰਪ੍ਰਦਾ ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੀ ਬਖ਼ਸ਼ਿਸ਼ ਦੇ ਪਾਤਰ ਤੇ ਉਨ੍ਹਾਂ ਦੇ ਉਤਰਾਧਿਕਾਰੀ ਸੰਤ ਗਿਆਨੀ ਗੁਰਬਚਨ ਸਿੰਘ ਜੀ, ਜਿਨ੍ਹਾਂ ਨੇ ਸਾਰੀ ਜ਼ਿੰਦਗੀ ਭਾਰਤ ਦੇ ਕੋਨੇ-ਕੋਨੇ ਵਿਚ ਇਤਿਹਾਸਕ ਅਸਥਾਨਾਂ 'ਤੇ ਵਿਚਰ ਕੇ ਇਸ ਬ੍ਰਹਮ ਗਿਆਨ ਦੇ ਭੰਡਾਰੇ ਨੂੰ ਵੰਡਿਆ ਅਤੇ ਅਨੇਕਾਂ ਪਾਠੀ ਸਿੰਘ, ਰਾਗੀ ਸਿੰਘ, ਪ੍ਰਚਾਰਕ ਅਤੇ ਗਿਆਨੀ ਸਿੰਘ ਪੈਦਾ ਕੀਤੇ। ਫਿਰ ਆਪਣੇ ਜ਼ਿੰਦਗੀ ਦੇ ਆਖ਼ਰੀ ਪੜਾਅ ਵਿਚ ਸਤਾਈਵੀਂ ਤੇ ਅਠਾਈਵੀਂ ਕਥਾ ਰਿਕਾਰਡ ਕਰਵਾਈ। ਇਸ ਰਿਕਾਰਡ ਹੋਈ ਟੇਪ ਦੀ ਵਿਆਖਿਆ ਨੂੰ ਅਧਾਰ ਬਣਾ ਕੇ ਇਹ 'ਗੁਰਬਾਣੀ ਅਰਥ-ਭੰਡਾਰ' ਸਟੀਕ ਲਿਖਿਆ ਗਿਆ ਹੈ। ਇਸ ਲਈ ਐਸੇ ਗੁਰਬਾਣੀ ਦੇ ਅਰਥ ਦਾਤੇ ਮਹਾਂਪੁਰਖਾਂ ਦਾ ਨਿਮਰਤਾ ਸਹਿਤ ਦਾਸ ਧੰਨਵਾਦ ਕਰਦਾ ਹੈ।

ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਪੈਦਾ ਕੀਤੇ ਹੋਏ ਮਹਾਨ ਵਿਦਵਾਨਾਂ ਵਿੱਚੋਂ ਚੋਟੀ ਦੇ ਵਿਦਵਾਨ ਸੰਤ ਗਿਆਨੀ ਇੰਦਰਜੀਤ ਸਿੰਘ ਜੀ (ਰਕਬੇ ਵਾਲੇ), ਜਿਨ੍ਹਾਂ ਦੁਆਰਾ ਦਾਸ ਦਾ ਸੰਬੰਧ ਸੰਪ੍ਰਦਾ ਦਮਦਮੀ ਟਕਸਾਲ ਨਾਲ ਜੁੜਿਆ ਅਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਅਰਥਾਂ ਤਕ ਪਹੁੰਚ ਹੋਈ, ਇਨ੍ਹਾਂ ਮਹਾਂਪੁਰਖਾਂ ਦੀ ਮਹਾਨ ਕਿਰਪਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ, ਸ੍ਰੀ ਦਸਮ ਗ੍ਰੰਥ ਦਾ ਪਹਿਲਾ ਭਾਗ (ਕਿਉਂਕਿ ਦੂਸਰਾ ਭਾਗ ਬਾਬਾ ਦਇਆ ਸਿੰਘ ਜੀ, ਵਿਦਿਆਰਥੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਤੋਂ ਕੀਤਾ ਸੀ) ਅਤੇ ਛੋਟੇ ਗ੍ਰੰਥ (ਚਾਣਕਯ ਨੀਤੀ, ਸਾਰੁਕਤਾਵਲੀ, ਭਾਵਰਸਾਮ੍ਰਿਤ, ਵਿਚਾਰਮਾਲਾ, ਅਧਯਾਤਮ ਪ੍ਰਕਾਸ਼ ਆਦਿ ਗ੍ਰੰਥ) ਪੜ੍ਹੇ। ਇਸ ਲਈ ਦਾਸ ਇਨ੍ਹਾਂ ਦਾ ਅਤੀ ਧੰਨਵਾਦੀ ਹੈ।

ਵੇਦਾਂਤ ਦੇ ਮਹਾਨ ਵਿਦਵਾਨ, ਜਿਨ੍ਹਾਂ ਕੋਲ ਬੜੇ ਬੜੇ ਆਚਾਰਯ ਵਿੱਦਿਆ ਪੜ੍ਹਨ ਵਾਸਤੇ ਆਉਂਦੇ ਸਨ, ਸੰਨਿਆਸੀ ਆਤਮਾਨੰਦ ਜੀ ਦਾ ਵੀ ਧੰਨਵਾਦ ਹੈ, ਜਿਨ੍ਹਾਂ ਕੋਲੋਂ ਦਾਸ ਨੇ 'ਵਿਚਾਰ ਸਾਗਰ' ਆਦਿ ਵੇਦਾਂਤ ਦੀ ਪ੍ਰਕਿਰਿਆ ਵਾਲੇ ਗ੍ਰੰਥ ਪੜ੍ਹੇ ਸਨ।

ਸੰਤ ਨਿਰੰਜਨ ਸਿੰਘ ਜੀ ਵੈਦ, ਜਿਨ੍ਹਾਂ ਨੇ ਮਹਾਂਪੁਰਖਾਂ ਦੇ ਕੀਤੇ ਅਰਥਾਂ ਦੀਆਂ ਕਾਪੀਆਂ ਗਿਆਨੀ ਦੀਦਾਰ ਸਿੰਘ ਜੀ ਪਾਸੋਂ ਉਤਾਰਾ ਕਰਵਾਉਣ ਲਈ ਦਿਵਾਈਆਂ ਸਨ, ਉਨ੍ਹਾਂ ਦਾ ਵੀ ਧੰਨਵਾਦ ਹੈ।

ਸੰਤ ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲੇ, ਸੰਤ ਬਾਬਾ ਪੂਰਨਦਾਸ ਜੀ ਸ਼ੇਖ਼ੂਪੁਰ ਵਾਲੇ, ਸੰਤ ਬਾਬਾ ਅਜੀਤ ਸਿੰਘ ਜੀ ਹੰਸਾਲੀ ਵਾਲੇ, ਮਾਤਾ ਜਿਉਣੀ ਜੀ ਉਤਰਾਧਿਕਾਰੀ ਸੰਤ ਬਾਬਾ ਵੀਰਮਦਾਸ ਜੀ ਬਧੌਛੀ ਵਾਲੇ, ਜਿਨ੍ਹਾਂ ਨੇ ਆਪਣੇ ਹਿਰਦੇ ਤੋਂ ਭਵਿੱਖਤ ਸਮੇਂ ਨੂੰ ਮੁਖ ਰੱਖਦਿਆਂ ਹੋਇਆਂ ਅਸੀਸਾਂ ਬਖ਼ਸ਼ਿਸ਼ ਕੀਤੀਆਂ, ਇਨ੍ਹਾਂ ਸਭਨਾਂ ਦਾ ਧੰਨਵਾਦ ਹੈ।

ਇਸ ਸਟੀਕ ਦੇ ਸੰਪੂਰਨ ਕਰਨ ਵਿਚ ਵਡਮੁੱਲੀਆਂ ਸੇਵਾਵਾਂ ਨਿਭਾਉਣ ਵਾਲੇ ਸਹਾਇਕ ਲਿਖਾਰੀ ਭਾਈ ਸੁਖਵਿੰਦਰ ਸਿੰਘ ਜੀ ਸੈਕਟਰੀ (ਪਿੰਡ ਕੁੱਬੇ ਨੇੜੇ ਧਨੌਲਾ, ਬਰਨਾਲਾ) ਅਤੇ ਭਾਈ ਜਗਤਾਰ ਸਿੰਘ ਜੀ ਅਭਿਆਸੀ (ਪਿੰਡ ਪੰਡੋਰੀ ਵੜੈਚ, ਸ੍ਰੀ ਅੰਮ੍ਰਿਤਸਰ ਸਾਹਿਬ), ਜਿਨ੍ਹਾਂ ਨੇ ਜਥੇ ਵਿੱਚੋਂ ਵਿੱਦਿਆ ਪ੍ਰਾਪਤ ਕਰ ਕੇ ਸਾਲਾਂ ਬੱਧੀ ਸਖ਼ਤ ਮਿਹਨਤ ਕਰਦੇ ਹੋਇਆਂ ਨੇ ਬਿਨਾਂ ਅੱਕਣ-ਥੱਕਣ ਤੋਂ ਸਰੀਰ ਦੀ ਪ੍ਰਵਾਹ ਨਾ ਕਰਦੇ ਹੋਏ ਇਸ ਸਟੀਕ ਨੂੰ ਸੰਪੂਰਨ ਕਰਵਾਇਆ, ਦਾਸ ਇਨ੍ਹਾਂ ਗੁਰਮੁਖਾਂ ਲਈ ਦਿਲੋਂ ਅਰਦਾਸ ਕਰਦਾ ਹੈ ਕਿ ਸਤਿਗੁਰੂ ਜੀ ਇਨ੍ਹਾਂ ਦੇ ਸਿਰ ਉਪਰ ਸਦਾ ਮਿਹਰ ਭਰਿਆ ਹੱਥ ਰੱਖੀ ਰੱਖਣ ਤੇ ਅੱਗੇ ਤੋਂ ਵੀ ਹੋਰ ਜ਼ਿਆਦਾ ਬਖ਼ਸ਼ਿਸ਼ਾਂ ਕਰਨ।

ਇਸੇ ਤਰ੍ਹਾਂ ਜਥਾ ਰੰਧਾਵਾ ਦੇ ਪ੍ਰਸਿੱਧ ਵਿਦਵਾਨ ਭਾਈ ਦਰਸ਼ਨ ਸਿੰਘ ਜੀ (ਪਿੰਡ ਨਦਾਮਪੁਰ, ਸੰਗਰੂਰ) ਅਤੇ ਭਾਈ ਗੁਰਪ੍ਰੀਤ ਸਿੰਘ ਰੰਧਾਵੇ ਵਾਲੇ, ਜਿਨ੍ਹਾਂ ਨੇ ਕ੍ਰਮਵਾਰ ਸਟੀਕ ਲਿਖਣ ਸਮੇਂ ਆਪਣੀ ਆਪਣੀ ਡਿਊਟੀ ਅਨੁਸਾਰ ਵਿਦਿਆਰਥੀਆਂ ਨੂੰ ਨਿਰੰਤਰ ਪੜ੍ਹਾਉਣ ਅਤੇ ਪੰਜਾਬ ਦੇ ਵੱਖੋ-ਵੱਖ ਪਿੰਡਾਂ, ਸ਼ਹਿਰਾਂ ਵਾਲੇ ਸਾਲਾਨਾ ਕਥਾ-ਕੀਰਤਨ ਸਮਾਗਮਾਂ ਦੀ ਡਿਊਟੀ ਨਿਭਾਈ, ਜਿਸ ਕਾਰਨ ਦਾਸ ਇਸ ਕਾਰਜ ਵਿਚ ਲੱਗਿਆ ਰਿਹਾ।

ਜਥਾ ਰੰਧਾਵਾ ਦੇ ਵਿਦਿਆਰਥੀਆਂ ਵਿੱਚੋਂ ਵਿੱਦਿਆ ਦੀ ਆਪਣੀ ਮਿਸਾਲ ਚਾਰੇ ਵੇਦਾਂ ਦੇ ਅਧਿਐਨ ਕਰਤਾ, ਮਹਾਨ ਵਿਦਵਾਨ, ਕਵੀ, ਗਿਆਨੀ ਗੁਰਨਾਮ ਸਿੰਘ ਅੰਬਾਲਵੀ (ਕੋਟਾ ਬੂੰਦੀ, ਰਾਜਸਥਾਨ), ਜਿਨ੍ਹਾਂ ਨੇ ਸਮੇਂ ਸਮੇਂ 'ਤੇ ਆਪਣੇ ਕੀਮਤੀ ਸੁਝਾਅ ਅਤੇ ਕਾਵਿ-ਰਚਨਾ ਨਾਲ ਭਰਪੂਰ ਯੋਗਦਾਨ ਪਾਇਆ। ਫੇਰ ਬੀਬੀ ਕੁਲਦੀਪ ਕੌਰ, ਜਿਨ੍ਹਾਂ ਨੇ ਟੇਪ ਦਾ ਉਤਾਰਾ ਕਰ ਕੇ ਲਿਖਣ ਵਿਚ ਬਿਨਾਂ ਅੱਕਣ-ਥੱਕਣ ਤੋਂ ਵਡਮੁੱਲੀ ਸੇਵਾ ਨਿਭਾਈ। ਉਪਰੋਕਤ ਸਾਰੇ ਵਿਦਿਆਰਥੀਆਂ, ਸਹਿਯੋਗ ਦੇਣ ਵਾਲੇ ਗੁਰਮੁਖਾਂ ਦੀ ਚੜ੍ਹਦੀ ਕਲਾ ਲਈ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ।

ਧੰਨਵਾਦ ਹੈ ਉਨ੍ਹਾਂ ਸਤਿਪੁਰਸ਼ਾਂ, ਸੰਪ੍ਰਦਾਈ ਗਿਆਨੀ ਸਿੰਘਾਂ ਦਾ, ਦਮਦਮੀ ਟਕਸਾਲ ਨਾਲ ਸੰਬੰਧਿਤ ਸਮੂਹ ਜਥਿਆਂ ਦਾ ਅਤੇ ਹੋਰ ਵਿਦਵਾਨ, ਵਿੱਦਿਆ ਦੇ ਕਦਰਦਾਨ, ਗੁਰਬਾਣੀ ਵਿਆਖਿਆਕਾਰ, ਯੂਨੀਵਰਸਿਟੀ ਦੇ ਪ੍ਰੋਫ਼ੈਸਰ ਸਾਹਿਬਾਨ, ਡਾਕਟਰਾਂ, ਵਿਦਵਾਨਾਂ ਦਾ, ਜਿਨ੍ਹਾਂ ਨੇ ਸਮੇਂ ਸਮੇਂ 'ਤੇ ਦਾਸ ਦੇ ਵੱਲੋਂ ਆਰੰਭ ਕੀਤੇ ਕਾਰਜ ਪ੍ਰਤੀ ਬਹੁਤ ਹੀ ਨਿੱਗਰ ਸੋਚ ਨਾਲ ਹਾਂ-ਪੱਖੀ ਅਤੇ ਪੰਥਕ ਕਾਰਜ ਸਮਝ ਕੇ ਉਤਸ਼ਾਹ ਪ੍ਰਦਾਨ ਕੀਤਾ। ਵੱਡੇ-ਵੱਡੇ ਸੈਮੀਨਾਰਾਂ ਤੇ ਪੰਥਕ ਸਟੇਜਾਂ 'ਤੇ ਦਾਸ ਨੂੰ ਹੌਂਸਲਾ ਦਿੱਤਾ।

ਇਸੇ ਤਰ੍ਹਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਅਤੇ ਹੋਰ ਵੀ ਸਿੰਘ ਸਾਹਿਬਾਨ ਦਾ ਧੰਨਵਾਦ ਹੈ, ਜੋ ਸਮੇਂ ਸਮੇਂ ਅਨੁਸਾਰ ਸਟੀਕ ਲਿਖਣ ਦਾ ਉਤਸ਼ਾਹ ਵਧਾਉਂਦੇ ਰਹੇ।

ਧੰਨਵਾਦ ਹੈ ਅਤਿ ਸਤਿਕਾਰਯੋਗ ਸਿੰਘ ਸਾਹਿਬ ਜਥੇਦਾਰ ਗਿਆਨੀ ਕੁਲਵੰਤ ਸਿੰਘ ਜੀ (ਜਥੇਦਾਰ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ) ਦਾ, ਜਿਨ੍ਹਾਂ ਨੇ ਦਾਸ ਨੂੰ ਸੰਪੂਰਨ ਸਟੀਕ ਲਿਖਣ ਲਈ ਪ੍ਰੇਰਨਾ ਦਿੱਤੀ ਅਤੇ ਸੰਪੂਰਨਤਾ ਲਈ ਕਲਗ਼ੀਧਰ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸਾਂ ਕੀਤੀਆਂ ਅਤੇ ਸੇਵਾ ਹਿਤ

ਸਟੀਕ ਦੇਣ ਦਾ ਪਤਾ ਲੱਗਣ ਤੋਂ ਆਪਣੇ ਵੱਲੋਂ ਮਾਇਆ ਦਾ ਯੋਗਦਾਨ ਵੀ ਪ੍ਰਦਾਨ ਕੀਤਾ। ਸਿੰਘ ਸਾਹਿਬ ਗਿਆਨੀ ਹਰਦੀਪ ਸਿੰਘ ਜੀ (ਸਾਬਕਾ ਮੁਖ ਗ੍ਰੰਥੀ ਤਖ਼ਤ ਸ੍ਰੀ ਹਜ਼ੂਰ ਸਾਹਿਬ), ਜੋ ਸਭ ਤੋਂ ਪਹਿਲਾਂ ਸਟੀਕ ਲਿਖਣ ਦੀ ਵਾਰ-ਵਾਰ ਪ੍ਰੇਰਨਾ ਦੇਂਦੇ ਰਹੇ, ਉਨ੍ਹਾਂ ਦਾ ਵੀ ਧੰਨਵਾਦ ਹੈ।

ਅਖ਼ੀਰ ਵਿਚ ਦਾਸ ਹਰ ਵਿਦਵਾਨ, ਗੁਣੀ, ਗਿਆਨੀ, ਮਹਾਂਪੁਰਖਾਂ, ਪ੍ਰਚਾਰਕਾਂ ਅਤੇ ਕਥਾਵਾਚਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦਾ ਹੈ ਕਿ ਜੀਵ ਦਾ ਭੁੱਲਣਹਾਰ ਸੁਭਾਅ ਹੋਣ ਕਾਰਨ ਅਣਜਾਣ-ਪੁਣੇ ਵਿਚ ਜਾਂ ਛਪਾਈ ਵੇਲੇ ਪ੍ਰੈਸ ਤੋਂ ਅਨੇਕਾਂ ਗ਼ਲਤੀਆਂ, ਤਰੁੱਟੀਆਂ ਰਹਿ ਗਈਆਂ ਹੋਣਗੀਆਂ, ਜਿਵੇਂ ਸਤਿਗੁਰਾਂ ਦਾ ਫ਼ੁਰਮਾਨ ਹੈ :

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥** *(ਸਿਰੀਰਾਗ ਮ: ੧, ਅੰਗ ੬੧)*

**ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥** *(ਪ੍ਰਭਾਤੀ ਮ: ੧, ਅੰਗ ੧੩੪੪)*

ਜਿਥੇ ਕਿਤੇ ਵੀ ਕੋਈ ਗ਼ਲਤੀ ਧਿਆਨ ਵਿਚ ਆਵੇ ਤਾਂ ਬਿਨਾਂ ਸੰਕੋਚ ਕੀਤਿਆਂ ਸਾਨੂੰ ਸੂਚਿਤ ਕਰਵਾ ਦਿੱਤਾ ਜਾਵੇ ਤਾਂ ਕਿ ਅਗਲੀ ਐਡੀਸ਼ਨ ਵਿਚ ਉਸ ਦੀ ਸੁਧਾਈ ਕੀਤੀ ਜਾ ਸਕੇ।

ਅੰਤ ਵਿਚ ਦਾਸ ਇਹੋ ਬੇਨਤੀ ਕਰਦਾ ਹੈ ਕਿ ਦਾਸ ਦੇ ਜੀਵਨ ਵਿਚ ਬਹੁਤ ਸਾਰੇ ਵਿਦਿਆਰਥੀ ਪੜ੍ਹਨ ਆਏ ਜਾਂ ਆਉਣਗੇ, ਪਰੰਤੂ ਜਿਹੜੇ ਨਹੀਂ ਵੀ ਆ ਸਕਣਗੇ, ਉਹ ਜਦੋਂ ਇਸ ਸੰਪ੍ਰਦਾਈ ਦਮਦਮੀ ਟਕਸਾਲ ਸਟੀਕ ਦੁਆਰਾ ਗੁਰਬਾਣੀ ਦੇ ਅਰਥ ਪੜ੍ਹਨਗੇ ਜਾਂ ਇਨ੍ਹਾਂ ਅਰਥਾਂ ਨੂੰ ਸਿੱਖ ਸੰਗਤਾਂ ਵਿਚ ਪ੍ਰਚਾਰਨਗੇ, ਸਾਨੂੰ ਸਦਾ ਹੀ ਉਨ੍ਹਾਂ ’ਤੇ ਮਾਣ ਰਹੇਗਾ, ਕਿਉਂਕਿ ਉਹ ਉਸ ਸਮੇਂ ਦਸਮ ਪਿਤਾ ਜੀ ਦੀ ਸਾਜੀ ਹੋਈ ਦਮਦਮੀ ਟਕਸਾਲ ਦੀ ਵਿਰਾਸਤ ਨੂੰ ਸੰਭਾਲ ਕੇ ਜਿਥੇ ਇਸ ਦੇ ਵਾਰਸ ਬਣਨਗੇ, ਉਥੇ ਨਾਲ ਹੀ ਦਸਮ ਪਿਤਾ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨਗੇ ਅਤੇ ਗੁਰਬਾਣੀ ਦੇ ਸ਼ੁੱਧ ਸੰਪ੍ਰਦਾਈ ਅਰਥ ਪ੍ਰਾਪਤ ਕਰ ਕੇ ਗੁਰੂ ਸਾਹਿਬਾਨ ਤੋਂ ਚੱਲੇ ਆ ਰਹੇ ਅਰਥਾਂ ਦੀ ਪਰੰਪਰਾ ਨੂੰ ਬਰਕਰਾਰ ਰੱਖਣਗੇ।

ਅਖ਼ੀਰ ਵਿਚ ਦਾਸ ਇਕ ਵਾਰ ਫੇਰ ਭੁੱਲ ਚੁੱਕ ਦੀ ਖਿਮਾ ਮੰਗਦਾ ਹੋਇਆ ਗੁਰੂ ਸਾਹਿਬਾਨ ਦਾ ਰੋਮ ਰੋਮ ਕਰ ਕੇ ਸ਼ੁਕਰਾਨਾ ਕਰਦਾ ਹੈ।

*ਗੁਰੂ ਪੰਥ ਦਾ ਦਾਸਨ ਦਾਸ,*

**ਹਰੀ ਸਿੰਘ**